ੴ

ੴ ਸਤਿਗੁਰ ਪ੍ਰਸਾਦਿ ॥

# ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ

## ਦਰਸ਼ਨ ਨਿਰਣੈ ਸਟੀਕ

## ਤੁਲਨਾਤਮਿਕ ਅਧਿਐਨ

ਟੀਕਾਕਾਰ

ਗਿ. ਹਰਿਬੰਸ ਸਿੰਘ

੧ੴ ਸਤਿਗੁਰ ਪ੍ਰਸਾਦਿ ॥
ਬਾਣੀ ਬਿਰਲਉ ਬੀਚਾਰਸੀ, ਜੇ ਕੋ ਗੁਰਮੁਖਿ ਹੋਇ ॥
ਇਹ ਬਾਣੀ ਮਹਾ ਪੁਰਖ ਕੀ ਨਿਜ ਘਰਿ ਵਾਸਾ ਹੋਇ ॥
(ਰਾਮਕਲੀ ਮਹਲਾ ੧ ਦਖਣੀ ਓਅੰਕਾਰੁ, ਪੰਨਾ ੯੩੫)

ਆਦਿ

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ

## ਦਰਸ਼ਨ ਨਿਰਣੈ

## (ਸਟੀਕ)

(ਤੁਲਨਾਤਮਿਕ ਅਧਿਐਨ)

## ਪੋਥੀ ਤੀਜੀ

ਰਾਗੁ ਗਉੜੀ
(ਪੰਨਾ ੧੫੧ ਤੋਂ ੨੬੨ ਤੱਕ)

*-ਟੀਕਾਕਾਰ-*

**ਗਿਆਨੀ ਹਰਿਬੰਸ ਸਿੰਘ**

(ਭਾਈ ਸਾਹਿਬ)
ਸਾਬਕਾ ਫ਼ੈਲੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ




**ਗੁਰਬਾਣੀ ਸੇਵਾ ਪ੍ਰਕਾਸ਼ਨ**
ਪਟਿਆਲਾ।

Adi

# SRI GURU GRANTH SAHIB JI

## Darshan Nirney Steek

*(Comperetive Study)*

**Vol. III**

by

***Giani Harbans Singh***



(ਸੋਧਿਆ ਅਤੇ ਵਾਧਿਆਂ ਵਾਲਾ ਨਵਾਂ ਸੰਸਕਰਣ ਜੁਲਾਈ 2009)

ਭੇਟਾ : 275/-

*ਪ੍ਰਕਾਸ਼ਕ :*
**ਗੁਰਬਾਣੀ ਸੇਵਾ ਪ੍ਰਕਾਸ਼ਨ,**
17-ਏ ਡੋਗਰਾਂ ਸਟਰੀਟ, ਪਟਿਆਲਾ,

*ਕੰਪਿਊਟਰ ਕੰਪੋਜ਼ਿੰਗ*
ਸ਼ਰਨਾਗਤ ਸਿੰਘ, ਪਟਿਆਲਾ

Printed in India

*ਛਾਪਕ :*
**ਸਰਤਾਜ ਪ੍ਰਿੰਟਿੰਗ ਪ੍ਰੈਸ, ਜਲੰਧਰ**

# ਸਮਰਪਣ

ਹਾਰਿ ਪਰਿਓ ਤੁਮਰੈ ਪ੍ਰਭ ਦੁਆਰੈ,
ਦ੍ਰਿੜ ਕਰਿ ਗਹੀ ਤੁਮਾਰੀ ਲੂਕ ।।
ਕਾਢਿ ਲੇਹੁ ਨਾਨਕ ਅਪੁਨੇ ਕਉ,
ਸੰਸਾਰ ਪਾਵਕ ਕੇ ਕੂਪ ।।

{ਪੰਨਾ ੭੦੧

# ਹੁਕਮਨਾਮਾ

ਬਿਲਾਵਲੁ ਮਹਲਾ ੫ (ਪੰਨਾ ੮੦੭)

ਸਹਜ ਸਮਾਧਿ ਅਨੰਦ ਸੂਖ, ਪੂਰੇ ਗੁਰਿ ਦੀਨ ॥
ਸਦਾ ਸਹਾਈ ਸੰਗਿ ਪ੍ਰਭ, ਅੰਮ੍ਰਿਤ ਗੁਣ ਚੀਨ ॥ਰਹਾਉ॥
ਜੈ ਜੈਕਾਰ ਜਗਤ੍ਰ ਮਹਿ, ਲੋਚਹਿ ਸਭਿ ਜੀਆ ॥
ਸੁਪ੍ਰਸੰਨ ਭਏ ਸਤਿਗੁਰ ਪ੍ਰਭੂ, ਕਛੁ ਬਿਘਨੁ ਨ ਥੀਆ ॥੧॥
ਜਾ ਕਾ ਅੰਗੁ ਦਇਆਲ ਪ੍ਰਭ, ਤਾ ਕੇ ਸਭ ਦਾਸ ॥
ਸਦਾ ਸਦਾ ਵਡਿਆਈਆ, ਨਾਨਕ ਗੁਰ ਪਾਸਿ ॥੨॥੧੨॥੩੦॥



ਉਪਰੋਕਤ ਪਵਿੱਤਰ ਵਾਕ ਮਿਤੀ ੧੫-੨-੨੦੦੧ (ਵੀਰਵਾਰ) ਨੂੰ ਤੀਜੀ ਪੋਥੀ ਦੀ ਪ੍ਰਕਾਸ਼ਨਾ ਲਈ ਕੀਤੀ ਅਰਦਾਸਿ ਉਪਰੰਤ ਪ੍ਰਾਪਤ ਹੋਇਆ।

# ਨਵੀਂ ਛਾਪ

**ਬਾਣੀ ਲਾਗੈ ਸੋ ਗਤਿ ਪਾਏ, ਸਬਦੇ ਸਚਿ ਸਮਾਈ ॥** [ਪੰਨਾ ੯੧੦

ਵਰਤਮਾਨ ਸਮੇਂ ਵਿੱਚ ਯੂਨੀਵਰਸਿਟੀਆਂ, ਕਾਲਜਾਂ ਅਤੇ ਵਿਦਿਆਲਿਆਂ ਦੀ ਭਰਮਾਰ ਹੈ ਅਤੇ ਉਨ੍ਹਾਂ ਵਿੱਚ ਜੋ ਵਿਦਿਆ ਪੜ੍ਹਾਈ ਜਾਂਦੀ ਹੈ, ਓਹ ਲਗਪਗ ਸੰਸਾਰੀ ਕਾਰੋਬਾਰੀ, ਵਿਗਿਆਨਿਕ ਆਦਿ ਵਿਸ਼ਿਆਂ ਤੇ ਅਧਾਰਤ ਅਤੇ ਅਧਿਆਤਮਿਕ-ਚਿੰਤਨ ਤੋਂ ਸਖਣੀ ਹੁੰਦੀ ਹੈ। ਧੁਰੋਂ ਆਈ ਗੁਰਬਾਣੀ ਦੇ ਵੀਚਾਰਾਂ ਤੋਂ ਨਵੀਂ ਪੀੜੀ ਨੂੰ ਜਾਗਰੂਕ ਕਰਨਾ, ਧਾਰਮਿਕ ਜਥੇਬੰਦੀਆਂ ਅਥਵਾ ਗੁਰਮਤਿ ਸੇਵਾ ਸੁਸਾਇਟੀਆਂ ਦਾ ਕੰਮ ਹੈ। ਗੁਰਬਾਣੀ ਦੇ ਪਾਠ-ਉਚਾਰਨਾਂ, ਬਿਸਰਾਮਾਂ, ਅਰਥ-ਭੇਦ ਨਿਰਣਿਆਂ ਅਤੇ ਸਿਧਾਂਤਾਂ ਨੂੰ ਉਜਾਗਰ ਕਰਨਾ, ਇਹ ਕੰਮ ਸਿੱਖਾਂ ਦੀ ਸਿਰਮੌਰ ਜਥੇਬੰਦੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ ਦਾ ਹੈ। ਸਦੀਆਂ ਲੰਘ ਗਈਆਂ ਅਜੇ ਤੱਕ ਸਿਖ ਕੌਮ ਦੇ ਆਗੂਆਂ ਨੇ ਪੰਥਕ ਪੱਧਰ ਤੇ "ਗੁਰਬਾਣੀ ਪਾਠ ਸਿਖਿਆ ਕੇਂਦਰ" ਹੀ ਨਹੀਂ ਖੋਲ੍ਹੇ। ਇਤਨਾ ਅਵੇਸਲਾਪਨ ਕੌਮ ਦੀਆਂ ਬੇੜੀਆਂ ਵਿਚ ਵੱਟੇ ਪਾਉਣ ਸਮਾਨ ਹੈ ਕਿਉਂਕਿ ਸਾਡੇ ਕਥਾਵਾਚਕ, ਗ੍ਰੰਥੀ ਸਿੰਘ, ਕੀਰਤਨੀਏ ਸਿੰਘ ਇਸ ਲੋੜੀਂਦੀ ਦਾਤਿ ਤੋਂ ਵਾਂਝੇ ਗਏ ਹਨ। ਸਤਿਗੁਰੂ ਸਚੇ ਪਾਤਿਸ਼ਾਹ ਮਿਹਰ ਕਰਨ, ਸਾਡੇ ਆਗੂ ਰਾਜਨੀਤੀ ਦੇ ਚਿਕੜ ਚੋਂ ਨਿਕਲ ਕੇ ਧਾਰਮਿਕ ਖੇਤਰ ਵਿੱਚ ਆਪਣਾ ਯੋਗਦਾਨ ਪਾਉਣ।

ਜਿਨ੍ਹਾਂ ਪੁਰਾਤਨ ਗੁਰਸਿਖ ਵਿਦਵਾਨਾਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਸਟੀਕ ਕਰਨ ਦਾ ਸ਼ੁੱਭ ਅਵਸਰ ਪ੍ਰਾਪਤ ਹੋਇਆ, ਓਹਨਾਂ ਦੀ ਦੇਣ ਧੰਨਤਾ ਯੋਗ ਹੈ। ਅਜੋਕੇ ਵਿਦਵਾਨ ਉਨ੍ਹਾਂ ਦੀ ਕ੍ਰਿਤ ਦਾ ਅਧਿਐਨ ਕਰਦੇ ਹਨ ਪਰ ਉਨ੍ਹਾਂ ਦੇ ਵੀਚਾਰਾਂ ਨਾਲ ਸੰਮਤੀ ਨਹੀਂ ਰਖਦੇ ਕਿਉਂਕਿ ਭਾਸ਼ਾਈ ਖੇਤਰ ਵਿਚ ਜੋ ਉਨਤੀ ਅਜ ਹੈ, ਓਹ ਪਹਿਲਾ ਨਹੀਂ ਸੀ। ਨਿਰਸੰਦੇਹ, ਜੋ ਪੁਰਾਤਨ ਸਮੇਂ ਅੰਦਰ ਸਿਖ ਸਮਾਜ ਵਿਚ ਗੁਰਬਾਣੀ ਦਾ ਸਤਿਕਾਰ ਪਿਆਰ ਤੇ ਸ਼ਰਧਾ ਸੀ, ਉਹ ਅਜ ਨਾਂ ਮਾਤਰ ਹੀ ਰਹਿ ਗਈ ਹੈ। ਮਾਇਕ ਪਸਾਰੇ ਤੇ ਖਿਲਾਰੇ ਨੇ ਲੋਕਾਂ ਦੀ ਬੁੱਧੀ ਮਲੀਨ ਕਰ ਦਿੱਤੀ ਹੈ। ਸਿੱਖੀ ਪ੍ਰਚਾਰ ਦੀ ਇਸ਼ਤਿਹਾਰਬਾਜ਼ੀ ਭਾਵੇਂ ਜ਼ੋਰਾਂ-ਸ਼ੋਰਾਂ ਤੇ ਹੈ ਪਰ ਪਤਿਤਪੁਣੇ ਦੀ ਲਹਿਰ ਨੂੰ ਉਕੀ ਠੱਲ ਨਹੀਂ ਪਈ। ਜਿਸ ਸਿੱਖ ਹਿਰਦੇ ਵਿਚ ਬਾਣੀ ਦਾ ਨਿਵਾਸ ਹੈ, ਉਸਦਾ ਬਾਣਾ ਵੀ ਸ਼ੋਭਨੀਕ ਹੈ, ਜੇ ਉਹ ਦੈਵੀ ਗੁਣਾਂ ਤੋਂ ਵੰਚਿਤ ਹੈ, ਤਾਂ ਉਸ ਦਾ ਪਹਿਰਾਵਾ ਨਿਰਾ ਵਿਖਾਵਾ ਹੀ ਵਿਖਾਵਾ ਹੈ।

ਹਰੇਕ ਗੁਰਸਿੱਖ ਜਗਿਆਸੂ ਨੂੰ ਆਪਣੇ ਜੀਵਨ ਦਾ ਮੁੱਖ-ਨਿਸ਼ਾਨਾ ਹੇਠ ਲਿਖੀ ਪੰਗਤੀ ਤੇ ਨਿਰਧਾਰਤ ਕਰਨਾ ਚਾਹੀਦਾ ਹੈ:-

**ਬਾਣੀ ਗੁਰੂ ਗੁਰੂ ਹੈ ਬਾਣੀ, ਵਿਚਿ ਬਾਣੀ ਅੰਮ੍ਰਿਤ ਸਾਰੇ ॥**
**ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ, ਪਰਤਖਿ ਗੁਰੂ ਨਿਸਤਾਰੇ ॥** [ਪੰਨਾ ੯੮੨

ਪੁਰਾਤਨ ਟੀਕਿਆਂ ਦਾ ਮੁਲਾਂਕਣ ਕੀਤਿਆਂ, ਪੰਗਤੀ ਦੇ 'ਅਥਵਾ ਅਥਵਾ' ਕਈ ਅਰਥ ਕਰਨ ਦੀ ਪਰਪਾਟੀ ਜੋ ਦ੍ਰਿਸ਼ਟੀ ਪੈਂਦੀ ਹੈ, ਓਹ ਹਾਨੀਕਾਰਕ ਹੈ, ਕਿਉਂਕਿ ਇਸ ਨਾਲ "ਇਕਾ ਬਾਣੀ ਇਕੁ ਗੁਰੁ, ਇਕੋ ਸਬਦੁ ਵੀਚਾਰਿ" (ਪੰਨਾ ੬੪੬) ਵਾਲੇ ਗੁਰਮਤਿ ਸਿਧਾਂਤ ਉਤੇ ਭਾਰੀ ਸੱਟ ਵਜਦੀ ਹੈ। ਇਸ ਸਥਿਤੀ ਨੂੰ ਮੁਖ ਰਖਦਿਆਂ ਸਮੂਹ ਸਟੀਕਾਂ ਦਾ ਅਧਿਐਨ ਅਤੇ ਗੁਰਬਾਣੀ ਵਿਆਕਰਣ ਦੇ ਲਗਮਾਤਰੀ ਨੇਮਾਂ ਨੂੰ ਮੁਖ ਰਖਦੇ ਹੋਏ ਪਾਠਕਾਂ ਨੂੰ 'ਇਕ ਉਚਾਰਨ' ਤੇ 'ਇਕ ਅਰਥ' ਵਾਲੀ ਸੇਧ ਦੇਣ ਦਾ ਉਪਰਾਲਾ ਸਤਿਗੁਰੂ ਜੀ ਨੇ ਬਖ਼ਸ਼ਿਸ਼ ਕੀਤਾ। ਇਸ ਪੋਥੀ ਵਿਚ ੧੩੨ ਪੰਗਤੀਆਂ ਦੇ

ਅਰਥ-ਨਿਰਣੈ ਕੀਤੇ ਗਏ ਹਨ। ਆਸ ਹੈ, ਸੂਝਵਾਨ ਪਾਠਕ ਇਸ ਕ੍ਰਿਤ ਤੋਂ ਪੂਰਾ ਪੂਰਾ ਲਾਭ ਉਠਾਉਣ ਲਈ ਉਦਮਸ਼ੀਲ ਹੋਣਗੇ ਅਤੇ ਇਕ ਅਰਥ ਵਾਲੀ-ਸ਼ੈਲੀ ਦੇ ਪ੍ਰੇਰਕ ਬਣਨਗੇ।

ਪੁਰਾਣੀ ਛਾਪ ਵਿੱਚ ਸਹਿਵਨ ਹੀ ਜੋ ਅਸ਼ੁੱਧੀਆਂ ਰਹਿ ਗਈਆਂ ਸਨ, ਗੁਰੂ ਕਿਰਪਾ ਸਦਕਾ ਉਨ੍ਹਾਂ ਦੀ ਸੁਧਾਈ ਕਰ ਦਿੱਤੀ ਗਈ ਹੈ। ਨਵੀਂ ਛਾਪ ਦੀ ਸੇਵਾ ਵਿਚ ਕਾਕਾ ਸ਼ਰਨਾਗਤ ਸਿੰਘ ਨੇ ਜੋ ਸਹਿਯੋਗ ਦਿਤਾ ਹੈ, ਸ਼ਲਾਘਾ-ਯੋਗ ਹੈ। ਗੁਰਦੇਵ, ਇਸ ਬੱਚੇ ਨੂੰ ਦੇਹ-ਅਰੋਗਤਾ ਤੇ ਚੜ੍ਹਦੀ ਕਲਾ ਬਖ਼ਸ਼ਨ।

ਅੰਤ ਵਿਚ, ਜਿਥੇ ਭੁੱਲਾਂ ਦੀ ਖਿਮਾ ਲਈ ਜਾਚਨਾ ਹੈ, ਉਥੇ ਪਾਠਕਾਂ ਦੇ ਉਤਸ਼ਾਹ ਲਈ ਇਹ ਲਿਖਣਾ ਉਚਿਤ ਹੋਵੇਗਾ ਕਿ ਓਹ ਅੰਮ੍ਰਿਤ ਵੇਲਾ ਸੰਭਾਲਣ, ਨਾਮ-ਸਿਮਰਨ ਅਭਿਆਸ, ਨਿਤਨੇਮ ਬਾਣੀਆਂ ਦਾ ਪਾਠ, ਪ੍ਰੇਮ-ਭਾਵਨਾ ਸਹਿਤ ਕਰਨ। ਜਿਉਂ ਜਿਉਂ ਬਾਣੀ ਦੇ ਅਰਥ-ਬੋਧ ਵਿਚ ਵਾਧਾ ਹੋਵੇਗਾ ਤਿਉਂ ਤਿਉਂ ਸਿਖਿਆਰਥੀਆਂ ਵਿੱਚ ਜਾਗ੍ਰਤੀ ਆਵੇਗੀ ਅਤੇ ਹਿਰਦੇ ਅੰਦਰ ਆਤਮਿਕ ਖੇੜਾ ਪ੍ਰਵੇਸ਼ ਕਰੇਗਾ।

ਵਾਹਿਗੁਰੂ ਜੀ ਕਾ ਖ਼ਾਲਸਾ
ਵਾਹਿਗੁਰੂ ਜੀ ਕੀ ਫ਼ਤਿਹ।

ਗੁਰਸਿਖਾਂ ਦਾ ਦਾਸ

**ਹਰਿਬੰਸ ਸਿੰਘ**
(ਭਾਈ ਸਾਹਿਬ)

੧੯ ਜੁਲਾਈ, ੨੦੦੯

ਗੁਰਮਤਿ ਨਿਰਣੈ ਭਵਨ,
17-ਏ, ਡੋਗਰਾਂ ਸਟਰੀਟ,
ਸਰਹਿੰਦੀ ਗੇਟ, ਪਟਿਆਲਾ।

# ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਰਸ਼ਨ ਨਿਰਣੈ ਸਟੀਕ

## ਪੋਥੀ ਤੀਜੀ

## ਤਤਕਰਾ







# ਅਰਥ ਭੇਦ ਅਤੇ ਨਿਰਣੈ





# ਉਥਾਨਕਾ

ਵਰਤਮਾਨ ਯੁਗ ਦਾ ਪ੍ਰਧਾਨ ਲੱਛਣ ਮਾਇਆ ਦਾ ਪ੍ਰੇਮ ਹੈ। ਇਹ ਪ੍ਰੇਮ ਇਥੋਂ ਤੀਕ ਵੱਧ ਗਿਆ ਹੈ ਕਿ ਧਰਮ ਵਰਗੇ ਨਿਰਮਲ ਕਰਮ ਨੂੰ ਵੀ ਮਾਇਆਵਾਦੀ ਪ੍ਰਾਪਤੀਆਂ ਦਾ ਸਾਧਨ ਸਮਝਿਆ ਜਾਣ ਲਗ ਪਿਆ ਹੈ। ਇਸ ਹਾਲਤ ਵਿੱਚ ''ਜੀਅ ਦਾਨੁ ਦੇ ਭਗਤੀ ਲਾਇਨਿ, ਹਰਿ ਸਿਉ ਲੈਨਿ ਮਿਲਾਏ'' ਦੀ ਭਾਵਨਾ ਨੂੰ ਦੁਕਾਨਦਾਰੀ ਲਈ ਵਰਤਿਆ ਜਾ ਰਿਹਾ ਹੈ। ਸਿੱਖ ਧਰਮ ਚਿੰਤਨ ਦੇ ਨਿਰਮਲ ਮਾਰਗ ਵਿੱਚ ਇਸ ਪ੍ਰਸੰਗ ਨੂੰ '**ਦੇਹਧਾਰੀ ਪਰੰਪਰਾ**' ਪਰਵਾਨ ਕੀਤਾ ਗਿਆ ਹੈ। ਧਾਰਮਿਕ ਹਉਮੈ ਦੀ ਇਸ ਫਿਟਕਾਰ ਤੋਂ ਮੁਕਤੀ ਬਹੁਤ ਮੁਸ਼ਕਲ ਹੈ। ਇਹ ਸਥਿਤੀ ਕਿਸੇ ਵੀ ਧਰਮ ਦੇ ਰਸਾਤਲਗਾਮੀ ਹੋ ਜਾਣ ਦੀ ਹੈ। ਇਸ ਤੋਂ ਬਚਣ ਦਾ ਜੋ ਰਾਹ ਗੁਰਬਾਣੀ ਵਿੱਚ ਸਮਝਾਇਆ ਗਿਆ ਹੈ, ਉਹ ਇਹ ਹੈ ਕਿ ਮਨੁੱਖ ਨੂੰ ਸਰੀਰ ਦੀ ਥਾਂ ਸ਼ਬਦ ਨਾਲ ਜੁੜਨਾ ਚਾਹੀਦਾ ਹੈ। ਇਸ ਚੇਤਨਾ ਨੂੰ ਹਰ ਸਿੱਖ ਤੱਕ ਪਹੁੰਚਾਉਣ ਦੇ ਯਤਨ ਵਿੱਚ ਸਮਰਪਿਤ ਢੰਗ ਨਾਲ ਜੁੱਟੇ ਹੋਏ ਸਿੱਖ ਲੇਖਕਾਂ ਵਿੱਚ ਗਿਆਨੀ ਹਰਿਬੰਸ ਸਿੰਘ ਦਾ ਵਿਸ਼ੇਸ਼ ਸਥਾਨ ਹੈ। ਮੇਰੀ ਇਸ ਧਾਰਨਾ ਦਾ ਆਧਾਰ ਲੇਖਕ ਦੀ ਰਚਨਾ ''ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ (ਸਟੀਕ)'' ਪੋਥੀ ਤੀਜੀ ਤੋਂ ਇਲਾਵਾ ਵਿਦਵਾਨ ਲੇਖਕ ਦੀਆਂ ਬਾਕੀ ਰਚਨਾਵਾਂ ਵੀ ਹਨ।

ਟੀਕਾਕਾਰੀ ਦੇ ਪ੍ਰਸੰਗ ਵਿੱਚ ਗਿਆਨੀ ਹਰਿਬੰਸ ਸਿੰਘ ਦਾ ਯੋਗਦਾਨ ਕਿਸੇ ਪਰੰਪਰਾ ਦੀ ਨਿਰੰਤਰਤਾ ਮਾਤਰ ਨਹੀਂ ਹੈ ਕਿਉਂਕਿ ਲੇਖਕ ਨੇ ਟੀਕਾਕਾਰੀ ਦੀ ਜੋ ਵਿਧੀ ਅਪਣਾਈ ਹੈ, ਉਹ ਆਪਣੇ ਪ੍ਰਗਟਾਅ ਵਿੱਚ ਸੁਤੰਤਰ ਹੈ। ਲੇਖਕ ਨੇ ਆਪਣੀ ਉਮਰ ਅਤੇ ਅਨੁਭਵ ਨਾਲ ਪ੍ਰਾਪਤ ਕੀਤੀਆਂ ਧਾਰਨਾਵਾਂ ਨੂੰ ਵਿਆਖਿਆ-ਵਿਧੀ ਦਾ ਭਾਗ ਬਣਾਇਆ ਹੈ। ਏਸੇ ਕਰਕੇ ਲੇਖਕ ਨੂੰ ਕਿਸੇ ਵੀ ਟਕਸਾਲ ਤਕ ਸੀਮਿਤ ਕਰਨ ਦੀ ਲੋੜ ਮਹਿਸੂਸ ਨਹੀਂ ਹੁੰਦੀ। ਟਕਸਾਲਾਂ ਜਾਂ ਪਰੰਪਰਾਵਾਂ ਦੇ ਬੰਧਨ, ਸਿੱਖ ਨੂੰ ਵਿਅਕਤੀ ਨਾਲ ਜੋੜਦੇ ਹਨ। ਸਿੱਖ ਨੂੰ ਸ਼ਬਦ-ਟਕਸਾਲ ਨਾਲ ਹੀ ਜੁੜਨ ਦਾ ਆਦੇਸ਼ ਹੈ ਅਤੇ ਜੇ ਇਸ ਟਕਸਾਲ ਨੂੰ ਕੋਈ ਨਾਂ ਦੇਣਾ ਹੀ ਹੈ ਤਾਂ ਇਸ ਨੂੰ ''ਅਨੰਦਪੁਰੀ ਟਕਸਾਲ'' ਕਿਹਾ ਜਾ ਸਕਦਾ ਹੈ। ਮੈਂ ਉਨ੍ਹਾਂ ਸਾਰੇ ਟੀਕਾਕਾਰਾਂ ਨੂੰ ਜਿਹੜੇ ਕਿਸੇ ਟਕਸਾਲ ਨਾਲ ਨਹੀਂ ਜੁੜੇ ਹੋਏ, ''ਅਨੰਦਪੁਰੀ ਟਕਸਾਲ'' ਨਾਲ ਜੁੜੇ ਹੋਏ ਪਰਵਾਨ ਕਰਦਾ ਹਾਂ। ਇਸ ਵਾਸਤੇ ਮੇਰੇ ਸਾਹਮਣੇ ਪਹਿਲਾ ਨਾਮ ਪ੍ਰੋ. ਸਾਹਿਬ ਸਿੰਘ ਦਾ ਹੈ ਅਤੇ ਦੂਜਾ ਨਾਮ ਗਿਆਨੀ ਹਰਿਬੰਸ ਸਿੰਘ ਦਾ ਹੈ।

ਗਿਆਨੀ ਹਰਿਬੰਸ ਸਿੰਘ ਤਕਨੀਕੀ ਰੂਪ ਵਿੱਚ ਲੇਖਕ ਦੇ ਤੌਰ ਤੇ ੧੯੬੩ ਵਿੱਚ ਆਪਣੀ ਪੁਸਤਕ ''ਸਾਡਾ ਗੁਰੂ'' ਨਾਲ ਸਾਹਮਣੇ ਆਉਂਦੇ ਹਨ। ਉਸ ਵੇਲੇ ਲੇਖਕ ਦੀ ਉਮਰ ੩੮ ਸਾਲ ਸੀ। ਪ੍ਰਾਪਤ ਵੇਰਵਿਆਂ ਅਨੁਸਾਰ ਬਚਪਨ ਤੋਂ ''ਗਿਆਨੀ'' ਕਰਕੇ ਜਾਣੇ ਜਾਂਦੇ ਸਨ ਅਤੇ ਇਸ ਦਾ ਕਾਰਣ ਧਾਰਮਿਕ ਲਗਨ ਅਤੇ ਧਾਰਮਿਕ ਸਮਾਗਮਾਂ ਵਿੱਚ ਹਿੱਸਾ ਲੈਣਾ ਸੀ। ਕੋਹਲੀ ਖ਼ਾਨਦਾਨ ਦੇ ਇਸ ਬਾਲਕ ਨੇ ੮ ਸਾਲ ਦੀ ਉਮਰ ਵਿੱਚ ਹੀ ਅਖੰਡ ਪਾਠੀ ਹੋਣ ਦਾ ਮਾਣ ਪ੍ਰਾਪਤ ਕਰ ਲਿਆ ਸੀ ਅਤੇ

ਪਿਛੋਂ ਇਕ ਚੌਂਕੜੇ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਭੋਗ ਪਾਉਣ ਦਾ ਮਾਣ ਪ੍ਰਾਪਤ ਕੀਤਾ। ਸੋ, ਸਪਸ਼ਟ ਹੈ ਕਿ ਗਿਆਨੀ ਜੀ ਗੁਰਬਾਣੀ ਨਾਲ ਇਸ ਤਰ੍ਹਾਂ ਜੁੜੇ ਹੋਏ ਸਨ ਕਿ ਇਸ ਪ੍ਰੇਮ ਨੂੰ ਹਰ ਹਾਲਤ ਵਿੱਚ ਨਿਭਾਉਣ ਦੇ ਸਿਰੜ ਵਿਚੋਂ ਜੋ ਫ਼ਖ਼ਰ ਪ੍ਰਾਪਤ ਕੀਤਾ ਹੈ, ਉਸ ਦਾ ਪ੍ਰਗਟਾਵਾ ਗਿਆਨੀ ਜੀ ਦੀ ਬੋਲਚਾਲ ਅਤੇ ਲਿਖਤਾਂ ਵਿਚੋਂ ਭਲੀ ਭਾਂਤ ਪ੍ਰਗਟ ਹੈ। ਗਿਆਨੀ ਜੀ ਦੀਆਂ ਪੁਸਤਕਾਂ ਦਾ ਵੇਰਵਾ ਇਸ ਪ੍ਰਕਾਰ ਹੈ:-

| | | |
|---|---|---|
| ੧. | ਸਾਡਾ ਗੁਰੂ | ੧-੧-੧੯੬੩ |
| ੨. | ਜਪੁ ਨਿਰਣੈ | ਨਵੰਬਰ, ੧੯੬੩ (੫੧ ਸ਼ੰਕਾਵਾਦੀ ਅਰਥਾਂ ਦੇ ਨਿਰਣੈ) |
| ੩. | ਵਾਰ ਸ੍ਰੀ ਭਗਉਤੀ ਜੀ ਕੀ | ਦਸੰਬਰ ੧੯੬੯ |
| ੪. | ਚੰਡੀ ਦੀ ਵਾਰ ਨਿਰਣੈ | ਦਸੰਬਰ ੧੯੬੯ |
| ੫. | ਆਸਾ ਕੀ ਵਾਰ ਨਿਰਣੈ | ਮਾਰਚ ੧੯੭੧ (੭੧ ਸ਼ੰਕਾਵਾਦੀ ਅਰਥਾਂ ਦੇ ਨਿਰਣੈ) |
| ੬. | ਅਕਾਲ ਉਸਤਤਿ ਨਿਰਣੈ (ਸਟੀਕ) | ਅਕਤੂਬਰ ੧੯੭੧ |
| ੭. | ਨਿਤਨੇਮ ਨਿਰਣਯ (ਸਟੀਕ) | ਅਗਸਤ ੧੯੭੨ |
| ੮. | ਗੁਰਮਤਿ ਪ੍ਰਚਾਰ ਕਿੰਨ੍ਹਾਂ ਲੀਹਾਂ ਤੇ? | ਨਵੰਬਰ ੧੯੭੩ (ਟ੍ਰੈਕਟ) |
| ੯. | ਜੈਤਸਰੀ ਕੀ ਵਾਰ ਨਿਰਣੈ (ਸਟੀਕ) | ਜਨਵਰੀ ੧੯੭੪ |
| ੧੦. | ਗੁਰਮਤਿ ਬੈਰਾਗ ਦਰਸ਼ਨ | ਫਰਵਰੀ ੧੯੭੪ |
| ੧੧. | ਨਿਰਬਾਣ ਕੀਰਤਨ | ਅਪ੍ਰੈਲ ੧੯੭੬ |
| ੧੨. | ਸੁਖਮਨੀ ਸਾਹਿਬ (ਸਟੀਕ) | ਅਗਸਤ ੧੯੭੯ |
| ੧੩. | ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ (ਸਟੀਕ) | ਮਾਰਚ ੧੯੮੦ (ਪੋਥੀ ਪਹਿਲੀ) |
| ੧੪. | ਸ੍ਰੀ ਦਸਮ ਗ੍ਰੰਥ ਦਰਪਣ | ੧੯੮੦ |
| ੧੫. | ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ (ਸਟੀਕ) | ਅਗਸਤ ੧੯੮੩ (ਪੋਥੀ ਦੂਜੀ) |

ਗਿਆਨੀ ਜੀ ਦੀਆਂ ਪੁਸਤਕਾਂ ਨੂੰ ਤਿੰਨ ਭਾਗਾਂ ਵਿੱਚ ਵੰਡਿਆ ਜਾ ਸਕਦਾ ਹੈ ਜਿਵੇਂ ਕਿ ਨਿਰਣੈ ਪੱਖ, ਸਟੀਕ ਪੱਖ ਅਤੇ ਸਿਧਾਂਤ ਪੱਖ। ਇਨ੍ਹਾਂ ਤਿੰਨਾਂ ਪਖਾਂ ਰਾਹੀਆਂ ਲੇਖਕ ਨੇ ਗੁਰਮਤਿ ਦੇ ਸਾਰੇ ਪੱਖਾਂ ਨੂੰ ਸਾਹਮਣੇ ਲੈ ਆਂਦਾ ਹੈ। ਕਹਿਣ ਨੂੰ ਭਾਵੇਂ ਇਹ ਤਿੰਨ ਪੱਖ ਹਨ ਪਰੰਤੂ ਇਹ ਤਿੰਨੇ ਗੁਰਮਤਿ ਗੁਹਜ ਦੇ ਕੇਂਦਰ ਬਿੰਦੂ ਨਾਲ ਜੁੜੇ ਹੋਏ ਹਨ।

ਗਿਆਨੀ ਜੀ ਦੀਆਂ ਲਿਖਤਾਂ ਦਾ ਵੇਰਵਾ ਇਸ ਲਈ ਦੇ ਦਿੱਤਾ ਹੈ ਤਾਂ ਕਿ ਪਾਠਕਾਂ ਨੂੰ ਇਹ ਦਸਿਆ ਜਾ ਸਕੇ ਕਿ ਗੁਰ-ਸ਼ਬਦ ਦੀ ਵਿਆਖਿਆ ਲੇਖਕ ਲਈ ਆਦਰਸ਼ ਹੈ, ਧੰਦਾ ਨਹੀਂ ਹੈ। ਇਸ ਆਦਰਸ਼ ਦੀ ਪਾਲਣਾ ਬੜੀ ਬਿਖਮ ਹੈ। ਲਿਖਣਾ ਆਪਣੇ ਆਪ ਵਿੱਚ ਸਾਧਨਾ ਹੈ ਅਤੇ ਜੇ ਸਾਧਕ ਨੂੰ ਆਪਣੀ ਲਿਖਤ ਨੂੰ ਛਪਵਾਉਣ ਦਾ ਫ਼ਿਕਰ ਵੀ ਆਪ ਹੀ ਕਰਨਾ ਪਵੇ ਤਾਂ ਸਾਧਨਾਂ ਵਿੱਚ ਭੰਗ ਪੈਣ ਨੂੰ

ਧਿਆਨ ਵਿੱਚ ਰੱਖ ਕੇ, ਬਿਖ਼ਮਤਾ ਦਾ ਅੰਦਾਜ਼ਾ ਲਾਇਆ ਜਾ ਸਕਦਾ ਹੈ। ਗੁਰਮਤਿ ਬਾਰੇ ਲਿਖਣ ਵਾਲੇ ਲੇਖਕਾਂ ਦਾ ਇਸ ਸਮਸਿਆ ਵਲੋਂ ਕੌਮੀ ਪੱਧਰ ਤੇ ਪ੍ਰਗਟ ਅਵੇਸਲਾਪਣ ਸਾਬਤ ਕਰਦਾ ਹੈ ਕਿ ਕੌਮ ਆਪਨੀ ਵਿਰਾਸਤ ਵਲੋਂ ਕਿੰਨੀ ਲਾਪਰਵਾਹ ਹੈ। ਕੌਣ ਲਿਖਦਾ ਹੈ ਤੇ ਕੀ ਲਿਖਦਾ ਹੈ ਇਸ ਬਾਰੇ ਕੋਈ ਚੇਤਨਾ ਨਹੀਂ ਹੈ। ਘਰ ਵਿੱਚ ਪੁਸਤਕਾਂ ਰੱਖਣ ਦਾ ਕੋਈ ਰਿਵਾਜ ਨਹੀਂ ਹੈ। ਗੁਰਮਤਿ ਸਾਹਿਤ ਵਿੱਚ ਰੁੱਚੀ ਪੈਦਾ ਕਰਨ ਲਈ ਲਾਇਬ੍ਰੇਰੀਆਂ ਦੀ ਕੋਈ ਵਿਵਸਥਾ ਨਹੀਂ ਹੈ। ਸਿੱਖ ਸਾਹਿਤ ਦੀ ਛਪਾਈ ਲਈ ਕੋਈ ਕੇਂਦਰੀ ਸੰਸਥਾ ਨਹੀਂ ਹੈ। ਸਿਆਸਤ ਸਾਧਨ ਦੀ ਥਾਂ ਇਥੋਂ ਤੱਕ ਆਦਰਸ਼ ਹੋ ਗਈ ਹੈ ਕਿ ਉਪ੍ਰੋਕਤ ਅਵੇਸਲੇਪਣ ਦਾ ਕਿਸੇ ਨੂੰ ਕੋਈ ਫ਼ਿਕਰ ਹੀ ਨਹੀਂ ਹੈ। ਇਸ ਫ਼ਿਕਰ ਨੂੰ ਹੰਢਾਂ ਰਹੇ ਸਿੱਖਾਂ ਵਿੱਚੋਂ ਗਿਆਨੀ ਹਰਿਬੰਸ ਸਿੰਘ ਇਕ ਹਨ। ਗਿਆਨੀ ਜੀ ਨੇ ਸ਼ਬਦ ਤੇ ਅਰਦਾਸਿ ਦਾ ਆਸਰਾ ਲੈ ਕੇ ਜੋ ਕਾਰਜ ਆਰੰਭਿਆ ਸੀ, ਉਸ ਦੀ ਤੀਜੀ ਪ੍ਰਾਪਤੀ ਪਾਠਕਾਂ ਤੱਕ ਪਹੁੰਚਾਈ ਜਾ ਰਹੀ ਹੈ। ਇਸ ਪੋਥੀ ਨੂੰ ਪਾਠਕਾਂ ਤੱਕ ਪਹੁੰਚਾਉਣ ਵਾਸਤੇ ਜਿਨ੍ਹਾਂ ਮੁਸ਼ਕਲਾਂ ਵਿੱਚੋਂ ਗਿਆਨੀ ਜੀ ਨੂੰ ਲੰਘਣਾ ਪਿਆ ਹੈ, ਉਨ੍ਹਾਂ ਮੁਸ਼ਕਲਾਂ ਨੇ ਲੇਖਕ ਦੇ ਚਾਅ ਨੂੰ ਧੁਆਖਿਆ ਨਹੀਂ। ਚੜ੍ਹਦੀ ਕਲਾ ਦੇ ਵਿਸ਼ਵਾਸੀ ਗਿਆਨੀ ਜੀ ਨਿਰੰਤਰ ਲਿਖੀ ਜਾ ਰਹੇ ਹਨ। ਉਨ੍ਹਾਂ ਦੀ ਲਗਨ ਅਤੇ ਮਿਹਨਤ ਦਾ ਫਲ ਇਹ ਪੁਸਤਕ, ਮੇਰੀ ਧਾਰਨਾ ਦਾ ਸਮਰਥਨ ਕਰਦੀ ਹੈ।

ਵਿਆਖਿਆ ਪਰਣਾਲੀਆਂ ਵਿੱਚ ਪ੍ਰਾਪਤ ਸਾਹਿਤ ਨੂੰ ਲੇਖਕ ਨੇ ਸਨਮੁਖ ਰਖਿਆ ਹੈ। ਵਿਆਖਿਆ ਕਰਦਿਆਂ ਸ਼ੰਕਾਵਾਦੀ ਅਰਥਾਂ ਦਾ ਨਿਰਣਾ ਕਰਨ ਸਮੇਂ, ਲੇਖਕ ਨੇ ਆਪਣੇ ਤੋਂ ਪਹਿਲਾਂ ਹੋਏ ਟੀਕਾਕਾਰਾਂ ਦੇ ਹਵਾਲੇ ਦੇਣ ਪਿਛੋਂ ਆਪਣੀ ਵਿਆਖਿਆ ਪੇਸ਼ ਕੀਤੀ ਹੈ। ਅਰਥ ਨਿਰਣੈ ਦੀ ਇਹ ਵਿਧੀ ਨਵੀਨ ਵੀ ਹੈ, ਸੁਤੰਤਰ ਵੀ ਹੈ ਅਤੇ ਉਸਾਰੂ ਵੀ ਹੈ। ਇਸ ਦੇ ਨਾਲ ਹੀ ਗੁਰਬਾਣੀ ਦੇ ਸ਼ੁੱਧ ਉਚਾਰਣ ਵਾਸਤੇ ਲੋੜੀਂਦੀਆਂ ਬਿੰਦੀਆਂ ਅਤੇ ਟਿਪੀਆਂ ਦੀ ਵਰਤੋਂ ਬਾਰੇ ਵੀ ਸਪਸ਼ਟ ਕਰ ਦਿੱਤਾ ਹੈ। ਅਖ਼ੀਰ ਤੇ ਹਰ ਸ਼ਬਦ ਦਾ ਸਾਰੰਸ਼ ਅਤੇ ਸਿਧਾਂਤ ਦੇ ਕੇ ਵਿਦਵਾਨ ਲੇਖਕ ਨੇ ਬਾਣੀ ਦੇ ਗੂਹਜ ਨੂੰ ਸਰਲ ਢੰਗ ਨਾਲ਼ ਪ੍ਰਸਤੁਤ ਕਰਨ ਦਾ ਸਫਲ ਯਤਨ ਕੀਤਾ ਹੈ।

ਇਹ ਸਾਰੇ ਪੱਖ ਪ੍ਰਗਟ ਕਰਦੇ ਹਨ ਕਿ ਗਿਆਨੀ ਹਰਿਬੰਸ ਸਿੰਘ, ਜਿਸ ਸਿਦਕ ਤੇ ਸਿਰੜ ਨਾਲ ਗੁਰ-ਸ਼ਬਦ ਦੀ ਵਿਆਖਿਆ ਵਿੱਚ ਲਗੇ ਹੋਏ ਹਨ, ਇਸ ਦਾ ਸਿੱਖ ਜਗਤ ਵਲੋਂ ਖ਼ਾਸ ਕਰਕੇ ਵਿਦਿਆਰਥੀਆਂ, ਵਿਦਵਾਨਾਂ ਅਤੇ ਜਗਿਆਸੂਆਂ ਵਲੋਂ ਆਮ ਕਰਕੇ ਸੁਆਗਤ ਕੀਤਾ ਜਾਣਾ ਚਾਹੀਦਾ ਹੈ। ਗਿਆਨੀ ਜੀ ਦੀ ਉਮਰ ਅਤੇ ਸਿਹਤ ਲਈ ਅਰਦਾਸਿ ਹੈ। ਉਨ੍ਹਾਂ ਦੀ ਇਸ ਦੇਣ ਦਾ ਸੁਆਗਤ ਹੈ।

**ਬਲਕਾਰ ਸਿੰਘ**
ਐਮ. ਏ. (ਪੰਜਾਬੀ ਤੇ ਫ਼ਾਰਸੀ)
ਪੀ. ਐਚ. ਡੀ.

ਮੁੱਖੀ
ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ
ਪੰਜਾਬੀ ਯੂਨੀਵਰਸਿਟੀ, ਪਟਿਆਲਾ।
੨੭ ਨਵੰਬਰ, ੧੯੮੫

# ਇਕ ਨਿਰਮਲ ਨਾਤਾ

**ਅਹਿਨਿਸਿ ਰਹੈ ਨਿਰਾਲਮੋ, ਕਾਰ ਧੁਰ ਕੀ ਕਰਣੀ ॥**
**ਨਾਨਕ, ਨਾਮਿ ਸੰਤੋਖੀਆ, ਰਾਤੇ ਹਰਿ ਚਰਣੀ ॥** [ਪੰਨਾ ੪੨੧

ਦ੍ਰਿਸ਼ਟਮਾਨ ਸੰਸਾਰ ਵਿੱਚ ਨਾਨਾ ਪ੍ਰਕਾਰ ਦੇ ਨਾਤੇ ਅਤੇ ਉਨ੍ਹਾਂ ਦੇ ਰੰਗ ਬਰੰਗੇ ਖ਼ਾਤੇ ਹਨ ਪਰ ਇਹ ''ਨਾਮ ਧਾਰੀਕ ਝੂਠੇ ਸਭਿ ਸਾਕ'' ਦੇ ਪ੍ਰਤੀਕ ਹਨ। ਇਸ ਧਰਮ ਦੀ ਧਰਤੀ ਉਤੇ ਇਕ ਨਿਰਮਲ-ਨਾਤਾ (ਸੱਚਾ-ਸਾਕ) ਵੀ ਹੈ, ਜੋ ਕਦੇ ਤੁੱਟਦਾ ਨਹੀਂ, ਨਾਸ ਨਹੀਂ ਹੁੰਦਾ। ਇਸ ਨਾਤੇ ਦੀ ਤੁਲਨਾ ਕਿਸੇ ਕੀਮਤੀ ਤੋਂ ਕੀਮਤੀ ਪਦਾਰਥ ਜਾਂ ਵੱਡੀ ਤੋਂ ਵੱਡੀ ਪਦਵੀ ਨਾਲ ਵੀ ਨਹੀਂ ਕੀਤੀ ਜਾ ਸਕਦੀ। ਇਸ ਨਾਤੇ ਦਾ ਨਾਂ ਹੈ-''ਗੁਰਸਿਖ ਅਤੇ ਸਾਧ ਸੰਗਤ''--

੧. **ਨਾ ਭੈਣਾ ਭਰਜਾਈਆ, ਨਾ ਸੇ ਸਸੁੜੀਆਹ ॥**
**ਸਚਾ ਸਾਕੁ ਨ ਤੁਟਈ, ਗੁਰੁ ਮੇਲੇ ਸਹੀਆਹ ॥** [ਪੰਨਾ ੧੦੧੫

੨. **ਸਚਾ ਸਾਕੁ ਨ ਵਿਛੜੈ, ਸਾਧ ਸੰਗਤਿ ਗੁਰ ਭਾਈ ਭੱਤਾ ॥**
[ਭਾ. ਗੁ. ੩੯(੧੯-੯)

੩. **ਅਸਨ ਬਸਨ ਧਨ ਧਾਮ ਕਾਹੂ ਮੈ ਨ ਦੇਖਿਓ,**
**ਜੈਸਾ ਗੁਰਸਿਖ ਸਾਧ ਸੰਗਤਿ ਕੋ ਨਾਤਾ ਹੈ ॥** [ਭਾ. ਗੁ. ਕਬਿਤ ੬੬॥੧੦੦

ਇਕ ਗੁਰਮੁਖ ਸਿੱਖ ਆਪਣੀ ਥਾਂ ਤੇ ਕੇਵਲ ਸਿੱਖ ਹੈ। ਜਦ ਦੋ ਚਾਰ ਜਾਂ ਵਧੇਰੇ ਸਿਖ ਇਕ ਥਾਂ ਤੇ ਇਕੱਤਰ ਹੋ ਜਾਣ, ਸਾਧ ਸੰਗਤ ਬਣ ਜਾਂਦੀ ਹੈ। ਸਿੱਖ ਗੁਰੂ ਦੀ ਸੇਵਾ ਅਤੇ ਨਾਮ ਅਭਿਆਸ ਕਮਾਈ ਦਾ ਸਦਕਾ ਭਾਵੇਂ ਕਿਤਨੇ ਹੀ ਉਚੇ ਸੁਚੇ ਜੀਵਨ ਵਾਲਾ ਕਿਉਂ ਨਾ ਹੋ ਜਾਵੇ, ਉਹ ਰਿਧੀਆਂ ਸਿਧੀਆਂ ਦੇ ਚਮਤਕਾਰ ਵਿਖਾ ਕੇ ਆਪਣੇ ਆਪ ਨੂੰ ਗੁਰੂ ਨਹੀਂ ਸਦਾਉਂਦਾ। ਉਹ ਨਿੰਮਰਤਾ ਭਰੇ ਗੁਰਬਾਣੀ ਦੇ ਅੰਮ੍ਰਿਤ ਬੋਲ ਬੋਲਦਾ ਹੈ:-

**ਹਮ ਨਾਨੑੇ ਨੀਚ ਤੁਮੑੇ ਬਡ ਸਾਹਿਬ, ਕੁਦਰਤਿ ਕਉਣ ਬੀਚਾਰਾ ॥**
**ਮਨੁ ਤਨੁ ਸੀਤਲੁ ਗੁਰਦਰਸ ਦੇਖੇ, ਨਾਨਕ ਨਾਮੁ ਅਧਾਰਾ ॥** [ਪੰਨਾ ੧੨੩੫

ਦੁਨਿਆਵੀ ਨਾਤਾ ਜਿੱਥੇ ਲੈਣ-ਦੇਣ, ਕੂੜ-ਕਪਟ, ਮੇਰ-ਤੇਰ, ਚਤੁਰਾਈ ਤੇ ਚੌਧਰ ਦੀ ਭੁੱਖ ਨਾਲ ਭਰਪੂਰ ਹੁੰਦਾ ਹੈ, ਉਥੇ ਨਿਰਮਲ ਨਾਤਾ ਗੁਰਮੁਖਾਂ ਦੇ ਦੀਦਾਰ, ਨਾਮ ਬਾਣੀ ਦੇ ਪਿਆਰ ਸਤਿਕਾਰ, ਸਤਿ-ਸੰਤੋਖ ਵੀਚਾਰ ਅਤੇ ''ਨਿਰਮਲ ਨਾਦੁ ਵਜਾਵਣਿਆ'' ਨਾਲ ਨੂਰੋ ਨੂਰ ਹੁੰਦਾ ਹੈ। ਇਸ ਨਾਤੇ ਨਾਲ ''ਤਤੁ ਗਿਆਨ ਲਾਇ ਧਿਆਨੁ, ਦ੍ਰਿਸਟਿ ਸਮੇਟਿਆ'' ਦਾ ਅਭਿਆਸ ਦ੍ਰਿੜ੍ਹ ਹੁੰਦਾ ਹੈ। ਜਿਸ ਮਨੁੱਖ ਦਾ ਵਾਹ ਇਸ ਨਾਤੇ ਨਾਲ ਪੈਂਦਾ ਹੈ ਉਸ ਦੇ ਮਨ ਉਤੇ ''ਵਾਹੁ ਵਾਹੁ ਬਾਣੀ ਨਿਰੰਕਾਰ ਹੈ, ਤਿਸੁ ਜੇਵਡੁ

ਅਵਰੁ ਨ ਕੋਇ'' ਦਾ ਅਨੂਠਾ ਰੰਗ ਚੜ੍ਹ ਜਾਂਦਾ ਹੈ। ਇਸ ਨਾਤੇ ਦੀਆਂ ਵੱਡੀਆਂ ਨਿਸ਼ਾਨੀਆਂ ਇਹ ਹਨ ਕਿ ਮਨੁੱਖੀ ਮਨ ਨੂੰ ਵਿਸ਼ੇ ਵਿਕਾਰਾਂ ਦੀ ਮੈਲ ਨਹੀਂ ਲਗਦੀ, ਕਦੇ ਵੀ ਡਾਵਾਂ ਡੋਲ ਨਹੀਂ ਹੁੰਦਾ, ਖਸਮ ਚੇਤੇ ਆਉਂਦਾ ਹੈ, ਮਾਇਆ ਨਹੀਂ ਜੋਹ ਸਕਦੀ, ਦੁਖ ਨਹੀਂ ਪੋਹ ਸਕਦਾ, ਬਜਰ ਕਪਾਟ ਖੁਲ੍ਹ ਜਾਂਦੇ ਹਨ, ਗੁਰੂ ਘਰ ਦੇ ਚਜ-ਅਚਾਰ ਦਾ ਗਿਆਨ ਹੋ ਜਾਂਦਾ ਹੈ ਅਤੇ ਦੂਜਾਪਨ ਨਹੀਂ ਰਹਿੰਦਾ। ਇਸ ਨਾਤੇ ਨਾਲ ਜਿੱਥੇ ਆਪਾ ਚੀਨਣ ਦੀ ਜਾਚ ਆ ਜਾਂਦੀ ਹੈ, ਉਥੇ ਗੁਰਮਤਿ ਦੇ ਮੂਲਿਕ ਸਿਧਾਂਤਾਂ ਦੀ ਸੋਝੀ ਵੀ ਆ ਜਾਂਦੀ ਹੈ ਕਿ ਸਿਖੀ ਜੀਵਨ ਦਾ ਆਧਾਰ ਅਨੰਦ ਦੀ ਮੂਲਦਾਤੀ ਗੁਰਬਾਣੀ ਹੈ। ਜਿਹੜਾ ਗੁਰਬਾਣੀ ਨਾਲੋਂ ਟੁੱਟ ਜਾਂਦਾ ਹੈ, ਉਸ ਦੀ ਹਾਲਤ ਉਸ ਦਰਖ਼ਤ ਵਰਗੀ ਹੋ ਜਾਂਦੀ ਹੈ ਜਿਸ ਦਾ ਮੁੱਢ ਕਟਿਆ ਜਾਂਦਾ ਹੈ ਤੇ ਡਾਲ ਸੁਕ ਜਾਂਦੇ ਹਨ-''ਪੇਡੁ ਮੁੰਢਾਹੂੰ ਕਟਿਆ, ਤਿਸੁ ਡਾਲ ਸੁਕੰਦੇ''। ਸੁਕੇ ਜੀਵਨ ਨੂੰ ਹਰਾ ਭਰਾ ਕਰਨ ਲਈ ਗੁਰਮਤਿ ਦੇ ਮਹਾਨ ਗਿਆਨੀ ਭਾ.ਸ. ਗੁਰਦਾਸ ਜੀ ਨੇ ਗੁਰਸਿਖਾਂ ਨੂੰ ਇਕ ਸੰਜੀਵਨੀ ਬੂਟੀ ਦੱਸੀ ਹੈ ਜਿਸ ਦੀ ਵਰਤੋਂ ਨਾਲ ਮਨ ਮੌਲ ਪੈਂਦਾ ਹੈ, ਹਿਰਦੇ ਰੂਪੀ ਵਿਹੜੇ ਵਿੱਚ ਆਤਮਿਕ ਖੇੜਾ ਭਰ ਜਾਂਦਾ ਹੈ। ਵੇਖੋ ਕਬਿਤ ਨੰਬਰ ਪ੬੨-

**੧. ਜੈਸੇ ਖਾਂਡ ਚੂਨ ਘ੍ਰਿਤ ਹੋਤ ਘਰ ਬਿਖੈ ਪੈ,**
**ਪਾਹੁਨਾ ਕੇ ਆਏ ਪੂਰੀ ਕੈ ਖੁਵਾਇ ਖਾਈਐ ॥**
**੨. ਜੈਸੇ ਚੀਰ ਹਾਰ ਮੁਕਤਾ ਕਨਕ ਆਭਰਨ ਪੈ,**
**ਬਿਆਹੁ ਕਾਜ ਸਾਜਿ ਤਨ ਸੁਜਨ ਦਿਖਾਈਐ ॥**
**੩. ਜੈਸੇ ਹੀਰਾ ਮਾਨਿਕ ਅਮੋਲ ਹੋਤ ਹਾਟ ਹੀ ਮੈ,**
**ਗਾਹਕੈ ਦਿਖਾਇ ਬਿੜਤਾ ਬਿਸੇਖ ਪਾਈਐ ॥**
**੪. ਤੈਸੇ ਗੁਰਬਾਣੀ ਲਿਖ ਪੋਥੀ ਬਾਂਧਿ ਰਾਖੀਅਤ,**
**ਮਿਲੇ ਗੁਰਸਿਖ ਪੜਿ ਸੁਨਿ ਲਿਵ ਲਾਈਐ ॥**

**ਅਰਥ-੧ :** ਜਿਸ ਤਰ੍ਹਾਂ ਖੰਡ, ਆਟਾ ਘਿਉ (ਆਦਿ ਪਦਾਰਥ) ਘਰ ਵਿਚ ਪਏ ਹੁੰਦੇ ਹਨ, (ਜਦੋਂ) ਕੋਈ ਪ੍ਰਾਹੁਣਾ (ਘਰ) ਆਵੇ (ਤਾਂ ਉਸ ਨੂੰ) ਪੂਰੀ (ਕੜਾਹ) ਕਰਕੇ ਖੁਆਈਦਾ (ਤੇ ਆਪ ਵੀ) ਖਾਈਦਾ ਹੈ,

੨ : ਜਿਸ ਤਰ੍ਹਾਂ (ਸੁੰਦਰ) ਕਪੜੇ, ਮੋਤੀਆਂ ਦੇ ਹਾਰ, ਸੋਨੇ ਦੇ ਗਹਿਣੇ, ਵਿਆਹ (ਅਤੇ ਹੋਰ ਖੁਸ਼ੀਆਂ ਦੇ) ਕਾਜ (ਸਮੇਂ) ਸਰੀਰ ਉਤੇ ਸਜਾ ਕੇ (ਆਪਣੇ) ਸਜਣਾਂ ਮਿੱਤਰਾਂ ਨੂੰ ਵਿਖਾਈਦੇ ਹਨ,

੩ : ਜਿਸ ਤਰ੍ਹਾਂ ਅਮੋਲਕ ਹੀਰਾ, ਮਾਣਿਕ (ਲਾਲ ਆਦਿ ਸਰਾਫ਼ ਦੀ) ਹੱਟੀ ਵਿੱਚ ਪਏ ਹੁੰਦੇ ਹਨ, ਗਾਹਕਾਂ ਨੂੰ ਵਿਖਾ ਕੇ (ਉਨ੍ਹਾਂ ਤੋਂ) ਬਹੁਤ ਨਫ਼ਾ ਪਾਈਦਾ ਹੈ।

੪ : ਉਸੇ ਤਰ੍ਹਾਂ ਗੁਰਬਾਣੀ ਨੂੰ ਲਿਖ ਕੇ, ਪੋਥੀ ਬਣਾ ਕੇ (ਘਰ ਵਿੱਚ ਸੰਭਾਲ ਕੇ) ਰਖੀਦੀ ਹੈ,

(ਜਦੋਂ ਕੋਈ) ਗੁਰਸਿਖ ਮਿਲੇ (ਪਰਸਪਰ) ਪੜ੍ਹ ਕੇ ਸੁਣ ਕੇ (ਵਾਹਿਗੁਰੂ ਜੀ ਨਾਲ) ਲਿਵ ਲਾਈਦੀ ਹੈ।

''ਪੋਥੀ ਪਰਮੇਸਰ ਕਾ ਥਾਨੁ'' ਨੂੰ ਸਤਿਕਾਰਨ ਤੇ ਪ੍ਰਚਾਰਨ ਦਾ ਇਹ ਕਿਤਨਾ ਵਧੀਆ ਪ੍ਰਮਾਣ ਹੈ। ਅਜਿਹਾ ਆਦਰਸ਼ਵਾਦੀ ਲੰਗਰ ਜਿਸ ਨੂੰ ਸਤੇ ਤੇ ਬਲਵੰਡ ਨੇ ''ਲੰਗਰ ਚਲੈ ਗੁਰ ਸਬਦਿ ਹਰਿ, ਤੋਟਿ ਨ ਆਵੀ ਖਟੀਐ'' ਕਰਕੇ ਵਰਨਿਆ ਹੈ, ਜੇ ਹਰੇਕ ਗੁਰਸਿਖ ਘਰਾਣੇ ਵਿੱਚ ਤਿਆਰ ਹੋਵੇ ਤਾਂ ਵੇਖੋ ''ਰਜਿ ਰਜਿ ਭੋਜਨੁ ਖਾਵਹੁ ਮੇਰੇ ਭਾਈ'' ਅਤੇ ''. . .ਜਿਨਿ ਭੁਖਾ ਸਭਿ ਗਵਾਈਆ'' ਦੀਆਂ ਉਤਮ ਧੁਨੀਆਂ ਕਿਵੇਂ ਵਿਸਮਾਦੀ ਹਿਰਦੇ ਤੋਂ ਉਠ ਕੇ ਇਕ ਨਿਰਮਲ ਨਾਤੇ ਨਾਲ ਜੋੜਦੀਆਂ ਹਨ। ਆਓ, ਸਾਰੇ ਮਾਈ ਭਾਈ ਇਸ ਅਲਭ ਭੋਜਨ ਲਈ ਤਨੁ, ਮਨੁ, ਧਨ ਨਾਲ ਸੇਵਾ ਕਰਕੇ ਗੁਰੂ ਘਰ ਦੀਆਂ ਖੁਸ਼ੀਆਂ ਪ੍ਰਾਪਤ ਕਰੀਏ।

ਇਸ ਪੋਥੀ ਦੀ ਪ੍ਰਕਾਸ਼ਨਾ ਰੂਪੀ ਲੰਗਰ ਵਿੱਚ ਜਿਸ ਸ਼ਰਧਾ ਤੇ ਪ੍ਰੇਮ ਨਾਲ ਬ੍ਰਿਧ ਬਾਬਾ ਡਾ. ਕੌਰ ਸਿੰਘ ਜੀ ਨੇ ਹਿੱਸਾ ਪਾਇਆ ਹੈ, ਰਸ ਭਰਪੂਰ ਹੈ। ਫਿਰ ਜਿਸ ਰਹੱਸ ਨਾਲ ਗੁ. ਕਲਗੀਧਰ ਸਭਾ, ਲੁਧਿਆਣਾ ਦੀ ਸੰਗਤ ਨੂੰ ਗਿ. ਸੁਰਜੀਤ ਸਿੰਘ ਜੀ ਅਤੇ ਗਿ. ਇੰਦਰਜੀਤ ਸਿੰਘ ਜੀ ਨੇ ਇਸ ਸੇਵਾ ਲਈ ਪ੍ਰੇਰਿਆ ਹੈ; ਅੰਮੀ ਜਾਈ ਭੈਣ ਵੀਰ ਕੌਰ ਜੀ ਅਤੇ ਸ. ਸਵਿੰਦਰ ਸਿੰਘ ਸਾਹਨੀ ਨੇ ਮਾਇਆ ਨੂੰ ਸਫਲਾਇਆ ਹੈ, ਸ਼ਲਾਘਾ ਯੋਗ ਹੈ। ਪ੍ਰੋ. ਗੁਰਮੁਖ ਸਿੰਘ ਜੀ ਨੇ ਜਿਸ ਲਗਨ ਨਾਲ ਸੁਧਾਈ ਵਿੱਚ ਸਹਿਯੋਗ ਦਿੱਤਾ ਤੇ ਡਾ. ਬਲਕਾਰ ਸਿੰਘ ਜੀ ਨੇ ਜਿਸ ਰੀਝ ਤੇ ਨੀਝ ਨਾਲ ਉਥਾਨਕਾ ਰਾਹੀਂ ਆਪਣੇ ਪ੍ਰਭਾਵ ਤੋਂ ਪਾਠਕਾਂ ਨੂੰ ਜਾਣੂੰ ਕਰਵਾਇਆ ਹੈ, ਦਿਲੋਂ ਆਦਰ ਕਰਦਾ ਹਾਂ। ਹੋਰ ਜਿਨ੍ਹਾਂ ਜਿਨ੍ਹਾਂ ਗੁਰੂ ਪਿਆਰਿਆਂ ਨੇ ਇਸ ਸੇਵਾ ਵਿੱਚ ਯੋਗਦਾਨ ਪਾਇਆ ਹੈ, ਉਨ੍ਹਾਂ ਦਾ ਜ਼ਿਕਰ ਚੌਥੀ ਪੋਥੀ ਵਿੱਚ ਕੀਤਾ ਜਾਵੇਗਾ।

ਅੰਤ ਵਿੱਚ ਗੁਰ-ਪਰਮੇਸ਼ਰ ਜੀ ਅਗੇ ਅਰਦਾਸਿ ਹੈ ਕਿ ਉਹ ਸਭ ਪਿਆਰਿਆਂ ਦੀ ਘਾਲ ਥਾਇ ਪਾਉਣ, ਅੰਮ੍ਰਿਤ ਵੇਲੇ ਜਾਗਣ ਅਤੇ ਨਾਮ ਸਿਮਰਨ ਦੀ ਦਾਤ ਪ੍ਰਦਾਨ ਕਰਨ। ਚੌਥੀ ਪੋਥੀ ਦਾ ਖਰਚਾ ਜੋ ਆਪ ਜੀ ਨੇ ਤਿਆਰ ਕਰਵਾਇਆ ਹੈ, ਉਸ ਦੀ ਪ੍ਰਕਾਸ਼ਨਾ ਲਈ ਉਦਮ ਤੇ ਅਗੰਮੀ ਚਾਉ ਬਖ਼ਸ਼ਣ ਤਾਂ ਜੋ ਇਹ ਜਨਮ ਪਦਾਰਥ ਸਫਲ ਹੋ ਜਾਏ।

ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕਾ ਫ਼ਤਿਹ।

ਗੁਰੂ ਪੰਥ ਦਾ ਦਾਸਰਾ

**ਹਰਿਬੰਸ ਸਿੰਘ**

ਗੁਰਮਤਿ ਨਿਰਣੈ ਭਵਨ,

ਪਟਿਆਲਾ।

੧੨-੧੧-੧੯੮੫

# ਰਾਗ ਗਉੜੀ

ਗੁਰਬਾਣੀ ਰਾਗਾਂ ਵਿੱਚ ਵਿਦਮਾਨ ਹੋਣ ਕਰਕੇ ਰਾਗਾਂ ਦੀ ਮਹੱਤਤਾ ਨੂੰ ਅਖੋਂ ਓਹਲੇ ਨਹੀਂ ਕੀਤਾ ਜਾ ਸਕਦਾ। ਇਸ ਲਈ ਸੰਗੀਤਕ ਪਖੋਂ ਵੀ ਹਰੇਕ ਰਾਗ ਦੀ ਸੂਝ ਬੂਝ ਹੋਣੀ ਜਰੂਰੀ ਹੈ। ''ਬੁਧ ਪ੍ਰਕਾਸ਼ ਦਰਪਣ'' ਵਿੱਚ ਗਉੜੀ ਦਾ ਸਰੂਪ ਇਉ ਵਰਣਨ ਕੀਤਾ ਗਿਆ ਹੈ:-

ਗੌਰੀ ਦਾਦਰ ਸੁਰ ਤੇ ਸੋਧੀ।
ਖੋੜਸ ਬਰਖ ਗੌਰ ਤਨ ਅਦਭੁਤ ਪਟ ਬਹੁ ਰੰਗ ਸਮੋਧੀ।
ਆਦਿ ਅੰਤ ਮੈ ਜਹਿ ਖਾੜਵ ਸੁਰ ਅਰ ਬਸੰਤ ਮੁਦ੍ਰਾ ਸੋਂ।
ਘਰੀ ਚਾਰ ਰਹਿਤੇ ਦਿਨ ਗਾਵੇ ਪਾਂਚ ਤਾਨ ਮਿਲ ਤਾ ਸੋ।
ਸੁਰ ਬਿਸ੍ਰਾਮ ਅਰ ਘਨਤਕਾਰ ਸੋ, ਅਲਾਪਤ ਸਾਥ ਮਿਲਾਏ।
ਬਜਾਨ ਅਲਾਪਤ, ਸੋਧ ਸਭਨ ਬਿਧਿ, ਪਾਂਚ ਤਾਨ ਏ ਪਾਏ।
ਸਿਰੀਰਾਗ ਸੋ ਪਰਜ ਮਿਲਾਈ ਤਬ ਗੌਰੀ ਸੁਰ ਜਾਨੀ।
ਤਾਕੋ ਨਾਉ ਤਰੌਨੀ ਭਾਖੈਂ ਅਰ ਪੂਰਬੀ ਬਖਾਨੀ।
ਔਰ ਨਾਮ ਜਾਕੈ ਬਹੁ ਜੰਪਤ ਤੀਨ ਨਾਮ ਮੈਂ ਜਾਨੀ।
ਰੂਪ ਰੇਖ ਸੁਰ ਅੰਬਰ ਮੁੰਦਰਾ ਖੋੜਸ ਬਰਖ ਬਖਾਨੀ।

ਭਾਵੇਂ ਕੁਝ ਵਿਦਵਾਨਾਂ ਨੇ ਗਉੜੀ ਨੌਂ ਪ੍ਰਕਾਰ ਦੀ ਦਸੀ ਹੈ ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ ੧੫੧-੩੪੬ ਤੋਂ ਇਸ ਦੇ ਹੇਠ ਲਿਖੇ ੧੨ ਸਰੂਪ ਉਪਲਬਧ ਹਨ:-

| | ਪੰਨਾ | | ਪੰਨਾ |
|---|---|---|---|
| ੧. ਗਉੜੀ ਗੁਆਰੇਰੀ | ੧੫੧ | ੭. ਗਉੜੀ ਪੂਰਬੀ ਦੀਪਕੀ | ੧੬੭ |
| ੨. ਗਉੜੀ | ੧੫੧ | ੮. ਗਉੜੀ ਪੂਰਬੀ | ੧੬੮ |
| ੩. ਗਉੜੀ ਦਖਣੀ | ੧੫੨ | ੯. ਗਉੜੀ ਮਾਝ | ੧੭੨ |
| ੪. ਗਉੜੀ ਚੇਤੀ | ੧੫੪ | ੧੦. ਗਉੜੀ ਮਾਲਵਾ | ੨੧੪ |
| ੫. ਗਉੜੀ ਬੈਰਾਗਣਿ | ੧੫੬ | ੧੧. ਗਉੜੀ ਮਾਲਾ | ੨੧੪ |
| ੬. ਗਉੜੀ ਦੀਪਕੀ | ੧੫੬ | ੧੨. ਗਉੜੀ ਸੋਰਠਿ | ੩੩੦ |

ਗੁਰਬਾਣੀ ਵਿੱਚ ਗਉੜੀ ਦਾ ਸ਼ਬਦ-ਸਰੂਪ ਦੋ ਤਰ੍ਹਾਂ ਅੰਕਿਤ ਹੈ। ਜਿਹੜਾ ਰਾਗਾਂ ਦੇ ਨਾਲ ਸਿਰਲੇਖ ਵਜੋਂ ਅੰਕਿਤ ਹੈ ਉਹ ''ਗਉੜੀ'' ਹੈ ਅਤੇ ''ਰਾਗਮਾਲਾ'' ਵਿੱਚ ''ਗਵਰੀ'' ਹੈ-''ਗਵਰੀ ਗਾਵਹਿ ਆਸਾਵਰੀ'' (ਪੰਨਾ ੧੪੩੦)। ਫਿਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੋਏ ਰਾਗਾਂ ਦੀ

ਤਰਤੀਬ ਅਨੁਸਾਰ ਗਉੜੀ ਦਾ ਤੀਜਾ ਨੰਬਰ ਹੈ ਪਰ ਰਾਗਮਾਲਾ ਵਿੱਚ ਇਸ ਦਾ ਨੰਬਰ ਬਹੁਤ ਹੀ ਪਿਛੇ ਹੈ। ਇਸ ਰਾਗ ਦਾ ਥਾਟ, ਜਾਤ, ਸਮਾਂ, ਵਾਦੀ, ਸੰਵਾਦੀ, ਪਕੜ, ਆਰੋਹ, ਅਵਰੋਹ ਅਤੇ ਸੁਰ ਤਾਲ ਦਾ ਵਿਸਥਾਰ ਜੋ ਸੰਗੀਤਕਾਰਾਂ ਨੇ ਦਿੱਤਾ ਹੈ ਉਹ ਆਪੋ ਆਪਣੀ ਖੋਜ ਅਨੁਸਾਰ ਹੈ। ਰਾਗਾਂ ਦੇ ਵਿਸ਼ੇ ਤੇ ਸੰਗੀਤਕਾਰ ਪਰਸਪਰ ਮਤਭੇਦ ਰਖਦੇ ਹਨ। ਸੰਗੀਤ ਨਾਲ ਮਸ ਰਖਣ ਵਾਲੇ ਸਿਖਵੰਤੇ ਸੰਗੀਤ ਸਬੰਧੀ ਪ੍ਰਾਚੀਨ ਅਤੇ ਨਵੀਨ ਪੁਸਤਕਾਂ ਚੋਂ ਲੋੜੀਂਦੀ ਸਮਗਰੀ ਇਕੱਤਰ ਕਰ ਸਕਦੇ ਹਨ। ਭਾਰਤੀ ਸੰਗੀਤ ਦੇ ਗ੍ਰੰਥਾਂ ਤੇ ਝਾਤ ਪਾਇਆਂ ਇਹ ਪਤਾ ਲਗਦਾ ਹੈ ਕਿ ਗਉੜੀ ਦੇ ਵਖ ਵਖ ਸਰੂਪਾਂ ਦਾ ਜੋ ਵਿਕਾਸ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ, ਉਹ ਹੋਰਨਾਂ ਮਤਾਂ ਵਿਚ ਉਪਲਬਧ ਨਹੀਂ ਹੈ ਜਿਸ ਤੋਂ ਗੁਰਮਤਿ ਸੰਗੀਤ ਦੀ ਵਿਖਲਣਤਾ ਰੂਪਮਾਨ ਹੁੰਦੀ ਹੈ।

*ਗਉੜੀ ਇਕ ਪ੍ਰਾਚੀਨ ਰਾਗਣੀ ਹੈ ਜੋ ਪੂਰਬੀ ਠਾਟ ਦੀ ਔੜਵ ਖਾੜਵ ਹੈ। ਇਸ ਵਿੱਚ ਸ੍ਰੀ ਰਾਗ ਦਾ ਅੰਗ ਹੈ। ਇਸ ਦੀ ਆਰੋਹੀ ਵਿੱਚ ਗਾਂਧਾਰ ਅਤੇ ਧੈਵਤ ਵਰਜਿਤ ਹੈ। ਅਵਰੋਹੀ ਵਿਚ ਗਾਧਾਰ ਵਰਜਿਤ ਹੈ। ਰਿਖਭ ਵਾਦੀ ਅਤੇ ਪੰਚਮ ਸੰਵਾਦੀ ਹੈ। ਰਿਖਭ ਅਤੇ ਧੈਵਤ ਕੋਮਲ, ਮੱਧਮ ਤੀਵ੍ਰ, ਬਾਕੀ ਸੁਰ ਸ਼ੁੱਧ ਹਨ। ਗਾਉਣ ਦਾ ਵੇਲਾ ਦਿਨ ਦਾ ਚੌਥਾ ਪਹਿਰ ਹੈ।

**ਗਉੜੀ ਦੀ ਪ੍ਰਕ੍ਰਿਤੀ ਗੰਭੀਰ ਅਤੇ ਵੈਰਾਗਮਈ ਹੈ। ਇਸ ਵਿੱਚ ਕਰੁਣਾ ਰੱਸ ਦੀ ਅਧਿਕਤਾ ਹੈ। ਗਉੜੀ ਦੀ ਮੁਖ ਨਿਸ਼ਾਨੀ ਇਹ ਹੈ ਕਿ ਇਸ ਵਿੱਚ ਮੰਦਰ ਸਪਤਕ ਦੀ 'ਨ' ਜ਼ਿਆਦਾ ਲਗਦੀ ਹੈ। ਭੈਰਉ ਅੰਗ ਵਾਲੀ ਗਉੜੀ ਨੂੰ ਗਾਉਣ ਦਾ ਸਮਾਂ ਸਵੇਰ ਦਾ ਪਹਿਲਾ ਪਹਿਰ ਹੈ। ਸੰਗੀਤ ਵਿਦਵਾਨਾਂ ਨੇ ਇਸ ਦਾ ਸਰੂਪ ਇਉਂ ਉਲੀਕਿਆ ਹੈ:-

| | | |
|---|---|---|
| ਭੈਰਉ ਅੰਗ | ਰੁ | ਵਾਦੀ |
| ਔੜਵ ਸੰਪੂਰਨ | ਪ | ਸੰਵਾਦੀ |

ਆਰੋਹੀ-ਸ ਰੁ ਮ ਪ ਨ ਸਂ

ਅਵਰੋਹੀ-ਸਂ ਨ ਧੁ ਮ ਗ ਰੁ ਸ ਨ਼ ਸ

ਆਲਾਪ-ਸ ਨ਼ ਨ਼ ਸ,ਰੁ ਰੁ ਸ, ਮ ਪ ਨ ਧੁ ਪ, ਮ ਗ ਰੁ ਸ ਨ਼ ਸ, ਨ਼ ਧੁ ਪ਼ ਮ ਪ਼ ਨ਼ ਸ

ਸੋਰਠਿ ਅੰਗ ਵਾਲੀ ਗਉੜੀ ਰਾਤ ਦੇ ਪਹਿਲੇ ਪਹਿਰ ਵਿੱਚ ਗਾਈ ਜਾਂਦੀ ਹੈ। ਬਾਕੀ ਗਉੜੀ ਦੇ ਸਰੂਪਾਂ ਨੂੰ ਗਾਉਣ ਦਾ ਸਮਾਂ ਦਿਨ ਦਾ ਚੌਥਾ ਪਹਿਰ ਨਿਸਚਿਤ ਹੈ।

ਸ੍ਰੀ ਗੁਰੂ ਅਮਰਦਾਸ ਜੀ ਦੇ ਪਵਿੱਤਰ ਵਾਕ ਹਨ:-

**ਗਉੜੀ ਰਾਗਿ ਸੁਲਖਣੀ, ਜੇ ਖਸਮੈ ਚਿਤਿ ਕਰੇਇ ॥**
**ਭਾਣੈ ਚਲੈ ਸਤਿਗੁਰੂ ਕੈ, ਐਸਾ ਸੀਗਾਰੁ ਕਰੇਇ ॥** [ਪੰਨਾ ੩੧੧

---

*ਗੁਰੂ ਸ਼ਬਦ ਰਤਨਾਕਰ ਮਹਾਨ ਕੋਸ਼

**ਗੁਰਬਾਣੀ ਸੰਗੀਤ ਪ੍ਰਾਚੀਨ ਰੀਤ ਰਤਨਾਵਲੀ (ਭਾਗ ਪਹਿਲਾ)

ਗਉੜੀ ਦਾ ਸਰੂਪ ਤਾਂ ਹੀ ਸੁਲਖਣਾ ਹੈ ਜੇ ਜੀਵ-ਇਸਤਰੀ ਇਸ ਰਾਹੀਂ ਪਤੀ-ਪਰਮੇਸ਼ਰ ਨੂੰ ਆਪਣੇ ਚਿਤ ਵਿਚ ਯਾਦ ਰਖੇ। ਬਾਹਰਮੁਖੀ ਹਾਰ-ਸ਼ਿੰਗਾਰ ਵੀ ਅਜਿਹਾ ਹੋਵੇ ਜੋ ਖਸਮ ਦੀ ਆਗਿਆ ਪਾਲਨ ਦਾ ਪ੍ਰਤੀਕ ਜਾਪੇ।

ਗੁਰਮਤਿ ਸੰਗੀਤ ਵਿਚ ਰਾਗ ਦਾ ਪ੍ਰਯੋਜਨ ਜੀਭ-ਰੱਸ, ਕੰਨ-ਰਸ ਜਾਂ ਰੰਗ-ਮੰਚ ਦੀ ਪ੍ਰਾਪਤੀ ਨਹੀਂ, ਮੁਖ ਆਸ਼ਾ ''ਤੇਰੇ ਜਨ ਰਸਕਿ ਰਸਕਿ ਗੁਣ ਗਾਵਹਿ'' ਨੂੰ ਸਾਕਾਰ ਕਰਨਾ ਹੈ। ਗੁਰਸਿਖ ਦੀ ਮਨਜ਼ਿਲ ਸ਼ਬਦ ਸੁਰਤਿ ਦੇ ਪਰਚੇ ਤੋਂ ਆਰੰਭ ਹੋ ਕੇ ਪ੍ਰਭੂ ਦੀ ਪ੍ਰਾਪਤੀ ਤੇ ਸੰਪੂਰਨ ਹੁੰਦੀ ਹੈ। ਜਿਹੜਾ ਜਗਿਆਸੂ ਇਸ ਸ੍ਰੋਤ ਵਲੋਂ ਬੋਲਾ ਹੈ ਉਸ ਅਗੇ ਰਾਗ-ਵਿਆਖਿਆ ਰਖਣੀ ਵਿਅਰਥ ਹੈ:-

**ਬੋਲੇ ਅਗੈ ਗਾਵੀਐ, ਭੈਰਉ ਸੋ ਗਉੜੀ ॥** [ਭਾ. ਗੁ. ਵਾ. ੩੪-੬

ਹਾਂ, ਸੁਰਤਿ ਨੂੰ ਸ਼ਬਦ ਵਿੱਚ ਇਕ ਸੁਰ ਕਰਨ ਲਈ, ਗੋਬਿੰਦ ਦੇ ਗੁਣ ਗਾਉਣ ਲਈ ਗੁਰਦੇਵ ਜੀ ਦਾ ਹੇਠ ਲਿਖਿਆ ਬਚਨ ਚੇਤੇ ਰਖਣਾ ਚਾਹੀਦਾ ਹੈ:-

**ਗੁਣ ਗੋਵਿੰਦ ਗਾਵਹੁ ਸਭਿ ਹਰਿ ਜਨ, ਰਾਗ ਰਤਨ ਰਸਨਾ ਆਲਾਪ ॥**[ਪੰ. ੮੨੧

ਸੋ, ਸ਼ੁਭ ਲੱਖਣਾਂ ਵਾਲੀ ਗਉੜੀ ਨੂੰ ਗਾਉਣ ਵਾਲਾ ਜਗਿਆਸੂ ਭੀ ਭਾਗ ਸੁਲਖਣਾ ਬਣ ਕੇ ਸਹਿਜੇ ਹੀ ਆਤਮਿਕ ਅਨੰਦ ਦੀ ਟੀਸੀ ਤੇ ਜਾ ਅਪੜਦਾ ਹੈ।



# ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਰਸ਼ਨ ਨਿਰਣੈ ਸਟੀਕ

## ਬਾਣੀ ਬਿਉਰਾ ਪੋਥੀ ਤੀਜੀ

## ਰਾਗੁ ਗਉੜੀ

| ਸਰੂਪ | ਗਿਣਤੀ | ਪੰਨਾ |
|---|---|---|
| ੧ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥ | ੧ | ੧੫੧ |
| ੧ੴ ਸਤਿਨਾਮੁ ਕਰਤਾ ਪੁਰਖੁ ਗੁਰਪ੍ਰਸਾਦਿ ॥ | ੭ | ੨੨੦,੨੩੪,੨੪੨,੨੪੩,੩੨੩,੩੪੦,੩੪੫ |
| ੧ੴ ਸਤਿਗੁਰ ਪ੍ਰਸਾਦਿ ॥ | ੪੦ | ੧੫੭,੩੪੬ |

| ਕਰਤਾ | ਦੁ ਪਦੇ | ਤਿ ਪਦੇ | ਪਦੇ ਚਉ ਪਦੇ | ਪੰਚ ਪਦੇ | ਛੇ ਪਦੇ | ਅਸਟ ਪਦੀਆਂ | ਕਰ- ਹਲੇ | ਸਲੋਕ | ਛੰਤ | ਛੰਤ ਸਲੋਕ | ਬਾਵਨਅਖਰੀ ਪਉੜੀਆਂ | ਸਲੋਕ | ਸੁਖਮਨੀ ਅਸਟ ਪਦੀਆਂ | ਸਲੋਕ | ਥਿਤੀ ਗਉੜੀਆਂ | ਸਲੋਕ | ਵਾਰ ਪਉੜੀਅ |
|---|---|---|---|---|---|---|---|---|---|---|---|---|---|---|---|---|---|
| ਮ: ੧ | – | ੨ | ੧੫ | ੧ | ੨ | ੧੮ | – | – | ੨ | – | – | – | – | – | – | – | – |
| ਮ: ੩ | – | – | ੧੮ | – | – | ੯ | – | – | ੫ | – | – | – | – | – | – | ੭ | – |
| ਮ: ੪ | – | – | ੩੧ | ੧ | – | – | ੨ | – | – | – | – | – | – | – | – | ੫੩ | ੨੮ |
| ਮ: ੫ | ੧੩ | ੬ | ੧੪੭ | ੬ | – | ੧੫ | – | ੧ | ੪ | ੫੭ | ੫੫ | ੨੪ | ੨੪ | ੧੭ | ੧੭ | ੮ +੪੨ | ੫ +੨੧ |
| ਮ: ੯ | ੭ | ੨ | – | – | – | – | – | – | – | – | – | – | – | | | | |
| ਜੋੜ | ੨੦ | ੧੦ | ੨੧੧ | ੮ | ੨ | ੪੨ | ੨ | ੧ | ੧੧ | ੫੭ | ੫੫ | ੨੪ | ੨੪ | ੧੭ | ੧੭ | ੧੧੦ | ੫੪ |

## ਰਾਗੁ ਗਉੜੀ ਭਗਤਾਂ ਕੀ ਬਾਣੀ

| ਕਰਤਾ | ਦੁ ਪਦੇ | ਤਿ ਪਦੇ | ਚਉ ਪਦੇ | ਪੰਚ ਪਦੇ | ਛੇ ਪਦੇ | ਅਸਟ ਪਦੀਆਂ | ਕਰ- ਹਲੇ | ਸਲੋਕ | ਛੰਤ | ਸਲੋਕ | ਪਉੜੀਆਂ | ਸਲੋਕ | ਅਸਟ ਪਦੀਆਂ | ਸਲੋਕ | ਗਉੜੀਆਂ | ਸਲੋਕ | ਪਉੜੀਅ |
|---|---|---|---|---|---|---|---|---|---|---|---|---|---|---|---|---|---|
| ਕਬੀਰ ਜੀ | ੧੧ | ੨੫ | ੩੨ | ੩ | ੨ | ੧ | – | – | ੨ | – | ੪੫ | – | – | – | ੧੬ | – | – |
| ਨਾਮਦੇਵ ਜੀ | ੧ | – | – | – | – | – | – | – | – | – | – | – | – | – | – | – | – |
| ਰਵਿਦਾਸ ਜੀ | – | ੩ | ੧ | – | – | ੧ | – | – | – | – | – | – | – | – | – | – | – |
| ਜੋੜ | ੧੨ | ੨੮ | ੩੩ | ੩ | ੨ | ੨ | – | – | ੨ | – | ੪੫ | – | – | – | ੧੬ | – | – |

# ਰਾਗੁ ਗਉੜੀ ਗੁਆਰੇਰੀ ਮਹਲਾ ੧ ਚਉਪਦੇ ਦੁਪਦੇ

## ੧ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

ਭਉ ਮੁਚੁ ਭਾਰਾ, ਵਡਾ ਤੋਲੁ ॥ ਮਨ ਮਤਿ ਹਉਲੀ, ਬੋਲੇ ਬੋਲੁ ॥ ਸਿਰਿ ਧਰਿ ਚਲੀਐ, ਸਹੀਐ ਭਾਰੁ ॥ ਨਦਰੀ ਕਰਮੀ, ਗੁਰ ਬੀਚਾਰੁ ॥ ੧ ॥ ਭੈ ਬਿਨੁ, ਕੋਇ ਨ ਲੰਘਸਿ ਪਾਰਿ ॥ ਭੈ ਭਉ ਰਾਖਿਆ, ਭਾਇ ਸਵਾਰਿ ॥ ੧ ॥ ਰਹਾਉ ॥ ਭੈ ਤਨਿ ਅਗਨਿ, ਭਖੈ ਭੈ ਨਾਲਿ ॥ ਭੈ ਭਉ ਘੜੀਐ ਸਬਦਿ ਸਵਾਰਿ ॥ ਭੈ ਬਿਨੁ, ਘਾੜਤ ਕਚੁ ਨਿਕਚ ॥ ਅੰਧਾ ਸਚਾ, ਅੰਧੀ ਸਟ ॥ ੨ ॥ ਬੁਧੀ ਬਾਜੀ, ਉਪਜੈ ਚਾਉ ॥ ਸਹਸ ਸਿਆਣਪ, ਪਵੈ ਨ ਤਾਉ ॥ ਨਾਨਕ, ਮਨਮੁਖਿ ਬੋਲਣੁ ਵਾਉ ॥ ਅੰਧਾ, ਅਖਰੁ ਵਾਉ ਦੁਆਉ ॥ ੩ ॥ ੧ ॥

### ਉਚਾਰਨ ਸੇਧ

**ਫੁਟਕਲ :** (ੳ) 'ਦੁਪਦੇ' ਦਾ ਉਚਾਰਨ 'ਦੁਪਦੇ' ਜੁੜਤ ਰੂਪ ਵਿੱਚ ਠੀਕ ਨਹੀਂ ਹੈ। 'ਵਡਾ' ਅੱਧਕ ਸਹਿਤ 'ਵੱਡਾ' ਬੋਲਣਾ ਹੈ।

(੧) 'ਕਚੁ ਨਿਕਚੁ' ਦਾ ਉਚਾਰਨ 'ਕਚੁਨਿ ਕਚ' ਕਰਨਾ ਅਸ਼ੁੱਧ ਹੈ ਜਿਵੇਂ ਕਿ 'ਗੁਰਬਾਣੀ ਪਾਠ ਦਰਸ਼ਨ' ਪੋਥੀ ਵਿੱਚ ਅੰਕਿਤ ਹੈ।

(ੲ) 'ਭਖੈ' ਦਾ ਉਚਾਰਨ 'ਭੱਖੈ' ਅੱਧਕ ਸਹਿਤ ਨਹੀਂ ਕਰਨਾ ਚਾਹੀਦਾ, ਚਲੰਤ ਪਾਠ ਕਰਨਾ ਹੀ ਠੀਕ ਹੈ।

**ਨੋਟ-** ਮੂਲ ਮੰਤਰ ਦੇ ਸ਼ਬਦ-ਉਚਾਰਨ, ਪਦ ਅਰਥ, ਅਰਥ, ਅਰਥ ਭੇਦ ਅਤੇ ਨਿਰਣੈ ਅਤੇ ਸਿਧਾਂਤ ਪਹਿਲੀ ਪੋਥੀ ਦੇ ਪੰਨਾ ੬੦-੭੪ ਉਤੇ ਅੰਕਿਤ ਹਨ।

**ਪਦ ਅਰਥ :** ਗਉੜੀ=ਰਾਗਣੀ ਦਾ ਨਾਂ ਹੈ। ਗੁਆਰੇਰੀ=ਗਉੜੀ ਦੀ ਜਾਤਿ (ਵੰਨਗੀ) ਹੈ। ਚਉਪਦੇ=ਚਾਰ ਪਦਾਂ ਵਾਲੇ (ਸ਼ਬਦ)। ਦੁਪਦੇ=ਦੋ ਪਦਾਂ ਵਾਲੇ (ਸ਼ਬਦ)। ਭਉ=(ਪਰਮੇਸ਼ਰ ਦਾ) ਭੈ (ਡਰ)। ਮੁਚੁ=ਬਹੁਤ, ਭਾਰਾ। ਮਨ ਮਤਿ=ਮਨ ਮਗਰ ਚਲਣ ਵਾਲੀ ਬੁੱਧੀ। ਹਉਲੀ=ਥੋੜੇ ਵਜ਼ਨ ਵਾਲੀ, ਹਲਕੀ (ਭਾਵ ਤੁੱਛ)। ਸਿਰਿ ਧਰਿ=ਸਿਰ ਉਤੇ ਧਰ ਕੇ। ਸਹੀਐ=ਸਹਾਰੀਏ। ਗੁਰ ਬੀਚਾਰੁ=ਗੁਰੂ ਦਾ ਵੀਚਾਰੁ (ਉਪਦੇਸ਼)। ਭਉ=ਡਰ ਨੂੰ। ਸਬਦਿ ਸਵਾਰਿ =ਸਰੀਰ (ਗੁਰ ਦੇ) ਸ਼ਬਦ (ਉਪਦੇਸ਼) ਦੁਆਰਾ ਸਵਾਰ ਕੇ। ਘਾੜਤਿ=(ਜੀਵਨ ਦੀ) ਬਣਤਰ। ਕਚ ਨਿਕਚੁ=ਬਿਲਕੁਲ ਕੱਚੀ। ਅੰਧਾ=ਅਗਿਆਨਤਾ ਵਾਲਾ। ਸਚਾ=ਸਾਂਚਾ, ਠੱਪਾ ਜਿਸ ਵਿਚ ਪਾ ਕੇ ਕੋਈ ਚੀਜ਼ ਢਾਲੀ ਜਾਂਦੀ ਹੈ। ਅੰਧੀ ਸਟ=ਅਗਿਆਨਤਾ

ਵਾਲੀ ਚੋਟ। ਬੁਧੀ=(ਮਨ ਮਗਰ ਚਲਣ ਵਾਲੀ) ਅਕਲ। ਬਾਜੀ=(ਸੰਸਾਰਕ) ਖੇਡ। ਉਪਜੈ ਚਾਉ=ਚਾਅ ਪੈਦਾ ਹੁੰਦਾ ਹੈ। ਸਹਸ=ਹਜ਼ਾਰਾਂ। ਪਵੈ ਨ ਤਾਉ=ਸੇਕ ਵਿੱਚ ਨਹੀਂ ਪੈਂਦੀ, ਭਾਵ ਢਲਦੀ ਨਹੀਂ। ਵਾਉ=ਫਜ਼ੂਲ। ਅਖਰ=ਉਪਦੇਸ਼। ਵਾਉ=ਨਿਰਾ ਰੌਲਾ (ਵਿਅਰਥ ਬੋਲ)। ਦੁਆਉ=ਅਸ਼ੀਰਵਾਦ।

**ਅਰਥ** : ੧ਓ (ਇਹ ਚਿੰਨ੍ਹ ਹਨ- ਏਕੰਕਾਰ ਤੇ ਓਅੰਕਾਰ ਦੇ)। ਉਹ ਨਿਰਗੁਣ ਤੇ ਸਰਗੁਣ ਸਰੂਪ ਵਾਲਾ ਕੇਵਲ) ਇਕ ਵਾਹਿਗੁਰੂ ਇਕ-ਰੱਸ ਵਿਆਪਕ ਹੈ, ਸਤਿਨਾਮੁ (ਉਸ ਦਾ ਨਾਮ ਸਦੀਵੀ ਹੋਂਦ ਵਾਲਾ) ਹੈ; ਕਰਤਾ ਪੁਰਖੁ (ਸ੍ਰਿਸ਼ਟੀ ਨੂੰ ਪੈਦਾ ਕਰਨ ਵਾਲਾ ਸਰਬ ਵਿਆਪੀ) ਪੁਰਸ਼ ਹੈ; ਨਿਰਭਉ (ਡਰ ਤੋਂ ਰਹਿਤ) ਹੈ; ਅਕਾਲ ਮੂਰਤਿ (ਕਾਲ, ਸਮੇਂ ਦੀ ਸੀਮਾ ਤੋਂ ਰਹਿਤ) ਹਸਤੀ ਹੈ; ਅਜੂਨੀ-ਜੂਨਾ, (ਜਨਮਾਂ) ਤੋਂ ਰਹਿਤ ਹੈ; ਸੈਭੰ ਆਪਣੇ ਆਪ ਤੋਂ ਪ੍ਰਕਾਸ਼ਮਾਨ ਹੋਇਆ ਹੈ; ਗੁਰ ਪ੍ਰਸਾਦਿ ਗੁਰੂ ਦੀ ਕਿਰਪਾ ਨਾਲ (ਅਜਿਹੇ ਸਰੂਪ ਵਾਲੇ ਪਰਮੇਸ਼ਰ ਦੀ ਪ੍ਰਾਪਤੀ ਹੁੰਦੀ ਹੈ)।

(ਇਕ ਪਾਸੇ ਪਰਮੇਸ਼ਰ ਦਾ) ਡਰ ਬਹੁਤ ਭਾਰਾ ਹੈ (ਅਤੇ ਉਸ ਭੈ ਦਾ) ਤੋਲੁ (ਵਜ਼ਨ) ਵੱਡਾ ਹੈ। (ਦੂਜੇ ਪਾਸੇ) ਮਨ ਮਗਰ ਚਲਣ ਵਾਲੀ ਬੁੱਧੀ ਥੋੜੇ ਵਜ਼ਨ ਵਾਲੀ (ਭਾਵ ਤੁੱਛ ਹੈ ਅਤੇ ਇਹ ਜੋ ਵੀ) ਬੋਲ ਬੋਲੇ ਉਹ ਤੁੱਛ ਹੀ ਹੁੰਦਾ ਹੈ। (ਹੇ ਭਾਈ !) ਜਦ (ਸੱਚੇ ਮਾਰਗ ਤੇ) ਚਲੀਏ (ਈਸ਼ਵਰੀ ਭੈ ਦਾ ਭਾਰ) ਸਿਰ ਉਤੇ ਧਰ ਕੇ ਚਲੀਏ (ਅਤੇ ਉਸ) ਭਾਰ ਨੂੰ ਸਹਾਰੀਏ (ਤਾਂ) ਨਦਰ ਕਰਨ ਵਾਲੇ (ਪ੍ਰਭੂ ਦੀ) ਬਖ਼ਸ਼ਿਸ਼ ਨਾਲ ਗੁਰੂ ਦਾ ਵੀਚਾਰ (ਪ੍ਰਾਪਤ ਹੁੰਦਾ ਹੈ)।੧।

ਡਰ ਤੋਂ ਬਿਨਾ ਕੋਈ (ਜੀਵ ਵੀ, ਸੰਸਾਰ ਸਮੁੰਦਰ ਤੋਂ) ਪਾਰ ਨਹੀਂ ਹੋ ਸਕਦਾ। (ਜਿਸ ਨੂੰ ਰਬੀ ਭੈ ਪ੍ਰਾਪਤ ਹੋਇਆ ਹੈ ਉਸ ਨੇ ਉਸ) ਭੈ ਨੂੰ ਪ੍ਰੇਮ ਨਾਲ ਸਵਾਰ ਕੇ ਰਖਿਆ ਹੈ।੧।ਰਹਾਉ।

(ਹੇ ਭਾਈ !) ਸਰੀਰ ਵਿੱਚ (ਜੋ ਰਬੀ) ਡਰ ਰੂਪ ਅਗਨੀ ਹੈ (ਉਹ ਰਬੀ) ਭੈ (ਰਖਣ) ਨਾਲ (ਹੋਰ) ਮਘਦੀ (ਤੇਜ਼ ਹੁੰਦੀ ਹੈ, ਇਸ ਤਰ੍ਹਾਂ) ਭੈ ਵਿੱਚ (ਰਹਿ ਕੇ ਉਹ ਰੱਬੀ) ਭਉ (ਗੁਰੂ ਦੇ) ਸ਼ਬਦ (ਉਪਦੇਸ਼) ਦੁਆਰਾ (ਚੰਗੀ ਤਰ੍ਹਾਂ) ਘੜਿਆ ਜਾਂਦਾ ਹੈ (ਭਾਵ ਸਵਾਰ ਕੇ ਉਸ ਨੂੰ ਹਿਰਦੇ ਵਿਚ ਟਿਕਾਈਦਾ ਹੈ)। (ਰੱਬੀ) ਭੈ ਤੋਂ ਬਿਨਾਂ (ਜੋ ਜੀਵ ਦੀ) ਬਣਤਰ ਹੈ (ਉਹ) ਬਿਲਕੁਲ ਕੱਚੀ ਹੈ। (ਅਜਿਹਾ) ਸੱਚਾ (ਸਾਂਚਾ, ਜਿਸ ਵਿੱਚ ਭੈ-ਰਹਿਤ ਜੀਵਨ ਘੜਿਆ ਜਾਂਦਾ ਹੈ ਉਹ) ਅਗਿਆਨਤਾ ਵਾਲਾ (ਹੁੰਦਾ) ਹੈ, (ਉਸ ਉਤੇ ਜੋ) ਚੋਟ (ਮਾਰੀ ਜਾਂਦੀ ਹੈ ਉਹ ਵੀ) ਅਗਿਆਨਤਾ ਵਾਲੀ (ਹੁੰਦੀ) ਹੈ।੨।

(ਮਨ ਮਗਰ ਚਲਣ ਵਾਲੀ) ਅਕਲ (ਸੰਸਾਰਕ) ਖੇਡ ਵਿੱਚ (ਲਗੀ ਰਹਿੰਦੀ) ਹੈ ਅਤੇ ਉਸ ਵਿੱਚ ਰੰਗ-ਮੰਚ ਦਾ) ਚਾਉ ਪੈਦਾ ਹੁੰਦਾ (ਰਹਿੰਦਾ) ਹੈ। (ਭਾਵੇਂ ਕੋਈ) ਹਜ਼ਾਰਾਂ ਸਿਆਣਪਾਂ ਕਰੇ (ਪਰ ਉਹ ਬੁੱਧੀ) ਰਬੀ-ਭੈ ਵਾਲੇ ਸੇਕ ਵਿੱਚ ਨਹੀਂ ਪੈਂਦੀ (ਭਾਵ ਉਹ ਬੁੱਧੀ ਭੈ ਵਿੱਚ ਨਹੀਂ ਢਲਦੀ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਮਨਮੁਖ ਦਾ ਬੋਲਣੁ (ਵਖਿਆਨੁ ਅਥਵਾ ਉਪਦੇਸ਼, ਉਸ ਦੀ) ਦੁਆਉ (ਅਸ਼ੀਰਵਾਦ ਆਦਿ ਸਭ) ਵਿਅਰਥ ਹਨ (ਕਿਉਂਕਿ ਉਹ ਅਗਿਆਨਤਾ ਤੇ ਹੰਕਾਰ ਵਾਲੀ ਬੁੱਧੀ ਨਾਲ ਭਰੇ ਹੋਏ ਹੁੰਦੇ ਹਨ)।੩।੧।

# ਅਰਥ ਭੇਦ ਅਤੇ ਨਿਰਣੈ

## (ੳ) ਭਉ ਮੁਚੁ ਭਾਰਾ, ਵਡਾ ਤੋਲੁ ॥ ਮਨਮਤਿ ਹਉਲੀ, ਬੋਲੇ ਬੋਲੁ ॥

ਟੀਕਾਕਾਰਾਂ ਨੇ ਇਸ ਪੰਗਤੀ ਦੇ ਅਰਥ ਇਸ ਪ੍ਰਕਾਰ ਕੀਤੇ ਹਨ :

(੧) ਪਰਮੇਸ਼ਰ ਦਾ ਭਯ (ਮੁਚੁ) ਬਹੁਤ ਭਾਰਾ ਹੈ ਪੁਨਾ (ਤੋਲੁ) ਵੀਚਾਰ ਭੀ ਵਡਾ ਹੈ। (ਮਨ) ਜੀਵ ਕੀ ਬੁਧੀ ਤੁਛ ਹੈ ਯਾ ਤੇ ਤੁਛ ਹੀ ਬੋਲ ਉਚਾਰਤਾ ਹੈ।

[ਫ਼. ਸ., ਹੋਰ ਸੰਪ੍ਰਦਾਈ ਟੀਕੇ ਅਤੇ ਪ੍ਰਿ. ਭਾ. ਸ਼ਾਮ ਸਿੰਘ ਜੀ

(੨) (ਜਿੰਨ੍ਹਾਂ ਨੇ ਵਾਹਿਗੁਰੂ ਦਾ) ਡਰ (ਮੁਚੁ) ਬਹੁਤਾ (ਧਾਰਨ ਕੀਤਾ ਹੈ, (ਉਨ੍ਹਾਂ ਦਾ ਤੋਲ) ਵਿਚਾਰ ਵਡਾ ਭਾਰਾ ਹੈ (ਅਤੇ ਮਨ) ਮੈਂ ਹੌਲੀ ਮਤਿ ਦੇ ਬਚਨ ਬੋਲਣ ਵਾਲਾ ਹਾਂ।

[ਪੰ. ਨਰੈਣ ਸਿੰਘ ਗਯਾਨੀ

(੩) ਪ੍ਰਭੂ ਦਾ ਡਰ ਬਹੁਤ ਭਾਰਾ ਹੈ ਇਸ ਦਾ ਤੋਲ ਵਡਾ ਹੈ (ਭਾਵ ਜਿਸ ਮਨੁੱਖ ਦੇ ਅੰਦਰ ਪ੍ਰਭੂ ਦਾ ਡਰ-ਅਦਬ ਵਸਦਾ ਹੈ ਉਸ ਦਾ ਜੀਵਨ ਗੌਰਾ ਤੇ ਗੰਭੀਰ ਬਣ ਜਾਂਦਾ ਹੈ)। ਜਿਸ ਦੀ ਮਤਿ ਉਸ ਦੇ ਮਨ ਦੇ ਪਿਛੇ ਤੁਰਦੀ ਹੈ ਉਹ ਹੋਛੀ ਰਹਿੰਦੀ ਹੈ, ਉਹ ਹੋਛਾ ਹੀ ਬਚਨ ਬੋਲਦਾ ਹੈ। [ਦਰਪਣ ਤੇ ਸ਼ਬਦਾਰਥ

**ਨਿਰਣੈ** : ਪਰਮਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਟੀਕ ਵਿਚ 'ਮੁਚੁ' ਪਦ ਦੇ ਅਰਥ ਉਚਾ, ਉਪਰ ਲੈ ਜਾਣ ਵਾਲਾ ਕੀਤੇ ਗਏ ਹਨ ਜੋ ਗੁਰਬਾਣੀ ਦੇ ਅਰਥਾਂ ਦੇ ਅਨੁਕੂਲ ਨਹੀਂ ਮੰਨੇ ਜਾ ਸਕਦੇ। 'ਅੰਨੁ ਪਾਣੀ ਮੁਚੁ ਉਪਾਇ, ਦੁਖ ਦਾਲਦੁ ਭੰਨਿ ਤਰੁ' (ਪੰਨਾ ੧੨੫੧) ਪੰਗਤੀ ਵਿੱਚ ਦਿੱਤੀ ਹੋਈ ਅਰਥ-ਸੇਧ ਅਪਨਾਉਣੀ ਹੀ ਠੀਕ ਹੈ। 'ਤੋਲੁ' ਪਦ ਦੇ ਅਰਥ 'ਵੱਟਾ' ਹਨ ਜਿਵੇਂ- 'ਆਪੇ ਕੰਡਾ ਤੋਲੁ ਤਰਾਜੀ ਆਪੇ ਤੋਲਣਹਾਰਾ' ਪੰਗਤੀ ਤੋਂ ਸਪਸ਼ਟ ਹਨ। 'ਮੁਚੁ' ਅਤੇ 'ਭਾਰਾ' ਸ਼ਬਦਾਂ ਦੇ ਭਾਵ ਅਰਥ ਗੌਰਵਤਾ, ਗੰਭੀਰਤਾ ਆਦਿ ਕੀਤੇ ਜਾ ਸਕਦੇ ਹਨ, ਕਿਉਂਕਿ 'ਭਉ' ਨੂੰ ਭਾਂਪਣ ਲਈ ਇਹ ਵੱਡੇ ਤੋਲ ਹਨ। ਤੋਲ ਤੋਂ ਬਿਨਾ ਹੌਲੇ ਅਤੇ ਭਾਰੇ ਦੀ ਲਖਤਾ ਨਹੀਂ ਹੋ ਸਕਦੀ। ਸੋ, ਇਨ੍ਹਾਂ ਪੰਗਤੀਆਂ ਵਿੱਚ 'ਗੁਰਮਤਿ' ਨੂੰ ਭਾਰਾ ਅਤੇ 'ਮਨਮਤਿ' ਨੂੰ ਹਉਲਾ ਦਰਸਾਇਆ ਹੈ। ਉਪਰੋਕਤ ਨੰਬਰ ੨ ਵਾਲੇ ਅਰਥਾਂ ਵਿੱਚ 'ਮਨ' ਦੇ ਅਰਥ 'ਮੈਂ' ਕੀਤੇ ਗਏ ਹਨ ਜੋ ਕਿ ਠੀਕ ਨਹੀਂ ਹਨ ਕਿਉਂਕਿ ਇਨ੍ਹਾਂ ਪੰਗਤੀਆਂ ਦਾ ਉਤਮ ਪੁਰਖ ਨਾਲ ਕੋਈ ਸਬੰਧ ਨਹੀਂ ਹੈ।

## (ਅ) ਅੰਧਾ ਅਖਰੁ ਵਾਉ ਦੁਆਉ ॥

ਇਸ ਪੰਗਤੀ ਵਿੱਚ 'ਵਾਉ ਦੁਆਉ' ਦੇ ਅਰਥਾਂ ਬਾਰੇ ਟੀਕਾਕਾਰਾਂ ਦਾ ਪਰਸਪਰ ਟਕਰਾਉ ਹੈ। ਜਿਵੇਂ :-

(੧) ਅਖਰ ਉਪਦੇਸ਼ ਭੀ ਅੰਧਾ ਹੀ ਹੈ ਤਿਨ ਕਾ ਅਰ ਦੁਆਉ ਅਸੀਸ ਵਾ ਤਿਨਕਾ ਵਾਰ ਦੇਣਾ ਭੀ ਵਾਉ ਹੈ ਵਯਾਰਥ ਹੈ। [ਪ੍ਰਿਆਇ ਅਤੇ ਸੰਪ੍ਰਦਾਈ ਸਟੀਕ

(੨) ਉਸ ਦਾ ਅਖਰ ਉਪਦੇਸ਼ ਅੰਨ੍ਹਾ ਹੈ ਤੇ ਵਿਅਰਥ ਹੈ, ਭਾਵ ਗਿਆਨ ਮੰਜ਼ਲ ਤੇ ਨਹੀਂ ਪੁਚਾ

ਸਕਦਾ ਇਸ ਵਾਸਤੇ ਵਾਯੂ ਦੀ ਸਾਂ ਸਾਂ ਵਾਂਙੂ ਵਿਅਰਥ ਹੈ। [ਸਿੰ. ਪੋ.

(੩) ਹਵਾ ਤੁੱਲ ਦੁਆ, ਬੇ-ਅਸਰ ਅਸ਼ੀਰਵਾਦ "ਅੰਧਾ ਅਖਰ ਵਾਉ ਦੁਆਉ" (ਗਉ ਮ: ੧) ਅਖਰਾਂਧ (ਵਿਦਯਾ ਦੇ ਮਦ ਨਾਲ ਅੰਨ੍ਹੇ ਪੁਰਖ) ਦੀ ਦੁਆ ਵਾਯੂ ਹੈ। [ਮਹਾਨ ਕੋਸ਼

**ਨਿਰਣੈ** : ਵਾਉ ਦੁਆਉ' ਦੇ ਨਿਰਣੈ ਲਈ ਵੇਖੋ ਪੋਥੀ ਪਹਿਲੀ (ਪੰਨਾ ੨੫੮) ਭਾਵ ਮਨਮੁਖ ਆਗੂ ਦੀ ਦੁਆ (ਅਸ਼ੀਰਵਾਦ ਆਦਿ) ਹਵਾ ਵਾਂਗੂ ਸਭ ਵਿਅਰਥ ਹੀ ਜਾਂਦੀ ਹੈ)।

## ਸਾਰੰਸ਼ ਅਤੇ ਸਿਧਾਂਤ

ਦੁਨਿਆਵੀ-ਮਤਿ ਜੀਵ ਨੂੰ ਹਾਵ-ਭਾਵ, ਰੂਪ-ਰੰਗ ਅਤੇ ਹਾਸ-ਰਸ ਦੀਆਂ ਖੇਡਾਂ ਵਿੱਚ ਖਚਿਤ ਕਰਦੀ ਹੈ, ਜਿਸ ਲਈ ਇਸ ਨੂੰ 'ਹੌਲੀ ਮਤਿ' ਕਿਹਾ ਹੈ। (ਮਨੁੱਖ) ਕੋਲ ਭਾਵੇਂ ਹਜ਼ਾਰਾਂ ਸਿਆਣਪਾਂ ਹੋਣ ਪਰ ਜਦੋਂ ਤਕ ਇਸ ਨੂੰ ਨਿਰਮਲ-ਭਉ ਦਾ ਸੇਕ ਨਹੀਂ ਲਗਦਾ ਇਸ ਦਾ ਕਠੋਰ ਮਨ ਨਹੀਂ ਢਲਦਾ। ਮਤਿ ਮਨ ਦੇ ਮਗਰ ਲਗੀ ਟੁਰਦੀ ਹੈ ਉਹ ਕਦੇ ਵੀ ਸਥਿਰ ਨਹੀਂ ਰਹਿੰਦੀ, ਡਡੂ ਵਾਂਗ ਟਪੋਸੀਆਂ ਮਾਰਦੀ ਰਹਿੰਦੀ ਹੈ। ਸੋ ਦੁਨਿਆਵੀ ਹਾਵ-ਭਾਵ ਦੀਆਂ ਖੇਡਾਂ ਵਿੱਚ ਖਿੰਡੀ ਹੋਈ ਸੁਰਤਿ ਸ਼ਬਦ ਦੀ ਸਾਧਨਾ ਨਹੀਂ ਕਰ ਸਕਦੀ।

ਇਸੇ ਤਰ੍ਹਾਂ, 'ਭਉ' ਦੋ ਪ੍ਰਕਾਰ ਦਾ ਹੁੰਦਾ ਹੈ- ਇਕ ਵੈਰ-ਭਾਵਨਾ ਵਾਲਾ, ਦੂਜਾ ਅਦਬ ਸਤਿਕਾਰ, ਪ੍ਰੀਤ-ਪਰਮੇਸ਼ਵਰ ਵਾਲਾ ਜਿਸ ਨੂੰ ਗੁਰਬਾਣੀ ਵਿੱਚ ਨਿਰਮਲ ਭਉ' ਕਰਕੇ ਅੰਕਿਤ ਕੀਤਾ ਗਿਆ ਹੈ:-

**ਨਿਰਮਲੁ ਭਉ ਪਾਇਆ ਹਰਿ ਗੁਣ ਗਾਇਆ,**
**ਹਰਿ ਵੇਖੈ ਰਾਮੁ ਹਦੂਰੇ ॥** [ਪੰਨਾ ੭੭੩

ਇਸ ਜਗਤ ਵਿੱਚ ਕੀ ਇਨਸਾਨ ਤੇ ਕੀ ਹੈਵਾਨ, ਡਰ ਤੋਂ ਰਹਿਤ ਕੋਈ ਜੀਵ ਨਹੀਂ ਹੈ। ਕੇਵਲ ਕਰਤਾ ਪੁਰਖ ਜੀ 'ਨਿਰਭਉ' ਹਨ-

**ਏਕਾ ਨਿਰਭਉ ਬਾਤ ਸੁਨੀ ॥** [ਪੰਨਾ ੬੬੮

ਜਦੋਂ ਤੱਕ ਅਗਿਆਸੂ ਦੇ ਹਿਰਦੇ ਅੰਦਰ ਇਕ ਨਿਰੰਕਾਰ ਦਾ ਨਿਰਮਲ ਭਉ ਪਰਵੇਸ਼ ਨਹੀਂ ਕਰਦਾ ਓਦੋਂ ਤੱਕ ਹਰ ਪ੍ਰਕਾਰ ਦਾ ਦੁਨਿਆਵੀ ਅਤੇ ਜਮਾਂ ਦਾ ਡਰ ਆਦਿਕ ਬਣਿਆ ਹੀ ਰਹਿੰਦਾ ਹੈ। ਉਹੀ ਸਾਦਕ ਤੇ ਸਾਧਕ ਸੰਸਾਰ ਅੰਦਰ ਨਿਰਭਉ ਹੋ ਸਕਦਾ ਹੈ ਜਿਹੜਾ ਏਕੇ ਦੀ ਉਪਾਸ਼ਨਾ ਵਿਚ ਜੁਟ ਕੇ ਨਿਰਭਉ ਨੂੰ ਜਪਦਾ ਹੈ:-

**ਨਿਰਭਉ ਜਪੈ ਸਗਲ ਭਉ ਮਿਟੈ॥ ਪ੍ਰਭ ਕਿਰਪਾ ਤੇ ਪ੍ਰਾਣੀ ਛੁਟੈ॥**[ਪੰਨਾ ੨੯੩

ਹਰੀ ਨੇ ਹਰ ਸਰੀਰ ਵਿੱਚ ਭੈ ਦੀ ਅਗਨੀ ਰਖੀ ਹੋਈ ਹੈ ਪਰ ਉਹ ਅਗਨੀ ਆਪਣੇ ਆਪ ਨਹੀਂ ਮਘਦੀ, ਉਸ ਨੂੰ ਗੁਰੂ ਦਾ ਸ਼ਬਦ ਪਰਜ੍ਵਲਤ ਕਰਦਾ ਹੈ। ਸਹਿਜੇ ਸਹਿਜੇ ਇਹ ਅਗਨੀ ਪ੍ਰੇਮ ਦੇ ਪਲੀਤੇ ਵਾਲਾ ਰੂਪ ਧਾਰਨ ਕਰਦੀ ਹੈ। ਫਿਰ ਸੰਸਾਰਕ-ਡਰ ਬਣ ਕੇ ਵੱਡੇ ਕੀਆਂ ਵਡਿਆਈਆਂ ਵਿਚ

ਲੀਨ ਕਰਾ ਦੇਂਦਾ ਹੈ। ਉਦੋਂ ਮਨੁੱਖ ਕੋਲੋਂ ਕੋਈ ਮਾੜਾ ਕੰਮ ਨਹੀਂ ਹੁੰਦਾ। ਉਸ ਨੂੰ ਜ਼ਰੇ ਜ਼ਰੇ ਵਿਚ ਸਰਬ-ਵਿਆਪਕ ਜੋਤਿ ਦਾ ਪ੍ਰਕਾਸ਼ ਦਿਖਾਈ ਦੇਣ ਲਗ ਜਾਂਦਾ ਹੈ। ਗੁਰਮਤਿ ਦਾ ਇਹ ਸਿਧਾਂਤ ਹੈ:-

**ਭੈ ਤੇ ਭੈਜਲੁ ਲੰਘੀਐ, ਗੁਰਮਤੀ ਵੀਚਾਰੁ ॥**
**ਭੈ ਤੇ ਨਿਰਭਉ ਪਾਈਐ, ਜਿਸ ਦਾ ਅੰਤੁ ਨ ਪਾਰਾਵਾਰੁ ॥** [ਪੰਨਾ ੧੨੮੮

ਭੈ ਦੇ ਨਾਲ ਹੀ ਗੁਰਦੇਵ ਭਾਣੇ ਦਾ ਜ਼ਿਕਰ ਵੀ ਕਰਦੇ ਹਨ। ਜਿਹੜਾ ਜਗਿਆਸੂ ਗੁਰ-ਪਰਮੇਸ਼ਰ ਦੇ ਭਾਣੇ ਨੂੰ ਸਿਰ ਮੱਥੇ ਤੇ ਮੰਨ ਕੇ ਆਦਰ ਨਿਰਾਦਰ ਦੀ ਪਰਵਾਹ ਨਾ ਕਰਦੇ ਹੋਏ ਗ੍ਰਿਹਸਤੀ ਜੀਵਨ ਦੀਆਂ ਜ਼ਿੰਮੇਵਾਰੀਆਂ ਨੂੰ ਸੰਭਾਲਦਾ ਹੈ ਉਹ ਸੱਚਾ ਸਿੱਖ ਹੈ। ਜਿਵੇਂ ਸਾਂਚਾ (ਠੱਪਾ) ਸੱਟਾਂ ਸਹਿੰਦਾ ਹੈ, ਤਿਵੇਂ ਸਿੱਖ ਨੂੰ ਔਖੀਆਂ ਘਾਟੀਆਂ ਚੋਂ ਲੰਘ ਕੇ ਸ਼ਬਦ ਗੁਰੂ ਦੀ ਚੋਟ ਸਹਾਰਨੀ ਪੈਂਦੀ ਹੈ। ਕਬੀਰ ਜੀ ਨੇ ਇਹੋ ਜਿਹੇ ਵਿਅਕਤੀ ਬਾਰੇ ਆਪਣੀ ਪ੍ਰਬਲ ਭਾਵਨਾ ਨੂੰ ਇਉਂ ਪ੍ਰਗਟਾਇਆ ਹੈ:-

**ਕਬੀਰ, ਚੋਟ ਸੁਹੇਲੀ ਸੇਲ ਕੀ, ਲਾਗਤ ਲੇਇ ਉਸਾਸ ॥**
**ਚੋਟ ਸਹਾਰੈ ਸਬਦ ਕੀ, ਤਾਸੁ ਗੁਰੂ ਮੈ ਦਾਸ ॥** [ਪੰਨਾ ੧੩੭੪

ਭਗਤ ਜੀ ਨੇ ਸਮੂਹ ਸੰਗਤਾਂ ਨੂੰ ਭੈ' ਬਾਰੇ ਜੋ ਸੰਦੇਸ਼ਾ ਦਿੱਤਾ ਹੈ, ਉਹ ਇਉਂ ਹੈ ਕਿ ਜਿਥੇ ਦੁਨਿਆਵੀ' ਭੈ ਹੈ ਉਥੇ ਅਨਭਉ ਹਰੀ ਨਹੀਂ ਹੈ। ਭਾਵ ਜਿਥੇ ਚਾਨਣ ਹੋਵੇ ਉਥੇ ਹਨੇਰੇ ਲਈ ਕੋਈ ਥਾਂ ਨਹੀਂ ਹੁੰਦੀ, ਜਾਂ ਜਿਥੇ ਰੱਬੀ-ਭੈ ਦੀ ਚਿਣਗ ਭਖ ਪਵੇ ਉਹ ਵਿਸ਼ੇ ਵਿਕਾਰਾਂ ਨੂੰ ਦਗਧ ਕਰ ਦਿੰਦੀ ਹੈ; ਇਸ ਤਰ੍ਹਾਂ ਸੁਤੇ ਹੀ ਆਪਾ-ਸਵਾਰਨ ਵਾਲੀ ਗੁਰਮਤਿ ਹਿਰਦੇ ਅੰਦਰ ਆ ਟਿਕਦੀ ਹੈ। ਰੱਬੀ ਭੈ ਧਾਰਨ ਨਾਲ ਪਾਪਾਂ ਦੀ ਮੈਲ ਕਟੀ ਜਾਂਦੀ ਹੈ ਅਤੇ ਸਰੀਰ ਭੀ ਨਿਰਮਲ ਹੋ ਜਾਂਦਾ ਹੈ। ਆਪਣੇ ਮਨ ਮਗਰ ਲਗ ਕੇ ਜੋ ਜੀਵਨ ਘੜੀਦਾ ਹੈ, ਉਹ ਕੱਚਾ ਤੇ ਥੋਥਾ ਹੁੰਦਾ ਹੈ। ਆਦਰਸ਼ਕ ਜੀਵਨ ਹਮੇਸ਼ਾਂ ਹੁਕਮੀ ਸਾਂਚੇ ਵਿੱਚ ਢਲ ਕੇ ਹੀ ਬਣਦਾ ਹੈ, ਇਹੋ ਤਤ ਗੁਰਮਤਿ ਹੈ।

**ਗਉੜੀ ਮਹਲਾ ੧ ॥ ਡਰਿ ਘਰੁ ਘਰਿ ਡਰੁ, ਡਰਿ ਡਰੁ ਜਾਇ ॥ ਸੋ ਡਰੁ ਕੇਹਾ, ਜਿਤੁ ਡਰਿ ਡਰੁ ਪਾਇ ॥ ਤੁਧੁ ਬਿਨੁ, ਦੂਜੀ ਨਾਹੀ ਜਾਇ ॥ ਜੋ ਕਿਛੁ ਵਰਤੈ, ਸਭ ਤੇਰੀ ਰਜਾਇ ॥ ੧ ॥ ਡਰੀਐ, ਜੇ ਡਰੁ ਹੋਵੈ ਹੋਰੁ ॥ ਡਰਿ ਡਰਿ ਡਰਣਾ, ਮਨ ਕਾ ਸੋਰੁ ॥ ੧ ॥ ਰਹਾਉ ॥ ਨਾ ਜੀਉ ਮਰੈ, ਨ ਡੂਬੈ ਤਰੈ ॥ ਜਿਨਿ ਕਿਛੁ ਕੀਆ, ਸੋ ਕਿਛੁ ਕਰੈ ॥ ਹੁਕਮੇ ਆਵੈ, ਹਕਮੇ ਜਾਇ ॥ ਆਗੈ ਪਾਛੈ, ਹੁਕਮਿ ਸਮਾਇ ॥ ੨ ॥ ਹੰਸੁ, ਹੇਤੁ, ਆਸਾ, ਅਸਮਾਨੁ ॥ ਤਿਸੁ ਵਿਚਿ ਭੂਖ, ਬਹੁਤੁ ਨੈ ਸਾਨੁ ॥ ਭਉ, ਖਾਣਾ ਪੀਣਾ ਆਧਾਰੁ ॥ ਵਿਣੁ ਖਾਧੇ, ਮਰਿ ਹੋਹਿ ਗਵਾਰ ॥ ੩ ॥ ਜਿਸ ਕਾ ਕੋਇ, ਕੋਈ ਕੋਇ ਕੋਇ ॥ ਸਭੁ ਕੋ ਤੇਰਾ, ਤੂੰ ਸਭਨਾ ਕਾ ਸੋਇ ॥ ਜਾ ਕੇ, ਜੀਅ ਜੰਤ ਧਨੁ ਮਾਲੁ ॥ ਨਾਨਕ,**

**ਆਖਣੁ ਬਿਖਮੁ ਬੀਚਾਰੁ ॥ ੪ ॥ ੨ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਨਾਹੀਂ, ਹੋਹਿਂ।

**ਫੁਟਕਲ** : 'ਨੈ ਸਾਨੁ' ਨਿਖੇੜ ਕੇ ਪਾਠ ਕਰਨਾ ਚਾਹੀਦਾ ਹੈ।

**ਪਦ ਅਰਥ** : ਡਰਿ=ਡਰ ਵਿੱਚ। ਘਰੁ=ਹਿਰਦਾ। ਜਾਇ=ਜਗ੍ਹਾ, ਥਾਂ। ਰਜਾਇ=ਰਜ਼ਾ ਵਿੱਚ। ਡਰਿ ਡਰਿ=ਡਰ ਕੇ। ਸੋਰੁ=(ਸ਼ੋਰ) ਰੋਲਾ ਗੋਲਾ। ਹੰਸੁ=ਹਿੰਸਾ। ਹੇਤੁ=ਮੋਹ। ਅਸਮਾਨ=ਆਕਾਸ਼ ਭਾਵ ਵਿਸ਼ਾਲ ਤੇ ਵਿਆਪਕ। ਨੈ ਸਾਨੁ=ਨਦੀ ਸਮਾਨ। ਮਰਿ=ਮਰ ਕੇ। ਹੋਹਿ=ਹੁੰਦੇ ਹਨ। ਬਿਖਮੁ=ਕਠਿਨ, ਔਖਾ।

**ਅਰਥ** : (ਜਦ ਹਿਰਦਾ ਰਬੀ) ਡਰ ਵਿੱਚ (ਆ ਜਾਵੇ ਤਾਂ) ਹਿਰਦੇ ਵਿਚ ਰਬੀ ਡਰ (ਵਸ ਜਾਂਦਾ ਹੈ ਅਤੇ ਇਸ) ਡਰ ਨਾਲ (ਦੁਨਿਆਵੀ) ਡਰ ਦੂਰ ਹੋ ਜਾਂਦਾ ਹੈ। ਉਹ ਰਬੀ ਡਰ ਕਾਹਦਾ ਹੋਇਆ ਜਿਸ ਡਰ ਨਾਲ (ਕੋਈ ਹੋਰ) ਡਰ ਆ ਪਵੇ। (ਹੇ ਪ੍ਰਭੂ !) ਤੇਰੇ ਤੋਂ ਬਿਨਾਂ (ਜੀਵ ਲਈ ਕੋਈ ਹੋਰ) ਦੂਜੀ ਜਗ੍ਹਾ ਨਹੀਂ ਹੈ। ਜੋ ਕਿਛ ਵਰਤਦਾ ਹੈ ਸਭ ਤੇਰੀ ਰਜ਼ਾ ਅੰਦਰ ਹੀ (ਵਰਤਦਾ ਹੈ)।੧।

(ਹੇ ਪ੍ਰਭੂ !) ਤਾਂ ਡਰੀਏ ਜੇ (ਤੈਥੋਂ ਬਿਨਾਂ ਕੋਈ) ਹੋਰ ਡਰ ਹੋਵੇ (ਭਾਵ ਡਰਣ ਦੀ ਲੋੜ ਨਹੀਂ, ਕਿਉਂਕਿ ਕਿਸੇ ਦੁਨਿਆਵੀ) ਡਰ ਤੋਂ ਡਰ ਕੇ ਡਰਣਾ ਮਨ ਦਾ ਰੌਲਾ ਗੌਲਾ (ਭਾਵ ਅਸਥਿਰਤਾ) ਹੈ।੧।ਰਹਾਉ।

(ਜਿਸ ਜਗਿਆਸੂ ਨੂੰ ਰਬੀ-ਭੈ ਦਾ ਗਿਆਨ ਹੋ ਜਾਵੇ, ਉਹ ਸਮਝਦਾ ਹੈ ਕਿ) ਜੀਵ (ਆਪਣੇ ਆਪ) ਨਾ ਮਰਦਾ ਹੈ, ਨਾ ਡੁਬਦਾ ਹੈ, ਨਾ ਤਰਦਾ ਹੈ। ਜਿਸ (ਪ੍ਰਭੂ) ਨੇ (ਜੋ) ਕੁਝ (ਪੈਦਾ ਕੀਤਾ ਹੈ) ਉਹ (ਪ੍ਰਭੂ ਆਪ ਹੀ) ਕੁਝ ਕਰਦਾ ਹੈ। (ਜੀਵ ਉਸ ਪ੍ਰਭੂ ਦੇ) ਹੁਕਮ ਅਨੁਸਾਰ ਹੀ ਜਗਤ ਵਿਚ ਆਉਂਦਾ ਹੈ (ਅਤੇ) ਹੁਕਮ ਅਨੁਸਾਰ ਹੀ (ਜਗਤ ਤੋਂ ਚਲਾ) ਜਾਂਦਾ ਹੈ। ਪਹਿਲੇ (ਕੀ ਤੇ) ਪਿਛੋਂ ਕੀ, ਹੁਕਮ ਅਨੁਸਾਰ ਹੀ ਜੀਵ (ਉਸ ਪ੍ਰਭੂ ਵਿੱਚ) ਸਮਾਅ ਜਾਂਦਾ ਹੈ।੨।

(ਜਿਸ ਮਨੁੱਖ ਦੇ ਅੰਦਰ) ਰਬੀ ਡਰ, ਨਿਰਭੈਤਾ, ਮੋਹ ਅਤੇ ਆਸਾ, ਅਸਮਾਨ (ਵਤ, ਬਹੁਤ ਹੀ ਉਚੀ ਪੱਧਰ ਤੇ ਵਿਆਪ ਰਹੀ ਹੈ ਅਤੇ ਪਦਾਰਥਾਂ ਦੀ) ਭੁੱਖ ਨਦੀ ਸਮਾਨ ਬਹੁਤ ਵਿਸ਼ਾਲ ਹੈ। (ਜਿਹੜਾ ਮਨੁੱਖ ਰਬੀ) ਭੈਅ ਨੂੰ ਖਾਣ ਪੀਣ ਦਾ ਆਧਾਰ (ਬਣਾ ਲੈਂਦਾ ਹੈ ਉਹ ਤ੍ਰਿਸ਼ਨਾ ਵਲੋਂ ਤ੍ਰਿਪਤ ਹੋ ਜਾਂਦਾ ਹੈ)। (ਜਿਹੜੇ ਮਨੁੱਖ ਰੱਬੀ-ਭੈ ਨੂੰ ਜੀਵਨ ਆਧਾਰ ਨਹੀਂ ਬਣਾਉਂਦੇ ਉਹ) ਮੂਰਖ ਭੈ ਦਾ ਭੋਜਨ ਖਾਧੇ ਬਿਨਾਂ ਮਰ ਕੇ (ਖਜਲ ਖੁਆਰ) ਹੁੰਦੇ ਰਹਿੰਦੇ ਹਨ।੩।

(ਜਗਤ ਵਿੱਚ) ਜਿਸ (ਮਨੁੱਖ) ਦਾ ਕੋਈ (ਇਕ ਅੱਧਾ ਸਹਾਇਕ ਹੁੰਦਾ ਹੈ, ਉਹ ਭੀ) ਕੋਈ ਕੋਈ (ਭਾਵ ਵਿਰਲਾ ਹੀ ਤੋੜ ਨਿਬ੍ਹਦਾ ਹੈ, ਪਰ ਹੇ ਪ੍ਰਭੂ !) ਸਭ ਕੋਈ ਤੇਰਾ (ਬਣਾਇਆ ਹੋਇਆ ਹੈ ਅਤੇ) ਤੂੰ ਸਾਰਿਆਂ ਦਾ ਸੋਈ (ਸਾਰ ਲੈਣ ਵਾਲਾ) ਹੈ। ਹੇ ਭਾਈ ! ਜਿਸ ਪ੍ਰਭੂ) ਦੇ ਜੀਵ ਜੰਤੂ ਧਨ ਪਦਾਰਥ (ਪੈਦਾ ਕੀਤੇ ਹੋਏ ਹਨ), ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਸ ਦਾ) ਵਖਿਆਨ ਅਤੇ ਵੀਚਾਰ ਕਰਨਾ ਬਹੁਤ ਕਠਿਨ ਹੈ।੪।੨।

# ਅਰਥ ਭੇਦ ਅਤੇ ਨਿਰਣੈ

**ਜਿਸ ਕਾ ਕੋਇ, ਕੋਈ ਕੋਇ ਕੋਇ ॥**

**ਸਭੁ ਕੋ ਤੇਰਾ, ਤੂੰ ਸਭਨਾ ਕਾ ਸੋਇ ॥**

ਇਸ ਪੰਗਤੀ ਵਿਚ ''ਕੋਇ ਕੋਇ'' ਅਤੇ ''ਸੋਇ'' ਪਦਾਂ ਦੇ ਅਰਥ ਵੱਖ ਵੱਖ ਰੂਪਾਂ ਵਿੱਚ ਮਿਲਦੇ ਹਨ। ਜਿਵੇਂ:-

(੧) ਤੇਰੇ ਬਿਨਾਂ ਪ੍ਰਭਮ ਤੋਂ ਕਿਸੇ ਕਾ ਕੋਈ ਨਹੀਂ ਜੋ ਕੋਈ ਜਿਸ ਕਿਸੇ ਕਾ ਹੈ ਸੋਈ ਕਹੋ (ਕੋਇ) ਕਵਨ ਹੈ ਭਾਵ ਏ ਕਿ ਕੋਈ ਨਹੀਂ ਸੋ ਤੂੰ ਸਭਨਾ ਕਾ ਮਾਲਕ ਹੈਂ ਤੇਰਾ ਸਭ ਕੋਈ ਦਾਸ ਹੈ। [ਫ. ਸ.

(੨) ਜਿਸ ਦਾ ਕੋਈ ਹੁੰਦਾ, ਉਸ ਦਾ ਕੋਈ ਕੋਈ ਹੀ ਹੁੰਦਾ ਹੈ, ਭਾਵ ਹਰ ਇਕ ਦਾ ਹਰ ਕੋਈ ਨਹੀਂ ਹੁੰਦਾ, ਪਰ ਤੂੰ (ਹਰੀ) ਸਭ ਦਾ ਹੈਂ ਅਤੇ ਸਭ ਤੇਰੇ ਹਨ। [ਸ਼ਬਦਾਰਥ

(੩) ਜਿਸ ਕਿਸੇ ਦਾ ਕੋਈ ਸਹਾਈ ਬਣਦਾ ਹੈ ਕੋਈ ਵਿਰਲਾ ਹੀ ਬਣਦਾ ਹੈ (ਭਾਵ, ਕਿਸੇ ਦਾ ਕੋਈ ਸਦਾ ਲਈ ਸਹਾਇਕ ਨਹੀਂ ਬਣ ਸਕਦਾ), ਪਰ ਹਰੇਕ ਜੀਵ ਤੇਰਾ (ਪੈਦਾ ਕੀਤਾ ਹੋਇਆ) ਹੈ, ਤੂੰ ਸਭ ਦੀ ਸਾਰ ਰਖਣ ਵਾਲਾ ਹੈਂ। [ਦਰਪਣ

**ਨਿਰਣੈ** : ਸੰਪਰਦਾਈ ਟੀਕਿਆਂ ਵਿੱਚ 'ਕੋਇ' ਪਦ ਦੇ ਅਰਥ 'ਕੌਣ' ਅਤੇ 'ਸੋਇ' ਦੇ ਅਰਥ 'ਸੋਈ' 'ਓਹੀ' ਕੀਤੇ ਹੋਏ ਮਿਲਦੇ ਹਨ। ਨਵੀਨ ਟੀਕਾਕਾਰਾਂ ਨੇ ਵੀ 'ਸੋਇ' ਪਦ ਦੇ ਅਰਥ 'ਸੋਈ' ਹੀ ਕੀਤੇ ਹਨ, ਪ੍ਰੰਤੂ ਪ੍ਰੋ. ਸਾਹਿਬ ਸਿੰਘ ਨੇ 'ਸੋਇ' ਦੇ ਅਰਥ 'ਸਾਰ ਰਖਣ ਵਾਲਾ' ਕੀਤੇ ਹਨ ਜੋ ਸਭ ਨਾਲੋਂ ਵਿਲੱਖਣ ਹਨ।

ਗੁਰਬਾਣੀ ਦੀ ਸ਼ਬਦਾਵਲੀ ਨੂੰ ਮੁੱਖ ਰਖਦੇ ਹੋਏ 'ਕੋਇ ਕੋਇ' ਦੇ ਅਰਥ ਕੋਈ ਵਿਰਲਾ ਹੀ ਠੀਕ ਹਨ ਜਿਵੇਂ ਕਿ ਇਸ ਦੀ ਵਰਤੋਂ ਹੇਠ ਲਿਖੀ ਪੰਗਤੀ ਵਿਚ ਕੀਤੀ ਗਈ ਹੈ:-

**ਕੋਟਿ ਮਧੇ ਜਨੁ ਪਾਈਐ ਭਾਈ, ਵਿਰਲਾ ਕੋਈ ਕੋਇ ॥** [ਪੰਨਾ ੬੦੯

ਇਸੇ ਤਰ੍ਹਾਂ 'ਸੋਈ' ਪਦ ਦੇ ਅਰਥ ਸਾਰ (ਖ਼ਬਰ) ਲੈਣ ਵਾਲਾ ਹੀ ਪ੍ਰਸੰਗਕ ਹਨ ਜਿਵੇਂ 'ਕੋਈ' ਤੋਂ 'ਕੋਇ' ਹੈ ਤਿਵੇਂ 'ਸੋਈ' ਤੋਂ 'ਸੋਇ' ਪਦ ਹੈ। ਅਰਥ 'ਸਾਰ' (ਖ਼ਬਰ) ਗੁਰਬਾਣੀ ਦੀ ਸ਼ਬਦਾਵਲੀ ਅਨੁਸਾਰ ਠੀਕ ਹਨ। ਆਮ ਤੌਰ ਤੇ ਟੀਕਾਕਾਰ ਅਜਿਹੇ ਪਦਾਂ ਦੇ ਅਰਥ ਗੋਲ ਮੋਲ ਕਰ ਜਾਂਦੇ ਹਨ। ਪੰਡਤ ਨਰੈਣ ਸਿੰਘ ਨੇ 'ਸੋਇ' ਦਾ ਅਰਥ 'ਉਨ੍ਹਾਂ ਦਾ' ਕੀਤੇ ਹਨ। ਭਾਵੇਂ ਵਾਰਤਕ ਵਿਚ ਇਹ ਅਰਥ ਜਚ ਜਾਂਦੇ ਹਨ ਪਰ ਇਥੇ 'ਸੋਇ' ਪਦ ਪੜਨਾਂਵ ਦਾ ਸੂਚਕ ਨਹੀਂ, ਕਿਰਿਆ ਵਿਸ਼ੇਸ਼ਣ ਦਾ ਲਖਾਇਕ ਹੈ। ਵੇਖੋ ਪਹਿਲੀ ਪੋਥੀ ਦਾ ਪੰਨਾ ੪੯੯। ਫਿਰ ਆਸਾ ਰਾਗ ਵਿੱਚ 'ਕਰਤਾ ਤੂੰ ਸਭਨਾ ਕਾ ਸੋਈ' ਪਦ ਕਿਰਿਆ ਵਿਸ਼ੇਸ਼ਣ ਦਾ ਹੀ ਪ੍ਰਤੀਕ ਹੈ। ਇਕ ਪਦ ਦੇ ਕਈ ਅਰਥ ਹੁੰਦੇ ਹਨ ਪਰ ਉਨ੍ਹਾਂ ਦਾ ਪ੍ਰਯੋਗ ਪ੍ਰਸੰਗ ਅਨੁਸਾਰ ਕਰਨਾ ਹੀ ਠੀਕ ਹੁੰਦਾ ਹੈ।

## ਸਾਰੰਸ਼ ਅਤੇ ਸਿਧਾਂਤ

ਜੀਵ ਭਾਵੇਂ ਰਾਮ ਦੀ ਅੰਸ਼ ਹੈ ਪਰ ਆਸਾ ਨਾਲ ਹਿਤ ਕਰਕੇ ਮਾਇਆ ਦਾ ਹੰਸ ਬਣ ਗਿਆ ਹੈ। ਆਸਾ ਦਾ ਕੋਈ ਹਦ ਬੰਨਾ ਨਹੀਂ, ਇਹ ਅਸਮਾਨ ਨੂੰ ਜਾ ਛੋਂਹਦੀ ਹੈ। ਮਨੁੱਖੀ ਮਨ ਚਾਹੁੰਦਾ ਹੈ ਕਿ ਆਸਾ ਮੇਰੇ ਵਸ ਵਿੱਚ ਆਵੇ, ਮੈਂ ਖਾਵਾਂ ਪੀਵਾਂ ਮੌਜ ਕਰਾਂ। ਜਿਵੇਂ ਆਕਾਸ਼ ਅੱਖਾਂ ਦੇ ਵਸ ਵਿੱਚ ਨਹੀਂ ਆਉਂਦਾ ਤਿਵੇਂ ਆਸਾ ਮਨ ਦੇ ਵਸ ਵਿੱਚ ਨਹੀਂ ਆਉਂਦੀ।

ਜੇ ਮਨੁੱਖ ਦੇ ਮਨ ਵਿਚ ਪਰਮੇਸ਼ਰ ਦਾ ਭਉ ਆ ਜਾਏ ਜੋ ਤਤ-ਵਸਤੂ ਹੈ ਤਾਂ ਇਹ ਡੋਲਣ ਤੋਂ ਬਚ ਸਕਦਾ ਹੈ। ਜਿਹੜਾ ਜਗਿਆਸੂ ਭੈ-ਭੰਜਨ ਸੁਆਮੀ ਦਾ ਭਾਉ ਰੂਪੀ ਭੋਜਨ ਛਕਦਾ ਹੈ ਉਹ ਪਰਮਾਰਥ ਦੇ ਮਾਰਗ ਵਿਚ ਅਕਦਾ ਥਕਦਾ ਨਹੀਂ ਅਤੇ ਨਾ ਹੀ ਉਹ ਆਵਾਗਵਨ ਵਿਚ ਪੈਂਦਾ ਹੈ। ਜਿਹੜਾ ਜਗਿਆਸੂ ਭੰਨਣ ਘੜਨ ਸਮਰਥ ਨੂੰ ਭੁਲਾ ਦਿੰਦਾ ਹੈ, ਆਸਾ, ਤ੍ਰਿਸ਼ਨਾ, ਮੋਹ-ਮਾਇਆ, ਮਮਤਾ, ਵਿਸ਼ੇ ਵਿਕਾਰ ਆਦਿ ਵੈਰੀ ਉਸ ਦਾ ਪਿਛਾ ਨਹੀਂ ਛਡਦੇ ਜਿਸ ਕਰਕੇ ਉਹ ਸਦਾ ਅਤ੍ਰਿਪਤ ਰਹਿੰਦਾ ਹੈ।

ਜਦੋਂ ਮਨ ਵਿਚੋਂ ਪਦਾਰਥਾਂ ਦੀ ਮਾਲਕੀਅਤ ਮੁਕਦੀ ਹੈ, ਹਉਂ ਦਾ ਵਿਨਾਸ਼ ਹੋ ਜਾਂਦਾ ਹੈ, ਸਾਰੀ ਸ੍ਰਿਸ਼ਟੀ ਮਾਲਕ ਦੀ ਦਿਸਣ ਲਗ ਪੈਂਦੀ ਹੈ। ਫਿਰ, ਹਰ ਪਾਸੇ ਪ੍ਰਭੂ ਦੀ ਸੰਗਤ ਅਤੇ ਉਸ ਦਾ ਹੁਕਮ ਵਰਤਦਾ ਦਿਖਾਈ ਦਿੰਦਾ ਹੈ। ਇਥੋਂ ਤਕ ਕਿ ਜਨਮ ਮਰਣ ਦਾ ਸੰਸਾ ਹੀ ਚੁੱਕ ਜਾਂਦਾ ਹੈ। ਸਿਧਾਂਤ ਇਹ ਹੈ ਕਿ ਹਿਰਦੇ ਵਿੱਚ ਨਿਰਮਲ-ਭਉ ਧਾਰਨ ਨਾਲ ਅਤੇ ਨਿਰੰਤਰ ਭਗਤੀ ਦੁਆਰਾ ਛੇਤੀ ਹੀ ਵਾਹਿਗੁਰੂ ਜੀ ਦੀ ਸਮੀਪਤਾ ਪ੍ਰਾਪਤ ਹੋ ਜਾਂਦੀ ਹੈ। ਲੋੜ ਹੈ ਕਿ ਜਗਿਆਸੂ ਆਪਣਾ ਆਪਣਾ ਸਮਰਪਿਤ ਕਰਕੇ ਇਉਂ ਆਖੇ:-

**ਆਸਾ ਮਨਸਾ ਸਭ ਤੇਰੀ ਮੇਰੇ ਸੁਆਮੀ,**
**ਜੈਸੀ ਤੂ ਆਸ ਕਰਾਵਹਿ, ਤੈਸੀ ਕੋ ਆਸ ਕਰਾਈ ॥** [ਪੰਨਾ ੮੯੦

**ਗਉੜੀ ਮਹਲਾ ੧ ॥ ਮਾਤਾ ਮਤਿ, ਪਿਤਾ ਸੰਤੋਖੁ ॥ ਸਤੁ ਭਾਈ ਕਰਿ, ਏਹੁ ਵਿਸੇਖੁ ॥ ੧ ॥ ਕਹਣਾ ਹੈ, ਕਿਛੁ ਕਹਣੁ ਨ ਜਾਇ ॥ ਤਉ ਕੁਦਰਤਿ, ਕੀਮਤਿ ਨਹੀ ਪਾਇ ॥ ੧ ॥ ਰਹਾਉ ॥ ਸਰਮ ਸੁਰਤਿ ਦੁਇ, ਸਸੁਰ ਭਏ ॥ ਕਰਣੀ ਕਾਮਣਿ, ਕਰਿ ਮਨ ਲਏ ॥ ੨ ॥ ਸਾਹਾ ਸੰਜੋਗੁ, ਵੀਆਹੁ ਵਿਜੋਗੁ ॥ ਸਚੁ ਸੰਤਤਿ, ਕਹੁ ਨਾਨਕ ਜੋਗੁ ॥ ੩ ॥ ੩ ॥**

### ਉਚਾਰਨ ਸੇਧ

**ਫੁਟਕਲ :** 'ਏਹੁ' ਨੂੰ 'ਏਹੋ' ਨਹੀਂ ਉਚਾਰਨਾ।

**ਪਦ ਅਰਥ :** ਮਤਿ=ਬਿਬੇਕ ਬੁਧਿ। ਸੰਤੋਖੁ=ਸਬਰ, ਲੋਭ ਦਾ ਤਿਆਗ। ਸਤੁ=ਸੱਚ। ਭਾਈ=

ਭਰਾ-ਵੀਰ। ਕਰਿ=ਕਰ ਕੇ। ਵਿਸੇਖੁ=ਵਿਸ਼ੇਸ਼, ਖ਼ਾਸ। ਕਹਣੁ=ਬਿਆਨ। ਕੁਦਰਤਿ=ਰਚਨਾ। ਸਰਮ= ਪੁਰਸ਼ਾਰਥ, ਉਦਮ। ਸੁਰਤਿ=ਅੰਤਹਕਰਣ ਦਾ ਉਹ ਭੇਦ, ਜਿਸ ਦਾ ਕੰਮ ਚੇਤਾ ਹੈ, ਸੂਝ=ਬੂਝ ਗ੍ਰਹਿਣ ਕਰਨ ਵਾਲੀ ਸ਼ਕਤੀ। ਸਸੁਰ=ਸੱਸ ਤੇ ਸਹੁਰਾ। ਭਏ=ਬਣ ਗਏ ਹਨ। ਕਰਣੀ=ਕਿਰਿਆ, ਕਰਤੂਤ। ਕਾਮਣਿ=ਇਸਤਰੀ। ਕਰਿ ਮਨ=ਮਨ ਕਰਕੇ। ਲਏ=ਲਈ। ਸਾਹਾ=ਵਿਆਹ ਲਈ ਸੋਧਿਆ ਹੋਇਆ ਮਹੂਰਤ। ਸੰਜੋਗੁ=ਮੇਲਾ। ਵਿਜੋਗੁ=ਵਿਛੋੜਾ। ਸੰਤਤਿ=ਸੰਤਾਨ। ਜੋਗੁ=ਜੋੜ।

**ਅਰਥ** : (ਹੇ ਭਾਈ !) ਬਿਬੇਕ ਬੁਧਿ ਰੂਪੀ ਮਾਤਾ, ਸੰਤੋਖ ਰੂਪੀ ਪਿਤਾ (ਅਤੇ) ਸਚ ਰੂਪੀ ਭਰਾ, ਵਿਸ਼ੇਸ਼ ਕਰਕੇ ਇਹ (ਸਾਡਾ ਆਤਮਿਕ-ਪਰਵਾਰ ਬਣ ਗਿਆ ਹੈ)। (ਇਸ ਪਰਵਾਰ ਬਾਰੇ ਜੋ) ਆਖਣਾ ਹੈ (ਉਹ) ਬਿਆਨ ਨਹੀਂ ਕੀਤਾ ਜਾ ਸਕਦਾ। (ਆਪਣੀ ਅਸਮਰਥਾ ਪ੍ਰਗਟ ਕਰਦੇ ਹੋਏ ਆਖਦੇ ਹਨ, ਹੇ ਪ੍ਰਭੂ !) ਤੇਰੀ ਰਚਨਾ ਦੀ ਕੀਮਤਿ ਨਹੀਂ ਪਾਈ ਜਾ ਸਕਦੀ (ਕਿਉਂਕਿ ''ਕੁਦਰਤਿ ਕੀਮ ਅਪਾਰਗਿ'' ਇਹ ਤੱਤ ਸਿਧਾਂਤ ਹੈ)।੧।ਰਹਾਉ।

ਪੁਰਸ਼ਾਰਥ (ਨਿਰਮਲ ਉਦਮ ਅਤੇ ਉਚੀ ਆਤਮਿਕ) ਸੁਰਤਿ ਦੋਵੇਂ ਸੱਸ, ਸਹੁਰਾ ਬਣ ਗਏ ਹਨ। ਮਨ ਕਰਕੇ (ਸ੍ਰੇਸ਼ਟ) ਕਿਰਿਆ, ਇਸਤਰੀ ਬਣ ਗਈ ਹੈ।੨।

(ਸਤਿਪੁਰਸ਼ਾਂ ਨਾਲ) ਮੇਲ-(ਇਹ ਵਿਆਹ ਦਾ ਸ਼ੁਭ) ਸਾਹਾ (ਸੋਧਿਆ ਹੈ, ਅਤੇ ਮਨਮੁਖਾਂ ਨਾਲੋਂ ਵਿਛੋੜਾ (ਇਹ ਪ੍ਰਭੂ ਕੰਤ ਨਾਲ) ਵਿਆਹ (ਹੋ ਗਿਆ ਹੈ) ਨਾਨਕ ! ਆਖ (ਕਿ ਇਸ ਸੁੰਦਰ ਸੰਜੋਗ ਦੇ ਫਲਸਰੂਪ) ਸਚ ਰੂਪੀ ਸੰਤਾਨ (ਭਾਵ ਯਥਾਰਥ ਗਿਆਨ ਪੈਦਾ ਹੋ ਗਿਆ ਹੈ)।੩।

## ਅਰਥ ਭੇਦ ਅਤੇ ਨਿਰਣੈ

**(ੳ) ਸਤੁ ਭਾਈ ਕਰਿ, ਏਹੁ ਵਿਸੇਖੁ ॥**

**(ਅ) ਕਰਣੀ ਕਾਮਣਿ, ਕਰਿ ਮਨ ਲਏ ॥**

ਇਸ ਸ਼ਬਦ ਵਿਚ (ੳ) ''ਸਤ ਭਾਈ ਕਰਿ ਏਹੁ ਵਿਸੇਖੁ'' ਅਤੇ (ਅ) ''ਕਰਣੀ ਕਾਮਣਿ ਕਰਿ ਮਨ ਲਏ'' ਦੋ ਪੰਗਤੀਆਂ ਦੇ ਅਰਥ ਗੁੰਝਲਦਾਰ ਹਨ। ਘੁੰਡੀ 'ਕਰਿ' ਅਤੇ 'ਮਨ' ਪਦਾਂ ਨੂੰ ਅਰਥਾਉਣ ਦੀ ਹੈ। ਜੇ ਇਹ ਸ਼ਬਦ ਦੀ ਰਹਾਉ ਵਾਲੀ ਪੰਗਤੀ ਨੂੰ ਮੁਖ ਰੱਖ ਕੇ ਅਰਥ ਕੀਤੇ ਜਾਂਦੇ ਤਾਂ ਸ਼ਾਇਦ ਟੀਕਾਕਾਰਾਂ ਵਿੱਚ ਇਤਨੇ ਮਤਿ ਭੇਦ ਪੈਦਾ ਨਾ ਹੁੰਦੇ ਪਰ ਸਾਖੀਆਂ ਦੇ ਆਧਾਰ ਉਤੇ, ਅਰਥਾਂ ਵਿੱਚ ਕਈ ਪ੍ਰਕਾਰ ਦੇ ਭੁਲੇਖੇ ਪੈਣੇ ਸੁਭਾਵਿਕ ਹਨ। ਅਰਥ ਕਰਨ ਸਮੇਂ ਕਾਲ ਅਤੇ ਪੁਰਖ ਵਲ ਵਿਸ਼ੇਸ਼ ਧਿਆਨ ਨਾ ਦੇਣ ਕਾਰਨ ਹੇਠ ਲਿਖੇ ਵੱਖ ਵੱਖ ਅਰਥ ਹੋਂਦ ਵਿੱਚ ਆ ਗਏ ਹਨ :-

ੳ) ੧. ਜੋ ਸਤ ਬੋਲਣਾ ਹੈ ਏਹੁ ਵਿਸ਼ੇਸ਼ ਕਰਕੇ ਭਾਈ ਹੈ। [ਫ. ਸ.

੨. ਸਤ ਜੋ ਹੈ ਸੋ ਏਹੋ ਭਾਈ ਕਰਿਆ ਹੈ ਵਿਸ਼ੇਸ਼ ਕਰ। [ਪ੍ਰਿ. ਭਾ. ਸ਼ਾਮ ਸਿੰਘ

੩. ਸੱਚ ਨੂੰ ਭਰਾ ਬਣਾਓ। ਇਹ ਖ਼ਾਸ ਸਬੰਧ ਹਨ। [ਸ਼ਬਦਾਰਥ

੪. ਖ਼ਲਕਤ ਦੀ ਸੇਵਾ ਨੂੰ ਉਚਾ ਭਰਾ ਬਣਾਏ

(ਖ਼ਲਕਤ ਦੀ ਸੇਵਾ-ਰੂਪ ਭਰਾ ਦੇ ਜੀਵਨ ਉਤੇ ਵਿਸ਼ੇਸ਼ ਅਸਰ ਪਏ)। [ਦਰਪਣ

੫. ਇਹ (ਨਵਾਂ ਪਰਿਵਾਰ ਪੁਰਾਣੇ ਦੇਹ-ਸਬੰਧੀਆਂ ਤੋਂ) ਵਿਸ਼ੇਸ਼ ਹੈ... 'ਸਚ' ਭਰਾ ਬਣ ਗਿਆ ਹੈ। [ਸੰ.ਪੋ.

੬. ਸੱਚ ਦਾ ਬੋਲਣਾ-ਇਹ ਪਿਤਾ ਜੀ ਦਾ ਭਾਈ-ਭਰਾ ਵਿਸ਼ੇਸ਼ ਕਰਕੇ, 'ਚਾਚਾ ਲਾਲੂ ਜੀ' ਹਨ। ਕਿਉਂਕਿ ਗੁਰੂ ਸਾਹਿਬ ਜੀ ਦਾ ਆਪਣਾ ਭਰਾ ਕੋਈ ਨਹੀਂ ਸੀ। [ਸੰ.ਸ.

**ਨਿਰਣੈ** : ਇਸ ਸ਼ਬਦ ਦੀ ਰਹਾਉ ਵਾਲੀ ਪੰਗਤੀ-''ਕਹਣਾ ਹੈ ਕਿਛੁ ਕਹਣੁ ਨ ਜਾਇ ॥ ਤਉ ਕੁਦਰਤਿ ਕੀਮਤਿ ਨਹੀ ਪਾਇ'' ਤੋਂ ਇਹ ਸਪਸ਼ਟ ਨਿਰਣਾ ਹੋ ਜਾਂਦਾ ਹੈ ਕਿ ਇਹ ਸ਼ਬਦ ਕਿਸੇ ਵਿਅਕਤੀਗਤਿ ਸਬੰਧੀ ਜਾਂ ਜਗਿਆਸੂ ਨੂੰ ਸੰਬੋਧਨ ਨਹੀਂ ਹੈ ਕਿਉਂਕਿ 'ਤਉ' ਪਦ ਦੀ ਵਰਤੋਂ ਦਾ ਸੰਕੇਤ ਕਰਤਾ ਪੁਰਖ ਜੀ ਵੱਲ ਹੈ। ਇਸ ਲਈ ਪ੍ਰੋਫੈਸਰ ਸ਼੍ਰੇਣੀ ਦੇ ਅਰਥ ''ਸਚ ਨੂੰ ਭਰਾ ਬਣਾਓ'' ਜਾਂ ਖ਼ਲਕਤ ਦੀ ਸੇਵਾ ਨੂੰ ਉਚੇਚਾ ਭਰਾ ਬਣਾਏ'' ਠੀਕ ਨਹੀਂ ਜਾਪਦੇ ਅਤੇ ਭਰਾ ਵਿਸ਼ੇਸ਼ ਕਰਕੇ 'ਚਾਚਾ ਲਾਲੂ ਜੀ ਹਨ' ਸੰਪ੍ਰਦਾਈ ਵਿਦਵਾਨਾਂ ਦਾ ਇਹ ਕਥਨ ਭੀ ਇਥੇ ਠੀਕ ਨਹੀਂ ਢੁਕਦਾ।

ਇਸ ਵਿੱਚ ਸੰਦੇਹ ਨਹੀਂ ਕਿ ਕਰਿ' ਪਦ ਗੁਰਬਾਣੀ ਵਿਚ ਕਿਰਿਆਤਮਿਕ ਅਤੇ ਕਾਰਦੰਤਕ ਰੂਪਾਂ ਵਿਚ ਵਰਤਿਆ ਗਿਆ ਹੈ ਪਰ ਇਨ੍ਹਾਂ ਨੂੰ ਨਿਖੇੜਨਾ ਸਾਧਾਰਨ ਪਾਠਕਾਂ ਦਾ ਕੰਮ ਨਹੀਂ ਹੈ। ਕਿਰਿਆ ਅਤੇ ਕਾਰਦੰਤਕ ਵਿਚ ਇਤਨਾ ਕੁ ਭੇਦ ਹੁੰਦਾ ਹੈ ਕਿਰਿਆ ਤੋਂ ਕਾਲ ਦਾ ਪਤਾ ਲੱਗ ਜਾਂਦਾ ਹੈ ਪਰ ਕਾਰਦੰਤਕ ਵਿਚ ਇਹ ਗੁਣ ਨਹੀਂ ਹੁੰਦਾ। ''ਪੂਰਬ ਪੂਰਣ ਕਾਰਦੰਤਕ'' ਵਿਚ 'ਕਰਿ' ਪਦ ਦੇ ਅਰਥ ਹਮੇਸ਼ਾਂ ਕਰ ਕੇ ਹੀ ਹੁੰਦੇ ਹਨ। ਜਿਵੇਂ:-

**ਕਰਿ ਕਿਰਪਾ ਜਿਸੁ ਆਪਿ ਬੁਝਾਇਆ ॥** [ਪੰਨਾ ੨੬੩

ਜਦੋਂ ਹੁਕਮੀ ਕਿਰਿਆ ਵਿਚ 'ਕਰਿ' ਸ਼ਬਦ ਆਵੇ ਤਾਂ ਸੁਤੇ ਹੀ ਸਮਝ ਆ ਜਾਂਦੀ ਹੈ ਜਿਵੇਂ ਹੇਠ ਲਿਖੀ ਪੰਗਤੀ ਵਿੱਚ ਅੰਕਿਤ ਹੈ:-

**ਕਰਿ ਸੇਵਾ ਸੁਖ ਸਾਗਰੈ, ਸਿਰਿ ਸਾਹਾ ਪਾਤਿਸਾਹੁ ॥** [ਪੰਨਾ ੪੬

'ਕਰਿ' ਪਦ ਦੇ ਅਰਥਾਂ ਬਾਰੇ ਟੀਕਾਕਾਰਾਂ ਨੂੰ ਕਈ ਥਾਵਾਂ ਤੇ ਭੁਲੇਖੇ ਲਗੇ ਹਨ ਜਿਨ੍ਹਾਂ ਦੀ ਨਵਿਰਤੀ ਲਈ ਦੂਜੀ ਪੋਥੀ ਦੇ ਪੰਨਾ ੭੨, ੧੧੩ ਅਤੇ ੧੯੬ ਉਤੇ ਨਿਰਣੈ ਕਰ ਦਿੱਤੇ ਗਏ ਹਨ।

ਇਸੇ ਤਰ੍ਹਾਂ 'ਵਿਸੇਖੁ' ਪਦ ਨੂੰ ਲਗਾ ਔਂਕੜ ਵੀ ਆਪਣਾ ਵਿਸ਼ੇਸ਼ ਸਥਾਨ ਰਖਦਾ ਹੈ ਜਦੋਂ ਪੁਲਿੰਗ ਨਾਲ ਇਸ ਦਾ ਸਬੰਧ ਹੋਵੇ ਤਾਂ ਖਖਾ ਔਂਕੜ ਸਹਿਤ ਹੁੰਦਾ ਹੈ, ਜਿਵੇਂ ਕਿ ਉਪਰੋਕਤ ਪੰਗਤੀ ਵਿੱਚ ਹੈ। ਜਦੋਂ ਇਸਤਰੀ ਲਿੰਗ ਨਾਲ ਸਬੰਧਤ ਹੋਵੇ ਤਾਂ ਇਸ ਦਾ ਔਂਕੜ ਲਹਿ ਜਾਂਦਾ ਹੈ ਅਤੇ ਇਸ ਦਾ ਪੜਨਾਂਵ ਵੀ ਔਂਕੜ ਰਹਿਤ ਹੋ ਜਾਂਦਾ ਹੈ। ਜਿਵੇਂ:-

**ਸਦਾ ਸਦਾ ਆਰਾਧੀਐ, ਏਹਾ ਮਤਿ ਵਿਸੇਖ ॥** [ਪੰਨਾ ੪੯

ਸੋ, ਇਹ ਸ਼ਬਦ ਗੁਰੂ ਬਾਬਾ ਜੀ ਦੀ ਆਪਣੀ ਆਤਮਿਕ ਰੰਗਾਂ ਵਿਚ ਰਲੂਲੀ ਹੋਈ ਅਵਸਥਾ

ਨੂੰ ਨਿਰੂਪਣ ਕਰਦਾ ਹੈ। ਬਿਬੇਕ ਬੁਧਿ ਨੂੰ ਮਾਤਾ, ਸੰਤੋਖ ਨੂੰ ਪਿਤਾ, ਸਚ ਨੂੰ ਭਰਾ, ਵਿਸ਼ੇਸ਼ ਕਰਕੇ ਇਹ ਆਤਮਿਕ ਪਰਵਾਰ ਬਣਿਆ ਹੈ। 'ਕਰਿ ਏਹੁ ਵਿਸੇਖੁ' ਦੇ ਅਨਵੈ ਰੂਪ ਵਿੱਚ ਵੀ ਇਹੋ ਹੀ ਅਰਥ ਬਣਦੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ ੧੩੯੭ ਉਤੇ ''ਮਤਿ ਮਾਤਾ ਸੰਤੋਖੁ ਪਿਤਾ ਸਰਿ ਸਹਜ ਸਮਾਯਉ'' ਪੰਗਤੀ ਦੁਆਰਾ, ਸ੍ਰੀ ਗੁਰੂ ਰਾਮਦਾਸ ਜੀ ਦੀ ਸਹਿਜ ਅਵਸਥਾ ਦਾ ਵਰਣਨ ਇਸੇ ਭਾਵ ਨਾਲ ਮੇਲ ਖਾਂਦਾ ਹੈ।

**(੧) ਸਰਮ ਸੁਰਤਿ ਦੁਇ, ਸਸੁਰ ਭਏ ॥**
**ਕਰਣੀ ਕਾਮਣਿ, ਕਰਿ ਮਨ ਲਏ ॥**

ਇਸ ਪੰਗਤੀ ਦੇ ਵੱਖ ਵੱਖ ਅਰਥ :-

। ਵੈਰਾਗ ਅਰੁ ਗਯਾਨੁ ਵਾ (ਸਰਮ) ਲਜਯਾ (ਸੁਰਤਿ) ਵੀਚਾਰ ਦੋਨੋਂ ਸਾਸ ਸਸੁਰ ਹੂਏ ਹੈਂ। ਕਰਣੀ ਜੋ ਜਪ ਤਪਾਦਿ ਸਾਧਨ ਹੈ ਸੋ ਇਸਤ੍ਰੀ ਹੈ ਐਸੇ ਗੁਣ ਹਮਾਰੇ ਮਨ ਨੇ ਗ੍ਰਹਣ ਕਰ ਲਏ ਹਨ। [ਫ. ਸ.

ਲ। ਉਦਮ ਅਤੇ ਉਚੀ ਸੁਰਤਿ ਇਹ ਦੋਵੇਂ ਉਸ ਜੀਵ ਇਸਤਰੀ ਦੇ ਸਸ ਸਹੁਰਾ ਬਣਨ ਤੇ ਹੇ ਮਨ! ਜੇ ਜੀਵ ਸੁਚੱਜੀ (ਜ਼ਿੰਦਗੀ ਨੂੰ ਇਸਤਰੀ ਬਣਾ ਲਏ)। [ਦਰਪਣ

ਫ। ਸਰਮ (ਮਾੜੇ ਕਰਮਾਂ ਤੋਂ ਸੰਗਾਯਾ ਵੈਰਾਗ) ਸਹੁਰਾ ਤੇ ਸੁਰਤਿ (ਸੋਝੀ ਭਲੇ ਕਰਮਾਂ ਦੀ) ਸਸ ਬਣ ਗਏ ਹਨ। ਹੇ ਮਨ ! ਤੂੰ ਕਰਣੀ (ਨਾਮ ਸਿਮਰਣ ਦੀ) ਇਸਤਰੀ ਜੀ ਬਣਾ ਲਏ ਹਨ। [ਸ਼ੰ. ਪੋ.

ਦ। (ਸਰਮ) ਵੈਰਾਗ ਤੇ (ਸੁਰਤਿ) ਵਿਚਾਰ (ਏਹ) ਦੋਵੇਂ ਸਹੁਰਾ ਤੇ (ਸੱਸ) ਹੋਏ ਹੋਏ ਹਨ ਅਤੇ ਕਰਣੀ (ਭਗਤੀ) ਇਸਤਰੀ ਹੈ, (ਮਨ) ਮੈਂ (ਤਾਂ ਇਹ ਪਰਵਾਰ) ਬਣਾ ਲਏ ਹਨ। [ਪੰ. ਨਰੈਣ ਸਿੰਘ

ਕ। ਭਗਤੀ ਰੂਪ ਕਾਮਣ-ਇਸਤਰੀ ਨੂੰ ਮਨ ਨੇ ਧਾਰਨ ਕਰ ਲਿਆ ਹੈ। [ਗੁਰਬਾਣੀ ਪਾਠ ਦਰਸ਼ਨ

ਗੁਰਬਾਣੀ ਵਿੱਚ 'ਸਰਮ' ਤੇ 'ਸਰਮੁ' ਦੋਵੇਂ ਸਮਾਨਾਰਥਕ ਪਦ ਹਨ-

੧) **ਸਰਮ ਪਈ ਨਾਇਰਾਇਣੈ, ਨਾਨਕ ਦਰਿ ਪਈਆਹੁ ॥** [ਪੰਨਾ ੧੩੫

੨) **ਸਰਮ ਧਰਮ ਕਾ ਡੇਰਾ ਦੂਰਿ ॥** [ਪੰਨਾ ੪੭੧

੩) **ਸਿਫਤਿ ਸਰਮ ਕਾ ਕਪੜਾ ਮਾਗਉ,**
**ਹਰਿ ਗੁਣ ਨਾਨਕ ਰਵਤੁ ਰਹੈ ॥** [ਪੰਨਾ ੧੩੨੯

੪) **ਭੈ ਵਿਚਿ ਖੁੰਭਿ ਚੜਾਈਐ, ਸਰਮੁ ਪਾਹੁ ਤਨਿ ਹੋਇ ॥** [ਪੰਨਾ ੪੬੮

੫) **ਸਰਮੁ ਗਇਆ ਘਰਿ ਆਪਣੈ, ਪਤਿ ਉਠਿ ਚਲੀ ਨਾਲਿ ॥** [ਪੰਨਾ ੧੨੪੩

(ਹੋਰ ਵੇਖੋ ਪੰਨਾ ੧੦੫, ੧੪੦, ੫੫੫, ੭੨੨, ੧੨੮੭ ਆਦਿ)

ਸ੍ਰਮ' ਸਰੂਪ ਦੀ ਵਰਤੋਂ :-

**੧) ਸ੍ਰਮੁ ਮਿਟਿਆ, ਮੇਰੀ ਹਤੀ ਬਲਾਇ ॥** [ਪੰਨਾ ੧੯੯

**੨) ਸ੍ਰਮੁ ਥਾਕਾ ਪਾਏ ਬਿਸ੍ਰਾਮਾ, ਮਿਟਿ ਗਈ ਸਗਲੀ ਧਾਈ ॥** [ਪੰਨਾ ੧੦੦੦

ਸ਼ਬਦਾਰਥੀ ਵਿਦਵਾਨਾਂ ਨੇ ਉਪਰੋਕਤ ਨੰਬਰ ੩, ੪ ਅਤੇ ੫ ਵਿਚ ਆਏ 'ਸਰਮ' ਪਦ ਦੇ ਅਰਥ 'ਉਦਮ' ਨੰਬਰ ੧ ਅਤੇ ੨ ਵਿਚ 'ਸਰਮ' ਦੇ ਅਰਥ 'ਲਜਿਆ' ਕੀਤੇ ਹਨ। 'ਸ੍ਰਮ' ਸੰਸਕ੍ਰਿਤ ਦਾ ਪਦ ਹੈ ਅਤੇ ਇਸ ਦੇ ਅਰਥ ਮਿਹਨਤ, ਪ੍ਰੀਸ਼ਰਮ ਹੀ ਹਨ।

**ਨਿਰਣੈ** : ਪ੍ਰਕਰਣ ਅਨੁਸਾਰ 'ਸਰਮ' ਪਦ ਦੇ ਅਰਥ 'ਉਦਮ' ਠੀਕ ਹਨ ਕਿਉਂਕਿ 'ਸਰਮ' ਨੂੰ 'ਸਹੁਰਾ' ਪਦ ਦਾ ਪ੍ਰਤੀਕ ਮੰਨਿਆ ਹੈ ਅਤੇ 'ਸੁਰਤਿ' ਨੂੰ ਸਸ ਨਾਲ ਤੁਲਨਾ ਦਿਤੀ ਹੈ। ਪੁਰਸ਼ ਦਾ ਕੰਮ ਪੁਰਸ਼ਾਰਥ (ਉਦਮ) ਕਰਨਾ ਖਟਣਾ ਕਮਾਉਣਾ ਹੈ ਅਤੇ 'ਸੁਰਤਿ' ਦਾ ਕੰਮ ਹੈ ਚੇਤੇ ਰਖਣਾ, ਧਿਆਨ ਵਿੱਚ ਰਖਣਾ। ਆਤਮਿਕ ਜੀਵਨ ਦੇ ਖੇਤਰ ਵਿਚ 'ਸੁਰਤਿ' ਸਾਂਈ ਦੇ ਸਿਮਰਨ ਵਿਚ ਤਾਂ ਪਕਦੀ ਹੈ ਜੇ ਜਗਿਆਸੂ ''ਉਦਮੁ ਕਰਿ ਹਰਿ ਜਪਣਾ ਵਡਭਾਗੀ ਧਨੁ ਖਾਟਿ ॥'' (ਪੰਨਾ ੪੮) ਦਾ ਧਾਰਨੀ ਬਣਿਆ ਰਹੇ। ਸੰਪ੍ਰਦਾਈ ਵਿਦਵਾਨਾਂ ਨੇ 'ਸਰਮ' ਪਦ ਦੇ ਅਰਥ 'ਲਜਿਆ' ਦੇ ਨਾਲ 'ਵੈਰਾਗੁ ਤੇ ਗਿਆਨ' ਸ਼ਾਇਦ ਇਸ ਲਈ ਕੀਤੇ ਹਨ ਕਿਉਂਕਿ ਉਹ 'ਸਰਮ' ਦਾ ਸਬੰਧ ਸਹੁਰਾ' ਪਦ ਨਾਲ ਜੋੜਦੇ ਹਨ। ਇਥੇ 'ਸਰਮ' ਪਦ ਫ਼ਾਰਸੀ ਦਾ ਨਹੀਂ ਜਿਸ ਕਰਕੇ 'ਲਜਿਆ' ਅਰਥ ਕਰਨੇ ਅਢੁਕਵੇਂ ਹਨ। ਇਸੇ ਤਰ੍ਹਾਂ 'ਸੁਰਤਿ' ਸੋਝੀ ਨੂੰ ਗ੍ਰਹਿਣ ਕਰਨ ਵਾਲੀ, ਧਿਆਨ ਵਿਚ ਰਖਣ ਵਾਲੀ ਇਕ ਸ਼ਕਤੀ ਹੈ, ਇਹ ਅਰਥ ਢੁਕਵੇਂ ਕਹੇ ਜਾ ਸਕਦੇ ਹਨ।

ਜਿਥੋਂ ਤੱਕ ''ਕਰਣੀ ਕਾਮਣਿ ਕਰਿ ਮਨ ਲਏ'' ਪੰਗਤੀ ਦਾ ਸਬੰਧ ਹੈ, ਇਸ ਦੇ ਅਰਥ ਮਨ ਨੂੰ ਸੰਬੋਧਨ ਰੂਪ ਵਿਚ 'ਹੇ ਮਨ !' ਜਾਂ ਫ਼ਾਰਸੀ ਭਾਸ਼ਾ ਦਾ 'ਮਨ' ਪਦ ਸਮਝ ਕੇ 'ਮੈਂ' ਅਰਥ ਕਰਨੇ ਠੀਕ ਨਹੀਂ ਹਨ। 'ਹੇ ਮਨ ! ਤੂੰ ਕਰਣੀ (ਨਾਮ ਸਿਮਰਣ ਦੀ) ਇਸਤਰੀ ਜੀ ਬਣਾ ਲਏ ਹਨ' ਓਪਰੇ ਜਿਹੇ ਅਰਥ ਲਗਦੇ ਹਨ। ਇਸੇ ਤਰ੍ਹਾਂ ''ਕਰਿ ਮਨ ਲਏ'' ਦੇ ਅਰਥ ''ਮਨ ਨੇ ਕਰ ਲਏ ਹਨ'' ਗੁਰਬਾਣੀ ਵਿਆਕਰਣ ਦੇ ਅਨੁਕੂਲ ਨਹੀਂ ਹਨ (ਕਿਉਂਕਿ) 'ਮਨਿ' ਨੰਨੇ ਦੀ ਸਿਹਾਰੀ ਸਹਿਤ ਨਹੀਂ ਹੈ। ਜੇ 'ਮਨ' ਦੇ ਸੰਬੋਧਨ ਰੂਪ ਵਿਚ ਅਰਥ ਕਰੀਏ ਤਾਂ 'ਭਏ' ਤੇ 'ਲਏ' ਨੂੰ ਵੀ ਸੰਬੋਧਨ ਰੂਪ ਵਿਚ ਹੀ ਅਰਥਾਉਣਾ ਪਏਗਾ, ਪਰ ਇਉਂ ਅਰਥ ਕਰਨੇ ਸੰਭਵ ਨਹੀਂ ਹਨ।

ਸੋ, 'ਕਰਿ ਮਨ' ਦੇ ਅਰਥ 'ਮਨ ਕਰਕੇ' ਲਗ ਮਾਤਰੀ ਨੇਮਾਂ ਅਨੁਸਾਰ ਠੀਕ ਬਣਦੇ ਹਨ। ਕਿਉਂਕਿ 'ਗਲ ਕਾਮਣੀ' ਇਸਤਰੀ ਬਣਾਉਣ ਦੀ ਹੈ, ਇਸ ਲਈ ਪਾਠਕਾਂ ਨੂੰ 'ਲਏ' ਪਦ ਦੇ ਅਰਥ 'ਲਈ' ਕਰਨ ਦੀ ਸ਼ੰਕਾ ਉਤਪੰਨ ਹੋ ਸਕਦੀ ਹੈ। ਜੇ ਗੁਰਬਾਣੀ ਦੀ ਸ਼ਬਦਾਵਲੀ ਦੇ ਧਿਆਨ ਨਾਲ ਦਰਸ਼ਨ ਕਰੀਏ ਤਾਂ ਕਾਵਿ ਤੋਲ ਦੀ ਪੂਰਤੀ ਲਈ ਕਈ ਵਾਰੀ ਅਜਿਹੇ ਸਰੂਪ ਬਦਲ ਜਾਂਦੇ ਹਨ ਜਿਵੇਂ, ਧਰਤਿ ਤੋਂ ਧਰਤੀ, ਕੁਦਰਤਿ ਤੋਂ ਕੁਦਰਤੀ, ਜਾਤਿ ਤੋਂ ਜਾਤੀ, ਸਿਧਿ ਤੋਂ ਸਿਧੀ, ਆਦਿ। ਇਥੇ ਸਿਹਾਰੀ

ਬਿਹਾਰੀ ਵਿਚ ਬਦਲ ਗਈ ਹੈ ਇਸੇ ਤਰ੍ਹਾਂ ''ਹਮ ਗੁਰੁ ਕੀਨੀ ਗੰਗਾ ਤਾ'' ਵਿਚ ਕੀਨੀ ਪਦ ਦਾ ਅਰਥ ਕੀਤਾ ਹੈ। ਸੋ, ਜਿਵੇਂ ਕਰੁਣਾਮਈ ਤੋਂ ਕਰੁਣਾਮਏ, ਮਏ ਤੋਂ ਮਈ ਪਦ ਦਾ ਅਰਥ ਕੀਤਾ ਹੈ। ਸੋ, ਜਿਵੇਂ 'ਕਰੁਣਾਮਈ' ਤੋਂ 'ਕਰੁਣਾਮਏ', 'ਮਏ' ਤੋਂ 'ਮਈ' ਆਦਿ ਸ਼ਬਦਾਂ ਦੇ ਸਰੂਪ ਬਦਲਦੇ ਹਨ, ਇਸੇ ਤਰ੍ਹਾਂ 'ਲਏ' ਦਾ ਅਰਥ 'ਲਈ' ਕੀਤਾ ਜਾ ਸਕਦਾ ਹੈ। ਭਾਵ ਮਨ ਜੀਵਾਤਮਾ ਦੇ ਅਧੀਨ ਹੋ ਗਿਆ ਹੈ। ਸ਼ੁਭ ਕਰਣੀ ਇਸਤਰੀ ਕਰਕੇ ਮਨ ਲਈ ਹੈ। ਜੇ 'ਮਨ' ਦਾ ਸਰੂਪ 'ਮਨਿ' ਪੁਰਾਤਨ ਬੀੜਾਂ ਵਿਚੋਂ ਮਿਲ ਜਾਂਦਾ ਤਾਂ ਅਰਥ ਬਹੁਤ ਸਰਲ ਤੇ ਸਪਸ਼ਟ ਹੋ ਜਾਂਦੇ ਕਿ 'ਮਨ ਨੇ ਇਸਤਰੀ ਬਣਾ ਲਈ ਕਰਨੇ ਠੀਕ ਸਨ ਪਰ ਹੁਣ ਮਨ ਕਰਕੇ ਸ਼ੁਭਕਰਣੀ ਇਸਤਰੀ (ਜੀਵਨ-ਸਾਥਣ) ਬਣ ਗਈ ਹੈ।' ਇਹੋ ਅਰਥ ਹੀ ਬਣਨਗੇ। ਇਕ ਸ਼ਰੋਮਣੀ ਕਥਾਕਾਰ ਜੀ ਨੇ ਲਏ ਦੇ ਅਰਥ 'ਲੈ ਹੋਣਾ, ਲੀਨ ਹੋਣਾ' ਵੀ ਦੱਸੇ ਹਨ, ਪਰ ਗੁਰਬਾਣੀ ਵਿਚੋਂ ਬਿਨਾਂ ਕਿਸੇ ਸ਼ਬਦ-ਪ੍ਰਮਾਣ ਦਿੱਤੇ ਅਜਿਹੇ ਅਰਥ ਸਵੀਕਾਰ ਨਹੀਂ ਕੀਤੇ ਜਾ ਸਕਦੇ।

## ਸਾਰੰਸ਼ ਅਤੇ ਸਿਧਾਂਤ

ਸਾਖੀਕਾਰਾਂ ਅਤੇ ਟੀਕਾਕਾਰਾਂ ਨੇ ਜਿਥੇ ਇਸ ਸ਼ਬਦ ਦਾ ਉਚਾਰਨ-ਸਥਾਨ ਕਰਤਾਰਪੁਰ ਅਤੇ ਤਲਵੰਡੀ ਦਰਸਾਇਆ ਹੈ ਉਥੇ ਇਸ ਸ਼ਬਦ ਨੂੰ ਕਿਸੇ ਨੇ ਮਾਤਾ ਨਾਲ ਗੋਸ਼ਟ, ਕਿਸੇ ਨੇ ਸੱਸ-ਸਹੁਰੇ ਅਤੇ ਪਰਵਾਰ ਪ੍ਰਤੀ ਉਚਾਰਨ ਕੀਤਾ ਗਿਆ ਦਸਿਆ ਹੈ। ਇਸ ਤਰ੍ਹਾਂ ਦੀ ਸ੍ਵੈ-ਵਿਰੋਧੀ ਸਾਖੀਆਂ ਤੋਂ ਪਾਠਕਾਂ ਨੂੰ ਕੋਈ ਨਰੋਈ ਸੇਧ ਨਹੀਂ ਮਿਲ ਸਕਦੀ।

ਇਸ ਸ਼ਬਦ ਦੀ ਸੰਖੇਪ ਵਿਆਖਿਆ ਇਉਂ ਹੈ ਕਿ ਜਿਵੇਂ ਸੰਸਾਰ ਵਿਚ ਮਾਤਾ ਪਿਤਾ, ਭੈਣ ਭਰਾ, ਇਸਤਰੀ ਅਤੇ ਸਸ ਸਹੁਰੇ ਉਤੇ ਆਧਾਰਤ ਇਕ ਪਰਵਾਰ ਹੁੰਦਾ ਹੈ, ਉਸੇ ਤਰ੍ਹਾਂ ਆਤਮਿਕ ਮੰਡਲ ਵਿਚ ਜੀਵ-ਰੂਪੀ ਜਗਿਆਸੂ ਦਾ ਇਕ ਵਿਸ਼ੇਸ਼ ਪਰਵਾਰ ਹੈ ਜੋ ਸਤ, ਸੰਤੋਖ, ਨਿਰਮਲ ਕਰਣੀ ਆਦਿ ਦੈਵੀ ਗੁਣਾਂ ਤੇ ਨਿਰਧਾਰਤ ਹੁੰਦਾ ਹੈ। ਮਤਿ (ਬਿਬੇਕ ਬੁਧਿ) ਇਸ ਲਈ ਮਾਤਾ ਹੈ ਕਿਉਂਕਿ ਇਹ ਜੀਵਨ ਦੀ ਪਹਿਲੀ ਸਿਖਿਆ-ਦਾਤੀ ਹੈ। ਪਿਤਾ ਨੂੰ ਸੰਤੋਖ ਨਾਲ ਤੁਲਨਾ ਦੇਣ ਤੋਂ ਇਹ ਭਾਵ ਹੈ ਕਿ ਜਿਵੇਂ ਪਿਤਾ ਪਰਵਾਰ ਦਾ ਸਿਰਮੌਰ ਹੁੰਦਾ ਹੋਇਆ ਘਰੋਗੀ ਵਾਤਾਵਰਨ ਉਤੇ ਕੰਟਰੋਲ ਕਰਦਾ ਹੈ ਤਿਵੇਂ ਸੰਤੋਖੁ ਜੀਵਨ ਵਿਚ ਵਰਤਣ ਵਾਲੀ ਤਲਖੀ ਉਤੇ ਕਾਬੂ ਪਾਉਂਦਾ ਹੈ। ਜਿਵੇਂ ਪਿਤਾ ਭਾਵੇਂ ਭੁੱਖਾ ਰਹਿ ਜਾਵੇ ਪਰ ਪਰਿਵਾਰ ਦੀ ਪਾਲਨਾ ਹਿਤ ਸਦਾ ਤਤਪਰ ਰਹਿੰਦਾ ਹੈ ਤਿਵੇਂ ਸਾਦਕ ਸਿਖ ਸਬਰ ਤੇ ਸਾਬਰੀ ਵਿੱਚ ਦ੍ਰਿੜ੍ਹ ਰਹਿੰਦਾ ਹੈ। ਗੁਰਬਾਣੀ ਵਿੱਚ ਜਿੰਦੂ ਨੂੰ ਅਜਿਹੇ ਸਬੰਧ ਜੋੜਨ ਦਾ ਸੁੰਦਰ ਉਪਦੇਸ਼ ਵੀ ਦਿੱਤਾ ਗਿਆ ਹੈ:-

**ਗੁਰਮੁਖਿ ਜਿੰਦੂ, ਜਪਿ ਨਾਮੁ ਕਰੰਮਾ ॥**
**ਮਤਿ ਮਾਤਾ ਮਤਿ, ਜੀਉ ! ਨਾਮੁ ਮੁਖਿ ਰਾਮਾ ॥**
**ਸੰਤੋਖੁ ਪਿਤਾ, ਕਰਿ ਗੁਰੁ ਪੁਰਖੁ ਅਜਨਮਾ ॥**
**ਵਡਭਾਗੀ ਮਿਲੁ ਰਾਮਾ ॥੧॥** [ਪੰਨਾ ੧੭੨

ਜੀਵਨ ਦਾ ਵਿਸ਼ੇਸ਼ ਧੁਰਾ ਸਚੁ ਹੈ। ਜਿਵੇਂ ਭਾਈ ਨੂੰ ਭਾਈ ਅਤਿ ਪਿਆਰਾ ਲਗਦਾ ਹੈ ਤਿਵੇਂ ਸਚਿਆਰ ਸਿਖ ਸਚ ਨਾਲ ਪਿਆਰ ਕਰਦਾ ਹੈ। ਉਦਮ ਅਤੇ ਉਤਮ-ਸੁਰਤਿ ਨੂੰ ਸਸ-ਸਹੁਰਾ, ਨਿਰਮਲ ਕਰਣੀ ਨੂੰ ਇਸਤਰੀ ਦਾ ਪ੍ਰਤੀਕ ਸਮਝਣਾ, ਬੇਮੁੱਖਾ ਨਾਲੋਂ ਦੁਨਿਆਵੀ ਪ੍ਰੀਤਿ ਤੋੜਨੀ ਅਤੇ ਗੁਰਮੁਖਾਂ ਨਾਲ ਸਚੀ ਪ੍ਰੀਤਿ ਜੋੜਨੀ, ਮਾਇਆ ਵਲੋਂ ਉਪਰਾਮਤਾ ਅਤੇ ਸਤਿਸੰਗਤ ਨਾਲ ਸਮੀਪਤਾ, ਇਨ੍ਹਾਂ ਦੈਵੀ ਗੁਣਾਂ ਦਾ ਸੁਨਹਿਰੀ ਸੰਗਮ ਇਕ ਅਜਿਹੀ ਸਮਗਰੀ ਹੈ ਜੋ ਪ੍ਰਭੂ ਨਾਲ ਵਿਆਹ (ਮੇਲ) ਕਰਨ ਵਿਚ ਸਹਾਇਕ ਹੁੰਦੀ ਹੈ। ਸਿਧਾਂਤ ਇਹ ਹੈ ਕਿ ਅਜਿਹੇ ਅਨੰਦ ਕਾਰਜ ਤੋਂ ਯਥਾਰਥ ਗਿਆਨ ਰੂਪੀ ਸੰਤਾਨ ਪੈਦਾ ਹੁੰਦੀ ਹੈ ਜੋ ਆਤਮਿਕ ਮਾਰਗੀਆਂ ਲਈ ਪਥ-ਪਰਦਰਸ਼ਕ ਬਣ ਕੇ ਚਾਨਣ ਮੁਨਾਰੇ ਦਾ ਕੰਮ ਦਿੰਦੀ ਹੈ।

**ਗਉੜੀ ਮਹਲਾ ੧ ॥ ਪਉਣੈ ਪਾਣੀ ਅਗਨੀ ਕਾ ਮੇਲੁ ॥ ਚੰਚਲ ਚਪਲ ਬੁਧਿ ਕਾ ਖੇਲੁ ॥ ਨਉ ਦਰਵਾਜੇ, ਦਸਵਾ ਦੁਆਰੁ ॥ ਬੁਝੁ ਰੇ ਗਿਆਨੀ, ਏਹੁ ਬੀਚਾਰੁ ॥ ੧ ॥ ਕਥਤਾ, ਬਕਤਾ, ਸੁਨਤਾ, ਸੋਈ ॥ ਆਪੁ ਬੀਚਾਰੇ, ਸੁ ਗਿਆਨੀ ਹੋਈ ॥ ੧ ॥ ਰਹਾਉ ॥ ਦੇਹੀ ਮਾਟੀ, ਬੋਲੈ ਪਉਣੁ ॥ ਬੁਝੁ ਰੇ ਗਿਆਨੀ, ਮੂਆ ਹੈ ਕਉਣੁ ॥ ਮੂਈ ਸੁਰਤਿ ਬਾਦੁ ਅਹੰਕਾਰੁ ॥ ਓਹੁ ਨ ਮੂਆ, ਜੋ ਦੇਖਣਹਾਰੁ ॥ ੨ ॥ ਜੈ ਕਾਰਣਿ, ਤਟਿ ਤੀਰਥ ਜਾਹੀ ॥ ਰਤਨ ਪਦਾਰਥ, ਘਟ ਹੀ ਮਾਹੀ ॥ ਪੜਿ ਪੜਿ ਪੰਡਿਤੁ, ਬਾਦੁ ਵਖਾਣੈ ॥ ਭੀਤਰਿ ਹੋਦੀ ਵਸਤੁ ਨ ਜਾਣੈ ॥ ੩ ॥ ਹਉ ਨ ਮੂਆ, ਮੇਰੀ ਮੁਈ ਬਲਾਇ ॥ ਓਹੁ ਨ ਮੂਆ, ਜੋ ਰਹਿਆ ਸਮਾਇ ॥ ਕਹੁ ਨਾਨਕ, ਗੁਰਿ ਬ੍ਰਹਮੁ ਦਿਖਾਇਆ ॥ ਮਰਤਾ ਜਾਤਾ, ਨਦਰਿ ਨ ਆਇਆ ॥ ੪ ॥ ੪ ॥**

## ਉਚਾਰਨ ਸੇਧ

**ਬਿੰਦੀ ਸਹਿਤ :** ਨਉਂ, ਦਸਵਾਂ, ਜਾਹੀਂ, ਮਾਹੀਂ, ਹੋਂਦੀ, ਹਉਂ।

**ਪਦ ਅਰਥ :** ਪਉਣੈ ਪਾਣੀ=ਹਵਾ ਤੇ ਪਾਣੀ ਨਾਲ। ਚੰਚਲ=ਇਕ ਥਾਂ ਨਾਂ ਟਿਕਣ ਵਾਲੀ। ਚਪਲ=ਚਾਲਾਕ। ਬੁਧਿ=ਬੁਧੀ। ਨਉ ਦਰਵਾਜੇ=ਨੌਂ ਗੋਲਕਾਂ (ਅੱਖਾਂ-੨, ਨਾਸਾਂ-੨, ਮੂੰਹ ੧ ਲਿੰਗ ਤੇ ਗੰਦਗੀ ਕੱਢਣ ਦੇ ਰਸਤੇ-੨)। ਦਸਵਾ ਦੁਆਰੁ=ਸ਼ਬਦ ਸੁਰਤਿ ਦੀ ਸਮਾਧੀ ਵਿਚ ਜਿਸ ਅਸਥਾਨ ਤੇ ਪਰਮਾਤਮਾ ਦੇ ਦਰਸ਼ਨ ਹੁੰਦੇ ਹਨ। ਕਥਤਾ=ਵਖਿਆਨ ਕਰਨ ਵਾਲਾ। ਬਕਤਾ=ਬੋਲਣ ਵਾਲਾ। ਸੁਨਤਾ=ਸੁਣਨ ਵਾਲਾ। ਸੋਈ=ਉਹ (ਪ੍ਰਭੂ)। ਦੇਹੀ=ਕਾਇਆ। ਸੁਰਤਿ=ਸੋਝੀ, ਸਮਝਣ ਵਾਲੀ ਸ਼ਕਤੀ। ਬਾਦੁ=ਵਾਦ, ਝਗੜਾ। ਤਟਿ ਤੀਰਥ=ਤੀਰਥਾਂ ਦੇ ਕੰਢੇ ਉਤੇ। ਜਾਹੀ=ਜਾਂਦੇ ਹਨ। ਭੀਤਰਿ=ਅੰਦਰ।

ਬਲਾਇ=ਬਲਾ, ਅਗਿਆਨਤਾ। ਗੁਰਿ=ਗੁਰੂ ਨੇ।

**ਅਰਥ** : ਹਵਾ (ਅਤੇ) ਪਾਣੀ ਦੇ ਨਾਲ ਅਗਨੀ ਦਾ ਮੇਲ (ਜੋੜ) ਬਣਿਆ ਹੈ। (ਇਸ ਦੇ ਨਾਲ) ਚੰਚਲ ਅਤੇ ਚਾਲਾਕ ਬੁਧੀ ਦਾ ਤਮਾਸ਼ਾ (ਰਚਿਆ ਗਿਆ ਹੈ)। (ਇਸ ਸਰੀਰ ਦੇ) ਨੌ ਦਰਵਾਜ਼ੇ (ਅਤੇ ਇਕ) ਦਸਮ ਦੁਆਰ ਹੈ। ਹੇ ਗਿਆਨਵਾਨ ਪੁਰਸ਼ ! ਇਹ ਵੀਚਾਰ (ਜੋ ਦਿਤਾ ਜਾ ਰਿਹਾ ਹੈ, ਤੂੰ ਇਸ ਨੂੰ) ਸਮਝ।੧।

ਵਖਿਆਨ ਕਰਨ ਵਾਲਾ, ਬੋਲਣ ਵਾਲਾ (ਅਤੇ) ਸੁਣਨ ਵਾਲਾ ਉਹ (ਪ੍ਰਭੂ ਆਪ ਹੈ)। (ਜੋ ਜੀਵ) ਆਪਾ-ਭਾਵ (ਆਪਣੀ ਅਸਲੀਅਤ) ਨੂੰ ਵੀਚਾਰਦਾ (ਚੀਨਦਾ) ਹੈ ਉਹ (ਪੁਰਸ਼) ਗਿਆਨਵਾਨ ਹੋ ਜਾਂਦਾ ਹੈ।੧।ਰਹਾਉ।

ਇਹ ਕਾਇਆ ਮਿੱਟੀ (ਆਦਿ ਤੱਤਾਂ ਦੀ ਬਣੀ ਹੋਈ) ਹੈ (ਅਤੇ ਇਸ ਵਿੱਚ) ਹਵਾ ਬੋਲਦੀ ਹੈ (ਭਾਵ ਸੁਆਸਾਂ ਦੇ ਸਹਾਰੇ ਖੜੀ ਹੈ)। ਹੇ ਗਿਆਨੀ ਪੁਰਸ਼ ! ਤੂੰ ਇਹ ਭੇਦ ਸਮਝ ਕਿ ਮੋਇਆ ਕੌਣ ਹੈ?। (ਅਸਲੀਅਤ ਇਹ ਹੈ ਕਿ) ਵਾਦ, ਅਹੰਕਾਰ (ਕਰਨ ਵਾਲੀ) ਸੋਝੀ ਮੋਈ ਹੈ, (ਜੋ ਸਾਰੀ ਖੇਡ ਨੂੰ) ਵੇਖਣ ਵਾਲਾ (ਆਤਮਾ ਹੈ) ਉਹ ਨਹੀਂ ਮੋਇਆ।੨।

ਜਿਸ (ਕਰਤਾ-ਪੁਰਖ ਨੂੰ ਜਾਂ ਨਾਮ ਪਦਾਰਥ ਦੀ ਪ੍ਰਾਪਤੀ) ਲਈ (ਲੋਕੀ) ਤੀਰਥਾਂ ਦੇ ਕੰਢੇ ਉਤੇ ਜਾਂਦੇ ਹਨ, (ਉਹ) ਰਤਨ ਪਦਾਰਥ ਹਿਰਦੇ ਵਿਚ ਹੀ (ਵਸਦਾ ਹੈ)। (ਬੇਦ ਪੁਰਾਣ) ਪੜ੍ਹ ਪੜ੍ਹ ਕੇ ਪੰਡਿਤ ਚੁਰਚਾ-ਵਾਦ ਕਰਦਾ ਹੈ, (ਪਰ ਉਹ ਆਪਣੇ) ਅੰਦਰ ਪਈ (ਹੋਈ ਨਾਮ ਰਤਨ ਰੂਪੀ) ਵਸਤੂ ਨੂੰ ਨਹੀਂ ਜਾਣਦਾ।੩।

(ਗੁਰੂ ਦਾ ਬਖ਼ਸ਼ਿਆ ਹੋਇਆ ਇਹ ਗਿਆਨ ਸਮਝਣ ਮਗਰੋਂ ਜਗਿਆਸੂ ਆਖਦਾ ਹੈ ਕਿ) ਮੈਂ ਨਹੀਂ ਮੋਇਆ, (ਇਹ ਤਾਂ) ਮੇਰੀ ਬਲਾ (ਅਗਿਆਨਤਾ) ਮਰੀ ਹੈ। ਜੋ (ਪ੍ਰਭੂ ਸਾਰਿਆਂ ਵਿੱਚ) ਸਮਾਅ ਰਿਹਾ ਹੈ, ਉਹ (ਵੀ) ਨਹੀਂ ਮੋਇਆ। ਨਾਨਕ (ਤੂੰ) ਕਹੁ (ਕਿ ਮੈਨੂੰ) ਗੁਰੂ ਨੇ (ਸਦੈਵੀ) ਬ੍ਰਹਮ ਦਿਖਾ ਦਿੱਤਾ ਹੈ (ਹੁਣ ਮੇਰੇ ਹਿਰਦੇ ਅੰਦਰ ਬ੍ਰਹਮ-ਗਿਆਨ ਦਾ ਪ੍ਰਕਾਸ਼ ਹੋ ਗਿਆ ਹੈ ਅਤੇ ਹੁਣ ਮੈਨੂੰ ਕੋਈ ਭੀ ਬੰਦਾ) ਮਰਦਾ ਜਾਂਦਾ ਵਿਖਾਈ ਨਹੀਂ ਦਿੰਦਾ।੪।੪।

## ਅਰਥ ਭੇਦ ਅਤੇ ਨਿਰਣੈ

### (੧) ਮੂਈ ਸੁਰਤਿ ਬਾਦੁ ਅਹੰਕਾਰੁ ॥

ਸ਼ਬਦਾਰਥੀ ਵਿਦਵਾਨਾਂ ਦੇ ਲਿਖੇ ਮੁਤਾਬਿਕ ਸ੍ਰੀ ਕਰਤਾਰਪੁਰ ਵਾਲੇ ਪਾਵਨ ਸਰੂਪ ਵਿਚ ਪਾਠ ਸੂਰਤਿ ਹੈ, ਸੁਰਤਿ ਨਹੀਂ ਹੈ। ਇਸ ਪਦ ਦੇ ਅਰਥ ਵਿਦਵਾਨਾਂ ਨੇ ਇਸ ਪ੍ਰਕਾਰ ਕੀਤੇ ਹਨ-

੧- ਜਿਸਕਾ ਬਿਅਰਥ ਅਹੰਕਾਰੁ ਕਰਤਾ ਥਾ ਸੋ ਦੇਹ ਮੂਈ ਹੈ। [ਫ.ਸ.

੨- ਮਰ ਗਈ ਹੈ ਉਹ ਖੇਲ (ਜਿਸ ਕਾਰਣ ਚਪਲ ਬੁਧੀ ਦਾ ਧਾਰਣ ਕੀਤਾ ਹੋਇਆ) ਹੰਕਾਰ (ਸੀ ਤੇ ਜਿਸ ਦਾ ਫਲ) ਵਾਦ-ਵਿਵਾਦ ਸੀ। [ਸੰ.ਪੋ.

੩- ਸੋਝੀ ਚਲੀ ਗਈ ਤੇ ਝਗੜਾ ਕਰਨ ਵਾਲੀ ਬ੍ਰਿਤੀ ਅਤੇ ਹੰਕਾਰ ਚਲਾ ਗਿਆ। [ਸ਼ਬਦਾਰਥ

੪- (ਹਾਂ, ਗੁਰੂ ਮਿਲਿਆਂ ਮਨੁੱਖ ਦੇ ਅੰਦਰੋਂ ਮਾਇਆ ਵਾਲੇ ਪਾਸੇ ਦੀ) ਖਿਚ ਮਰ ਜਾਂਦੀ ਹੈ, (ਮਾਇਆ ਦੀ ਖ਼ਾਤਰ ਮਨ ਦਾ) ਝਗੜਾ ਮਰ ਜਾਂਦਾ ਹੈ (ਮਨੁੱਖ ਦੇ ਅੰਦਰੋਂ ਮਾਇਆ ਦਾ) ਅਹੰਕਾਰ ਮਰ ਜਾਂਦਾ ਹੈ। [ਦਰਪਣ

੫- ਜਿਸ ਸੂਰਤ ਦਾ ਬਾਦੁ-ਵਿਅਰਥ ਹੰਕਾਰ ਕਰਦਾ ਸੀ, ਉਹ ਮਰ ਗਈ ਵਾ- ਵਾਦ-ਝਗੜੇ ਅਤੇ ਹੰਕਾਰ ਦੇ ਸਹਿਤ ਸੂਰਤ ਮਰ ਗਈ। [ਸੰਪ੍ਰਦਾਈ ਸਟੀਕ

੬- ਝੂਠਾ ਹੰਕਾਰ (ਕਰਨ ਵਾਲੀ ਸੂਰਤਿ) ਸਮਝ ਮੋਈ ਹੈ। [ਪੰ. ਨਰੈਣ ਸਿੰਘ

**ਨਿਰਣੈ** : ਪਾਠਕਾਂ ਦੀ ਪਹਿਲੀ ਪੁੱਛ ਇਹ ਹੁੰਦੀ ਹੈ ਕਿ ਇਹ ਪੰਗਤੀ ਵਿਚ ਕਿਹੜਾ ਸ਼ਬਦ ਸਰੂਪ ਸ਼ੁੱਧ ਹੈ, ਸੂਰਤਿ ਜਾਂ ਸੁਰਤਿ? ਜੇ ਵਿਸ਼ਾ ਵਸਤੂ ਨੂੰ ਵੇਖੀਏ ਤਾਂ 'ਬਾਦੁ' ਅਤੇ 'ਅਹੰਕਾਰ' ਦਾ ਸਬੰਧ 'ਸੂਰਤਿ' ਨਾਲੋਂ 'ਸੁਰਤਿ' ਨਾਲ ਵਧੇਰੇ ਹੈ। ਮਨੁੱਖ ਨੂੰ ਪਹਿਲਾਂ ਸੁਰਤਿ ਦੁਆਰਾ ਸੋਝੀ ਆਉਂਦੀ ਹੈ ਤਾਂ ਹੀ ਉਹ ਵਾਦ-ਵਿਵਾਦ ਹੰਕਾਰ ਆਦਿ ਵਿਚ ਪਰਵਿਰਤ ਹੁੰਦਾ ਹੈ। ਇਸ ਲਈ 'ਸੁਰਤਿ' ਪਾਠ ਹੀ ਸ਼ੁੱਧ ਸਮਝਣਾ ਚਾਹੀਦਾ ਹੈ। ਪੁਰਾਤਨ ਬੀੜਾਂ ਦਾ ਉਤਾਰਾ ਕਰਨ ਸਮੇਂ ਲਿਖਾਰੀਆਂ ਪਾਸੋਂ ਹੋਈਆਂ ਅਜਿਹੀਆਂ ਭੁੱਲਾਂ ਵੇਖਣ ਵਿੱਚ ਆਉਂਦੀਆਂ ਹਨ।

ਬਾਕੀ ਆਪੋ ਆਪਣੀ ਬੁਧਿ ਅਨੁਸਾਰ ਹਰ ਕੋਈ ਅਰਥ ਕਰਦਾ ਹੈ। ਜੇ ਗੁਰਬਾਣੀ ਦੀ ਸ਼ਬਦਾਵਲੀ ਨੂੰ ਅਰਥ ਆਧਾਰ ਬਣਾਇਆ ਜਾਵੇ ਤਾਂ ਤੱਤ ਦੇ ਨੇੜੇ ਪਹੁੰਚ ਜਾਈਦਾ ਹੈ। ਇਸ ਪੰਗਤੀ ਵਿਚ 'ਸੁਰਤਿ' ਦੇ ਅਰਥ ਖੇਲ, ਖਿੱਚ ਆਦਿ ਕਰਨੇ ਠੀਕ ਨਹੀਂ। 'ਸੁਰਤਿ' ਤਾਂ ਸੋਝੀ (ਸਮਝ) ਦਾ ਇਕ ਆਲਾ ਹੈ ਜਿਸ ਨਾਲ ਮਨੁੱਖੀ ਹਿਰਦੇ ਅੰਦਰ ਗਿਆਨ ਦਾ ਪ੍ਰਵੇਸ਼ ਹੁੰਦਾ ਹੈ। ਫਿਰ ਵਾਰਤਾ ਭੀ ਗਿਆਨੀ ਪੁਰਸ਼ ਨਾਲ ਹੋ ਰਹੀ ਹੈ ''ਬੁਝੁ ਰੇ ਗਿਆਨੀ, ਏਹੁ ਬੀਚਾਰੁ''। ਇਸ ਲਈ 'ਸੁਰਤਿ' ਪਾਠ ਕਰਨਾ ਹੀ ਠੀਕ ਹੈ।

## ਸਾਰੰਸ਼ ਅਤੇ ਸਿਧਾਂਤ

''ਆਪੁ ਬੀਚਾਰੇ ਸੁ ਗਿਆਨੀ ਹੋਈ'' ਅਤੇ ''ਬੂਝ ਰੇ ਗਿਆਨੀ, ਮੂਆ ਹੈ ਕਉਣੁ'' ਪੰਗਤੀਆਂ ਤੋਂ ਇਉਂ ਪਤਾ ਲਗਦਾ ਹੈ ਕਿ ਇਹ ਕਿਸੇ ਸਰੀਰਕ ਚਲਾਣੇ ਦੇ ਸ਼ੋਕ ਵਿੱਚ ਕਿਸੇ ਗਿਆਨੀ ਪੁਰਸ਼ ਨੂੰ ਸ਼ੋਕ ਵਿਚੋਂ ਕੱਢਣ ਲਈ ਵਾਰਤਾਲਾਪ ਹੋ ਰਹੀ ਹੈ। ਗਿਆਨੀ ਕੇਵਲ ਅਖਰਾਂ ਦਾ ਗਿਆਤਾ ਨਹੀਂ ਹੁੰਦਾ, ਅਮਲੀ ਜੀਵਨ ਦਾ ਨਮੂਨਾ ਹੁੰਦਾ ਹੈ। ਦ੍ਰਿਸ਼ਟਮਾਨ ਸੰਸਾਰ ਦੀ ਆਪਣੀ ਹੋਂਦ ਕੋਈ ਨਹੀਂ, ਇਹ ਚੰਚਲ ਮਨ ਅਤੇ ਬੁੱਧੀ ਦਾ ਬਣਾਇਆ ਹੋਇਆ ਇਕ ਖੇਲ (ਤਮਾਸ਼ਾ) ਹੈ। ਗਿਆਨ ਤੋਂ ਸਖਣਾ ਮਨੁੱਖ ਸਰੀਰ ਦੇ ਬਿਨਸਣ ਤੇ ਰੋਂਦਾ ਕੁਰਲਾਂਦਾ ਹੈ। ਜੋ ਆਪਣੇ ਆਪ ਵਿਚ ਕੁਝ ਨਹੀਂ। ਇਹ ਸਾਈਂ ਦੀ ਸੱਤਾ ਦੇ ਸਹਾਰੇ ਤੇ ਕਾਇਮ ਹੈ। ਜਦੋਂ ਉਹ ਜੋਤਿ-ਰੂਪ ਸੱਤਾ ਖਿਚੀ ਜਾਂਦੀ ਹੈ ਤਾਂ ਸਾਰੇ ਕਹਿੰਦੇ ਹਨ ਕਿ 'ਮਰ ਗਿਆ'। ਸ਼ਬਦ ਦਾ ਸਿਧਾਂਤ ਕਢਦੇ ਹੋਏ ਗੁਰਦੇਵ ਫੁਰਮਾਉਂਦੇ ਹਨ ਕਿ ਆਤਮਾ ਅਮਰ ਹੈ, ਮਰਦੀ ਨਹੀਂ। ਇਸ ਤਤ-ਗਿਆਨ ਨੂੰ ਸਮਝਣ ਦੀ ਲੋੜ ਹੈ। ਆਤਮ ਸਰੂਪ ਦੀ ਲਖਤਾ ਤੀਰਥਾਂ ਦੇ ਕੰਢਿਆਂ

ਉਤੇ ਵਸਣ ਨਾਲ ਨਹੀਂ ਹੁੰਦੀ। ਆਪਣੇ ਆਪ ਦਾ ਜਾਣਨਾ ਇਹ ਹੈ ਕਿ ਮਨ ਵਿਚੋਂ ਕੂੜ-ਕਬਾੜ, ਵਾਦ-ਵਿਵਾਦ, ਅਹੰਕਾਰ ਆਦਿ ਦਾ ਅਭਾਵ ਹੋ ਜਾਵੇ ਅਤੇ ਹਰ ਪਾਸੇ ਪਾਰਬ੍ਰਹਮ ਪਰਮੇਸ਼ਰ ਦਾ ਪਸਾਰਾ ਦਿਸੇ:-

**ਬ੍ਰਹਮੁ ਦੀਸੈ ਬ੍ਰਹਮੁ ਸੁਣੀਐ, ਏਕੁ ਏਕੁ ਵਖਾਣੀਐ ॥**

**ਆਤਮ ਪਸਾਰਾ ਕਰਣਹਾਰਾ, ਪ੍ਰਭ ਬਿਨਾ ਨਹੀ ਜਾਣੀਐ ॥** [ਪੰਨਾ ੮੪੬

**ਗਉੜੀ ਮਹਲਾ ੧, ਦਖਣੀ ॥ ਸੁਣਿ ਸੁਣਿ ਬੂਝੈ, ਮਾਨੈ ਨਾਉ ॥ ਤਾ ਕੈ, ਸਦ ਬਲਿਹਾਰੈ ਜਾਉ ॥ ਆਪਿ ਭੁਲਾਏ, ਠਉਰ ਨ ਠਾਉ ॥ ਤੂੰ ਸਮਝਾਵਹਿ, ਮੇਲਿ ਮਿਲਾਉ ॥੧॥ ਨਾਮਿ ਮਿਲੈ ਚਲੈ ਮੈ ਨਾਲਿ ॥ ਬਿਨੁ ਨਾਵੈ ਬਾਧੀ ਸਭ ਕਾਲਿ ॥੧॥ਰਹਾਉ॥ ਖੇਤੀ ਵਣਜੁ, ਨਾਵੈ ਕੀ ਓਟ ॥ ਪਾਪੁ ਪੁੰਨੁ, ਬੀਜ ਕੀ ਪੋਟ ॥ ਕਾਮੁ ਕ੍ਰੋਧੁ, ਜੀਅ ਮਹਿ ਚੋਟ ॥ ਨਾਮੁ ਵਿਸਾਰਿ ਚਲੇ, ਮਨਿ ਖੋਟ ॥ ੨ ॥ ਸਾਚੇ ਗੁਰ ਕੀ, ਸਾਚੀ ਸੀਖ ॥ ਤਨੁ ਮਨੁ ਸੀਤਲੁ, ਸਾਚੁ ਪਰੀਖ ॥ ਜਲ ਪੁਰਾਇਨਿ, ਰਸ ਕਮਲ ਪਰੀਖ ॥ ਸਬਦਿ ਰਤੇ, ਮੀਠੇ ਰਸ ਈਖ ॥ ੩ ॥ ਹੁਕਮਿ ਸੰਜੋਗੀ, ਗੜਿ ਦਸ ਦੁਆਰ ॥ ਪੰਚ ਵਸਹਿ, ਮਿਲਿ ਜੋਤਿ ਅਪਾਰ ॥ ਆਪਿ ਤੁਲੈ, ਆਪੇ ਵਣਜਾਰ ॥ ਨਾਨਕ, ਨਾਮਿ ਸਵਾਰਣਹਾਰ ॥੪॥੫॥**

## ਉਚਾਰਨ ਸੇਧ

**ਬਿੰਦੀ ਸਹਿਤ** : ਨਾਉਂ, ਜਾਉਂ, ਠਾਉਂ, ਸਮਝਾਵਹਿਂ, ਮੈਂ, ਨਾਵੈਂ, ਮਹਿਂ, ਵਸਹਿਂ।

**ਬਿੰਦੀ ਰਹਿਤ** : ਮਿਲਾਉ।

**ਪਦ ਅਰਥ** : ਦਖਣੀ=ਗਉੜੀ ਦੀ ਕਿਸਮ। ਮਿਲਾਉ=ਮਿਲਾਪ। ਕਾਲਿ=ਕਾਲ ਨੇ। ਪੋਟ=ਪੋਟਲੀ, ਗਠੜੀ। ਸੀਖ=ਸਿਖਿਆ। ਪੁਰਾਇਨਿ=ਚੌਪਤੀ। ਪਰੀਖ=ਪਰਖ। ਕਮਲ ਪਰੀਖ=ਕਮਲ ਦੀ ਤਰ੍ਹਾਂ (ਨਿਰਲੇਪ ਹੋਣਾ ਉਸ ਦੀ ਪਰਖ ਹੈ)। ਰਸ ਈਖ=ਗੰਨੇ ਦਾ ਰਸ, ਭਾਵ ਮਿੱਠੇ। ਗੜਿ=ਕਿਲ੍ਹੇ ਵਿੱਚ। ਪੰਚ=ਪ੍ਰਮਾਣਿਕ।

**ਅਰਥ** : (ਜਿਹੜਾ ਮਨੁੱਖ ਗੁਰੂ ਦੀ ਸਿਖਿਆ) ਸੁਣ ਸੁਣ ਕੇ ਸਮਝਦਾ ਹੈ (ਉਸ ਨੂੰ) ਮੰਨਦਾ ਹੈ (ਮੈਂ) ਉਸ ਦੇ (ਇਸ ਕਰਤਬ ਤੋਂ) ਸਦਾ ਸਦਕੇ ਜਾਂਦਾ ਹਾਂ। (ਜਿਹੜਾ ਜੀਵ ਪ੍ਰਭੂ) ਆਪ (ਜੀਵਨ ਰਸਤੇ ਤੋਂ) ਭੁਲਾ ਦੇਵੇ (ਉਸ ਨੂੰ ਕਿਸੇ) ਥਾਂ ਤੇ ਟਿਕਾਣਾ ਨਹੀਂ (ਮਿਲਦਾ, ਪਰ ਜਿਸ ਨੂੰ) ਤੂੰ (ਆਪ) ਸਮਝਾਉਂਦਾ ਹੈਂ (ਉਸ ਨੂੰ ਗੁਰੂ ਨਾਲ) ਮੇਲ ਕੇ (ਆਪਣਾ) ਮਿਲਾਪ (ਕਰਾ ਦੇਂਦਾ ਹੈਂ)।੧।

(ਤੇਰੇ ਉਕਤ ਗੁਣ ਨੂੰ ਮੁੱਖ ਰਖਦੇ ਹੋਏ ਮੇਰੀ ਸਧਰ ਹੈ ਕਿ ਮੈਨੂੰ ਵੀ ਤੇਰਾ) ਨਾਮ ਮਿਲ ਜਾਵੇ (ਅਤੇ ਅੰਤ ਸਮੇਂ ਮੇਰਾ ਸਾਥੀ ਬਣ ਕੇ) ਮੇਰੇ ਨਾਲ ਚਲੇ। (ਮੇਰਾ ਨਿਸਚਾ ਹੈ ਕਿ) ਨਾਮ ਤੋਂ ਵਿਹੂਣੀ

(ਸਾਰੀ ਸ੍ਰਿਸ਼ਟੀ) ਕਾਲ ਨੇ ਬੱਧੀ (ਹੋਈ ਹੈ)।੧।ਰਹਾਉ।

(ਮੇਰਾ ਵਿਸ਼ਵਾਸ ਹੈ ਕਿ ਅਸਲੀ) ਖੇਤੀ (ਤੇ) ਵਣਜ ਨਾਮ ਦੀ ਓਟ ਹੈ। (ਜਿਹੜਾ ਮਨੁੱਖ) ਪਾਪ ਤੇ ਪੁੰਨ ਰੂਪੀ ਬੀਜਾਂ ਦੀ ਪੋਟਲੀ (ਚੁਕੀ ਫਿਰਦਾ ਹੈ, ਉਹ) ਨਾਮ ਨੂੰ ਭੁਲਾ ਕੇ ਮਨ ਵਿੱਚ ਖੋਟ (ਰਖ ਕੇ ਜੀਵਨ ਮਾਰਗ ਤੇ) ਚਲ ਰਿਹਾ ਹੈ। (ਉਸ ਦੇ) ਹਿਰਦੇ ਵਿੱਚ ਕਾਮ (ਤੇ) ਕ੍ਰੋਧ ਰੂਪੀ ਚੋਟ (ਸੱਟ ਲਗਦੀ ਹੈ)।੨।

(ਜਿਸ ਮਨੁੱਖ ਨੇ) ਸੱਚੇ ਗੁਰੂ ਦੀ ਸਚੀ ਸਿਖਿਆ (ਪ੍ਰਾਪਤ ਕਰ) ਲਈ ਹੈ (ਉਸ ਦਾ) ਤਨ ਮਨ ਸੀਤਲ ਹੋ (ਹੋ ਗਿਆ ਹੈ) ਅਤੇ ਇਹੋ ਹੀ ਉਨ੍ਹਾਂ ਦੇ (ਜੀਵਨ ਦੀ) ਸਚ ਰੂਪ ਪਰੀਖਿਆ ਹੈ। (ਉਹ) ਪਾਣੀ ਉਤੇ ਚੌਪਤੀ ਵਾਂਗ (ਅਤੇ ਪਾਣੀ ਅੰਦਰ) ਕਮਲ ਵਾਂਗ (ਨਿਰਲੇਪ ਰਹਿੰਦਾ ਹੈ)। (ਇਸੇ ਤਰ੍ਹਾਂ ਸਚਿਆਰ ਸਿਖ ਗੁਰੂ ਦੇ) ਸ਼ਬਦ ਵਿਚ ਰਤੇ ਰਹਿੰਦੇ ਹਨ (ਅਤੇ ਸ਼ੁਭ ਗੁਣਾਂ ਕਰਕੇ ਬੋਲਣ ਵਿੱਚ) ਗੰਨੇ ਦੇ ਰਸ (ਵਾਂਗ) ਮਿੱਠੇ (ਹੁੰਦੇ ਹਨ)।੩।

(ਉਹ ਸਮਝਦੇ ਹਨ ਕਿ ਵਾਹਿਗੁਰੂ ਜੀ ਦੇ ਧੁਰੋਂ ਲਿਖੇ) ਹੁਕਮ (ਅਤੇ) ਸੰਜੋਗ ਅਨੁਸਾਰ (ਜੀਵਾਤਮਾ ਦਾ) ਦਸਾਂ ਦੁਆਰਿਆਂ ਵਾਲੇ ਕਿਲ੍ਹੇ (ਭਾਵ ਸਰੀਰ) ਵਿੱਚ (ਵਾਸਾ ਹੋਇਆ ਹੈ)। (ਪਰਮੇਸ਼ਰ ਦੇ) ਪਿਆਰੇ (ਪੰਚ ਉਸ) ਅਮਰ ਜੋਤਿ ਨਾਲ ਮਿਲ ਕੇ ਵਸਦੇ ਹਨ। (ਪਰਮੇਸ਼ਰ ਆਪ ਹੀ) ਵਣਜਾਰਾ ਹੈ (ਅਤੇ) ਆਪ ਹੀ (ਸੌਦਾ ਬਣ ਕੇ) ਤੁਲਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਪ੍ਰਭੂ ਆਪ ਹੀ) ਨਾਮ ਦੁਆਰਾ (ਸਭ ਨੂੰ) ਸਵਾਰਨ ਵਾਲਾ ਹੈ ।੪।੪।

## ਅਰਥ ਭੇਦ ਅਤੇ ਨਿਰਣੈ

### (ੳ) ਆਪਿ ਭੁਲਾਏ ਠਉਰ ਨ ਠਾਉ ॥ ਤੂੰ ਸਮਝਾਵਹਿ, ਮੇਲਿ ਮਿਲਾਉ ॥

ਇਸ ਪੰਗਤੀ ਵਿੱਚ 'ਭੁਲਾਏ' ਪਦ ਦੇ ਅਰਥ ਸੰਪ੍ਰਦਾਈ ਟੀਕਾਕਾਰਾਂ ਨੇ ਸੰਬੋਧਨ ਰੂਪ ਵਿੱਚ ਕੀਤੇ ਹਨ। ਭਾ. ਵੀਰ ਸਿੰਘ ਜੀ, ਕਰਤਾ 'ਸੰਥਯਾ ਪੋਥੀ' ਨੇ ਪਹਿਲੇ ਟੀਕਾਕਾਰਾਂ ਦੀ 'ਨਿਆਈਂ ਇਉਂ ਅਰਥ ਕੀਤੇ ਹਨ:-

''(....ਜਿਸ ਨੂੰ ਤੂੰ ਹੇ ਵਾਹਿਗੁਰੂ !) ਆਪ ਭੁਲਾਵੇਂ (ਉਸ ਦਾ) ਕੋਈ ਥਾਂ ਟਿਕਾਣਾ ਨਹੀਂ, (ਪਰ ਜਿਸ ਨੂੰ) ਤੂੰ ਸਮਝਾਵੇਂ, ਉਸ ਦਾ ਸਤਿ ਸੰਗ ਨਾਲ ਮੇਲ ਕਰਾ ਦੇਂਦਾ ਹੈਂ।''

**ਨਿਰਣੈ** : ਜਿਹੜਾ ਪਾਠਕ ਉਕਤ ਅਰਥ ਦੇ ਦਰਸ਼ਨ ਕਰੇਗਾ ਉਹ 'ਆਪਿ ਭੁਲਾਏ' ਬਿੰਦੀ ਸਹਿਤ ਪਾਠ ਕਰੇਗਾ ਜੋ ਕਿ ਠੀਕ ਨਹੀਂ ਹੈ।

ਪ੍ਰੋ. ਸਾਹਿਬ ਸਿੰਘ ਨੇ ਅਣ-ਸੰਬੋਧਨ ਰੂਪ ਵਿੱਚ ਇਉਂ ਅਰਥ ਕੀਤੇ ਹਨ-

''ਜਿਸ ਮਨੁੱਖ ਨੂੰ ਪ੍ਰਭੂ (ਇਸ ਪਾਸੇ ਵਲੋਂ) ਖੁੰਝਾ ਦੇਂਦਾ ਹੈ ਉਸ ਨੂੰ ਕੋਈ ਹੋਰ ਆਤਮਿਕ ਸਹਾਰਾ ਨਹੀਂ ਮਿਲ ਸਕਦਾ।''

ਜੇ ਗੁਰਬਾਨੀ ਵਿੱਚ ਅਜਿਹੇ ਸ਼ਬਦ ਸਰੂਪਾਂ ਨੂੰ ਗਹੁ ਨਾਲ ਵਾਚੀਏ ਤਾਂ ਕਈ ਪ੍ਰਕਾਰ ਦੇ

ਭੁਲੇਖਿਆਂ ਤੋਂ ਸਹਿਜੇ ਹੀ ਬਚ ਸਕੀਦਾ ਹੈ। ਜਦੋਂ ਉਪਰੋਕਤ ਸ਼ਬਦ ਸੰਬੋਧਨ ਰੂਪ ਜਾਂ ਬਹੁ-ਬਚਨੀ ਕਿਰਿਆ ਨਾਲ ਸਬੰਧਤ ਹੋਵੇ ਓਦੋਂ ਅੰਤਲਾ ਹ' ਦੀ ਸਿਹਾਰੀ ਨਾਲ ਭੁਲਾਹਿ' ਆਉਂਦਾ ਹੈ, ਈੜੀ ਅੰਤ ਨਾਲ ਕਦੇ ਨਹੀਂ ਆਉਂਦਾ। ਉਦਾਹਰਣ ਵਜੋਂ:-

(੧) **ਨਾ ਕਿਛੁ ਆਸਾ ਹਥਿ ਹੈ, ਕੇਉ ਨਿਰਾਸਾ ਹੋਇ ॥**
**ਕਿਆ ਕਰੇ ਏਹ ਬਪੁੜੀ, ਜਾਂ ਭੋਲਾਏ ਸੋਇ ॥** [ਪੰਨਾ ੯੫੬

(੨) **ਇਕਿ ਭਰਮਿ ਭੁਲਾਏ ਇਕਿ ਭਗਤੀ ਰਾਤੇ, ਤੇਰਾ ਖੇਲੁ ਅਪਾਰਾ ॥** [ਪੰ. ੬੨੪

(੩) **ਸਚਾ ਸਾਹਿਬੁ ਏਕੁ ਹੈ, ਮਤੁ ਮਨ ਭਰਮਿ ਭੁਲਾਹਿ ॥** [ਪੰਨਾ ੪੨੮

(੪) **ਗੁਰਪਰਸਾਦੀ ਹਰਿ ਪਾਈਐ, ਮਤੁ ਕੋ ਭਰਮਿ ਭੁਲਾਹਿ ॥** [ਪੰਨਾ ੯੩੬

ਇਸ ਵਰਗੇ ਹੋਰ ਸ਼ਬਦਾਂ ਦੀ ਵੀ ਇਹੋ ਜਿਹੀ ਬਿਵਸਥਾ ਹੈ। ਵੇਖੋ ਸੁਖਮਨੀ ਸਾਹਿਬ ਵਿੱਚ ਹੇਠ ਲਿਖੀ ਪੰਗਤੀ ਤੋਂ ਆਪ ਮੁਹਾਰੇ ਹੀ ਸਹੀ ਉਚਾਰਨ ਦੀ ਸੇਧ ਮਿਲ ਜਾਂਦੀ ਹੈ-

**ਆਪਿ ਜਾਪਾਏ, ਜਪੈ ਸੋ ਨਾਉ ॥ ਆਪਿ ਗਾਵਾਏ, ਸੁ ਹਰਿ ਗੁਨ ਗਾਉ ॥**

ਸੋ, ਪਾਠਕਾਂ ਨੂੰ ਗੁਰਬਾਣੀ ਦਾ ਪਾਠ ਕਰਨ ਸਮੇਂ ਸ਼ਬਦ ਸਰੂਪਾਂ ਵਲ ਵਿਸ਼ੇਸ਼ ਧਿਆਨ ਦੇ ਕੇ ਲੋੜੀਂਦੀ ਥਾਵਾਂ ਤੇ ਜੇ ਅਰਥ ਬੋਧ ਹੋਵੇ ਤਾਂ ਬਿੰਦੀ ਦਾ ਪ੍ਰਯੋਗ ਕਰ ਲੈਣ, ਇਸ ਵਿਚ ਕੋਈ ਹਰਜ ਨਹੀਂ ਹੁੰਦਾ, ਸਗੋਂ ਸਾਧਾਰਨ ਪਾਠਕ ਤੇ ਸ੍ਰੋਤੇ ਵੀ ਉਸ ਦਾ ਅਰਥ ਆਸਾਨੀ ਨਾਲ ਸਮਝ ਲੈਂਦੇ ਹਨ-

**ਜਿਸਹਿ ਦਿਖਾਲਾ ਵਾਟੜੀ, ਤਿਸਹਿ ਭੁਲਾਵੈ ਕਉਣੁ ॥**
**ਜਿਸਹਿ ਭੁਲਾਈ ਪੰਧ ਸਿਰਿ, ਤਿਸਹਿ ਦਿਖਾਵੈ ਕਉਣੁ ॥** [ਪੰਨਾ ੯੫੨

## (ਅ) ਖੇਤੀ ਵਣਜੁ ਨਾਵੈ ਕੀ ਓਟ ॥ ਪਾਪੁ ਪੁੰਨੁ ਬੀਜ ਕੀ ਪੋਟ ॥
## ਕਾਮੁ ਕ੍ਰੋਧੁ ਜੀਅ ਮਹਿ ਚੋਟ ॥ ਨਾਮੁ ਵਿਸਾਰਿ ਚਲੇ ਮਨਿ ਖੋਟ ॥

'ਸੰਥਯਾ ਪੋਥੀ' ਦੇ ਕਰਤਾ ਨੇ ਇਨ੍ਹਾਂ ਪੰਗਤੀਆਂ ਦੇ ਅਰਥ ਇਉਂ ਕੀਤੇ ਹਨ:-

(ਮੈਨੂੰ) ਨਾਮ ਦੀ ਓਟ (ਦੇਹ ਇਹੋ ਮੇਰੀ) ਖੇਤੀ (ਬਣੇ, ਏਹੋ ਮੇਰਾ) ਵਣਜ (ਬਣੇ ਕਿਉਂਕਿ ਜੋ ਲੋਕ) ਪਾਪ ਤੇ ਪੁੰਨ (ਜਨਮ ਮਰਨ ਦੇ) ਬੀਜ ਦੀ ਗੰਢ (ਉਠਾ ਟੁਰਦੇ ਹਨ), ਕਾਮ ਤੇ ਕ੍ਰੋਧ (ਆਦਿ) ਦੀਆਂ ਜੀ ਵਿੱਚ ਚੋਟਾਂ ਖਾਂਦੇ ਹਨ (ਓਹ) ਨਾਮ ਨੂੰ ਭੁਲਾ ਕੇ ਮਨ ਵਿੱਚ ਖੋਟ ਲੈ ਕੇ ਜਾਂਦੇ ਹਨ।

**ਨਿਰਣੈ** : ਇਹ ਪੰਗਤੀਆਂ ਉਤਮ ਪੁਰਖ ਵਿਚ ਬੇਨਤੀ ਦੀਆਂ ਸੂਚਕ ਨਹੀਂ ਹਨ ਜਿਵੇਂ ਕਿ ਭਾਈ ਸਾਹਿਬ ਨੇ ਅਰਥ ਕੀਤੇ ਹਨ। ਫਿਰ 'ਚੋਟ' ਪਦ ਨੂੰ ਵੀ ਬਹੁ, ਬਚਨ ਵਿੱਚ ਅਰਥਾਇਆ ਹੈ। ਚੋਟ ਦਾ 'ਟ' ਮੁਕਤਾ ਹੋਣ ਕਰਕੇ ਪਾਠਕਾਂ ਨੂੰ ਕਈ ਵਾਰੀ ਬਹੁ ਵਚਨ ਦਾ ਭੁਲੇਖਾ ਲਗ ਜਾਂਦਾ ਹੈ। ਇਸਤਰੀਲਿੰਗ ਹੋਣ ਕਰਕੇ ਇਸ ਦਾ 'ਟ' ਮੁਕਤਾ ਹੈ ਅਤੇ ਇਕ ਬਚਨ ਦਾ ਲਖਾਇਕ ਹੈ। ਜਦ ਇਹ ਸ਼ਬਦ ਬਹੁ-ਵਚਨ ਦਾ ਸੂਚਕ ਹੋਵੇ ਤਾਂ ਇਸ ਦਾ ਸਰੂਪ ਬਦਲ ਕੇ 'ਚੋਟਾ' ਹੋ ਜਾਂਦਾ ਹੈ। ਜਿਵੇਂ:-

੧. **ਮੰਨੈ, ਮੁਹਿ ਚੋਟਾ ਨਾ ਖਾਇ ॥** [ਜਪੁ

**੨. ਅਗੈ ਗਏ ਸਿੰਞਾਪਸਨਿ, ਚੋਟਾ ਖਾਸੀ ਕਉਣੁ ॥** [ਪੰਨਾ ੧੩੮੦

ਸ਼ਬਦਾਰਥੀ ਵਿਦਵਾਨਾਂ ਨੇ "ਪਾਪ ਪੁੰਨ, ਬੀਜ ਕੀ ਪੋਟ" ਦੇ ਅਰਥ "ਮਨੁੱਖ ਪਾਪ ਪੁੰਨ ਰੂਪ ਬੀਜ ਦੀ ਪੋਟਲੀ ਹੈ' ਕੀਤੇ ਹਨ ਜੋ ਕਿ ਠੀਕ ਨਹੀਂ ਕਹੇ ਜਾ ਸਕਦੇ ਕਿਉਂਕਿ ਮਨੁੱਖ ਚੰਗਾ ਤੇ ਮੰਦਾ ਹੋ ਸਕਦਾ ਹੈ, ਉਹੋ ਪਾਪ ਪੁੰਨ ਦੇ ਬੀਜ ਦੀ ਪੋਟਲੀ ਚੁਕ ਸਕਦਾ ਹੈ, ਪਰ ਉਹ ਆਪ ਪਾਪ ਪੁੰਨ ਦੀ ਪੋਟਲੀ ਨਹੀਂ ਹੈ:-

**੧. ਕਬੀਰ, ਭਾਰ ਪਰਾਈ ਸਿਰਿ ਚਰੈ, ਚਲਿਓ ਚਾਹੈ ਬਾਟ ॥**
**ਅਪਨੇ ਭਾਰਹਿ ਨਾ ਡਰੈ, ਆਗੈ ਅਉਘਟ ਘਾਟ ॥** [ਪੰਨਾ ੧੩੬੯

**੨. ਜਲੁ ਲਉ ਪੋਟ ਉਠਾਈ ਚਲਿਅਉ, ਤਉ ਲਉ ਡਾਨ ਭਰੇ ॥**
**ਪੋਟ ਡਾਰਿ ਗੁਰੂ ਪੂਰਾ ਮਿਲਿਆ, ਤਉ ਨਾਨਕ ਨਿਰਭਏ ॥** [ਪੰਨਾ ੨੧੪

## ਸਾਰੰਸ਼ ਅਤੇ ਸਿਧਾਂਤ

ਪਰਮੇਸ਼ਰ ਦੇ ਨਾਮ ਨੂੰ ਪਹਿਲਾਂ ਸੁਣਨਾ, ਫਿਰ ਬੁੱਝਣਾ ਅਤੇ ਮਗਰੋਂ ਉਸ ਨੂੰ ਮੰਨ ਕੇ ਆਪਣੇ ਹਿਰਦੇ ਵਿੱਚ ਟਿਕਾਉਣਾ, ਉਸ ਉਤੇ ਸਿਦਕ ਤੇ ਭਰੋਸਾ ਲਿਆਉਣਾ, ਇਉਂ ਦ੍ਰਿੜ੍ਹਤਾ ਨਾਲ ਆਤਮਿਕ ਵਿਸ਼ਵਾਸ਼ ਸਹਿਤ ਪ੍ਰੀਖਿਆ ਵਿਚੋਂ ਪਾਸ ਹੋਣਾ ਗੁਰਮਤਿ ਦਾ ਸਫਲ ਸਾਧਨ ਹੈ। ਸਾਡੇ ਸੰਸਕਾਰ ਪਾਪ ਤੇ ਪੁੰਨ ਦੇ ਬੀਜ ਸਮਾਨ ਹਨ। ਸਮਾਂ ਪਾ ਕੇ ਜਦੋਂ ਵੱਡੇ ਹੁੰਦੇ ਹਨ ਪੋਟਲੀ ਦਾ ਰੂਪ ਧਾਰ ਲੈਂਦੇ ਹਨ। ਇਹੋ ਸੰਸਕਾਰ ਸੰਕਲਪ ਵਿਕਲਪ ਦਾ ਰੂਪ ਧਾਰ ਕੇ ਅੰਦਰ ਵਸਦੇ ਜੀਵ ਨੂੰ ਡਸਦੇ ਹਨ। ਪਰ ਜਿਹੜੇ ਗੁਰਮੁਖ-ਸੱਜਣ, ਸੰਤ ਜਨ, ਕਾਮ ਕ੍ਰੋਧ ਆਦਿ ਅਸੁਰੀ ਗੁਣਾਂ ਤੋਂ ਨਿਰਲੇਪ ਰਹਿੰਦੇ ਹਨ, ਉਹ ਗੰਨੇ ਵਾਂਗ ਸਦਾ ਰਸ ਨਾਲ ਭਰੇ ਹੋਏ ਮਿਠਾ ਬੋਲ ਬੋਲਦੇ ਹਨ। ਕੋਮਲ ਬਾਣੀ ਨਾਲ ਸਭ ਨੂੰ ਸੰਤੋਖਦੇ ਹੋਏ ਲੋਕ ਪਰਲੋਕ ਵਿਚ ਸ਼ੋਭਾ ਪਾਉਂਦੇ ਹਨ। ਸੋ, ਰਸਨਾ ਦੁਆਰਾ ਨਾਮ ਜਪਣਾ, ਸੁਣਨਾ ਅਤੇ ਮੰਨਣਾ ਇਹ ਗੁਰਮਤਿ ਦਾ ਮੁੱਢਲਾ ਸਿਧਾਂਤ ਹੈ ਜਿਸ ਨੂੰ ਜੀਵਨ-ਭਰ ਅਪਨਾਉਣਾ ਹਰੇਕ ਗੁਰਸਿਖ ਦਾ ਫਰਜ਼ ਹੈ। ਅਜਿਹੇ ਗੁਰਮੁਖ ਜੀਵੜਿਆਂ ਤੋਂ ਹੀ ਗੁਰਦੇਵ ਸਦਕੇ ਤੇ ਬਲਿਹਾਰ ਜਾਂਦੇ ਹਨ:-

**ਕਹਹਿ ਸੁਣਹਿ ਜੋ ਮਾਨਹਿ ਨਾਉ॥ ਹਉ ਬਲਿਹਾਰੈ ਤਾਕੈ ਜਾਉ ॥** [ਪੰਨਾ ੩੫੪

**ਗਉੜੀ ਮਹਲਾ ੧ ॥ ਜਾਤੋ ਜਾਇ, ਕਹਾ ਤੇ ਆਵੈ ॥ ਕਹ ਉਪਜੈ, ਕਹ ਜਾਇ ਸਮਾਵੈ ॥ ਕਿਉ ਬਾਧਿਓ, ਕਿਉ ਮੁਕਤੀ ਪਾਵੈ ॥ ਕਿਉ, ਅਬਿਨਾਸੀ ਸਹਜਿ ਸਮਾਵੈ ॥ ੧ ॥ ਨਾਮੁ ਰਿਦੈ, ਅੰਮ੍ਰਿਤੁ ਮੁਖਿ ਨਾਮੁ ॥ ਨਰਹਰ ਨਾਮੁ, ਨਰਹਰ ਨਿਹਕਾਮੁ ॥ ੧ ॥ ਰਹਾਉ ॥ ਸਹਜੇ ਆਵੈ ਸਹਜੇ ਜਾਇ ॥ ਮਨ ਤੇ ਉਪਜੈ, ਮਨ ਮਾਹਿ ਸਮਾਇ ॥ ਗੁਰਮੁਖਿ ਮੁਕਤੋ, ਬੰਧੁ ਨ ਪਾਇ ॥ ਸਬਦੁ ਬੀਚਾਰਿ, ਛੁਟੈ ਹਰਿ ਨਾਇ ॥ ੨ ॥ ਤਰਵਰ ਪੰਖੀ ਬਹੁ,**

**ਨਿਸਿ ਬਾਸੁ ॥ ਸੁਖ ਦੁਖੀਆ, ਮਨਿ ਮੋਹ ਵਿਣਾਸੁ ॥ ਸਾਝ ਬਿਹਾਗ, ਤਕਹਿ ਆਗਾਸੁ ॥ ਦਹਦਿਸਿ ਧਾਵਹਿ, ਕਰਮਿ ਲਿਖਿਆਸੁ ॥ ੩ ॥ ਨਾਮ ਸੰਜੋਗੀ, ਗੋਇਲਿ ਥਾਟੁ ॥ ਕਾਮ ਕ੍ਰੋਧ ਫੂਟੈ ਬਿਖੁ ਮਾਟੁ ॥ ਬਿਨੁ ਵਖਰ, ਸੂਨੋ ਘਰੁ ਹਾਟੁ ॥ ਗੁਰ ਮਿਲਿ ਖੋਲੇ ਬਜਰ ਕਪਾਟ ॥ ੪ ॥ ਸਾਧੁ ਮਿਲੈ, ਪੂਰਬ ਸੰਜੋਗ ॥ ਸਚਿ ਰਹਸੇ, ਪੂਰੇ ਹਰਿ ਲੋਗ ॥ ਮਨੁ ਤਨੁ ਦੇ, ਲੈ ਸਹਜਿ ਸੁਭਾਇ ॥ ਨਾਨਕ, ਤਿਨਕੈ ਲਾਗਉ ਪਾਇ ॥ ੫ ॥ ੬ ॥**

## ਉਚਾਰਨ ਸੇਧ

**ਬਿੰਦੀ ਸਹਿਤ :** ਕਹਾਂ, ਕਿਉਂ, ਸਾਂਝ, ਤਕਹਿੰ, ਧਾਵਹਿੰ, ਲਾਗਉਂ, ਪਾਇੰ।

**ਨੋਟ-** 'ਸਾਝ' ਪਦ ਬਿੰਦੀ ਰਹਿਤ ਉਚਾਰਨ ਤੋਂ ਸਾਝਲੇ ਵੇਲੇ ਦਾ ਅਰਥ ਭੁਲੇਖਾ ਲਗ ਸਕਦਾ ਹੈ। ਇਸ ਭੁਲੇਖੇ ਤੋਂ ਬਚਣ ਲਈ 'ਸਾਂਝ' ਬਿੰਦੀ ਸਹਿਤ ਪਾਠ ਕਰਨਾ ਹੀ ਉਚਿਤ ਹੈ।

**ਪਦ ਅਰਥ :** ਜਾਤੋ ਜਾਇ=ਜਾਣਿਆ ਜਾਏ। ਕਹ ਉਪਜੈ=ਕਿਸ ਥਾਂ ਤੋਂ ਪੈਦਾ ਹੁੰਦਾ ਹੈ?। ਸਮਾਵੈ=ਸਮਾਉਂਦਾ, ਲੀਨ ਹੁੰਦਾ ਹੈ। ਮੁਕਤੀ=ਖ਼ਲਾਸੀ, ਛੁਟਕਾਰਾ। ਅਬਿਨਾਸੀ ਸਹਜਿ=ਨਾਸ਼ ਰਹਿਤ ਸਹਿਜ ਅਵਸਥਾ ਵਿੱਚ। ਨਰਹਰ ਨਾਮੁ=ਪਰਮਾਤਮਾ ਦਾ ਨਾਮ। ਨਿਹਕਾਮੁ=ਕਾਮਨਾ ਤੋਂ ਰਹਿਤ। ਬੰਧੁ=ਪ੍ਰਤਿਬੰਧ, ਰੋਕ। ਤਰਵਰ=ਦਰਖ਼ਤ। ਪੰਖੀ ਬਹੁ=ਬਹੁਤੇ ਪੰਛੀ। ਨਿਸਿ=ਰਾਤ ਵੇਲੇ। ਬਾਸੁ=ਨਿਵਾਸ, ਵਸੇਰਾ। ਗੋਇਲਿ=ਚਰਾਗਾਹ ਵਿੱਚ, ਉਸ ਥਾਂ ਵਿੱਚ ਜਿਥੇ ਮਾਲ ਡੰਗਰ ਘਾਹ ਚਰਨ ਲਈ ਛੋੜੇ ਜਾਂਦੇ ਹਨ। ਥਾਟੁ=ਬਣਾਵਟ। ਫੂਟੈ-ਫੁੱਟਦਾ, ਟੁੱਟਦਾ ਹੈ। ਬਿਖੁ ਮਾਟੁ=ਜ਼ਹਿਰੀਲਾ ਮਟਕਾ। ਸੂਨੋ=ਸਖਣਾ। ਬਜਰ ਕਪਾਟ=ਕਰੜੇ ਦਰਵਾਜ਼ੇ। ਘਰੁ ਹਾਟੁ=ਹਿਰਦਾ ਰੂਪੀ ਹਟ। ਸਚਿ ਰਹਸੇ=ਸਚ ਵਿੱਚ ਖਿੜਦੇ ਪ੍ਰਸੰਨ ਹੁੰਦੇ ਹਨ। ਲਾਗਉ ਪਾਇ=(ਮੈਂ) ਚਰਨੀ ਲਗਦਾ ਹਾਂ।

**ਅਰਥ :** (ਇਹ) ਜਾਣਿਆ ਜਾਏ, (ਕਿ ਜੀਵ) ਕਿਥੋਂ ਆਉਂਦਾ ਹੈ? ਕਿਸ ਥਾਂ ਤੋਂ ਜਮਦਾ ਹੈ ਤੇ ਕਿਸ ਥਾਂ ਤੇ ਜਾ ਕੇ ਸਮਾਉਂਦਾ ਹੈ?। ਉਹ ਕਿਉ (ਕਰਮ-ਬੰਧਨ ਵਿੱਚ) ਬਝਿਆ ਹੈ? ਕਿਸ ਤਰ੍ਹਾਂ (ਇਸ ਤੋਂ) ਖ਼ਲਾਸੀ ਪਾਉਂਦਾ ਹੈ? (ਅੰਤ ਨੂੰ) ਕਿਵੇਂ ਨਾਸ-ਰਹਿਤ ਸਹਜ-(ਅਵਸਥਾ) ਵਿੱਚ ਲੀਨ ਹੁੰਦਾ ਹੈ?।੧।

(ਜਿਸ ਜਗਿਆਸੂ ਦੇ) ਹਿਰਦੇ ਵਿੱਚ ਨਾਮ ਹੈ, ਮੂੰਹ ਵਿੱਚ ਅੰਮ੍ਰਿਤ ਨਾਮ ਹੈ, (ਉਹ) ਹਰੀ ਦਾ ਨਾਮ (ਜਪਦਾ) ਹੈ। (ਉਸ ਨੂੰ ਹਰੀ ਦਾ (ਨਾਮ) ਕਾਮਨਾ ਤੋਂ ਰਹਿਤ (ਕਰ ਦਿੰਦਾ ਹੈ)।੧।ਰਹਾਉ।

(ਸੰਜੋਗ ਦੇ ਨੇਮ ਅਨੁਸਾਰ ਜੀਵ) ਦੁਨੀਆ ਵਿਚ ਸਹਜੇ ਆਉਂਦਾ ਹੈ ਅਤੇ (ਵਿਜੋਗ ਦੇ ਨੇਮ ਅਨੁਸਾਰ ਦੁਨੀਆ ਤੋਂ) ਸਹਜੇ ਹੀ ਚਲਾ ਜਾਂਦਾ ਹੈ। (ਜੀਵ) ਮਨ ਦੇ (ਸੰਕਲਪਾਂ ਵਿਕਲਪਾਂ ਤੋਂ) ਪੈਦਾ ਹੁੰਦਾ ਹੈ (ਅਤੇ ਆਪਣੇ) ਮਨ ਵਿਚ ਸਮਾਅ ਜਾਂਦਾ ਹੈ। (ਜੀਵ) ਗੁਰੂ ਦੁਆਰਾ ਮੁਕਤ ਹੁੰਦਾ ਹੈ (ਅਤੇ ਇਸ ਦੇ ਰਾਹ ਵਿੱਚ ਕੋਈ) ਰੋਕ ਨਹੀਂ ਪਾਂਦਾ। (ਜੀਵ, ਗੁਰੂ) ਸ਼ਬਦ ਨੂੰ ਵੀਚਾਰ ਕੇ ਹਰੀ ਦੇ ਨਾਮ

(ਸਿਮਰਨ) ਦੁਆਰਾ ਛੁਟ ਜਾਂਦਾ ਹੈ ।੨।

(ਜਿਵੇਂ) ਬਹੁਤੇ ਪੰਛੀ ਰਾਤ ਵੇਲੇ ਦਰਖ਼ਤਾਂ ਉਤੇ (ਆਪਣਾ) ਬਸੇਰਾ (ਕਰਦੇ) ਹਨ। (ਤਿਵੇਂ ਪੰਛੀਆਂ ਵਾਂਗ ਜੀਵ ਸੰਸਾਰ ਰੂਪੀ ਬ੍ਰਿਛ ਤੇ ਇਕੱਠੇ ਹੁੰਦੇ ਹਨ, ਕਈ) ਸੁਖੀ (ਤੇ ਕਈ) ਦੁਖੀ (ਹੁੰਦੇ ਹਨ ਪਰ ਇਸ ਦਾ ਮੂਲ ਕਾਰਨ ਮਨੁੱਖੀ) ਮਨ ਵਿਚ ਮੋਹ ਦਾ ਵਾਸਾ ਹੈ (ਜੋ ਵਿਨਾਸ਼ਕਾਰੀ ਹੈ)। (ਜਿਵੇਂ ਪੰਛੀ ਆਪਣੇ ਆਲ੍ਹਣੇ ਵਿੱਚ) ਰਾਤ ਗੁਜ਼ਾਰਦੇ ਹਨ (ਸਵੇਰ ਹੁੰਦੇ ਹੀ) ਅਕਾਸ਼ ਵਲ ਤਕਦੇ ਹਨ (ਭਾਵ ਚੋਗਾ ਖਾਣ ਲਈ ਉਡਦੇ ਹਨ, ਇਸੇ ਤਰ੍ਹਾਂ ਮਨੁੱਖ ਪੇਟ-ਪੂਰਤੀ ਲਈ) ਲਿਖੇ ਹੋਏ ਕਰਮਾਂ ਅਨੁਸਾਰ ਦਸਾਂ ਪਾਸਿਆਂ ਵਲ (ਧਾਉਂਦੇ) ਦੌੜਦੇ ਹਨ ।੩।

(ਜਿਹੜਾ ਮਨੁੱਖ) ਨਾਮ ਦਾ ਸੰਜੋਗੀ (ਸਨੇਹੀ) ਹੈ (ਉਹ ਸੰਸਾਰ ਨੂੰ) ਚਰਾਗਾਹ (ਵਾਂਗ) ਆਰਜ਼ੀ ਟਿਕਾਣਾ ਸਮਝਦਾ ਹੈ- "ਜੈਸੇ ਗੋਇਲਿ ਗੋਇਲੀ, ਤੈਸੇ ਸੰਸਾਰਾ"। (ਨਾਮ ਦੇ ਪ੍ਰਤਾਪ ਨਾਲ) ਕਾਮ, ਕ੍ਰੋਧ ਦਾ ਜ਼ਹਿਰੀਲਾ ਮਟਕਾ ਟੁੱਟ ਜਾਂਦਾ ਹੈ। (ਨਾਮ ਰੂਪੀ) ਵਖਰ ਤੋਂ ਬਿਨਾਂ (ਹਿਰਦਾ) ਰੂਪੀ ਘਰ ਅਤੇ ਹਟ ਸਖਣਾ ਹੋ ਜਾਂਦਾ ਹੈ। (ਪਰ) ਗੁਰੂ ਦੇ ਮਿਲਣ ਨਾਲ (ਅਗਿਆਨਤਾ ਦੇ) ਕਰੜੇ ਦਰਵਾਜ਼ੇ ਖੁਲ੍ਹ ਜਾਂਦੇ ਹਨ ।੪।

ਪੂਰਬਲੇ ਸੰਜੋਗਾਂ ਕਰਕੇ ਸਾਧ (ਗੁਰੂ) ਦਾ ਮਿਲਾਪ ਹੁੰਦਾ ਹੈ। (ਉਸ) ਪ੍ਰਭੂ ਦੇ ਪੂਰਨ ਪੁਰਸ਼ (ਸਦਾ) ਸੱਚ ਵਿੱਚ ਖਿੜੇ ਰਹਿੰਦੇ ਹਨ। (ਉਹ ਆਪਣਾ) ਮਨ, ਤਨ, (ਗੁਰੂ ਅਰਪਨ ਕਰ) ਦੇਂਦੇ ਹਨ, (ਅਤੇ) ਸਹਿਜ ਸੁਭਾਵਿਕ ਹੀ (ਹਰੀ ਵਿਚ ਲੀਨ ਹੋ ਜਾਂਦੇ ਹਨ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ, ਮੈਂ) ਉਨ੍ਹਾਂ ਦੀ ਚਰਨੀ ਲਗਦਾ ਹਾਂ ।੫।੬।

## ਅਰਥ ਭੇਦ ਅਤੇ ਨਿਰਣੈ

### (ੳ) ਜਾਤੋ ਜਾਇ, ਕਹਾ ਤੇ ਆਵੈ ॥ ਕਹ ਉਪਜੈ, ਕਹ ਜਾਇ ਸਮਾਵੈ ॥

ਇਸ ਪੰਗਤੀ ਵਿੱਚ ਜਾਤੋ ਜਾਇ' ਦੇ ਅਰਥ ਦੋ ਤਰ੍ਹਾਂ ਕੀਤੇ ਹੋਏ ਮਿਲਦੇ ਹਨ:-

੧- ਹੇ ਗੁਰੋ ਏਹ ਜਾਣਿਆ ਜਾਵੇ ਕੇ ਜੀਵ ਕਹਾਂ ਤੇ ਆਵਤਾ ਹੈ ਔਰ ਕਹਾਂ ਸੇ ਜਗਤੁ ਉਪਜਤਾ ਹੈ ਪੁਨਾ ਕਹਾਂ ਜਾਇ ਕਰ ਲੈ ਹੋਤਾ ਹੈ। [ਫ.ਸ.

੨- ਜੀਵ ਕਿਥੇ ਜਾਂਦਾ ਹੈ? ਜੀਵ ਕਿਥੋਂ ਆਉਂਦਾ ਹੈ? ਕਿਥੋਂ ਪੈਦਾ ਹੁੰਦਾ ਹੈ? ਕਿਥੇ ਜਾ ਸਮਾਅ ਜਾਂਦਾ ਹੈ? ਨਿਰੁਕਤ-ਜਾਤੋ ਪਦ ਦੇ ਅਰਥਾਂ ਵਿੱਚ ਕਈ ਵੀਚਾਰ ਹਨ। ਇਕ ਤਾਂ ਹੈ ਕਿ 'ਜਾਤੋ ਜਾਇ'-ਜਾਣਨਾ ਚਾਹੀਦਾ ਹੈ, ਯਾਂ ਕਿਵੇਂ ਜਾਣਿਆ ਜਾਵੇ? (੨) ਜੰਮਦਾ ਹੈ ਤੇ ਜਾਂਦਾ ਹੈ। (੩) ਜਾਤੋ ਜਾਇ-ਜਾਂਦਾ ਹੈ ਥਾਂ, ਕਹਾਂ (ਕਿਹੜਾ-ਜੀਵ) ਕਿਹੜੇ ਥਾਂ ਜਾਂਦਾ ਹੈ? ਇਹ ਅਰਥ ਵਧੀਕ ਨੇੜੇ ਢੁਕਦਾ ਹੈ। (੪) ਜਾਤੋ ਪਦ ਗੁਰੂ ਜੀ ਨੇ ਨਵਾਂ ਰਚਿਆ ਜਾਪਦਾ ਹੈ, ਜਿਸ ਤਰ੍ਹਾਂ ਮਸਤਣਾ ਤੋਂ ਮਾਤੋ, ਜੋ ਮੱਤਾ ਹੈ, ਰਤਣਾ ਤੋਂ ਰਾਤੋ- ਜੋ ਰਤਿਆ ਹੈ। ਇਸ ਤਰ੍ਹਾਂ ਜਾਣਨਾ ਤੋਂ ਜਾਤੋ- ਜੋ ਜਾਣਦਾ ਹੈ, ਜਾਣਨਹਾਰ ਜੀਵ ਹੈ। ਇਸ ਅਰਥ ਵਿੱਚ 'ਜੀਵ' ਪਦ ਦਾ ਅਧਯਾਰ ਨਹੀਂ ਕਰਨਾ

ਪੈਂਦਾ। ਇਹੋ ਅਰਥ ਉਪਰ ਦਿੱਤਾ ਗਿਆ ਹੈ। [ਸੰ.ਪੋ.

੩- ਇਹ ਕਿਵੇਂ ਸਮਝ ਆਵੇ ਕਿ (ਇਹ ਵਾਸ਼ਨਾ) ਕਿਥੋਂ ਆਉਂਦੀ ਹੈ, (ਵਾਸ਼ਨਾ) ਕਿਥੋਂ ਪੈਦਾ ਹੁੰਦੀ ਹੈ, ਕਿਥੇ ਜਾ ਕੇ ਮੁਕ ਜਾਂਦੀ ਹੈ? ਜਾਤੋ ਜਾਇ (ਕਿਵੇਂ) ਜਾਤੋ ਜਾਇ, ਕਿਵੇਂ ਸਮਝਿਆ ਜਾਏ? (ਤੇਰਾ ਕੀਤਾ ਜਾਤੋ ਨਾਹੀ)। [ਦਰਪਣ

੪- ਜੰਮਦਾ ਮਰਦਾ ਹੈ ਜੀਵ, ਇਹ ਕਿਥੋਂ ਆਉਂਦਾ ਹੈ। [ਸ਼ਬਦਾਰਥ

**ਨਿਰਣੈ** : ਗੁਰਬਾਣੀ ਵਿਚ ਜਾਤੋ' ਦੇ ਅਰਥ ਜਾਣਨਾ' ਹੀ ਹਨ ਜੰਮਦਾ' ਕਿਤੇ ਨਹੀਂ ਹਨ। ਹਾਂ, ਜਾਇ' ਦੇ ਅਰਥ ਜਗ੍ਹਾ, ਜਾਣਾ, ਜੰਮਣਾ ਹਨ। ਜਿਵੇਂ ਭਾ. ਵੀਰ ਸਿੰਘ ਜੀ ਅਨੁਸਾਰ, 'ਜਾਤੋ ਜਾਇ' ਦੇ ਅਰਥ ਜਾਣਿਆ, ਸਮਝਿਆ ਜਾਵੇ, ਕੀਤੇ ਹਨ, ਇਸੇ ਤਰ੍ਹਾਂ ਪ੍ਰੋ. ਸਾਹਿਬ ਸਿੰਘ ਨੇ ਜੀਵ' ਦੀ ਥਾਂ ਤੇ ਵਾਸ਼ਨਾ' ਨੂੰ ਮੁਖ ਰਖਿਆ ਹੈ ਪਰ ਵਾਸ਼ਨਾ ਆਉਂਦੀ ਜਾਂਦੀ ਨਹੀਂ, ਜੀਵ ਵਾਸ਼ਨਾ ਦਾ ਬੱਧਾ ਆਉਂਦਾ ਜਾਂਦਾ ਹੈ ਜਿਵੇਂ ਕਿ:-

**ਜੁਗੁ ਜੁਗੁ ਮੇਰੁ ਸਰੀਰ ਕਾ, ਬਾਸਨਾ ਬਧਾ ਆਵੈ ਜਾਵੈ ॥**
**ਫਿਰ ਫਿਰ ਫੇਰ ਵਟਾਈਐ, ਗਿਆਨੀ ਹੋਇ ਮਰਮ ਕਉ ਪਾਵੈ॥[ਭਾ. ਗੁ. ਵਾ. ੧-੧੫**

ਸੋ, ਪ੍ਰਚਲਤ ਭਾਵਕ ਅਰਥ 'ਜੀਵ' ਹੀ ਠੀਕ ਹਨ ਕਿਉਂਕਿ ਜੀਵ ਹੀ ਵਾਸ਼ਨਾ ਦਾ ਬੱਧਾ ਹੋਇਆ ਜੰਮਦਾ ਮਰਦਾ ਰਹਿੰਦਾ ਹੈ ਅਤੇ ਗੁਰਬਾਣੀ ਇਸ ਭਾਵ ਦੀ ਪੁਸ਼ਟੀ ਕਰਦੀ ਹੈ:-

**ਆਸਾ ਆਵੈ ਮਨਸਾ ਜਾਇ॥ ਉਰਝੀ ਤਾਣੀ ਕਿਛੁ ਨ ਬਸਾਇ॥[ਪੰਨਾ ੧੩੩੦**

**(ਅ) ਨਾਮੁ ਰਿਦੈ, ਅੰਮ੍ਰਿਤੁ ਮੁਖਿ ਨਾਮੁ ॥**
**ਨਰਹਰ ਨਾਮੁ, ਨਰਹਰ ਨਿਹਕਾਮੁ ॥**

ਟੀਕਾਕਾਰਾਂ ਨੇ ਇਸ ਪੰਗਤੀ ਦੇ ਅਰਥ ਇਉਂ ਕੀਤੇ ਹਨ:-

(੧) ਅੰਮ੍ਰਿਤ ਨਾਮ ਰਿਦੇ ਮੈਂ ਔਰ ਨਾਮ ਹੀ ਮੁਖ ਮੈਂ ਹੋਵੇ ਕਿਉਂਕਿ ਨਰ ਸਿੰਘ ਰੂਪ ਧਾਰਨੇ ਵਾਲੇ ਕੇ ਨਾਮ ਲੈਣੇ ਸੇ (ਹਰਿ) ਸਰਬ (ਨਰ) ਪੁਰਸ਼ ਨਿਸ਼ਕਾਮ ਹੋਵੇ ਹੈਂ। [ਫ.ਸ.

(੨) ਜਿਸ ਮਨੁੱਖ ਦੇ ਹਿਰਦੇ ਵਿੱਚ ਪਰਮਾਤਮਾ ਦਾ ਨਾਮ-ਅੰਮ੍ਰਿਤ ਵਸਦਾ ਹੈ, ਜੋ ਮਨੁੱਖ ਮੂੰਹੋਂ ਪ੍ਰਭੂ ਦਾ ਨਾਮ ਉਚਾਰਦਾ ਹੈ, ਉਹ ਪ੍ਰਭੂ ਦਾ ਨਾਮ ਲੈ ਕੇ ਪ੍ਰਭੂ ਵਾਂਗ ਕਾਮਨਾ ਰਹਿਤ (ਵਾਸ਼ਨਾ ਰਹਿਤ) ਹੋ ਜਾਂਦਾ ਹੈ। [ਦਰਪਣ

(੩) (ਅੰਮ੍ਰਿਤ) ਨਾਮ ਹਿਰਦੇ ਵਿੱਚ ਹੋਵੇ (ਫਿਰ) ਅੰਮ੍ਰਿਤ ਨਾਮ ਮੂੰਹ ਵਿੱਚ ਬੀ ਹੋਵੇ, ਇਹ ਅਕਾਲ ਪੁਰਖ ਦਾ ਨਾਮ ਹੈ (ਇਹ) ਅਕਾਲ ਪੁਰਖ (ਕਰ ਦਿੰਦਾ ਹੈ, ਹੋਰ ਸਭ ਨੂੰ) ਕਾਮਨਾ ਤੋਂ ਰਹਿਤ (ਕਰ ਦੇਂਦਾ ਹੈ)। [ਸੰ. ਪੋ.

**ਨਿਰਣੈ** : ਫਰੀਦਕੋਟੀ ਸਟੀਕ ਵਿੱਚ 'ਨਰਹਰ' ਸ਼ਬਦ ਦਾ ਸਰੂਪ 'ਨਰਹਰਿ' ਅੰਕਿਤ ਹੈ। 'ਕਠਨ ਪਾਠਾਂ ਦੀ ਕੁੰਜੀ' (ਕਿਰਤ- ਗਿ. ਲਾਲ ਸਿੰਘ, ਸੰਗਰੂਰ) ਵਿਚ ਇਹ ਪੰਗਤੀ ''ਨਰ ਹਰ ਨਾਮੁ

ਨਰ ਹਰ ਨਿਹਕਾਮੁ'' ਪਦ ਛੇਦ ਕਰਕੇ ਦਿਤੀ ਹੈ। ਗੁਰਬਾਣੀ ਵਿਚ 'ਨਰਹਰਿ' ਤੇ 'ਨਰਹਰ' ਦੋਵੇਂ ਸਰੂਪ ਉਪਲਬਧ ਹਨ ਅਤੇ ਅਰਥ ਦੋਹਾਂ ਸਰੂਪਾਂ ਦਾ ਇਕੋ ਹੈ। ਭਾਸ਼ਾ ਦੇ ਪੱਖੋਂ 'ਹਰ' ਦੇ ਅਰਥ 'ਹਰੀ' ਹਨ ਪਰ ਗੁਰਬਾਣੀ ਵਿਚ 'ਹਰ' ਸ਼ਬਦ 'ਹਰੀ' ਦੇ ਅਰਥਾਂ ਵਿਚ ਭੀ ਵਰਤਿਆ ਹੋਇਆ ਮਿਲਦਾ ਹੈ। ਇਸ ਲਈ 'ਨਰਹਰ' ਸਰੂਪ ਨੂੰ ਅਸ਼ੁੱਧ ਸਮਝ ਕੇ 'ਨਰਹਰਿ' ਲਿਖਣਾ ਇਕ ਪ੍ਰਕਾਰ ਨਿਜਬੁਧੀ ਦਾ ਪ੍ਰਗਟਾਵਾ ਕਰਨ ਤੁਲ ਹੀ ਹੈ। ਉਂਜ 'ਨਰਹਰ' ਦੇ ਅਰਥ ਹਨ- ''ਨਰ ਸਿੰਘ ਰੂਪ ਧਾਰਨ ਵਾਲਾ-ਹਰੀ''/'ਨਰਹਰਿ' ਦੇ ਵਿਸਥਾਰ ਤੋਂ ਡਰਦਿਆਂ ਇਸ ਪੰਗਤੀ ਦੇ ਹੋਰ ਅਰਥਾਂ ਦੇ ਨਮੂਨੇ ਨਹੀਂ ਦਿੱਤੇ। ('ਨਰਹਰ' ਲਈ ਵੇਖੋ ਪੰਨਾ ੪੬੨, ੫੦੮, ੭੯੯ ਆਦਿ) ਜੇ ਪਹਿਲੀ ਪੰਗਤੀ ''ਨਾਮ ਰਿਦੈ, ਅੰਮ੍ਰਿਤ ਮੁਖਿ ਨਾਮੁ'' ਦੇ ਵਿਸਥਾਰ ਸਹਿਤ ਅਰਥ ਕੀਤੇ ਜਾਣ ਤਾਂ ਸਮੁਚੇ ਸ਼ਬਦ ਦੇ ਭਾਵ-ਅਰਥ ਠੀਕ ਬਣਨਗੇ ਕਿਉਂਕਿ ਵਿਸ਼ਾ ਆਉਣ ਤੇ ਜਾਣ ਦਾ ਚਲ ਰਿਹਾ ਹੈ। ਉਹ ਮਨੁੱਖ ਜਿਸ ਦੇ ਹਿਰਦੇ ਵਿਚ ਨਾਮ ਹੈ, ਮੂੰਹ ਵਿਚ ਨਾਮ ਹੈ ਜਿਸ ਦੇ ਅੰਦਰ ਤੇ ਬਾਹਰ ਨਾਮ ਹੈ ਉਹ ਅੰਮ੍ਰਿਤੁ (ਅਮਰ ਪੁਰਸ਼) ਹੈ। ਭਾਵ ਕਿਤੇ ਆਂਦਾ ਜਾਂਦਾ ਨਹੀਂ ਹੈ। (ਉਸ) ਨਰਹਰ (ਪਰਮਾਤਮਾ) ਦਾ ਨਾਮ (ਅਮਰੁ ਹੈ, ਅਤੇ ਉਸ) ਨਰਹਰੀ ਦਾ (ਨਾਮ) ਵਾਸ਼ਨਾ ਤੋਂ ਰਹਿਤ ਹੈ।

## (ੲ) ਗੁਰਮੁਖਿ ਮੁਕਤੌ, ਬੰਧੁ ਨ ਪਾਇ ॥

ਇਸ ਪੰਗਤੀ ਵਿਚ ਬੰਧੁ ਨ' ਨੂੰ ਬੰਧੁਨ' ਜੁੜਤ ਸ਼ਬਦ ਮੰਨ ਕੇ ਸੰਪ੍ਰਦਾਈ ਟੀਕਾਕਾਰਾਂ ਨੇ ਇਉਂ ਅਰਥ ਕੀਤੇ ਹਨ:-

੧- ਗੁਰਮੁਖਤਾ ਕਰ ਮੁਕਤ ਹੋਤਾ ਹੈ ਔਰ ਮਨਮੁਖਤਾ ਕਰ ਬੰਧਨੋਂ ਕੋ ਪ੍ਰਾਪਤ ਹੋਤਾ ਹੈ।
[ਫ਼.ਸ., ਸੰ.ਸ. ਅਤੇ ਪੰ. ਨਰੈਣ ਸਿੰਘ

(੧) ਗੁਰਮੁਖਿ ਮੁਕਤੋ ਬੰਧੁ ਨ ਪਾਇ, ਵਿਚ ਲੁਪਤੀ ਹੈ, ਜੋ ਉਤਰ ਵਿਚ ਆਪੇ ਸਪਸ਼ਟ ਹੋ ਜਾਂਦੀ ਹੈ ਕਿ ਗੁਰਮੁਖਿ ਮੁਕਤੋ ਤੇ ਗੁਰੂ ਬਿਨਾ ਬਾਧੋ'। ਅਰਥਾਤ ਗੁਰੂ ਦੁਆਰਾ ਮੁਕਤ ਹੁੰਦਾ ਹੈ ਗੁਰੂ ਬਿਨਾਂ ਬੰਧਨਾਂ ਵਿਚ ਰਹਿੰਦਾ ਹੈ। [ਸੰ. ਪੋ.

(੨) ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ ਦੇ ਕਰਤਾ ਨੇ ਇਉਂ ਅਰਥ ਕੀਤੇ ਹਨ :-
''ਜੋ ਮਨੁੱਖ ਗੁਰੂ ਦੇ ਸਨਮੁਖ ਰਹਿੰਦਾ ਹੈ, ਉਹ ਵਾਸ਼ਨਾ ਤੋਂ ਬਚਿਆ ਰਹਿੰਦਾ ਹੈ, ਵਾਸ਼ਨਾ (ਉਸ ਦੇ ਰਾਹ ਵਿੱਚ) ਬੰਨ੍ਹ ਨਹੀਂ ਮਾਰ ਸਕਦੀ।''

**ਨਿਰਣੈ** : ਗੁਰਬਾਣੀ ਦੇ ਲਗਮਾਤਰੀ ਨੇਮਾਂ ਅਨੁਸਾਰ ਪਹਿਲਾਂ ਬੰਧ, ਬੰਧੁ ਅਤੇ ਬੰਧਨ ਸ਼ਬਦ ਸਰੂਪਾਂ ਦੇ ਦਰਸ਼ਨ ਕਰਨੇ ਜ਼ਰੂਰੀ ਹਨ:-

**(੧) ਮਾਇਆ ਫਾਸ ਬੰਧ ਨਹੀ ਫਾਰੈ, ਅਰੁ ਮਨ ਸੁੰਨਿ ਨ ਲੂਕੇ ॥** [ਪੰਨਾ ੪੭੫

**(੨) ਮਾਇਆ ਬੰਧ ਕਾਟੇ ਕਿਰਪਾ ਨਿਧਿ....॥** [ਪੰਨਾ ੫੨੯

**(੩) ਮਾਇਆ ਫਾਸ ਬੰਧ ਬਹੁ ਬੰਧੇ....॥** [ਪੰਨਾ ੫੫੯

## ਬੰਧੁ

| | | |
|---|---|---|
| ੧- | ਬੰਧੁ ਪਾਇਆ ਮੇਰੈ ਸਤਿਗੁਰਿ ਪੂਰੈ.... | [ਪੰਨਾ ੬੧੯ |
| ੨- | ਨਹ ਬਾਰਿਕ ਨਹ ਜੋਬਨੈ, ਨਹ ਬਿਰਧੀ ਕਛੁ ਬੰਧੁ ॥ | [ਪੰਨਾ ੨੫੪ |
| ੩- | ਨਾਨਕ, ਮਨਮੁਖਿ ਬੰਧੁ ਹੈ, ਗੁਰਮੁਖਿ ਮੁਕਤਿ ਕਰਾਇ ॥ | [ਪੰਨਾ ੫੫੯ |

## ਬੰਧਨ

| | | |
|---|---|---|
| ੧- | ਬੰਧਨ ਤੋੜਿ ਬੋਲਾਵੈ ਰਾਮੁ ॥ | [ਪੰਨਾ ੧੮੩ |
| ੨- | ਬੰਧਨ ਸਉਦਾ ਅਣਵੀਚਾਰੀ ॥ | [ਪੰਨਾ ੪੧੬ |
| ੩- | ਤੋੜੈ ਬੰਧਨ ਹੋਵੈ ਮੁਕਤੁ, ਸਬਦੁ ਮੰਨਿ ਵਸਾਏ ॥ | [ਪੰਨਾ ੬੨੦ |

ਬੰਧ' ਧਧੇ ਮੁਕਤੇ ਨਾਲ ਬਹੁ ਵਚਨ ਦਾ ਸੂਚਕ ਅਤੇ ਬੰਧੁ' ਧਧੇ ਔਂਕੜ ਨਾਲ ਇਕ ਵਚਨ ਪੁਲਿੰਗ ਨਾਂਵ ਦਾ ਲਖਾਇਕ ਹੈ ਪਰ ਉਪਰੋਕਤ ਨੰਬਰ ੩ ਵਾਲੀ ਪੰਗਤੀ ''ਨਾਨਕ ਮਨਮੁਖਿ ਬੰਧੁ ਹੈ'' ਵਿੱਚ ਬੰਧੁ' ਕਿਰਿਆ ਵਿਸ਼ੇਸ਼ਣ ਦੇ ਰੂਪ ਵਿਚ ਵਰਤਿਆ ਗਿਆ ਹੈ। ਗੁਰਬਾਣੀ ਵਿਚ 'ਬੰਧੁ' ਆਮ ਤੌਰ ਤੇ ਬੰਨਾ, ਰੋਕ, ਠੱਲ ਆਦਿ ਅਰਥਾਂ ਨੂੰ ਨਿਰੂਪਣ ਕਰਦਾ ਹੈ। ਸੁਖਮਨੀ ਸਾਹਿਬ ਦੀ ਦੂਜੀ ਅਸ਼ਟਪਦੀ ਵਿੱਚ ਵੀ ਪਾਠ ''ਲਾਖ ਕਰੋਰੀ ਬੰਧੁ ਨ ਪਰੈ'' ਹੈ ਪਰ ਗੁਰਬਾਣੀ ਲਗਾਮਾਤਰੀ ਨੇਮਾਂ ਤੋਂ ਨਾਵਾਕਿਫ਼ ਲੋਕ ਬੰਧੁਨ' ਜੁੜਵਾਂ ਉਚਾਰਨ ਕਰਦੇ ਹਨ ਜੋ ਕਿ ਠੀਕ ਨਹੀਂ ਹੈ। ਬੰਧ' ਤੇ ਬੰਧਨ' ਦੋਵੇਂ ਪਦ ਬਹੁਵਚਨ ਦੇ ਲਖਾਇਕ ਹਨ। ਪਰ ਬੰਧ' ਔਂਕੜ ਸਹਿਤ ਹਮੇਸ਼ਾਂ ਇਕ ਵਚਨ ਪੁਲਿੰਗ ਨਾਂਵ ਨੂੰ ਪ੍ਰਗਟ ਕਰਦਾ ਹੈ। ਸੋ, ਪਾਠਕਾਂ ਨੂੰ ਗੁਰਬਾਣੀ ਵਿਚ ਵਰਤੇ ਗਏ ਵਖ ਵਖ ਸ਼ਬਦ ਸਰੂਪਾਂ ਦਾ ਅਧਿਐਨ ਕਰਨਾ ਚਾਹੀਦਾ ਹੈ। ਅਰਥ ਭੇਦ ਸਮਝਣ ਵਿੱਚ ਸ਼ਬਦ ਸਰੂਪ ਬਹੁਤ ਸਹਾਇਕ ਹੁੰਦੇ ਹਨ। ਇਨ੍ਹਾਂ ਦੇ ਆਧਾਰ ਉਤੇ ਹੀ ਗੁਰਬਾਣੀ ਵਿਆਕਰਣ ਹੋਂਦ ਵਿੱਚ ਆਇਆ ਹੈ।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਦੇ ਦਰਸ਼ਨ ਕਰਨ ਤੋਂ ਇਹ ਪ੍ਰਤੀਤ ਹੁੰਦਾ ਹੈ ਕਿ ਕਿਸੇ ਜਗਿਆਸੂ ਨੇ ਸਤਿਗੁਰਾਂ ਪਾਸੋਂ ਜੀਵ ਦੇ ਜੰਮਣ ਮਰਣ, ਬੰਧਨ ਤੇ ਮੁਕਤੀ ਬਾਰੇ ਪ੍ਰਸ਼ਨ ਪੁਛੇ ਹਨ ਜਿਨ੍ਹਾਂ ਦਾ ਵੇਰਵਾ ਇਉਂ ਹੈ:-

(੧) ਜੀਵ ਕਿਥੋਂ ਆਉਂਦਾ ਹੈ? (੨) ਕਿਥੇ ਜਾਂਦਾ ਹੈ?

(੩) ਜਗਤ ਕਿਥੋਂ ਪੈਦਾ ਹੁੰਦਾ ਹੈ? (੪) ਕਿਸ ਵਿੱਚ ਜਾ ਕੇ ਸਮਾਉਂਦਾ ਹੈ?

(੫) ਜੀਵ ਕਿਸ ਕਾਰਨ ਬੱਧਾ ਗਿਆ ਹੈ?

(੬) ਜੀਵ ਮੁਕਤੀ ਕਿਵੇਂ ਪ੍ਰਾਪਤ ਕਰ ਸਕਦਾ ਹੈ?

(੭) ਜੀਵ ਨਾਸ਼ ਤੋਂ ਰਹਿਤ ਸਹਜ ਪਦ ਵਿਚ ਕਿਵੇਂ ਅਪੜ ਸਕਦਾ ਹੈ?

ਇਨ੍ਹਾਂ ਪ੍ਰਸ਼ਨਾਂ ਦੇ ਉਤਰ ਵੀ ਇਸੇ ਸ਼ਬਦ ਵਿੱਚ ਇਉਂ ਹਨ:-

(੧) ਜੀਵ ਸਹਜੇ ਹੀ ਦੁਨੀਆ ਵਿੱਚ ਆਉਂਦਾ ਹੈ।

(੨) ਸਹਜੇ ਹੀ ਦੁਨੀਆ ਤੋਂ ਚਲਾ ਜਾਂਦਾ ਹੈ।
(੩) ਜਗਤ ਮਨ ਦੇ ਫੁਰਨਿਆਂ ਤੋਂ ਪੈਦਾ ਹੁੰਦਾ ਹੈ।
(੪) ਜਗਤ ਮਨ ਦੇ ਫੁਰਨਿਆਂ ਵਿਚ ਚਲਾ ਜਾਂਦਾ ਹੈ।
(੫) ਜੀਵ ਮਨਮੁਖਤਾ ਕਾਰਨ ਬੱਧਾ ਜਾਂਦਾ ਹੈ।
(੬) ਜੀਵ ਗੁਰਮੁਖ ਬਣ ਕੇ ਮੁਕਤੀ ਪਾ ਸਕਦਾ ਹੈ।
(੭) ਸ਼ਬਦ ਵੀਚਾਰ ਕੇ ਨਾਮ (ਸਿਮਰਨ) ਦੁਆਰਾ ਨਾਸ਼ ਤੋਂ ਰਹਿਤ ਸਹਜ ਪਦ ਵਿਚ ਪਹੁੰਚ ਸਕਦਾ ਹੈ।

ਇਨ੍ਹਾਂ ਪ੍ਰਸ਼ਨਾਂ ਤੋਂ ਇਲਾਵਾ ਮਨੁੱਖ ਨੂੰ ਕਾਮ ਤੋਂ ਰਹਿਤ ਕਰਨ ਦੀ ਵੱਡੀ ਗਲ ਆਖੀ ਹੈ। ਅਸਲ ਵਿੱਚ ਜਦੋਂ ਤੱਕ ਮਨੁੱਖ ਦੀ ਵਾਸ਼ਨਾ ਨਹੀਂ ਮੁਕਦੀ, ਓਦੋਂ ਤਕ ਇਹ ਆਵਾਗਵਨ ਦੇ ਚੱਕਰ ਵਿੱਚ ਪਿਆ ਹੋਇਆ ਦੁਖੀ ਰਹਿੰਦਾ ਹੈ। ਇਸ ਤੋਂ ਛੁਟਕਾਰੇ ਦਾ ਸਾਧਨ ਗੁਰੂ ਦਾ ਮਿਲਾਪ ਅਤੇ ਗੁਰੂ ਪਾਸੋਂ ਪ੍ਰਾਪਤ ਹੋਏ ਨਾਮ ਦੀ ਅਭਿਆਸ ਕਮਾਈ ਹੈ। ਜੇ ਹਿਰਦੇ ਵਿਚ ਵੀ ਨਾਮ ਅਤੇ ਮੂੰਹ ਵਿੱਚ ਅੰਮ੍ਰਿਤ ਨਾਮ ਹੋਵੇ ਤਾਂ ਬਹੁ-ਤਰੰਗੀ ਕਾਮਨਾਵਾਂ ਨੂੰ ਠਲ ਪੈ ਜਾਂਦੀ ਹੈ। ਜਿਹੜਾ ਜਗਿਆਸੂ ਨਾਮ-ਸੰਜੋਗੀ ਬਣ ਜਾਂਦਾ ਹੈ ਉਹ ਸੰਸਾਰ ਨੂੰ ''ਐਥੈ ਗੋਇਲੜਾ ਦਿਨ ਚਾਰੇ ॥ ਖੇਲ ਤਮਾਸਾ ਧੁੰਧੂਕਾਰੇ'' (ਪੰਨਾ ੧੦੨੩) ਅਥਵਾ-''ਬਾਬਾ ਆਇਆ ਹੈ ਉਠਿ ਚਲਣਾ, ਅਧ ਪੰਧੈ ਹੈ ਸੰਸਾਰੋਵਾ'' (ਪੰਨਾ ੫੮੧), ਇਕ ਤਰ੍ਹਾਂ ਦਾ ਆਰਜ਼ੀ ਰੈਣਿ-ਬਸੇਰਾ ਸਮਝਦਾ ਹੈ। ਉਹ ਮੋਹ-ਮਾਇਆ ਵਿੱਚ ਨਹੀਂ ਫਸਦਾ। ਕਾਮ ਕ੍ਰੋਧ ਦੇ ਜ਼ਹਿਰੀਲੇ ਮਟਕੇ ਤੋੜ ਫੋੜ ਦਿੰਦਾ ਹੈ। ਗਲ ਕੀ, ਜਦੋਂ ਮਨੁੱਖ ਦੁਨਿਆਵੀ ਬੰਧਨ ਤੋੜ ਕੇ ਸਿਮਰਨ ਵਾਲੇ ਪਾਸੇ ਲਗਦਾ ਹੈ ਤਾਂ ਸੁਤੇ ਹੀ ਇਸ ਦੇ ਮਨ ਵਿਚ ਸਚ ਸਰੂਪ ਦਾ ਧਿਆਨ ਲਗ ਜਾਂਦਾ ਹੈ।

**ਗਉੜੀ ਮਹਲਾ ੧ ॥ ਕਾਮੁ ਕ੍ਰੋਧੁ ਮਾਇਆ ਮਹਿ ਚੀਤੁ ॥ ਝੂਠ ਵਿਕਾਰਿ, ਜਾਗੈ ਹਿਤ ਚੀਤੁ ॥ ਪੂੰਜੀ, ਪਾਪ ਲੋਭ ਕੀ ਕੀਤੁ ॥ ਤਰੁ ਤਾਰੀ, ਮਨਿ ਨਾਮੁ ਸੁਚੀਤੁ ॥ ੧ ॥ ਵਾਹੁ ਵਾਹੁ ਸਾਚੇ, ਮੈ ਤੇਰੀ ਟੇਕ ॥ ਹਉ ਪਾਪੀ, ਤੂੰ ਨਿਰਮਲੁ ਏਕੁ ॥ ੧ ॥ ਰਹਾਉ॥ ਅਗਨਿ ਪਾਣੀ, ਬੋਲੈ ਭੜਵਾਉ ॥ ਜਿਹਵਾ ਇੰਦ੍ਰੀ, ਏਕੁ ਸੁਆਉ ॥ ਦਿਸਟਿ ਵਿਕਾਰੀ, ਨਾਹੀ ਭਉ ਭਾਉ ॥ ਆਪੁ ਮਾਰੇ, ਤਾ ਪਾਏ ਨਾਉ ॥ ੨ ॥ ਸਬਦਿ ਮਰੈ, ਫਿਰਿ ਮਰਣੁ ਨ ਹੋਇ ॥ ਬਿਨੁ ਮੂਏ, ਕਿਉ ਪੂਰਾ ਹੋਇ ॥ ਪਰਪੰਚਿ ਵਿਆਪਿ ਰਹਿਆ ਮਨੁ ਦੋਇ ॥ ਥਿਰੁ ਨਾਰਾਇਣੁ, ਕਰੇ ਸੁ ਹੋਇ ॥ ੩ ॥ ਬੋਹਿਥਿ ਚੜਉ, ਜਾ ਆਵੈ ਵਾਰ ॥ ਠਾਕੇ ਬੋਹਿਥ, ਦਰਗਹ ਮਾਰ ॥ ਸਚੁ ਸਾਲਾਹੀ, ਧੰਨੁ ਗੁਰਦੁਆਰੁ ॥ ਨਾਨਕ, ਦਰਿ ਘਰਿ ਏਕੰਕਾਰੁ ॥ ੪ ॥ ੭ ॥**

## ਉਚਾਰਨ ਸੇਧ

**ਬਿੰਦੀ ਸਹਿਤ :** ਮਹਿੰ, ਮੈਂ, ਹਉਂ, ਨਾਹੀਂ, ਨਾਉਂ, ਕਿਉਂ, ਚੜਉਂ, ਸਾਲਾਹੀਂ।

**ਨੋਟ :** ਫਰੀਦਕੋਟ ਅਤੇ ਕੁਝ ਹੋਰ ਸਟੀਕਾਂ ਵਿੱਚ 'ਚੜਉ' ਅਤੇ 'ਸਾਲਾਹੀ' ਸ਼ਬਦਾਂ ਦੇ ਅਰਥਾਂ ਤੋਂ ਬਿੰਦੀ ਰਹਿਤ ਉਚਾਰਨਾਂ ਦੀ ਸੇਧ ਮਿਲਦੀ ਹੈ ਜੋ ਕਿ ਠੀਕ ਨਹੀਂ ਹੈ। 'ਰਹਾਉ' ਵਾਲੀ ਪੰਗਤੀ ਵਿੱਚ 'ਮੈਂ' ਦੀ ਵਰਤੋਂ ਤੋਂ ਉਤਮ ਪੁਰਖ ਦਾ ਨਿਰਣਾ ਹੋ ਜਾਂਦਾ ਹੈ ਅਤੇ ਇਨ੍ਹਾਂ ਦਾ ਉਚਾਰਨ ਬਿੰਦੀ ਸਹਿਤ ਕਰਨਾ ਹੀ ਠੀਕ ਹੈ।

**ਪਦ ਅਰਥ :** ਝੂਠ ਵਿਕਾਰਿ=ਕੂੜ ਦੇ ਵਿਕਾਰ ਵਿਚ। ਹਿਤ ਚੀਤੁ=ਮੋਹ ਵਾਲਾ ਚਿਤ। ਸੁਚੀਤੁ=ਚੰਗੀ ਤਰ੍ਹਾਂ ਚੇਤੇ ਕਰ। ਤਰੁ ਤਾਰੀ=ਤਾਰੀ ਤਰ। ਭੜ ਵਾਉ=ਤੱਤੀ ਪੌਣ, ਭਾਵ ਸੁਆਸ। ਸੁਆਉ=ਸੁਆਦ, ਚਸਕਾ। ਵਿਕਾਰੀ=ਵਿਕਾਰਾਂ ਵਾਲੇ। ਪਰਪੰਚਿ=ਪਸਾਰੇ ਵਿੱਚ। ਦੋਇ=ਦ੍ਵੈਤ ਵਿੱਚ। ਥਿਰੁ=ਅਡੋਲ। ਬੋਹਿਥੁ=ਜਹਾਜ਼। ਸਾਲਾਹੀ=(ਮੈਂ) ਸਲਾਹੁੰਦਾ ਹਾਂ। ਗੁਰਦੁਆਰੁ=ਗੁਰੂ ਦਾ ਦੁਆਰ। ਦਰਿ=ਦਰ ਉਤੇ। ਘਰਿ=ਹਿਰਦੇ ਵਿੱਚ।

**ਅਰਥ :** (ਜਿਸ ਮਨੁੱਖ ਦਾ) ਕਾਮ, ਕ੍ਰੋਧ (ਅਤੇ) ਮਾਇਆ ਵਿੱਚ ਚਿਤ ਹੈ। ਕੂੜ ਦੇ ਵਿਕਾਰ ਵਿਚ (ਉਸ ਦਾ ਮੋਹ ਵਾਲਾ) ਚਿਤ ਜਾਗਦਾ ਹੈ। (ਉਸ ਨੇ) ਪਾਪ (ਅਤੇ) ਲੋਭ ਦੀ ਪੂੰਜੀ (ਇਕੱਠੀ) ਕੀਤੀ (ਹੋਈ ਹੁੰਦੀ) ਹੈ। (ਇਸ ਲਈ ਉਹ ਸੰਸਾਰ ਤੋਂ ਪਾਰ ਨਹੀਂ ਹੋ ਸਕਦਾ)। (ਹੇ ਭਾਈ! ਆਪਣੇ) ਮਨ ਵਿੱਚ ਚੰਗੀ ਤਰ੍ਹਾਂ ਨਾਮ ਚੇਤੇ ਕਰ (ਅਜਿਹੀ) ਤਾਰੀ ਤਰ (ਤਾਂ ਜੋ ਸੰਸਾਰ ਸਾਗਰ ਤੋਂ ਪਾਰ ਹੋ ਸਕੇ)।੧।

ਹੇ ਸਚੇ ਵਿਸਮਾਦੀ ਵਾਹਿਗੁਰੂ ! ਮੈਨੂੰ ਤੇਰੀ ਟੇਕ ਹੈ। ਮੈਂ ਪਾਪੀ ਹਾਂ, (ਕੇਵਲ) ਤੂੰ ਇਕੋ (ਇਕ ਹੀ) ਪਵਿੱਤਰ ਹੈਂ।੧। ਰਹਾਉ।

ਅਗਨੀ (ਤੇ) ਪਾਣੀ (ਦੇ ਮੇਲ ਨਾਲ ਜੀਵ ਦੇ ਅੰਦਰ) ਤੱਤੀ ਪੌਣ ਬੋਲਦੀ ਹੈ (ਭਾਵ ਸੁਆਸ ਚਲਦੇ ਹਨ)। ਜੀਭ (ਅਤੇ ਹੋਰ) ਇੰਦਰਿਆਂ ਦਾ (ਆਪੋ ਆਪਣਾ ਵਖੋ ਵਖਰਾ) ਇਕ ਸੁਆਦ ਹੈ। ਜਿਹੜੀ ਵਿਕਾਰਾਂ ਵਾਲੀ ਦ੍ਰਿਸ਼ਟੀ ਹੈ (ਉਸ ਨੂੰ) ਨਾ (ਰਬੀ) ਡਰ ਹੈ, (ਨਾ) ਪ੍ਰੇਮ ਹੈ। (ਜੇ ਜੀਵ) ਆਪਾ-ਭਾਵ ਮਾਰੇ ਤਾਂ ਨਾਮ ਨੂੰ ਪ੍ਰਾਪਤ ਕਰ ਸਕਦਾ ਹੈ।੨।

(ਜਿਹੜਾ ਮਨੁੱਖ ਗੁਰੂ ਦੇ) ਸ਼ਬਦ ਦੁਆਰਾ ਮਰਦਾ ਹੈ (ਉਸ ਦੀ) ਮੁੜ ਕੇ ਮੌਤ ਨਹੀਂ ਹੁੰਦੀ (ਭਾਵ ਉਹ ਅਮਰ ਹੋ ਜਾਂਦਾ ਹੈ)। (ਆਪਾ ਭਾਵ ਤੋਂ) ਮਰੇ ਬਿਨਾਂ ਕਿਵੇਂ (ਕੋਈ) ਪੂਰਨ (ਪਦ ਪ੍ਰਾਪਤ ਕਰ ਸਕਦਾ ਹੈ? ਜਦੋਂ ਕਿ ਉਸ ਦਾ) ਮਨ (ਮਾਇਕ) ਪਸਾਰੇ ਅਤੇ ਦ੍ਵੈਤ ਵਿੱਚ (ਫਸ ਰਿਹਾ ਹੁੰਦਾ ਹੈ)। ਅਸਲ ਵਿੱਚ (ਉਹ) ਪ੍ਰਭੂ ਅਡੋਲ ਹੈ (ਜੋ ਕੁਝ ਉਹ) ਕਰੇਗਾ ਉਹੀ ਹੋਵੇਗਾ।੩।

(ਹੇ ਭਾਈ ! ਮੈਂ) ਗੁਰੂ ਦੇ ਜਹਾਜ਼ ਉਤੇ (ਤਦ) ਚੜ੍ਹ ਸਕਦਾ ਹਾਂ, ਜਦ (ਮੇਰੀ) ਵਾਰੀ ਆਵੇ। ਗੁਰੂ ਜਹਾਜ਼ ਤੇ ਚੜਨੋ ਰੋਕਿਆ ਹੋਇਆਂ ਨੂੰ ਦਰਗਾਹ ਵਿੱਚ ਮਾਰ ਪੈਂਦੀ ਹੈ। (ਮੇਰੇ) ਗੁਰੂ ਦਾ ਦੁਆਰਾ ਧੰਨ ਹੈ (ਜਿਥੇ) ਮੈਂ ਸਚ ਰੂਪ (ਪ੍ਰਭੂ) ਨੂੰ ਸਲਾਹੁੰਦਾ ਹਾਂ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਮੈਂ) ਦਰਿ

ਤੇ ਘਰਿ (ਭਾਵ ਬਾਹਰ ਤੇ ਹਿਰਦੇ ਅੰਦਰ ਕੇਵਲ) ਇਕ ਓਅੰਕਾਰ ਨੂੰ (ਸਿਮਰਦਾ ਹਾਂ)।੪।੭।

## ਸਾਰੰਸ਼ ਅਤੇ ਸਿਧਾਂਤ

ਕਾਮ, ਕ੍ਰੋਧ, ਝੂਠ, ਲੋਭ ਆਦਿ ਵਿਕਾਰਾਂ ਵਲ ਲਗੀ ਹੋਈ ਦ੍ਰਿਸ਼ਟੀ ਵਿੱਚ ਰੱਬੀ-ਭਉ ਅਤੇ ਪ੍ਰੇਮ ਨਹੀਂ ਹੁੰਦਾ। ਜਿਹੜਾ ਮਨ ਛਲ ਰੂਪ ਸੰਸਾਰ ਵਿਚ ਰੱਚ ਰਿਹਾ ਹੋਵੇ, ਉਹ ਚੰਚਲ ਹੀ ਰਹਿੰਦਾ ਹੈ, ਇਕ ਥਾਂ ਤੇ ਟਿਕ ਹੀ ਨਹੀਂ ਸਕਦਾ। ਜੇ ਸਚੇ ਹਿਰਦੇ ਨਾਲ ਬੇਨਤੀ ਕਰੇ:-

**ਵਾਹੁ ਵਾਹੁ ਸਾਚੇ, ਮੈ ਤੇਰੀ ਟੇਕ ॥ ਹਉ ਪਾਪੀ, ਤੂੰ ਨਿਰਮਲੁ ਏਕੁ ॥**

ਤਾਂ ਮਨ ਦਾ ਹੰਕਾਰ ਮਿਟ ਜਾਂਦਾ ਹੈ। ਸਾਈਂ ਦੀਆਂ ਸਿਫਤਾਂ ਵਿਚ ਜੁੜਿਆ ਹੋਇਆ ਮਨ ਆਖਦਾ ਹੈ ਧੰਨ ਗੁਰੂ ਦਾ ਦੁਆਰਾ ਹੈ, ਜ਼ਿਥੇ ''ਸੈਸਾਰ ਗਾਰ ਬਿਕਾਰ'' ਸਾਗਰ ਤੋਂ ਤਰਨ ਦੀ ਸੋਝੀ ਮਿਲਦੀ ਹੈ। ਮਨੁੱਖਾ ਜਨਮ ਵਿੱਚ ਹੀ ਨਾਮ-ਰੂਪੀ ਜਹਾਜ਼ ਤੇ ਚੜ੍ਹਿਆ ਜਾ ਸਕਦਾ ਹੈ। ਹੋਰ ਜੂਨਾਂ ਵਿੱਚ ਇਹ ਸਹੂਲਤ ਨਹੀਂ ਮਿਲਦੀ। ਜੇ ਮਨੁੱਖ ਇਥੋਂ ਥਿੜਕ ਜਾਵੇ ਤਾਂ ਇਸ ਨੂੰ ਹੋਰ ਕੋਈ ਥਾਂ ਟਿਕਾਣਾ ਨਹੀਂ ਮਿਲਦਾ:-

**ਮਨੁ ਚੰਚਲੁ, ਬਹੁ ਚੋਟਾ ਖਾਇ ॥ ਏਥਹੁ ਛੁੜਕਿਆ, ਠਉਰ ਨ ਪਾਇ ॥** [ਪੰਨਾ ੩੬੨

**ਗਉੜੀ ਮਹਲਾ ੧ ॥ ਉਲਟਿਓ ਕਮਲੁ, ਬ੍ਰਹਮੁ ਬੀਚਾਰਿ ॥ ਅੰਮ੍ਰਿਤ ਧਾਰ ਗਗਨਿ ਦਸ ਦੁਆਰਿ ॥ ਤ੍ਰਿਭਵਣੁ ਬੇਧਿਆ, ਆਪਿ ਮੁਰਾਰਿ ॥ ੧ ॥ ਰੇ ਮਨ ਮੇਰੇ, ਭਰਮੁ ਨ ਕੀਜੈ ॥ ਮਨਿ ਮਾਨਿਐ, ਅੰਮ੍ਰਿਤ ਰਸੁ ਪੀਜੈ ॥ ੧ ॥ ਰਹਾਉ ॥ ਜਨਮੁ ਜੀਤਿ, ਮਰਣਿ ਮਨੁ ਮਾਨਿਆ ॥ ਆਪਿ ਮੂਆ, ਮਨੁ ਮਨ ਤੇ ਜਾਨਿਆ ॥ ਨਜਰਿ ਭਈ, ਘਰੁ ਘਰ ਤੇ ਜਾਨਿਆ ॥ ੨ ॥ ਜਤੁ ਸਤੁ ਤੀਰਥੁ ਮਜਨੁ ਨਾਮਿ ॥ ਅਧਿਕ ਬਿਥਾਰੁ, ਕਰਉ, ਕਿਸੁ ਕਾਮ ॥ ਨਰ ਨਾਰਾਇਣ ਅੰਤਰਜਾਮਿ ॥ ੩ ॥ ਆਨ ਮਨਉ, ਤਉ ਪਰ ਘਰਿ ਜਾਉ ॥ ਕਿਸ ਜਾਚਉ, ਨਾਹੀ ਕੋ ਥਾਉ॥ ਨਾਨਕ, ਗੁਰਮਤਿ ਸਹਜਿ ਸਮਾਉ॥੪॥੮॥**

## ਉਚਾਰਨ ਸੇਧ

**ਬਿੰਦੀ ਸਹਿਤ :** ਮਾਨਿਆਂ, ਜਾਨਿਆਂ, ਕਰਉਂ, ਮਨਉਂ, ਜਾਉਂ, ਜਾਚਉਂ, ਥਾਉਂ, ਸਮਾਉਂ।

**ਪਦ ਅਰਥ:** ਉਲਟਿਓ=ਉਲਟਾ ਹੋ ਗਿਆ ਹੈ। ਕਮਲੁ=ਹਿਰਦਾ ਰੂਪੀ ਕਮਲ। ਅੰਮ੍ਰਿਤਧਾਰ=(ਨਾਮ) ਅੰਮ੍ਰਿਤ ਦੀ ਧਾਰਾ, ਨਿੰਮ੍ਹੀ ਨਿੰਮ੍ਹੀ ਵਰਖਾ। ਗਗਨਿ ਦਸ ਦੁਆਰਿ=ਆਕਾਸ਼ ਵਿੱਚ (ਅਥਵਾ) ਦਸਮ ਦੁਆਰ ਵਿੱਚ। ਤ੍ਰਿਭਵਣੁ=ਤਿੰਨ ਲੋਕ ਭਾਵ ਸੰਸਾਰ। ਬੇਧਿਆ=ਵਿੰਨ੍ਹਿਆਂ। ਮਨਿ ਮਾਨਿਐ=ਮਨ ਦੇ ਮੰਨਣ ਨਾਲ, ਪਤੀਜਣ ਨਾਲ। ਨਜਰਿ ਭਈ=ਕਿਰਪਾ ਦ੍ਰਿਸ਼ਟੀ ਹੋਈ। ਘਰੁ=ਨਿਜ ਸਰੂਪ, ਹਿਰਦਾ। ਘਰ ਤੇ ਜਾਨਿਆ=ਹਿਰਦੇ ਤੋਂ ਸਮਝ ਲਿਆ ਹੈ। ਨਾਮ=ਨਾਮ ਵਿੱਚ। ਅਧਿਕ=ਬਹੁਤ ਬਿਥਾਰੁ=ਵਿਸਥਾਰ;

ਖਿਲਾਰਾ। ਕਰਉ=ਮੈਂ ਕਰਾਂ। ਕਿਸ ਕਾਮਿ=ਕਿਸ ਕੰਮ ਵਿੱਚ, ਕਿਸ ਅਰਥ। ਨਰ ਨਾਰਾਇਣੁ=ਮਨੁੱਖਾਂ ਦਾ ਪ੍ਰਭੂ। ਅੰਤਰਜਾਮਿ=ਅੰਤਰਜਾਮੀ। ਆਨ ਮਨਉ=(ਮੈਂ) ਹੋਰ (ਕਿਸੇ ਨੂੰ) ਮੰਨਾਂ। ਜਾਉ=(ਮੈਂ) ਜਾਵਾਂ। ਕਿਸੁ ਜਾਚਉ=ਕਿਸ ਤੋਂ ਮੰਗਾਂ?। ਸਮਾਉ=ਸਮਾਉਂਦਾ ਹਾਂ।

**ਅਰਥ** : ਬ੍ਰਹਮ ਰੂਪ ਵੀਚਾਰ ਦੁਆਰਾ (ਮੇਰਾ) ਹਿਰਦਾ (ਰੂਪੀ) ਕਮਲ (ਦੁਨੀਆ ਵਲੋਂ) ਉਲਟ ਗਿਆ ਹੈ (ਭਾਵ ਮੂਧਾ ਕਮਲ ਸਿੱਧਾ ਹੋ ਗਿਆ ਹੈ ਜਿਸ ਕਰਕੇ ਨਾਮ ਦੀ) ਅੰਮ੍ਰਿਤ ਧਾਰਾ (ਮੇਰੇ) ਦਸਮ ਦੁਆਰ ਵਿੱਚ (ਚੋ ਰਹੀ) ਹੈ। (ਹੁਣ ਨਿਸਚੇ ਹੋ ਗਿਆ ਹੈ ਕਿ) ਆਪ ਮੁਰਾਰੀ (ਵਾਹਿਗੁਰੂ) ਨੇ ਤਿੰਨਾਂ ਭਵਣਾਂ (ਭਾਵ ਸਾਰੇ ਸੰਸਾਰ ਨੂੰ) ਵਿੰਨ੍ਹਿਆ (ਮੋਹਿਆ) ਹੋਇਆ ਹੈ।੧।

ਹੇ ਮੇਰੇ ਮਨ ! ਸ਼ੰਕਾ ਨਹੀਂ ਕਰਨੀ ਚਾਹੀਦੀ। (ਅਸਲ ਵਿੱਚ) ਮਨ ਦੇ ਮੰਨਣ (ਪਤੀਜਣ) ਨਾਲ ਹੀ ਅੰਮ੍ਰਿਤ ਰਸ ਪੀਤਾ ਜਾਂਦਾ ਹੈ।੧।ਰਹਾਉ।

(ਹੇ ਭਾਈ !) ਜਨਮ ਨੂੰ ਜਿਤ ਕੇ (ਹੁਣ) ਮੇਰਾ ਮਨ (ਜੀਵਤ ਭਾਵ ਤੋਂ) ਮਰਨ ਵਿਚ ਪਤੀਜ ਗਿਆ ਹੈ। (ਜਦੋਂ) ਆਪਾ ਭਾਵ ਤੋਂ ਮੋਇਆ (ਤਾਂ ਮੇਰੇ) ਮਨ ਨੂੰ ਮਨ ਤੋਂ (ਭਾਵ ਅੰਦਰੋਂ ਹੀ) ਸੋਝੀ ਆ ਗਈ। (ਜਦ ਪਰਮੇਸ਼ਰ ਦੀ ਅੰਮ੍ਰਿਤ) ਦ੍ਰਿਸ਼ਟੀ ਹੋਈ (ਤਾਂ) ਮੈਂ (ਨਿਜ) ਸਰੂਪ ਆਪਣੇ ਹਿਰਦੇ ਤੋਂ ਹੀ ਪਛਾਣ ਲਿਆ ।੨।

ਨਾਮ (ਵਿੱਚ ਜੁੜਨਾ ਹੀ ਮੇਰੇ ਲਈ) ਜਤ, ਸਤ, ਤੀਰਥ ਤੇ ਪੁਰਬੀ ਦਾ ਇਸ਼ਨਾਨ ਹੈ। (ਮੈਂ) ਬਹੁਤ ਖਿਲਾਰਾ (ਕਿਸ ਲਈ) ਕਰਾਂ (ਦਸੋ ਫਿਰ ਉਹ) ਕਿਸ ਕੰਮ ਵਿੱਚ ਆਉਂਦਾ ਹੈ? (ਭਾਵ ਵਿਅਰਥ ਹੈ)। (ਉਹ) ਮਨੁੱਖਾਂ ਦਾ ਪ੍ਰਭੂ ਅੰਤਰਜਾਮੀ ਹੈ ।੩।

(ਜੇ ਮੈਂ ਪ੍ਰਭੂ ਤੋਂ ਬਿਨਾਂ) ਹੋਰ (ਕਿਸੇ) ਨੂੰ ਮੰਨਦਾ ਹੋਵਾਂ ਤਾਂ ਪਰਾਏ ਘਰ ਵਿੱਚ (ਭਾਵ ਕਿਸੇ ਹੋਰ ਦੁਆਰੇ ਤੇ) ਜਾਵਾਂ। (ਮੈਂ ਪ੍ਰਭੂ ਤੋਂ ਬਿਨਾਂ ਹੋਰ ਕਿਸ ਤੋਂ ਮੰਗਾਂ? ਜਦੋਂ ਕਿ ਉਸ ਪ੍ਰਭੂ ਤੋਂ ਬਿਨਾਂ ਮੇਰੇ ਲਈ ਹੋਰ) ਕੋਈ ਥਾਂ ਨਹੀਂ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਮੈਂ) ਗੁਰੂ ਦੀ ਮਤਿ ਦੁਆਰਾ ਸਹਜ (ਅਵਸਥਾ) ਵਿਚ ਸਮਾਉਂਦਾ ਹਾਂ।੪।੮।

## ਅਰਥ ਭੇਦ ਅਤੇ ਨਿਰਣੈ

**ਉਲਟਿਓ ਕਮਲੁ ਬ੍ਰਹਮੁ ਬੀਚਾਰਿ ॥ ਅੰਮ੍ਰਿਤਧਾਰ ਗਗਨਿ ਦਸ ਦੁਆਰਿ ॥**

ਇਨ੍ਹਾਂ ਪੰਗਤੀਆਂ ਦੇ ਅਰਥ ਕਈ ਰੂਪਾਂ ਵਿੱਚ ਕੀਤੇ ਹੋਏ ਮਿਲਦੇ ਹਨ। ਜਿਵੇਂ:-

(੧) ਜਬ ਜੋਗ ਕੀ ਰੀਤਿ ਸੇ ਰਿਦੇ ਮੈਂ ਜੋ ਊਂਧਾ ਕਮਲ ਥਾ ਸੋ (ਉਲਟਿਆ ਸੂਧਾ ਹੂਆ ਤਬ ਬ੍ਰਹਮ ਵੀਚਾਰੁ ਪ੍ਰਾਪਤ ਭਯਾ ਹੈ ਔਰ ਦਸਵੇਂ ਦਵਾਰੁ ਰੂਪੁ ਅਕਾਸ ਸੇ ਅੰਮ੍ਰਿਤ ਕੀ ਧਾਰ ਪ੍ਰਾਪਤ ਹੋਈ। [ਫ਼. ਸ.

(੨) (ਪਹਿਲੇ ਹਿਰਦੇ ਵਿਚਲਾ) ਕਮਲ (ਮੂਧਾ ਸੀ, ਜਦ ਯੋਗਾਭਿਆਸ ਕਰਕੇ ਉਸ ਨੂੰ) ਉਲਟਿਆ (ਤਾਂ ਸਿਧਾ ਹੋ ਗਿਆ ਤੇ) ਬ੍ਰਹਮ ਦਾ ਵੀਚਾਰ (ਪ੍ਰਾਪਤ ਹੋ ਗਿਆ, ਅਤੇ)

ਦਸਮ ਦਵਾਰ (ਰੂਪ) ਅਕਾਸ਼ ਵਿੱਚ ਅੰਮ੍ਰਿਤ ਦਾ ਮੀਂਹ (ਯੋਗਾਨੰਦ) ਵਸਣ ਲਗ ਪਿਆ ਹੈ। [ਪੰ. ਨਰੈਣ ਸਿੰਘ

(੩) ਬ੍ਰਹਮ ਬੀਚਾਰ ਦੁਆਰਾ ਮੂਧਾ ਪਿਆ (ਹਿਰਦੇ ਦਾ) ਕਮਲ (ਉਲਟ ਗਿਆ ਹੈ, ਭਾਵ ਸਿੱਧਾ ਹੋ ਗਿਆ ਹੈ ਤਦ ਕੀਹ ਡਿੱਠਾ ਕਿ) ਦਸਮ ਦੁਆਰ ਰੂਪੀ ਆਕਾਸ਼ ਵਿੱਚ ਅੰਮ੍ਰਿਤਧਾਰਾ (ਦੀ ਵਰਖਾ ਹੋ ਰਹੀ ਹੈ)। [ਸੰ. ਪੋ.

(੪) ਪਰਮਾਤਮਾ ਦੀ ਸਿਫਤਿ-ਸਾਲਾਹ ਵਿੱਚ ਚਿੱਤ ਜੋੜਿਆਂ ਹਿਰਦਾ ਕਮਲ ਮਾਇਆ ਦੇ ਮੋਹ ਵਲੋਂ ਹੱਟ ਜਾਂਦਾ ਹੈ, ਦਿਮਾਗ਼ ਵਿੱਚ ਭੀ (ਸਿਫਤਿ-ਸਾਲਾਹ ਦੀ ਬਰਕਤ ਨਾਲ) ਨਾਮ-ਅੰਮ੍ਰਿਤ ਦੀ ਵਰਖਾ ਹੁੰਦੀ ਹੈ। [ਦਰਪਣ

**ਨਿਰਣੈ** : ਪੁਰਾਤਨ ਟੀਕਿਆਂ ਵਿੱਚ ਦਿੱਤੇ ਅਰਥ ਗੁਰਮਤਿ ਵਿਰੋਧੀ ਹਨ। ਗੁਰੂ ਨਾਨਕ ਦੇਵ ਜੀ ਨਾ ਆਪ ਜੋਗ-ਮਤ ਦੇ ਧਾਰਨੀ ਸਨ ਅਤੇ ਨਾ ਹੀ ਉਨ੍ਹਾਂ ਆਪਣੀ ਪਵਿਤਰ ਬਾਣੀ ਦੁਆਰਾ ਅਜਿਹਾ ਉਪਦੇਸ਼ ਕਿਧਰੇ ਦਿੱਤਾ ਹੈ। ਬਾਣੀ ਦੀ ਵੀਚਾਰ ਦੁਆਰਾ ਸਾਈਂ ਨਾਲ ਜੁੜਨਾ ਤੇ ਲੁਕਾਈ ਨੂੰ ਜੋੜਨਾ ਇਹ, ਗੁਰੂ ਨਾਨਕ ਜੀ ਦਾ ਮਾਰਗ ਪਰਦਰਸ਼ਨ ਹੈ।

ਪ੍ਰੋ. ਸਾਹਿਬ ਸਿੰਘ ਜੀ 'ਦਸਮਦੁਆਰ' ਦੇ ਅਰਥ 'ਦਿਮਾਗ਼' ਕਰਦੇ ਹਨ ਜਿਸ ਤੋਂ ਇਹ ਸਪਸ਼ਟ ਹੈ ਕਿ ਆਪ ''ਦਸਮ ਦੁਆਰ ਅਗਮ ਅਪਾਰਾ, ਪਰਮ ਪੁਰਖ ਕੀ ਘਾਟੀ॥'' (ਪੰਨਾ ੮੭੪) ਵਾਲਾ ਵੀਚਾਰ ਨਹੀਂ ਮੰਨਦੇ। ਭਾ.ਸ. ਗੁਰਦਾਸ ਜੀ ਦਾ ਹੇਠ ਲਿਖਿਆ ਕਬਿਤ ਪੜ੍ਹਨ ਮਗਰੋਂ ਪਾਠਕਾਂ ਦੀ ਆਪਣੇ ਆਪ ਹੀ ਨਿਸ਼ਾ ਹੋ ਜਾਂਦੀ ਹੈ ਕਿ 'ਦਸਮ ਦੁਆਰ' ਅਤੇ 'ਅਨਹਦ ਸ਼ਬਦ' ਨੂੰ ਗੁਰਮਤਿ ਨੇ ਪਰਵਾਨਿਆ ਹੈ :-

**ਦਸਮ ਸਥਾਨ ਕੇ ਸਮਾਨਿ ਕਉਨ ਭਉਨ ਕਹੌਂ, ਗੁਰਮੁਖਿ ਪਾਵੈ ਸੁ ਤਉ ਅਨਤ ਨ ਪਾਵਈ ॥**
**ਉਨਮਨੀ ਜੋਤਿ ਪਟੰਤਰ ਦੀਜੈ ਕਉਨ ਜੋਤਿ,**
**ਦਇਆ ਕੈ ਦਿਖਾਵੈ ਜਾਹੀ, ਤਾਹੀ ਬਨਿ ਆਵਈ ॥**
**ਅਨਹਦ ਵਾਦ ਸਮਸਰਿ ਨਾਦ ਬਾਦ ਕਉਨ, ਸ੍ਰੀ ਗੁਰੂ ਸੁਨਾਵੈ ਜਾਹਿ, ਸੋਈ ਲਿਵ ਲਾਵਈ ॥**
**ਨਿਝਰ ਅਪਾਰ ਧਾਰ ਤੁਲਿ ਨ ਅੰਮ੍ਰਿਤ ਰਸ,**
**ਅਮਿਉ ਪੀਆਵੈ ਜਾਹਿ, ਤਾਹੀ ਮੈਂ ਸਮਾਵਈ ॥੧੦॥**

ਅਨਹਦ ਸ਼ਬਦ ਦੀ 'ਜੋਗਮਤ' ਨਾਲੋਂ ਵਿਲਖਣਤਾ ਵੇਖਣ ਦੀ ਲੋੜ ਹੈ ਜੋ ਗਿਆਨ-ਨੇਤਰਾਂ ਨਾਲ ਹੀ ਵੇਖੀ ਜਾ ਸਕਦੀ ਹੈ, ਨਿਰੀਆਂ ਗੱਲਾਂ ਨਾਲ ਕੁਝ ਨਹੀਂ ਬਣਦਾ।

## ਸਾਰੰਸ਼ ਅਤੇ ਸਿਧਾਂਤ

ਹਠ-ਜੋਗ ਦੀ ਸਾਧਨਾ, ਜਤ-ਸਤ, ਨੇਮ-ਸੰਜਮ, ਤੀਰਥ-ਇਸ਼ਨਾਨ ਆਦਿ ਕਰਮਾਂ ਨਾਲ ਜੀਵ ਨੂੰ ਅੰਮ੍ਰਿਤ-ਰਸ ਦੀ ਪ੍ਰਾਪਤੀ ਹੋ ਸਕਦੀ ਹੈ। ਪਰ ਜਦੋਂ ਤਕ ਇਸ ਦੇ ਅੰਦਰੋਂ ਭਰਮ ਨਹੀਂ ਜਾਂਦਾ, ਬ੍ਰਹਮ ਵਿਚਾਰ ਨਹੀਂ ਆਉਂਦੀ, ਉਦੋਂ ਤੱਕ ਇਸ ਦਾ ਮਨ ਨਹੀਂ ਪਤੀਜ ਸਕਦਾ ਅਤੇ ਮਨ ਪਤੀਜਣ ਤੋਂ ਬਿਨਾਂ

ਅੰਮ੍ਰਿਤ-ਰਸ ਭੀ ਨਹੀਂ ਪੀਤਾ ਜਾ ਸਕਦਾ।

ਗੁਰੂ ਦਾ ਦਰ ਛੋਡ ਕੇ ਪਰਾਏ ਘਰ ਵਿੱਚ ਜਾਣ ਨਾਲ ਨਾਮ ਦਾ ਪ੍ਰਕਾਸ਼ ਨਹੀਂ ਹੋ ਸਕਦਾ ਅਤੇ ਨਾ ਹੀ ਸਹਜ (ਗਿਆਨ ਵਾਲੀ) ਅਵਸਥਾ ਵਿੱਚ ਸਮਾਈ ਹੋ ਸਕਦੀ ਹੈ। ''ਜਨਮੁ ਜੀਤਿ ਮਰਣੁ ਮਨੁ ਮਾਨਿਆ'' ਤੋਂ ਭਾਵ ਮਰਨ ਵਿੱਚ ਜੀਵਨ ਹੈ, ਇਹ ਗਲ ਸਿਖਣੀ ਤੇ ਕਰਨੀ ਹੈ।

ਦ੍ਰਿਸ਼ਟੀ ਦੋ ਤਰ੍ਹਾਂ ਦੀ ਹੁੰਦੀ ਹੈ, ਇਕ ਪਿਆਰ ਵਾਲੀ ਦੂਜੀ ਤ੍ਰਿਸਕਾਰ ਵਾਲੀ, ਇਕ ਦਇਆ ਵਾਲੀ ਦੂਜੀ ਡਰਾਉਣੀ, ਅਖ ਨਹੀਂ ਕੱਢਣੀ, ਦ੍ਰਿਸ਼ਟੀ ਬਦਲਣੀ ਹੈ। ਭਾਂਡੇ ਨੂੰ ਤੋੜਨਾ ਨਹੀਂ, ਉਸ ਨੂੰ ਸਿਧਾ ਕਰਨਾ ਹੈ, ਹਿਰਦੇ ਨੂੰ ਬ੍ਰਹਮ-ਵੀਚਾਰ ਤੇ ਰਬੀ ਪਿਆਰ ਨਾਲ ਭਰਨਾ ਹੈ। ਸਾਰੇ ਸੰਸਾਰ ਨੂੰ ਇਕ ਨਾਮ-ਸਤਾ ਰੂਪੀ ਸੂਤਰ ਵਿੱਚ ਪਰੋਤਾ ਹੋਇਆ ਵੇਖਣਾ ਹੈ। ਜਦੋਂ ਵਿਕਾਰਾਂ ਵਾਲੀ ਦ੍ਰਿਸ਼ਟੀ ਬਦਲ ਜਾਵੇਗੀ, ਇਕੋ ਨਿਰੰਕਾਰ ਦੇ ਦਰਸ਼ਨ ਹੋ ਜਾਣਗੇ। ਫਿਰ ਮੰਗਣ ਵਾਲੇ ਨੂੰ ਸਭ ਥਾਵਾਂ ਤੇ ਇਕੋ ਦਾਤਾ ਦਿਸੇਗਾ, ਦੁਬਿਧਾ ਬਿਨਸ ਜਾਏਗੀ, ਸੱਚ ਵਿਚ ਸਮਾਈ ਹੋ ਜਾਵੇਗੀ।

**ਗਉੜੀ ਮਹਲਾ ੧ ॥ ਸਤਿਗੁਰੁ ਮਿਲੈ, ਸੁ ਮਰਣੁ ਦਿਖਾਏ ॥ ਮਰਣੁ ਰਹਣ ਰਸੁ, ਅੰਤਰਿ ਭਾਏ ॥ ਗਰਬੁ ਨਿਵਾਰਿ, ਗਗਨਪੁਰੁ ਪਾਏ ॥ ੧ ॥ ਮਰਣੁ ਲਿਖਾਇ ਆਏ, ਨਹੀ ਰਹਣਾ ॥ ਹਰਿ ਜਪਿ ਜਾਪਿ, ਰਹਣੁ ਹਰਿ ਸਰਣਾ ॥ ੧ ॥ ਰਹਾਉ ॥ ਸਤਿਗੁਰੁ ਮਿਲੈ, ਤ ਦੁਬਿਧਾ ਭਾਗੈ ॥ ਕਮਲੁ ਬਿਗਾਸਿ, ਮਨੁ ਹਰਿਪ੍ਰਭ ਲਾਗੈ ॥ ਜੀਵਤੁ ਮਰੈ, ਮਹਾ ਰਸੁ ਆਗੈ ॥ ੨ ॥ ਸਤਿਗੁਰਿ ਮਿਲਿਐ, ਸਚ ਸੰਜਮਿ ਸੂਚਾ ॥ ਗੁਰ ਕੀ ਪਉੜੀ, ਊਚੋ ਊਚਾ ॥ ਕਰਮਿ ਮਿਲੈ, ਜਮ ਕਾ ਭਉ ਮੂਚਾ ॥ ੩ ॥ ਗੁਰਿ ਮਿਲਿਐ, ਮਿਲਿ ਅੰਕਿ ਸਮਾਇਆ ॥ ਕਰਿ ਕਿਰਪਾ, ਘਰੁ ਮਹਲੁ ਦਿਖਾਇਆ ॥ ਨਾਨਕ, ਹਉਮੈ ਮਾਰਿ ਮਿਲਾਇਆ ॥ ੪ ॥ ੯ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਨਹੀਂ, ਹਉਮੈਂ, ਮਹਾਂ।

**ਫੁਟਕਲ** : ੧. 'ਗੁਰਬਾਣੀ ਪਾਠ ਦਰਸ਼ਨ' ਪੋਥੀ ਵਿੱਚ 'ਸੁਮਰਣੁ' ਜੁੜਵਾਂ ਪਾਠ ਦਿੱਤਾ ਹੈ, ਪਰ ਇਥੇ ਨਿਖੜਵਾਂ ਪਾਠ 'ਸੁ ਮਰਣੁ' ਕਰਨਾ ਹੈ। ਅਰਥ ਕਰਨ ਵੇਲੇ ਭਾਵੇਂ 'ਸੁ' ਪਦ ਦਾ ਦੋਹਾਂ ਪਾਸੇ ਪ੍ਰਯੋਗ ਹੋ ਸਕਦਾ ਹੈ, ਪਰ 'ਸੁ' ਸਤਿਗੁਰੂ ਨਾਲ ਸਬੰਧਤ ਦਿਖਾਈ ਦਿੰਦਾ ਹੈ।

੨. ਰਹਾਉ ਵਾਲੀ ਪੰਗਤੀ ਦਾ ਪਾਠ ਕਰਨ ਬਾਰੇ ਵਿਸ਼ੇਸ਼ ਧਿਆਨ ਦੀ ਲੋੜ ਹੈ। ਆਮ ਤੌਰ ਤੇ ਪਾਠੀ ''ਮਰਣ ਲਿਖਾਏ, ਆਏ ਨਹੀ ਰਹਣਾ'' ਪਾਠ ਕਰਦੇ ਹਨ, ਜਦੋਂ ਕਿ ਬਿਸਰਾਮ 'ਆਏ', ਮਗਰੋਂ

ਦੇਣਾ ਹੀ ਠੀਕ ਹੈ।

**ਪਦ ਅਰਥ** : ਸੁ=ਉਹ। ਮਰਣੁ=ਮੌਤ। ਰਹਣ=(ਜੀਉਂਦੇ) ਰਹਿਣ ਦਾ। ਰਸੁ=ਰਹੱਸ, ਅਨੰਦ। ਭਾਇ=ਚੰਗਾ ਲਗ ਜਾਵੇ। ਗਰਬੁ ਨਿਵਾਰਿ=ਹੰਕਾਰ ਦੂਰ ਕਰ ਕੇ। ਗਗਨਪੁਰੁ=ਆਕਾਸ਼ ਦਾ ਸ਼ਹਿਰ, ਭਾਵ ਦਸਮ ਦੁਆਰ। ਜਪਿ=ਜਪ ਕੇ, ਸਿਮਰ ਕੇ। ਜਾਪਿ=ਜਾਪ ਕਰਕੇ। ਰਹਣੁ=ਰਿਹਾਇਸ਼, ਟਿਕਾਣਾ। ਕਮਲੁ ਬਿਗਾਸਿ=(ਹਿਰਦਾ ਰੂਪੀ) ਕਮਲ ਖਿੜ ਕੇ। ਲਾਗੈ=ਲਗਦਾ, ਜੁੜ ਜਾਂਦਾ ਹੈ। ਜੀਵਤ ਮਰੈ=(ਜੋ) ਜੀਵਤ ਭਾਵ ਤੋਂ ਮਰਦਾ ਹੈ (ਸੰਸਾਰਕ ਧੰਧਿਆਂ ਤੋਂ ਨਿਰਲੇਪ ਰਹਿੰਦਾ ਹੈ)। ਆਗੈ=ਅੱਗੇ, ਪਰਤੱਖ। ਸਚ ਸੰਜਮਿ=ਸਚ ਦੇ ਸੰਜਮ ਵਿੱਚ। ਸੂਚਾ=ਸੁੱਚਾ, (ਪਵਿੱਤਰ)। ਪਉੜੀ=ਜੀਵਨ ਜੁਗਤਿ ਦੀ ਸਿਖਿਆ। ਕਰਮਿ=ਭਾਗਾਂ ਨਾਲ। ਮੂਚਾ=ਕਟਿਆ (ਦੂਰ ਹੋ) ਜਾਂਦਾ ਹੈ। ਅੰਕਿ=ਅੰਗ ਨਾਲ (ਭਾਵ ਗੋਦੀ ਵਿੱਚ) ਘਰੁ=(ਹਿਰਦਾ) ਨਿਜ ਸਰੂਪ। ਮਹਲੁ=(ਪ੍ਰਭੂ ਦਾ) ਸਰੂਪ।

**ਅਰਥ** : (ਜੇ ਸਤਿਗੁਰੂ ਮਿਲ ਪਵੇ) ਉਹ (ਜਗਿਆਸੂ ਨੂੰ ਅਸਲੀ) ਮੌਤ ਦਿਖਾ ਦੇਵੇ (ਅਤੇ ਉਸ ਨੂੰ) ਮਰਣ ਦਾ (ਜੀਊਂਦੇ) ਰਹਿਣ ਦਾ ਰਹੱਸ (ਹਿਰਦੇ ਅੰਦਰ) ਚੰਗਾ ਲਗ ਜਾਵੇ, ਹੰਕਾਰ ਦੂਰ ਹੋਣ ਕਰਕੇ (ਉਹ ਸੱਚਾ ਸਿੱਖ) ਦਸਮ ਦੁਆਰ ਪਾ ਲੈਂਦਾ ਹੈ।੧।

(ਮੌਤ ਬਾਰੇ ਤੱਤ-ਵੀਚਾਰ ਇਹ ਹੈ ਕਿ ਸਾਰੇ ਜੀਵ) ਮਰਣ ਲਿਖਾ ਕੇ (ਸੰਸਾਰ ਵਿੱਚ) ਆਏ ਹਨ, (ਸਦਾ ਲਈ ਇਥੇ ਬੈਠੇ) ਨਹੀਂ ਰਹਿਣਾ। ਹਰੀ ਦਾ (ਨਾਮ) ਸਿਮਰ ਕੇ ਜਾਪ ਜਪ ਕੇ, ਹਰੀ ਦੀ ਸ਼ਰਣ ਵਿੱਚ (ਆਉਣ ਕਰਕੇ ਸਦੀਵੀ) ਟਿਕਾਣਾ (ਮਿਲ ਜਾਂਦਾ ਹੈ) ।੧।ਰਹਾਉ।

(ਜਦੋਂ) ਸਤਿਗੁਰੂ ਮਿਲਦਾ ਹੈ ਤਾਂ ਦ੍ਵੈਤ (ਦੌੜ) ਜਾਂਦੀ ਹੈ। (ਜੀਵ ਦਾ ਹਿਰਦਾ ਰੂਪੀ) ਕਮਲ-ਖਿੜ ਕੇ, ਮਨ ਹਰੀ ਪ੍ਰਭੂ ਦੇ ਨਾਲ ਜੁੜ ਜਾਂਦਾ ਹੈ। (ਜਿਹੜਾ ਜਗਿਆਸੂ) ਜੀਵਤ ਭਾਵ ਤੋਂ ਮਰਦਾ ਹੈ (ਉਸ ਨੂੰ) ਪਰਤੱਖ ਮਹਾਂ ਰਸ (ਪ੍ਰਾਪਤ ਹੁੰਦਾ ਹੈ)।੨।

ਸੱਚੇ ਗੁਰੂ ਦੇ ਮਿਲਣ ਨਾਲ ਸਚ ਦੇ ਸੰਜਮ ਵਿੱਚ (ਪਰਵਿਰਤ ਹੋ ਕੇ ਜਗਿਆਸੂ) ਪਵਿਤਰ ਹੋ ਜਾਂਦਾ ਹੈ। ਗੁਰੂ ਦੀ (ਦਸੀ ਹੋਈ ਜੀਵਨ ਜੁਗਤੀ ਵਾਲੀ) ਸਿਖਿਆ ਨਾਲ ਉਚੇ ਤੋਂ ਉਚਾ (ਭਾਵ ਪਰਮ ਪਦਵੀ ਨੂੰ ਪ੍ਰਾਪਤ ਹੋ ਜਾਈਦਾ ਹੈ)। ਭਾਗਾਂ ਨਾਲ (ਗੁਰੂ ਦਾ ਮਿਲਾਪ ਹੁੰਦਾ ਹੈ, ਜਿਸ ਦਾ ਸਦਕਾ) ਜਮ ਦਾ ਡਰ ਦੂਰ ਹੋ ਜਾਂਦਾ ਹੈ ।੩।

ਗੁਰੂ ਦੇ ਮਿਲਣ ਨਾਲ, (ਭਾਵ ਗੁਰੂ ਦੀ ਸੰਗਤ ਨਾਲ) ਮਿਲ ਕੇ ਜਿਹੜਾ ਜਗਿਆਸੂ (ਪ੍ਰਭੂ ਦੀ) ਗੋਦੀ ਵਿੱਚ ਸਮਾਅ ਗਿਆ ਹੈ, (ਗੁਰੂ ਨੇ) ਕਿਰਪਾ ਕਰਕੇ (ਉਸ ਨੂੰ ਨਿਜ) ਸਰੂਪ (ਅਤੇ ਪ੍ਰਭੂ ਦਾ) ਸਰੂਪ ਜੋ (ਇਕ-ਮਿਕ ਹੈ) ਦਿਖਾ ਦਿੱਤਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਗੁਰੂ ਨੇ ਇਸ ਤਰ੍ਹਾਂ (ਉਸ ਜਗਿਆਸੂ ਦੀ) ਹਉਮੈ ਮਾਰ ਕੇ (ਉਸ ਨੂੰ ਆਪਣੇ ਨਾਲ) ਮਿਲਾ ਲਿਆ ਹੈ।੪।੯।

## ਸਾਰੰਸ਼ ਅਤੇ ਸਿਧਾਂਤ

ਜੀਵਤ ਭਾਵ ਤੋਂ ਮਰਨ ਦੀ ਜੁਗਤੀ ਆਪਣੇ ਆਪ ਨਹੀਂ ਆਉਂਦੀ। ਇਸ ਦੀ ਸੋਝੀ ਸਤਿਗੁਰੂ

ਦੇ ਮਿਲਣ ਤੇ ਹੁੰਦੀ ਹੈ। ਇਸ ਸੰਸਾਰ ਵਿੱਚ ਅਸੀਂ ਧੁਰ ਤੋਂ ਹੀ ਮਰਣੁ ਲਿਖਾ ਕੇ ਆਏ ਹਾਂ:-

**ਅਨਿਕ ਜਤਨ ਕਰਿ ਕਾਲੁ ਸੰਤਾਏ॥ ਮਰਣੁ ਲਿਖਾਇ, ਮੰਡਲ ਮਹਿ ਆਏ॥[ਪੰ. ੬੮੬**

ਜੇ ਗੁਰੂ ਦੀ ਦਸੀ ਹੋਈ ਪਉੜੀ ਚੇਤੇ ਰਖੀਏ, ਅਤੇ ਉਸ ਅਨੁਸਾਰ ਜੀਵਨ ਬਤੀਤ ਕਰੀਏ ਤਾਂ ਦੁਬਿਧਾ ਆਪ ਮੁਹਾਰੀ ਦੂਰ ਹੋ ਜਾਂਦੀ ਹੈ; ਹਿਰਦੇ ਅੰਦਰ ਖੇੜਾ ਆ ਜਾਂਦਾ ਹੈ। ਗੁਰੂ ਦੀ ਕਿਰਪਾ ਸਦਕਾ ਜਦ ਹਉਮੈ ਕਟੀ ਜਾਂਦੀ ਹੈ ਤਾਂ ਸੁਤੇ ਹੀ ਸੱਚ ਰੂਪ ਵਿੱਚ ਸਮਾਈ ਹੋ ਜਾਂਦੀ ਹੈ।

**ਗਉੜੀ ਮਹਲਾ ੧ ॥ ਕਿਰਤੁ ਪਇਆ, ਨਹ ਮੇਟੈ ਕੋਇ ॥ ਕਿਆ ਜਾਣਾ, ਕਿਆ ਆਗੈ ਹੋਇ ॥ ਜੋ ਤਿਸੁ ਭਾਣਾ, ਸੋਈ ਹੂਆ ॥ ਅਵਰੁ ਨ ਕਰਣੈ ਵਾਲਾ ਦੂਆ ॥ ੧ ॥ ਨਾ ਜਾਣਾ ਕਰਮ, ਕੇਵਡ ਤੇਰੀ ਦਾਤਿ ॥ ਕਰਮੁ ਧਰਮੁ, ਤੇਰੇ ਨਾਮ ਕੀ ਜਾਤਿ ॥ ੧ ॥ਰਹਾਉ॥ ਤੂ ਏਵਡੁ ਦਾਤਾ ਦੇਵਣਹਾਰੁ ॥ ਤੋਟਿ ਨਾਹੀ, ਤੁਧੁ ਭਗਤਿ ਭੰਡਾਰ ॥ ਕੀਆ ਗਰਬੁ, ਨ ਆਵੈ ਰਾਸਿ ॥ ਜੀਉ ਪਿੰਡੁ ਸਭੁ ਤੇਰੈ ਪਾਸਿ ॥ ੨ ॥ ਤੂ ਮਾਰਿ ਜੀਵਾਲਹਿ, ਬਖਸਿ ਮਿਲਾਇ ॥ ਜਿਉ ਭਾਵੀ, ਤਿਉ ਨਾਮੁ ਜਪਾਇ ॥ ਤੂ ਦਾਨਾ ਬੀਨਾ ਸਾਚਾ ਸਿਰਿ ਮੇਰੈ ॥ ਗੁਰਮਤਿ ਦੇਇ, ਭਰੋਸੈ ਤੇਰੈ ॥ ੩ ॥ ਤਨ ਮਹਿ ਮੈਲੁ ਨਾਹੀ, ਮਨੁ ਰਾਤਾ ॥ ਗੁਰ ਬਚਨੀ, ਸਚੁ ਸਬਦਿ ਪਛਾਤਾ ॥ ਤੇਰਾ ਤਾਣੁ, ਨਾਮ ਕੀ ਵਡਿਆਈ ॥ ਨਾਨਕ, ਰਹਣਾ ਭਗਤਿ ਸਰਣਾਈ ॥ ੪ ॥ ੧੦ ॥**

## ਉਚਾਰਨ ਸੇਧ

**ਬਿੰਦੀ ਸਹਿਤ :** ਜੀਵਾਲਹਿੰ, ਜਿਉਂ, ਤਿਉਂ।

**ਬਿੰਦੀ ਰਹਿਤ :** ਤੀਜੇ ਅੰਕ ਵਿੱਚ 'ਮਿਲਾਇ' ਤੇ 'ਜਪਾਇ' ਪਦਾਂ ਦੇ ਅਰਥ ਜਿਵੇਂ ਹੋਰ ਟੀਕਾਕਾਰਾਂ ਨੇ ਕੀਤੇ ਹਨ, ਤੋਂ ਬਿੰਦੀ ਸਹਿਤ ਉਚਾਰਨ ਦੀ ਸੇਧ ਮਿਲਦੀ ਹੈ ਪਰ ਸ਼ਬਦ ਸਰੂਪਾਂ ਨੂੰ ਮੁਖ ਰਖ ਕੇ ਸਹੀ ਉਚਾਰਨ ਬਿੰਦੀ ਰਹਿਤ ਕਰਨਾ ਹੀ ਉਚਿਤ ਹੈ।

**ਪਦ ਅਰਥ :** ਪਇਆ=ਪਿਆ (ਲਿਖਿਆ) ਹੋਇਆ। ਕਿਰਤੁ=ਪਿਛਲੇ ਜਨਮਾਂ ਵਿੱਚ ਕੀਤੇ ਕਰਮਾਂ ਦਾ ਸੰਗ੍ਰਹਿ। ਆਗੈ=ਆਉਣ ਵਾਲੇ ਸਮੇਂ ਵਿੱਚ। ਜਾਤਿ=ਜ਼ਾਤ। ਤੋਟਿ=ਕਮੀ। ਗਰਬੁ=ਹੰਕਾਰ। ਨ ਆਵੈ ਰਾਸਿ=ਠੀਕ ਨਹੀਂ ਹੁੰਦਾ ਹੈ। ਮਾਰਿ ਜੀਵਾਲਹਿ=ਮਾਰ ਕੇ ਜਿੰਦਾ ਕਰ ਲੈਂਦਾ ਹੈਂ। ਬਖਸਿ=ਬਖ਼ਸ਼ ਕੇ। ਮਿਲਾਇ=ਮਿਲਾ ਲੈ। ਜਪਾਇ=ਜਪਾ ਲੈ। ਦਾਨਾ=ਸੁਜਾਨ, ਜਾਣਨ ਵਾਲਾ। ਬੀਨਾ=ਵੇਖਣ ਵਾਲਾ। ਸਿਰਿ ਮੇਰੈ=ਮੇਰੇ ਸਿਰ ਉਤੇ। ਦੇਇ=ਦੇ, ਬਖ਼ਸ਼ਿਸ਼ ਕਰ। ਰਾਤਾ=ਰੰਗਿਆ ਹੋਇਆ ਹੈ। ਭਗਤਿ=ਭਗਤੀ।

**ਅਰਥ :** (ਹੇ ਭਾਈ ! ਪਿਛਲੇ ਜਨਮਾਂ ਵਿੱਚ) ਕੀਤੇ ਕਰਮਾਂ ਦਾ ਸੰਗ੍ਰਹਿ (ਭਾਵ ਦੁਖ ਤੇ ਸੁਖ

ਨੂੰ) ਕੋਈ (ਮਨੁੱਖ) ਮੇਟ ਨਹੀਂ ਸਕਦਾ ਹੈ। ਮੈਂ (ਇਸ ਬਾਰੇ) ਕੀ ਜਾਣਾ ਕਿ ਆਉਣ ਵਾਲੇ ਸਮੇਂ ਵਿੱਚ ਮੇਰੇ ਨਾਲ) ਕੀ ਹੋਵੇਗਾ (ਬੀਤੇਗਾ)। (ਸਚਾਈ ਇਹ ਹੈ ਕਿ) ਜੋ ਉਸ (ਬਿਧਾਤੇ ਨੂੰ) ਚੰਗਾ ਲਗਾ ਹੈ, ਉਹੀ ਹੋਇਆ ਹੈ। (ਉਸ ਤੋਂ ਬਿਨਾ) ਹੋਰ (ਕੋਈ) ਦੂਜਾ ਕਰਨ ਵਾਲਾ ਨਹੀਂ ਹੈ ।੧।

(ਹੇ ਪ੍ਰਭੂ !) ਨਾ ਮੈਂ (ਆਪਣੇ) ਕੀਤੇ ਕਰਮਾਂ ਨੂੰ ਜਾਣਦਾ ਹਾਂ (ਅਤੇ ਨਾ ਹੀ ਜਾਣਦਾ ਹਾਂ ਕਿ) ਤੇਰੀ ਦਾਤਿ (ਬਖ਼ਸ਼ਿਸ਼) ਕਿਤਨੀ ਵੱਡੀ ਹੈ। (ਮੈਂ ਤਾਂ ਇਉਂ ਸਮਝਦਾ ਹਾਂ ਕਿ) ਤੇਰੇ ਨਾਮ ਦੀ ਜਾਤ ਵਿੱਚ ਮੇਰਾ (ਸਾਰਾ) ਕਰਮ ਧਰਮ (ਆ ਜਾਂਦਾ ਹੈ) ।੧।ਰਹਾਉ।

(ਹੇ ਪ੍ਰਭੂ !) ਤੂੰ (ਦਾਤਾਂ) ਦੇਣ ਵਾਲਾ ਇਤਨਾ ਵੱਡਾ ਦਾਤਾ ਹੈਂ (ਕਿ) ਤੇਰੀ ਭਗਤੀ ਦੇ ਭੰਡਾਰ (ਭਰੇ ਪਏ ਹਨ, ਉਨ੍ਹਾਂ ਵਿੱਚ ਕਿਸੇ ਪ੍ਰਕਾਰ ਦੀ) ਕਮੀ ਨਹੀਂ ਆਉਂਦੀ। (ਮਨੁੱਖ ਦਾ) ਕੀਤਾ ਹੰਕਾਰ (ਕਦੇ ਵੀ) ਠੀਕ ਨਹੀਂ ਹੁੰਦਾ (ਕਿਉਂਕਿ ਮਨੁੱਖ ਦੀ) ਜਿੰਦ ਤੇ ਸਰੀਰ ਸਭ ਤੇਰੇ ਪਾਸ (ਭਾਵ ਵਸ ਵਿੱਚ) ਹੈ।੨।

(ਹੇ ਪ੍ਰਭੂ !) ਤੂੰ (ਸ਼ਕਤੀਮਾਨ) ਹੈਂ, ਮਾਰ ਕੇ ਜੀਵਾਲ ਲੈਂਦਾ ਹੈਂ (ਇਸ ਲਈ,ਮੇਰੇ ਪਾਪ) ਬਖ਼ਸ਼ ਕੇ (ਮੈਨੂੰ ਆਪਣੇ) ਨਾਲ ਮਿਲਾ ਲੈ। (ਬਸ, ਮੇਰੀ ਤਾਂ ਇਹੋ ਬੇਨਤੀ ਹੈ ਕਿ) ਜਿਸ ਤਰ੍ਹਾਂ ਵੀ (ਤੈਨੂੰ) ਭਾਉਂਦਾ ਹੈ, ਉਸ ਤਰ੍ਹਾਂ ਹੀ (ਮੈਨੂੰ ਆਪਣਾ) ਨਾਮ ਜਪਾ ਲੈ। (ਹੇ ਪ੍ਰਭੂ ! ਤੂੰ ਸਭ ਕੁਝ) ਜਾਣਨ ਵਾਲਾ, ਵੇਖਣ ਵਾਲਾ ਸੱਚਾ (ਸਾਹਿਬ) ਮੇਰੇ ਸਿਰ ਉਤੇ (ਖੜਾ ਹੈਂ)। ਮੈਂ ਤੇਰੇ ਭਰੋਸੇ ਤੇ (ਜੀ ਰਿਹਾ ਹਾਂ, ਇਸ ਲਈ ਮੈਨੂੰ) ਗੁਰਮਤਿ ਬਖ਼ਸ਼ ਦੇ ।੩।

(ਜੇ) ਮਨ ਨਾਮ ਵਿੱਚ ਰੰਗਿਆ ਹੋਵੇ (ਤਾਂ) ਸਰੀਰ ਵਿੱਚ (ਵਿਕਾਰਾਂ ਦੀ) ਮੈਲ ਨਹੀਂ ਰਹਿੰਦੀ। ਗੁਰੂ ਦੇ ਬਚਨਾਂ ਦੁਆਰਾ ਸ਼ਬਦ ਦੀ (ਕਮਾਈ) ਨਾਲ ਸਚ ਸਰੂਪ (ਪ੍ਰਭੂ) ਨੂੰ ਪਛਾਣਿਆ ਜਾਂਦਾ ਹੈ (ਹੇ ਪ੍ਰਭੂ !) ਤੇਰਾ ਆਸਰਾ (ਅਤੇ ਤੇਰੇ) ਨਾਮ ਦੀ ਵਡਿਆਈ (ਵੱਡੀ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਪ੍ਰਭੂ ਦੀ) ਭਗਤੀ ਕਰਕੇ (ਪ੍ਰਭੂ ਦੀ) ਸ਼ਰਨ ਵਿੱਚ ਰਹਿਣਾ (ਹੀ ਠੀਕ ਹੈ)।੪।੧੦।

## ਅਰਥ ਭੇਦ ਅਤੇ ਨਿਰਣੈ

### (ੳ) ਕਰਮੁ ਧਰਮੁ ਤੇਰੇ ਨਾਮ ਕੀ ਜਾਤਿ ॥

ਇਸ ਪੰਗਤੀ ਵਿੱਚ ਜਾਤਿ' ਪਦ ਦੇ ਇਉਂ ਅਰਥ ਕੀਤੇ ਗਏ ਹਨ:-

(੧) ਮੇਰੇ ਨਿਸ਼ਚਯ ਮੈ ਤੋ ਮੇਰਾ ਕਰਮ ਔਰ ਧਰਮੁ ਪੁਨਾ ਜਾਤਿ ਤੇਰੇ ਨਾਮ ਕੀ ਹੀ ਪ੍ਰੀਤਿ ਹੈ। [ਫ਼. ਸ.

(੨) ਕਰਮ ਤੇ ਧਰਮ ਤੇਰੇ ਨਾਮ ਦੀ ਗਯਾਤ ਵਿੱਚ ਹਨ। (ਅ) ਐਉਂ ਬੀ ਕਰਦੇ ਹਨ : ਨਾਮ ਦੀ ਜਾਤਿ ਵਿੱਚ ਕਰਮ ਧਰਮ ਹਨ। (ੲ) ਕਰਮ ਧਰਮ ਤੇ ਜਾਤ ਤ੍ਰੈਏ ਨਾਮ ਹਨ। [ਸੰ. ਪੋ.

(੩) ਤੇਰੇ ਨਾਮ ਤੋਂ ਹੀ ਕਰਮ ਧਰਮ ਦੀ (ਜਾਤਿ) ਉਤਪਤੀ ਹੈ। [ਪੰ. ਨਰੈਣ ਸਿੰਘ

(੪) ਤੇਰਾ ਨਾਮ ਹੀ ਮੇਰੀ ਜਾਤਿ ਹੈ, ਤੇਰਾ ਨਾਮ ਹੀ ਮੇਰਾ ਕਰਮ-ਧਰਮ ਹੈ। [ਦਰਪਣ

**ਨਿਰਣੈ :** ਇਸ ਪੰਗਤੀ ਵਿੱਚ 'ਜਾਤਿ' ਦਾ ਅਰਥ 'ਜ਼ਾਤ' ਹੀ ਠੀਕ ਹੈ। 'ਜਾਤ ਵਿੱਚ' ਜਾਣਨਾ ਠੀਕ ਨਹੀਂ। ਜਗਤ ਵਿੱਚ 'ਜਾਤਿ' ਦਾ ਗਰਬ ਬਹੁਤ ਚਲਦਾ ਹੈ। ਫਿਰ ਇਸ ਸ਼ਬਦ ਵਿੱਚ ''ਕੀਆ

ਗਰਬੁ, ਨ ਆਵੈ ਰਾਸਿ'' ਵੀ ਅੰਕਿਤ ਹੈ। ਜਦੋਂ ਮਨੁੱਖ ਸਹੀ ਅਰਥਾਂ ਵਿੱਚ ਹਰੀ ਦਾ ਜਨ ਬਣ ਜਾਂਦਾ ਹੈ ਤਾਂ ਉਸ ਦਾ ਸਾਰਾ ਸਬੰਧ ਹਰੀ ਦੇ ਨਾਮ ਨਾਲ ਹੀ ਹੋ ਜਾਂਦਾ ਹੈ:-

**ੳ) ਨਾਮੋ ਗਤਿ ਨਾਮੋ ਪਤਿ ਜਨ ਕੀ, ਮਾਨੈ ਜੋ ਜੋ ਹੋਗ ॥** [ਪੰਨਾ ੬੮੦

**ਅ) ਭਗਤਿ ਰਤੇ ਸੇ ਊਤਮਾ, ਜਤਿ ਪਤਿ ਸਬਦੇ ਹੋਇ ॥**
**ਬਿਨੁ ਨਾਵੈ, ਸਭ ਨੀਚ ਜਾਤਿ ਹੈ, ਬਿਸਟਾ ਕਾ ਕੀੜਾ ਹੋਇ ॥** [ਪੰਨਾ ੪੨੬

ਗੁਰਮਤਿ ਦਾ ਸਿਧਾਂਤ ਪ੍ਰਗਟ ਹੈ :-

**ਸਾ ਜਾਤਿ ਸਾ ਪਤਿ ਹੈ, ਜੇਹੇ ਕਰਮ ਕਮਾਇ ॥** [ਪੰਨਾ ੧੩੩੦

### (ਅ) ਨਾਨਕ, ਰਹਣਾ ਭਗਤਿ ਸਰਣਾਈ ॥

ਵੱਖ ਵੱਖ ਅਰਥ :

੧- ਹੇ ਨਾਨਕ ! (ਆਪ) ਉਹ ਪ੍ਰਭੂ ਦੀ ਭਗਤੀ ਵਿੱਚ ਰੱਤੇ ਰਹਿੰਦੇ ਹਨ, ਉਹ ਪ੍ਰਭੂ ਦੀ ਸ਼ਰਨ ਰਹਿੰਦੇ ਹਨ। [ਦਰਪਣ

੨- ਉਨ੍ਹਾਂ ਭਗਤਾਂ ਦੀ ਸ਼ਰਣ ਵਿੱਚ ਰਹਿੰਦਾ ਹੈ ਨਾਨਕ ਅਰਦਾਸ ਕਰਦਾ ਹੈ ਕਿ ਮੈਨੂੰ ਦੇਹ। [ਸੰ. ਪੋ.

**ਨਿਰਣੈ :** ਗੁਰਬਾਣੀ ਵਿਆਕਰਣ ਅਨੁਸਾਰ ਭਗਤਿ' ਸ਼ਬਦ ਦੇ ਅਰਥ ਭਗਤੀ' ਹਨ, ਭਗਤ' ਨਹੀਂ ਹੋ ਸਕਦੇ, ਇਹ ਅਟਲ ਨੇਮ ਹੈ। ਇਸ ਲਈ ਨੰਬਰ ਦੋ ਵਾਲੇ ਅਰਥ ਅਪਨਾਉਣੇ ਠੀਕ ਨਹੀਂ ਹਨ।

## ਸਾਰੰਸ਼ ਅਤੇ ਸਿਧਾਂਤ

ਪਿਛਲੇ ਜਨਮਾਂ ਵਿਚ ਕੀਤੇ ਹੋਏ ਕਰਮਾਂ ਦੇ ਆਧਾਰ ਤੇ ਲਿਖਿਆ ਹੋਇਆ ਲੇਖ ਸਿਵਾਏ ਪ੍ਰਭੂ ਤੋਂ ਹੋਰ ਕੋਈ ਨਹੀਂ ਮੇਟ ਸਕਦਾ। ਜਦੋਂ ਜਾਤ ਅਤੇ ਕਰਮਾਂ ਦਾ ਅਭਿਮਾਨ ਮਿਟ ਜਾਂਦਾ ਹੈ ਤਾਂ ਸੋਝੀ ਆਉਂਦੀ ਹੈ ਕਿ ਮਾਰਨ ਤੇ ਜੀਵਾਲਣ ਵਾਲਾ ਪ੍ਰਭੂ ਆਪ ਹੈ। ਇਸ ਸ਼ਬਦ ਦੇ ਤੀਜੇ ਅੰਕ ਵਿੱਚ ਵਾਹਿਗੁਰੂ ਜੀ ਨੂੰ ਹਾਜ਼ਰਾ ਹਜ਼ੂਰ ਸਮਝ ਕੇ ਜੋ ਜੋਦੜੀ ਕੀਤੀ ਹੈ, ਉਹ ਚੇਤੇ ਰਖਣ ਵਾਲੀ ਹੈ। ਜੇ ਇਸ ਨੂੰ ਨਿਤ ਅਰਦਾਸਿ ਦਾ ਅੰਗ ਬਣਾ ਲਿਆ ਜਾਏ ਤਾਂ ਜਗਿਆਸੂ ਨੂੰ ਪ੍ਰਭੂ ਦੀ ਸ਼ਰਣ ਵਿੱਚ ਰਹਿ ਕੇ ਭਗਤੀ ਕਰਨੀ ਦੀ ਜਾਚ ਸਹਿਜੇ ਹੀ ਆ ਸਕਦੀ ਹੈ।

**ਗਉੜੀ ਮਹਲਾ ੧ ॥ ਜਿਨਿ, ਅਕਥੁ ਕਹਾਇਆ, ਅਪਿਓ ਪੀਆਇਆ ॥ ਅਨ ਭੈ ਵਿਸਰੇ, ਨਾਮਿ ਸਮਾਇਆ ॥ ੧ ॥ ਕਿਆ ਡਰੀਐ, ਡਰੁ ਡਰਹਿ ਸਮਾਨਾ ॥ ਪੂਰੇ ਗੁਰ ਕੈ ਸਬਦਿ, ਪਛਾਨਾ ॥੧॥ਰਹਾਉ॥ ਜਿਸੁ ਨਰ ਰਾਮੁ ਰਿਦੈ, ਹਰਿ ਰਾਸਿ ॥ ਸਹਜਿ ਸੁਭਾਇ, ਮਿਲੇ ਸਾਬਾਸਿ ॥੨॥ ਜਾਹਿ ਸਵਾਰੈ, ਸਾਝ ਬਿਆਲ ॥ ਇਤ ਉਤ, ਮਨਮੁਖ ਬਾਧੇ ਕਾਲ ॥੩॥ ਅਹਿਨਿਸਿ ਰਾਮੁ ਰਿਦੈ, ਸੇ ਪੂਰੇ॥ ਨਾਨਕ, ਰਾਮ ਮਿਲੇ, ਭ੍ਰਮ ਦੂਰੇ॥੪॥੧੧॥**

## ਉਚਾਰਨ ਸੇਧ

**ਬਿੰਦੀ ਸਹਿਤ** : ਡਰਹਿਂ, ਜਾਹਿਂ, ਸਾਂਝ।

**ਫੁਟਕਲ** : 'ਅਨਭੈ' ਜੁੜਤ ਪਦ ਨਹੀਂ ਹੈ, ਇਸ ਦਾ ਉਚਾਰਨ ਪਦ ਛੇਦ ਰੂਪ ਵਿੱਚ 'ਅਨ ਭੈ' ਕਰਨਾ ਉਚਿਤ ਹੈ।

**ਪਦ ਅਰਥ** : ਜਿਨਿ-ਜਿਸ ਨੇ। ਅਕਥੁ-ਕਥਨ ਤੋਂ ਰਹਿਤ (ਪ੍ਰਭੂ)। ਅਪਿਓ-ਅੰਮ੍ਰਿਤ। ਅਨ ਭੈ-ਹੋਰ ਡਰ। ਨਾਮਿ-ਨਾਮ ਵਿੱਚ। ਡਰੁ-(ਦੁਨਿਆਵੀ) ਭੈ। ਡਰਹਿ-(ਰੱਬੀ) ਡਰ ਵਿੱਚ। ਸਮਾਨਾ-ਸਮਾਅ ਗਿਆ ਹੈ। ਜਾਹਿ ਸਵਾਰੈ-ਜਿਨ੍ਹਾਂ ਨੂੰ ਸਵਾਰਦਾ ਹੈ। ਸਾਞ-ਸ਼ਾਮ। ਬਿਆਲ-ਸਵੇਰ। ਬਾਧੇ ਕਾਲ-ਕਾਲ ਦੇ ਬੱਧੇ ਹੋਏ ਹਨ। ਅਹਿਨਿਸਿ-ਦਿਨ ਰਾਤ। ਰਾਮ ਮਿਲੇ-ਵਾਹਿਗੁਰੂ ਨੂੰ ਮਿਲੇ (ਸੰਪਰਦਾਨ ਕਾਰਕ)।

**ਅਰਥ** : ਜਿਸ (ਜੀਵ) ਨੇ ਕਥਨ ਤੋਂ ਰਹਿਤ ਪ੍ਰਭੂ ਨੂੰ (ਆਪ ਜਪ ਕੇ ਹੋਰਨਾਂ ਤੋਂ) ਜਾਪ ਕਰਾਇਆ ਹੈ (ਉਸ ਨੇ ਮਾਨੋ ਆਪ ਅੰਮ੍ਰਿਤ ਪੀਤਾ ਹੈ ਅਤੇ ਹੋਰਨਾਂ ਨੂੰ) ਅੰਮ੍ਰਿਤ ਪਿਲਾਇਆ ਹੈ। (ਜਿਹੜਾ ਮਨੁੱਖ) ਨਾਮ ਵਿੱਚ ਸਮਾਅ ਗਿਆ ਹੈ, (ਉਸ ਲਈ) ਹੋਰ ਡਰ ਵਿਸਰ ਗਏ (ਭਾਵ ਦੂਰ ਹੋ ਗਏ)।੧।

(ਫਿਰ) ਕਿਸ ਲਈ ਡਰੀਏ (ਜਦੋਂ ਦੁਨਿਆਵੀ) ਡਰ (ਰਬੀ) ਡਰ ਵਿੱਚ ਸਮਾਅ ਗਿਆ ਹੈ (ਅਤੇ) ਪੂਰੇ ਗੁਰੂ ਦੇ ਸ਼ਬਦ ਦੁਆਰਾ (ਪਰਮਾਤਮਾ) ਨੂੰ ਪਛਾਣ ਲਿਆ ਹੈ।੧।ਰਹਾਉ।

ਜਿਸ ਮਨੁੱਖ ਦੇ ਹਿਰਦੇ ਵਿੱਚ ਰਾਮ ਹੈ (ਅਤੇ) ਹਰੀ (ਉਸ ਦੀ) ਰਾਸ (ਹੈ), ਸਹਜ ਸੁਭਾਵਿਕ ਹੀ (ਉਸ ਨੂੰ ਹਰੀ ਦੇ ਦਰਬਾਰ ਚੋਂ) ਸਾਬਾਸ਼ ਮਿਲਦੀ ਹੈ।੨।

ਜਿਨ੍ਹਾਂ (ਮਨੁੱਖਾਂ) ਨੂੰ (ਪ੍ਰਭੂ) ਸੰਝ ਤੇ ਸਵੇਰੇ (ਭਾਵ ਦਿਨ ਰਾਤ ਮਾਇਆ ਦੀ ਨੀਂਦ ਵਿੱਚ) ਸਵਾਲ ਰਖਦਾ ਹੈ (ਉਹ) ਮਨਮੁਖ ਇਥੇ ਉਥੇ ਕਾਲ ਦੇ (ਡਰ ਨਾਲ ਹੀ) ਬੱਧੇ ਰਹਿੰਦੇ ਹਨ।੩।

(ਜਿਨ੍ਹਾਂ ਦੇ) ਹਿਰਦੇ ਵਿੱਚ ਦਿਨ ਰਾਤ ਰਾਮ (ਨਾਮ ਵਸਦਾ ਹੈ), ਉਹ ਪੂਰੇ (ਪੁਰਖ) ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਹੜੇ (ਜੀਵ) ਵਾਹਿਗੁਰੂ ਜੀ ਨੂੰ ਮਿਲ ਪਏ (ਉਨ੍ਹਾਂ ਦੇ ਸਭ) ਭਰਮ ਆਦਿ ਦੂਰ ਹੋ ਗਏ ।੪।੧੧।

## ਅਰਥ ਭੇਦ ਅਤੇ ਨਿਰਣੈ

**ਜਾਹਿ ਸਵਾਰੈ ਸਾਞ ਬਿਆਲ ॥ ਇਤ ਉਤ, ਮਨਮੁਖ ਬਾਧੇ ਕਾਲ ॥**

ਵੱਖ ਵੱਖ ਅਰਥ :

(੧) ਜਿਨ੍ਹਾਂ (ਨੂੰ ਗੁਰੂ ਉਪਦੇਸ਼ ਦੇ ਕੇ) ਸਵਾਰਦਾ ਹੈ, ਉਨ੍ਹਾਂ ਦੀ ਅਵਿਦਿਯਾ) ਰਾਤ (ਨਾਸ ਕਰਕੇ ਗਿਆਨ) ਦਿਨ (ਚੜ੍ਹਾ ਦਿੰਦਾ ਹੈ, ਫਿਰ ਉਹ ਇਤ ਉਤ ਮਨ) 'ਇਨ ਮਨ' ਨੂੰ 'ਉਨਮਨ' (ਬਣਾ ਕੇ ਮੁਖੋਂ ਨਾਮ ਜਪ ਕੇ) ਕਾਲ ਨੂੰ ਨਾਸ ਕਰ ਲੈਂਦੇ ਹਨ।[ਪਿੰ. ਨਰੈਣ ਸਿੰਘ

(੨) ਦੁਸ਼ਟ ਜੀਵ ਮਨਮੁਖ ਕਾਲ ਦੇ ਬੰਨ੍ਹੇ ਏਧਰ ਓਧਰ ਜਾਂਦੇ ਹਨ। [ਮਹਾਨ ਕੋਸ਼

(੩) ਜਿਨ੍ਹਾਂ ਨੂੰ ਹਰੀ ਸ਼ਾਮ-ਸਵੇਰੇ ਸਵਾਲ ਰਖਦਾ ਹੈ, ਓਹ ਮਨਮੁਖ ਇਥੇ ਓਥੇ (ਹਰ ਥਾਂ) ਕਾਲ ਦੇ ਬੱਧੇ ਹਨ। [ਸ਼ਬਦਾਰਥ

**ਨਿਰਣੈ** : ਭਾਈ ਕਾਨ੍ਹ ਸਿੰਘ ਜੀ ਨੇ 'ਬਿਆਲ' ਦੇ ਅਰਥ 'ਦੁਸ਼ਟ' ਅਤੇ 'ਜਾਹਿ' ਦੇ ਅਰਥ 'ਜਾਂਦੇ ਹਨ' ਕਿਰਿਆਵਾਚੀ ਰੂਪ ਵਿਚ ਕੀਤੇ ਹਨ। ਇਥੇ 'ਸ਼ਬਦਾਰਥ' ਵਾਲੇ ਅਰਥ ਹੀ ਠੀਕ ਹਨ ਬਾਕੀ ਵਿਦਵਾਨਾਂ ਨੇ ਵੀ ਇਹੋ ਅਰਥ ਕੀਤੇ ਹਨ ਅਤੇ ਅਪਨਾਏ ਹਨ। ਸੋ 'ਸਾਝ ਬਿਆਲ' ਦੇ ਅਰਥ 'ਸ਼ਾਮ ਸਵੇਰੇ' ਕਰਨਾ ਹੀ ਠੀਕ ਹਨ ਕਿਉਂਕਿ ਇਹ ਨਾਂਵ ਰੂਪ ਵਿੱਚ ਹਨ, ਕਿਰਿਆਵਾਚੀ ਨਹੀਂ ਹਨ।

## ਸਾਰੰਸ਼ ਅਤੇ ਸਿਧਾਂਤ

ਗੁਰੂ ਸ਼ਬਦ ਰਾਹੀਂ ਪ੍ਰਭੂ ਦੀ ਪਛਾਣ ਕਰਾਉਂਦਾ ਹੈ। ਉਹ ਗੁਰਸਿਖਾਂ ਨੂੰ ਹਰੀ ਨਾਮ ਦੀ ਪੂੰਜੀ ਦਿੰਦਾ ਹੈ। ਜਿਹੜੇ ਸਿਖ ਦਿਨ ਰਾਤ ਆਪਣੇ ਹਿਰਦੇ ਵਿੱਚ ਰਾਮ-ਨਾਮ ਟਿਕਾਈ ਰਖਦੇ ਹਨ, ਉਹ ਜਾਣੋਂ ਪੂਰੇ ਭਾਂਡੇ ਹਨ। ਉਹ ਕਾਲ ਦੇ ਬੰਧਨ ਤੋਂ ਵੀ ਅਟੰਕ ਹੋ ਜਾਂਦੇ ਹਨ ਅਤੇ ਦਿਨ ਰਾਤ ਸਿਮਰਨ ਕਰਕੇ ਅਕਾਲ ਪੁਰਖ ਨਾਲ ਅਭੇਦ ਹੋ ਜਾਂਦੇ ਹਨ।

**ਗਉੜੀ ਮਹਲਾ ੧ ॥ ਜਨਮਿ ਮਰੈ ਤ੍ਰੈ ਗੁਣ ਹਿਤਕਾਰੁ ॥ ਚਾਰੇ ਬੇਦ ਕਥਹਿ ਆਕਾਰੁ ॥ ਤੀਨਿ ਅਵਸਥਾ ਕਹਹਿ ਵਖਿਆਨੁ ॥ ਤੁਰੀਆਵਸਥਾ, ਸਤਿਗੁਰ ਤੇ ਹਰਿ ਜਾਨੁ ॥ ੧ ॥ ਰਾਮ ਭਗਤਿ ਗੁਰ ਸੇਵਾ ਤਰਣਾ ॥ ਬਾਹੁੜਿ, ਜਨਮੁ ਨ ਹੋਇ ਹੈ ਮਰਣਾ ॥ ੧ ॥ ਰਹਾਉ ॥ ਚਾਰਿ ਪਦਾਰਥ ਕਹੈ ਸਭੁ ਕੋਈ ॥ ਸਿੰਮ੍ਰਿਤਿ ਸਾਸਤ, ਪੰਡਿਤ ਮੁਖਿ ਸੋਈ ॥ ਬਿਨੁ ਗੁਰ, ਅਰਥੁ ਬੀਚਾਰੁ ਨ ਪਾਇਆ ॥ ਮੁਕਤਿ ਪਦਾਰਥੁ, ਭਗਤਿ ਹਰਿ ਪਾਇਆ ॥ ੨ ॥ ਜਾ ਕੈ ਹਿਰਦੈ ਵਸਿਆ ਹਰਿ ਸੋਈ ॥ ਗੁਰਮੁਖਿ ਭਗਤਿ ਪਰਾਪਤਿ ਹੋਈ ॥ ਹਰਿ ਕੀ ਭਗਤਿ, ਮੁਕਤਿ ਆਨੰਦੁ ॥ ਗੁਰਮਤਿ ਪਾਏ ਪਰਮਾਨੰਦੁ ॥ ੩ ॥ ਜਿਨਿ ਪਾਇਆ, ਗੁਰਿ ਦੇਖਿ ਦਿਖਾਇਆ ॥ ਆਸਾ ਮਾਹਿ ਨਿਰਾਸੁ, ਬੁਝਾਇਆ ॥ ਦੀਨਾ ਨਾਥੁ, ਸਰਬ ਸੁਖ ਦਾਤਾ ॥ ਨਾਨਕ, ਹਰਿ ਚਰਣੀ ਮਨੁ ਰਾਤਾ ॥ ੪ ॥ ੧੨ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਕਥਹਿਂ, ਕਹਹਿਂ, ਮਾਹਿਂ। **ਫੁਟਕਲ** : 'ਤੁਰੀਆਵਸਥਾ' ਦਾ ਉਚਾਰਨ 'ਤੁਰੀ ਅਵਸਥਾ' ਕਰਨਾ ਅਸ਼ੁੱਧ ਹੈ, ਕਿਉਂਕਿ ਇਹ ਜੁੜਤ ਪਦ ਹੈ।

**ਪਦ ਅਰਥ** : ਜਨਮਿ ਮਰੈ=ਜਮ ਕੇ ਮਰਦਾ ਹੈ। ਤ੍ਰੈ ਗੁਣ=ਰਜੋ, ਤਮੋ, ਸਤੋ। ਹਿਤਕਾਰੁ=ਹਿਤ

ਕਰਨ ਵਾਲਾ। ਆਕਾਰੁ=ਦ੍ਰਿਸ਼ਟਮਾਨ, ਸਰਗੁਣ ਸਰੂਪ। ਤੁਰੀਆਵਸਥਾ=ਤੁਰੀਆ ਅਵਸਥਾ, ਚੌਥਾ ਪਦ। ਚਾਰਿ ਪਦਾਰਥ=ਧਰਮ, ਅਰਥ, ਕਾਮ, ਮੋਖ। ਰਹੈ=ਰਹਿੰਦਾ ਭਾਵ ਮਿਲਦਾ ਹੈ। ਮੁਖਿ=ਮੁਖੀ, ਸ਼੍ਰੋਮਣੀ।

**ਅਰਥ** : (ਜਿਹੜਾ) ਜਮ ਕੇ ਮਰਦਾ ਹੈ (ਸਮਝੋ ਉਹ ਮਨੁੱਖ) ਤਿੰਨ ਗੁਣਾਂ ਨਾਲ ਹਿਤ ਕਰਨ ਵਾਲਾ ਹੈ। (ਚਾਰ ਵੇਦ) ਦ੍ਰਿਸ਼ਟਮਾਨ (ਸੰਸਾਰ) ਨੂੰ ਹੀ ਕਥਨ ਕਰਦੇ ਹਨ। (ਉਹ) ਤਿੰਨ ਅਵਸਥਾ (ਜਾਗ੍ਰਤ, ਸੁਪਨ, ਸਖੋਪਤ) ਦਾ ਵਰਣਨ ਕਰਦੇ ਹਨ (ਪਰ ਉਨ੍ਹਾਂ ਨੂੰ) ਚੌਥੀ (ਤੁਰੀਆ) ਅਵਸਥਾ ਦਾ (ਗਿਆਨ ਨਹੀਂ ਹੁੰਦਾ) ਕਿਉਂਕਿ (ਉਹ ਅਵਸਥਾ) ਸਤਿਗੁਰੂ ਤੋਂ ਜਾਣੀ ਜਾਂਦੀ ਹੈ।੧।

ਰਾਮ ਦੀ ਭਗਤੀ (ਅਤੇ) ਗੁਰੂ ਦੀ ਸੇਵਾ (ਕਰਕੇ ਹੀ ਸੰਸਾਰ ਸਾਗਰ ਤੋਂ) ਤਰਣਾ (ਹੁੰਦਾ ਹੈ ਜਿਸ ਨਾਲ) ਫਿਰ ਜੰਮਣਾ ਮਰਣਾ ਨਹੀਂ ਹੁੰਦਾ ।੧।ਰਹਾਉ।

ਸਭ ਕੋਈ ਚਾਰ ਪਦਾਰਥ ਮੰਗਦਾ ਹੈ (ਭਾਵੇਂ) ਉਹ ਸਿਮ੍ਰਤੀਆਂ ਤੇ ਸ਼ਾਸਤਰਾਂ ਦਾ ਮੁਖੀ ਪੰਡਿਤ ਹੈ। (ਅਸਲੀਅਤ ਇਹ ਹੈ ਕਿ) ਬਿਨਾਂ ਗੁਰੂ ਦੇ (ਸ਼ਬਦ ਦਾ) ਅਰਥ ਅਤੇ ਵੀਚਾਰ ਨਹੀਂ ਪਾਇਆ ਜਾ ਸਕਦਾ। ਮੁਕਤੀ ਦਾ ਪਦਾਰਥ (ਪ੍ਰੇਮਾ) ਭਗਤੀ ਦੁਆਰਾ ਹੀ ਹਰੀ ਪਾਸੋਂ ਪਾਇਆ (ਜਾ ਸਕਦਾ ਹੈ)।੨।

ਜਿਸ ਦੇ ਹਿਰਦੇ ਵਿੱਚ ਉਹ ਹਰੀ ਵਸਿਆ ਹੈ (ਉਹ ਇਉਂ ਵਸਿਆ ਹੈ ਕਿ ਉਸ ਨੂੰ ਪਹਿਲਾਂ) ਗੁਰੂ ਦੁਆਰਾ (ਪ੍ਰੇਮਾ) ਭਗਤੀ ਪ੍ਰਾਪਤ ਹੋਈ ਹੈ। ਹਰੀ ਦੀ ਭਗਤੀ, ਮੁਕਤੀ ਤੇ ਸਦਾ ਅਨੰਦ ਰੂਪ ਹੈ। (ਜੋ) ਗੁਰੂ ਦੀ ਮਤਿ ਦੁਆਰਾ (ਭਗਤੀ) ਪਾ ਲਵੇ (ਉਹ) ਪਰਮ ਅਨੰਦ (ਪਰਮਾਤਮਾ) ਨੂੰ (ਪਾ ਲੈਂਦਾ ਹੈ)।੩।

ਜਿਸ ਨੇ (ਵੀ ਪਰਮ ਅਲੰਦ ਪਰਮਾਤਮਾ ਨੂੰ) ਪਾਇਆ ਹੈ ਉਸ ਨੇ ਗੁਰੂ ਦੁਆਰਾ ਹੀ ਪਾਇਆ ਹੈ) ਗੁਰੂ ਨੇ (ਆਪ ਹਰੀ) ਵੇਖ ਕੇ (ਜਗਿਆਸੂਆਂ ਨੂੰ ਹਰੀ) ਵਿਖਾਇਆ ਹੈ। (ਉਸ ਨੇ) ਆਸਾ ਵਿੱਚ ਨਿਰਾਸ਼ (ਰਹਿਣ ਵਾਲਾ ਮਾਰਗ ਆਪ ਸਮਝਿਆ ਤੇ ਹੋਰਨਾਂ ਨੂੰ) ਸਮਝਾਇਆ ਹੈ। (ਜੋ) ਨਿਮਾਣਿਆਂ ਦਾ ਮਾਲਕ (ਅਤੇ) ਸਾਰੇ ਸੁਖਾਂ ਦਾ ਦਾਤਾ ਹੈ, ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਗਿਆਸੂ ਦਾ) ਮਨ (ਉਸ) ਹਰੀ ਦੇ ਚਰਨਾਂ ਵਿੱਚ ਰੱਤਾ ਰਹਿੰਦਾ ਹੈ ।੪।੧੨।

## ਅਰਥ ਭੇਦ ਅਤੇ ਨਿਰਣੈ

**ਚਾਰਿ ਪਦਾਰਥ, ਕਹੈ ਸਭੁ ਕੋਈ ॥ ਸਿੰਮ੍ਰਿਤਿ ਸਾਸਤ੍ਰ ਪੰਡਿਤ ਮੁਖਿ, ਸੋਈ ॥**

ਦੂਜੀ ਪੰਗਤੀ ਵਿੱਚ ਮੁਖਿ' ਦੇ ਅਰਥ ਆਪੋ ਆਪਣੀ ਬੁਧਿ ਅਨੁਸਾਰ ਇਉਂ ਕੀਤੇ ਗਏ ਹਨ:-

(੧) ਸਿੰਮ੍ਰਿਤੀਆਂ ਸਾਸਤ੍ਰ ਮੁਖਯ ਪੰਡਿਤ ਜੋ ਬਿਆਸ ਬਿਸ਼ਿਸਟ ਆਦਿਕ ਹੈਂ ਸੋ ਕਹਤੇ ਹੈਂ। [ਫ.ਸ.

(੨) ਇਹੋ ਗਲ ਸਿੰਮ੍ਰਿਤੀਆਂ, ਸਾਸਤ ਤੇ ਪੰਡਿਤ ਮੂਹੋਂ (ਕਹਿੰਦੇ ਹਨ)।[ਸੰ.ਪੋ., ਦਰਪਣ ਤੇ ਹੋਰ ਟੀਕੇ

**ਨਿਰਣੈ** : ਇਸ ਗਲ ਵਿੱਚ ਸ਼ੱਕ ਨਹੀਂ ਕਿ ਗੁਰਬਾਣੀ ਵਿੱਚ 'ਮੁਖਿ' ਦੇ ਅਰਥ ਵਿਸ਼ੇਸ਼ ਕਰਕੇ ਮੂੰਹ ਵਿੱਚ ਮੂੰਹ ਦੁਆਰਾ ਜਾਂ ਮੂੰਹ ਤੋਂ ਪ੍ਰਗਟ ਹੁੰਦੇ ਹਨ ਪਰ ਹਿੰਦੀ ਦੀ ਸ਼ਬਦਾਵਲੀ ਅਨੁਸਾਰ 'ਮੁਖਿ' ਦੇ ਅਰਥ 'ਮੁਖੀ' ਮੁਖ ਰੂਪ ਵਿੱਚ ਵਧੇਰੇ ਪ੍ਰਸਿਧ ਹਨ। ਸਿੰਮ੍ਰਿਤੀਆਂ ਤੇ ਸ਼ਾਸਤਰਾਂ ਨਾਲ ਜੇ ਮੁਖੀ ਪੰਡਿਤ ਅਰਥ ਜੋੜੇ ਜਾਣ ਤਾਂ ਇਹ ਵਧੇਰੇ ਢੁਕਵੇਂ ਹੋਣਗੇ । ਸਮੁੱਚੇ ਤੌਰ ਤੇ ਉਪਰੋਕਤ ਪੰਗਤੀ ਦੇ ਦੋਹਾਂ ਅਰਥਾਂ

ਵਿੱਚ ਭਾਵਕ ਏਕਤਾ ਹੈ, ਸ਼ਬਦ ਅਰਥ ਦਾ ਅੰਤਰ ਹੈ।

## ਸਾਰੰਸ਼ ਅਤੇ ਸਿਧਾਂਤ

ਸੰਸਾਰ ਵਿੱਚ ਧਰਮ ਅਰਥ, ਕਾਮ, ਮੋਖ ਇਹ ਚਾਰ ਪਦਾਰਥ ਪ੍ਰਸਿਧ ਹਨ। ਹਰੇਕ ਜੀਵ ਇਨ੍ਹਾਂ ਨੂੰ ਪ੍ਰਾਪਤ ਕਰ ਸਕਦਾ ਹੈ। ਹੇਠ ਲਿਖੇ ਪਵਿੱਤਰ ਵਾਕ ਤੋਂ ਇਹੋ ਸੇਧ ਮਿਲਦੀ ਹੈ:-

ਅਪੁਨੇ ਹਰਿ ਪਹਿ ਬਿਨਤੀ ਕਹੀਐ ॥
ਚਾਰਿ ਪਦਾਰਥ, ਅਨਦ ਮੰਗਲ ਨਿਧਿ ॥
ਸੂਖ ਸਹਜ ਸਿਧਿ ਲਹੀਐ ॥ [ਪੰਨਾ ੫੩੧

**ਗਉੜੀ ਚੇਤੀ ਮਹਲਾ ੧ ॥ ਅੰਮ੍ਰਿਤ ਕਾਇਆ ਰਹੈ ਸੁਖਾਲੀ, ਬਾਜੀ ਇਹੁ ਸੰਸਾਰੋ ॥ ਲਬੁ ਲੋਭੁ ਮੁਚੁ ਕੂੜੁ ਕਮਾਵਹਿ, ਬਹੁਤੁ ਉਠਾਵਹਿ ਭਾਰੋ ॥ ਤੂੰ ਕਾਇਆ ਮੈ ਰੁਲਦੀ ਦੇਖੀ, ਜਿਉ ਧਰ ਉਪਰਿ ਛਾਰੋ ॥ ੧ ॥ ਸੁਣਿ ਸੁਣਿ ਸਿਖ ਹਮਾਰੀ ॥ ਸੁਕ੍ਰਿਤੁ ਕੀਤਾ ਰਹਸੀ ਮੇਰੇ ਜੀਅੜੇ, ਬਹੁੜਿ ਨ ਆਵੈ ਵਾਰੀ ॥ ੧ ॥ ਰਹਾਉ ॥ ਹਉ ਤੁਧੁ ਆਖਾ ਮੇਰੀ ਕਾਇਆ, ਤੂੰ ਸੁਣਿ ਸਿਖ ਹਮਾਰੀ ॥ ਨਿੰਦਾ ਚਿੰਦਾ ਕਰਹਿ ਪਰਾਈ, ਝੂਠੀ ਲਾਇਤਬਾਰੀ ॥ ਵੇਲਿ ਪਰਾਈ ਜੋਹਹਿ ਜੀਅੜੇ, ਕਰਹਿ ਚੋਰੀ ਬੁਰਿਆਰੀ ॥ ਹੰਸੁ ਚਲਿਆ ਤੂੰ ਪਿਛੈ ਰਹੀਏਹਿ, ਛੁਟੜਿ ਹੋਈਅਹਿ ਨਾਰੀ ॥ ੨ ॥ ਤੂੰ ਕਾਇਆ ਰਹੀਅਹਿ ਸੁਪਨੰਤਰਿ, ਤੁਧੁ ਕਿਆ ਕਰਮ ਕਮਾਇਆ ॥ ਕਰਿ ਚੋਰੀ ਮੈ ਜਾ ਕਿਛੁ ਲੀਆ, ਤਾ ਮਨਿ ਭਲਾ ਭਾਇਆ ॥ ਹਲਤਿ ਨ ਸੋਭਾ ਪਲਤਿ ਨ ਢੋਈ, ਅਹਿਲਾ ਜਨਮੁ ਗਵਾਇਆ ॥ ੩ ॥ ਹਉ ਖਰੀ ਦੁਹੇਲੀ ਹੋਈ ਬਾਬਾ, ਨਾਨਕ, ਮੇਰੀ ਬਾਤ ਨ ਪੁਛੈ ਕੋਈ ॥ ੧ ॥ ਰਹਾਉ ॥ ਤਾਜੀ ਤੁਰਕੀ ਸੁਇਨਾ ਰੁਪਾ, ਕਪੜ ਕੇਰੇ ਭਾਰਾ ॥ ਕਿਸ ਹੀ ਨਾਲਿ ਨ ਚਲੇ ਨਾਨਕ, ਝੜਿ ਝੜਿ ਪਏ ਗਵਾਰਾ ॥ ਕੂਜਾ ਮੇਵਾ ਮੈ ਸਭ ਕਿਛੁ ਚਾਖਿਆ, ਇਕੁ ਅੰਮ੍ਰਿਤੁ ਨਾਮੁ ਤੁਮਾਰਾ ॥੪॥ ਦੇ ਦੇ ਨੀਵ ਦਿਵਾਲ ਉਸਾਰੀ, ਭਸ ਮੰਦਰ ਕੀ ਢੇਰੀ ॥ ਸੰਚੇ ਸੰਚਿ ਨ ਦੇਈ ਕਿਸ ਹੀ, ਅੰਧੁ ਜਾਣੈ ਸਭ ਮੇਰੀ ॥ ਸੋਇਨ ਲੰਕਾ ਸੋਇਨ ਮਾੜੀ, ਸੰਪੈ ਕਿਸੈ ਨ ਕੇਰੀ ॥੫॥ ਸੁਣਿ ਮੂਰਖ ਮੰਨ ਅਜਾਣਾ ॥ ਹੋਗੁ ਤਿਸੈ**

**ਕਾ ਭਾਣਾ॥੧॥ਰਹਾਉ॥ ਸਾਹੁ ਹਮਾਰਾ ਠਾਕੁਰੁ ਭਾਰਾ, ਹਮ ਤਿਸ ਕੇ ਵਣਜਾਰੇ ॥ ਜੀਉ ਪਿੰਡੁ ਸਭ ਰਾਸਿ ਤਿਸੈ ਕੀ, ਮਾਰਿ ਆਪੇ ਜੀਵਾਲੇ ॥੬॥੧॥੧੩॥**

## ਉਚਾਰਨ ਸੇਧ

**ਬਿੰਦੀ ਸਹਿਤ** : ਕਾਇਆਂ, ਕਮਾਵਹਿਂ, ਉਠਾਵਹਿਂ, ਹਉਂ, ਆਖਾਂ, ਕਰਹਿਂ, ਜੋਹਹਿਂ, ਰਹੀਅਹਿਂ, ਹੋਈਅਹਿਂ, ਮੈਂ, ਜਾਂ। **ਬਿੰਦੀ ਰਹਿਤ** : ਰਹੈ (ਵੇਖੋ ਅਰਥ ਭੇਦ ਅਤੇ ਨਿਰਣੈ)

**ਫੁਟਕਲ** : ਲਾ-ਇਤਬਾਰੀ।

**ਪਦ ਅਰਥ** : ਅੰਮ੍ਰਿਤ ਕਾਇਆ=(ਆਪਣੇ ਆਪ ਨੂੰ) ਅਮਰ ਸਮਝਣ ਵਾਲੀ ਦੇਹੀ। ਰਹੈ ਸੁਖਾਲੀ=ਸੌਖੀ ਰਹਿ ਸਕਦੀ ਹੈ। ਬਾਜੀ=ਖੇਡ। ਮੁਚੁ=ਬਹੁਤ। ਕਮਾਵਹਿ=(ਤੂੰ) ਕਮਾਉਂਦੀ ਹੈਂ। ਧਰ= ਧਰਤੀ। ਛਾਰੋ=ਛਾਈ, ਸੁਆਹ। ਸਿਖ=ਸਿਖਿਆ। ਸੁਕ੍ਰਿਤ=ਸ੍ਰੇਸ਼ਟ ਕਰਣੀ, ਨੇਕ ਕੰਮ। ਰਹਸੀ=ਰਹੇਗੀ। ਬਹੁੜਿ=ਮੁੜ ਕੇ, ਫਿਰ। ਵਾਰੀ=(ਮਨੁੱਖਾ ਜਨਮ ਦੀ) ਵਾਰੀ। ਨਿੰਦਾ ਚਿੰਦਾ=ਨਿੰਦਾ ਦਾ ਚਿੰਤਨ। ਲਾ ਇਤਬਾਰ ਅਵਿਸ਼ਵਾਸ਼, ਭਾਵ ਚੁਗਲੀ ਜਿਸ ਤੋਂ ਸਭ ਦਾ ਏਤਬਾਰ ਜਾਂਦਾ ਰਹਿੰਦਾ ਹੈ (ਮ.ਕੋ.)। ਵੇਲਿ=ਇਸਤਰੀ। ਜੋਹਹਿ=(ਤੂੰ) ਤਕਦਾ ਹੈਂ। ਹੰਸੁ=ਜੀਵਾਤਮਾ। ਢੋਈ=ਟਿਕਾਣਾ। ਅਹਿਲਾ=ਵਿਅਰਥ। ਖਰੀ ਦੁਹੇਲੀ=ਬਹੁਤ ਦੁਖੀ। ਬਾਬਾ=ਹੇ ਭਾਈ !। ਬਾਤ=ਵਾਤ, ਸਾਰ। ਤਾਜੀ ਤੁਰਕੀ=ਤੁਰਕ ਦੇਸ਼ ਦੇ ਘੋੜੇ। ਰੁਪਾ=ਚਾਂਦੀ। ਝੜਿ ਝੜਿ ਪਏ=ਝੜ ਝੜ ਕੇ ਡਿੱਗ ਗਏ ਹਨ। ਕੂਜਾ=ਮਿਸਰੀ। ਨੀਵ=ਨੀਂਹ। ਦਿਵਾਲ=ਦੀਵਾਰ, ਕੰਧ। ਭਸ=ਸੁਆਹ। ਸੰਚੇ=ਇਕੱਠੀ ਕਰਦਾ ਹੈ। ਸੰਚਿ=ਇਕੱਠੀ ਕਰਕੇ। ਅੰਧੁ= ਅਗਿਆਨੀ। ਸੰਪੈ=ਸੰਪਦਾ। ਕੇਰੀ=ਦੀ। ਹੋਗੁ=ਹੁੰਦਾ ਹੈ। ਵਣਜਾਰੇ=ਵਣਜ ਕਰਨ ਵਾਲੇ।

**ਅਰਥ** : (ਜੀਵਾਤਮਾ ਦੀ ਇਹ ਵਿਚਾਰ ਹੈ ਕਿ ਆਪਣੇ ਆਪ ਨੂੰ) ਅਮਰ ਜਾਣਨ ਵਾਲੀ ਦੇਹੀ ਸੌਖੀ ਰਹਿ ਸਕਦੀ ਹੈ (ਜੇ ਇਸ ਨੂੰ ਇਹ ਤੱਤ ਸਮਝ ਆ ਜਾਵੇ ਕਿ) ਇਹ ਸੰਸਾਰ (ਇਕ) ਖੇਡ ਹੈ। (ਇਸ ਲਈ ਜੀਵਾਤਮਾ, ਕਾਇਆ ਨੂੰ ਸੰਬੋਧਨ ਰੂਪ ਵਿੱਚ ਤਾੜਨਾ ਕਰਦਾ ਹੈ ਕਿ ਹੇ ਕਾਇਆ ! ਤੂੰ) ਲਬ, ਲੋਭ (ਆਦਿ) ਬਹੁਤ ਕੂੜ ਕਮਾਉਂਦੀ ਹੈਂ (ਅਤੇ ਇਸ ਪ੍ਰਭਾਵ ਹੇਠ ਤੂੰ) ਬਹੁਤ ਭਾਰ ਚੁਕਦੀ ਹੈਂ। ਹੇ ਕਾਇਆ ! ਮੈਂ ਤੈਨੂੰ ਰੁਲਦੀ ਹੋਈ ਨੂੰ (ਇਉਂ) ਵੇਖਿਆ ਹੈ ਜਿਵੇਂ ਕਿ ਧਰਤੀ ਉਤੇ ਸੁਆਹ (ਮਿਟੀ ਰੁੱਲਦੀ ਹੈ) ।੧।

(ਹੁਣ ਕਾਇਆ ਉਤਰ ਦੇਂਦੀ ਹੈ, ਹੇ) ਮੇਰੇ ਜੀਉੜੇ ! (ਤੂੰ ਮੇਰੀ) ਸਿੱਖਿਆ ਚੰਗੀ ਤਰ੍ਹਾਂ ਸੁਣ, ਚੰਗਾ ਕੀਤਾ ਹੋਇਆ ਕੰਮ (ਸਦੀਵੀ) ਰਹੇਗਾ, (ਇਸ ਲਈ ਤੂੰ ਨੇਕੀ ਦੀ ਕਾਰ ਕਰ) ਮੁੜ ਮੁੜ ਕੇ (ਮਨੁੱਖਾ ਦੇਹੀ ਦੀ) ਵਾਰੀ ਨਹੀਂ ਆਉਂਦੀ। (ਜੀਉੜਾ ਆਖਦਾ ਹੈ ਕਿ) ਹੇ ਮੇਰੀ ਕਾਇਆ ! ਮੈਂ ਤੈਨੂੰ ਆਖਦਾ ਹਾਂ (ਕਿ) ਤੂੰ ਮੇਰੀ ਸਿਖਿਆ ਸੁਣ ! (ਤੂੰ) ਪਰਾਈ ਨਿੰਦਾ ਦਾ ਚਿੰਤਨ ਕਰਦੀ ਹੈਂ (ਅਤੇ) ਝੂਠੀ ਚੁਗਲੀ (ਕਰਦੀ ਹੈਂ)। (ਕਾਇਆ ਫਿਰ ਆਖਦੀ ਹੈ, ਹੇ ਮੇਰੇ) ਜੀਉੜੇ ! (ਤੂੰ) ਪਰਾਈ ਇਸਤਰੀ ਵਲ (ਭੈੜੀ ਨਜ਼ਰ ਨਾਲ) ਤਕਦਾ ਹੈਂ, ਚੋਰੀ (ਤੇ) ਬੁਰਿਆਈ ਕਰਦਾ ਹੈਂ। (ਜੀਊੜਾ ਫਿਰ ਆਖਦਾ ਹੈ ਕਿ ਹੇ

ਕਾਇਆ ! ਜਦੋਂ ਜੀਵਾਤਮਾ ਉਡਾਰੀ ਮਾਰ ਜਾਂਦਾ ਹੈਂ (ਤੂੰ) ਪਿਛੇ ਰਹਿ ਜਾਂਦੀ ਹੈਂ, ਤੂੰ ਇਸ ਤਰ੍ਹਾਂ ਹੋ ਜਾਂਦੀ ਹੈਂ (ਜਿਵੇਂ ਕੋਈ) ਛੁਟੜ ਇਸਤਰੀ ਹੁੰਦੀ ਹੈ ।੨।

(ਜੀਵਾਤਮਾ ਆਖਦਾ ਹੈ) ਹੇ ਕਾਇਆ ! ਤੂੰ ਸੁਪਨੇ ਵਿੱਚ ਰਹਿੰਦੀ ਹੈਂ (ਤੂੰ ਦਸ ਖਾਂ ਇਸ ਸੰਸਾਰ ਵਿੱਚ ਆ ਕੇ) ਤੁਧ ਕਿਹੜਾ (ਚੰਗਾ) ਕਰਮ ਕੀਤਾ ਹੈ? ਮੈਂ ਜਦ ਚੋਰੀ ਕਰਕੇ ਕੁਛ (ਮਾਲ ਧਨ ਪ੍ਰਾਪਤ ਕਰ) ਲਿਆ ਤਾਂ (ਤੇਰੇ) ਮਨ ਵਿੱਚ (ਉਹ) ਚੰਗਾ ਲੱਗਾ। (ਇਸ ਤਰ੍ਹਾਂ) ਨਾ (ਤੇਰੀ) ਇਸ ਲੋਕ ਵਿੱਚ ਸ਼ੋਭਾ ਹੋਈ (ਅਤੇ) ਨਾ ਪਰਲੋਕ ਵਿੱਚ (ਤੈਨੂੰ) ਢੋਈ ਮਿਲੀ (ਇਕ ਤਰ੍ਹਾਂ ਤੂੰ ਆਪਣਾ) ਜਨਮ ਹੀ ਵਿਅਰਥ ਗੁਆ ਲਿਆ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਕਾਇਆ ਇਉਂ ਆਖਦੀ ਹੈ):-

ਹੇ ਬਾਬਾ ! ਮੈਂ (ਅਜਿਹੀ ਦਸ਼ਾ ਵਿੱਚ) ਬਹੁਤ ਦੁਖੀ ਹੋ ਗਈ ਹਾਂ, ਕੋਈ ਵੀ ਮੇਰੀ ਵਾਤ (ਸਾਰ) ਨਹੀਂ ਪੁਛਦਾ ।੧।ਰਹਾਉ।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ) ਜੇ ਕਿਸੇ ਕੋਲ (ਅਰਬ ਦੇਸ਼ ਦੇ) ਤੁਰਕੀ ਘੋੜੇ, ਸੋਨਾ ਚਾਂਦੀ ਅਤੇ ਕਪੜਿਆਂ ਦੇ ਭਾਰ (ਹੋਣ ਤਾਂ ਵੀ) ਹੇ ਮੂਰਖ (ਮਨੁੱਖ ! ਉਹ ਮਰਨ ਸਮੇਂ) ਕਿਸੇ ਨਾਲ ਭੀ ਨਹੀਂ ਜਾਂਦੇ (ਸਗੋਂ) ਝੜ ਝੜ ਕੇ (ਇਥੇ ਹੀ ਡਿੱਗੇ ਪਏ ਰਹਿ ਜਾਂਦੇ ਹਨ)। (ਇਸ ਤੋਂ ਛੁੱਟ ਮੈਂ) ਮਿਸਰੀ, ਮੇਵਾ (ਆਦਿ) ਸਭ ਕੁਝ ਚਖ ਕੇ ਵੇਖਿਆ ਹੈ (ਅਤੇ ਤੱਤ ਇਹ ਹੈ ਕਿ ਹੇ ਪ੍ਰਭੂ !) ਇਕ ਤੇਰਾ ਨਾਮ ਹੀ ਅੰਮ੍ਰਿਤ (ਮਿੱਠਾ ਹੈ)।੪।

(ਗਹਿਰੀਆਂ) ਨੀਹਾਂ (ਖੁਦਵਾ) ਕੇ, ਕੰਧਾਂ ਦੀ ਉਸਾਰੀ (ਕਰਵਾਈ ਅਤੇ ਮੰਦਰ ਬਣਵਾਏ ਪਰ ਉਹ) ਮੰਦਰ ਵੀ ਸੁਆਹ ਦੀ ਢੇਰੀ ਹੋ ਗਏ। ਇਸੇ ਤਰ੍ਹਾਂ (ਮਨੁੱਖ ਮਾਇਆ) ਇਕੱਠੀ ਕਰ ਕਰਕੇ ਕਿਸੇ (ਹੋਰ ਨੂੰ) ਨਹੀਂ ਦੇਂਦਾ, (ਸਗੋਂ) ਅਗਿਆਨੀ (ਇਹ) ਸਮਝਦਾ ਹੈ, ਸਾਰੀ (ਜਾਇਦਾਦ) ਮੇਰੀ ਹੈ। (ਪਰ ਇਸ ਨੂੰ ਇਹ ਨਹੀਂ ਪਤਾ ਕਿ) ਸੋਨੇ ਦੀ ਲੰਕਾ, ਸੋਨੇ ਦੀਆਂ ਮਾੜੀਆਂ (ਅਤੇ ਹੋਰ) ਸੰਪਦਾ ਕਿਸੇ ਦੀ (ਆਪਣੀ ਨਹੀਂ ਬਣੀ ਭਾਵ ਨਾਲ ਨਹੀਂ ਗਈ) ।੫।

ਸਾਡਾ ਸ਼ਾਹ ਵੱਡਾ ਮਾਲਕ ਹੈ ਅਤੇ ਅਸੀਂ ਉਸ ਦੇ ਵਣਜਾਰੇ ਹਾਂ (ਇਹ ਜੀਉੜਾ, ਸਰੀਰ (ਅਤੇ) ਸਾਰੀ ਪੂੰਜੀ ਉਸ ਪ੍ਰਭੂ ਦੀ ਹੈ (ਜੋ) ਆਪ ਹੀ (ਜੀਂਵਦਿਆਂ) ਮਾਰ ਕੇ (ਫਿਰ) ਜ਼ਿੰਦਾ ਕਰ ਦੇਂਦਾ ਹੈ।੬।੧।੧੩।

## ਅਰਥ ਭੇਦ ਅਤੇ ਨਿਰਣੈ

**ਅੰਮ੍ਰਿਤ ਕਾਇਆ ਰਹੈ ਸੁਖਾਲੀ, ਬਾਜੀ ਇਹੁ ਸੰਸਾਰੋ ॥**

**ਲਬੁ ਲੋਭੁਮੁਚੁ ਕੂੜੁ ਕਮਾਵਹਿ, ਬਹੁਤੁ ਉਠਾਵਹਿ ਭਾਰੋ ॥**

ਇਸ ਪੰਗਤੀ ਵਿੱਚ ਰਹੈ' ਸ਼ਬਦ ਨੂੰ ਲਗ ਪਗ ਸਮੂਹ ਟੀਕਾਕਾਰਾਂ ਨੇ ਸੰਬੋਧਨ ਰੂਪ ਵਿੱਚ ਅਰਥਾਇਆ ਹੈ, ਜਿਵੇਂ ਕਿ ਸੰਥਯਾ ਪੋਥੀ' ਦੇ ਕਰਤਾ ਨੇ ਅਰਥ ਕੀਤੇ ਹਨ:-

(ਕਾਇਆ ਪ੍ਰਤੀ) ਹੇ ਕਾਇਆ ! ਤੂੰ (ਆਪਣੇ ਰਸਾਂ ਵਿੱਚ) ਸੁਖੱਲੀ ਰਹਿ ਰਹੀ ਹੈਂ, ਕੀ ਤੂੰ

ਅਮਰ ਹੈਂ? (ਨਹੀਂ ਜਾਣਦੀ ਕਿ) ਇਹ ਸੰਸਾਰ ਤਾਂ ਇਕ ਖੇਲ ਮਾਤਰ ਹੈ, (ਭਾਵ ਨਾਸ਼ਮਾਨ ਹੈ)।

'ਦਰਪਣ' ਦੇ ਕਰਤਾ ਨੇ ਸ਼ਬਦ ਸਰੂਪ ਦੇ ਮੁਤਾਬਿਕ ਇਉਂ ਅਰਥ ਕੀਤੇ :-

ਇਹ ਸਰੀਰ ਆਪਣੇ ਆਪ ਨੂੰ ਅਮਰ ਜਾਣ ਕੇ ਸੁਖ ਮਾਣਨ ਵਿੱਚ ਹੀ ਲਗਾ ਰਹਿੰਦਾ ਹੈ, (ਨਹੀਂ ਸਮਝਦਾ ਕਿ) ਇਹ ਜਗਤ (ਇਕ) ਖੇਡ (ਹੀ) ਹੈ।

**ਨਿਰਣੈ** : ਗੁਰਬਾਣੀ ਵਿਆਕਰਣ ਅਨੁਸਾਰ 'ਰਹੈ' ਇਕ ਵਚਨ ਨਾਵ ਨਾਲ ਕਿਰਿਆਵਾਚੀ ਰੂਪ ਵਿੱਚ ਵਰਤਿਆ ਜਾਂਦਾ ਹੈ ਜਦੋਂ ਬਹੁਵਚਨ ਨਾਲ ਵਰਤਿਆ ਜਾਂਦਾ ਹੈ ਤਾਂ ਇਸ ਦਾ ਰੂਪ 'ਰਹਹਿ' ਹੁੰਦਾ ਹੈ, ਜਿਵੇਂ:-

**ਸਦਾ ਅਨੰਦਿ ਰਹਹਿ ਦਿਨੁ ਰਾਤੀ, ਗੁਣਵੰਤਿਆ ਪਾਛਾਰੁ ॥** [ਪੰਨਾ ੪੬੯

ਜੇ ਸੰਬੋਧਨ ਰੂਪ ਨਾਲ ਆਵੇ ਤਾਂ ਇਸ ਰੂਪ ਦੀ ਵਰਤੋਂ ਮਿਲੇਗੀ, 'ਰਹੈ' ਦੀ ਨਹੀਂ ਮਿਲਦੀ। ਜੇ 'ਰਹੈਂ' ਨੂੰ ਸੰਬੋਧਨ ਰੂਪ ਦੇ ਨਾਲ ਜੋੜਿਆ ਜਾਏ ਤਾਂ ਉਚਾਰਨ ਵੀ ਬਦਲ ਜਾਵੇਗਾ। 'ਰਹੈਂ' ਪਦ ਦਾ ਉਚਾਰਨ ਬਿੰਦੀ ਰਹਿਤ ਹੀ ਠੀਕ ਹੈ ਕਿਉਂਕਿ ਕਾਇਆ ਇਸਤ੍ਰੀ ਵਾਚਕ ਸ਼ਬਦ ਹੈ। ਇਸ ਦੇ ਅਰਥ ਪੁਲਿੰਗ ਰੂਪ ਵਿਚ 'ਸਰੀਰ' ਕਰਨਾ ਵੀ ਠੀਕ ਨਹੀਂ ਜਿਵੇਂ ਕਿ ਦਰਪਣ ਵਿਚ ਦਰਜ ਹਨ।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਨੂੰ ਤਿੰਨ ਰਹਾਉ ਅਤੇ ਛੇ ਅੰਕਾਂ ਵਿੱਚ ਵੰਡਿਆ ਗਿਆ ਹੈ। ਕਾਇਆ ਅਤੇ ਜੀਵਾਤਮਾ ਦਾ ਪਰਸਪਰ ਸੰਬਾਦ ਜਿਸ ਰੀਤੀ ਨਾਲ ਵਰਣਨ ਕੀਤਾ ਗਿਆ ਹੈ, ਉਹ ਮਨ ਨੂੰ ਟੁੰਬਣ ਵਾਲਾ ਹੈ। ਮਨੁੱਖ ਦੀ ਰੁਚੀ ਦੁਨਿਆਵੀ ਪਦਾਰਥਾਂ ਦੇ ਭੋਗਾਂ, ਮਾਲ ਧਨ ਜੋਬਨ ਅਤੇ ਮਹਿਲ ਮਾੜੀਆਂ ਉਸਾਰਨ ਵਲ ਵਧੇਰੇ ਲਗਦੀ ਹੈ, ਵਾਹਿਗੁਰੂ ਦਾ ਸਿਮਰਨ ਨਹੀਂ ਕਰਦੀ। ਮਨੁੱਖਾ ਜਨਮ ਦੀ ਵਾਰੀ ਭੀ ਛੇਤੀ ਛੇਤੀ ਨਹੀਂ ਆਉਂਦੀ, ਚਉਰਾਸੀ ਲਖ ਜੂਨਾਂ ਦੇ ਦੁੱਖ ਭੋਗਣ ਤੋਂ ਬਾਅਦ ਹੀ ਮਿਲਦੀ ਹੈ। ਇਸ ਲਈ ਅਜਾਣ ਮਨ ਨੂੰ ਸਮਝਾ ਕੇ ਹਲੂਣਾ ਦਿੱਤਾ ਹੈ:-

**ਤਾਜੀ ਤੁਰਕੀ ਸੁਇਨਾ ਰੁਪਾ, ਕਪੜ ਕੇਰੇ ਭਾਰਾ ॥**<br>**ਕਿਸਹੀ ਨਾਲਿ ਨ ਚਲੇ ਨਾਨਕ,**<br>**ਝੜਿ ਝੜਿ ਪਏ ਗਵਾਰਾ ॥**

ਸਬਰ, ਸੰਤੋਖ, ਤੇ ਸ਼ੁਕਰਾਨੇ ਵਾਲਾ ਜੀਵਨ ਬਿਤਾਉਣ ਦੀ ਇਹ ਸੁੰਦਰ ਸੇਧ ਹੈ। ''ਚਰਨ ਕਮਲ ਆਧਾਰੁ ਜਨ ਕਾ, ਰਾਸਿ ਪੂੰਜੀ ਏਕ'' (ਪੰਨਾ ੬੭੫) ਕੇਵਲ ਇਹੋ ਵਸਤੂ ਹੀ ਨਾਲ ਜਾਣ ਵਾਲੀ ਹੈ। ਇਸ ਲਈ ਉਸ ਸ਼ਾਹ ਦੇ ਵਣਜਾਰੇ ਬਣ ਕੇ ''ਇਕ ਅੰਮ੍ਰਿਤ ਨਾਮੁ ਤੁਮਾਰਾ'' ਦਾ ਰਸ ਮਾਣਦੇ ਹੋਏ ਆਪਣਾ ਜਨਮ ਸਫਲ ਕਰਨ ਲਈ ਪਰਦੇਸੀ ਜੀਉੜੇ ਨੂੰ ਇਉਂ ਚਿਤਾਵਨੀ ਦੇਣ ਦੀ ਲੋੜ ਹੈ:-

**ਲਖ ਚਉਰਾਸੀਹ ਭ੍ਰਮਤਿਆ, ਦੁਲਭ ਜਨਮੁ ਪਾਇਓਇ ॥**<br>**ਨਾਨਕ, ਨਾਮੁ ਸਮਾਲਿ ਤੂੰ, ਸੋ ਦਿਨੁ ਨੇੜਾ ਆਇਓਇ ॥** [ਪੰਨਾ ੫੦

**ਗਉੜੀ ਚੇਤੀ ਮਹਲਾ ੧ ॥ ਅਵਰਿ ਪੰਚ, ਹਮ ਏਕ ਜਨਾ, ਕਿਉ ਰਾਖਉ ਘਰ ਬਾਰੁ, ਮਨਾ ॥ ਮਾਰਹਿ ਲੂਟਹਿ ਨੀਤ ਨੀਤ, ਕਿਸੁ ਆਗੈ ਕਰੀ ਪੁਕਾਰ ਜਨਾ ॥ ੧ ॥ ਸ੍ਰੀਰਾਮ ਨਾਮਾ ਉਚਰੁ ਮਨਾ ॥ ਆਗੈ, ਜਮਦਲੁ ਬਿਖਮੁ ਘਨਾ ॥ ੧ ॥ ਰਹਾਉ ॥ ਉਸਾਰਿ ਮੜੋਲੀ ਰਾਖੈ ਦੁਆਰਾ, ਭੀਤਰਿ ਬੈਠੀ ਸਾਧਨਾ ॥ ਅੰਮ੍ਰਿਤ ਕੇਲ ਕਰੇ ਨਿਤ ਕਾਮਣਿ, ਅਵਰਿ ਲੁਟੇਨਿ ਸੁ ਪੰਚ ਜਨਾ ॥ ੨ ॥ ਢਾਹਿ ਮੜੋਲੀ ਲੂਟਿਆ ਦੇਹੁਰਾ, ਸਾਧਨ ਪਕੜੀ ਏਕ ਜਨਾ ॥ ਜਮ ਡੰਡਾ ਗਲਿ ਸੰਗਲ ਪੜਿਆ, ਭਾਗਿ ਗਏ ਸੇ ਪੰਚ ਜਨਾ ॥ ੩ ॥ ਕਾਮਣਿ ਲੋੜੈ ਸੁਇਨਾ ਰੁਪਾ, ਮਿਤ੍ਰ ਲੁੜੇਨਿ ਸੁ ਖਾਧਾਤਾ ॥ ਨਾਨਕ, ਪਾਪ ਕਰੇ ਤਿਨ ਕਾਰਣਿ, ਜਾਸੀ ਜਮ ਪੁਰਿ ਬਾਧਾਤਾ ॥ ੪ ॥ ੨ ॥ ੧੪ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਕਿਉਂ, ਰਾਖਉਂ, ਮਾਰਹਿੰ, ਲੂਟਹਿੰ, ਕਰੀਂ।

**ਫੁਟਕਲ** : 'ਸਾਧਨਾ' ਨੂੰ ਪਦ ਛੇਦ ਕਰਕੇ 'ਸਾ ਧਨਾ' ਪੜ੍ਹਨਾ ਅਸ਼ੁੱਧ ਹੈ। ਇਸੇ ਤਰ੍ਹਾਂ ''ਲੁਟੇਨਿ ਸੁ ਪੰਚ ਜਨਾ'' ਦਾ ਪਦ ਛੇਦ ''ਲੁਟੇ ਨਿਸ ਪੰਚ ਜਨਾ'' ਕਰਨਾ ਅਤੇ 'ਸੁ ਖਾਧਾਤਾ' ਨੂੰ 'ਸੁਖਾ ਧਾਤਾ' ਉਚਾਰਨ ਕਰਨਾ ਅਸ਼ੁੱਧ ਹੈ।

**ਪਦ ਅਰਥ** : ਅਵਰਿ=ਹੋਰ ਭਾਵ ਦੂਜੇ ਪਾਸੇ। ਪੰਚ=ਪੰਜ (ਵੈਰੀ ਕਾਮ, ਕ੍ਰੋਧ, ਲੋਭ, ਮੋਹ ਅਹੰਕਾਰ)। ਹਮ=ਮੈਂ ਜੀਵ ਆਤਮਾ। ਮਾਰਹਿ=ਮਾਰਦੇ, ਕੁਟਦੇ ਹਨ। ਨੀਤ=ਹਰ ਰੋਜ਼। ਜਮਦਲ=ਜਮਾਂ ਦਾ ਜੱਥਾ। ਬਿਖਮ ਘਨਾ=ਬਹੁਤ ਕਰੜਾ। ਉਸਾਰਿ=ਉਸਾਰ (ਬਣਾ) ਕੇ। ਮੜੋਲੀ=ਮਿੱਟੀ ਦੀ ਕੋਠੜੀ, ਭਾਵ ਦੇਹੀ। ਦੁਆਰਾ=ਦਰਵਾਜ਼ਾ। ਭੀਤਰਿ=ਵਿੱਚ। ਸਾਧਨਾ=(ਜੀਵ ਰੂਪੀ) ਇਸਤਰੀ। ਕੇਲ=ਖੇਲ। ਦੇਹੁਰਾ=ਡੇਰਾ। ਏਕ ਜਨਾ=ਇਕ ਜੀਵ ਇਸਤਰੀ। ਸੁ ਖਾਧਾਤਾ=ਚੰਗੀ ਤਰ੍ਹਾਂ ਖਾਣਾ। ਬਾਧਾਤਾ=ਬੱਧਾ ਹੋਇਆ ਹੈ।

**ਅਰਥ** : (ਜੀਵ ਆਤਮਾ ਆਖਦੀ ਹੈ ਕਿ ਹੇ ਮੇਰੇ) ਮਨ ! (ਇਕ ਪਾਸੇ) ਹੋਰ ਪੰਜ ਵੈਰੀ (ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਆਦਿਕ ਹਨ, (ਦੂਜੇ ਪਾਸੇ) ਮੈਂ ਇਕ (ਨਿਤਾਣੀ ਜਿਹੀ) ਜੀਵ-ਆਤਮਾ ਹਾਂ। ਇਨ੍ਹਾਂ (ਲੁਟੇਰਿਆਂ) ਤੋਂ (ਮੈਂ ਆਪਣਾ) ਘਰ ਬਾਰ (ਭਾਵ ਸ਼ੁਭ ਗੁਣਾਂ ਦੀ ਰਾਸਿ) ਕਿਵੇਂ ਬਚਾਵਾਂ ? ਹੇ ਮਨ ! (ਇਹ ਪੰਜ ਵੈਰੀ ਮੈਨੂੰ) ਹਰ ਰੋਜ਼ ਲੁਟਦੇ ਅਤੇ ਮਾਰਦੇ (ਕੁੱਟਦੇ) ਹਨ ਮੈਂ ਇਨ੍ਹਾਂ ਦੇ ਵਿਰੁੱਧ) ਕਿਸ ਅਗੇ ਪੁਕਾਰ (ਸ਼ਿਕਾਇਤ) ਕਰਾਂ?।੧।

ਹੇ ਮੇਰੇ ਮਨ ! (ਮੈਨੂੰ ਹੋਰ ਕੋਈ ਓਟ ਨਜ਼ਰ ਨਹੀਂ ਆਉਂਦੀ, ਇਸ ਲਈ ਤੂੰ) ਪਵਿਤਰ ਰਾਮ ਦਾ

ਨਾਮ ਉਚਾਰਨ (ਸਿਮਰਨ) ਕਰ (ਕਿਉਂਕਿ) ਅਗੇ ਜਮਾਂ ਦਾ ਜੱਥਾ ਬਹੁਤ ਕਰੜਾ ਹੈ (ਭਾਵ ਮੌਤ ਸਾਹਮਣੇ ਖੜੀ ਹੈ) ।੧।ਰਹਾਉ।

(ਪ੍ਰਭੂ ਨੇ ਸਰੀਰ ਰੂਪੀ) ਮਿਟੀ ਦੀ ਕੋਠੜੀ ਬਣਾ ਕੇ (ਨੌਂ ਦਰਵਾਜ਼ਿਆਂ ਦਾ ਰਾਹ) ਰਖ ਦਿੱਤਾ ਹੈ ਜਿਸ ਵਿੱਚ ਜੀਵ-ਇਸਤਰੀ ਬੈਠੀ ਹੈ। (ਜੀਵ) ਇਸਤਰੀ (ਇਸ ਕੱਚੇ ਕੋਠੇ ਵਿੱਚ ਬੈਠੀ ਹੋਈ ਆਪਣੇ ਆਪ ਨੂੰ) ਅਮਰ ਜਾਣ ਕੇ ਨਿਤ (ਦੁਨਿਆਵੀ) ਖੇਡਾਂ ਕਰਦੀ ਹੈ (ਅਤੇ) ਹੋਰ ਪੰਜ ਜਣੇ (ਕਾਮ, ਕ੍ਰੋਧ, ਲੋਭ, ਮੋਹ ਆਦਿਕ ਜੋ ਇਸ ਦੇ ਵੈਰੀ ਹਨ) ਉਹ ਲੁਟੇਰੇ (ਜੀਵ-ਇਸਤਰੀ ਦੀ ਸ਼ੁਭ ਗੁਣਾਂ ਵਾਲੀ ਪੂੰਜੀ ਨੂੰ) ਲੁਟਦੇ ਹਨ।੨।

(ਅੰਤ ਵੇਲੇ ਜਦੋਂ ਜਮਾਂ ਦੇ ਜਥੇ ਨੇ ਸਰੀਰ ਰੂਪੀ) ਮੜੋਲੀ ਨੂੰ ਢਾਹ ਕੇ ਡੇਰਾ-ਡੱਗਾ ਲੁਟ ਲਿਆ (ਤਾਂ ਉਨ੍ਹਾਂ) ਇਕ ਜੀਵ-ਇਸਤਰੀ ਫੜ ਲਈ। (ਜਦੋਂ) ਜਮਾਂ ਦਾ ਡੰਡਾ (ਸਿਰ ਤੇ ਵਜਿਆ) ਅਤੇ ਗਲ ਵਿੱਚ ਸੰਗਲ ਪਿਆ (ਤਾਂ ਉਸ ਸਮੇਂ) ਉਹ ਪੰਜ ਜਣੇ (ਕਾਮ, ਕ੍ਰੋਧ, ਆਦਿਕ ਵੈਰੀ) ਦੌੜ ਗਏ ।੩।

(ਸੰਸਾਰ ਵਿੱਚ ਰਹਿੰਦੀ) ਇਸਤਰੀ ਸੋਨਾ-ਚਾਂਦੀ ਲੋੜਦੀ ਹੈ, ਮਿੱਤਰ ਚੰਗੀ ਤਰ੍ਹਾਂ ਖਾਣਾ ਲੋੜਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਮਨੁੱਖ) ਉਨ੍ਹਾਂ (ਸਬੰਧੀਆਂ) ਦੀ ਖ਼ਾਤਰ ਪਾਪ ਕਰਦਾ ਹੈ (ਜਿਸ ਕਾਰਨ ਅੰਤ ਸਮੇਂ ਇਹ) ਜਮਪੁਰੀ ਨੂੰ ਬੱਧਾ ਹੋਇਆ ਜਾਵੇਗਾ।੪।੨।੧੪।

## ਅਰਥ ਭੇਦ ਅਤੇ ਨਿਰਣੈ

**ਅਵਰਿ ਪੰਚ ਹਮ ਏਕ ਜਨਾ ॥**

ਵੱਖ ਵੱਖ ਅਰਥ :

(੧) (ਮੇਰੇ ਮੁਕਾਬਲੇ ਤੇ) ਹੋਰ ਜਿਵੇਂ ਕਾਮਾਦਿਕ ਪੰਜ ਹਨ ਤੇ ਮੈਂ ਇੱਕਲਾ ਹਾਂ। [ਸ਼ਬਦਾਰਥ

(੨) ਹੇ ਮੇਰੇ ਮਨ ! ਮੇਰੇ ਵੈਰੀ (ਕਾਮਾਦਿਕ) ਪੰਜ ਹਨ, ਮੈਂ ਇਕੱਲਾ ਹਾਂ। [ਦਰਪਣ

(੩) (ਜੀਵ ਰੂਪ ਇਸਤਰੀ ਦੀ ਪੁਕਾਰ) ਹੇ ਮੇਰੇ ਮਨ ! ਅਸੀਂ ਜੋ ਏਥੇ ਹਾਂ ਉਹਨਾਂ ਵਿੱਚੋਂ ਮੈਂ ਤਾਂ ਇਕਲੀ ਹਾਂ ਤੇ ਹੋਰ (ਜੋ ਦੂਜੇ ਪਾਸੇ ਭਾਵ ਵੈਰੀ ਹਨ) ਪੰਜ ਹਨ। [ਸਿੰ. ਪੋ. ਤੇ ਪਰਮਾਰਥ

**ਨਿਰਣੈ** : ਦਰਪਣ ਦੇ ਕਰਤਾ ਨੇ ਸ਼ਬਦ 'ਏਕ ਜਨਾ' ਨੂੰ ਪਹਿਲੇ ਪਦ ਵਿੱਚ ਪੁਲਿੰਗ ਵਾਚਕ ਅਰਥਾਇਆ ਹੈ ਅਤੇ ਤੀਜੇ ਪਦ ਵਿੱਚ ਇਸਤਰੀ ਲਿੰਗ ਦਰਸਾਇਆ ਹੈ। ਜੇ ਗਹੁ ਨਾਲ ਵੀਚਾਰੀਏ ਤਾਂ ਸਾਰੇ ਸ਼ਬਦ ਵਿੱਚ ਇਸਤਰੀ ਲਿੰਗ ਪ੍ਰਧਾਨ ਹੈ। 'ਏਕ' ਪਦ ਦਾ 'ਕ' ਮੁਕਤਾ, ਹੋਣਾ ਵੀ ਇਸ ਗਲ ਦਾ ਸੂਚਕ ਹੈ ਕਿ ਇਹ ਇਸਤਰੀ ਵਾਚਕ ਹੈ ਜਿਸ ਦੀ ਪ੍ਰੋੜਤਾ ਵੀ ਤੀਜੇ ਪਦੇ ਦੀ ਪੰਗਤੀ ''ਸਾਧਨ ਪਕੜੀ ਏਕ ਜਨਾ'' ਤੋਂ ਹੋ ਜਾਂਦੀ ਹੈ।

## ਸਾਰੰਸ਼ ਅਤੇ ਸਿਧਾਂਤ

ਇਸ ਸਰੀਰ ਰੂਪੀ ਮੜੋਲੀ ਵਿੱਚ ਜੀਵ ਰੂਪ ਇਸਤਰੀ ਬੈਠੀ ਹੈ ਪਰ ਇਹ ਦਿਨ ਦਿਹਾੜੇ ਲੁੱਟੀ ਜਾ ਰਹੀ ਹੈ। ਉਸ ਦਾ ਕਾਰਣ ਇਸ ਦਾ ਆਪਣਾ ਅਵੇਸਲਾ-ਪਨ ਹੈ। ਇਹ ਆਪਣੇ ਆਪ ਨੂੰ ਅਮਰ

ਜਾਣ ਕੇ ਮਾਲ ਧਨ ਜੋੜਨ ਅਤੇ ਹੋਰ ਪਾਪ ਕਰਮਾਂ ਵਿੱਚ ਪਰਵਿਰਤ ਹੋਈ ਪਈ ਹੈ। ਇਸ ਨੂੰ ਇਹ ਸੋਝੀ ਨਹੀਂ ਕਿ ਜਿਨ੍ਹਾਂ ਸਾਕ ਸਬੰਧੀਆਂ ਦੇ ਮੋਹ ਵਿੱਚ ਫਸ ਕੇ ਪਾਪ ਕਰਮ ਕਰ ਰਹੀ ਹੈ, ਉਨ੍ਹਾਂ ਨੇ ਅੰਤ ਸਹਾਈ ਨਹੀਂ ਹੋਣਾ। ਜਮਾਂ ਨੇ ਲਿਹਾਜ਼ ਨਹੀਂ ਕਰਨਾ, ਸੰਗਲ ਪਾ ਕੇ ਜਮਪੁਰੀ ਵਿੱਚ ਲੈ ਜਾਣਾ ਹੈ। ਇਸ ਲਈ ਗੁਰਦੇਵ ਇਹ ਉਪਦੇਸ਼ ਦਿੰਦੇ ਹਨ; ਹੇ ਮਨ ! ਤੂੰ ਰਾਮ ਨਾਮ ਦਾ ਉਚਾਰਨ ਕਰ, ਪੰਜਾਂ ਚੋਰਾਂ ਤੋਂ ਜੀਵਨ-ਪੂੰਜੀ ਬਚਾਉਣ ਦਾ ਇਹੋ ਉਪਾਓ ਹੈ :-

**ਪੰਚ ਚੋਰ ਮਿਲਿ ਲਾਗੇ ਨਗਰੀਆ, ਰਾਮ ਨਾਮ ਧਨੁ ਹਿਰਿਆ ॥**

**ਗੁਰਮਤਿ ਖੋਜ ਪਰੇ ਤਬ ਪਕਰੇ, ਧਨ ਸਾਬਤੁ ਰਾਸਿ ਉਬਰਿਆ ॥** [ਪੰਨਾ ੧੧੭੯

ਸਿਧਾਂਤ ਇਹ ਹੈ ਕਿ ਪਾਪਾਂ ਦਾ ਮੂਲ ਕਾਰਨ ਮਿੱਤਰਾਂ, ਸਾਕ-ਸਬੰਧੀਆਂ ਨੂੰ ਖਿਲਾ-ਪਿਲਾ ਕੇ ਆਪਣੀ ਸ਼ੋਭਾ ਖਟਣ ਹਿਤ ਹੇਰਾ-ਫੇਰੀ ਨਾਲ ਸੋਨਾ ਚਾਂਦੀ ਅਤੇ ਹੋਰ ਮਾਇਕ ਪਦਾਰਥ ਆਦਿ ਇਕਠੇ ਕੀਤੇ ਜਾਂਦੇ ਹਨ ਪਰ ਅੰਤ ਨੂੰ ਸਿਵਾਏ ਰਾਮ ਨਾਮ ਦੇ ਹੋਰ ਕੋਈ ਮਦਦਗਾਰ ਨਹੀਂ ਹੁੰਦਾ, ਸਾਰੇ ਹੀ ਸਾਕ-ਸਬੰਧੀ ਸਾਥ ਛੱਡ ਜਾਂਦੇ ਹਨ।

**ਗਉੜੀ ਚੇਤੀ ਮਹਲਾ ੧ ॥ ਮੁੰਦ੍ਰਾ ਤੇ ਘਟ ਭੀਤਰਿ ਮੁੰਦ੍ਰਾ ਕਾਂਇਆ ਕੀਜੈ ਖਿੰਥਾਤਾ ॥ ਪੰਚ ਚੇਲੇ ਵਸ ਕੀਜਹਿ ਰਾਵਲ, ਇਹੁ ਮਨੁ ਕੀਜੈ ਡੰਡਾਤਾ ॥ ੧ ॥ ਜੋਗ ਜੁਗਤਿ, ਇਵ ਪਾਵਸਿਤਾ ॥ ਏਕੁ ਸਬਦੁ, ਦੂਜਾ ਹੋਰੁ ਨਾਸਤਿ, ਕੰਦ ਮੂਲਿ ਮਨੁ ਲਾਵਸਿਤਾ ॥ ੧ ॥ ਰਹਾਉ ॥ ਮੂੰਡਿ ਮੁੰਡਾਇਐ ਜੇ ਗੁਰੁ ਪਾਈਐ, ਹਮ ਗੁਰੁ ਕੀਨੀ ਗੰਗਾਤਾ ॥ ਤ੍ਰਿਭਵਣ ਤਾਰਣਹਾਰੁ ਸੁਆਮੀ, ਏਕੁ ਨ ਚੇਤਸਿ ਅੰਧਾਤਾ ॥ ੨ ॥ ਕਰਿ ਪਟੰਬੁ ਗਲੀ ਮਨੁ ਲਾਵਸਿ, ਸੰਸਾ ਮੂਲਿ ਨ ਜਾਵਸਿਤਾ ॥ ਏਕਸੁ ਚਰਣੀ ਜੇ ਚਿਤੁ ਲਾਵਹਿ, ਲਬਿ ਲੋਭਿ ਕੀ ਧਾਵਸਿਤਾ ॥ ੩ ॥ ਜਪਸਿ ਨਿਰੰਜਨੁ ਰਚਸਿ ਮਨਾ ॥ ਕਾਹੇ ਬੋਲਹਿ ਜੋਗੀ, ਕਪਟੁ ਘਨਾ ॥ ੧ ॥ ਰਹਾਉ ॥ ਕਾਇਆ ਕਮਲੀ, ਹੰਸੁ ਇਆਣਾ, ਮੇਰੀ ਮੇਰੀ ਕਰਤ ਬਿਹਾਣੀਤਾ ॥ ਪ੍ਰਣਵਤਿ ਨਾਨਕੁ ਨਾਗੀ ਦਾਝੈ, ਫਿਰ ਪਾਛੈ ਪਛੁਤਾਣੀਤਾ ॥ ੪ ॥ ੩ ॥ ੧੫ ॥**

## ਉਚਾਰਨ ਸੇਧ

**ਬਿੰਦੀ ਸਹਿਤ :** ਮੁੰਦ੍ਰਾਂ, ਗਲੀਂ, ਲਾਵਹਿੰ, ਬੋਲਹਿੰ, ਨਾਂਗੀ।

**ਨੋਟ :** ਕੁਝ ਸਜਣ 'ਖਿੰਥਾਤਾ, ਡੰਡਾਤਾ' ਜੁੜਤ ਪਾਠ ਰਖਣ ਦੇ ਹੱਕ ਵਿੱਚ ਹਨ, ਕੁਝ ਪਦ ਛੇਦ 'ਖਿੰਥਾ ਤਾ, ਡੰਡਾ ਤਾ' ਕਰਨਾ ਉਚਿਤ ਸਮਝਦੇ ਹਨ। ਜੇ ਅਰਥ ਵਾਲੇ ਪੱਖ ਨੂੰ ਮੁੱਖ ਰਖੀਏ ਤਾਂ

ਹਰੇਕ ਸ਼ਬਦ ਦਾ ਅੰਤਲਾ 'ਤਾ' ਲੈਅ ਅਤੇ ਚਾਲ ਦੀ ਪੂਰਤੀ ਲਈ ਹੈ ਅਤੇ ਪਾਠ ਕਰਨ ਸਮੇਂ ਸੁਤੇ ਹੀ ਵਖਰਾ ਹੋ ਜਾਂਦਾ ਹੈ। ਇਥੇ 'ਤਾ' ਦਾ ਨਿਜੀ ਵਿਸ਼ੇਸ਼ ਅਰਥ ਨਹੀਂ ਹੈ।

**ਪਦ ਅਰਥ** : ਖਿੰਥਾਤਾ=ਕਫਣੀ, ਗੋਦੜੀ। ਰਾਵਲ=ਹੇ ਜੋਗੀ !। ਪੰਚ ਚੇਲੇ=ਪੰਜ ਗਿਆਨ ਇੰਦ੍ਰੇ। ਪਾਵਸਿਤਾ=ਪਾ ਸਕਦਾ ਹੈ। ਨਾਸਤਿ=ਨਾਸ਼ਵੰਤ। ਕੰਦ ਮੂਲਿ=ਗਾਜਰ ਮੂਲੀ ਜੜ੍ਹ ਵਾਲੇ ਪਦਾਰਥਾਂ ਵਿੱਚ। ਮੂੰਡਿ ਮੁੰਡਾਇਐ=ਸਿਰ ਮੁਨਾਉਣ ਨਾਲ। ਗੰਗਾਤਾ=ਗੰਗਾ। ਕਰਿ ਪਟੰਬੁ=ਪਖੰਡ ਕਰਕੇ। ਗਲੀ= ਗੱਲਾਂ ਵਿੱਚ। ਸੰਸਾ=ਭਰਮ। ਰਚਸਿ=ਲੀਨ ਹੁੰਦਾ। ਘਨਾ=ਬਹੁਤਾ। ਕਮਲੀ=ਸ਼ੁਦਾਇਣ। ਹੰਸੁ= ਜੀਵਾਤਮਾ। ਬਿਹਾਣੀਤਾ=ਬਤੀਤ ਹੋ ਗਈ ਹੈ। ਨਾਗੀ=ਨੰਗੀ। ਦਾਝੈ=ਸਾੜੀ ਜਾਂਦੀ ਹੈ।

**ਅਰਥ** : (ਹੇ ਜੋਗੀ ! ਅਸਲੀ) ਮੁੰਦਰਾਂ ਹਨ (ਜੋ ਕੰਨਾਂ ਵਿੱਚ ਨਹੀਂ, ਸਗੋਂ) ਹਿਰਦੇ ਵਿੱਚ (ਸੰਤੋਖ ਦੀਆਂ) ਮੁੰਦਰਾਂ (ਹਨ ਅਤੇ) ਸਰੀਰ ਨੂੰ (ਨਾਸ਼ਵੰਤ ਜਾਣਨਾ, ਇਹ ਖਫਣੀ ਪਾਉਣੀਚਾਹੀਦੀ ਹੈ। ਪੰਜ ਗਿਆਨ ਇੰਦਰੇ ਵਸ ਵਿੱਚ ਕਰਨੇ ਚਾਹੀਦੇ ਹਨ(ਅਤੇ)ਇਹ ਮਨ ਡੰਡਾ ਬਣਾਉਣਾ ਚਾਹੀਦਾ ਹੈ।੧।

ਜੋਗ ਦੀ ਜੁਗਤੀ ਇਸ ਤਰ੍ਹਾਂ ਪਾ ਸਕੀਦੀ ਹੈ ਕਿ ਇਕੋ ਸ਼ਬਦ (ਹਿਰਦੇ ਵਿੱਚ ਟਿਕੇ ਕਿਉਂਕਿ ਇਕ ਤੋਂ ਬਿਨਾਂ) ਹੋਰ ਦੂਜਾ (ਸਭ ਕੁਝ) ਨਾਸ਼ਵੰਤ ਹੈ, (ਪਰ ਤੂੰ ਅਜੇ ਵੀ ਆਪਣਾ) ਮਨ ਕੰਦ ਮੂਲ (ਆਦਿ ਖਾਣ ਵਿੱਚ) ਲਾਈ ਜਾਂਦਾ ਹੈ ।੧।ਰਹਾਉ।

(ਹੇ ਜੋਗੀ !) ਜੇ (ਤੂੰ ਇਹ ਸਮਝਦਾ ਹੈ ਕਿ ਗੰਗਾ ਤੇ ਜਾ ਕੇ) ਸਿਰ ਮੁਨਾਉਣ ਨਾਲ ਗੁਰੂ ਪ੍ਰਾਪਤ ਹੁੰਦਾ ਹੈ (ਇਹ ਠੀਕ ਨਹੀਂ ਹੈ) ਅਸਾਂ (ਆਪਣਾ) ਗੁਰੂ ਹੀ ਗੰਗਾ ਕਰ ਲਿਆ ਹੈ। (ਤੂੰ ਗੰਗਾ ਨੂੰ ਤਾਂ ਚੇਤੇ ਰਖਦਾ ਹੈਂ ਪਰ ਜੋ) ਤਿੰਨਾਂ ਭਵਣਾਂ (ਭਾਵ ਸਾਰੇ ਸੰਸਾਰ ਨੂੰ) ਤਾਰਨ ਵਾਲਾ ਮਾਲਕ ਹੈਂ, ਹੇ ਅਗਿਆਨੀ ! (ਤੂੰ ਉਸ) ਇਕ ਨੂੰ ਚੇਤੇ ਨਹੀਂ ਕਰਦਾ ।੨।

(ਹੇ ਜੋਗੀ ! ਤੂੰ) ਪਾਖੰਡ ਕਰਕੇ ਗੱਲਾਂ ਵਿੱਚ (ਆਪਣਾ) ਮਨ ਲਾਉਂਦਾ ਹੈਂ (ਪਰ ਇਸ ਤਰ੍ਹਾਂ ਕਰਨ ਨਾਲ ਤੇਰੇ ਮਨ ਦਾ) ਸੰਸਾ (ਭਰਮ) ਬਿਲਕੁਲ ਨਹੀਂ ਜਾ ਸਕਦਾ। ਜੇ (ਤੂੰ) ਇਕ ਵਾਹਿਗੁਰੂ ਜੀ ਦੇ ਚਰਨਾਂ ਵਿੱਚ (ਆਪਣਾ) ਚਿਤ ਜੋੜ ਲਵੇਂ, (ਫਿਰ) ਲਬ ਤੇ ਲੋਭ ਵਿੱਚ ਕੀ ਧਾਉਣਾ ਹੋਇਆ? (ਭਾਵ ਭਟਕਣਾ ਮੁਕ ਜਾਂਦੀ ਹੈ) ।੩।

ਹੇ ਜੋਗੀ ! (ਤੂੰ) ਬਹੁਤ ਛਲ-ਫਰੇਬ (ਅਤੇ ਝੂਠ) ਕਿਸ ਲਈ ਬੋਲਦਾ ਹੈਂ (ਕੀ ਤੇਰਾ) ਮਨ ਮਾਇਆ ਤੋਂ ਰਹਿਤ ਪ੍ਰਭੂ ਨੂੰ ਜਾਣਦਾ ਹੈ? (ਉਸ ਵਿੱਚ ਲੀਨ ਹੁੰਦਾ ਹੈ?)।੧।ਰਹਾਉ।

ਕਾਇਆ ਸ਼ੁਦਾਇਣ (ਅਤੇ) ਜੀਵਾਤਮਾ ਇਆਣਾ (ਹੋਣ ਕਰਕੇ ਮਨੁੱਖ ਦੀ ਉਮਰ) ਮੇਰੀ ਮੇਰੀ ਕਰਦਿਆਂ ਹੀ ਬਤੀਤ ਹੋ ਜਾਂਦੀ ਹੈ। ਨਾਨਕ ਬੇਨਤੀ ਕਰਦਾ ਹੈ, (ਹੇ ਜੋਗੀ ! ਅੰਤ ਸਮੇਂ ਜਦ) ਦੇਹੀ ਨੰਗੀ (ਅਗ ਵਿੱਚ) ਸਾੜੀ ਜਾਂਦੀ ਹੈ (ਉਸ ਨੂੰ ਵੇਖ ਕੇ ਜੀਵਾਤਮਾ) ਪਿਛੋਂ ਪਛਤਾਉਂਦਾ ਹੈ।੪।੩।੧੫।

## ਅਰਥ ਭੇਦ ਅਤੇ ਨਿਰਣੈ

**ਮੂੰਡਿ ਮੁੰਡਾਇਐ ਜੇ ਗੁਰੁ ਪਾਈਐ, ਹਮ ਗੁਰੁ ਕੀਨੀ ਗੰਗਾਤਾ ॥**

ਵੱਖ ਵੱਖ ਅਰਥ :

(੧) (ਗੰਗਾ ਦੇ ਕੰਢੇ) ਸਿਰ ਮੁਨਾਇਆ ਜੇ ਗੁਰੂ ਮਿਲਦਾ ਹੈ, ਤਾਂ ਅਸਾਂ ਪਤਿਤ-ਪਾਵਨ ਗੁਰੂ ਨੂੰ ਹੀ ਗੰਗਾ ਬਣਾਇਆ ਹੈ। [ਸ਼ਬਦਾਰਥ, ਦਰਪਣ ਆਦਿ

(੨) ਜੇ ਸਿਰ ਦੇ ਮੁੰਨਾਇਆਂ (ਹੀ) ਗੁਰੂ ਪਾ ਲਈਦਾ ਹੈ, (ਤਦ) ਤਾਂ (ਹਮ) ਸਭਨਾਂ ਨੇ ਗੰਗਾ ਨੂੰ ਗੁਰੂ ਕੀਤਾ ਹੈ, ਅਰਥਾਤ ਸਿਰ ਮੁਨਾ ਲੈਣਾ ਚੇਲੇ ਹੋ ਜਾਣ ਦੀ ਨਿਸ਼ਾਨੀ ਨਹੀਂ ਹੈ, ਜੇ ਗੁਰੂ ਦਾ ਮਿਲਾਪ ਹੀ ਸਿਰ ਮੁੰਨਾਉਣਾ ਹੈ, ਤਾਂ ਸਾਰੇ ਲੋਕੀ ਗੰਗਾ ਤੇ ਜਾ ਕੇ ਸਿਰ ਮੁਨਾਂਦੇ ਹਨ, ਫਿਰ ਤਾਂ ਸਭ ਦਾ ਗੁਰੂ ਗੰਗਾ ਹੋ ਗਈ ਸਮਝਣੀ ਚਾਹੀਦੀ ਹੈ। [ਪੰ. ਨਰੈਣ ਸਿੰਘ

(੩) ਜੇ ਅਸੀਂ (ਗੰਗਾ ਜਾ ਕੇ) ਸਿਰ ਮੁਨਾਉਣ ਨਾਲ ਗੁਰੂ ਪ੍ਰਾਪਤ ਹੁੰਦਾ ਮਨ ਲਈਏ (ਤਾਂ ਸਭ ਨੇ) ਗੰਗਾ ਨੂੰ ਗੁਰੂ ਬਣਾ ਲਿਆ ਹੈ। [ਸੰ. ਪੋ.

(੪) ਗੰਗਾ ਦੇ ਯਾਤਰੀਆਂ ਦੀ ਟੋਲੀ। [ਮਹਾਨ ਕੋਸ਼

**ਨਿਰਣੈ** : ਗੰਗਾ ਤੇ ਜਾ ਕੇ ਸਿਰ ਮੁਨਾਉਣਾ ਗੁਰੂ ਧਾਰਨ ਦਾ ਪ੍ਰਤੀਕ ਨਹੀਂ ਮੰਨਿਆ ਜਾ ਸਕਦਾ। ਗੁਰੂ ਸਾਹਿਬ ਨੇ ਵਿਅੰਗਮਈ ਢੰਗ ਨਾਲ ਪ੍ਰਚਲਤ ਹਿੰਦੂ-ਰੀਤੀ ਦਾ ਉਸੇ ਤਰ੍ਹਾਂ ਖੰਡਨ ਕੀਤਾ ਹੈ ਜਿਵੇਂ ਭਗਤ ਕਬੀਰ ਜੀ ਨੇ ਸਿਰ ਮੁਨਾ ਕੇ ਮੁਕਤੀ ਮੰਨਣ ਵਾਲਿਆਂ ਨੂੰ ਭੇਡ ਦਾ ਦ੍ਰਿਸ਼ਟਾਂਤ ਦੇ ਕੇ ਵਿਅੰਗ ਕੀਤਾ ਹੈ। ਗੁਰੂ ਬਾਬਾ ਜੀ ਨੇ ਮਾਰੂ ਰਾਗ ਅੰਦਰ ਅਜਿਹੇ ਪਾਖੰਡ ਦਾ ਡਟ ਕੇ ਖੰਡਨ ਕੀਤਾ ਹੈ। ਇਥੋਂ ਤੱਕ ਕੇ ਇਸ ਨੂੰ ਪਸ਼ੂ ਬਿਰਤੀ ਨਾਲ ਤੁਲਨਾ ਦਿੱਤੀ ਹੈ :-

**ਮੂੰਡੁ ਮੁਡਾਇ ਜਟਾ ਸਿਖ ਬਾਧੀ, ਮੋਨਿ ਰਹੈ ਅਭਿਮਾਨਾ ॥**
**ਮਨੂਆ ਡੋਲੈ ਦਹ ਦਿਸ ਧਾਵੈ, ਬਿਨੁ ਰਤ, ਆਤਮ ਗਿਆਨਾ ॥**
**ਅੰਮ੍ਰਿਤੁ ਛੋਡਿ ਮਹਾ ਬਿਖੁ ਪੀਵੈ, ਮਾਇਆ ਕਾ ਦੇਵਾਨਾ ॥**
**ਕਿਰਤ ਨ ਮਿਟਈ ਹੁਕਮੁ ਨ ਬੂਝੈ, ਪਸੂਆ ਮਾਹਿ ਸਮਾਨਾ ॥** [ਪੰਨਾ ੧੦੧੩

ਜਿਥੋਂ ਤੱਕ ''ਹਮ ਗੁਰੁ ਕੀਨੀ'' ਵਿੱਚ 'ਕੀਨੀ' ਪਦ ਦੀ ਵਰਤੋਂ ਦਾ ਸਬੰਧ ਹੈ ਇਹ ਲੈਅ-ਪੂਰਤੀ ਲਈ ਹੈ। ਵੇਖੋ **ਜਿਸੁ ਗੁਰ ਤੇ ਹਰਿ ਪਾਇਆ, ਸੋ ਗੁਰੁ ਹਮ ਕੀਨੀ ॥** [ਪੰਨਾ ੧੬੩

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿੱਚ ਕਿਸੇ ਜੋਗੀ ਪ੍ਰਤੀ ਜੋ ਨਿਰੀਆਂ ਗਲਾਂ ਅਤੇ ਭੇਖ ਨਾਲ ਲੋਕਾਂ ਨੂੰ ਪਤਿਆ ਕੇ ਆਪਣੀ ਪੂਜਾ ਕਰਾਉਣ ਵਿੱਚ ਉਲਝਿਆ ਪਿਆ ਹੈ, ਉਸ ਨੂੰ ਇਹ ਉਪਦੇਸ਼ ਦੇਂਦੇ ਹਨ:-

**ਏਕਸੁ ਚਰਣੀ ਜੇ ਚਿਤੁ ਲਾਵਹਿ, ਲਬਿ ਲੋਭਿ ਕੀ ਧਾਵਸਿਤਾ ॥**

ਹੇ ਜੋਗੀ !, ਪੰਜਾਂ ਗਿਆਨ ਇੰਦਰਿਆਂ ਉਤੇ ਕਾਬੂ ਪਾ, ਇਨ੍ਹਾਂ ਨੂੰ ਚੇਲੇ ਬਣਾ ਅਤੇ ਮਨ ਨੂੰ ਇਕ ਸ਼ਬਦ ਵਿੱਚ ਲਾ, ਲਬ ਤੇ ਲੋਭ ਤੋਂ ਰਹਿਤ ਹੋ ਜਾ। ਇਸ ਸ਼ਬਦ ਵਿੱਚ ਰਹਾਉ ਦੋ ਹਨ। ਦੋਹਾਂ ਵਿੱਚ ਜੋਗੀ ਨੂੰ ਲੋੜੀਂਦੀ ਕਿਰਿਆ ਅਤੇ ਉਸ ਦੇ ਬਾਹਰਲੇ ਰੂਪ ਨੂੰ ਜੋ ਪਾਖੰਡ ਦਾ ਪ੍ਰਤੀਕ ਬਣਿਆ ਹੋਇਆ

ਹੈ, ਵਲੋਂ ਵਰਜਦੇ ਹਨ।

''ਮੂੰਡਿ ਮੁੰਡਾਇਐ ਜੇ ਗੁਰੁ ਪਾਈਐ, ਹਮ ਗੁਰੁ ਕੀਨੀ ਗੰਗਾ ਤਾ'' ਵਾਲੀ ਪੰਗਤੀ ਰਾਹੀਂ ਬੜੇ ਵਿਅੰਗਮਈ ਢੰਗ ਨਾਲ ਜੋਗੀ ਨੂੰ ਜਗਾਇਆ ਹੈ। ਬਾਹਰਲੇ ਚਿੰਨ੍ਹਾਂ ਨੂੰ ਧਾਰਨ ਦੀ ਥਾਂ ਤੇ ਗੁਰਮਤਿ ਨੂੰ ਦ੍ਰਿੜ੍ਹ ਕਰਨ ਦਾ ਉਪਦੇਸ਼ ਦਿੱਤਾ ਹੈ ਅਤੇ ਅੰਤ ਵਿੱਚ ਚੇਤੇ ਕਰਾਇਆ ਹੈ:-

**ਪ੍ਰਣਵਤਿ ਨਾਨਕੁ ਨਾਗੀ ਦਾਝੈ, ਫਿਰਿ ਪਾਛੈ ਪਛੁਤਾਣੀ ਤਾ ॥**

ਸਿਧਾਂਤ ਇਹ ਹੈ ਕਿ ਪਾਖੰਡ ਛੱਡ ਕੇ ਇਕ ਮਨੁ ਇਕ ਚਿਤ ਹੋ ਕੇ ਪਰਮੇਸ਼ਰ ਦਾ ਨਾਮ ਜਪਣਾ ਚਾਹੀਦਾ ਹੈ। ਨਹੀਂ ਤਾਂ ਇਤਨੇ ਕਠਿਨ ਜੋਗ ਸਾਧਨਾਂ ਦੇ ਬਾਵਜੂਦ ਭੀ ਅੰਤ ਤੇਰੇ ਪਲੈ ਕੁਝ ਨਹੀਂ ਪੈਣਾ ਅਤੇ ਤੈਨੂੰ ਪਛਤਾਉਣਾ ਹੀ ਪਵੇਗਾ।

**ਗਉੜੀ ਚੇਤੀ ਮਹਲਾ ੧ ॥ ਅਉਖਧ ਮੰਤ੍ਰ ਮੂਲੁ ਮਨ ਏਕੈ, ਜੇਕਰਿ ਦ੍ਰਿੜੁ ਚਿਤੁ ਕੀਜੈ ਰੇ ॥ ਜਨਮ ਜਨਮ ਕੇ ਪਾਪ ਕਰਮ ਕੇ ਕਾਟਨਹਾਰਾ ਲੀਜੈ ਰੇ ॥੧॥ ਮਨ ਏਕੋ ਸਾਹਿਬੁ, ਭਾਈ ਰੇ ॥ ਤੇਰੇ ਤੀਨਿ ਗੁਣਾ ਸੰਸਾਰਿ ਸਮਾਵਹਿ, ਅਲਖੁ ਨ ਲਖਣਾ ਜਾਈ ਰੇ ॥੧॥ਰਹਾਉ॥ ਸਕਰ ਖੰਡੁ ਮਾਇਆ ਤਨਿ ਮੀਠੀ, ਹਮ ਤਉ ਪੰਡ ਉਚਾਈ ਰੇ॥ ਰਾਤਿ ਅਨੇਰੀ ਸੂਝਸਿ ਨਾਹੀ, ਲਜੁ ਟੂਕਸਿ ਮੂਸਾ ਭਾਈ ਰੇ ॥੨॥ ਮਨਮੁਖਿ ਕਰਹਿ ਤੇਤਾ ਦੂਖੁ ਲਾਗੈ, ਗੁਰਮੁਖਿ ਮਿਲੈ ਵਡਾਈ ਰੇ ॥ ਜੋ ਤਿਨਿ ਕੀਆ ਸੋਈ ਹੋਆ, ਕਿਰਤੁ ਨ ਮੇਟਿਆ ਜਾਈ ਰੇ ॥੩॥ ਸੁਭਰ ਭਰੇ, ਨ ਹੋਵਹਿ ਊਣੇ, ਜੋ ਰਾਤੇ ਰੰਗੁ ਲਾਈ ਰੇ ॥ ਤਿਨ ਕੀ ਪੰਕ ਹੋਵੈ ਜੇ ਨਾਨਕ, ਤਉ ਮੂੜਾ ਕਿਛੁ ਪਾਈ ਰੇ ॥੪॥੪॥੧੬॥**

## ਉਚਾਰਨ ਸੇਧ

**ਬਿੰਦੀ ਸਹਿਤ** : ਸਮਾਵਹਿਂ, ਕਰਹਿਂ, ਹੋਵਹਿਂ। **ਫੁਟਕਲ** : 'ਸੁਭਰ' ਦਾ ਉਚਾਰਨ ਸੁ-ਭਰ' ਹੈ।

**ਪਦ ਅਰਥ** : ਅਉਖਧ=ਦਵਾਈ। ਮੰਤ੍ਰ ਮੂਲ=ਮੰਤਰਾਂ ਦਾ ਮੂਲ, ਭਾਵ ਨਾਮ। ਉਚਾਈ=ਚੁੱਕੀ ਹੈ। ਲਜੁ=ਰਸੀ। ਮੂਸਾ=ਚੂਹਾ। ਕਿਰਤੁ=ਕੀਤੇ ਕਰਮ। ਸੁਭਰ ਭਰੇ=ਨੱਕਾ ਨੱਕ ਭਰੇ ਹੋਏ। ਊਣੇ=ਖ਼ਾਲੀ। ਪੰਕ=ਚਰਨ ਧੂੜ। ਮੂੜਾ=ਮੂਰਖ।

**ਅਰਥ** : (ਸਾਰੇ ਰੋਗਾਂ ਦੀ) ਦਵਾਈ ਇਕੋ (ਨਾਮ) ਹੈ, ਹੇ ਮਨ ! (ਤੂੰ) ਦ੍ਰਿੜ੍ਹਤਾ ਨਾਲ (ਪ੍ਰਭੂ ਦਾ ਨਾਮ) ਚੇਤੇ ਕਰੇਂ (ਤਾਂ ਤੂੰ) ਜਨਮਾਂ ਜਨਮਾਤਰਾਂ ਦੇ ਪਾਪ-ਕਰਮਾਂ ਦੇ ਕਟਣ ਵਾਲੇ ਪ੍ਰਭੂ ਨੂੰ (ਪ੍ਰਾਪਤ) ਕਰ ਸਕਦਾ ਹੈਂ।੧।

ਹੇ ਭਾਈ ! ਮਨ ਦਾ ਸਾਹਿਬ (ਮਾਲਿਕ) ਇਕੋ ਹੀ ਹੈ। (ਪਰ ਤੇਰੀ ਇਹ ਹਾਲਤ ਹੈ ਕਿ) ਤੇਰੇ

(ਇੰਦਰੇ) ਤ੍ਰੈ ਗੁਣੀ ਸੰਸਾਰ ਵਿੱਚ ਰੁਝੇ ਪਏ ਹਨ (ਜਿਸ ਕਰਕੇ ਉਹ) ਅਲਖ ਪ੍ਰਭੂ (ਤੇਰੇ ਪਾਸੋਂ) ਲਖਿਆ ਨਹੀਂ ਜਾਂਦਾ ।੧।ਰਹਾਉ।

(ਹੇ ਮਨ !) ਸ਼ਕਰ ਤੇ ਖੰਡ (ਵਾਂਗ) ਮਾਇਆ (ਸਥੂਲ) ਸਰੀਰ ਵਿੱਚ ਮਿਠੀ ਲਗ ਰਹੀ ਹੈ (ਜਿਸ ਕਰਕੇ) ਅਸਾਂ (ਮਾਇਆ ਇਕੱਤਰ ਕਰਨ ਲਈ ਪਾਪਾਂ ਦੀ) ਗਠੜੀ (ਸਿਰ ਉਤੇ) ਚੁਕ ਲਈ ਹੈ। (ਦੂਜੇ ਪਾਸੇ ਲੋਭੀ ਜੀਵਨ) ਹਨੇਰੀ ਰਾਤ (ਵਾਂਗ ਬਣ ਗਿਆ ਹੈ ਅਤੇ ਮਨੁੱਖ ਨੂੰ ਕੁਝ) ਸੁਝਦਾ-ਬੁਝਦਾ ਨਹੀਂ ਹੈ। (ਇਸ ਤਰ੍ਹਾਂ) ਸੁਆਸਾਂ ਰੂਪ ਰੱਸੀ ਨੂੰ (ਮੌਤ ਰੂਪੀ) ਚੂਹਾ ਟੁਕ ਰਿਹਾ ਹੈ ।੨।

ਮਨਮੁਖ (ਜੀਵ) ਜਿਤਨੇ (ਕਰਮ) ਕਰਦੇ ਹਨ ਉਤਨਾ ਹੀ (ਉਨ੍ਹਾਂ ਨੂੰ) ਦੁਖ ਲਗਦਾ ਹੈ। (ਪਰ ਜੋ) ਗੁਰਮੁਖ ਹਨ (ਉਨ੍ਹਾਂ ਨੂੰ ਇਥੇ ਉਥੇ ਭਾਵ ਲੋਕ ਪ੍ਰਲੋਕ ਵਿੱਚ ਸਦਾ) ਵਡਿਆਈ ਮਿਲਦੀ ਹੈ। ਜੋ ਪ੍ਰਭੂ ਨੇ ਕੀਤਾ ਹੈ ਓਹੀ ਹੋਇਆ ਹੈ (ਅਤੇ ਪਇਆ ਹੋਇਆ) ਕਿਰਤ (ਲੇਖ) ਨਹੀਂ ਮੇਟਿਆ ਜਾ ਸਕਦਾ ।੩।

ਜੋ (ਮਨੁੱਖ) ਨਾਮ ਰੰਗ ਵਿੱਚ ਰਤੇ ਹੋਏ ਹੁੰਦੇ ਹਨ (ਉਹ) ਨਕੋ ਨਕ ਭਰੇ ਹੋਏ (ਹਨ) ਸਖਣੇ ਨਹੀਂ ਹੁੰਦੇ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ) ਜੇ (ਮਨ) ਉਨ੍ਹਾਂ (ਰੰਗ ਰਤਿਆਂ) ਦੀ (ਚਰਨ) ਧੂੜ ਹੋ ਜਾਵੇ ਤਾਂ ਮੂਰਖ (ਮਨ) ਕੁਝ (ਨਾ ਕੁਝ) ਪ੍ਰਾਪਤ ਕਰ ਸਕਦਾ ਹੈ ।੪।੪।੧੬।

## ਅਰਥ ਭੇਦ ਅਤੇ ਨਿਰਣੈ

**ਮਨ ਏਕੋ ਸਾਹਿਬੁ ਭਾਈ ਰੇ ॥**

ਵੱਖ ਵੱਖ ਅਰਥ :

੧- ਹੇ ਭਾਈ ! ਏਕ ਅਦੁਤੀਯ ਸਵਾਮੀ ਕੋ ਮਨਨ ਕਰ। [ਫ਼. ਸ.

੨- ਹੇ ਮਨ ! ਮੈਨੂੰ ਤਾਂ ਇਕੋ ਮਾਲਕ ਭਾਇਆ ਹੈ । [ਸ਼ਬਦਾਰਥ

੩- ਹੇ ਮਨ ! ਇਕੋ ਮਾਲਕ ਹੈ (ਉਹੋ ਤੈਨੂੰ ਕਿਥੇ) ਭਾ ਜਾਵੇ। [ਸ੍ਰੀ. ਪੋ.

੪- ਭਰਾਵਾ, ਇਕ ਹੀ ਨਾਮ ਉਪਰ ਸਿਦਕ ਲਿਆ। [ਪਰਮਾਰਥ

**ਨਿਰਣੈ :** ਇਸ ਸ਼ਬਦ ਵਿੱਚ 'ਭਾਈ ਰੇ' ਸੰਬੋਧਨ ਪਦ ਹੈ ਵਿਸ਼ੇਸ਼ਣ ਵਾਚਕ ਨਹੀਂ ਹੈ। ਜੇ 'ਏਕੋ ਸਾਹਿਬੁ' ਪਦ ਪੁਲਿੰਗਵਾਚੀ ਮੰਨ ਲਈਏ ਤਾਂ ਇਸ ਨਾਲ ਕ੍ਰਿਆ ਵੀ 'ਭਾਇਆਂ' ਆਉਣੀ ਸੀ। ਭਾਵੇਂ ਸ਼ਬਦਾਰਥੀ ਵਿਦਵਾਨਾਂ ਨੇ ਅਰਥ ਵਿੱਚ 'ਕਾਇਆ' ਪਦ ਵਰਤਿਆ ਹੈ ਪਰ ਇਸ ਨਾਲੋਂ ਵੀ ਅਨਵੈ ਰੂਪ ਵਿੱਚ ਹੇ ਭਾਈ ! ਮਨ ਦਾ ਮਾਲਕ ਇਕੋ ਹੈ, ਅਰਥ ਕਰਨੇ ਠੀਕ ਹਨ।

## ਸਾਰੰਸ਼ ਅਤੇ ਸਿਧਾਂਤ

ਜੇ ਮਨ ਵਿੱਚ ਇਹ ਦ੍ਰਿੜ੍ਹਤਾ ਆ ਜਾਵੇ ਕਿ ''ਸਾਹਿਬ ਮੇਰਾ ਏਕੋ ਹੈ, ਏਕੋ ਹੈ ਭਾਈ ਏਕੋ ਹੈ'' ਅਤੇ ''ਸਰਬ ਰੋਗ ਕਾ ਅਉਖਦੁ ਨਾਮੁ'' ਹੈ, ਵਾਲੇ ਨੁਸਖੇ ਦੀ ਵਰਤੋਂ ਕਰਦਾ ਰਹੇ ਤਾਂ ਇਕ ਜਨਮ ਦੇ ਪਾਪਾਂ ਦੀ ਗਲ ਛਡੋ ਅਨੇਕਾਂ ਜਨਮਾਂ ਦੇ ਪਿਛਲੇ ਪਾਪ ਦੂਰ ਹੋ ਜਾਂਦੇ ਹਨ:-

**ਕੋਟਿ ਕੋਟੰਤਰ ਪਾਪਾ ਕੇਰੇ, ਏਕ ਘੜੀ ਮਹਿ ਖੋਵੈ ॥** [ਪੰਨਾ ੪੩੮

ਮਨੁੱਖੀ ਮਨ ਦੀ ਇਹ ਬਿਵਸਥਾ ਹੈ ਕਿ ਇਸ ਨੂੰ ਮਾਇਆ, ਸ਼ਕਰ ਤੇ ਖੰਡ ਵਾਂਗੂ ਮਿਠੀ ਲਗ ਰਹੀ ਹੈ।

ਮਨੁੱਖ ਮਾਇਆ ਵਿੱਚ ਇਤਨਾ ਗ਼ਲਤਾਨ ਹੈ ਕਿ ਇਸ ਨੂੰ ਆਪਣੇ ਸਿਰ ਉਤੇ ਪਾਪਾਂ ਦੀ ਪੰਡ ਚੁਕੀ ਮਹਿਸੂਸ ਨਹੀਂ ਹੁੰਦੀ। ਭਾਵ ਇਸ ਨੂੰ ਕਾਲ ਚੇਤੇ ਹੀ ਨਹੀਂ ਆਉਂਦਾ।

ਸਿਧਾਂਤ ਇਹ ਹੈ ਕਿ ਕਲਜੁਗ ਵਿਚ ਜਿਹੜੇ ਮਨੁੱਖ ਪ੍ਰਭੂ ਦੇ ਨਾਮ ਵਿੱਚ ਰਤੇ ਰਹਿੰਦੇ ਹਨ ਉਹ ਸਦਾ ਸੁਖੀ ਵਸਦੇ ਹਨ, ਉਹ ਸਖਣੇ ਨਹੀਂ ਰਹਿੰਦੇ, ਸਦਾ ਗੁਰ-ਸ਼ਬਦ ਨਾਲ ਭਰਪੂਰ ਰਹਿੰਦੇ ਹਨ। ਹਾਂ, ਜੇ ਅਜਿਹੇ ਰੰਗ ਰਤੜੇ ਗੁਰਮੁਖਾਂ ਦੀ ਚਰਨ ਧੂੜੀ ਮਿਲ ਜਾਵੇ ਤਾਂ ਮੂਰਖ ਮਨ ਨੂੰ ਕਿਣਕਾ ਮਾਤਰ ਨਾਮ ਪ੍ਰਾਪਤ ਹੋ ਸਕਦਾ ਹੈ।

**ਗਉੜੀ ਚੇਤੀ ਮਹਲਾ ੧ ॥ ਕਤ ਕੀ ਮਾਈ, ਬਾਪੁ ਕਤ ਕੇਰਾ, ਕਿਦੂ ਥਾਵਹੁ ਹਮ ਆਏ ॥ ਅਗਨਿ ਬਿੰਬ ਜਲ ਭੀਤਰਿ ਨਿਪਜੇ, ਕਾਹੇ ਕੰਮਿ ਉਪਾਏ ॥ ੧ ॥ ਮੇਰੇ ਸਾਹਿਬਾ, ਕਉਣੁ ਜਾਣੈ ਗੁਣ ਤੇਰੇ ॥ ਕਹੇ ਨ ਜਾਨੀ ਅਉਗਣ ਮੇਰੇ ॥ ੧ ॥ ਰਹਾਉ ॥ ਕੇਤੇ ਰੁਖ ਬਿਰਖ ਹਮ ਚੀਨੇ, ਕੇਤੇ ਪਸੂ ਉਪਾਏ ॥ ਕੇਤੇ ਨਾਗ ਕੁਲੀ ਮਹਿ ਆਏ, ਕੇਤੇ ਪੰਖ ਉਡਾਏ ॥ ੨ ॥ ਹਟ ਪਟਣ ਬਿਜ ਮੰਦਰ ਭੰਨੈ, ਕਰਿ ਚੋਰੀ ਘਰਿ ਆਵੈ ॥ ਅਗਹੁ ਦੇਖੈ ਪਿਛਹੁ ਦੇਖੈ, ਤੁਝ ਤੇ ਕਹਾ ਛਪਾਵੈ ॥ ੩ ॥ ਤਟ ਤੀਰਥ ਹਮ ਨਵ ਖੰਡ ਦੇਖੇ, ਹਟ ਪਟਣ ਬਾਜਾਰਾ ॥ ਲੈ ਕੈ ਤਕੜੀ ਤੋਲਣਿ ਲਾਗਾ, ਘਟ ਹੀ ਮਹਿ ਵਣਜਾਰਾ ॥ ੪ ॥ ਜੇਤਾ ਸਮੁੰਦੁ ਸਾਗਰੁ ਨੀਰਿ ਭਰਿਆ, ਤੇਤੇ ਅਉਗਣ ਹਮਾਰੇ ॥ ਦਇਆ ਕਰਹੁ ਕਿਛੁ ਮਿਹਰ ਉਪਾਵਹੁ ਡੁਬਦੇ ਪਥਰ ਤਾਰੇ ॥ ੫ ॥ ਜੀਅੜਾ ਅਗਨਿ ਬਰਾਬਰਿ ਤਪੈ, ਭੀਤਰਿ ਵਗੈ ਕਾਤੀ ॥ ਪ੍ਰਣਵਤਿ ਨਾਨਕੁ ਹੁਕਮੁ ਪਛਾਣੈ, ਸੁਖੁ ਹੋਵੈ ਦਿਨੁ ਰਾਤੀ ॥ ੬ ॥ ੫ ॥ ੧੭ ॥**

ਉਚਾਰਨ ਸੇਧ

**ਬਿੰਦੀ ਸਹਿਤ** : ਕਿਦੂੰ, ਥਾਵਹੁੰ, ਮਹਿੰ, ਅਗਹੁੰ, ਪਿਛਹੁੰ, ਕਹਾਂ।

**ਪਦ ਅਰਥ** : ਕਤ ਕੀ=ਕਦੋਂ ਦੀ। ਕਤ ਕੇਰਾ=ਕਦੋਂ ਦਾ। ਅਗਨਿ=(ਜਠਰ) ਅਗਨੀ ਵਿੱਚ। ਬਿੰਬ=ਪਾਣੀ ਪਿਤਾ ਦਾ ਵੀਰਜ। ਨਿਪਜੈ=ਪੈਦਾ ਹੋਏ। ਕਾਹੇ ਕੰਮਿ=ਕਿਸ ਕੰਮ ਲਈ। ਕੇਤੇ=ਕਿਤਨੇ (ਜਨਮ)। ਚੀਨੇ=ਦੇਖੇ। ਨਾਗ ਕੁਲੀ=ਸਪਾਂ ਦੀਆਂ ਕੁੱਲਾਂ ਵਿੱਚ। ਪੰਖ ਉਡਾਏ=ਪੰਖੀ (ਬਣਾ ਕੇ) ਉਡਾਏ ਗਏ। ਹਟ=ਹੱਟੀਆਂ। ਪਟਣ ਬਿਜ ਮੰਦਰ=ਪੱਕੇ ਘਰ। ਭੰਨੈ=ਭੰਨਦਾ, ਤੋੜਦਾ (ਭਾਵ ਸੰਨ੍ਹ ਮਾਰਦਾ ਹੈ)। ਤਟ= ਦਰਿਆਵਾਂ ਦੇ ਕੰਢੇ। ਨਵ ਖੰਡ=ਧਰਤੀ ਦੇ ਨੌਂ ਹਿੱਸੇ। ਵਣਜਾਰਾ=ਸੌਦਾਗਰ (ਜੀਵ)। ਭੀਤਰਿ=ਅੰਦਰ।

**ਅਰਥ** : (ਹੇ ਮਨ !) ਕਦੋਂ ਦੀ ਮਾਤਾ (ਤੇ) ਕਦੋਂ ਦਾ (ਕੋਈ) ਪਿਤਾ ਬਣਿਆ (ਅਤੇ) ਕਿਸ ਥਾਂ ਤੇ ਅਸੀਂ (ਇਸ ਸੰਸਾਰ ਵਿੱਚ) ਆਏ ਹਾਂ? (ਮਾਤਾ ਦੇ ਪੇਟ ਦੀ) ਜਠਰ-ਅਗਨੀ ਵਿੱਚ, (ਪਿਤਾ ਦੇ ਗੰਦੇ) ਵੀਰਜ ਰੂਪ ਜਲ ਦੇ (ਬਿੰਬ) ਬੁਲਬੁਲੇ ਤੋਂ ਪੈਦਾ ਹੋਏ ਹਾਂ (ਪਰ) ਕਿਸ ਕੰਮ ਲਈ (ਅਸੀਂ) ਪੈਦਾ ਕੀਤੇ ਗਏ ਹਾਂ? (ਇਹ ਗਲ ਵੀਚਾਰਨੀ ਚਾਹੀਦੀ ਹੈ ਕਿ ਅਸੀਂ ਹਰਿ-ਭਜਨ ਵਾਸਤੇ ਆਏ ਹਾਂ)।੧।

ਹੇ ਮੇਰੇ ਮਾਲਕ ! ਤੇਰੇ ਗੁਣ ਕੌਣ ਜਾਣ ਸਕਦਾ ਹੈ? (ਭਾਵ ਬੇਅੰਤ ਹਨ ਪਰ ਦੂਜੇ ਪਾਸੇ) ਮੇਰੇ ਅਉਗਣ ਵੀ ਕਹੇ ਨਹੀਂ ਜਾ ਸਕਦੇ (ਭਾਵ ਉਹ ਵੀ ਅਨਗਿਣਤ ਹਨ)।੧।ਰਹਾਉ।

(ਹੇ ਭਾਈ !) ਕਿਤਨੀ ਵਾਰ ਅਸਾਂ (ਛੋਟੇ) ਰੁੱਖ (ਵੱਡੇ) ਬ੍ਰਿਛ (ਦੇ ਰੂਪ ਧਾਰਨ ਕਰਕੇ) ਵੇਖੇ, ਕਿਤਨੇ ਵਾਰੀ (ਅਸੀਂ) ਪਸ਼ੂ (ਬਣਾ ਕੇ) ਪੈਦਾ ਕੀਤੇ ਗਏ, ਕਿਤਨੀ ਵਾਰ ਸੱਪਾਂ ਦੀ ਕੁਲ ਵਿੱਚ ਆਏ, ਕਿਤਨੇ ਵਾਰੀ ਪੰਛੀ (ਵਾਲੇ ਸਰੀਰ ਬਣਾ ਕੇ) ਉਡਾਏ (ਜਾਂਦੇ ਰਹੇ) ਗਏ ।੨।

(ਹੇ ਭਾਈ ! ਕੋਈ ਮਨੁੱਖ ਮਾਇਆ ਤੇ ਪਦਾਰਥ ਲੁਟਣ ਲਈ) ਹਟੀਆਂ, ਪੱਕੇ ਮਕਾਨ ਭੰਨਦਾ ਹੈ, (ਅਤੇ) ਚੋਰੀ ਕਰਕੇ (ਧਨ ਪਦਾਰਥ) ਘਰ ਵਿਚ (ਲੈ) ਆਉਂਦਾ ਹੈ,। (ਮਨੁੱਖ) ਅਗੇ (ਤੇ) ਪਿਛੇ (ਝਾਤੀਆਂ ਮਾਰ ਕੇ) ਵੇਖਦਾ ਹੈ (ਮਤਾਂ ਉਸ ਨੂੰ ਕੋਈ ਚੋਰੀ ਕਰਦਾ ਵੇਖ ਨਾ ਰਹਿਆ ਹੋਵੇ, ਪਰ ਹੇ ਪ੍ਰਭੂ ! ਉਹ) ਤੇਰੇ ਪਾਸੋਂ ਕਿਵੇਂ ਲੁਕਾ ਸਕਦਾ ਹੈ? ।੩।

(ਹੇ ਭਾਈ !) ਅਸਾਂ ਨੌ ਖੰਡਾਂ ਦੇ ਤੀਰਥਾਂ ਦੇ ਕੰਢਿਆਂ ਉਪਰ (ਭੀ ਵਸ ਕੇ ਵੇਖ ਲਿਆ ਹੈ) ਸ਼ਹਿਰ ਦੇ ਬਾਜ਼ਾਰਾਂ ਦੀਆਂ ਹੱਟੀਆਂ ਤੇ ਬੈਠ ਕੇ (ਵਪਾਰ ਕਰਕੇ) ਵੇਖ ਲਿਆ ਹੈ। (ਹੇ ਪ੍ਰਭੂ ! ਤੇਰੀ ਕਿਰਪਾ ਦਾ ਸਦਕਾ ਕੋਈ ਵਿਰਲਾ) ਵਣਜਾਰਾ ਚੰਗੀ ਤਰ੍ਹਾਂ ਤਕੜੀ ਲੈ ਕੇ ਤੋਲਣ ਲੱਗਾ (ਭਾਵ ਜਦ ਕਰਮਾਂ ਦੀ ਪਰਖ-ਵੀਚਾਰ ਕਰਨ ਲੱਗਾ (ਤਾਂ ਉਸ ਨੂੰ ਸਮਝ ਪਈ, ਕਿ ਪ੍ਰਭੂ ਵਣਜਾਰਾ (ਸਾਡੇ) ਹਿਰਦੇ ਵਿੱਚ ਹੀ ਵਸਦਾ ਹੈ ।੪।

ਜਿਤਨਾ ਸਮੁੰਦਰ (ਸਾਗਰ) ਪਾਣੀ ਨਾਲ ਭਰਿਆ ਹੋਇਆ ਹੈ ਉਤਨੇ ਸਾਡੇ ਅਉਗਣ ਹਨ। (ਹੇ ਪ੍ਰਭੂ ! ਤੁਸੀਂ ਸਾਡੇ ਉਤੇ) ਦਇਆ ਕਰੋ, ਮਿਹਰ ਕਰੋ, (ਆਪ ਜੀ ਨੇ ਅਨੇਕਾਂ ਪਾਪਾਂ ਦੇ ਭਾਰ ਨਾਲ) ਡੁਬੇ ਹੋਏ ਪੱਥਰ ਵਤ ਜੀਵ (ਸੰਸਾਰ-ਸਾਗਰ ਤੋਂ) ਤਾਰ ਦਿਤੇ ਹਨ।੫।

(ਹੇ ਪ੍ਰਭੂ ! ''ਕਾਹੇ ਕੰਮਿ ਉਪਾਏ'' ਨੂੰ ਧਿਆਨ ਵਿੱਚ ਰਖ ਕੇ ਵੇਖਿਆ ਤਾਂ ਪਛਤਾਵੇ ਕਾਰਨ) ਮੇਰਾ ਜੀਵ-ਆਤਮਾ ਅਗ ਵਾਂਗ ਤਪ ਰਿਹਾ ਹੈ (ਅਤੇ ਹਿਰਦੇ) ਵਿੱਚ (ਮਾਨੋ) ਮਾੜੇ ਕਰਮਾਂ ਦੀ ਛੁਰੀ ਚਲ ਰਹੀ ਹੈ। ਨਾਨਕ ਬੇਨਤੀ ਕਰਦਾ ਹੈ (ਕਿ ਹੇ ਪ੍ਰਭੂ ! ਤੇਰੀ ਮਿਹਰ ਸਦਕਾ) ਜੋ ਜੀਵ ਤੇਰੇ ਹੁਕਮ ਨੂੰ ਪਛਾਣਦਾ ਹੈ (ਉਸ ਨੂੰ) ਦਿਨ ਰਾਤ (ਭਾਵ ਹਰ ਵੇਲੇ) ਸੁਖ (ਪ੍ਰਾਪਤ) ਹੁੰਦਾ ਹੈ ।੬।੫।੧੭।

## ਸਾਰੰਸ਼ ਅਤੇ ਸਿਧਾਂਤ

ਸ਼ਬਦ ਦੇ ਆਰੰਭ ਵਿੱਚ ''ਕਤ ਕੀ ਮਾਈ ਬਾਪੁ ਕਤ ਕੇਰਾ, ਕਿਦੂ ਥਾਵਹੁ ਹਮ ਆਏ'' ਵਾਲਾ ਪ੍ਰਸ਼ਨ ਜਗਿਆਸੂ ਨੂੰ ਪ੍ਰਭੂ ਨਾਲ ਜੋੜਦਾ ਹੈ।

ਇਕ ਨਿਕਾ ਜਿਹਾ ਜੀਵ-ਰੂਪੀ ਕੀੜਾ ਕਾਦਰ ਦੀ ਬੇਅੰਤ ਕੁਦਰਤਿ ਨੂੰ ਕਿਵੇਂ ਸਮਝ ਸਕਦਾ ਹੈ ਕਿ ਸਾਡੇ ਮੌਜੂਦਾ ਮਾਤਾ ਪਿਤਾ ਦਾ ਸਬੰਧ ਸਾਡੇ ਨਾਲ ਕਿਤਨੇ ਜਨਮਾਂ ਤੋਂ ਚਲਿਆ ਆ ਰਿਹਾ ਹੈ? ਇਹ ਵੀ ਕੀ ਪਤਾ ਹੈ ਕਿ ਅਸੀਂ ਵੀ ਇਨ੍ਹਾਂ ਦੇ ਕਈ ਵਾਰੀ ਮਾਤਾ ਪਿਤਾ ਬਣੇ ਹੋਈਏ? ਮਨੁੱਖ ਦੀ ਜੀਵਨ ਯਾਤਰਾ ਬਹੁਤ ਲੰਮੀ ਹੈ। ਗੁਰਦੇਵ ਜੀ ਦੇ ਬਚਨਾਂ ਤੋਂ ਇਹ ਪਤਾ ਲਗਦਾ ਹੈ ਕਿ ਅਸੀਂ ਕਈ ਜਨਮ ਕੀੜੇ ਪਤੰਗੇ, ਹਾਥੀ, ਮੱਛ, ਹਿਰਨ, ਪੰਖੀ, ਸਰਪ ਆਦਿ ਬਣੇ। ਜਦੋਂ ਗਿਆਨ ਚਖ਼ਸ਼ੂ ਖੁਲ੍ਹੇ ਤਾਂ ਸਾਨੂੰ ਸੋਝੀ ਆਈ ਕਿ ਅਸੀਂ ਸਮੁੰਦਰ ਵਤ ਅਉਗਣਾਂ ਨਾਲ ਭਰੇ ਪਏ ਹਾਂ। ਜਿਸ ਖ਼ਾਤਰ ਮਨੁੱਖਾ ਦੇਹੀ ਮਿਲੀ ਹੈ, ਉਹ ਭਜਨ ਬੰਦਗੀ ਵਾਲੀ ਕਾਰ ਕਰਨੀ ਸਾਡੇ ਚਿਤ ਚੇਤੇ ਨਹੀਂ। ਜਦੋਂ ਬੀਤੀ ਤੇ ਪਛਤਾਵਾ ਆਉਂਦਾ ਹੈ ਤਾਂ ਬੈਰਾਗੀ ਜੀਉੜੇ ਦੀਆਂ ਅੱਖਾਂ ਚੋਂ ਆਪ ਮੁਹਾਰੇ ਹੰਝੂ ਕਿਰਨ ਲਗ ਪੈਂਦੇ ਹਨ। ਫਿਰ ਸਾਈਂ ਅਗੇ ਅਰਦਾਸਿ ਕਰਨ ਦੀ ਰੁੱਚੀ ਬਣ ਜਾਂਦੀ ਹੈ। ਅਸਲ ਵਿੱਚ ਇਕ ਅਰਦਾਸਿ ਹੀ ਇਕ ਅਜਿਹੀ ਕਲਾ ਹੈ, ਜੋ ਅਕਾਲ ਪੁਰਖ ਜੀ ਨਾਲ ਸਾਡੀ ਸਾਂਝ ਬਣਾਉਂਦੀ ਹੈ। ਜਦੋਂ ਹੁਕਮ ਦੀ ਪਛਾਣ ਹੁੰਦੀ ਹੈ ਤਾਂ ਸਭ ਪਾਸੇ ਸੁਖ ਹੀ ਸੁਖ ਦਿਸਦਾ ਹੈ, ਦੁੱਖ ਦੀ ਘਾਟੀ ਮੁੱਕ ਜਾਂਦੀ ਹੈ। ਸਿਧਾਂਤ ਇਹ ਹੈ ਕਿ ਸਦਾ ਵਾਹਿਗੁਰੂ ਜੀ ਦੇ ਗੁਣ ਗਾਉਂਦੇ ਰਹੀਏ ਅਤੇ ਆਪਣੇ ਅਉਗਣਾਂ ਦੀ ਦੁਹਾਈ ਪਾਉਂਦੇ ਰਹੀਏ :-

**ਹਮਰੇ ਅਵਗੁਣ ਬਹੁਤੁ ਬਹੁਤੁ ਹੈ, ਬਹੁ ਬਾਰ ਬਾਰ ਹਰਿ ਗਣਤ ਨ ਆਵੈ ॥**
**ਤੂੰ ਗੁਣਵੰਤਾ ਹਰਿ ਹਰਿ ਦਇਆਲੁ, ਹਰਿ ਆਪੇ ਬਖਸਿ ਲੈਹਿ, ਹਰਿ ਭਾਵੈ॥**[ਪੰਨਾ ੧੬੭

**ਗਉੜੀ ਬੈਰਾਗਣਿ ਮਹਲਾ ੧ ॥ ਰੈਣਿ ਗਵਾਈ ਸੋਇ ਕੈ, ਦਿਵਸੁ ਗਵਾਇਆ ਖਾਇ ॥ ਹੀਰੇ ਜੈਸਾ ਜਨਮੁ ਹੈ, ਕਉਡੀ ਬਦਲੇ ਜਾਇ ॥ ੧ ॥ ਨਾਮੁ ਨ ਜਾਨਿਆ ਰਾਮ ਕਾ ॥ ਮੂੜੇ, ਫਿਰਿ ਪਾਛੈ ਪਛੁਤਾਹਿ ਰੇ ॥ ੧ ॥ ਰਹਾਉ ॥ ਅਨਤਾ ਧਨੁ ਧਰਣੀ ਧਰੇ, ਅਨਤ ਨ ਚਾਹਿਆ ਜਾਇ ॥ ਅਨਤ ਕਉ ਚਾਹਨ ਜੋ ਗਏ, ਸੇ ਆਏ ਅਨਤ ਗਵਾਇ ॥ ੨ ॥ ਆਪਣ ਲੀਆ ਜੇ ਮਿਲੈ, ਤਾ ਸਭੁ ਕੋ ਭਾਗਠੁ ਹੋਇ ॥ ਕਰਮਾ ਉਪਰਿ ਨਿਬੜੈ, ਜੇ ਲੋਚੈ ਸਭੁ ਕੋਇ ॥ ੩ ॥ ਨਾਨਕ ਕਰਣਾ ਜਿਨਿ ਕੀਆ, ਸੋਈ ਸਾਰ ਕਰੇਇ ॥ ਹੁਕਮੁ ਨ ਜਾਪੀ ਖਸਮ ਕਾ, ਕਿਸੈ ਵਡਾਈ ਦੇਇ ॥ ੪ ॥ ੧ ॥ ੧੮ ॥**

ਉਚਾਰਨ ਸੇਧ

**ਬਿੰਦੀ ਸਹਿਤ** : ਪਛੁਤਾਹਿੰ, ਕਰਮਾਂ।

**ਪਦ ਅਰਥ** : ਅਨਤਾ ਧਨੁ=ਬੇਸ਼ੁਮਾਰ ਧਨ=ਦੌਲਤ। ਧਰਣੀ ਧਰੇ=ਧਰਤੀ ਵਿਚ ਧਰਿਆ, ਦਬੀ ਰਖਿਆ। ਅਨਤ=ਅਨੰਤ, ਬੇਅੰਤ। ਭਾਗਠੁ=ਭਾਗਾਂ ਵਾਲਾ। ਨਿਬੜੈ=ਨਿਬੜਦਾ ਹੈ, ਫੈਸਲਾ ਹੁੰਦਾ ਹੈ। ਸਾਰ=ਸੰਭਾਲ।

**ਅਰਥ** : (ਹੇ ਮੂਰਖ ! ਤੂੰ) ਰਾਤ ਸੌ ਕੇ ਗਵਾ ਛੱਡੀ (ਤੇ) ਦਿਨ ਖਾ ਕੇ ਗਵਾ ਦਿੱਤਾ। (ਤੇਰਾ) ਹੀਰੇ ਵਰਗਾ (ਅਮੋਲਕ) ਜਨਮ ਹੈ (ਪਰ) ਬਿਨਾ ਭਜਨ ਤੋਂ ਕਉਡੀ ਬਦਲੇ (ਭਾਵ ਭੌਂਹ ਦੇ ਭਾੜੇ) ਜਾ ਰਿਹਾ ਹੈ ।੧।

ਓਇ ਮੂਰਖਾ ! (ਤੂੰ) ਰਾਮ ਦਾ ਨਾਮ ਸਮਝਿਆ (ਵਿਚਾਰਿਆ ਹੀ) ਨਹੀਂ, ਫਿਰ ਪਿਛੋਂ ਪਛਤਾਵੇਂਗਾ ।੧।ਰਹਾਉ।

(ਮਨੁੱਖ ਨੇ) ਬੇਸ਼ੁਮਾਰ ਧਨ (ਦੌਲਤ) ਧਰਤੀ ਵਿੱਚ ਦਬੀ ਰਖੇ (ਪ੍ਰੰਤੂ) ਬੇਅੰਤ (ਧਨ ਦੀ) ਚਾਹਨਾ (ਇਸ ਦੇ ਦਿਲ ਚੋਂ ਨਹੀਂ ਜਾਂਦੀ)। ਜੋ (ਮਨੁੱਖ) ਬੇਸ਼ੁਮਾਰ ਧਨ ਖੋਜਣ ਲਈ ਗਏ ਉਹ ਅਨੰਤ (ਵਾਹਿਗੁਰੂ ਜੀ ਨੂੰ ਮਿਲਣ ਦੀ ਚਾਹਨਾ) ਗਵਾ ਆਏ ।੨।

ਜੇ ਆਪਣਾ ਲਿਤਾ ਹੋਇਆ (ਭਾਵ ਆਪਣੀ ਮਨਮਰਜ਼ੀ ਅਨੁਸਾਰ ਕਿਸੇ ਨੂੰ ਸਚਾ ਧਨ) ਮਿਲਦਾ ਹੋਵੇ ਤਾਂ ਹਰ ਕੋਈ ਭਾਗਸ਼ਾਲੀ ਹੋ ਜਾਵੇ। (ਬੇਸ਼ਕ) ਸਭ ਕੋਈ (ਭਾਗਾਂ ਵਾਲਾ ਬਣਨਾ) ਪਿਆ ਲੋਚੇ (ਪਰ) ਫੈਸਲਾ ਆਪਣੇ ਕੀਤੇ ਕਰਮਾਂ ਉਤੇ ਹੀ ਹੁੰਦਾ ਹੈ ।੩।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਸ (ਪ੍ਰਭੂ) ਨੇ (ਸੰਸਾਰ) ਪੈਦਾ ਕੀਤਾ ਹੈ ਓਹੀ (ਜੀਆਂ ਦੀ) ਸੰਭਾਲ ਕਰਦਾ ਹੈ। ਪਰੰਤੂ ਖਸਮ ਦਾ ਹੁਕਮ (ਕਿਸੇ ਨੂੰ) ਪਤਾ ਨਹੀਂ ਲਗਦਾ (ਕਿ ਉਹ) ਕਿਸ ਨੂੰ ਵਡਿਆਈ ਦੇਂਦਾ ਹੈ ।੪।੧।੧੮।

## ਅਰਥ ਭੇਦ ਅਤੇ ਨਿਰਣੈ

**(ੳ) ਅਨਤਾ ਧਨੁ ਧਰਣੀ ਧਰੇ, ਅਨਤ ਨ ਚਾਹਿਆ ਜਾਇ ॥**
**ਅਨਤ ਕਉ ਚਾਹਨ ਜੋ ਗਏ, ਸੇ ਆਏ ਅਨਤ ਗਵਾਇ ॥**

ਇਨ੍ਹਾਂ ਪੰਗਤੀਆਂ ਦੇ ਅਰਥ ਕਈ ਰੂਪਾਂ ਵਿੱਚ ਕੀਤੇ ਹੋਏ ਮਿਲਦੇ ਹਨ। ਜਿਵੇਂ :-

(੧) ਪਾਤਸ਼ਾਹੋਂ ਕਾ ਔਰ ਸ਼ਾਹੂਕਾਰੋਂ ਕਾ ਅਨੰਤ ਧਨ ਧਰਤੀ ਮੇ ਧਰਾ ਹੂਆ ਹੈ ਪੁਨਾ ਅਨੰਤ ਧਨ ਕੀ ਇਛਾ ਕਰਕੇ ਦੇਸ਼ਾਂਤਰ ਮੈਂ ਜਾਤੇ ਹੈਂ। (ਅਨਤ) ਬਹੁਤ ਧਨ ਕੋ ਵਾ ਹੋਰ ਧਨ ਕੋ ਚਾਹਨ ਜੋ ਗਏ ਹੈਂ ਸੋ (ਅਨਤ) ਅਨੰਤ ਪਰਮੇਸ਼ਵਰ ਕੋ ਗਵਾਇ ਆਇ ਭਾਵ ਪ੍ਰਮੇਸਰ ਪ੍ਰਾਪਤ ਨਹੀਂ ਹੂਆ। [ਫ.ਸ.

(੨) ਅਨਤ ਨਾਮ ਅਨੰਤ ਕਾ ਬਹੁਤ ਕਾ ਅਨਤ ਹੀ ਧਨ ਧਰਣੀ ਮੈਂ ਧਰ ਦੇਤਾ ਹੈ ਪੁਨ : ਭੀ ਅਨੰਤ ਧਨ ਕੀ ਚਾਹਿ ਨ ਜਾਤੀ ਨਹੀਂ ਨਸ਼ਟ ਹੋਤੀ। ਪ੍ਰਮਾਣ- ਦੋ ਦਸ ਬੀਸ ੧ ਰੁਚਿਤ ਸੁਮੇਰ ੨ ਬਿਨਾਂ ਸੰਤੋਖੁ ਨਹੀ ੩. ਅਨੰਤ ਬਹੁਤ ਧਨ ਨੂੰ ਜੋ ਚਾਹਨ ਗਏ ਸੇ ਸਮੁੰਦਰ ਕੇ ਟਾਪੂ ਵਿਖੇ ਟੁਬੀ ਲਵਾਉਣ ਸੋ ਉਥੋਂ ਭੀ ਹੱਥ ਕੁਝ ਨਹੀਂ ਲਗਾ ਤੇ ਅਨੰਤ ਹੀ ਬਹੁਤਾ ਹੀ ਧਨ ਪਾਸ ਵਾਲਾ ਭੀ ਦੇ ਕਰ ਗਵਾਇ ਆਏ। ਪ੍ਰਮਾਣ- ਅਬ ਤੋ ਤਜ ਤੂੰ ਹਮ ਕੋ ਤ੍ਰਿਸਨੇ ਹਮ ਸਿੰਧੁ ਤਰੇਂ। [ਪ੍ਰਿਯਾ- ਭਾ. ਸ਼ਾਮ ਸਿੰਘ

(੩) ਅਨਤਾ, ਸੰ. ਅਨਿਤ ਵਿ. ਜੋ ਨਿਤ ਨਹੀਂ, ਬਿਨਸਨਹਾਰ ਅਨਿਤ ਧਨ ਜ਼ਮੀਨ ਵਿਚ ਗਡਦਾ ਹੈ। ਬੇਅੰਤ ਦੀ ਇੱਛਾ ਨਹੀਂ ਕਰਦਾ, ਜੋ ਅਨੰਤ ਦੀ ਖੋਜ ਵਿੱਚ ਖੋਜ ਬੈਠੇ।

ਜੋ ਅਨਿਤ ਧਨ ਹੈ ਸੋ ਧਰਤੀ ਵਿੱਚ ਦਬਦੇ ਹੈਂ ਪਾਪ ਕਰਕੇ ਅਕੱਠਾ ਕਰਦੇ ਹੈਂ ਅਤੇ ਅਮਿਤ ਜੋ ਪਰਮੇਸਰ ਦਾ ਨਾਮ ਹੈ ਸੋ ਕੋਈ ਨਹੀਂ ਸਾਂਭਦਾ ਤੇ ਅਨਿਤ ਧਨ ਨੂੰ ਸਭ ਚਾਹ ਰਹੇ ਹੈਨ ਤੇ ਮਨੁੱਖਾ ਜਨਮ ਐਵੇਂ ਹੀ ਗਵਾਂਵਦੇ ਹੈਨ।

[ਪੋਥੀ ਜਨਮ ਸਾਖੀ ਪੰਨਾ ੪੬੦ ਛਾਪ ਸੰਨ ਈਸਵੀ ੧੮੯੦

**ਨਿਰਣੈ** : ਪ੍ਰਾਕ੍ਰਿਤ ਵਿੱਚ ਕਈ ਵਾਰੀ ਵਿਆਕਰਣਕ ਬਿੰਦੀ ਜਾਂ ਟਿਪੀ ਡਿੱਗ ਪੈਂਦੀ ਹੈ ਇਉਂ 'ਅਨੰਤ' ਦਾ 'ਅਨਤ' ਰਹਿ ਗਿਆ ਹੋਵੇ ਤਾਂ ਪਤਾ ਨਹੀਂ। ਕਈ ਵਾਰੀ ਕਾਵਿ ਤੋਲ ਪੂਰਾ ਕਰਨ ਲਈ ਟਿਪੀ' ਲਾਈ ਜਾਂਦੀ ਹੈ, ਇਸਦੇ ਨਾਲ ਦੋ ਮਾਤਰਾ ਦਾ ਵਜ਼ਨ ਵਧਦਾ ਹੈ।

ਜਿਥੋਂ ਤੱਕ 'ਅਨਤਾ' ਪਦ ਦੀ ਵਰਤੋਂ ਦਾ ਸਬੰਧ ਹੈ, ਇਹ ਸਮਗਰ ਗੁਰਬਾਣੀ ਵਿੱਚ ਕੇਵਲ ਇਸੇ ਸ਼ਬਦ ਵਿੱਚ ਹੀ ਵਰਤਿਆ ਗਿਆ ਹੈ, ਹੋਰ ਕਿਤੇ ਵੀ ਨਹੀਂ ਆਇਆ। ਹਾਂ, 'ਅਨਤ' ਪਦ ਦੀ ਵਰਤੋਂ ਗੁਰਬਾਣੀ ਵਿੱਚ ਅਨੇਕ ਥਾਵਾਂ ਤੇ ਆਈ ਹੈ ਅਤੇ 'ਅਨੰਤ' ਪਦ 'ਬੇਅੰਤ' ਦੇ ਅਰਥ ਦਿੰਦਾ ਹੈ। ਫਿਰ ਗੁਰਬਾਣੀ ਵਿੱਚ 'ਅਨਿਤ' ਸ਼ਬਦ ਦੀ ਵਰਤੋਂ ਵੀ ਮਿਲਦੀ ਹੈ, ਜਿਵੇਂ :-

**੧- ਆਸ ਅਨਿਤ ਤਿਆਗਹੁ ਤਰੰਗ ॥** [ਪੰਨਾ ੨੯੫

**੨- ਅਨਿਤ੍ ਵਿਤੰ, ਅਨਿ੍ਤ ਚਿਤੰ, ਅਨਿ੍ਤ ਆਸਾ, ਬਹੁ ਬਿਧਿ ਪ੍ਰਕਾਰੰ॥** [ਪੰ. ੧੩੫੫

**੩- ਅਨਿਤ੍ ਬਿਉਹਾਰ ਅਚਾਰ ਬਿਧਿ ਹੀਨਤ,**
**ਮਮ ਮਦ ਮਾਤ, ਕੋਪ ਜਰੀਆ ॥** [ਪੰਨਾ ੧੩੦੩

ਦਸਮੇਸ਼ ਪਿਤਾ ਜੀ ਨੇ ਵੀ 'ਅਨਿਤ' ਸ਼ਬਦ ਦੀ ਵਰਤੋਂ ਕੀਤੀ ਹੈ ''ਦੇਹ ਅਨਿਤ, ਨ ਨਿਤ ਰਹੈ, ਜਸ ਨਾਵ ਚੜੈ ਭਵ ਸਾਗਰ ਤਾਰੈ''। 'ਅਨਤਾ' ਦੇ ਅਰਥ 'ਅਨਿਤ' ਕਰਨ ਨਾਲੋਂ ਅਨਗਿਣਤ, ਬੇਅੰਤ, ਕਰਨੇ ਵ੍ਧੇਰੇ ਠੀ੍ਕ ਅਤੇ ਭਾਵਪੂਰਤ ਹਨ ਅਤੇ 'ਅਨਤ' ਦੇ ਅਰਥ 'ਅਨੰਤ ਵਾਹਿਗੁਰੂ' ਠੀਕ ਹਨ।

**(ਅ) ਆਪਨਾ ਲੀਆ ਜੇ ਮਿਲੈ, ਤਾਂ ਸਭੁ ਕੋ ਭਾਗਠੁ ਹੋਇ ॥**

ਵੱਖ ਵੱਖ ਅਰਥ :

(੧) ਜੇਕਰ ਆਪਨਾ ਲੀਆ ਹੂਆ ਧਨ ਮਿਲੇ ਤੇ ਸਭ ਕੋਈ (ਭਾਗਠੁ) ਸ਼ਾਹੂਕਾਰ ਹੋ ਜਾਵੇ। [ਫ਼. ਸ.

(੨) ਆਪਣੇ ਲਿਆਂ ਜੇ ਮਿਲ ਜਾਂਦਾ ਹੋਵੇ ਤਾਂ ਸਾਰੇ ਲੋਕ ਧਨੀ ਹੋ ਜਾਣ। [ਸ਼ਬਦਾਰਥ

(੩) ਭਾਗਾਂ ਵਾਲਾ, ਸ਼ਾਹੂਕਾਰ, ਆਪਣਾ ਲੀਤਾ ਜੇ ਮਿਲ ਸਕੇ ਤਾਂ ਸਭ ਕੋਈ ਭਾਗਾਂ ਵਾਲਾ ਹੋ ਜਾਏ। [ਸੰ. ਪੋ.

(੪) (ਪਰ) ਜੇ ਨਿਰੀ ਇੱਛਾ ਕੀਤਿਆਂ ਹੀ ਨਾਮ-ਧਨ ਮਿਲ ਸਕਦਾ ਹੋਵੇ ਤਾਂ ਹਰੇਕ ਜੀਵ ਨਾਮ-ਧਨ ਦੇ ਖ਼ਜ਼ਾਨਿਆਂ ਦਾ ਮਾਲਕ ਬਣ ਜਾਵੇ। [ਦਰਪਣ

**ਨਿਰਣੈ** : ਕੋਸ਼ ਅਨੁਸਾਰ ਭਾਗਠੁ' ਪਦ ਦੇ ਅਰਥ- ਭਾਗਾਂ ਵਾਲਾ, ਖ਼ੁਸ਼ ਨਸੀਬ ਹਨ, ਸ਼ਾਹੂਕਾਰ ਜਾਂ ਧਨੀ ਨਹੀਂ। ਵੇਖੋ ਗੁਰਬਾਣੀ ਵਿਚੋਂ ਇਸ ਅਰਥ ਦੀ ਪੁਸ਼ਟੀ ਵੀ ਹੁੰਦੀ ਹੈ :-

੧. **ਤਿਸਹਿ ਪਰਾਪਤਿ ਹਰਿ ਹਰਿ ਨਾਮਾ**
**ਜਿਸੁ ਮਸਤਕਿ ਭਾਗੀਠਾ ਜੀਉ ॥** [ਪੰਨਾ ੧੦੧

੨. **ਭਾਗਠੁ ਸਚਾ ਸੋਇ ਹੈ, ਜਿਸੁ ਹਰਿ ਧਨੁ ਅੰਤਰਿ ॥** [ਪੰਨਾ ੩੯੬

੩. **ਆਪਣਾ ਲੀਆ ਜੇ ਮਿਲੈ, ਤਾ ਸਭੁ ਕੋ ਭਾਗਠੁ ਹੋਇ ॥** [ਪੰਨਾ ੧੫੭

੪. **ਭਾਗਠੜੇ ਹਰਿ ਸੰਤ ਤੁਮਾਰੇ, ਜਿਨ ਘਰਿ ਧਨੁ ਹਰਿਨਾਮਾ ॥** [ਪੰਨਾ ੭੪੮

੫. **ਸੋ ਢਾਢੀ ਭਾਗਠੁ, ਜਿਸੁ ਸਚਾ ਦੁਆਰ ਬਾਰੁ ॥** [ਪੰਨਾ ੯੬੨

ਸੋ, ਉਪਰੋਕਤ ਪੰਗਤੀ ਵਿੱਚ ਆਪਣ ਲੀਆ ਜੇ ਮਿਲੈ' ਤੋਂ ਮੁਰਾਦ ਹਰਿ-ਧਨ' ਦੀ ਹੈ। ਨੰਬਰ ੨ ਅਤੇ ੩ ਵਾਲੇ ਅਰਥਾਂ ਤੋਂ ਇਹ ਭੇਦ ਨਹੀਂ ਖੁਲ੍ਹਦਾ।

## ਸਾਰੰਸ਼ ਅਤੇ ਸਿਧਾਂਤ

ਮਨੁੱਖਾ ਜਨਮ ਨੂੰ ਹੀਰੇ ਨਾਲ ਤੁਲਨਾ ਦੇ ਕੇ, ਗੁਰਦੇਵ ਪਿਤਾ ਜੀ ਅਗਿਆਨੀ ਮਨੁੱਖ ਨੂੰ ਸਮਝਾ ਰਹੇ ਹਨ ਤਾਂ ਜੋ ਇਹ ਆਪਣੇ ਜੀਵਨ ਦੀ ਕਦਰ ਕਰੇ। ਮਾਇਆ ਦੀ ਲਾਲਸਾ ਕਰਕੇ ਮਨੁੱਖ ਖਾਣ, ਪੀਣ ਅਤੇ ਹੋਰ ਪਦਾਰਥਾਂ ਨੂੰ ਇਕੱਠੇ ਕਰਨ ਦੇ ਉਦਮ ਵਿੱਚ ਲੱਗਾ ਹੋਇਆ ਹੈ। ਪਰ ਜਿਵੇਂ ਆਪਣੀ ਇੱਛਾ ਅਨੁਸਾਰ ਧਨ ਪ੍ਰਾਪਤ ਨਹੀਂ ਹੁੰਦਾ, ਤਿਵੇਂ ਈਸ਼ਵਰ ਦਾ ਮਿਲਾਪ ਵੀ ਨਿਰੀ ਇੱਛਾ ਧਾਰਨ ਕੀਤਿਆਂ ਨਹੀਂ ਹੁੰਦਾ। ਇਸ ਸੰਦਰਭ ਵਿੱਚ ਸਭ ਕੁਝ ਅਰਪਣਾ ਪੈਂਦਾ ਹੈ। ਗੁਰਬਾਣੀ ਵਿਚੋਂ ਇਨ੍ਹਾਂ ਵਿਚਾਰਾਂ ਦੀ ਪ੍ਰੋੜਤਾ ਇੰਝ ਹੁੰਦੀ ਹੈ :-

੧. **ਜੀਉ ਪਿੰਡੁ ਧਨੁ ਅਰਪਿਆ, ਸੇਈ ਪਤਿਵੰਤੇ ॥**
**ਆਪਨੜੇ ਪ੍ਰਭ ਭਾਣਿਆ, ਨਿਤ ਕੇਲ ਕਰੰਤੇ ॥** [ਪੰਨਾ ੩੯੯

੨. **ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ,**
**ਹੁਕਮਿ ਮੰਨਿਐ ਪਾਈਐ ॥** [ਪੰਨਾ ੯੧੮

ਸਤਿਗੁਰੂ ਸਚੇ ਪਾਤਿਸ਼ਾਹ ਬਖ਼ਸ਼ਿਸ਼ਾਂ ਦੇ ਭੰਡਾਰ ਹਨ। ਇਸ ਵਿੱਚ ਸੰਦੇਹ ਨਹੀਂ ਕਿ ਮਾੜੇ ਤੇ ਚੰਗੇ ਕਰਮਾਂ ਦਾ ਫਲ ਹਰੇਕ ਨੂੰ ਭੁਗਤਣਾ ਹੀ ਪੈਂਦਾ ਹੈ ਪਰ ਜੇ ਫਲ ਪਰਦਾਤਾ ਜੀ ਦੀ ਅੰਮ੍ਰਿਤ ਦ੍ਰਿਸ਼ਟੀ ਹੋ ਜਾਵੇ ਤਾਂ ਛੁਟਕਾਰਾ ਵੀ ਮਿਲ ਸਕਦਾ ਹੈ ਕਿਉਂਕਿ ਉਹ ਸਰਬੱਗ ਤੇ ਸਰਬ ਸ਼ਕਤੀਮਾਨ ਹਨ। ਨਿਰਾ ਪਛਤਾਵਾ ਮਨੁੱਖ ਦਾ ਕੁਝ ਨਹੀਂ ਸਵਾਰ ਸਕਦਾ, ਨਾਮ ਸਿਮਰਨ ਨਾਲ ਹੀ ਇਸ ਦਾ ਛੁਟਕਾਰਾ ਹੋਣਾ ਹੈ ਤੇ ਨਿਰਾਸਤਾ ਦੂਰ ਹੋਣੀ ਹੈ।

ਗਲ ਸਾਰੀ ਨਾਮ ਨਾਲ ਸਾਂਝ ਪਾਣ ਦੀ ਹੈ। ਜੇ ਮਨੁੱਖਾ ਜਨਮ ਲੈ ਕੇ ਵੀ ਪਰਮੇਸ਼ਰ ਦਾ ਨਾਮ ਨਹੀਂ ਜਪਿਆ ਤਾਂ ਜਾਣੋ ਕਿ ਇਹ ਅਮੋਲਕ ਜਨਮ ਕਉਡੀ ਬਦਲੇ ਹਾਰਿਆ ਗਿਆ। ਭਗਤ ਕਬੀਰ ਜੀ

ਮਨੁੱਖ ਨੂੰ ਸਾਵਧਾਨ ਕਰਨ ਲਈ ਇਉਂ ਕਹਿ ਰਹੇ ਹਨ :-

**ਸਾਸ ਗ੍ਰਾਸ ਕੋ ਦਾਤੋ ਠਾਕੁਰੁ, ਸੋ ਕਿਉ ਮਨਹੁ ਬਿਸਾਰਿਓ ਰੇ ॥**
**ਹੀਰਾ ਲਾਲੁ ਅਮੋਲੁ ਜਨਮੁ ਹੈ, ਕਉਡੀ ਬਦਲੈ ਹਾਰਿਓ ਰੇ ॥** [ਪੰਨਾ ੩੩੫

ਜੀਵਨ ਦੇ ੧੨ ਵਰ੍ਹੇ ਬਾਲ-ਅਵਸਥਾ ਵਿੱਚ ਬਿਤੀਤ ਹੋ ਗਏ, ੨੦ ਵਰ੍ਹਿਆਂ ਦਾ ਹੋ ਕੇ ਭਾਵ ਜੁਆਨੀ ਵਿੱਚ ਕੋਈ ਜਪ, ਤਪ, ਆਦਿ ਸ੍ਰੇਸ਼ਟ ਕਰਮ ਨਹੀਂ ਕੀਤਾ। ੩੦ ਵਰ੍ਹਿਆਂ ਦੀ ਉਮਰ ਹੋ ਗਈ, ਫਿਰ ਵੀ ਇਸ਼ਟ ਦੇਵ ਦੀ ਪੂਜਾ, ਸੇਵਾ ਆਦਿ ਨਹੀਂ ਕੀਤੀ, ਜਦੋਂ ਬੁੱਢਾ ਹੋ ਗਿਆ। ਪੈਰ, ਸਿਰ ਅਤੇ ਹੱਥ ਕੰਬਣ ਲਗੇ, ਅੱਖਾਂ ਚੌਂ ਆਪ-ਮੁਹਾਰੇ ਪਾਣੀ ਵਹਿਣ ਲੱਗਾ। ਫਿਰ ਨਾਮ ਚਿੰਤਨ ਲਈ ਪਛੁਤਾਵਾ ਕੀਤਾ ਤਾਂ ਕੀ ਲਾਭ ਹੋਇਆ?

ਸਿਧਾਂਤ ਇਹ ਹੈ ਕਿ ਜੀਵ ਦਾ ਨਿਬੇੜਾ ਕਰਮਾਂ ਉਤੇ ਹੋਣਾ ਹੈ। ਇਸ ਲਈ ਗੁਰਦੇਵ ਪਿਤਾ ਹਲੂਣਾ ਦਿੰਦੇ ਹਨ:-

**ਕਿਉ ਨ ਅਰਾਧਹੁ ਮਿਲਿ ਕਰਿ ਸਾਧਹੂ, ਘਰਿ ਮੁਹਤਕ ਬੇਲਾ ਆਈ ॥**
**ਅਰਥੁ ਦਰਬੁ ਸਭੁ ਜੋ ਕਿਛੁ ਦੀਸੈ, ਸੰਗਿ ਨ ਕਛਹੂ ਜਾਈ ॥** [ਪੰਨਾ ੧੨੩੬

ਭਾਈ ਸਾਹਿਬ ਗੁਰਦਾਸ ਜੀ ਸਮਝਾਉਂਦੇ ਹਨ (ਜਿਵੇਂ ਕੋਈ ਸੂਰਬੀਰ) ਪਰਾਈ ਫੌਜ ਵਿੱਚ ਇਕੱਲਿਆਂ ਜਾ ਕੇ ਜਿੱਤ ਕੇ ਆਵੇ ਤਾਂ ਉਸ ਨੂੰ ਬਹਾਦਰ ਸੂਰਬੀਰ ਆਖੀਦਾ ਹੈ, ਤਿਵੇਂ ਮਨੁੱਖਾ ਜਨਮ ਪਾ ਕੇ (ਜੋ ਪ੍ਰਾਣੀ) ਸਾਧਸੰਗਤ ਵਿੱਚ ਮਿਲ ਕੇ ਸਤਿਗੁਰੂ ਚਰਨਾਂ ਦੀ ਸ਼ਰਨ ਪ੍ਰਾਪਤ ਕਰਦਾ ਹੈ। ਸਹੀ ਅਰਥਾਂ ਵਿੱਚ ਓਹੀ ਗੁਰੂ-ਵਾਹਿਗੁਰੂ ਜੀ ਦੇ ਦਰ ਤੇ ਪਰਵਾਨ ਹੁੰਦਾ ਹੈ :-

**ਜੈਸੇ ਤਉ ਸੰਗ੍ਰਾਮ ਸਮੈ ਪਰ ਦਲ ਮੈ ਅਕੇਲੋ ਜਾਇ,**
**ਜੀਤਿ ਆਵੈ ਸੋਈ ਸੂਰੋ ਸੁਭਟ ਬਖਾਨੀਐ ॥**
**ਮਾਨਸ ਜਨਮੁ ਪਾਇ ਚਰਨ ਸਰਨਿ ਗੁਰ,**
**ਸਾਧ ਸੰਗਿ ਮਿਲੈ ਗੁਰ ਦਵਾਰਿ ਪਹਿਚਾਨੀਐ ॥** [ਕਬਿਤ ਨੰ : ੧੧੮

ਸਿਧਾਂਤ ਇਹ ਹੈ ਕਿ ਸਭ ਕੁਝ ਪ੍ਰਭੂ ਦੀ ਮੌਜ ਤੇ ਨਿਰਭਰ ਕਰਦਾ ਹੈ:-

**ਭੇਖਾਰੀ ਤੇ ਰਾਜੁ ਕਰਾਵੈ, ਰਾਜਾ ਤੇ ਭੇਖਾਰੀ ॥**
**ਖਲ ਮੂਰਖ ਤੇ ਪੰਡਿਤੁ ਕਰਿਬੋ, ਪੰਡਿਤ ਤੇ ਮੁਗਧਾਰੀ ॥** [ਪੰਨਾ ੧੨੫੨

**ਗਉੜੀ ਬੈਰਾਗਣਿ ਮਹਲਾ ੧ ॥ ਹਰਣੀ ਹੋਵਾ ਬਨਿ ਬਸਾ, ਕੰਦ ਮੂਲ ਚੁਣਿ ਖਾਉ ॥ ਗੁਰਪਰਸਾਦੀ ਮੇਰਾ ਸਹੁ ਮਿਲੈ, ਵਾਰਿ ਵਾਰਿ ਹਉ ਜਾਉ ਜੀਉ ॥ ੧ ॥ ਮੈ ਬਨਜਾਰਨਿ ਰਾਮ ਕੀ ॥ ਤੇਰਾ ਨਾਮੁ, ਵਖਰੁ ਵਾਪਾਰੁ ਜੀ ॥ ੧ ॥ ਰਹਾਉ ॥ ਕੋਕਿਲ ਹੋਵਾ ਅੰਬਿ ਬਸਾ, ਸਹਜਿ ਸਬਦ ਬੀਚਾਰੁ ॥ ਸਹਜਿ**

**ਸੁਭਾਇ ਮੇਰਾ ਸਹੁ ਮਿਲੈ, ਦਰਸਨਿ ਰੂਪਿ ਅਪਾਰੁ ॥੨॥ ਮਛੁਲੀ ਹੋਵਾ ਜਲਿ ਬਸਾ, ਜੀਅ ਜੰਤ ਸਭਿ ਸਾਰਿ ॥ ਉਰਵਾਰਿ ਪਾਰਿ ਮੇਰਾ ਸਹੁ ਵਸੈ, ਹਉ ਮਿਲਉਗੀ ਬਾਹ ਪਸਾਰਿ ॥੩॥ ਨਾਗਨਿ ਹੋਵਾ ਧਰ ਵਸਾ, ਸਬਦੁ ਵਸੈ ਭਉ ਜਾਇ ॥ ਨਾਨਕ, ਸਦਾ ਸੋਹਾਗਣੀ, ਜਿਨ ਜੋਤੀ ਜੋਤਿ ਸਮਾਇ॥੪॥੨॥੧੯॥**

## ਉਚਾਰਨ ਸੇਧ

**ਬਿੰਦੀ ਸਹਿਤ** : ਹੋਵਾਂ, ਬਸਾਂ, ਖਾਉਂ, ਹਉਂ, ਜਾਉਂ, ਮਿਲਉਗੀਂ, ਬਾਂਹ।

**ਪਦ ਅਰਥ** : ਬਨਿ=ਜੰਗਲ ਵਿੱਚ। ਕੰਦ=ਬ੍ਰਿਛਾਂ ਦੇ ਫਲ ਆਦਿ। ਮੂਲ=ਧਰਤੀ ਦੇ ਹੇਠਾਂ ਪੈਦਾ ਹੋਣ ਵਾਲੇ ਪਦਾਰਥ। ਕੋਕਿਲ=ਕੋਇਲ। ਸਹਜਿ=ਗਿਆਨ ਦੁਆਰਾ। ਸਹਜਿ ਸੁਭਾਇ=ਸੁਭਾਵਕ ਹੀ। ਦਰਸਨਿ ਰੂਪਿ=ਦਰਸ਼ਨ ਕਰਕੇ, ਰੂਪ ਕਰਕੇ। ਅਪਾਰੁ=ਬੇਅੰਤ। ਸਭਿ ਸਾਰਿ=ਸਭ ਦੀ ਸਾਰ ਲੈਣ ਵਾਲਾ। ਬਾਹ ਪਸਾਰਿ=ਬਾਹਵਾਂ ਫੈਲਾਅ ਕੇ, ਖਿਲਾਰ ਕੇ। ਨਾਗਨਿ=ਸੱਪਣੀ। ਧਰ=ਧਰਤੀ।

**ਅਰਥ** : (ਜੇ ਮੈਂ) ਹਰਨੀ ਹੋ ਜਾਵਾਂ, ਜੰਗਲ ਵਿੱਚ ਵਸਾਂ, ਬ੍ਰਿਛਾਂ ਦੇ ਪਤੇ ਅਤੇ ਧਰਤੀ ਦੇ ਹੇਠਾਂ ਪੈਦਾ ਹੋਣ ਵਾਲੇ ਪਦਾਰਥ ਖਾਵਾਂ। ਇਸੇ ਤਰ੍ਹਾਂ ਗੁਰੂ ਦੀ ਕਿਰਪਾ ਦੁਆਰਾ (ਜੇ ਮੈਨੂੰ) ਮੇਰਾ ਸ਼ਹੁ (ਪਤੀ-ਪਰਮੇਸ਼ਰ) ਮਿਲ ਜਾਵੇ (ਤਾਂ) ਮੈਂ (ਉਸ ਤੋਂ) ਵਾਰੀ ਸਦਕੇ ਜਾਵਾਂ ਜੀ ।੧।

ਮੈਂ ਰਾਮ ਦੀ ਵਣਜਾਰਨ ਹਾਂ (ਅਤੇ) ਹੇ ਪ੍ਰਭੂ ! ਤੇਰਾ ਨਾਮ (ਹੀ ਮੇਰੇ ਲਈ) ਸੌਦਾ (ਤੇ) ਵਪਾਰ ਹੈ ਜੀ।੧।ਰਹਾਉ।

(ਉਸ ਦਾ ਦਰਸ਼ਨ ਕਰਨ ਲਈ ਜੇ ਮੈਂ) ਕੋਇਲ ਹੋਵਾਂ, ਅੰਬ (ਦੇ ਦਰਖ਼ਤ) ਉਤੇ (ਜਾ) ਵੱਸਾਂ, (ਰੂਪ ਤੇ) ਗਿਆਨ ਦੁਆਰਾ ਸ਼ਬਦ ਦਾ ਵੀਚਾਰ ਕਰਾਂ, (ਫਿਰ) ਸੁਭਾਵਕ ਹੀ ਮੇਰਾ ਪਤੀ-ਪਰਮੇਸ਼ਰ (ਮੈਨੂੰ) ਮਿਲ ਪਵੇ (ਜੋ) ਦਰਸ਼ਨ ਕਰਕੇ, ਰੂਪ ਕਰਕੇ ਬੇਅੰਤ ਹੈ ।੨।

(ਜੇ ਮੈਂ) ਮੱਛੀ ਹੋ ਜਾਵਾਂ (ਤੇ) ਪਾਣੀ ਵਿੱਚ ਵੱਸਾਂ (ਜੋ) ਜੀਵ ਜੰਤ ਸਭ ਦੀ ਸਾਰ (ਲੈਣ ਵਾਲਾ ਪ੍ਰਭੂ ਹੈ, ਉਸ ਨੂੰ ਸਿਮਰਾਂ)। ਉਰਵਾਰ ਤੇ ਪਾਰ (ਭਾਵ ਹਰ ਪਾਸੇ) ਮੇਰਾ ਪਤੀ-ਪਰਮੇਸ਼ਰ ਵਸਦਾ ਹੈ, ਮੈਂ ਬਾਹਵਾਂ ਫੈਲਾਅ ਕੇ (ਉਸ ਨੂੰ ਜਾ) ਮਿਲਾਂਗੀ ।੩।

(ਜੇ ਮੈਂ) ਸੱਪਣੀ ਹੋ ਜਾਵਾਂ, ਧਰਤੀ ਅੰਦਰ ਵੱਸਾਂ (ਪ੍ਰਭੂ ਦਾ) ਸ਼ਬਦ (ਮੇਰੇ ਮਨ ਅੰਦਰ) ਵੱਸੇ (ਮੇਰਾ) ਡਰ ਦੂਰ ਹੋ ਜਾਵੇ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ ਜੀਵ-ਇਸਤਰੀਆਂ) ਸਦਾ ਸੋਹਾਗਣਾਂ ਹਨ ਜਿਨ੍ਹਾਂ ਦੀ ਜੋਤਿ (ਪਤੀ-ਪਰਮੇਸ਼ਰ ਦੀ) ਜੋਤਿ ਵਿੱਚ ਸਮਾਅ ਗਈ ਹੈ ।੪।

## ਸਾਰੰਸ਼ ਅਤੇ ਸਿਧਾਂਤ

ਇਹ ਸ਼ਬਦ ਬੈਰਾਗਨਿ ਦੀ ਬ੍ਰਿਹੋਂ ਦਾ ਇਕ ਅਤਿ ਸੁੰਦਰ ਨਮੂਨਾ ਹੈ। ਸੰਸਾਰ ਵਿੱਚ ਵਣਜ ਵਪਾਰ ਕਈ ਭਾਂਤ ਦਾ ਹੁੰਦਾ ਹੈ ਪਰ ਇਸ ਸ਼ਬਦ ਵਿੱਚ ਜੋ ਦ੍ਰਿਸ਼ਟਾਂਤ ਦਿਤੇ ਹਨ ਉਹ ਮਹੱਤਵਪੂਰਨ

ਹਨ। ਜਿਵੇਂ ਹਰਨੀ ਦਾ ਬਨ ਵਿਚ ਅਤੇ ਕੋਇਲ ਦਾ ਅੰਬ ਦੇ ਦਰਖ਼ਤ ਉਤੇ ਰਹਿਣਾ, ਮੱਛੀ ਦੀ ਪਾਣੀ ਨਾਲ ਸੰਗਤ, ਅਤੇ ਸਰਪਣੀ ਦਾ ਧਰਤੀ ਵਿੱਚ ਰਹਿਣਾ, ਕਿਸੇ ਅਨੂਠੇ ਪਿਆਰ ਦਾ ਪ੍ਰਤੀਕ ਹਨ, ਤਿਵੇਂ ਜੀਵ ਰੂਪ ਇਸਤਰੀ ਦਾ ਉਸ ਪ੍ਰਭੂ ਦੇ ਨਾਮ ਨਾਲ ਅਨੋਖਾ ਪਿਆਰ ਹੈ। ਉਸ ਦੇ ਹਿਰਦੇ ਵਿੱਚ ਸ਼ਾਹ ਦੇ ਮਿਲਾਪ ਅਤੇ ਸ਼ਬਦ ਦੀ ਸਿਕ ਹੈ, ਉਹ ਵਿਸਰੇ ਨਾਹ। ਜਿਵੇਂ ਹਰੀ ਨਾਲ ਰਹਿੰਦੇ ਹੋਏ ਮਨ ਨੂੰ ਡਰ ਨਹੀਂ ਲਗਦਾ, ਕੋਇਲ ਦਰਖ਼ਤ ਉਤੇ ਬੈਠੀ ਇਕਲਾਪਨ ਮਹਿਸੂਸ ਨਹੀਂ ਕਰਦੀ, ਮੱਛੀ ਸਾਗਰ ਵਿੱਚ ਰਹਿ ਕੇ ਅਨੰਦ ਮਾਣਦੀ ਹੈ, ਨਾਗਨ ਧਰਤੀ ਵਿਚ ਰਹਿ ਕੇ ਡਰ ਤੋਂ ਦੂਰ ਰਹਿੰਦੀ ਹੈ, ਇਸੇ ਤਰ੍ਹਾਂ ਜੀਵ-ਇਸਤਰੀ ਦੀ ਅਭਿਲਾਖਾ ਪਰਮ-ਜੋਤੀ ਵਿਚ ਸਮਾਉਣ ਦੀ ਹੁੰਦੀ ਹੈ। ਸਿਧਾਂਤ ਇਹ ਹੈ ਕਿ ਗੁਰੂ ਦਾ ਸ਼ਬਦ ਨਿਰਭਉ ਰੂਪ ਵਿੱਚ ਜਗਿਆਸੂ ਲਈ ਜੀਵਨ ਅਧਾਰ ਬਣੇ ਅਤੇ ਇਸ ਦੀ ਲਿਵ ਸਾਈਂ ਨਾਲੋਂ ਕਦੇ ਵੀ ਨਾ ਟੁੱਟੇ।

## ਗਉੜੀ ਪੂਰਬੀ ਦੀਪਕੀ ਮਹਲਾ ੧

**੧ੴ ਸਤਿਗੁਰ ਪ੍ਰਸਾਦਿ ॥ ਜੈ ਘਰਿ ਕੀਰਤਿ ਆਖੀਐ, ਕਰਤੇ ਕਾ ਹੋਇ ਬੀਚਾਰੋ ॥ ਤਿਤੁ ਘਰਿ ਗਾਵਹੁ ਸੋਹਿਲਾ, ਸਿਵਰਹੁ ਸਿਰਜਣਹਾਰੋ ॥ ੧ ॥ ਤੁਮ ਗਾਵਹੁ ਮੇਰੇ ਨਿਰਭਉ ਕਾ ਸੋਹਿਲਾ ॥ ਹਉ ਵਾਰੀ ਜਾਉ, ਜਿਤੁ ਸੋਹਿਲੈ ਸਦਾ ਸੁਖੁ ਹੋਇ ॥੧॥ ਰਹਾਉ ॥ ਨਿਤ ਨਿਤ ਜੀਅੜੇ ਸਮਾਲੀਅਨਿ, ਦੇਖੈਗਾ ਦੇਵਣਹਾਰੁ ॥ ਤੇਰੇ, ਦਾਨੈ ਕੀਮਤਿ ਨਾ ਪਵੈ, ਤਿਸੁ ਦਾਤੇ ਕਵਣੁ ਸੁਮਾਰੁ ॥ ੨ ॥ ਸੰਬਤਿ ਸਾਹਾ ਲਿਖਿਆ, ਮਿਲਿ ਕਰਿ ਪਾਵਹੁ ਤੇਲੁ ॥ ਦੇਹੁ ਸਜਣ ਆਸੀਸੜੀਆ, ਜਿਉ ਹੋਵੈ ਸਾਹਿਬ ਸਿਉ ਮੇਲੁ ॥ ੩ ॥ ਘਰਿ ਘਰਿ ਏਹੋ ਪਾਹੁਚਾ, ਸਦੜੇ ਨਿਤ ਪਵੰਨਿ ॥ ਸਦਣਹਾਰਾ ਸਿਮਰੀਐ, ਨਾਨਕ, ਸੇ ਦਿਹ ਆਵੰਨਿ ॥ ੪ ॥ ੧ ॥ ੨੦ ॥**

### ਉਚਾਰਨ ਸੇਧ

**ਪਾਠ-ਭੇਦ :** ਸ੍ਰੀ ਕਰਤਾਰਪੁਰ ਵਾਲੀ ਲਿਖਤੀ ਬੀੜ ਵਿੱਚ ਪਾਠ 'ਸੋਹਿਲਾ' ਨਹੀਂ 'ਸੋਹੇਲਾ' ਹੈ।

**ਬਿੰਦੀ ਸਹਿਤ :** ਜੈਂ, ਅਸੀਸੜੀਆਂ, ਜਿਉਂ, ਸਿਉਂ, ਦਿਹਾਂ।

**ਫੁਟਕਲ :** 'ਸਿਵਰਿਹੁ' ਦਾ ਉਚਾਰਨ 'ਸਿਵਰੋ' ਕਰਨਾ ਅਸ਼ੁੱਧ ਹੈ।

**ਪਦ ਅਰਥ :** ਜੈ=ਜਿਸ। ਘਰਿ=ਘਰ (ਸਤਿ ਸੰਗਤ) ਵਿੱਚ। ਕੀਰਤਿ=ਕੀਰਤੀ, ਸਿਫਤ। ਆਖੀਐ=ਆਖੀ ਜਾਂਦੀ ਹੈ। ਸੋਹਿਲਾ=ਜੱਸ, ਖ਼ੁਸ਼ੀ ਤੇ ਵੈਰਾਗ ਵਾਲਾ ਗੀਤ। ਸਿਵਰਿਹੁ=ਸਿਮਰਨ ਕਰਦੇ ਰਿਹਾ ਕਰੋ। ਸਮਾਲੀਅਨਿ=ਸੰਭਾਲੇ ਜਾਂਦੇ ਹਨ, ਦੇਖਭਾਲ ਕੀਤੀ ਜਾਂਦੀ ਹੈ। ਤੇਰੇ=ਤੇਰੇ (ਪਾਸੋਂ)। ਦਾਨੈ=(ਵਾਹਿਗੁਰੂ ਦੇ) ਦਾਨ ਦੀ (ਦਾਨੈ ਕੀਮਤਿ ਨਾ ਪਵੈ, ਕੇਵਡੁ ਦਾਤਾ ਦੇਵਨ ਹਾਰਾ, ਵੇਖੋ ਭਾ. ਗੁ.

ਵਾ. ੧੮-੩, ੪ ਅਤੇ ੮-੫)। ਸੁਮਾਰੁ=ਗਿਣਤੀ, ਅੰਦਾਜ਼ਾ। ਸੰਬਤਿ=ਸੰਮਤ, ਸਾਲ। ਸਾਹਾ=ਵਿਆਹ ਲਈ ਨੀਅਤ ਕੀਤਾ ਦਿਨ। ਸਜਣ=ਹੇ ਮਿਤਰੋ !, ਸਤਿ ਸੰਗੀਓ। ਅਸੀਸੜੀਆ=ਅਸੀਸਾਂ। ਜਿਉ=ਜਿਸ ਤਰ੍ਹਾਂ। ਪਾਹੁਚਾ=ਵਿਆਹ ਦਾ ਸੱਦਾ। ਸਦੜੇ=ਸੱਦੇ, ਆਵਾਜਾਂ। ਸਦਣਹਾਰਾ=ਬੁਲਾਉਣ ਵਾਲਾ। ਦਿਹ= ਦਿਹਾੜੇ। ਆਵੰਨਿ=ਆ ਰਹੇ ਹਨ।

**ਅਰਥ** : ਜਿਸ (ਸਤਿਸੰਗਤ ਰੂਪੀ) ਘਰ ਵਿੱਚ (ਕਰਤਾ ਪੁਰਖ ਦੀ) ਸਿਫਤ ਕੀਤੀ ਜਾਂਦੀ ਹੈ, ਕਰਤੇ (ਦੇ ਗੁਣਾਂ) ਦਾ ਵੀਚਾਰ ਹੁੰਦਾ ਹੈ, ਉਸ ਘਰ ਵਿੱਚ (ਬੈਠ ਕੇ ਕਰਤਾ ਪੁਰਖ ਦਾ) ਜਸ ਗਾਇਨ ਕਰੋ (ਭਾਵ ਕੀਰਤਨ ਕਰੋ ਅਤੇ ਉਸ) ਸਿਰਜਨਹਾਰ ਨੂੰ ਸਿਮਰਦੇ ਰਿਹਾ ਕਰੋ ।੧।

(ਹੇ ਸਤਿ ਸੰਗੀਓ !) ਤੁਸੀਂ ਮੇਰੇ ਨਿਰਭਉ (ਪ੍ਰਭੂ) ਦਾ ਜਸ ਗਾਉ, ਜਿਸ ਜਸ ਕਰਕੇ ਹਮੇਸ਼ਾਂ (ਆਤਮਿਕ) ਸੁਖ (ਪ੍ਰਾਪਤ) ਹੁੰਦਾ ਹੈ, ਮੈਂ (ਉਸ ਜਸ ਤੋਂ) ਵਾਰਨੇ ਜਾਂਦਾ ਹਾਂ ।੧।ਰਹਾਉ।

(ਹੇ ਭਾਈ ! ਜਿਥੇ) ਹਰ ਰੋਜ਼ ਜੀਵ ਸੰਭਾਲੇ ਜਾਂਦੇ ਹਨ (ਭਾਵ ਉਨ੍ਹਾਂ ਦੀ ਪਾਲਣਾ ਪੋਸਣਾ ਹੁੰਦੀ ਹੈ, ਉਥੇ ਤੈਨੂੰ ਵੀ ਦਾਤਾਂ) ਦੇਣ ਵਾਲਾ (ਦਾਤਾ) ਵੇਖੇਗਾ (ਭਾਵ ਤੇਰੀ ਪਾਲਣਾ ਕਰੇਗਾ)। (ਪਰ ਇਕ ਗਲ ਸਮਝ ਲੈ !) ਤੇਰੇ ਪਾਸੋਂ (ਉਸ ਦਾਤੇ ਦੇ) ਦਾਨ ਦੀ ਕੀਮਤ ਨਹੀਂ ਪੈ ਸਕਦੀ, ਉਸ ਦਾਤੇ ਦਾ ਕੀ ਸ਼ੁਮਾਰ ਹੈ? (ਭਾਵ ਉਹ ਬੇਅੰਤ ਹੈ) ।੨।

(ਹੇ ਸਤਿ ਸੰਗੀ ਜਨੋ !) ਵਿਆਹ ਦਾ ਸੰਮਤ ਲਿਖਿਆ ਹੋਇਆ ਹੈ (ਭਾਵ ਜਿੰਦ ਵਹੁਟੀ ਦਾ ਮੌਤ ਲਾੜੇ ਨਾਲ ਪ੍ਰਨਾਏ ਜਾਣ ਦਾ ਸਮਾਂ ਨਿਸਚਿਤ) ਹੈ, (ਸੋ ਤੁਸੀਂ ਸਖੀਆਂ ਸਹੇਲੀਆਂ) ਮਿਲ ਕੇ (ਮੈਨੂੰ ਸ਼ਗਨਾਂ ਦੇ ਤੇਲ ਦੀ ਥਾਂ ਪ੍ਰੇਮ ਰੂਪੀ) ਭੇਟ ਚੜ੍ਹਾਓ। ਹੇ ਮਿਤਰੋ ! (ਮੈਨੂੰ ਪ੍ਰੀਤਮ ਪਾਸ ਜਾਣ ਲਗਿਆਂ ਸ਼ੁਭ) ਅਸੀਸਾਂ ਦਿਓ ਜਿਸ ਕਰਕੇ (ਮੇਰਾ ਆਪਣੇ) ਮਾਲਕ (ਪ੍ਰਭੂ) ਨਾਲ ਮਿਲਾਪ ਹੋ ਜਾਵੇ।੩।

ਘਰ ਘਰ ਅੰਦਰ ਇਹੋ ਪਾਹੁਚਾ (ਨਿਉਤਾ) ਦਿੱਤਾ ਜਾ ਰਿਹਾ ਹੈ (ਅਤੇ ਮੌਤ ਰੂਪੀ) ਸੱਦੇ ਹਰ ਰੋਜ਼ ਪੈ ਰਹੇ ਹਨ। (ਇਸ ਲਈ) ਸੱਦਾ (ਭੇਜਣ) ਵਾਲੇ (ਪ੍ਰਭੂ) ਨੂੰ ਸਿਮਰਨਾ ਚਾਹੀਦਾ ਹੈ (ਕਿਉਂਕਿ) ਗੁਰੂ ਨਾਨਕ ਦੇਵ ਜੀ ਫੁਰਮਾਉਂਦੇ ਹਨ ਕਿ (ਹੇ ਭਾਈ !) ਓਹ (ਮੌਤ ਰੂਪੀ ਵਿਆਹ ਵਾਲੇ) ਦਿਹਾੜੇ (ਨੇੜੇ) ਆ ਰਹੇ ਹਨ ।੪।੧।੨੦।

## ਅਰਥ ਭੇਦ ਅਤੇ ਨਿਰਣੈ

੧. **ਤੇਰੇ ਦਾਨੈ ਕੀਮਤਿ ਨਾ ਪਵੈ, ਤਿਸੁ ਦਾਤੇ ਕਵਣੁ ਸੁਮਾਰੁ ॥**

੨. **ਘਰਿ ਘਰਿ ਏਹੋ ਪਾਹੁਚਾ, ਸਦੜੇ ਨਿਤ ਪਵੰਨਿ ॥**

ਨੰਬਰ ੧ ਵਾਲੀ ਪੰਗਤੀ ਦੇ ਨਿਰਣੈ ਲਈ ਵੇਖੋ ਪਹਿਲੀ ਪੋਥੀ ਦਾ ਪੰਨਾ ੨੧੮-੧੯। ਭਾ. ਗੁਰਦਾਸ ਜੀ ਨੇ ਆਪਣੀਆਂ ਰਚਿਤ ਵਾਰਾਂ ਵਿੱਚ ਇਸ ਪੰਗਤੀ ਦਾ ਪ੍ਰਯੋਗ ਇਉਂ ਕੀਤਾ ਹੈ :-

੧. **ਦਾਨੈ ਕੀਮਤਿ ਨ ਪਵੈ ਦਾਤੈ ਕਉਣ ਸੁਮਾਰ ਵਖਾਣੈ ॥** [੧੫-੧੫(੬)

੨. **ਦਾਨੈ ਕੀਮਤਿ ਨ ਪਵੈ, ਕੇਵਡੁ ਦਾਤਾ ਦੇਵਨਹਾਰਾ ॥** [੮-੫(੬)

ਦੂਜੀ ਪੰਗਤੀ ਦਾ ਨਿਰਣਾ ਪਹਿਲੀ ਪੋਥੀ ਦੇ ਪੰਨਾ ੨੧੯ ਤੇ ਕਰ ਦਿੱਤਾ ਗਿਆ ਹੈ।

## ਸਾਰੰਸ਼ ਅਤੇ ਸਿਧਾਂਤ

ਸਿਰਜਨਹਾਰ ਪ੍ਰਭੂ ਦਾ ਸੋਹਿਲਾ ਗਾਉਣ ਨਾਲ ਸਦਾ ਹੀ ਸੁਖ ਪ੍ਰਾਪਤ ਹੁੰਦਾ ਹੈ ਕਿਉਂਕਿ ਇਹ ਨਿਰਭੈ-ਪਦ ਪ੍ਰਾਪਤ ਕਰਾ ਦਿੰਦਾ ਹੈ। ਇਸ ਵਿੱਚ ਸੰਦੇਹ ਨਹੀਂ ਕਿ ਸੰਸਾਰ ਵਿੱਚ ਨਿਤ ਨਵੇਂ ਸੂਰਜ ਜੀਵ ਜੰਮਦੇ, ਮਰਦੇ ਰਹਿੰਦੇ ਹਨ ਪਰ ਸੰਸਾਰੀ ਲੋਕ ਜੰਮਣ ਉਤੇ ਖੁਸ਼ੀ ਤੇ ਮਰਨ ਤੇ ਸਿਆਪਾ ਕਰਦੇ ਹਨ।

ਗੁਰੂ ਬਾਬਾ ਜੀ ਨੇ ''ਸੰਬਤਿ ਸਾਹਾ ਲਿਖਿਆ, ਮਿਲਿ ਕਰਿ ਪਾਵਹੁ ਤੇਲੁ'' ਸ਼ਬਦ ਉਚਾਰ ਕੇ ਸੋਗ ਦਾ ਨਾਮੋ-ਨਿਸ਼ਾਨ ਹੀ ਮਿਟਾ ਦਿੱਤਾ ਹੈ ਕਿਉਂਕਿ ਹਰੀ ਦਾ ਸੋਹਿਲਾ ਗਾਉਣ ਦੀ ਬਰਕਤ ਨਾਲ ਗ਼ਮੀ ਵੀ ਖ਼ੁਸ਼ੀ ਦੇ ਰੂਪ ਵਿੱਚ ਬਦਲ ਜਾਂਦੀ ਹੈ। ਮਨੁੱਖ ਨੂੰ ਇਹ ਚਿਤਾਵਨੀ ਦਿੱਤੀ ਹੈ ਕਿ ਜਿਹੜਾ ਮੌਤ ਦਾ ਸੱਦਾ ਦੇਣ ਵਾਲਾ ਮਾਲਕ ਹੈ, ਉਸ ਨੂੰ ਹਰ ਵੇਲੇ ਸਿਮਰਦੇ ਰਹੁ ਤਾਂ ਜੋ ਤੇਰੇ ਲਈ ਅੰਤ ਸਮਾਂ ਸੁਖਦਾਈ ਬਣੇ।

## ਰਾਗੁ ਗਉੜੀ ਮਹਲਾ ੩ ਚਉਪਦੇ

**ੴ ਸਤਿਗੁਰ ਪ੍ਰਸਾਦਿ ॥ ਗਉੜੀ ਗੁਆਰੇਰੀ ॥ ਗੁਰਿ ਮਿਲਿਐ, ਹਰਿ ਮੇਲਾ ਹੋਈ ॥ ਆਪੇ ਮੇਲਿ ਮਿਲਾਵੈ ਸੋਈ ॥ ਮੇਰਾ ਪ੍ਰਭੁ, ਸਭ ਬਿਧਿ ਆਪੇ ਜਾਣੈ ॥ ਹੁਕਮੇ ਮੇਲੇ, ਸਬਦਿ ਪਛਾਣੈ ॥ ੧ ॥ ਸਤਿਗੁਰ ਕੈ ਭਇ ਭ੍ਰਮੁ ਭਉ ਜਾਇ ॥ ਭੈ ਰਾਚੈ, ਸਚ ਰੰਗਿ ਸਮਾਇ ॥ ੧ ॥ ਰਹਾਉ ॥ ਗੁਰਿ ਮਿਲਿਐ, ਹਰਿ ਮਨਿ ਵਸੈ ਸੁਭਾਇ ॥ ਮੇਰਾ ਪ੍ਰਭੁ ਭਾਰਾ, ਕੀਮਤਿ ਨਹੀ ਪਾਇ ॥ ਸਬਦਿ ਸਾਲਾਹੈ, ਅੰਤੁ ਨ ਪਾਰਾਵਾਰੁ ॥ ਮੇਰਾ ਪ੍ਰਭੁ ਬਖਸੇ, ਬਖਸਣਹਾਰੁ ॥ ੨ ॥ ਗੁਰਿ ਮਿਲਿਐ, ਸਭ ਮਤਿ ਬੁਧਿ ਹੋਇ ॥ ਮਨਿ ਨਿਰਮਲਿ, ਵਸੈ ਸਚੁ ਸੋਇ ॥ ਸਾਚਿ ਵਸਿਐ, ਸਾਚੀ ਸਭ ਕਾਰ ॥ ਊਤਮ ਕਰਣੀ, ਸਬਦ ਬੀਚਾਰ ॥ ੩ ॥ ਗੁਰ ਤੇ, ਸਾਚੀ ਸੇਵਾ ਹੋਇ ॥ ਗੁਰਮੁਖਿ, ਨਾਮੁ ਪਛਾਣੈ ਕੋਇ ॥ ਜੀਵੈ ਦਾਤਾ ਦੇਵਣਹਾਰੁ ॥ ਨਾਨਕ, ਹਰਿਨਾਮੇ ਲਗੈ ਪਿਆਰੁ ॥੪॥੧॥੨੧॥**

**ਪਦ ਅਰਥ** : ਭਇ=ਭੈ ਦੁਆਰਾ। ਰਾਚੈ=ਰਚ ਮਿਚ ਜਾਏ। ਸੁਭਾਇ=ਸੁਭਾਵਕ ਹੀ। ਭਾਰਾ= ਬੇਅੰਤ ਗੁਣਾਂ ਵਾਲਾ। ਗੁਰ ਤੇ=ਗੁਰੂ ਤੋਂ (ਪਾਸੋਂ)।

**ਅਰਥ** : ਗੁਰੂ ਦੇ ਮਿਲਣ ਨਾਲ ਹਰੀ ਦਾ ਮਿਲਾਪ ਹੋ ਜਾਂਦਾ ਹੈ। ਉਹ(ਪ੍ਰਭੂ) ਆਪੇ ਹੀ ਜੀਵ ਨੂੰ ਗੁਰੂ ਨਾਲ) ਮਿਲਾ ਕੇ (ਆਪਣੇ ਨਾਲ) ਮਿਲਾ ਲੈਂਦਾ ਹੈ। ਮੇਰਾ ਪਿਆਰਾ (ਪ੍ਰਭੂ ਮੇਲਣ ਦੀ) ਸਾਰੀ ਬਿਧ ਆਪ ਹੀ ਜਾਣਦਾ ਹੈ। (ਜਿਸ ਜੀਵ ਨੂੰ ਆਪਣੇ) ਹੁਕਮ ਵਿਚ (ਰਖ ਕੇ) ਮੇਲ ਲਵੇ (ਉਹੋ ਹੀ ਗੁਰੂ ਦੇ)

ਸ਼ਬਦ ਦੁਆਰਾ (ਉਸ ਪ੍ਰਭੂ ਨੂੰ) ਪਛਾਣਦਾ ਹੈ ।੧।

ਸਤਿਗੁਰੂ ਦੇ ਭੈ ਵਿੱਚ (ਰਹਿੰਦਿਆਂ ਹਰ ਪ੍ਰਕਾਰ ਦਾ) ਭਰਮ ਅਤੇ ਡਰ ਚਲਾ ਜਾਂਦਾ ਹੈ। (ਜਿਹੜਾ ਮਨੁੱਖ ਗੁਰੂ ਦੇ) ਭੈ ਵਿੱਚ ਰਚ-ਮਿਚ ਜਾਏ (ਉਹ ਸੁਤੇ ਹੀ) ਸਚ ਦੇ ਰੰਗ ਵਿੱਚ ਸਮਾਅ ਜਾਂਦਾ ਹੈ।੧।ਰਹਾਉ।

ਗੁਰੂ ਦੇ ਮਿਲਣ ਨਾਲ (ਉਹ) ਹਰੀ ਸੁਭਾਵਕ ਹੀ ਮਨ ਵਿੱਚ (ਆ) ਵਸਦਾ ਹੈ। ਮੇਰਾ (ਪ੍ਰਭੂ) ਬੇਅੰਤ ਗੁਣਾਂ ਵਾਲਾ (ਭਾਵ ਬਹੁਤ ਵੱਡਾ ਹੈ, ਕੋਈ ਮਨੁੱਖ ਵੀ ਉਸ ਦੀ) ਕੀਮਤ ਨਹੀਂ ਪਾ ਸਕਦਾ। (ਉਸ ਹਰੀ ਦੇ ਗੁਣਾਂ ਦਾ) ਅੰਤ ਨਹੀਂ ਪਾਇਆ ਜਾ ਸਕਦਾ, ਜਿਹੜਾ ਮਨੁੱਖ ਉਸ ਨੂੰ (ਗੁਰੂ ਦੇ) ਸ਼ਬਦ ਦੁਆਰਾ ਸਲਾਹੁੰਦਾ ਹੈ (ਉ ਨੂੰ) ਮੇਰਾ ਪ੍ਰਭੂ (ਜੋ ਸਦਾ) ਬਖ਼ਸ਼ਿੰਦ ਹੈ, ਬਖ਼ਸ਼ ਲੈਂਦਾ ਹੈ ।੨।

ਗੁਰੂ ਦੇ ਮਿਲਣ ਨਾਲ ਹਰ ਪ੍ਰਕਾਰ ਦੀ (ਉਤਮ) ਅਕਲ ਤੇ ਬੁੱਧੀ (ਪ੍ਰਾਪਤ) ਹੋ ਜਾਂਦੀ ਹੈ (ਅਤੇ ਮਨ) ਸ਼ੁੱਧ ਹੋਣ ਨਾਲ ਉਹ ਸਚ ਸਰੂਪ (ਪ੍ਰਭੂ) ਮਨ ਵਿੱਚ (ਆ) ਵਸਦਾ ਹੈ। (ਮਨ ਵਿੱਚ) ਸੱਚ ਵਸਣ ਦੇ ਨਾਲ ਸਾਰੀ (ਜੀਵਨ) ਕਰਣੀ ਸੱਚੀ (ਹੋ ਜਾਂਦੀ ਹੈ)। (ਪ੍ਰੰਤੂ ਸਭ ਤੋਂ) ਉਤਮ ਕਰਣੀ (ਗੁਰੂ) ਸ਼ਬਦ ਦੀ ਵੀਚਾਰ ਹੈ ।੩।

ਗੁਰੂ ਪਾਸੋਂ ਹੀ ਸੱਚੀ ਸੇਵਾ, ਨਾਮ-ਭਗਤੀ (ਪ੍ਰਾਪਤ) ਹੁੰਦੀ ਹੈ। (ਪਰ ਕੋਈ) ਵਿਰਲਾ (ਮਨੁੱਖ ਹੀ) ਗੁਰੂ (ਸ਼ਬਦ ਦੁਆਰਾ ਹਰੀ) ਨਾਮ ਨੂੰ ਪਛਾਣਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਸ ਦਾ) ਹਰੀ ਦੇ ਨਾਮ ਵਿੱਚ ਪਿਆਰ ਲਗ ਜਾਂਦਾ ਹੈ (ਉਸ ਨੂੰ ਸੋਝੀ ਆ ਜਾਂਦੀ ਹੈ ਕਿ ਨਾਮ) ਦੇਣ ਵਾਲਾ ਦਾਤਾ (ਸਦਾ ਹੀ) ਜੀਉਂਦਾ (ਭਾਵ ਸਦੀਵੀ ਹੋਂਦ ਵਾਲਾ) ਹੈ ।੪।੧।੨੧।

## ਸਾਰੰਸ਼ ਅਤੇ ਸਿਧਾਂਤ

ਹਰੀ ਦਾ ਮੇਲ-ਮਿਲਾਪ ਕਰਾਉਣ ਲਈ ਕੇਵਲ ਗੁਰੂ ਹੀ ਸਮਰਥ ਹਸਤੀ ਹੈ। ਗੁਰੂ ਦੇ ਪ੍ਰੇਮ ਵਿੱਚ ਲਗਿਆਂ ਸੰਸਾਰ ਵਿੱਚ ਫੈਲੇ ਹੋਏ ਸਾਰੇ ਭਰਮ ਤੇ ਡਰ ਆਦਿ ਦੂਰ ਹੋ ਜਾਂਦੇ ਹਨ । ਗੁਰੂ ਦੇ ਮਿਲਣ ਕਰਕੇ ਹਰੀ ਨੂੰ ਮਿਲਣਾ ਬਹੁਤ ਸੌਖਾ ਹੋ ਜਾਂਦਾ ਹੈ ਕਿਉਂਕਿ ਕਿਸੇ ਪ੍ਰਕਾਰ ਦਾ ਤਰੱਦਦ, ਜਾਂ ਹੱਠ ਯੋਗ ਆਦਿ ਕਰਮ ਕਰਨ ਦੀ ਲੋੜ ਨਹੀਂ ਰਹਿੰਦੀ।

ਗੁਰੂ ਦੇ ਮਿਲਾਪ ਦਾ ਪਹਿਲਾ ਅਸਰ ਮਨ ਤੇ ਪੈਂਦਾ ਹੈ। ਮਨ ਜਦੋਂ ਗੁਰੂ ਦੀ ਕਾਰ ਵਿੱਚ ਲਗ ਜਾਂਦਾ ਹੈ, ਸਚ ਵਿੱਚ ਇਸ ਦਾ ਵਾਸਾ ਹੋ ਜਾਂਦਾ ਹੈ। ਗੁਰੂ ਦੀ ਸੇਵਾ ਕਰਨ ਤੇ ਹੀ ਨਾਮ ਨਾਲ ਜਾਣ-ਪਛਾਣ ਹੁੰਦੀ ਹੈ। ਇਸ ਸ਼ਬਦ ਵਿੱਚ ਸਿਧਾਂਤ ਇਹ ਹੈ :-

**ਊਤਮ ਕਰਣੀ, ਸਬਦ ਬੀਚਾਰ ॥**

ਗੁਰੂ ਦੀ ਸੇਵਾ ਕਰਣੀ, ਗੁਰੂ ਦੇ ਸ਼ਬਦ ਨੂੰ ਵੀਚਾਰਨ ਵਾਲੀ ਕਮਾਈ ਕਰਨੀ ਇਹ ਉਤਮ ਕਰਣੀ ਹੈ। ਅਜਿਹੀ ਕਰਣੀ ਵੇਖ ਕੇ ਗੁਰੂ ਤੁੱਠ ਪੈਂਦਾ ਹੈ ਅਤੇ ਸੱਚਾ ਪ੍ਰੇਮ ਪਿਆਰ ਬਖ਼ਸ਼ ਦੇਂਦਾ ਹੈ:-

**ਸਚਾ ਪ੍ਰੇਮ ਪਿਆਰੁ, ਗੁਰੂ ਪੂਰੇ ਤੇ ਪਾਈਐ ॥**

ਕਬਹੂ ਨਾ ਹੋਵੈ ਭੰਗੁ, ਨਾਨਕ, ਹਰਿ ਗੁਣ ਗਾਈਐ ॥ [ਪੰਨਾ ੧੪੨੨

ਗਉੜੀ ਗੁਆਰੇਰੀ ਮਹਲਾ ੩ ॥ ਗੁਰ ਤੇ, ਗਿਆਨੁ ਪਾਏ ਜਨੁ ਕੋਇ ॥ ਗੁਰ ਤੇ, ਬੂਝੈ ਸੀਝੈ ਸੋਇ ॥ ਗੁਰ ਤੇ, ਸਹਜੁ ਸਾਚੁ ਬੀਚਾਰੁ ॥ ਗੁਰ ਤੇ ਪਾਏ ਮੁਕਤਿ ਦੁਆਰੁ ॥ ੧ ॥ ਪੂਰੈ ਭਾਗਿ, ਮਿਲੈ ਗੁਰੁ ਆਇ ॥ ਸਾਚੈ ਸਹਜਿ, ਸਚਿ ਸਮਾਇ ॥ ੧ ॥ ਰਹਾਉ ॥ ਗੁਰਿ ਮਿਲਿਐ ਤ੍ਰਿਸਨਾ ਅਗਨਿ ਬੁਝਾਏ ॥ ਗੁਰ ਤੇ, ਸਾਂਤਿ ਵਸੈ ਮਨਿ ਆਏ ॥ ਗੁਰ ਤੇ ਪਵਿਤ ਪਾਵਨ ਸੁਚਿ ਹੋਇ ॥ ਗੁਰ ਤੇ, ਸਬਦਿ ਮਿਲਾਵਾ ਹੋਇ ॥ ੨ ॥ ਬਾਝੁ ਗੁਰੂ, ਸਭ ਭਰਮਿ ਭੁਲਾਈ ॥ ਬਿਨੁ ਨਾਵੈ, ਬਹੁਤਾ ਦੁਖੁ ਪਾਈ ॥ ਗੁਰਮੁਖਿ ਹੋਵੈ, ਸੁ ਨਾਮੁ ਧਿਆਈ ॥ ਦਰਸਨਿ ਸਚੈ, ਸਚੀ ਪਤਿ ਹੋਈ ॥ ੩ ॥ ਕਿਸਨੋ ਕਹੀਐ, ਦਾਤਾ ਇਕੁ ਸੋਈ ॥ ਕਿਰਪਾ ਕਰੇ, ਸਬਦਿ ਮਿਲਾਵਾ ਹੋਈ ॥ ਮਿਲਿ ਪ੍ਰੀਤਮ, ਸਾਚੇ ਗੁਣ ਗਾਵਾ ॥ ਨਾਨਕ, ਸਾਚੇ ਸਾਚਿ ਸਮਾਵਾ ॥ ੪ ॥ ੨ ॥ ੨੨ ॥

## ਉਚਾਰਨ ਸੇਧ

**ਬਿੰਦੀ ਸਹਿਤ :** ਨਾਵੈਂ, ਗਾਵਾਂ, ਸਮਾਵਾਂ ।

**ਪਦ ਅਰਥ :** ਗੁਰ ਤੇ-ਗੁਰੂ ਪਾਸੋਂ। ਸੀਝੈ-ਸਫਲ ਹੁੰਦਾ ਹੈ। ਭਰਮਿ-ਭਟਕਣਾ ਵਿੱਚ ।

**ਅਰਥ :** (ਹੇ ਭਾਈ !) ਗੁਰੂ ਪਾਸੋਂ (ਰਬੀ) ਗਿਆਨ ਕੋਈ (ਵਿਰਲਾ) ਜਨ ਹੀ ਪ੍ਰਾਪਤ ਕਰਦਾ ਹੈ। (ਉਹ) ਗੁਰੂ ਪਾਸੋਂ (ਗਿਆਨ) ਸਮਝਦਾ ਹੈ, (ਤਾਂ) ਉਸ ਦਾ (ਮਨੁੱਖੀ ਜੀਵਨ) ਸਫਲ ਹੋ ਜਾਂਦਾ ਹੈ। (ਉਹ) ਗੁਰੂ ਪਾਸੋਂ ਗਿਆਨ ਤੇ ਸਚ ਰੂਪ ਵੀਚਾਰ ਪ੍ਰਾਪਤ ਕਰ ਲੈਂਦਾ ਹੈ। ਗੁਰੂ ਤੋਂ ਹੀ ਮੁਕਤੀ ਦਾ ਦਰਵਾਜ਼ਾ ਪਾ ਲੈਂਦਾ ਹੈ ।੧।

(ਉਸ ਨੂੰ) ਪੂਰੇ ਭਾਗਾਂ ਨਾਲ ਗੁਰੂ ਆ ਕੇ ਮਿਲ ਪੈਂਦਾ ਹੈ (ਉਹ) ਸਚੇ (ਪ੍ਰਭੂ ਦੇ) ਸਹਜ (ਪਦ ਅਤੇ) ਸਚ ਵਿੱਚ ਸਮਾਅ ਜਾਂਦਾ ਹੈ ।੧।ਰਹਾਉ।

ਗੁਰੂ ਨਾਲ ਮਿਲਣ ਤੇ (ਉਹ ਆਪਣੀ) ਤ੍ਰਿਸ਼ਨਾ ਦੀ ਅੱਗ ਨੂੰ ਬੁਝਾ ਲੈਂਦਾ ਹੈ। ਗੁਰੂ ਪਾਸੋਂ (ਪ੍ਰਾਪਤ ਹੋਈ) ਸ਼ਾਂਤੀ ਮਨ ਵਿਚ ਆ ਕੇ ਵਸ (ਜਾਂਦੀ ਹੈ)। ਗੁਰੂ ਪਾਸੋਂ ਹੀ (ਆਤਮਿਕ) ਸਭ ਪਵਿਤਰਤਾ, ਪਾਵਨਤਾ ਦੇ ਸੁਚਤਾ (ਪ੍ਰਾਪਤ) ਹੁੰਦੀ ਹੈ। ਗੁਰੂ ਤੋਂ (ਪ੍ਰਾਪਤ) ਹੋਏ ਸ਼ਬਦ ਰਾਹੀਂ ਹੀ (ਪ੍ਰਭੂ ਦੇ ਨਾਲ) ਮਿਲਾਪ ਹੁੰਦਾ ਹੈ ।੨।

ਗੁਰੂ ਬਿਨਾ ਸਭ (ਸ੍ਰਿਸ਼ਟੀ) ਭਟਕਣਾ ਭਰਮ ਵਿੱਚ ਭੁੱਲੀ ਹੋਈ ਹੈ । ਨਾਮ ਤੋਂ ਬਿਨਾ ਬਹੁਤ ਦੁਖ ਪਾ ਰਹੀ ਹੈ। ਜਿਹੜਾ ਗੁਰੂ ਅਨੁਸਾਰੀ ਹੁੰਦਾ ਹੈ ਉਹ ਨਾਮ ਨੂੰ ਧਿਆਉਂਦਾ ਹੈ। (ਤੱਤ ਇਹ ਹੈ ਕਿ ਸੱਚੇ

ਪ੍ਰਭੂ ਦੇ) ਦਰਸ਼ਨ ਵਿੱਚ (ਜੁੜਿਆਂ) ਸਚੀ ਇਜ਼ਤ (ਪ੍ਰਾਪਤ) ਹੁੰਦੀ ਹੈ ।੩।

(ਅਜਿਹੇ ਮੇਲ ਲਈ ਪ੍ਰਭੂ ਤੋਂ ਬਿਨਾ ਹੋਰ) ਕਿਸ ਨੂੰ ਆਖੀਏ (ਜਦ ਕਿ) ਉਹ (ਆਪ ਹੀ) ਇਕੋ ਇਕ ਦਾਤਾ ਹੈ। (ਜੇ ਉਹ) ਕਿਰਪਾ ਕਰੇ (ਤਾਂ ਗੁਰੂ ਦੇ) ਸ਼ਬਦ ਰਾਹੀਂ ਮਿਲਾਪ ਹੁੰਦਾ ਹੈ। ਨਾਨਕ (ਭਾਵ ਸ੍ਰੀ ਗੁਰੂ ਅਮਰਦਾਸ ਜੀ ਆਪਣੀ ਚਾਹਨਾ ਪ੍ਰਗਟ ਕਰਦੇ ਹੋਏ ਆਖਦੇ ਹਨ ਕਿ ਗੁਰੂ) ਨੂੰ ਮਿਲ ਕੇ (ਮੈਂ) ਸੱਚੇ ਪ੍ਰੀਤਮ (ਹਰੀ) ਦੇ ਗੁਣ ਗਾਇਨ ਕਰਾਂ (ਤਾਂ ਜੋ) ਨਿਰੋਲ ਸਚੇ (ਪ੍ਰਭੂ) ਵਿੱਚ ਸਮਾਅ ਜਾਵਾਂ।੪।੨।੨੨।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਗੁਰੂ ਦੇ ਦਰਸ਼ਨ ਮਿਲਾਪ ਦੀ ਵਡਿਆਈ ਅਤੇ ਨਾਮ ਸਿਮਰਨ ਦੀ ਮਹੱਤਤਾ ਦਾ ਵਰਣਨ ਕੀਤਾ ਗਿਆ ਹੈ। ਗੁਰੂ ਇਕ ਅਜਿਹੀ ਵਾਹਿਦ ਹਸਤੀ ਹੈ ਜਿਸ ਪਾਸੋਂ ਨਾਮ ਸਿਮਰਨ ਆਤਮਿਕ-ਪਵਿਤਰਤਾ, ਸ਼ਾਂਤੀ ਆਦਿ ਅਮੋਲਕ ਗੁਣ ਮਿਲਦੇ ਹਨ ਜਿਨ੍ਹਾਂ ਦੀ ਹੋਂਦ ਨਾਲ ਸਾਰੇ ਭਰਮ ਮਿਟ ਜਾਂਦੇ ਹਨ। ਪਰ ਅਜਿਹਾ ਗਿਆਨ ਜਣੇ-ਖਣੇ ਨੂੰ ਨਹੀਂ ਮਿਲਦਾ। ਸਤਿਗੁਰੂ ਪਾਸੋਂ ਕੋਈ ਵਿਰਲਾ ਜਨ ਹੀ ਪ੍ਰਾਪਤ ਕਰਦਾ ਹੈ। ਰਹਾਉ ਦੀ ਪੰਗਤੀ ਵਿੱਚ ਇਸ ਸਿਧਾਂਤ ਵਲ ਸੰਕੇਤ ਹੈ ਕਿ ਵਡੇ ਭਾਗਾਂ ਨਾਲ ਸਤਿਗੁਰੂ ਜੀ ਦਾ ਮਿਲਾਪ ਹੁੰਦਾ ਹੈ ਅਤੇ ਗੁਰੂ ਦੀ ਕਿਰਪਾ ਰਾਹੀਂ ਸਹਜ-ਪਦ ਦੀ ਪ੍ਰਾਪਤੀ ਹੁੰਦੀ ਹੈ।

**ਗਉੜੀ ਗੁਆਰੇਰੀ ਮਹਲਾ ੩ ॥ ਸੁ ਥਾਉ ਸਚੁ, ਮਨੁ ਨਿਰਮਲੁ ਹੋਇ ॥ ਸਚਿ ਨਿਵਾਸੁ ਕਰੇ, ਸਚੁ ਸੋਇ ॥ ਸਚੀ ਬਾਣੀ, ਜੁਗ ਚਾਰੇ ਜਾਪੈ ॥ ਸਭੁ ਕਿਛੁ ਸਾਚਾ, ਆਪੇ ਆਪੈ ॥ ੧ ॥ ਕਰਮੁ ਹੋਵੈ, ਸਤਸੰਗਿ ਮਿਲਾਏ ॥ ਹਰਿਗੁਣ ਗਾਵੈ, ਬੈਸਿ ਸੁ ਥਾਏ ॥੧ ॥ ਰਹਾਉ ॥ ਜਲਉ ਇਹ ਜਿਹਵਾ, ਦੂਜੈ ਭਾਇ ॥ ਹਰਿ ਰਸੁ ਨ ਚਾਖੈ, ਫੀਕਾ ਆਲਾਇ ॥ ਬਿਨੁ ਬੂਝੇ, ਤਨੁ ਮਨੁ ਫੀਕਾ ਹੋਇ ॥ ਬਿਨੁ ਨਾਵੈ, ਦੁਖੀਆ ਚਲਿਆ ਰੋਇ ॥ ੨ ॥ ਰਸਨਾ ਹਰਿ ਰਸੁ ਚਾਖਿਆ, ਸਹਜਿ ਸੁਭਾਇ ॥ ਗੁਰ ਕਿਰਪਾ ਤੇ, ਸਚਿ ਸਮਾਇ ॥ ਸਾਚੇ ਰਾਤੀ, ਗੁਰਸਬਦੁ ਵੀਚਾਰ ॥ ਅੰਮ੍ਰਿਤੁ ਪੀਵੈ, ਨਿਰਮਲ ਧਾਰ ॥ ੩ ॥ ਨਾਮੁ ਸਮਾਵੈ, ਜੋ ਭਾਡਾ ਹੋਇ ॥ ਊਂਧੈ ਭਾਂਡੈ ਟਿਕੈ ਨ ਕੋਇ ॥ ਗੁਰ ਸਬਦੀ, ਮਨਿ ਨਾਮਿ ਨਿਵਾਸੁ ॥ ਨਾਨਕ, ਸਚੁ ਭਾਂਡਾ, ਜਿਸੁ ਸਬਦ ਪਿਆਸ ॥੪॥੩॥੨੩॥**

## ਉਚਾਰਨ ਸੇਧ

**ਬਿੰਦੀ ਸਹਿਤ** : ਥਾਉਂ, ਥਾਏਂ। **ਬਿੰਦੀ ਰਹਿਤ** : ਜਲਉ।

**ਫੁਟਕਲ** : ਪਹਿਲੀ ਪੰਗਤੀ ਵਿੱਚ 'ਸੁਥਾਉ' ਸ਼ਬਦ ਜੁੜਤ ਰੂਪ ਵਿੱਚ ਨਹੀਂ ਉਚਾਰਨਾ ਚਾਹੀਦਾ ਜਿਵੇਂ ਕਿ ਕਈ ਸਟੀਕਾਂ ਤੋਂ ਸੇਧ ਮਿਲਦੀ ਹੈ (ਵੇਖੋ ਸੰਪਰਦਾਈ ਪੋਥੀ)। ਇਥੇ 'ਸੁ' ਦਾ ਅਰਥ

'ਸ੍ਰੇਸ਼ਟ' ਨਹੀਂ, 'ਉਹ' ਹੈ। 'ਉਹ' ਪੜਨਾਂਵ ਰੂਪ ਹੈ ਤੇ ਇਸ ਨੂੰ ਵਿਸ਼ੇਸ਼ਣ ਰੂਪ ਵਿਚ ਅਰਥਾਉਣ ਦੀ ਲੋੜ ਨਹੀਂ ਕਿਉਂਕਿ ਅਗੇ 'ਸਚੁ' ਵਿਸ਼ੇਸ਼ ਰੂਪ ਵਿੱਚ ਮੌਜੂਦ ਹੈ ।

**ਪਾਠ ਭੇਦ** : ਚੌਥੇ ਪਦੇ ਵਿੱਚ 'ਨਾਮਿ ਸਮਾਵੈ' ਪਾਠ ਕਈ ਬੀੜਾਂ ਵਿੱਚ ਅੰਕਿਤ ਹੈ ਪਰ ਇਸ ਦਾ ਸ਼ੁੱਧ ਸਰੂਪ ਨਾਮ ਸਮਾਵੈ' ਹੈ। ਇਹ ਸਰੂਪ ਪੁਰਾਤਨ ਹਥ-ਲਿਖਤੀ ਸਰੂਪਾਂ ਵਿੱਚ ਵਿਦਮਾਨ ਹੈ।

**ਪਦ ਅਰਥ** : ਸੁ ਥਾਉ=ਉਹ ਥਾਂ (ਭਾਵ ਸਤਿਸੰਗ)। ਸਚੁ=ਸਚ ਰੂਪ। ਸਚਿ=ਸਦਾ ਥਿਰ ਪ੍ਰਭੂ ਵਿੱਚ। ਜਾਪੈ=ਜਾਣਿਆ ਜਾਂਦਾ ਹੈ। ਬੈਸਿ=ਬੈਠ ਕੇ। ਜਲਉ=ਸੜ ਜਾਏ। ਜਿਹਵਾ=ਜੀਭ, ਰਸਨਾ। ਦੂਜੈ ਭਾਇ=ਦੂਜੇ ਦੇ ਪਿਆਰ ਵਿੱਚ। ਊਧੈ ਭਾਂਡੈ=ਮੂਧੇ, ਉਲਟੇ ਭਾਂਡੇ ਵਿੱਚ (ਭਾਵ ਗੁਰੂ ਤੋਂ ਬੇਮੁਖ) ਹਿਰਦੇ ਵਿੱਚ।

**ਅਰਥ** : ਉਹ ਥਾਂ ਸਚ ਰੂਪ ਹੈ (ਜਿਥੇ ਮਨੁੱਖੀ) ਮਨ ਪਵਿਤਰ ਹੋ ਜਾਂਦਾ ਹੈ। (ਜਿਹੜਾ ਮਨ) ਸਚ ਵਿੱਚ ਨਿਵਾਸ ਕਰੇ, ਉਹ ਸਚ ਰੂਪ (ਬਣ ਜਾਂਦਾ ਹੈ)। ਸਚੀ ਬਾਣੀ ਦੁਆਰਾ (ਉਹ) ਚੌਹਾਂ ਜੁਗਾਂ ਅੰਦਰ ਜਾਣਿਆ ਜਾਂਦਾ ਹੈ, (ਉਸ ਦਾ ਇਹ ਨਿਸਚਾ ਬਝ ਜਾਂਦਾ ਹੈ ਕਿ) ਸਭ ਕੁਝ ਸੱਚਾ (ਪ੍ਰਭੂ) ਆਪੇ ਆਪ ਹੀ ਹੈ ।੧।

(ਜਿਸ ਉਤੇ ਵਾਹਿਗੁਰੂ ਦਾ) ਫਜ਼ਲ (ਬਖ਼ਸ਼ਿਸ਼) ਹੋਵੇ ਉਸ ਨੂੰ (ਉਹ) ਸਤਿਸੰਗਤ ਨਾਲ ਮਿਲਾਉਂਦਾ ਹੈ (ਅਤੇ ਉਹ ਮਨੁੱਖ) ਉਸ ਥਾਂ ਤੇ ਬੈਠ ਕੇ ਹਰੀ ਦੇ ਗੁਣ ਗਾਉਂਦਾ ਹੈ ।੧।ਰਹਾਉ।

ਇਹ ਰਸਨਾ (ਜਿਹੜੀ) ਦੂਜੇ ਦੇ ਪਿਆਰ ਵਿੱਚ (ਲਗ ਰਹੀ ਹੈ) ਸੜ ਜਾਏ (ਕਿਉਂਕਿ ਇਹ) ਹਰੀ ਦੇ ਨਾਮ ਦਾ ਰੱਸ ਨਹੀਂ ਚਖਦੀ, ਫਿਕਾ ਬੋਲਦੀ ਹੈ। (ਹਰੀ ਦਾ ਗਿਆਨ) ਸਮਝੇ ਬਿਨਾ ਤਨ (ਤੇ) ਮਨ ਫਿਕਾ ਹੋ ਜਾਂਦਾ ਹੈ। (ਇਸ ਲਈ ਮਨੁੱਖ) ਨਾਮ ਤੋਂ ਬਿਨਾਂ ਦੁਖੀ ਹੋ ਕੇ (ਹੀ ਇਸ ਸੰਸਾਰ ਤੋਂ) ਚਲਾ ਜਾਂਦਾ ਹੈ ।੨।

(ਹੇ ਭਾਈ ! ਜਿਸ) ਰਸਨਾ ਨੇ ਹਰੀ (ਨਾਮ ਦਾ) ਰਸ ਸਹਜ ਸੁਭਾਵਿਕ ਚਖਿਆ ਹੈ (ਉਹ) ਗੁਰੂ ਦੀ ਕਿਰਪਾ ਨਾਲ ਸਚ ਵਿੱਚ ਸਮਾਅ ਜਾਂਦੀ ਹੈ, (ਉਹ) ਸੱਚ ਵਿੱਚ ਰਤੀ ਹੋਈ ਗੁਰੂ ਦਾ ਸ਼ਬਦ ਵੀਚਾਰਦੀ ਹੈ (ਅਤੇ) ਅੰਮ੍ਰਿਤ ਰੂਪ (ਨਾਮ ਦੀ) ਪਵਿਤਰ ਧਾਰ ਪੀਂਦੀ ਹੈ ।੩।

(ਹੇ ਭਾਈ !) ਜੋ ਹਿਰਦਾ (ਸਿੱਧਾ ਹੁੰਦਾ ਹੈ) ਨਾਮ (ਉਸ ਹਿਰਦੇ ਵਿੱਚ) ਸਮਾਉਂਦਾ ਹੈ। ਮੂਧੇ (ਭਾਵ ਗੁਰੂ ਤੋਂ ਬੇਮੁਖ) ਹਿਰਦੇ ਵਿੱਚ ਕੋਈ (ਵਸਤੂ) ਨਹੀਂ ਟਿਕਦੀ। ਗੁਰੂ ਦੇ ਸ਼ਬਦ ਦੁਆਰਾ ਨਾਮ (ਜਪਣ) ਨਾਲ ਮਨ ਵਿੱਚ (ਪ੍ਰਭੂ ਦਾ) ਨਿਵਾਸ ਹੁੰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ) ਹਿਰਦਾ ਸਚ ਰੂਪ ਹੈ ਜਿਸ ਨੂੰ ਸ਼ਬਦ ਦੀ ਪਿਆਸ ਹੈ ।੪।੩।੨੩।

## ਸਾਰੰਸ਼ ਅਤੇ ਸਿਧਾਂਤ

ਸੰਸਾਰ ਵਿੱਚ ਸਭ ਤੋਂ ਸ੍ਰੇਸ਼ਟ ਥਾਨ ਸਤਿਸੰਗਤ' ਹੈ ਜਿਸ ਵਿੱਚ ਬੈਠ ਕੇ ਪ੍ਰਭੂ ਦਾ ਨਿਰਮਲ ਨਾਮ ਜਪਿਆ ਜਾਂਦਾ ਹੈ । ਨਾਮ ਦੀ ਨਿਰਮਲ ਧਾਰ ਪੀਣ ਨਾਲ ਜਿਥੇ ਮਨੁੱਖੀ ਮਨ ਨਿਰਮਲ ਹੁੰਦਾ ਹੈ, ਉਥੇ

ਸਰੀਰ ਵੀ ਪਵਿਤਰ ਹੋ ਜਾਂਦਾ ਹੈ। ਗੁਰੂ ਜੀ ਦਾ ਪਵਿਤਰ ਮੁਖ ਵਾਕ ਹੈ:-

**ਮਨੁ ਤਨੁ ਸੁਧੁ, ਜਪਤ ਹਰਿ ਨਾਇ ॥** [ਪੰਨਾ ੨੯੯

ਇਸ ਸ਼ਬਦ ਵਿੱਚ ਕੇਵਲ ਮੂੰਹੋਂ ਮਿੱਠੀਆਂ ਗਲਾਂ ਕਰਨ ਦੀ ਗਲ ਨਹੀਂ ਕਹੀ ਗਈ। ਜਿਵੇਂ ''ਹਰਿ ਰਸੁ'' ਤੋਂ ਬਿਨਾਂ ਸਾਰੇ ਰਸ ਫਿਕੇ ਹਨ ਤਿਵੇਂ ਹਰਿ-ਬਾਨੀ ਤੋਂ ਬਿਨਾਂ ਹੋਰ ਸਭ ਬਾਨੀ ਫਿਕੀ ਹੈ। ਜਿਹੜਾ ਮਨੁੱਖ ਉਤੋਂ ਉਤੋਂ ਮਿੱਠੇ ਬੋਲ ਬੋਲਦਾ ਹੈ, ਪਰ ਅੰਦਰ ਕੁਝ ਹੋਰ ਹੈ, ਕੀ ਉਸ ਨੂੰ ਤੁਸੀਂ ਸੱਚਾ ਮਨ ਲਓਗੇ?। ਜੋ ਕੁਝ ਹਿਰਦੇ ਵਿੱਚ ਹੈ, ਉਹੋ ਹੀ ਕਹਿਣਾ ਚਾਹੀਦਾ ਹੈ। ਉਪਰੋਂ ਉਪਰੋਂ ਕਹਿਣਾ ਹਵਾਂ ਵਾਂਗ ਬੇਅਰਥ ਹੈ। ਗੁਰਮਤਿ ਦਾ ਇਹ ਸਿਧਾਂਤ ਹੈ-

**ਜੋ ਜੀਇ ਹੋਇ ਸੁ ਉਗਵੈ, ਮੁਹ ਕਾ ਕਹਿਆ ਵਾਉ ॥** [ਪੰਨਾ ੪੭੪

ਭਾਵ ਜੋ ਕੁਝ ਹਿਰਦੇ ਵਿਚ ਹੁੰਦਾ ਹੈ, ਓਹੀ ਕੁਝ ਬਾਹਰ ਆਉਂਦਾ ਹੈ, ਐਵੇਂ ਮੂਹ ਚੋਂ ਗਲ ਕਢਣੀ ਹਵਾਂ ਵਾਂਗ ਵਿਅਰਥ ਹੁੰਦੀ ਹੈ।

ਗੁਰਬਾਣੀ ਵਿੱਚ ਹਿਰਦੇ ਨੂੰ ਭਾਂਡੇ ਦੀ ਨਿਆਈਂ ਦਸ ਕੇ ਗੁਹਝ ਗਿਆਨ ਦੀ ਇਕ ਗਲ ਸਮਝਾਈ ਹੈ। ਜਿਵੇਂ ਭਾਂਡਾ ਜ਼ਹਿਰ ਤੇ ਕਹਿਰ ਦੋਹਾਂ ਨਾਲ ਭਰਿਆ ਜਾਂਦਾ ਹੈ ਤਿਵੇਂ ਹਿਰਦਾਂ ਵੀ ਝੂਠ ਅਤੇ ਮਾਰੂ ਅਵਗੁਣਾਂ ਨਾਲ ਭਰਿਆ ਜਾਂਦਾ ਹੈ। ਦੂਜਾ ਪਖਿ ਇਹ ਹੈ ਕਿ ਹਿਰਦੇ ਵਿੱਚ ਬਿਖ ਤੇ ਅੰਮ੍ਰਿਤ ਦੋਵੇਂ ਵਸਤਾਂ ਹਨ। ਹੁਣ ਇਨ੍ਹਾਂ ਨੂੰ ਵੇਖਣ ਤੇ ਪਰਖਣ ਵਾਲੀ ਬ੍ਰਿਤੀ ਪ੍ਰਾਪਤ ਹੋਵੇ ਤਾਂ ਹੀ ਕੋਈ ਤੱਤ-ਵਸਤੂ ਨੂੰ ਲਖ ਸਕਦਾ ਹੈ। ਵੱਡੀ ਗਲ ਭਾਂਡੇ ਦਾ ਸਿਧਾ ਤੇ ਸ਼ੁਧ ਹੋਣਾ ਹੈ। ਸਿੱਧੇ ਭਾਂਡੇ ਦੇ ਇਹ ਲਛਣ ਹਨ ਕਿ ਉਹ ਸਦਾ ਸਾਈਂ ਦੇ ਸਨਮੁਖ ਤੇ ਰਜ਼ਾ ਵਿੱਚ ਰਹਿੰਦਾ ਹੈ। ਮੂਧਾ ਭਾਂਡਾ ਮਨਮੁਖ ਦਾ ਬੇਮੁਖਤਾਈ ਦਾ ਪ੍ਰਤੀਕ ਹੈ, ਜਿਸ ਦਾ ਮੂੰਹ ਸਦਾ ਮਨ ਤੇ ਮਾਇਆ ਵਲ ਰਹਿੰਦਾ ਹੈ। ਸੋ, ਪ੍ਰਭੂ ਦਾ ਅੰਮ੍ਰਿਤ ਨਾਮ ਸਿੱਧੇ ਭਾਂਡੇ ਵਿੱਚ ਟਿਕਦਾ ਹੈ :-

**ਊਂਧੈ ਭਾਂਡੈ ਕਛੁ ਨ ਸਮਾਵੈ, ਸੀਧੈ ਅੰਮ੍ਰਿਤੁ ਪਰੈ ਨਿਹਾਰ ॥** [ਪੰਨਾ ੫੦੪

ਸਿਧਾਂਤ ਇਹ ਹੈ ਕਿ ਗੁਰਮੁਖ ਨਾਮ ਦੀ ਘਾਲ ਕਮਾਈ ਕਰਦਾ ਹੈ, ਗੁਰੂ ਦੀ ਕਿਰਪਾ ਤੇ ਉਦਮ ਦਾ ਸਦਕਾ ਉਸ ਦੇ ਹਿਰਦੇ ਰੂਪੀ ਭਾਂਡੇ ਵਿੱਚ ਪਰਮੇਸ਼ਰ ਦਾ ਪ੍ਰੇਮ ਜਮ੍ਹਾਂ ਹੁੰਦਾ ਰਹਿੰਦਾ ਹੈ ਪਰ ਮਨਮੁਖ ਦਾ ਮੂਧਾ ਭਾਂਡਾ ਇਲਾਹੀ ਦਾਤ ਤੋਂ ਸਖਣਾ ਰਹਿੰਦਾ ਹੈ। ਇਹ ਸਰੀਰ ਮਾਨੋ ਕਰਮਾਂ ਦੀ ਧਰਤੀ ਹੈ ਅਤੇ ਗੁਰਮੁਖ ਜੀਊੜੇ ਮਿਹਨਤ ਕਰਕੇ ਹਰਿਨਾਮ ਰੂਪੀ ਤੱਤ (ਮੱਖਣ) ਕਢ ਲੈਂਦੇ ਹਨ :-

੧. **ਇਹੁ ਸਰੀਰੁ ਕਰਮ ਕੀ ਧਰਤੀ, ਗੁਰਮੁਖਿ ਮਥਿ ਮਥਿ ਤਤੁ ਕਢਈਆ ॥**
**ਲਾਲੁ ਜਵੇਹਰ ਨਾਮੁ ਪ੍ਰਗਾਸਿਆ,**
**ਭਾਂਡੈ ਭਾਉ ਪਵੈ ਤਿਤੁ ਅਈਆ ॥** [ਪੰਨਾ ੮੩੪

੨. **ਭਾਂਡਾ ਭਾਉ, ਅੰਮ੍ਰਿਤੁ ਤਿਤੁ ਢਾਲਿ ॥**
**ਘੜੀਐ ਸਬਦੁ ਸਚੀ ਟਕਸਾਲ ॥** [ਜਪੁ

**ਗਉੜੀ ਗੁਆਰੇਰੀ ਮਹਲਾ ੩ ॥ ਇਕਿ ਗਾਵਤ ਰਹੇ, ਮਨਿ ਸਾਦੁ ਨ ਪਾਇ ॥ ਹਉਮੈ ਵਿਚਿ ਗਾਵਹਿ, ਬਿਰਥਾ ਜਾਇ ॥ ਗਾਵਣਿ ਗਾਵਹਿ, ਜਿਨ ਨਾਮ ਪਿਆਰੁ ॥ ਸਾਚੀ ਬਾਣੀ, ਸਬਦ ਬੀਚਾਰੁ ॥ ੧ ॥ ਗਾਵਤ ਰਹੈ, ਜੇ ਸਤਿਗੁਰ ਭਾਵੈ ॥ ਮਨੁ ਤਨੁ ਰਾਤਾ, ਨਾਮਿ ਸੁਹਾਵੈ ॥ ੧ ॥ ਰਹਾਉ ॥ ਇਕਿ ਗਾਵਹਿ, ਇਕਿ ਭਗਤਿ ਕਰੇਹਿ ॥ ਨਾਮੁ ਨ ਪਾਵਹਿ, ਬਿਨੁ ਅਸਨੇਹ ॥ ਸਚੀ ਭਗਤਿ, ਗੁਰ ਸਬਦ ਪਿਆਰਿ ॥ ਅਪਨਾ ਪਿਰੁ ਰਾਖਿਆ, ਸਦਾ ਉਰਿ ਧਾਰਿ ॥ ੨ ॥ ਭਗਤਿ ਕਰਹਿ, ਮੂਰਖ ਆਪੁ ਜਣਾਵਹਿ ॥ ਨਚਿ ਨਚਿ ਟਪਹਿ, ਬਹੁਤੁ ਦੁਖੁ ਪਾਵਹਿ ॥ ਨਚਿਐ ਟਪਿਐ, ਭਗਤਿ ਨ ਹੋਇ ॥ ਸਬਦਿ ਮਰੈ, ਭਗਤਿ ਪਾਏ ਜਨੁ ਸੋਇ ॥ ੩ ॥ ਭਗਤਿ ਵਛਲੁ, ਭਗਤਿ ਕਰਾਏ ਸੋਇ ॥ ਸਚੀ ਭਗਤਿ, ਵਿਚਹੁ ਆਪੁ ਖੋਇ ॥ ਮੇਰਾ ਪ੍ਰਭੁ ਸਾਚਾ, ਸਭ ਬਿਧਿ ਜਾਣੈ ॥ ਨਾਨਕ, ਬਖਸੇ ਨਾਮੁ ਪਛਾਣੈ ॥ ੪ ॥ ੪ ॥ ੨੪ ॥**

## ਉਚਾਰਨ ਸੇਧ

**ਬਿੰਦੀ ਸਹਿਤ :** ਗਾਵਹਿਂ, ਕਰਹਿਂ, ਪਾਵਹਿਂ, ਜਣਾਵਹਿਂ, ਟਪਹਿਂ, ਵਿਚਹੁਂ।

**ਪਦ ਅਰਥ :** ਇਕਿ=ਕਈ। ਸੁਹਾਵੈ=ਸੋਹਣਾ, ਰਸਦਾਇਕ ਲਗਦਾ ਹੈ। ਅਸਨੇਹ=ਪ੍ਰੇਮ। ਉਰਿ ਧਾਰਿ=ਹਿਰਦੇ ਵਿੱਚ ਟਿਕਾਅ ਕੇ। ਟਪਹਿ=ਟਪਦੇ (ਨਚਦੇ) ਹਨ।

**ਅਰਥ :** ਕਈ (ਮਨੁੱਖ ਪ੍ਰਭੂ ਦੀ ਸਿਫਤ ਦੇ ਗੀਤ) ਗਾਉਂਦੇ ਰਹੇ। (ਪਰ ਉਨ੍ਹਾਂ ਨੇ ਆਪਣੇ) ਮਨ ਵਿੱਚ (ਉਸ ਕੀਰਤੀ ਦਾ) ਰੱਸ ਨਹੀਂ ਪਾਇਆ। (ਦਰ ਅਸਲ ਉਹ) ਹਉਮੈ ਵਿਚ ਗਾਉਂਦੇ ਹਨ (ਜਿਸ ਕਰਕੇ ਉਨ੍ਹਾਂ ਦਾ ਗਾਉਣਾ) ਵਿਅਰਥ ਚਲਾ ਜਾਂਦਾ ਹੈ। (ਅਸਲੀ) ਗਾਉਣਾ (ਕੀਰਤੀ ਉਹ) ਗਾਉਂਦੇ ਹਨ, ਜਿਨ੍ਹਾਂ ਨੂੰ ਨਾਮ ਦਾ ਪਿਆਰ ਹੁੰਦਾ ਹੈ। (ਉਹ) ਸੱਚੀ ਬਾਣੀ ਦੁਆਰਾ (ਗੁਰੂ) ਸ਼ਬਦ ਦਾ ਵਿਚਾਰ (ਕਰਦੇ ਹਨ) ।੧।

(ਉਹ ਸਿੱਖ ਕਰਤਾ ਪੁਰਖ ਦੀ ਸਿਫਤ) ਕਰਦਾ ਰਹਿੰਦਾ ਹੈ (ਜਿਸ ਨੂੰ) ਸਤਿਗੁਰੂ ਦਾ (ਪ੍ਰੇਮ) ਭਾਉਂਦਾ (ਸੁਖਾਉਂਦਾ) ਹੈ। ਉਸ ਦਾ ਮਨ ਤਨ (ਪ੍ਰਭੂ ਪ੍ਰੇਮ ਵਿੱਚ) ਰਤਾ ਰਹਿੰਦਾ ਹੈ (ਅਤੇ) ਨਾਮ ਵਿੱਚ (ਰਚੇ ਹੋਣ ਕਰਕੇ ਉਸ ਦਾ ਰੂਪ ਵੀ) ਸੋਹਣਾ (ਰਸਦਾਇਕ) ਲਗਦਾ ਹੈ ।੧।ਰਹਾਉ।

ਕਈ (ਜੀਵ ਹਰੀ ਦਾ ਜਸ) ਗਾਉਂਦੇ ਹਨ ਕਈ ਭਗਤੀ ਕਰਦੇ ਹਨ। (ਪਰ) ਪ੍ਰੇਮ ਤੋਂ ਬਿਨਾਂ (ਉਹ) ਨਾਮ ਨਹੀਂ ਪਾ ਸਕਦੇ ਹਨ। ਸਚੀ ਭਗਤੀ (ਉਸ ਜੀਵ ਦੀ ਹੈ ਜੋ) ਗੁਰੂ ਸ਼ਬਦ ਦੇ ਪਿਆਰ ਵਿੱਚ (ਰਤਾ ਰਹਿੰਦਾ ਹੈ, ਇਸ ਤਰ੍ਹਾਂ ਉਸ ਨੇ) ਆਪਣਾ ਪਤੀ (ਪਰਮਾਤਮਾ) ਸਦਾ ਹਿਰਦੇ ਵਿੱਚ ਟਿਕਾਅ

ਕੇ ਰਖਿਆ ਹੋਇਆ ਹੈ ।੨।

(ਕਈ ਅਜਿਹੇ) ਮੂਰਖ ਹਨ (ਜੋ) ਭਗਤੀ ਕਰਦੇ (ਅਤੇ) ਆਪਣਾ-ਆਪ (ਭਾਵ ਹਉਮੈ) ਜਣਾਉਂਦੇ ਹਨ। (ਉਹ) ਨਚ ਨਚ ਕੇ ਟਪਦੇ ਹਨ, ਬਹੁਤ ਦੁਖ ਪਾਉਂਦੇ ਹਨ। (ਅਸਲੀਅਤ ਇਹ ਹੈ ਕਿ) ਨਚਣ ਤੇ ਟਪਣ ਨਾਲ ਭਗਤੀ ਨਹੀਂ ਹੁੰਦੀ (ਜਿਹੜਾ ਜਗਿਆਸੂ ਜੀਉਂਦਿਆਂ) ਸ਼ਬਦ ਦੁਆਰਾ (ਆਪਾ-ਭਾਵ ਤੋਂ) ਮਰਦਾ ਹੈ ਉਹੀ ਸੇਵਕ ਭਗਤੀ (ਦੀ ਦਾਤਿ) ਪਾਉਂਦਾ ਹੈ ।੩।

(ਉਹ ਪ੍ਰਭੂ) ਭਗਤਿ ਵਛਲ ਹੈ, ਉਹ (ਆਪ ਹੀ) ਭਗਤੀ ਕਰਵਾਉਂਦਾ ਹੈ। ਜਦੋਂ ਆਪਾ-ਭਾਵ (ਹੰਕਾਰ ਮਿਟ) ਜਾਂਦਾ ਹੈ (ਓਦੋਂ) ਸੱਚੀ ਭਗਤੀ (ਹੁੰਦੀ) ਹੈ। ਮੇਰਾ ਪ੍ਰਭੂ ਸਦਾ ਥਿਰ ਰਹਿਣ ਵਾਲਾ ਹੈ, (ਉਹ) ਸਾਰੀਆਂ ਬਿਧੀਆਂ (ਤਰੀਕੇ) ਜਾਣਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਸ ਜੀਵ ਨੂੰ ਪ੍ਰਭੂ ਆਪਣੀ ਸਿਫਤ ਸਲਾਹ) ਬਖ਼ਸ਼ ਦੇਵੇ ਉਹ ਨਾਮ ਨੂੰ ਪਛਾਣ ਲੈਂਦਾ ਹੈ ।੪।੪।੨੪।

## ਸਾਰੰਸ਼ ਅਤੇ ਸਿਧਾਂਤ

ਗਾਉਣ ਵਾਲਿਆਂ ਦੀ ਆਤਮਿਕ-ਦਸ਼ਾ ਨੂੰ ਪੜਚੋਲਦੇ ਹੋਏ ਸ੍ਰੀ ਗੁਰੂ ਅਮਰਦਾਸ ਜੀ ਫੁਰਮਾ ਰਹੇ ਹਨ ਕਿ ਕਈ ਮਨੁੱਖ ਸੁਆਦ ਲੈਣ ਲਈ ਗੀਤ ਗਾਉਂਦੇ ਹਨ ਪਰ ਉਹ ਸੁਆਦ ਤੋਂ ਵਿਰਵੇ ਰਹਿੰਦੇ ਹਨ। ਉਸ ਦਾ ਕਾਰਨ ਉਨ੍ਹਾਂ ਦੀ ਹਉਮੈ ਹੈ। 'ਹਉ' ਤੇ 'ਹਰਿ-ਰਸ' ਦੋਹਾਂ ਦਾ ਮੇਲ ਨਹੀਂ। ਇਸ ਲਈ ਹਉਮੈ ਵਿੱਚ ਗਾਵਿਆ ਸਭ ਬੇ-ਅਰਥ ਚਲਾ ਜਾਂਦਾ ਹੈ।

ਇਸੇ ਤਰ੍ਹਾਂ, ਨਾਮ ਧਰੀਕ ਭਗਤ ਜੋ ਨਚਦੇ ਟਪਦੇ ਹਨ, ਭਾਵ ਚੰਚਲਤਾਈ ਕਰਦੇ ਹਨ, ਸਹੀ ਅਰਥਾਂ ਵਿੱਚ ਭਗਤੀ ਨਹੀਂ ਕਰਦੇ। ਭਗਤਾਂ ਦੀ ਚਾਲ ਨਿਰਾਲੀ ਹੁੰਦੀ ਹੈ ਜਿਸ ਦਾ ਵਰਣਨ ਗੁਰੂ ਜੀ ਨੇ ਅਨੰਦੁ' ਬਾਣੀ ਦੀ ੧੪ਵੀਂ ਪਉੜੀ ਵਿੱਚ ਕੀਤਾ ਹੈ। ਅਸਲੀ ਭਗਤ ਲੋਭ, ਅਹੰਕਾਰ ਆਦਿ ਔਗੁਣ ਛਡ ਕੇ ਆਪਣੇ ਆਪ ਵਿਚ ਮਸਤ ਰਹਿੰਦੇ ਹਨ।

ਅੰਤ ਵਿੱਚ ਇਸ ਸ਼ਬਦ ਦਾ ਜੋ ਸਿਧਾਂਤ ਨਿਰੂਪਣ ਕੀਤਾ ਹੈ ਉਹ ਕਮਾਲ ਦਾ ਹੈ :-

**ਮੇਰਾ ਪ੍ਰਭੂ ਸਾਚਾ, ਸਭ ਬਿਧਿ ਜਾਣੈ ॥**

ਸ੍ਰੀ ਗੁਰੂ ਰਾਮਦਾਸ ਜੀ ਦੇ ਪਵਿਤਰ ਵਾਕ ਵੀ ਇਸੇ ਸਚਾਈ ਦੀ ਉਗਾਹੀ ਭਰਦੇ ਹਨ:-

**ਕੋਈ ਗਾਵੈ ਰਾਗੀ ਨਾਦੀ ਬੇਦੀ ਬਹੁ ਭਾਂਤਿ ਕਰਿ,**

**ਨਹੀਂ ਹਰਿ ਭੀਜੈ ਰਾਮ ਰਾਜੇ ॥**

**ਜਿਨਾ ਅੰਤਰਿ ਕਪਟੁ ਵਿਕਾਰੁ ਹੈ, ਤਿਨਾ ਰੋਇ ਕਿਆ ਕੀਜੈ ॥**

**ਹਰਿ ਕਰਤਾ ਸਭੁ ਕਿਛੁ ਜਾਣਦਾ, ਸਿਰਿ ਰੋਗ ਹਥੁ ਦੀਜੈ ॥**

**ਜਿਨਾ ਨਾਨਕ ਗੁਰਮੁਖਿ ਹਿਰਦਾ ਸੁਧੁ ਹੈ, ਹਰਿ ਭਗਤਿ ਹਰਿ ਲੀਜੈ ॥**[ਪੰਨਾ ੪੫੦

ਸਮੂਹ ਕੀਰਤਨੀਆਂ ਨੂੰ ਇਸ ਸ਼ਬਦ ਤੋਂ ਸਿਖਿਆ ਲੈਣੀ ਚਾਹੀਦੀ ਹੈ। ਜਿਹੜੇ ਇਸ ਸ਼ਬਦ ਦੇ ਚਾਨਣ ਵਿੱਚ ਕੀਰਤਨ ਕਰਦੇ ਹਨ। ਇਹ ''ਸਦਾ ਅਨੰਦਿ ਰਹਹਿ ਦਿਨੁ ਰਾਤੀ, ਗੁਣਵੰਤਿਆ ਪਾਛਾਰੁ''

(ਪੰਨਾ ੪੬੬) ਦੇ ਪ੍ਰਤੀਕ ਬਣ ਜਾਂਦੇ ਹਨ। ਇਸ ਸੰਦਰਭ ਵਿੱਚ ਸਮਕਾਲੀ ਭਜਨ-ਮੰਡਲੀਆਂ, ਜਗਰਾਤੇ, ਰਾਸਧਾਰੀਆਂ ਦੀ ਕਿਰਿਆ ਪੇਟ-ਪੂਰਤੀ ਦੇ ਸਾਧਨ ਤੋਂ ਵਧ ਕੁਝ ਨਹੀਂ ਹੁੰਦੀ :-

**ਰੋਟੀਆ ਕਾਰਣਿ ਪੂਰਹਿ ਤਾਲ ॥ ਆਪੁ ਪਛਾੜਹਿ ਧਰਤੀ ਨਾਲਿ ॥**

**ਗਾਵਨਿ ਗੋਪੀਆ ਗਾਵਨਿ ਕਾਨ੍ਹ ॥ ਗਾਵਨਿ ਸੀਤਾ ਰਾਜੇ ਰਾਮ॥**[ਪੰਨਾ ੪੬੫

**ਗਉੜੀ ਗੁਆਰੇਰੀ ਮਹਲਾ ੩ ॥ ਮਨੁ ਮਾਰੇ, ਧਾਤੁ ਮਰਿ ਜਾਇ ॥ ਬਿਨੁ ਮੂਏ, ਕੈਸੇ ਹਰਿ ਪਾਇ ॥ ਮਨੁ ਮਰੈ, ਦਾਰੂ ਜਾਣੈ ਕੋਇ ॥ ਮਨੁ ਸਬਦਿ ਮਰੈ, ਬੂਝੈ ਜਨੁ ਸੋਇ ॥ ੧ ॥ ਜਿਸਨੋ ਬਖਸੇ, ਦੇ ਵਡਿਆਈ ॥ ਗੁਰਪਰਸਾਦਿ, ਹਰਿ ਵਸੈ ਮਨਿ ਆਈ ॥ ੧ ॥ ਰਹਾਉ ॥ ਗੁਰਮੁਖਿ ਕਰਣੀ ਕਾਰ ਕਮਾਵੈ ॥ ਤਾ ਇਸੁ ਮਨ ਕੀ ਸੋਝੀ ਪਾਵੈ ॥ ਮਨੁ ਮੈ ਮਤੁ, ਮੈਗਲ ਮਿਕਦਾਰਾ ॥ ਗੁਰੁ, ਅੰਕਸੁ ਮਾਰਿ, ਜੀਵਾਲਣਹਾਰਾ ॥ ੨ ॥ ਮਨੁ ਅਸਾਧੁ, ਸਾਧੈ ਜਨੁ ਕੋਇ ॥ ਅਚਰੁ ਚਰੈ, ਤਾ ਨਿਰਮਲੁ ਹੋਇ ॥ ਗੁਰਮੁਖਿ ਇਹੁ ਮਨੁ ਲਇਆ ਸਵਾਰਿ ॥ ਹਉਮੈ ਵਿਚਹੁ ਤਜੇ ਵਿਕਾਰ ॥੩॥ ਜੋ ਧੁਰਿ ਰਾਖਿਅਨੁ, ਮੇਲਿ ਮਿਲਾਇ ॥ ਕਦੇ ਨ ਵਿਛੁੜਹਿ, ਸਬਦਿ ਸਮਾਇ ॥ ਆਪਣੀ ਕਲਾ, ਆਪੇ ਹੀ ਜਾਣੈ ॥ ਨਾਨਕ, ਗੁਰਮੁਖਿ ਨਾਮੁ ਪਛਾਣੈ ॥ ੪ ॥ ੫ ॥ ੨੫ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਵਿਚਹੁਂ, ਵਿਛੁੜਹਿਂ।

**ਫੁਟਕਲ** : 'ਮਨੁ ਮੈ ਮਤੁ' ਨੂੰ 'ਮਨੁ ਮੈਮਤੁ' ਜਾਂ 'ਮਨੁ ਮੈ ਮਤੁ' ਉਚਾਰਨਾ ਅਸ਼ੁੱਧ ਹੈ।

**ਪਦ ਅਰਥ** : ਮਨੁ ਮਾਰੇ=ਮਨ ਨੂੰ ਵਸ ਵਿੱਚ ਕਰ ਲਵੇ। ਧਾਤੁ=ਦੌੜ ਭਜ, ਅਸ਼ਾਂਤੀ। ਕਰਣੀ=ਆਚਰਨ। ਕਾਰ=ਕੰਮ, ਸੇਵਾ। ਮੈ ਮਤੁ=ਸ਼ਰਾਬ ਨਾਲ ਮਸਤ। ਮੈਗਲ ਮਿਕਦਾਰਾ=ਹਾਥੀ ਵਾਂਗ। ਅੰਕਸੁ=ਹਾਥੀ ਨੂੰ ਚਲਾਉਣ ਵਾਲਾ ਕੁੰਡਾ। ਅਸਾਧ=ਜਿਸ ਦਾ ਸਿਧ ਕਰਨਾ ਔਖਾ ਹੋਵੇ। ਅਚਰੁ=ਨਾ ਚਰੇ (ਖਾਈ) ਜਾਣ ਵਾਲੀ ਵਸਤੂ। ਚਰੈ=ਖਾ ਲਏ।

**ਅਰਥ** : (ਜੇ ਕੋਈ ਆਪਣੇ) ਮਨ ਨੂੰ ਮਾਰੇ (ਭਾਵ ਵਸ ਕਰ ਲਵੇ ਤਾਂ ਉਸ ਦੀ) ਦੌੜ-ਪਜ ਮੁੱਕ ਜਾਂਦੀ ਹੈ। (ਮਨ) ਮਰੇ ਬਿਨਾਂ (ਕੋਈ) ਕਿਸ ਤਰ੍ਹਾਂ ਹਰੀ ਨੂੰ ਪਾ ਸਕਦਾ ਹੈ? (ਭਾਵ ਨਹੀਂ ਪਾ ਸਕਦਾ)। ਮਨ ਮਾਰਿਆ ਜਾ ਸਕਦਾ ਹੈ (ਪਰ ਇਸ ਨੂੰ ਮਾਰਨ ਦਾ) ਦਾਰੂ ਕੋਈ (ਵਿਰਲਾ ਜਗਿਆਸੂ) ਜਾਣਦਾ ਹੈ। ਮਨ ਗੁਰੂ ਸ਼ਬਦ ਦੁਆਰਾ ਮਰਦਾ ਹੈ (ਜੋ ਇਹ ਭੇਦ) ਸਮਝਦਾ ਹੈ, ਉਹ (ਸਹੀ ਅਰਥਾਂ ਵਿੱਚ ਹਰੀ ਦਾ) ਸੇਵਕ ਹੁੰਦਾ ਹੈ।੧।

(ਇਹ ਆਪਣੇ ਵਸ ਦੀ ਗਲ ਨਹੀਂ) ਜਿਸ ਨੂੰ (ਵਾਹਿਗੁਰੂ ਸ਼ਬਦ ਦੀ ਦਾਤ) ਬਖ਼ਸ਼ ਦੇਵੇ, ਉਸ ਨੂੰ ਵਡਿਆਈ ਦਿੰਦਾ ਹੈ (ਗੁਰੂ ਦੀ ਕਿਰਪਾ ਨਾਲ ਹਰੀ)ਉਸਦੇ ਮਨ ਵਿੱਚ ਆ ਕੇ ਵਸਦਾ ਹੈ।੧।ਰਹਾਉ।

(ਜਿਹੜਾ ਜਗਿਆਸੂ) ਗੁਰੂ ਰਾਹੀਂ (ਗੁਰੂ ਦੀ ਦਸੀ ਹੋਈ) ਕਰਣੀ ਤੇ ਕਾਰ ਨੂੰ ਕਮਾਉਂਦਾ ਹੈ, ਤਾਂ (ਉਹ) ਇਸ ਮਨ ਦੀ ਸੋਝੀ ਪਾ ਲੈਂਦਾ ਹੈ। ਮਨ ਸ਼ਰਾਬ (ਪੀਤੇ) ਹਾਥੀ ਵਾਂਗੂ ਮਸਤ ਹੈ, (ਪਰ) ਗੁਰੂ (ਅੰਮ੍ਰਿਤ ਗਿਆਨ ਰੂਪੀ) ਕੁੰਡਾ ਮਾਰ ਕੇ (ਜਗਿਆਸੂ ਨੂੰ) ਜੀਵਾਉਣ ਵਾਲਾ ਹੈ ।੨।

ਮਨ ਅਸਾਧ ਹੈ, (ਇਸ ਨੂੰ) ਕੋਈ ਵਿਰਲਾ ਜਨ ਹੀ ਸਾਧਦਾ ਹੈ (ਭਾਵ ਸਿਧੇ ਰਾਹ ਤੇ ਪਾਣ ਵਿੱਚ ਸਫਲ ਹੁੰਦਾ ਹੈ)। (ਜੇਕਰ ਇਹ) ਨਾ ਖਾਧੀ ਜਾਣ ਵਾਲੀ (ਵਸਤੂ ਭਾਵ ਹੰਕਾਰ) ਨੂੰ ਖਾ ਲਏ ਤਾਂ ਨਿਰਮਲ ਹੋ ਸਕਦਾ ਹੈ। ਗੁਰਮੁਖ ਨੇ ਇਸ ਮਨ ਨੂੰ ਸਵਾਰ ਲਿਆ ਹੈ (ਕਿਉਂਕਿ ਉਸ ਨੇ ਆਪਣੇ ਮਨ) ਵਿਚੋਂ ਹਉਮੈ ਅਤੇ (ਹੰਕਾਰ ਆਦਿ) ਵਿਕਾਰ ਤਿਆਗ ਦਿੱਤੇ ਹਨ ।੩।

ਉਸ (ਅਕਾਲ ਪੁਰਖ ਨੇ) ਜੋ (ਜਗਿਆਸੂ) ਧੁਰ ਤੋਂ (ਸਤ ਸੰਗਤ ਵਿੱਚ) ਮੇਲ ਕੇ (ਆਪਣੇ ਨਾਲ) ਮਿਲਾ ਲਏ ਹਨ, (ਉਹ) ਸ਼ਬਦ ਵਿੱਚ ਸਮਾਏ ਹੋਏ ਕਦੇ ਵੀ ਨਹੀਂ ਵਿਛੜਦੇ ਹਨ। ਆਪਣੀ (ਅਗੰਮੀ) ਸ਼ਕਤੀ ਨੂੰ (ਪ੍ਰਭੂ) ਆਪ ਹੀ ਜਾਣਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਗੁਰਮੁਖ (ਜਗਿਆਸੂ ਗੁਰੂ ਦੁਆਰਾ) ਨਾਮ ਨੂੰ ਪਛਾਣ ਲੈਂਦਾ ਹੈ ।੪।੫।੨੫।

## ਅਰਥ ਭੇਦ ਅਤੇ ਨਿਰਣੈ

**ਮਨੁ ਅਸਾਧੁ, ਸਾਧੈ ਜਨੁ ਕੋਇ ॥**

**ਅਚਰੁ ਚਰੈ, ਤਾ ਨਿਰਮਲੁ ਹੋਇ ॥**

ਪਹਿਲੀ ਪੰਗਤੀ ਦੇ ਅਰਥਾਂ ਬਾਰੇ ਸਭ ਟੀਕਾਕਾਰਾਂ ਦੀ ਸੰਮਤੀ ਹੈ ਪਰ ਦੂਜੀ ਪੰਗਤੀ ਵਿੱਚ 'ਅਚਰੁ ਚਰੈ' ਸ਼ਬਦਾਂ ਬਾਰੇ ਵਖੋ ਵਖਰੇ ਅਰਥ ਕੀਤੇ ਹੋਏ ਮਿਲਦੇ ਹਨ। ਜਿਵੇਂ ਕਿ :-

੧- (ਇਹ ਮਨ ਚਰੈ) ਚਲਦਾ ਹੀ ਰਹਿੰਦਾ ਹੈ (ਇਸ ਨੂੰ ਜੇ ਕੋਈ ਅਚਰ-(ਅਚਲ) ਕਰ ਲਵੇ ਤਾਂ (ਇਹ) ਨਿਰਮਲ ਹੋ ਜਾਂਦਾ ਹੈ। [ਸੰ. ਪੋਥੀ

੨- ਜੋ ਵਸਤੂ ਚਰੀ (ਖਾਧੀ) ਨਹੀਂ ਜਾਂਦੀ ਉਸ ਨੂੰ ਖਾਵੇ, ਭਾਵ ਵਿਸ਼ੇ ਨੂੰ ਮੁਕਾਵੇ। [ਸ਼ਬਦਾਰਥ

੩- ਜਦੋਂ ਮਨੁੱਖ (ਗੁਰੂ ਦੀ ਸਹਾਇਤਾ ਨਾਲ ਆਪਣੇ ਮਨ ਦੇ) ਅਮੋੜ-ਪੁਣੇ ਨੂੰ ਮੁਕਾ ਲੈਂਦਾ ਹੈ, ਤਦੋਂ ਮਨ ਪਵਿਤਰ ਹੋ ਜਾਂਦਾ ਹੈ। [ਦਰਪਣ

੪- (ਅਚਰੁ) ਨਾ ਕਾਬੂ ਔਣ ਵਾਲੇ (ਕਾਮਾਦਿਕਾਂ) ਨੂੰ ਕਾਬੂ ਕਰੇ, (ਤਾਂ ਮਨ) ਸ਼ੁੱਧ ਹੋ ਜਾਏਗਾ। [ਪੰ. ਨਰੈਣ ਸਿੰਘ

**ਨਿਰਣੈ** : ਅਚਰ ਚਰੈ' ਸ਼ਬਦਾਂ ਦੀ ਵਰਤੋਂ ਗੁਰਬਾਣੀ ਵਿੱਚ ਹੋਰ ਥਾਵਾਂ ਤੇ ਵੀ ਮਿਲਦੀ ਹੈ:-

੧) **ਅਚਰੁ ਚਰੈ, ਤਾਂ ਭਰਮੁ ਚੁਕਾਏ ॥** [ਪੰਨਾ ੪੧੨

੨) **ਅਚਰੁ ਚਰੈ, ਤਾ ਨਿਰਮਲੁ ਹੋਈ ॥** [ਪੰਨਾ ੬੬੫

**੩) ਗੁਰਪਰਸਾਦੀ ਸਿਵ ਘਰਿ ਜੰਮੈ, ਵਿਚਹੁ ਸਕਤਿ ਗਵਾਇ ॥**
**ਅਚਰੁ ਚਰੈ, ਬਿਬੇਕ ਬੁਧਿ ਪਾਏ, ਪੁਰਖੈ ਪੁਰਖੁ ਮਿਲਾਇ ॥** [ਪੰਨਾ ੧੨੭੬

**੪) ਅਚਰੁ ਚਰੈ, ਤਾਂ ਸਿਧਿ ਹੋਈ, ਸਿਧੀ ਤੇ ਬੁਧਿ ਪਾਈ ॥** [ਪੰਨਾ ੬੦੭

ਖ਼ਾਲਸਾ ਸੋਸਾਇਟੀ, ਅੰਮ੍ਰਿਤਸਰ, ਵਾਲੇ ਕੋਸ਼ ਵਿੱਚ ਇਸ ਨੂੰ ਵਰਣਾਤਮਿਕ ਵਾਕ ਦਸ ਕੇ ''ਨਾ ਚਰੇ ਜਾਣ ਵਾਲੇ ਨੂੰ ਚਰੇ'' ਬਲੀਆਂ ਨੂੰ ਜਿਤ ਲਵੇ, ਭਾਵ ਕਾਮ ਆਦਿਕ ਦੋਖਾਂ ਨੂੰ ਜੋ ਜਿਤਣੇ ਕਠਿਨ ਹਨ, ਜਿਤ ਲਵੇਂ, ਇਹ ਅਰਥ ਕੀਤੇ ਹਨ। ਪੰਜਾਬੀ ਵਿੱਚ 'ਚਰ' ਤੋਂ ਚਰਨਾ, ਖਾਣਾ ਅਤੇ 'ਅਚਰ' ਜੋ ਨਾ ਖਾਧਾ ਜਾ ਸਕੇ, ਅਰਥ ਪ੍ਰਚਲਤ ਹਨ। ਨਿਰੁੱਕਤ ਜੋ ਪੰਜਾਬੀ ਯੂਨੀਵਰਸਿਟੀ ਨੇ ਪ੍ਰਕਾਸ਼ਿਤ ਕੀਤਾ ਹੈ, ਉਸ ਵਿੱਚ ਸੰਥਯਾ ਪੋਥੀ ਵਾਲੇ ਅਰਥ ਜੋ ਉਪਰ ਨੰਬਰ ੧ ਦੇ ਸਾਹਮਣੇ ਦਰਜ ਹਨ, ਹੀ ਅੰਕਿਤ ਹਨ।

ਜੇ ਨਿਰਣਾਤਮਿਕ ਦ੍ਰਿਸ਼ਟੀ ਤੋਂ ਵੇਖੀਏ ਤਾਂ ਇਥੇ 'ਅਚਰੁ' ਦਾ ਅੰਤਰੀਵ ਅਰਥ 'ਨਾਮ ਵਸਤੂ' ਹੀ ਠੀਕ ਹੈ। ਜਿਸ ਨੂੰ ਚਰ (ਭੁੰਚ ਕੇ) ਮਨ ਨਿਰਮਲ ਹੋ ਜਾਂਦਾ ਹੈ। ਕਾਮ, ਕ੍ਰੋਧ ਆਦਿ ਖਾਧੇ ਜਾ ਸਕਦੇ ਹਨ। ਹੋਰ ਵਿਸਥਾਰ ਲਈ ਦੇਖੋ ਪੋਥੀ ਸਤਵੀਂ ਪੰਨਾ ੨੫੩ ''ਅਚਰੁ ਚਰੈ ਤਾ ਸਿਧਿ ਹੋਈ...''।

## ਸਾਰੰਸ਼ ਅਤੇ ਸਿਧਾਂਤ

ਅਧਿਆਤਮਿਕ ਮਾਰਗ ਵਿੱਚ ਹਰ ਇਕ ਜਗਿਆਸੂ ਦੇ ਹਿਰਦੇ ਅੰਦਰ ਇਹ ਤਾਂਘ ਰਹਿੰਦੀ ਹੈ ਕਿ ਉਸ ਦਾ ਅਮੋੜ ਮਨ ਕਿਸੇ ਨ ਕਿਸੇ ਤਰ੍ਹਾਂ ਕਾਬੂ ਵਿੱਚ ਆ ਜਾਵੇ। ਮਨ ਨੂੰ ਮਾਰਨ ਲਈ ਉਹ ਕਈ ਹੱਠ ਸਾਧਨ ਹੋਰ ਕਿਰਿਆਵਾਂ ਕਰਦਾ ਹੈ। ਗੁਰਬਾਣੀ ਅੰਦਰ ਵੀ ''ਮਨਿ ਜੀਤੈ ਜਗੁ ਜੀਤੁ'' ਦਾ ਸੰਕੇਤ ਸਾਡੀ ਅਗਵਾਈ ਲਈ ਮੌਜੂਦ ਹੈ। ਸ੍ਰੀ ਗੁਰੂ ਅਮਰਦਾਸ ਜੀ ਜੋ ਪ੍ਰੇਰਨਾ ਦਿੰਦੇ ਹਨ, ਉਹ ਨਿਰੀ ਪ੍ਰੇਰਨਾ ਹੀ ਨਹੀਂ, ਉਸਦੇ ਨਾਲ ਮਨ ਮਾਰਨ ਦਾ ਦਾਰੂ ਵੀ ਹੈ-''ਮਨੁ ਸਬਦਿ ਮਰੈ'' ਭਾਵ ਕੇਵਲ ਗੁਰੂ ਦੇ ਦਸੇ ਹੋਏ ਸ਼ਬਦ ਦੁਆਰਾ ਕੀਤੀ ਕਮਾਈ ਨਾਲ ਕਰਤਾ ਪੁਰਖ ਦੀ ਕਿਰਪਾ ਹੁੰਦੀ ਹੈ ਤਾਂ ਮਨ ਕਾਬੂ ਵਿੱਚ ਆਉਂਦਾ ਹੈ ਯਥਾ ਗੁਰਵਾਕ- ''ਮਨੁ ਬਸਿ ਆਵੈ ਨਾਨਕਾ, ਜੇ ਪੂਰਨ ਕਿਰਪਾ ਹੋਇ'' (ਪੰਨਾ ੨੯੮)। ਨੌ ਨਿਧਿ ਰੂਪ ਅਮੋਲਕ ਨਾਮ ਮਨ ਨੂੰ ਖੋਜਣ ਨਾਲ ਹੀ ਪ੍ਰਾਪਤ ਹੁੰਦਾ ਹੈ। ਗੁਰਵਾਕ ਹਨ:-

**ਇਹੁ ਮਨ ਦੇਹੀ ਸੋਧਿ ਤੂੰ, ਗੁਰ ਸਬਦਿ ਵੀਚਾਰਿ ॥**
**ਨਾਨਕ ਇਸੁ ਦੇਹੀ ਵਿਚਿ ਨਾਮੁ ਨਿਧਾਨੁ ਹੈ, ਪਾਈਐ ਗੁਰ ਕੈ ਹੇਤਿ ਅਪਾਰਿ॥**[ਪੰ. ੪੨੭

ਇਸ ਸ਼ਬਦ ਦਾ ਸ਼੍ਰੋਮਣੀ ਸਿਧਾਂਤ ਹੈ ''ਜੋ ਧੁਰਿ ਰਾਖਿਅਨੁ, ਮੇਲਿ ਮਿਲਾਇ ॥ ਕਦੇ ਨ ਵਿਛੁੜਹਿ, ਸਬਦਿ ਸਮਾਇ''।

**ਗਉੜੀ ਗੁਆਰੇਰੀ ਮਹਲਾ ੩ ॥ ਹਉਮੈ ਵਿਚਿ, ਸਭੁ ਜਗੁ ਬਉਰਾਨਾ ॥ ਦੂਜੈ ਭਾਇ, ਭਰਮਿ ਭੁਲਾਨਾ ॥ ਬਹੁ ਚਿੰਤਾ ਚਿਤਵੈ, ਆਪੁ ਨ ਪਛਾਨਾ ॥ ਧੰਧਾ ਕਰਤਿਆ, ਅਨਦਿਨੁ ਵਿਹਾਨਾ ॥ ੧ ॥ ਹਿਰਦੈ ਰਾਮੁ ਰਮਹੁ, ਮੇਰੇ**

**ਭਾਈ ॥ ਗੁਰਮੁਖਿ ਰਸਨਾ, ਹਰਿ ਰਸਨ ਰਸਾਈ ॥ ੧ ॥ ਰਹਾਉ ॥ ਗੁਰਮੁਖਿ, ਹਿਰਦੈ ਜਿਨਿ ਰਾਮੁ ਪਛਾਤਾ ॥ ਜਗਜੀਵਨੁ ਸੇਵਿ, ਜੁਗ ਚਾਰੇ ਜਾਤਾ ॥ ਹਉਮੈ ਮਾਰਿ, ਗੁਰ ਸਬਦਿ ਪਛਾਤਾ ॥ ਕ੍ਰਿਪਾ ਕਰੇ, ਪ੍ਰਭੁ ਕਰਮ ਬਿਧਾਤਾ ॥ ੨ ॥ ਸੇ ਜਨ ਸਚੇ, ਜੋ ਗੁਰ ਸਬਦਿ ਮਿਲਾਏ ॥ ਧਾਵਤ ਵਰਜੇ, ਠਾਕਿ ਰਹਾਏ ॥ ਨਾਮੁ ਨਵ ਨਿਧਿ, ਗੁਰ ਤੇ ਪਾਏ ॥ ਹਰਿ ਕਿਰਪਾ ਤੇ, ਹਰਿ ਵਸੈ ਮਨਿ ਆਏ ॥ ੩ ॥ ਰਾਮ ਰਾਮ ਕਰਤਿਆ, ਸੁਖੁ ਸਾਂਤਿ ਸਰੀਰ ॥ ਅੰਤਰਿ ਵਸੈ, ਨ ਲਾਗੈ ਜਮ ਪੀਰ ॥ ਆਪੇ ਸਾਹਿਬੁ, ਆਪਿ ਵਜੀਰੁ ॥ ਨਾਨਕੁ ਸੇਵਿ ਸਦਾ ਹਰਿ ਗੁਣੀ ਗਹੀਰੁ ॥ ੪ ॥ ੬ ॥ ੨੬ ॥**

## ਉਚਾਰਨ ਸੇਧ

**ਬਿੰਦੀ ਰਹਿਤ :** ਕਰਤਿਆ।

**ਪਦ ਅਰਥ :** ਬਉਰਾਨਾ=ਬਉਰਾ, ਕਮਲਾ ਹੋਇਆ। ਚਿਤਵੈ=ਚਿਤਵਦਾ ਹੈ। ਆਪੁ=ਆਪਣਾ ਆਪ, ਭਾਵ ਮੂਲ। ਧਾਵਤ=ਦੌੜਦੇ ਹੋਏ। ਵਰਜੇ=ਰੋਕੇ। ਠਾਕਿ=ਰੋਕ ਕੇ। ਵਜੀਰ=ਮੰਤਰੀ। ਗੁਣੀ ਗਹੀਰ=ਗੁਣਾਂ ਦਾ ਸਮੁੰਦਰ।

**ਅਰਥ :** ਸਾਰਾ ਸੰਸਾਰ ਮੈਂ ਮੇਰੀ ਵਿੱਚ ਕਮਲਾ ਹੋਇਆ ਪਿਆ ਹੈ। (ਪ੍ਰਭੂ ਨੂੰ ਛੱਡ ਕੇ) ਦੂਜੇ ਨਾਲ ਪ੍ਰੇਮ ਕਰਨ ਦੇ ਭਰਮ ਵਿੱਚ ਭੁਲਿਆ ਫਿਰਦਾ ਹੈ। ਬਹੁਤ ਚਿੰਤਾ ਚਿਤਵਦਾ ਹੈ (ਪਰ ਅਜੇ ਤੱਕ ਇਸ ਨੇ ਆਪਣੇ) ਆਪ (ਭਾਵ ਮੂਲ) ਨਹੀਂ ਪਛਾਣਿਆ। ਦਿਨ ਰਾਤ ਧੰਧਾ ਕਰਦਿਆਂ ਹੀ (ਇਸ ਦਾ ਜੀਵਨ ਐਵੇਂ) ਬਤੀਤ ਹੋ ਗਿਆ ਹੈ ।੧।

ਹੇ ਮੇਰੇ ਭਾਈ ! ਹਿਰਦੇ ਵਿੱਚ ਰਾਮ ਨੂੰ ਸਿਮਰੋ (ਕਿਉਂਕਿ) ਗੁਰੂ ਦੁਆਰਾ ਰਸਨਾ ਹਰੀ ਦੇ ਰਸ ਵਿੱਚ ਰਸਾਈ ਜਾ ਸਕਦੀ ਹੈ ।੧।ਰਹਾਉ।

ਜਿਸ (ਜੀਵ) ਨੇ ਗੁਰੂ ਦੁਆਰਾ (ਆਪਣੇ ਹਿਰਦੇ ਵਿਚ ਵਿਆਪਕ) ਰਾਮ ਪਛਾਣ ਲਿਆ ਹੈ। ਜਗ-ਜੀਵਨ (ਪੁਰਖ) ਨੂੰ ਸੇਵ (ਸਿਮਰ) ਕੇ (ਉਹ) ਚੌਹਾਂ ਜੁਗਾਂ ਵਿੱਚ ਪ੍ਰਸਿਧ ਹੋ ਗਿਆ ਹੈ। ਗੁਰੂ ਦੇ ਸ਼ਬਦ ਦੁਆਰਾ (ਉਸ ਨੇ ਆਪਣੀ) ਮੈਂ-ਮੇਰੀ ਮਾਰ ਕੇ (ਨਿਜ ਸਰੂਪ ਨੂੰ) ਪਛਾਣ ਲਿਆ ਹੈ। (ਅਸਲੀਅਤ ਇਹ ਹੈ ਕਿ) ਪ੍ਰਭੂ (ਜੋ) ਕਰਮਾਂ ਦਾ ਫਲ ਪਰਦਾਤਾ ਹੈ (ਜੇ ਉਹ) ਕਿਰਪਾ ਕਰੇ (ਤਾਂ ਹੀ ਉਸ ਪ੍ਰਭੂ ਨੂੰ ਪਛਾਣਿਆ ਜਾ ਸਕਦਾ ਹੈ)।੨।

ਉਹ ਸੇਵਕ ਸਚੇ ਹਨ ਜਿਹੜੇ ਗੁਰੂ ਦੇ ਸ਼ਬਦ ਨਾਲ ਮਿਲਾ ਲਏ ਗਏ ਹਨ। (ਉਨ੍ਹਾਂ ਨੇ) ਦੌੜਦੇ (ਮਨ) ਰੋਕ ਕੇ (ਠਹਿਰਾਅ) ਲਏ ਹਨ। (ਉਨ੍ਹਾਂ ਨੇ) ਨੌਂ-ਨਿਧੀਆਂ ਤੋਂ ਵੀ ਉਤਮ ਨਾਮ (ਰੂਪ ਖ਼ਜ਼ਾਨੇ) ਗੁਰੂ

ਤੋਂ ਪਾ ਲਏ ਹਨ, (ਇਸ ਤਰ੍ਹਾਂ) ਹਰੀ ਦੀ ਕਿਰਪਾ ਤੇ ਹਰੀ ਦਾ (ਨਾਮ ਉਨ੍ਹਾਂ ਜਗਿਆਸੂਆਂ ਦੇ) ਮਨ ਵਿੱਚ ਆ ਕੇ ਵਸ ਜਾਂਦਾ ਹੈ।੩।

ਰਾਮ ਰਾਮ ਕਰਦਿਆਂ (ਭਾਵ ਨਾਮ ਸਿਮਰਦਿਆਂ) ਸਰੀਰ ਸੁੱਖ ਅਤੇ ਸ਼ਾਂਤੀ ਵਿੱਚ ਰਹਿੰਦਾ ਹੈ। (ਉਹ ਰਾਮ ਨਾਮ ਜਦੋਂ ਹਿਰਦੇ) ਅੰਦਰ ਵਸ ਜਾਂਦਾ ਹੈ (ਤਾਂ) ਜਮ ਦੀ ਪੀੜਾ ਨਹੀਂ ਲਗਦੀ। (ਉਹ ਹਰੀ) ਆਪ ਹੀ ਪਾਤਸ਼ਾਹ ਹੈ, ਆਪ ਹੀ ਵਜ਼ੀਰ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਭਾਈ !) ਹਰੀ (ਜੋ ਸਮੂਹ) ਗੁਣਾਂ ਦਾ ਸਮੁੰਦਰ ਹੈ, ਸਦੀਵ ਕਾਲ (ਉਸ ਦੀ) ਸੇਵਾ (ਸਿਮਰਨ) ਕਰੋ ।੪।੬।੨੬।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿੱਚ ਰਸਨਾ ਦੁਆਰਾ ਰਾਮ-ਨਾਮ ਸਿਮਰਨ ਦੀ ਪ੍ਰੇਰਨਾ ਦਿੱਤੀ ਗਈ ਹੈ। ਸਿਮਰਨ ਨਾਲ ਇਹ ਲਾਭ ਹੁੰਦਾ ਹੈ ਕਿ ਸਰੀਰ ਦੇ ਆਤਮਿਕ ਸੁਖ ਸਦਾ ਲਈ ਬਣਿਆ ਰਹਿੰਦਾ ਹੈ ਅਤੇ ਹਿਰਦੇ ਵਿੱਚ ਸ਼ਾਂਤੀ ਦਾ ਨਿਵਾਸ ਹੋ ਜਾਂਦਾ ਹੈ।

ਸੰਸਾਰ ਦੀ ਇਹ ਹਾਲਤ ਹੈ ਕਿ ਨਾਮ ਤੋਂ ਬਿਨਾ ਹਰੇਕ ਜੀਵ ਹਉਮੈ ਵਿੱਚ ਕਮਲਾ ਹੋ ਕੇ ਧੰਧਿਆਂ ਵਿੱਚ ਇਧਰ-ਉਧਰ ਭਟਕਦਾ ਫਿਰਦਾ ਹੈ। ਆਪਣੇ ਆਪ ਨੂੰ ਪਛਾਣਨ ਦੀ ਕੋਈ ਚਿੰਤਾ ਨਹੀਂ ਹੈ। ਗੁਰੂ ਘਰ ਦੀ ਇਹ ਰਹੁਰੀਤੀ ਹੈ ਕਿ ਜਿਸ ਨੇ ਵੀ ਵਾਹਿਗੁਰੂ ਜੀ ਨੂੰ ਪਛਾਣਿਆ ਹੈ ਪਹਿਲਾਂ ਉਸ ਨੇ ਗੁਰੂ ਦੇ ਸ਼ਬਦ ਦੁਆਰਾ ਆਪਣੀ ਹਉਮੈ ਮਾਰੀ ਹੈ।

ਸਿਧਾਂਤ ਇਹ ਹੈ ਕਿ ਨਾਮ ਸਿਮਰਨ ਨਾਲ ਅੰਤ ਸਮੇਂ ਜਮਾਂ ਦੀ ਪੀੜ ਨਹੀਂ ਸਹਾਰਨੀ ਪੈਂਦੀ। ਭਗਤ ਕਬੀਰ ਜੀ ਨੇ ਇਸ ਸਿਧਾਂਤ ਨੂੰ ਇਕੋ ਸਲੋਕ ਵਿੱਚ ਸਪਸ਼ਟ ਕਰ ਦਿਤਾ ਹੈ :-

**ਕਬੀਰ ਮੇਰੀ ਬੁਧਿ ਕਉ, ਜਮੁ ਨ ਕਰੈ ਤਿਸਕਾਰ ॥**
**ਜਿਨਿ ਇਹੁ ਜਮੂਆ ਸਿਰਜਿਆ, ਸੋ ਜਪਿਆ ਪਰਵਿਦਗਾਰ ॥** [ਪੰਨਾ ੧੩੭੧

**ਗਉੜੀ ਗੁਆਰੇਰੀ ਮਹਲਾ ੩ ॥ ਸੋ ਕਿਉ ਵਿਸਰੈ, ਜਿਸਕੇ ਜੀਅ ਪਰਾਨਾ ॥ ਸੋ ਕਿਉ ਵਿਸਰੈ, ਸਭ ਮਾਹਿ ਸਮਾਨਾ ॥ ਜਿਤੁ ਸੇਵਿਐ, ਦਰਗਹ ਪਤਿ ਪਰਵਾਨਾ ॥ ੧ ॥ ਹਰਿ ਕੇ ਨਾਮ ਵਿਟਹੁ, ਬਲਿ ਜਾਉ ॥ ਤੂੰ ਵਿਸਰਹਿ, ਤਦਿ ਹੀ ਮਰਿ ਜਾਉ ॥ ੧ ॥ ਰਹਾਉ ॥ ਤਿਨ ਤੂੰ ਵਿਸਰਹਿ, ਜਿ ਤੁਧੁ ਆਪਿ ਭੁਲਾਏ ॥ ਤਿਨ ਤੂੰ ਵਿਸਰਹਿ, ਜਿ ਦੂਜੈ ਭਾਏ ॥ ਮਨਮੁਖ ਅਗਿਆਨੀ, ਜੋਨੀ ਪਾਏ॥੨॥ ਜਿਨ ਇਕਮਨਿ ਤੁਠਾ, ਸੇ ਸਤਿਗੁਰ ਸੇਵਾ ਲਾਏ॥ ਜਿਨ ਇਕਮਨਿ ਤੁਠਾ, ਤਿਨ ਹਰਿ ਮੰਨਿ ਵਸਾਏ ॥ ਗੁਰਮਤੀ, ਹਰਿ ਨਾਮਿ ਸਮਾਏ॥੩॥ ਜਿਨਾ ਪੋਤੈ ਪੁੰਨੁ, ਸੇ ਗਿਆਨ ਬੀਚਾਰੀ ॥ ਜਿਨਾ ਪੋਤੈ ਪੁੰਨੁ, ਤਿਨ ਹਉਮੈ ਮਾਰੀ ॥**

**ਨਾਨਕ, ਜੋ ਨਾਮਿ ਰਤੇ, ਤਿਨ ਕਉ ਬਲਿਹਾਰੀ ॥੪॥੭॥੨੭॥**

## ਉਚਾਰਨ ਸੇਧ

**ਬਿੰਦੀ ਸਹਿਤ** : ਕਿਉਂ, ਮਾਹਿਂ, ਵਿਟਹੁਂ, ਜਾਉਂ, ਵਿਸਰਹਿਂ।

**ਪਦ ਅਰਥ** : ਪਰਾਨਾ=ਪ੍ਰਾਣ। ਭਾਇ=ਪਿਆਰ ਵਿੱਚ, ਚੰਗੇ ਲਗੇ। ਇਕ ਮਨਿ=ਇਕ ਮਨ ਹੋ ਕੇ, ਭਾਵ ਪੂਰੀ ਤਰ੍ਹਾਂ। ਪੋਤੈ=ਖ਼ਜ਼ਾਨੇ, ਭਾਵ ਪਲੇ ਵਿੱਚ।

**ਅਰਥ** : ਉਹ (ਪ੍ਰਭੂ) ਕਿਉਂ ਭੁਲ ਜਾਏ ਜਿਸ ਦੇ (ਦਿਤੇ ਹੋਏ) ਜੀਵਨ ਤੇ ਪ੍ਰਾਣ ਹਨ? ਉਹ (ਪ੍ਰਭੂ) ਕਿਉਂ ਭੁਲ ਜਾਏ (ਜੋ) ਸਭ ਵਿੱਚ ਸਮਾਇਆ ਹੋਇਆ ਹੈ? (ਉਹ ਕਿਉਂ ਭੁਲੇ) ਜਿਸ ਦੇ ਸੇਵਣ ਨਾਲ (ਰੱਬੀ) ਦਰਗਾਹ ਅੰਦਰ ਪਤਿ ਨਾਲ ਪਰਵਾਨ ਹੋਈਦਾ ਹੈ? ।੧।

(ਮੈਂ ਅਜਿਹੇ) ਹਰੀ ਦੇ ਨਾਮ ਤੋਂ ਬਲਿਹਾਰੇ ਜਾਂਦਾ ਹਾਂ (ਅਤੇ ਆਖਦਾ ਹਾਂ) ਕਿ ਹੇ ਹਰੀ ! ਜਿਸ ਵੇਲੇ ਤੂੰ (ਮੈਨੂੰ) ਵਿਸਰਦਾ ਹੈਂ (ਮੈਂ) ਓਦੋਂ ਹੀ ਮਰ ਜਾਂਦਾ ਹਾਂ ।੧।ਰਹਾਉ।

(ਹੇ ਪ੍ਰਭੂ !) ਤੂੰ ਉਨ੍ਹਾਂ ਨੂੰ ਵਿਸਰਦਾ ਹੈਂ ਜਿਹੜੇ ਤੁਧ ਆਪ (ਆਪਣੇ) ਵਲੋਂ ਭੁਲਾਏ ਹੋਏ ਹਨ। (ਤੂੰ) ਉਨ੍ਹਾਂ ਨੂੰ ਵਿਸਰਦਾ ਹੈਂ ਜਿਹੜੇ ਦੂਜੇ ਦੇ ਪਿਆਰ ਵਿੱਚ ਲਗੇ ਹੋਏ ਹਨ। (ਅਜਿਹੇ) ਗਿਆਨ ਹੀਣ ਮਨਮੁਖ ਜੂਨਾਂ ਵਿੱਚ ਪਾਏ ਜਾਂਦੇ ਹਨ ।੨।

(ਹੇ ਭਾਈ !) ਜਿਨ੍ਹਾਂ (ਉਤੇ) ਪ੍ਰਭੂ ਇਕ ਮਨ ਹੋ ਕੇ (ਭਾਵ ਪੂਰੀ ਤਰ੍ਹਾਂ) ਤੁੱਠਾ (ਪ੍ਰਸੰਨ ਹੋਇਆ) ਹੈ, ਉਹ ਮਨੁੱਖ ਉਸ ਨੇ ਗੁਰੂ ਦੀ ਸੇਵਾ ਵਿਚ ਲਾਏ ਹਨ। ਜਿਨ੍ਹਾਂ ਉਤੇ (ਹਰੀ) ਇਕ ਮਨ ਹੋ ਕੇ ਭਾਵ ਪੂਰੀ ਤਰ੍ਹਾਂ ਤੁੱਠਾ ਹੈ, ਉਨ੍ਹਾਂ (ਜਗਿਆਸੂਆਂ) ਨੇ ਹਰੀ (ਆਪਣੇ) ਮਨ ਵਿੱਚ ਵਸਾਏ ਹਨ। ਗੁਰੂ ਦੀ ਮਤਿ ਦੁਆਰਾ (ਉਹੀ ਪੁਰਸ਼) ਹਰਿ ਨਾਮ ਵਿੱਚ ਸਮਾਏ (ਲੀਨ ਹੋਏ) ਹਨ ।੩।

ਜਿਨ੍ਹਾਂ ਦੇ ਪਲੇ (ਪਿਛਲੇ) ਪੁੰਨ (ਸ਼ੁਭ ਕਰਮ ਜਮ੍ਹਾਂ ਸਨ) ਉਹ (ਗੁਰੂ) ਗਿਆਨ ਦੇ ਅਧਿਕਾਰੀ ਬਣੇ ਹਨ। ਜਿਨ੍ਹਾਂ ਦੇ ਪਲੇ ਵਿੱਚ (ਪਿਛਲੇ) ਪੁੰਨ (ਕਰਮ ਸਨ) ਉਨ੍ਹਾਂ ਨੇ (ਆਪਣੀ) ਮੈਂ-ਮੇਰੀ ਮਾਰ ਲਈ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਹੜੇ (ਜਗਿਆਸੂ) ਨਾਮ ਵਿੱਚ ਰਤੇ ਹੋਏ ਹਨ (ਮੈਂ) ਉਨ੍ਹਾਂ ਤੋਂ ਸਦਕੇ ਜਾਂਦਾ ਹਾਂ ।੪।੭।੨੭।

## ਅਰਥ ਭੇਦ ਅਤੇ ਨਿਰਣੈ

**ਜਿਨ ਇਕ ਮਨਿ ਤੁਠਾ, ਸੇ ਸਤਿਗੁਰ ਸੇਵਾ ਲਾਏ ॥**

ਵੱਖ ਵੱਖ ਅਰਥ :

(੧) ਜਿਨ ਪੁਰਸ਼ੋਂ ਪਰ ਅਤੀ ਪ੍ਰਸੰਨ ਹੋਇਆ ਹੈ ਸੋਈ ਸਤਿਗੁਰੋਂ ਕੀ ਸੇਵਾ ਮੈਂ ਤੈਨੇ ਲਾਏ ਹੈਂ। [ਫ਼. ਸ.

(੨) (ਪਰ ਹੇ ਹਰੀ !) ਜਿਨ੍ਹਾਂ ਉਤੇ ਤੂੰ ਤੁਠਦਾ ਹੈਂ (ਉਨ੍ਹਾਂ ਨੂੰ ਤੂੰ) ਏਕਾਗਰ ਚਿਤ ਵਾਲੇ ਕਰਕੇ ਗੁਰੂ ਦੀ ਸੇਵਾ ਵਿੱਚ ਲਾ ਦੇਂਦਾ ਹੈਂ। [ਸੰ. ਪੋ.

(੩) (ਹੇ ਭਾਈ ! ਜਿਨ੍ਹਾਂ ਮਨੁੱਖਾਂ ਉਤੇ ਪਰਮਾਤਮਾ ਖ਼ਾਸ ਧਿਆਨ ਨਾਲ ਪ੍ਰਸੰਨ ਹੁੰਦਾ ਹੈ, ਉਨ੍ਹਾਂ ਨੂੰ ਗੁਰੂ ਦੀ ਸੇਵਾ ਵਿੱਚ ਜੋੜਦਾ ਹੈ। [ਦਰਪਣ

(੪) ਦ੍ਵੈਤ-ਭਾਵ ਮਿਟਾਣ ਕਰਕੇ ਕਿਰਪਾਲੂ ਹੋਇਆ ਹੈ। [ਸ਼ਬਦਾਰਥ

**ਨਿਰਣੈ** : ਇਸ ਪੰਗਤੀ ਵਿੱਚ 'ਇਕ ਮਨਿ' ਦੇ ਅਰਥ ਕਰਨ ਵਿੱਚ ਕੁਝ ਟੀਕਾਕਾਰ ਟਪਲਾ ਖਾ ਗਏ ਹਨ। ਇਹ ਜ਼ਰੂਰੀ ਨਹੀਂ ਕਿ 'ਇਕ ਮਨਿ' ਸ਼ਬਦ ਕੇਵਲ ਮਨੁੱਖਾਂ ਲਈ ਹੀ ਵਰਤੇ ਜਾਂਦੇ ਹਨ। ਗੁਰ-ਪਰਮੇਸ਼ਰ ਲਈ ਵਰਤੇ ਜਾਣ ਵਿੱਚ ਕੋਈ ਅਚੰਭੇ ਵਾਲੀ ਗਲ ਨਹੀਂ ਹੈ, 'ਇਕ ਮਨਿ' ਦੇ ਅਰਥ ਹਨ, ਇਕ ਮਨ ਹੋ ਕੇ ਭਾਵ ਪੂਰੀ ਤਰ੍ਹਾਂ ਮਨੋਂ ਤਨੋਂ ਹੋ ਕੇ। ਇਹ ਅਤੇ ਹੋਰ ਅਜਿਹੀਆਂ ਪੰਗਤੀਆਂ ਸੰਬੋਧਨ ਰੂਪ ਵਿੱਚ ਅਰਥਾਉਣੀਆਂ ਠੀਕ ਨਹੀਂ। ''ਜਿਨ ਇਕ ਮਨਿ ਤੁਠਾ, ਤਿਨ ਹਰਿ ਮੰਨਿ ਵਸਾਏ'' ਪੰਗਤੀ ਦਾ ਅਰਥ ਸੰਬੋਧਨ ਰੂਪ ਵਿੱਚ ਬੇਸ਼ਕ ਕੋਈ ਪਿਆ ਕਰੇ, ਪਰ ਇਉਂ ਕਰਨਾ ਠੀਕ ਨਹੀਂ ਹੈ। ਅਜਿਹੇ ਅਨੇਕਾਂ ਸ਼ਬਦ ਹਨ ਜਿਥੇ ਗੁਰਦੇਵ ਪਰਮੇਸ਼ਰ ਨਾਲ ਆਹਮੋ-ਸਾਹਮਣੇ ਆਪਣੇ ਹਿਰਦੇ ਦੀ ਭਾਵਨਾ ਪ੍ਰਗਟਾਉਂਦੇ ਪ੍ਰਗਟਾਉਂਦੇ, ਜਗਿਆਸੂਆਂ ਨੂੰ ਉਸ ਪ੍ਰਭੂ ਦੀਆਂ ਵਡਿਆਈਆਂ ਸੁਣਾਉਣ ਲਗ ਜਾਂਦੇ ਹਨ। ਇਸ ਤਰ੍ਹਾਂ ਗੁਰੂ ਸਾਹਿਬ ਪਰਮੇਸ਼ਰ ਨਾਲ ਵੀ ਜੁੜੇ ਰਹਿੰਦੇ ਹਨ ਤੇ ਜਗਤ ਨੂੰ ਉਪਦੇਸ਼ ਵੀ ਸੁਣਾਏ ਜਾਂਦੇ ਹਨ। ਸੋ, 'ਇਕ ਮਨਿ' ਦੇ ਅਰਥ ਹਨ- ਇਕ ਮਨ ਹੋ ਕੇ, ਭਾਵ ਪੂਰੀ ਤਰ੍ਹਾਂ।

ਕਈ ਪ੍ਰੇਮੀ ਇਸ ਪੰਕਤੀ ਦੇ ਅਰਥਾਂ ਬਾਰੇ ਇਹ ਵਿਚਾਰ ਰਖਦੇ ਹਨ ਕਿ ਜਿਨ੍ਹਾਂ ਉਤੇ ਇਕ ਮਨ ਹੋਣ ਕਰਕੇ ਪ੍ਰਭੂ ਦੀ ਕਿਰਪਾ ਹੋਈ, ਉਹ ਹੀ ਸੇਵਾ ਵਿਚ ਲਾਏ ਗਏ ਹਨ। ਇਸ ਦਾ ਭਾਵ ਇਹ ਹੋਇਆ ਕਿ ਜਗਿਆਸੂ ਆਪਣੇ ਯਤਨਾ ਨਾਲ ਇਕ ਮਨ ਹੋ ਸਕਦਾ ਹੈ ਜਦੋਂ ਕਿ ਗੁਰਮਤਿ ਵਿਚ ਵਾਹਿਗੁਰੂ ਦੀ ਨਦਰਿ ਹੀ ਪ੍ਰਮੁਖਤਾ ਹੈ। ਨਿਰਾ ਆਪਣੇ ਜਤਨਾਂ ਨਾਲ ਕੁਝ ਨਹੀਂ ਬਣਦਾ। ਕਰਮ ਜੀਵ ਨੇ ਕਰਨੇ ਹਨ ਪਰ ਪਰਮੇਸ਼ਰ ਦੀ ਕਿਰਪਾ ਤੋਂ ਬਿਨਾਂ ਉਨ੍ਹਾਂ ਕਰਮਾਂ ਦੀ ਰਬੀ ਦਰਗਾਹ ਵਿਚ ਕੋਈ ਕਦਰ ਕੀਮਤ ਨਹੀਂ ਪੈਂਦੀ।

## ਸਾਰੰਸ਼ ਅਤੇ ਸਿਧਾਂਤ

ਜਿਸ ਪ੍ਰਭੂ ਦਾ ਜੀਉ ਪਿੰਡ ਦਿਤਾ ਹੋਇਆ ਹੈ, ਜਿਹੜਾ ਆਪ ਸਰੀਰ ਵਿਚ ਸਮਾਇਆ ਹੋਇਆ ਹੈ, ਉਸ ਨੂੰ ਵਿਸਾਰਨਾ ਸਭ ਤੋਂ ਵੱਡੀ ਭੁੱਲ ਹੈ। ਜਿਹੜੇ ਜਗਿਆਸੂ ਖਸਮ ਨੂੰ ਛੋਡ ਕੇ ਦੂਜੇ ਪਾਸੇ ਲਗਦੇ ਹਨ ਓਹੀ ਡੁਬਦੇ ਹਨ। ਜਿਸ ਰੰਗ ਵਿੱਚ ਇਹ ਬਾਣੀ ਉਤਰ ਰਹੀ ਹੈ, ਉਹ ਅਕਥਨੀ ਹੈ। ਜੀਵ ਤਾਂ ਪ੍ਰਭੂ ਪਰਾਇਣ ਹੋ ਕੇ ਅਰਦਾਸਿ ਕਰੀ ਜਾਵੇ- ''ਜੀਅ ਜੰਤ ਤੇਰੇ ਧਾਰੇ ॥ ਪ੍ਰਭ ! ਡੋਰੀ ਹਾਥਿ ਤੁਮਾਰੇ'' (ਪੰਨਾ ੬੨੭), ਜਾਂ ਪ੍ਰਭੂ ਦੀ ਵਡਿਆਈ ਕਰੀ ਚਲੇ।

''ਤਿਨ ਤੂੰ ਵਿਸਰਹਿ, ਜਿ ਤੁਧੁ ਆਪਿ ਭੁਲਾਏ'' ਇਹ ਬ੍ਰਹਮ ਦ੍ਰਿਸ਼ਟੀ ਦਾ ਕਥਨ ਹੈ।

ਅੰਤਲੀਆਂ ਪੰਗਤੀਆਂ ਵਿਚ ਹੋਰ ਸਪਸ਼ਟ ਕਰ ਦਿਤਾ ਗਿਆ ਹੈ ''ਜਿਨਾ ਪੋਤੈ ਪੁੰਨੁ, ਸੇ ਗਿਆਨ ਬੀਚਾਰੀ''। ਜਿਸ ਉਤੇ ਸਾਈਂ ਆਪ ਤੁਠੇ ਉਸ ਨੂੰ ਆਪਣੇ ਨਾਮ ਸਿਮਰਨ ਵਿਚ ਜੋੜਦਾ ਹੈ,

ਹੋਰ ਉਕਤੀ ਜੁਗਤੀ ਕਿਸੇ ਕੰਮ ਨਹੀਂ ਆਉਂਦੀ। ਇਸ ਲਈ ਸਿਖ ਨੂੰ ਗੁਰੂ ਦੀ ਸਰਣ ਵਿਚ ਰਹਿ ਕੇ ਅਰਦਾਸਿ ਕਰਨੀ ਹੀ ਸੋਭਦੀ ਹੈ:-

ਵਿਸਰੁ ਨਾਹੀ ਪ੍ਰਭ ਦੀਨ ਦਇਆਲਾ ॥
ਤੇਰੀ ਸਰਣਿ ਪੂਰਨ ਕਿਰਪਾਲਾ ॥ [ਪੰਨਾ ੫੬੩

**ਗਉੜੀ ਗੁਆਰੇਰੀ ਮਹਲਾ ੩ ॥ ਤੂੰ ਅਕਥੁ, ਕਿਉ ਕਥਿਆ ਜਾਹਿ ॥ ਗੁਰ ਸਬਦੁ ਮਾਰਣੁ, ਮਨ ਮਾਹਿ ਸਮਾਹਿ ॥ ਤੇਰੇ ਗੁਣ ਅਨੇਕ, ਕੀਮਤਿ ਨਹ ਪਾਹਿ ॥ ੧ ॥ ਜਿਸਕੀ ਬਾਣੀ, ਤਿਸੁ ਮਾਹਿ ਸਮਾਣੀ ॥ ਤੇਰੀ ਅਕਥ ਕਥਾ, ਗੁਰਸਬਦਿ ਵਖਾਣੀ ॥ ੧ ॥ ਰਹਾਉ ॥ ਜਹ ਸਤਿਗੁਰੁ, ਤਹ ਸਤ ਸੰਗਤਿ ਬਣਾਈ ॥ ਜਹ ਸਤਿਗੁਰੁ, ਸਹਜੇ ਹਰਿ ਗੁਣ ਗਾਈ ॥ ਜਹ ਸਤਿਗੁਰੁ, ਤਹਾ ਹਉਮੈ ਸਬਦਿ ਜਲਾਈ ॥ ੨ ॥ ਗੁਰਮੁਖਿ ਸੇਵਾ, ਮਹਲੀ ਥਾਉ ਪਾਏ ॥ ਗੁਰਮੁਖਿ, ਅੰਤਰਿ ਹਰਿ ਨਾਮੁ ਵਸਾਏ ॥ ਗੁਰਮੁਖਿ, ਭਗਤਿ ਹਰਿ ਨਾਮਿ ਸਮਾਏ ॥ ੩ ॥ ਆਪੇ ਦਾਤਿ ਕਰੇ ਦਾਤਾਰੁ ॥ ਪੂਰੇ ਸਤਿਗੁਰ ਸਿਉ, ਲਗੈ ਪਿਆਰੁ ॥ ਨਾਨਕ, ਨਾਮਿ ਰਤੇ, ਤਿਨ ਕਉ ਜੈਕਾਰੁ ॥ ੪ ॥ ੮ ॥ ੨੮ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਜਾਹਿਂ, ਮਾਹਿਂ, ਸਮਾਹਿਂ, ਨਹਂ, ਪਾਹਿਂ, ਤਹਾਂ, ਥਾਉਂ, ਸਿਉਂ।

**ਫੁਟਕਲ** : ਜਹ, ਤਹ ਸਥਾਨ ਨਾਲ ਸਬੰਧਤ ਹਨ ਜਦੋਂ ਕਿ ਜਿਹ ਤਿਹ ਪੜਨਾਂਵ ਹਨ। ਇਨ੍ਹਾਂ ਦੇ ਵਖਰੇ ਰੂਪ ਤੋਂ ਅਰਥ ਸੇਧ ਪਰਾਪਤ ਹੋ ਜਾਂਦੀ ਹੈ। ਇਸ ਲਈ ਜਹਂ, ਤਹਂ, ਜਿੰਹ ਤਿਹਂ, ਪੜ੍ਹਨ ਦੀ ਲੋੜ ਹੀ ਮਹਿਸੂਸ ਨਹੀਂ ਹੁੰਦੀ। **ਬਿੰਦੀ ਰਹਿਤ** : ਮਹਲੀ।

**ਪਦ ਅਰਥ** : ਮਾਰਣੁ=ਮਿਸਾਲਾ। ਮਹਲੀ=ਮਹਲ ਵਿੱਚ।

**ਅਰਥ** : (ਹੇ ਪ੍ਰਭੂ !) ਤੂੰ ਕਥਨ ਤੋਂ ਰਹਿਤ ਹੈਂ, ਕਿਸ ਤਰ੍ਹਾਂ ਕਥਿਆ ਜਾ ਸਕਦਾ ਹੈਂ? (ਭਾਵ ਨਹੀਂ ਕਥਿਆ ਜਾ ਸਕਦਾ)। ਗੁਰੂ ਦਾ ਸ਼ਬਦ (ਮਨ ਦੀ ਮੈਲ ਕਟਣ ਵਾਲੇ ਮਸਕਲੇ ਦੀ ਨਿਆਈਂ ਅਜਿਹਾ) ਮਿਸਾਲਾ ਹੈ, (ਜਿਸ ਦੀ ਵਰਤੋਂ ਨਾਲ ਮਨ ਨਿਰਮਲ ਹੋ ਜਾਂਦਾ ਹੈ ਫਿਰ) ਮਨ ਵਿੱਚ ਸਮਾਅ ਜਾਂਦਾ ਹੈ। ਤੇਰੇ ਗੁਣ ਅਨੇਕਾਂ ਹੀ ਹਨ (ਅਸੀਂ ਉਨ੍ਹਾਂ ਮੂਲਕ ਗੁਣਾਂ ਦੀ) ਕੀਮਤ ਨਹੀਂ ਪਾ ਸਕਦੇ ।੧।

(ਇਹ ਗੁਰਮਤਿ ਦਾ ਸਿਧਾਂਤ ਹੈ ਕਿ) ਜਿਸ (ਪ੍ਰਭੂ) ਦੀ ਬਾਣੀ ਹੈ, ਉਸੇ ਵਿੱਚ ਹੀ ਸਮਾਈ ਹੋਈ ਹੈ। (ਸੋ, ਹੇ ਪ੍ਰਭੂ !) ਤੇਰੀ ਅਕਥ ਕਥਾ ਗੁਰੂ ਦੇ ਸ਼ਬਦ ਰਾਹੀਂ ਹੀ ਬਿਆਨ ਕੀਤੀ ਜਾ ਸਕਦੀ ਹੈ (ਹੋਰ ਕੋਈ ਤਰੀਕਾ ਨਹੀਂ ਹੈ) ।੧।ਰਹਾਉ।

ਜਿਸ ਥਾਂ ਤੇ ਸਤਿਗੁਰੂ (ਜੀ ਦਾ ਨਿਵਾਸ ਹੈ) ਉਥੇ ਹੀ (ਆਪ ਜੀ ਨੇ) ਸਤਿ ਸੰਗਤ ਬਣਾਈ ਹੈ। ਜਿਥੇ ਸਤਿਗੁਰੂ (ਜੀ ਹਨ ਉਥੇ) ਸਹਜੇ ਹੀ ਹਰੀ ਦੇ ਗੁਣ ਗਾਏ ਜਾਂਦੇ ਹਨ। ਜਿਥੇ ਸਤਿਗੁਰੂ (ਜੀ ਹਨ) ਉਥੇ ਸ਼ਬਦ ਦੁਆਰਾ (ਸ਼ਰਣ ਪਏ ਜੀਵ ਦੀ) ਹਉਮੈ ਸਾੜ ਦਿੱਤੀ ਹੈ।੨।

ਗੁਰਮੁਖ (ਗੁਰੂ ਦੀ) ਸੇਵਾ ਕਰਕੇ (ਰਬੀ) ਮਹਲ ਵਿੱਚ ਥਾਂ ਪ੍ਰਾਪਤ ਕਰਦਾ ਹੈ। ਗੁਰਮੁਖ (ਆਪਣੇ) ਅੰਦਰ ਹਰੀ ਦਾ ਨਾਮ ਵਸਾਉਂਦਾ ਹੈ। ਗੁਰਮੁਖ (ਦੀ ਇਹ) ਭਗਤੀ ਹੈ (ਕਿ ਉਹ) ਹਰੀ ਦੇ ਨਾਮ ਵਿੱਚ ਸਮਾਉਂਦਾ ਹੈ।੩।

(ਹੇ ਭਾਈ ! ਉਹ) ਦਾਤਾ ਆਪ ਹੀ (ਆਪਣੀ) ਦਾਤ ਕਰੇ (ਤਾਂ) ਪੂਰੇ ਸਤਿਗੁਰੂ ਨਾਲ ਪਿਆਰ ਲਗਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਹੜੇ ਪੁਰਸ਼) ਨਾਮ ਵਿੱਚ ਰਤੇ ਹੋਏ ਹਨ, ਉਨ੍ਹਾਂ ਨੂੰ (ਮੇਰੀ ਸਦਾ) ਨਮਸਕਾਰ ਹੈ।੪।੮।੨੮।

## ਅਰਥ ਭੇਦ ਅਤੇ ਨਿਰਣੈ

**ਗੁਰਮੁਖਿ, ਸੇਵਾ ਮਹਲੀ ਥਾਉ ਪਾਏ ॥**

ਇਸ ਪੰਗਤੀ ਵਿੱਚ 'ਮਹਲੀ' ਪਦ ਦੇ ਅਰਥ ਦੋ ਤਰ੍ਹਾਂ ਕੀਤੇ ਜਾਂਦੇ ਹਨ :-

(੧) ਸਤਿਗਰਾਂ ਦੀ ਸੇਵਾ (ਕਰਕੇ) ਜਗਿਆਸੂ ਸਵਰੂਪ ਨੂੰ ਪਾਂਦੇ ਹਨ।

[ਸ੍ਰੀ.ਪੋ. ਅਤੇ ਪੰ. ਨਰੈਣ ਸਿੰਘ ਆਦਿ

(੨) ਗੁਰੂ ਦੁਆਰੇ ਸੇਵਾ ਕਰਨ ਨਾਲ ਜੀਵ ਮਾਲਕ ਦੇ ਮਹਲਾਂ ਵਿੱਚ ਥਾਂ ਪਾਉਂਦਾ ਹੈ। [ਸ਼ਬਦਾਰਥ

(੩) ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ ਪਰਮਾਤਮਾ ਦੀ ਸੇਵਾ-ਭਗਤੀ ਕਰਕੇ ਪਰਮਾਤਮਾ ਦੀ ਹਜ਼ੂਰੀ ਵਿੱਚ ਥਾਂ ਪ੍ਰਾਪਤ ਕਰ ਲੈਂਦਾ ਹੈ..... [ਦਰਪਣ

(੪) ਮਹਾਨ ਕੋਸ਼ ਵਿੱਚ ਮਹਲੀ' ਪਦ ਦੇ ਅਰਥ ਹੇਠ ਲਿਖੇ ਅਨੁਸਾਰ ਕੀਤੇ ਗਏ ਹਨ :-
ਮਹਲ ਵਿਚ ਰਹਿਣ ਵਾਲੀ, ਮਹਲਾ। ਭਾਰਯਾ। ਇਸਤ੍ਰੀ ਪਤਨੀ। ''ਮਹਲੀ ਮਹਲਿ ਬੁਲਾਈਐ ਸੋ ਪਿਰ ਰਾਵੈ ਰੰਗਿ'' (ਸ੍ਰੀ ਰਾਗ ਮ: ੧) ''ਨਾਨਕ ਮਹਲੀ ਮਹਲੁ ਪਛਾਣੈ ਗੁਰਮਤੀ ਹਰਿ ਪਾਏ''(ਸੂਹੀ ਛੰਤ ਮ: ੩) ੨. ਮਹਲ ਦਾ ਸਵਾਮੀ, ਮਹਲ ਵਾਲਾ। ੩. ਮਹਲੀਂ-ਮਹਲਾਂ ਵਿੱਚ।

**ਨਿਰਣੈ** : 'ਮਹਲੁ' ਦਾ ਅਰਥ ਸਰੂਪ ਕੀਤਾ ਜਾਂਦਾ ਹੈ ਪਰ 'ਮਹਲੀ' ਸ਼ਬਦ ਦਾ ਅਰਥ ਇਹ ਨਹੀਂ। ਗੁਰਬਾਣੀ ਵਿਚੋਂ ਹੇਠ ਲਿਖੇ ਪ੍ਰਮਾਣ ਰਾਹੀਂ ਭਾਵਕ ਏਕਤਾ ਨਾਲ ਉਪਰੋਕਤ ਨੰਬਰ ੨ ਵਾਲੇ ਅਰਥਾਂ ਦੀ ਪ੍ਰੋੜਤਾ ਹੋ ਜਾਂਦੀ ਹੈ। ਮਹਲੀ-ਮਹਲ ਤੋਂ ਅਧਿਕਰਣ ਕਾਰਕ ਪੁਲਿੰਗ ਇਕਵਚਨ ਨਾਂਵ ਹੈ ਅਰਥ ਹਨ 'ਮਹਲ ਵਿੱਚ'। ਸੋ, ਗੁਰੂ ਦੀ ਸੇਵਾ ਕਰਕੇ (ਜੀਵ) ਮਹਲ ਜਾਂ ਹਜ਼ੂਰੀ ਵਿੱਚ ਥਾਉਂ' ਪਾਂਦਾ ਹੈ। ਜਿਵੇਂ:-

**ਗੁਰ ਸੇਵਾ ਮਹਲੁ ਪਾਈਐ, ਜਗੁ ਦੁਤਰੁ ਤਰੀਐ ॥** [ਪੰਨਾ ੪੦੦

## ਸਾਰੰਸ਼ ਅਤੇ ਸਿਧਾਂਤ

ਪ੍ਰਭੂ ਦੀ ਅਕਥ ਕਹਾਣੀ ਹੈ, ਆਪਣੇ ਆਪ ਕਿਸੇ ਪਾਸੋਂ ਨਹੀਂ ਕਹੀ ਜਾ ਸਕਦੀ। ਇਸ ਨੂੰ

ਕੇਵਲ ਗੁਰਦੇਵ ਪਿਤਾ ਜੀ ਪਰਮੇਸ਼ਰ ਰੂਪ ਹੋਣ ਕਰਕੇ ਕਥਨ ਦੇ ਸਮਰਥ ਹਨ। ਹਾਂ, ਸਤਿਗੁਰੂ ਦੇ ਸ਼ਬਦ ਦੁਆਰਾ, ਇਸ ਕਥਾ ਦਾ ਅਮਿਓ ਰਸ ਪੀਤਾ ਜਾ ਸਕਦਾ ਹੈ। ਕਿਉਂਕਿ ਜਦੋਂ ਗੁਰਦੇਵ ਨਿਰੰਕਾਰੀ ਬਾਣੀ ਰਾਹੀਂ ਸਿੱਖ ਨੂੰ ਆਪਣੇ ਹਿਰਦੇ ਵਿੱਚ ਲੈ ਜਾਂਦੇ ਹਨ ਤਾਂ ਉਸ ਨੂੰ ਉਸ ਅਗਮ ਰੂਪ ਨਾਲ ਜੋੜ ਦਿੰਦੇ ਹਨ। ਜਿਸ ਥਾਂ ਤੇ ਸਤਿਗੁਰੂ ਦਾ ਨਿਵਾਸ ਹੈ, ਉਥੇ ਸਤਿਸੰਗਤ ਬਣ ਜਾਂਦੀ ਹੈ। ਉਥੇ ਹਰ ਵੇਲੇ ਹਰੀ ਦੇ ਗੁਣ ਗਾਇਨ ਹੁੰਦੇ ਹਨ। ਗਲ ਕੀ ਸਤਿਗੁਰੂ ਤੋਂ ਬਿਨਾਂ ਸਤਿਸੰਗਤ ਬਣ ਹੀ ਨਹੀਂ ਸਕਦੀ। ਜਿਸ ਹਿਰਦੇ ਵਿੱਚ ਨਾਮ ਰੂਪ ਅਗਨੀ ਪੈਦਾ ਹੁੰਦੀ ਹੈ, ਉਹ ਹਰ ਪ੍ਰਕਾਰ ਦੀ ਹਉਮੈ ਸਾੜ ਦੇਂਦੀ ਹੈ। ਸੇਵਾ ਤੇ ਭਗਤੀ ਦੁਆਰਾ ਹੀ ਹਰੀ ਦੇ ਨਾਮ ਵਿੱਚ ਸਮਾਈ ਹੁੰਦੀ ਹੈ। ਇਸ ਸ਼ਬਦ ਦਾ ਸਿਧਾਂਤ ਹੈ:-

**(ੳ) ਜਿਸ ਕੀ ਬਾਣੀ, ਤਿਸੁ ਮਾਹਿ ਸਮਾਣੀ ॥**

**(ਅ) ਇਹ ਬਾਣੀ ਮਹਾਂਪੁਰਖ ਕੀ, ਨਿਜ ਘਰਿ ਵਾਸਾ ਹੋਇ ॥** [ਪੰਨਾ ੯੩੫

ਭਾਵ ਬਾਣੀ ਕਰਤਾ ਪੁਰਖ ਦੀ ਹੈ, ਬਾਣੀ ਗਾਉਣਹਾਰੇ ਨੂੰ ਕਰਤਾ ਪੁਰਖ ਦੇ ਕੋਲ ਲੈ ਜਾਂਦੀ ਹੈ। ਇਹ ਗੱਲ ਵੀ ਓਹੀ ਸਮਝ ਸਕਦਾ ਹੈ ਜਿਹੜਾ ਗੁਰੂ ਦੇ ਸ਼ਬਦ ਵਿੱਚ ਲੀਨ ਹੁੰਦਾ ਹੈ:-

**ਬਾਣੀ ਬਿਰਲਉ ਬੀਚਾਰਸੀ, ਜੇ ਕੋ ਗੁਰਮੁਖਿ ਹੋਇ ॥**
**ਇਹ ਬਾਣੀ ਮਹਾਪੁਰਖ ਕੀ ਨਿਜਘਰਿ ਵਾਸਾ ਹੋਇ ॥**

**ਗਉੜੀ ਗੁਆਰੇਰੀ ਮਹਲਾ ੩ ॥ ਏਕਸੁ ਤੇ, ਸਭਿ ਰੂਪ ਹਹਿ ਰੰਗਾ ॥ ਪਉਣੁ ਪਾਣੀ ਬੈਸੰਤਰੁ, ਸਭਿ ਸਹਲੰਗਾ॥ ਭਿੰਨ ਭਿੰਨ ਵੇਖੈ, ਹਰਿ ਪ੍ਰਭੁ ਰੰਗਾ ॥੧॥ ਏਕੁ ਅਚਰਜੁ, ਏਕੋ ਹੈ ਸੋਈ॥ ਗੁਰਮੁਖਿ, ਵੀਚਾਰੇ ਵਿਰਲਾ ਕੋਈ ॥੧॥ਰਹਾਉ॥ ਸਹਜਿ ਭਵੈ ਪ੍ਰਭੁ, ਸਭਨੀ ਥਾਈ॥ ਕਹਾ ਗੁਪਤੁ ਪ੍ਰਗਟੁ, ਪ੍ਰਭਿ ਬਣਤ ਬਣਾਈ ॥ ਆਪੇ, ਸੁਤਿਆ ਦੇਇ ਜਗਾਈ ॥੨॥ ਤਿਸ ਕੀ ਕੀਮਤਿ, ਕਿਨੈ ਨ ਹੋਈ॥ ਕਹਿ ਕਹਿ, ਕਥਨੁ ਕਹੈ ਸਭੁ ਕੋਈ ॥ ਗੁਰ ਸਬਦਿ ਸਮਾਵੈ, ਬੂਝੈ ਹਰਿ ਸੋਈ॥੩॥ ਸੁਣਿ ਸੁਣਿ ਵੇਖੈ, ਸਬਦਿ ਮਿਲਾਏ॥ ਵਡੀ ਵਡਿਆਈ, ਗੁਰ ਸੇਵਾ ਤੇ ਪਾਏ॥ ਨਾਨਕ, ਨਾਮਿ ਰਤੇ, ਹਰਿਨਾਮਿ ਸਮਾਏ॥੪॥੯॥੨੯॥**

## ਉਚਾਰਨ ਸੇਧ

**ਬਿੰਦੀ ਸਹਿਤ** : ਹਹਿੰ, ਥਾਈਂ, ਕਹਾਂ, ਸੁਤਿਆਂ।

**ਪਦ ਅਰਥ** : ਸਹਲੰਗਾ=ਨਾਲ ਲਗੇ ਹੋਏ, ਸਾਥੀ ।

**ਅਰਥ** : ਇਕ (ਪ੍ਰਭੂ) ਤੋਂ ਹੀ ਸਾਰੇ ਰੂਪ, ਰੰਗ (ਹੋਂਦ ਵਿੱਚ ਆਏ ਹਨ)। ਹਵਾ, ਪਾਣੀ, ਅੱਗ ਸਾਰੇ ਹੀ (ਵਖੋ ਵੱਖ ਰੂਪ ਰਖਦੇ ਹੋਏ ਇਕ ਦੂਜੇ ਨਾਲ) ਲਗੇ ਹੋਏ ਹਨ। (ਉਹ) ਆਪ ਪ੍ਰਭੂ (ਸਾਰੀ ਰਚਨਾ ਦੇ) ਰੰਗਾਂ ਨੂੰ ਭਿੰਨ ਭਿੰਨ (ਕਰਕੇ) ਵੇਖਦਾ ਹੈ ।੧।

ਉਹ (ਪ੍ਰਭੂ) ਇਕ ਅਸਚਰਜ (ਅਦਭੁੱਤ) ਇਕੋ ਹੈ (ਪਰ) ਗੁਰੂ ਦੁਆਰਾ ਕੋਈ ਵਿਰਲਾ (ਗੁਰਮੁਖ ਜਗਿਆਸੂ ਇਸ ਭੇਦ ਨੂੰ) ਵੀਚਾਰਦਾ ਹੈ ।੧।ਰਹਾਉ।

ਪ੍ਰਭੂ ਸਹਿਜ ਨਾਲ ਸਭਨਾ ਥਾਵਾਂ ਤੇ ਵਿਚਰਦਾ ਹੈ। ਕਿਤੇ ਗੁਪਤ ਹੈ, (ਕਿਤੇ) ਪ੍ਰਗਟ (ਜਿਸ) ਪ੍ਰਭੂ ਨੇ ਆਪ (ਸਾਰੀ) ਬਣਤ (ਖੇਡ) ਬਣਾਈ ਹੈ। (ਉਹ) ਆਪ ਹੀ (ਕਿਤੇ ਮੋਹ ਦੀ ਨੀਂਦ ਵਿੱਚ) ਸੁਤਿਆਂ ਨੂੰ ਜਗਾ ਦੇਂਦਾ ਹੈ ।੨।

(ਹੁਣ ਤੀਕ) ਉਸ (ਪ੍ਰਭੂ) ਦੀ ਕੀਮਤ ਕਿਸੇ ਤੋਂ ਨਹੀਂ ਹੋਈ। (ਆਪਣੇ ਵਲੋਂ) ਸਭ ਕੋਈ ਆਖ ਆਖ ਕੇ ਕਥਨ ਕਰਦਾ ਹੈ। (ਪ੍ਰੰਤੂ ਜਿਹੜਾ) ਗੁਰੂ ਦੇ ਸ਼ਬਦ ਵਿੱਚ ਸਮਾਉਂਦਾ ਹੈ ਓਹੀ ਹਰੀ ਨੂੰ ਬੁਝਦਾ ਹੈ ।੩।

(ਜਿਹੜਾ ਜਗਿਆਸੂ ਪ੍ਰਭੂ ਦਾ ਉਪਦੇਸ਼) ਸੁਣ ਸੁਣ ਕੇ (ਉਸ ਪ੍ਰਭੂ ਨੂੰ ਹਰ ਥਾਂ ਤੇ) ਵੇਖਦਾ ਹੈ (ਉਹ) ਗੁਰ-ਸ਼ਬਦ ਦੁਆਰਾ (ਆਪਣੇ ਆਪ ਨੂੰ ਗੁਰੂ ਨਾਲ) ਮਿਲਾ ਲੈਂਦਾ ਹੈ। (ਇਹ) ਵਡਿਆਈ (ਬਹੁਤ) ਵੱਡੀ ਹੈ (ਜੋ) ਗੁਰੂ ਦੀ ਸੇਵਾ ਤੋਂ (ਕੋਈ ਵਿਰਲਾ ਜਨ ਹੀ) ਪ੍ਰਾਪਤ ਕਰਦਾ ਹੈ । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਨਾਮ ਵਿੱਚ ਰਤੇ (ਰਹਿਣ ਦਾ ਸਦਕਾ ਜਗਿਆਸੂ) ਹਰਿ ਨਾਮ ਵਿਚ ਲੀਨ ਹੋ ਜਾਂਦਾ ਹੈ।੪।੯।੨੯।

## ਸਾਰੰਸ਼ ਅਤੇ ਸਿਧਾਂਤ

ਕੁਦਰਤਿ ਦੀ ਸਾਰੀ ਬਨਾਵਟ, ਰੂਪ ਰਾਗ ਆਦਿ ਪ੍ਰਭੂ ਤੋਂ ਹੀ ਹੋਂਦ ਵਿੱਚ ਪ੍ਰਗਟ ਹੋਈ ਹੈ ਪਰ ਉਹ ਆਪ ਅਸਚਰਜ ਤੇ ਅਨੇਕ ਰੂਪ ਹੁੰਦਾ ਹੋਇਆ ਵੀ ਇਕ' ਹੈ। ਕਿਤੇ ਗੁਪਤ ਰੂਪ ਹੈ, ਕਿਤੇ ਪ੍ਰਗਟ ਹੈ, ਕਿਸੇ ਨੂੰ ਮਾਇਆ ਦੀ ਅਵਿਦਿਆ ਰੂਪੀ ਨੀਂਦ ਵਿੱਚ ਸੁਆ ਰਿਹਾ ਹੈ, ਕਿਤੇ ਸੁਤਿਆਂ ਨੂੰ ਜਗਾ ਰਿਹਾ ਹੈ। ਗਲ ਕੀ ਸਭ ਪ੍ਰਭੂ ਦੀ ਆਪਣੀ ਖੇਡ ਬਣਾਈ ਹੋਈ ਹੈ। ਸਿਧਾਂਤ ਇਹ ਹੈ ਕਿ ਗੁਰੂ ਦੀ ਸੇਵਾ ਤੇ ਨਾਮ-ਕਮਾਈ ਨਾਲ ਹੀ ਨਾਮੀ ਵਾਹਿਗੁਰੂ ਜੀ ਵਿੱਚ ਸਮਾਈ ਹੋ ਸਕਦੀ ਹੈ, ਹੋਰ ਕੋਈ ਜੁਗਤੀ ਨਹੀਂ। ਸਤਿਗੁਰੂ ਜੀ ਦਾ ਇਹੋ ਉਪਦੇਸ਼ ਹੈ ਕਿ ਜੀਵ ਗੁਰਮੁਖ ਬਣ ਕੇ ਹਰ ਰੰਗ ਵਿੱਚ ਉਸ ਹਰੀ ਦੇ ਦਰਸ਼ਨ ਕਰੇ ਜਿਹੜਾ ਕਿ ਸਭ ਥਾਵਾਂ ਤੇ ਵਿਆਪਕ ਹੈ।

**ਗਉੜੀ ਗੁਆਰੇਰੀ ਮਹਲਾ ੩ ॥ ਮਨਮੁਖਿ ਸੂਤਾ, ਮਾਇਆ ਮੋਹਿ ਪਿਆਰਿ ॥ ਗੁਰਮੁਖਿ ਜਾਗੇ, ਗੁਣ ਗਿਆਨ ਬੀਚਾਰਿ ॥ ਸੇ ਜਨ ਜਾਗੇ, ਜਿਨ ਨਾਮ ਪਿਆਰਿ ॥ ੧ ॥ ਸਹਜੇ ਜਾਗੈ, ਸਵੈ ਨ ਕੋਇ ॥ ਪੂਰੇ ਗੁਰ ਤੇ, ਬੂਝੈ ਜਨੁ ਕੋਇ ॥ ੧ ॥ ਰਹਾਉ ॥ ਅਸੰਤੁ ਅਨਾੜੀ, ਕਦੇ ਨ ਬੂਝੈ ॥ ਕਥਨੀ ਕਰੇ, ਤੈ ਮਾਇਆ ਨਾਲਿ ਲੂਝੈ ॥ ਅੰਧੁ ਅਗਿਆਨੀ, ਕਦੇ ਨ ਸੀਝੈ ॥ ੨ ॥ ਇਸੁ ਜੁਗ ਮਹਿ, ਰਾਮ ਨਾਮਿ ਨਿਸਤਾਰਾ ॥ ਵਿਰਲਾ ਕੋ ਪਾਏ, ਗੁਰ ਸਬਦਿ ਵੀਚਾਰਾ ॥ ਆਪਿ ਤਰੈ, ਸਗਲੇ ਕੁਲ ਉਧਾਰਾ ॥ ੩ ॥ ਇਸੁ ਕਲਿਜੁਗ**

**ਮਹਿ, ਕਰਮ ਧਰਮੁ ਨ ਕੋਈ ॥ ਕਲੀ ਕਾ ਜਨਮੁ, ਚੰਡਾਲ ਕੈ ਘਰਿ ਹੋਈ ॥ ਨਾਨਕ, ਨਾਮ ਬਿਨਾ, ਕੋ ਮੁਕਤਿ ਨ ਹੋਈ ॥ ੪ ॥ ੧੦ ॥ ੩੦ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਸਵੈਂ।

**ਪਦ ਅਰਥ** : ਅਸੰਤੁ=ਜੋ ਸੰਤ ਨਹੀਂ, ਖੋਟਾ ਪੁਰਸ਼। ਅਨਾੜੀ=ਬੁਧਿਹੀਨ, ਉਜੱਡ। ਲੂਝੈ= ਝਗੜਦਾ ਹੈ। ਕਲੀ=ਕਲਿਜੁਗ। ਚੰਡਾਲ=(੧) ਨੀਚ ਜਾਤ, ਚੂੜ੍ਹਾ ਆਦਿ (੨) ਤਾਮਸੀ ਸੁਭਾਉ ਵਾਲਾ।

**ਅਰਥ** : ਆਪ-ਹੁਦਰਾ ਮਨੁੱਖ ਮਾਇਆ ਦੇ ਮੋਹ ਵਿੱਚ (ਸਨਬੰਧੀਆਂ ਦੇ) ਪਿਆਰ ਵਿੱਚ ਸੁੱਤਾ ਹੋਇਆ ਹੈ। ਗੁਰੂ ਅਨੁਸਾਰੀ ਮਨੁੱਖ (ਆਤਮਿਕ) ਗੁਣਾਂ ਦੇ ਗਿਆਨ ਦੇ ਵਿਚਾਰ ਵਿੱਚ ਜਾਗਿਆ ਹੈ। (ਅਸਲ ਵਿੱਚ) ਓਹ ਜਨ ਜਾਗੇ ਹਨ ਜਿਹੜੇ ਨਾਮ ਦੇ ਪਿਆਰ ਵਾਲੇ ਹਨ।੧।

(ਜਿਹੜਾ) ਸਹਜ (ਗਿਆਨ ਵਾਲੀ ਅਵਸਥਾ) ਵਿੱਚ ਜਾਗਦਾ ਹੈ, (ਉਹ ਭਾਵੇਂ) ਕੋਈ (ਹੋਵੇ), ਸੌਂਦਾ ਨਹੀਂ ਹੈ। (ਪਰ ਇਹ ਗਲ) ਕੋਈ (ਵਿਰਲਾ) ਜਨ ਪੂਰੇ ਗੁਰੂ ਤੋਂ ਸਮਝਦਾ ਹੈ।੧।ਰਹਾਉ।

(ਜਿਹੜਾ) ਖੋਟਾ ਪੁਰਸ਼ ਬੁਧਿ ਹੀਨ ਹੈ (ਉਹ) ਕਦੇ ਵੀ (ਇਸ ਭੇਦ ਨੂੰ) ਨਹੀਂ ਬੁਝ ਸਕਦਾ। (ਉਹ ਨਿਰੀ) ਕਥਨੀ ਕਰਦਾ ਹੈ ਅਤੇ ਮਾਇਆ ਨਾਲ (ਲਗ ਕੇ) ਝਗੜਦਾ ਰਹਿੰਦਾ ਹੈ। ਅੰਨ੍ਹਾ ਅਗਿਆਨੀ (ਪੁਰਸ਼) ਕਦੇ ਵੀ (ਜੀਵਨ-ਖੇਡ ਵਿੱਚ) ਸਫਲ ਨਹੀਂ ਹੁੰਦਾ।੨।

ਇਸ ਜੁਗ ਵਿਚ ਨਾਮ ਦੁਆਰਾ ਹੀ ਪਾਰ-ਉਤਾਰਾ ਹੋ ਸਕਦਾ ਹੈ। ਗੁਰੂ ਦੇ ਸ਼ਬਦ ਦੁਆਰਾ (ਜੋ) ਵੀਚਾਰ-ਧਾਰਾ ਹੈ ਉਸ ਨੂੰ ਕੋਈ ਵਿਰਲਾ ਹੀ ਪ੍ਰਾਪਤ) ਕਰਦਾ ਹੈ। (ਅਜਿਹਾ ਜਗਿਆਸੂ) ਆਪ (ਭਵ ਸਾਗਰ ਤੋਂ) ਤਰ ਜਾਂਦਾ ਹੈ ਅਤੇ ਆਪਣੇ ਸਾਰੇ ਕੁਲ (ਖ਼ਾਨਦਾਨ) ਨੂੰ ਤਾਰ ਲੈਂਦਾ ਹੈ।੩।

(ਹੇ ਭਾਈ !) ਇਸ ਕਲਿਜੁਗ ਵਿੱਚ ਕੋਈ ਕਰਮ ਧਰਮ (ਕਾਰਗਰ ਸਾਬਤ) ਨਹੀਂ ਹੋ ਰਿਹਾ (ਕਿਉਂਕਿ) ਕਲਜੁਗ* ਦਾ ਜਨਮ ਚੰਡਾਲ (ਭਾਵ ਨੀਚ ਜਾਤਿ ਵਾਲੇ) ਦੇ ਘਰ ਵਿਚ ਹੋਇਆ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਇਸ ਕਲਿਜੁਗ ਵਿੱਚ) ਨਾਮ ਤੋਂ ਬਿਨਾ ਕੋਈ (ਪ੍ਰਾਣੀ) ਵੀ ਮੁਕਤਿ ਨਹੀਂ ਹੋ ਸਕਦਾ।੪।੧੦।੩੦।

---

*ਪੌਰਾਣਿਕ ਕਥਾ ਅਨੁਸਾਰ ਕਲਜੁਗ ਨੂੰ ਕ੍ਰੋਧ ਦਾ ਪੁਤਰ ਮੰਨਿਆ ਹੈ। ਪਰ ਸਾਖੀ ਪ੍ਰਮਾਣ ਵਿੱਚ ਕਲਿਜੁਗ ਨੂੰ ਆਸੁਰੀ ਸੰਪਤੀ ਦਾ ਰਾਜਾ ਸੈਂਕੜੇ ਕੁਤਰਕਾਂ ਮਨ ਵਿੱਚ ਲਾਉਣ ਵਾਲਾ। ਕੇਵਲ ਨਾਮ ਰਿਖੀ ਵੱਡਾ ਪ੍ਰਤਾਪੀ ਸਿਧ ਹੋਇਆ ਹੈ। ਉਸ ਦੇ ਅਸਥਾਨ ਤੇ ਉਸਦੇ ਤਪ ਦੇ ਬਲ ਕਰਕੇ ਮ੍ਰਿਗ ਤੇ ਸ਼ੇਰ ਇਕੱਠੇ ਰਹਿੰਦੇ ਸਨ। ਕਲਿਜੁਗ ਕਹੇ ਕਿ ਏਹ ਮ੍ਰਿਗ ਬਹੁਤ ਮੋਟੇ ਹਨ, ਇਨ੍ਹਾਂ ਦੇ ਸਰੀਰ ਤੇ ਸੁੰਦਰ ਮਾਸ ਹੈ। ਕਲਿਜੁਗ ਨੂੰ ਕੇਵਲ ਰਿਖੀ ਭਾਂਪ ਲਿਆ ਅਤੇ ਇਸ ਨੂੰ ਕਿਹਾ ਜਾ ਤੇਰਾ ਮਨ ਮ੍ਰਿਗਾਂ ਦੇ ਹੱਥਾਂ ਵਿਚ ਦਿਤਾ ਅਤੇ ਕਹਿਆ ਕਿ ਹਡ ਚੰਮ ਵਿਚ ਬ੍ਰਿਤੀ ਚੰਡਾਲਾਂ ਦੀ ਹੁੰਦੀ ਹੈ। ਸੋ, ਤੇਰਾ ਜਨਮ ਚੰਡਾਲ ਦੇ ਘਰ ਹੋਵੇਗਾ। ਪੌਰਾਣਿਕ ਕਥਾ ਅਨੁਸਾਰ ਕਲਿਜੁਗ ਨੂੰ ਪੁੱਤਰ ਦਸਿਆ ਹੈ। ਗੁਰੂ ਨਾਨਕ ਦੇਵ ਜੀ ਨੇ ਰਾਮਕਲੀ ਰਾਗ ਦੀ ਪਹਿਲੀ ਅਸਟਪਦੀ ਵਿੱਚ ਜਿਥੇ ਕਲਿਜੁਗ ਦੇ ਹੋਰ ਪ੍ਰਚਲਤ ਲਛਣਾਂ ਦਾ ਜ਼ਿਕਰ ਕੀਤਾ ਹੈ ਉਥੇ ਸਪਸ਼ਟ ਕੀਤਾ ਹੈ ਕਿ ਕਲਿਜੁਗ ਸਾਡਾ ਆਪਣਾ ਮਾੜਾ ਸੁਭਾਓ ਹੈ।

ਵੇਖੋ- ਸ਼ਬਦਾਰਥ, ਪੋਥੀ ਤੀਜੀ, ਪੰਨਾ ੯੦੨

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿੱਚ ਸਉਣ ਤੇ ਜਾਗਣ ਦੀ ਵਿਆਖਿਆ ਦਾ ਵਰਣਨ ਹੈ। ਮਾਇਆ ਦੇ ਮੋਹ ਵਿੱਚ ਪਿਆਰ ਕਰਨ ਵਾਲੇ ਮਨਮੁਖ (ਸਦਾ ਅਗਿਆਨਤਾ ਅਤੇ ਹੰਕਾਰ ਦੀ ਨੀਂਦ ਵਿੱਚ) ਸੁਤੇ ਹੋਏ ਹਨ ਜਦੋਂ ਕਿ ਨਾਮ ਦੇ ਪਿਆਰ ਵਿੱਚ ਲੀਨ ਹੋਏ ਗੁਰਮੁਖ ਸਦਾ ਜਾਗ ਰਹੇ ਹਨ :-

**ਗੁਰਮੁਖਿ ਜਾਗਿ ਰਹੇ, ਚੂਕੀ ਅਭਿਮਾਨੀ ਰਾਮ ॥** [ਪੰਨਾ ੧੧੧੧

ਗੁਰੂ ਦੇ ਗਿਆਨ ਅਥਵਾ ਨਾਮ-ਸਿਮਰਨ ਵਿੱਚ ਲਿਵਲੀਨ ਰਹਿਣਾ, ਇਹ ਜਾਗਣਾ ਹੈ। ਸਾਧਾਰਣ ਤੌਰ ਤੇ ਜਿਹੜੇ ਜਾਗਦੇ ਹਨ ਓਹ ਸਉਂਦੇ ਵੀ ਹਨ ਪਰ, ਗੁਰਮੁਖਾਂ ਦੀ ਇਹ ਅਵਸਥਾ ਹੈ :-

**ਓਇ ਜਾਗਤ ਰਹਹਿ, ਨ ਸੂਤੇ ਦੀਸਹਿ ॥**
**ਸੰਗਤਿ ਕੁਲ ਤਾਰੇ, ਸਾਚੁ ਪਰੀਸਹਿ ॥** [ਪੰਨਾ ੧੦੨੫

ਕਲਜੁਗ ਵਿਚ ਅਜਿਹੇ ਅੰਮ੍ਰਿਤ ਵੀਚਾਰ ਅਸੰਤ ਤੇ ਅਨਾੜੀ ਲੋਕ ਆਪਣੇ ਪਲੇ ਨਹੀਂ ਬੰਨ੍ਹਦੇ। ਉਹ ਮਾਇਆ ਦੀ ਖ਼ਾਤਰ ਗੱਲਾਂ ਨਾਲ ਹੀ ਇਕ ਦੂਜੇ ਦਾ ਘਰ ਪੂਰਾ ਨਹੀਂ ਕਰਦੇ ਸਗੋਂ ਭ੍ਰਿਸ਼ਟਾਚਾਰ ਵਧਾਉਂਦੇ ਰਹਿੰਦੇ ਹਨ।

ਸ਼ਬਦ ਦੇ ਤੀਜੇ ਤੇ ਚੌਥੇ ਅੰਕ ਵਿੱਚ ਕਲਜੁਗ ਦਾ ਜਨਮ ਚੰਡਾਲ ਦੇ ਘਰ ਹੋਣਾ ਦਸਿਆ ਹੈ। ''ਕਾਮੁ ਕ੍ਰੋਧੁ ਤਨ ਵਸਹਿ ਚੰਡਾਲ'' ਤੋਂ ਵੀ ਇਹ ਭਾਵ ਸਪਸ਼ਟ ਹੋ ਜਾਂਦਾ ਹੈ। ਕਲੀ ਕਿਸੇ ਦੇ ਕਰਮ ਧਰਮ ਨੂੰ ਸੁਖ ਸ਼ਾਂਤੀ ਨਾਲ ਸਮਾਪਤ ਨਹੀਂ ਹੋਣ ਦਿੰਦਾ। ਰੰਗ ਵਿੱਚ ਭੰਗ ਪਾਉਣਾ ਇਸ ਦਾ ਮੁਖ ਕਰਤਬ ਹੁੰਦਾ ਹੈ। ਪਾਠ ਕਰਦਿਆਂ, ਨਾਮ ਸਿਮਰਦਿਆਂ ਸਉਂਦਿਆਂ, ਜਾਗਦਿਆਂ, ਸਤਸੰਗਤ ਵਿੱਚ ਪ੍ਰਸ਼ਾਦ ਸਮੇਂ ਇਹ ਕਲੰਦਰ ਦਾ ਰੂਪ ਬਣਾ ਕੇ ਆਪਣੇ ਪਹਿਰੇ ਤੇ ਆ ਖੜ੍ਹੋਂਦਾ ਹੈ। ਇਸ ਦੇ ਲਖਣਾ ਦਾ ਵਿਸਥਾਰ ਰਾਮਕਲੀ ਰਾਗ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਸਚੇ ਪਾਤਸ਼ਾਹ ਨੇ ਇਉਂ ਕੀਤਾ ਹੈ :-

**ਜੇ ਕੋ ਨਾਉ ਲਏ, ਬਦਨਾਵੀ, ਕਲਿ ਕੇ ਲਖਣ ਏਈ ॥** [ਪੰਨਾ ੯੦੨

ਅੰਤ ਵਿੱਚ ਸਿਧਾਂਤ ਇਹ ਹੈ ਕਿ ਕਲਜੁਗ ਵਿਚ ਨਾਮ ਸਿਮਰਨ ਤੋਂ ਬਿਨਾਂ ਹੋਰ ਕਿਸੇ ਸਾਧਨ ਨਾਲ ਮੁਕਤੀ ਪ੍ਰਾਪਤ ਨਹੀਂ ਹੋ ਸਕਦੀ। ਗੁਰੂ ਸਾਹਿਬ ਨੇ ਕਿਸੇ ਜੁਗ ਨੂੰ ਮਾਨਤਾ ਨਹੀਂ ਦਿਤੀ ''ਸਭ ਜੁਗ ਮਹਿ, ਨਾਮੁ ਊਤਮੁ ਹੋਈ ॥ ਗੁਰਮੁਖਿ ਵਿਰਲਾ ਬੂਝੈ ਕੋਈ ॥'' (ਪੰਨਾ ੮੮੦)। ਸੋ, ਨਿਰਣਾਤਮਿਕ ਸਿਧਾਂਤ ਇਹ ਹੈ :-

**ਜੁਗ ਚਾਰੇ ਨਾਮੁ ਉਤਮੁ, ਸਬਦੁ ਬੀਚਾਰਿ ॥**
**ਕਲਿ ਮਹਿ ਗੁਰਮੁਖਿ ਉਤਰਸਿ ਪਾਰਿ ॥** [ਪੰਨਾ ੨੨੯

**ਗਉੜੀ ਮਹਲਾ ੩ ਗੁਆਰੇਰੀ ॥ ਸਚਾ ਅਮਰੁ, ਸਚਾ ਪਾਤਿਸਾਹੁ ॥ ਮਨਿ ਸਾਚੈ ਰਾਤੇ, ਹਰਿ ਵੇਪਰਵਾਹੁ ॥ ਸਚੈ ਮਹਲਿ, ਸਚਿ ਨਾਮਿ ਸਮਾਹੁ ॥ ੧ ॥ ਸੁਣਿ ਮਨ ਮੇਰੇ, ਸਬਦੁ ਵੀਚਾਰਿ ॥ ਰਾਮੁ ਜਪਹੁ, ਭਵਜਲੁ ਉਤਰਹੁ**

**ਪਾਰਿ ॥ ੧ ॥ ਰਹਾਉ ॥ ਭਰਮੇ ਆਵੈ, ਭਰਮੇ ਜਾਇ ॥ ਇਹੁ ਜਗੁ ਜਨਮਿਆ, ਦੂਜੈ ਭਾਇ ॥ ਮਨਮੁਖਿ ਨ ਚੇਤੈ, ਆਵੈ ਜਾਇ ॥ ੨ ॥ ਆਪਿ ਭੂਲਾ, ਕਿ ਪ੍ਰਭਿ ਆਪਿ ਭੁਲਾਇਆ ॥ ਇਹੁ ਜੀਉ, ਵਿਡਾਣੀ ਚਾਕਰੀ ਲਾਇਆ ॥ ਮਹਾ ਦੁਖੁ ਖਟੈ, ਬਿਰਥਾ ਜਨਮੁ ਗਵਾਇਆ ॥ ੩ ॥ ਕਿਰਪਾ ਕਰਿ, ਸਤਿਗੁਰੂ ਮਿਲਾਏ ॥ ਏਕੋ ਨਾਮੁ ਚੇਤੇ, ਵਿਚਹੁ ਭਰਮੁ ਚੁਕਾਏ ॥ ਨਾਨਕ, ਨਾਮੁ ਜਪੈ, ਨਾਉ ਨਉਨਿਧਿ ਪਾਏ ॥ ੪ ॥ ੧੧ ॥ ੩੧ ॥**

**ਪਦ ਅਰਥ :** ਅਮਰੁ=ਹੁਕਮ। ਮਨਿ=ਮਨ ਕਰਕੇ। ਸਚੈ ਮਹਲਿ=ਸਚੇ ਦੇ ਸਰੂਪ ਵਿੱਚ। ਸਮਾਹੁ=ਸਮਾਉਣ ਵਾਲੇ। ਵਿਡਾਣੀ=ਬਿਗਾਨੀ। ਚੁਕਾਏ=ਦੂਰ ਕਰੇ।

**ਅਰਥ :** (ਵਾਹਿਗੁਰੂ) ਸਚਾ ਪਾਤਸ਼ਾਹ ਹੈ (ਤੇ ਉਸ ਦਾ) ਹੁਕਮ (ਭੀ) ਸਚਾ ਹੈ। (ਜਿਹੜੇ) ਮਨ ਕਰਕੇ (ਉਸ) ਸਚੇ ਵੇਪਰਵਾਹ ਹਰੀ ਵਿੱਚ ਰਤੇ ਹਨ ਉਹ ਸਚ ਦੁਆਰਾ (ਪ੍ਰਭੂ ਦੇ) ਨਾਮ ਵਿੱਚ ਸਮਾਉਣ ਵਾਲੇ (ਬਣ ਜਾਂਦੇ ਹਨ)। ੧।

ਹੇ ਮੇਰੇ ਮਨ ! (ਗੁਰੂ ਦਾ) ਸ਼ਬਦ ਵੀਚਾਰ ਕੇ (ਚੰਗੀ ਤਰ੍ਹਾਂ) ਸੁਣ। ਰਾਮ ਨਾਮ ਦਾ (ਜਪ) ਜਪੋ (ਤੇ ਇਉਂ) ਸੰਸਾਰ ਸਾਗਰ ਤੋਂ ਪਾਰ ਹੋ ਜਾਓ ।੧।ਰਹਾਉ।

(ਮਨਮੁਖ) ਭਰਮ ਵਿੱਚ ਆਉਂਦਾ (ਜੰਮਦਾ) ਹੈ (ਤੇ) ਭਰਮ ਵਿਚ (ਮਰ) ਜਾਂਦਾ ਹੈ। ਇਹ ਜਗਤ ਦ੍ਵੈਤ ਭਾਵ ਕਰਕੇ ਜਨਮਿਆ ਹੈ। ਮਨਮੁਖ (ਜੀਵ ਪ੍ਰਭੂ ਨੂੰ) ਯਾਦ ਨਹੀਂ ਕਰਦਾ, (ਇਸ ਲਈ ਉਹ ਜਨਮ ਮਰਨ ਦੇ ਗੇੜ ਵਿੱਚ) ਆਉਂਦਾ ਜਾਂਦਾ ਰਹਿੰਦਾ ਹੈ ।੨।

(ਪ੍ਰਸ਼ਨ- ਕੀ ਇਹ ਜੀਵ) ਆਪ ਭੁਲਿਆ ਹੈ ਕਿ ਆਪ ਪ੍ਰਭੂ ਨੇ (ਇਸ ਨੂੰ) ਭੁਲਾਇਆ ਹੈ? (ਉਤਰ- ਨਾ ਚੇਤਣ ਕਰਕੇ) ਇਸ ਜੀਵ ਨੂੰ (ਆਪਣੀ ਸੇਵਾ ਤੋਂ ਹਟਾ ਕੇ) ਬਿਗਾਨੀ (ਭਾਵ ਮਾਇਆ ਦੀ) ਨੌਕਰੀ ਵਿੱਚ ਲਾਇਆ ਹੈ। (ਇਸ ਲਈ ਇਹ ਜਨਮ ਮਰਨ ਦਾ) ਭਾਰੀ ਦੁਖ ਖਟਦਾ ਹੈ (ਇਸ ਨੇ ਤਾਂ ਸਾਰਾ) ਜਨਮ ਵਿਅਰਥ ਗੁਆ ਲਿਆ ਹੈ ।੩।

(ਵਾਹਿਗੁਰੂ ਆਪਣੀ) ਕਿਰਪਾ ਕਰਕੇ (ਜਿਸ ਜੀਵ ਨੂੰ) ਸਤਿਗੁਰੂ ਮਿਲਾ ਦੇਵੇ। (ਫਿਰ ਆਪਣੇ) ਅੰਦਰੋਂ ਭਰਮ ਦੂਰ ਕਰਕੇ ਇਕੋ ਨਾਮ ਸਿਮਰੇ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਹੜਾ ਜੀਵ ਲਗਾਤਾਰ) ਨਾਮ ਜਪਦਾ ਰਹੇ (ਉਹ ਅਵੱਸ਼) ਨੌ-ਨਿਧੀਆਂ ਵਾਲਾ ਨਾਮ ਪ੍ਰਾਪਤ ਕਰ ਲਵੇਗਾ ।੪।੧੧।੩੧।

## ਸਾਰੰਸ਼ ਅਤੇ ਸਿਧਾਂਤ

ਗੁਰਦੇਵ, ਮਨ ਨੂੰ ਸੰਬੋਧਨ ਕਰਦੇ ਹੋਏ ਇਹ ਉਪਦੇਸ਼ ਦੇ ਰਹੇ ਹਨ ਕਿ ਹੇ ਮਨ ! ਤੂੰ ਸਚੇ ਸ਼ਬਦ ਨੂੰ ਵੀਚਾਰ ਜਿਸ ਦੇ ਫਲਸਰੂਪ ਭਵਜਲ ਤੋਂ ਪਾਰ ਹੋ ਜਾਵੇਂ। ਜਿਹੜੇ ਪੁਰਸ਼ ਸਚੇ ਪਾਤਿਸ਼ਾਹ ਦੀ

ਸੇਵਾ ਛਡ ਕੇ ਵਿਡਾਣੀ ਚਾਕਰੀ ਕਰਦੇ ਹਨ ਭਾਵ ਇਸਤਰੀ ਪੁਤਰ ਆਦਿ ਸਬੰਧੀਆਂ ਦੀ ਸੇਵਾ ਵਿੱਚ ਦਿਨ ਰਾਤ ਰੁੱਝੇ ਰਹਿੰਦੇ ਹਨ, ਉਹ ਇਸ ਸੰਸਾਰ ਵਿਚੋਂ ਦੁਖ ਹੀ ਖਟਦੇ ਹਨ ਅਤੇ ਆਪਣਾ ਜਨਮ ਵਿਅਰਥ ਗੁਆ ਕੇ ਸੰਸਾਰ ਤੋਂ ਟੁਰ ਪੈਂਦੇ ਹਨ। ਭਗਤ ਕਬੀਰ ਜੀ ਦੇ ਬਚਨ ਹਨ :-

**ਦੁਖ ਸੁਖ ਕਰਿ ਕੈ, ਕੁਟੰਬੁ ਜੀਵਾਇਆ ॥**
**ਮਰਤੀ ਬਾਰ ਇਕਸਰ ਦੁਖੁ ਪਾਇਆ ॥** [ਪੰਨਾ ੧੬੨

ਦੂਜਾ ਮਹਤੱਵਪੂਰਨ ਸਿਧਾਂਤ ਇਹ ਦ੍ਰਿੜ੍ਹ ਕਰਵਾਇਆ ਗਿਆ ਹੈ ਕਿ ਨਾਮ ਨਾ ਚੇਤਣ ਕਰਕੇ ਪ੍ਰਭੂ ਨੇ ਆਪ ਹੀ ਮਨੁੱਖ ਨੂੰ ਭਰਮ ਭੁਲੇਖੇ ਵਿੱਚ ਪਾਇਆ ਹੋਇਆ ਹੈ। ਜਿਸ ਉਤੇ ਉਸ ਦੀ ਨਦਰ ਹੁੰਦੀ ਹੈ ਉਸ ਦਾ ਸਤਿਗੁਰੂ ਨਾਲ ਮੇਲ ਕਰਵਾ ਦਿੰਦਾ ਹੈ। ਸਤਿਗੁਰੂ ਜਿਸ ਜਗਿਆਸੂ ਨੂੰ ਨਾਮ ਦ੍ਰਿੜ ਕਰਵਾਉਂਦਾ ਹੈ, ਉਸ ਦਾ ਸਾਰਾ ਭਰਮ ਭੁਲੇਖਾ ਦੂਰ ਹੋ ਜਾਂਦਾ ਹੈ ਅਤੇ ਇਸ ਤਰ੍ਹਾਂ ਨਾਲ ਉਹ ਨੌ-ਨਿਧੀਏ ਨਾਮ ਦਾ ਅਧਿਕਾਰੀ ਬਣ ਜਾਂਦਾ ਹੈ।

**ਗਉੜੀ ਗੁਆਰੇਰੀ ਮਹਲਾ ੩ ॥ ਜਿਨਾ ਗੁਰਮੁਖਿ ਧਿਆਇਆ, ਤਿਨ ਪੂਛਉ ਜਾਇ ॥ ਗੁਰ ਸੇਵਾ ਤੇ, ਮਨੁ ਪਤੀਆਇ ॥ ਸੇ ਧਨਵੰਤ, ਹਰਿ ਨਾਮੁ ਕਮਾਇ ॥ ਪੂਰੈ ਗੁਰ ਤੇ, ਸੋਝੀ ਪਾਇ ॥ ੧ ॥ ਹਰਿ ਹਰਿ ਨਾਮੁ ਜਪਹੁ, ਮੇਰੇ ਭਾਈ ॥ ਗੁਰਮੁਖਿ ਸੇਵਾ, ਹਰਿ ਘਾਲ ਥਾਇ ਪਾਈ॥੧॥ਰਹਾਉ॥ ਆਪੁ ਪਛਾਣੈ, ਮਨੁ ਨਿਰਮਲੁ ਹੋਇ ॥ ਜੀਵਨ ਮੁਕਤਿ, ਹਰਿ ਪਾਵੈ ਸੋਇ ॥ ਹਰਿ ਗੁਣ ਗਾਵੈ, ਮਤਿ ਊਤਮ ਹੋਇ ॥ ਸਹਜੇ, ਸਹਜਿ ਸਮਾਵੈ ਸੋਇ ॥੨॥ ਦੂਜੈ ਭਾਇ ਨ ਸੇਵਿਆ ਜਾਇ ॥ ਹਉਮੈ ਮਾਇਆ, ਮਹਾ ਬਿਖੁ ਖਾਇ ॥ ਪੁਤਿ ਕੁਟੰਬਿ ਗ੍ਰਿਹਿ, ਮੋਹਿਆ ਮਾਇ॥ ਮਨਮੁਖ ਅੰਧਾ, ਆਵੈ ਜਾਇ ॥੩॥ ਹਰਿ ਹਰਿ ਨਾਮੁ ਦੇਵੈ, ਜਨੁ ਸੋਇ ॥ ਅਨਦਿਨੁ ਭਗਤਿ, ਗੁਰਸਬਦੀ ਹੋਇ ॥ ਗੁਰਮਤਿ, ਵਿਰਲਾ ਬੂਝੈ ਕੋਇ॥ ਨਾਨਕ, ਨਾਮਿ ਸਮਾਵੈ ਸੋਇ ॥੪॥੧੨॥੩੨॥**

## ਉਚਾਰਨ ਸੇਧ

**ਬਿੰਦੀ ਸਹਿਤ :** ਪੂਛਉਂ ('ਪੂਛਹੁ' ਉਚਾਰਨ ਕਰਨਾ ਅਸ਼ੁੱਧ ਹੈ) ਥਾਇਂ, ਮਹਾਂ ਬਿਖੁ।

**ਪਦ ਅਰਥ :** ਮਹਾ ਬਿਖੁ-ਵੱਡੀ ਜ਼ਹਿਰ।

**ਅਰਥ :** (ਮੇਰਾ ਦਿਲ ਕਰਦਾ ਹੈ ਕਿ) ਜਿਨ੍ਹਾਂ (ਜਗਿਆਸੂਆਂ ਨੇ) ਗੁਰੂ ਦੁਆਰਾ (ਨਾਮ) ਧਿਆਇਆ ਹੈ ਉਨ੍ਹਾਂ ਨੂੰ ਜਾ ਕੇ ਪੁੱਛਾਂ (ਕਿਉਂਕਿ) ਗੁਰੂ ਦੀ ਸੇਵਾ ਕਰਨ ਨਾਲ ਮਨ ਪਤੀਜਦਾ ਹੈ। (ਅਸਲ ਵਿੱਚ ਜੋ) ਹਰੀ ਨਾਮ ਦੀ ਕਮਾਈ ਕਰਦੇ ਹਨ ਓਹ ਧਨਵੰਤ ਹਨ (ਇਹ) ਸੋਝੀ ਪੂਰੇ ਗੁਰੂ ਤੋਂ

ਪ੍ਰਾਪਤ ਹੁੰਦੀ ਹੈ ।੧।

ਹੇ ਮੇਰੇ ਭਾਈ ! (ਤੁਸੀਂ) ਹਰੀ ਦਾ ਨਾਮ ਜਪੋ। (ਪਰ ਇਹ ਗਲ ਚੇਤੇ ਰਖੋ) ਗੁਰੂ ਦੁਆਰਾ (ਜਿਹੜੀ) ਸੇਵਾ (ਕੀਤੀ ਜਾਂਦੀ ਹੈ) ਹਰੀ (ਕੇਵਲ ਉਹ) ਘਾਲ ਪਰਵਾਨ ਕਰਦਾ ਹੈ ।੧।ਰਹਾਉ।

(ਜਦੋਂ) ਮਨ ਨਿਰਮਲ ਹੁੰਦਾ ਹੈ (ਤਾਂ ਮਨੁੱਖ ਆਪਣੇ) ਆਪ ਨੂੰ ਪਛਾਣ ਲੈਂਦਾ ਹੈ। (ਫਿਰ) ਉਹ ਜੀਵਨ-ਮੁਕਤੀ (ਦੇਣ ਵਾਲੇ ਦਾਤੇ) ਹਰੀ ਨੂੰ ਪਾ ਲੈਂਦਾ ਹੈ। ਹਰੀ ਦੇ ਗੁਣ ਗਾਉਣ ਨਾਲ ਬੁੱਧੀ ਨਿਰਮਲ ਹੋ ਜਾਂਦੀ ਹੈ (ਫਿਰ) ਉਹ ਸਹਜੇ ਹੀ (ਗਿਆਨ ਅਵਸਥਾ) ਵਿੱਚ ਸਮਾਅ ਜਾਂਦਾ ਹੈ ।੨।

ਦ੍ਵੈਤ ਭਾਵ ਵਿੱਚ (ਰਹਿ ਕੇ ਹਰੀ) ਨਹੀਂ ਸੇਵਿਆ ਜਾ ਸਕਦਾ ਹੈ। (ਸੇਵਾ ਤੋਂ ਵਿਹੂਣਾ ਮਨੁੱਖ) ਹਉਮੈ (ਅਤੇ) ਮਾਇਆ (ਮਾਨੋ) ਵੱਡੀ ਜ਼ਹਿਰ ਖਾਂਦਾ ਹੈ। ਪੁਤਰ, ਪਰਵਾਰ, ਘਰ (ਅਤੇ) ਮਾਇਆ ਦੇ ਮੋਹ (ਵਿੱਚ ਫਸਿਆ ਹੋਇਆ) ਆਪ-ਹੁਦਰਾ, ਅਗਿਆਨੀ (ਪੁਰਸ਼) ਆਉਂਦਾ ਜਾਂਦਾ ਰਹਿੰਦਾ ਹੈ (ਭਾਵ ਜੰਮਦਾ ਮਰਦਾ ਰਹਿੰਦਾ ਹੈ) ।੩।

ਉਹ ਜਨ, ਹਰੀ ਦਾ ਨਾਮ (ਆਪ ਜਪਦਾ ਤੇ ਹੋਰਨਾਂ ਨੂੰ ਜਪਣ ਲਈ ਪ੍ਰੇਰਨਾ) ਦੇਂਦਾ ਹੈ, (ਉਸ ਦੇ ਹਿਰਦੇ ਅੰਦਰ) ਗੁਰੂ ਸ਼ਬਦ ਦੁਆਰਾ (ਨਾਮ ਰੰਗ ਵਿੱਚ) ਦਿਨ ਰਾਤ ਹਰੀ ਦੀ ਭਗਤੀ ਹੀ ਹੁੰਦੀ ਰਹਿੰਦੀ ਹੈ। (ਪਰ) ਗੁਰੂ ਦੀ ਸਿਖਿਆ ਨੂੰ ਕੋਈ ਵਿਰਲਾ ਹੀ ਬੁਝਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਹ (ਗੁਰਮਤਿ ਅਨੁਸਾਰੀ ਮਨੁੱਖ) ਨਾਮ ਵਿੱਚ ਸਮਾਅ ਜਾਂਦਾ ਹੈ (ਭਾਵ ਲੀਨ ਹੋ ਜਾਂਦਾ ਹੈ)।੪।੧੨।੩੨।

## ਸਾਰੰਸ਼ ਅਤੇ ਸਿਧਾਂਤ

ਗੁਰੂ ਤੋਂ ਬਿਨਾਂ ਨਾ ਸੇਵਾ ਥਾਇ ਪੈਂਦੀ ਹੈ ਤੇ ਨਾ ਹੀ ਮਨ ਪਤੀਜਦਾ ਹੈ। ਜਿਹੜੇ ਨਾਮ ਦੇ ਧਨੀ ਵਣਜਾਰੇ ਹਨ, ਉਨ੍ਹਾਂ ਤੋਂ ਸੇਵਾ ਕਰਨ ਦੀ ਜਾਚ ਸਿਖ ਕੇ ਜੀਵਨ ਮੁਕਤੀ ਦੇ ਮਾਰਗ ਦਾ ਪਤਾ ਲਗਦਾ ਹੈ। ਪ੍ਰਭੂ ਪਰਮਾਤਮਾ ਭੀ ਸਤਿਗੁਰੂ ਜੀ ਦੁਆਰਾ ਦ੍ਰਿੜ੍ਹਾਏ ਗੁਰ-ਸ਼ਬਦ ਦੀ ਘਾਲ ਕਮਾਈ ਨੂੰ ਬਿਰਥਾ ਨਹੀਂ ਜਾਣ ਦਿੰਦਾ ਭਾਵ ਥਾਏ ਪਾਉਂਦਾ ਹੈ। ਇਉਂ ਗੁਰਮੁਖ ਜੀਵਦਿਆਂ ਹੀ ਮੁਕਤ ਹੋ ਜਾਂਦੇ ਹਨ ਅਤੇ ਉਨ੍ਹਾਂ ਨੂੰ ਵਾਹਿਗੁਰੂ ਜੀ ਦੇ ਪਰਤਖ ਦਰਸ਼ਨ-ਦੀਦਾਰੇ ਹੋ ਜਾਂਦੇ ਹਨ। ਪਰ ਸੰਸਾਰ ਵਿੱਚ ਅਜਿਹੇ ਜਨ ਵਿਰਲੇ ਹੀ ਹਨ :-

**ਐਸੇ ਜਨ ਵਿਰਲੇ ਸੰਸਾਰੇ ॥**
**ਗੁਰ ਸਬਦੁ ਵੀਚਾਰਹਿ ਰਹਹਿ ਨਿਰਾਰੇ ॥** [ਪੰਨਾ ੧੦੩੯

ਦੂਜੇ ਪਾਸੇ ਮਨਮੁਖ ਹੈ ਜੋ ਕਟੁੰਬ, ਘਰ, ਐਸ਼ਵਰਜ ਵਿੱਚ ਮੋਹਿਆ ਹੋਇਆ ਜੀਵਨ ਬਤੀਤ ਕਰਦਾ ਹੈ, ਜਿਸ ਕਰਕੇ ਉਸ ਦੇ ਜਨਮ ਮਰਨ ਦਾ ਗੇੜਾ ਨਹੀਂ ਮੁਕਦਾ।

**ਗਉੜੀ ਗੁਆਰੇਰੀ ਮਹਲਾ ੩ ॥ ਗੁਰ ਸੇਵਾ, ਜੁਗ ਚਾਰੇ ਹੋਈ ॥**
**ਪੂਰਾ ਜਨੁ ਕਾਰ ਕਮਾਵੈ ਕੋਈ ॥ ਅਖੁਟੁ ਨਾਮ ਧਨੁ ਹਰਿ, ਤੋਟਿ ਨ ਹੋਈ ॥**

**ਐਥੈ ਸਦਾ ਸੁਖੁ, ਦਰਿ ਸੋਭਾ ਹੋਈ ॥ ੧ ॥ ਏ ਮਨ ਮੇਰੇ ! ਭਰਮੁ ਨ ਕੀਜੈ ॥ ਗੁਰਮੁਖਿ ਸੇਵਾ, ਅੰਮ੍ਰਿਤ ਰਸੁ ਪੀਜੈ ॥ ੧ ॥ ਰਹਾਉ ॥ ਸਤਿਗੁਰੁ ਸੇਵਹਿ, ਸੇ ਮਹਾ ਪੁਰਖ ਸੰਸਾਰੇ ॥ ਆਪਿ ਉਧਰੇ, ਕੁਲ ਸਗਲ ਨਿਸਤਾਰੇ ॥ ਹਰਿ ਕਾ ਨਾਮੁ, ਰਖਹਿ ਉਰਧਾਰੇ ॥ ਨਾਮਿ ਰਤੇ, ਭਉਜਲ ਉਤਰਹਿ ਪਾਰੇ ॥ ੨ ॥ ਸਤਿਗੁਰੁ ਸੇਵਹਿ, ਸਦਾ ਮਨਿ ਦਾਸਾ ॥ ਹਉਮੈ ਮਾਰਿ, ਕਮਲੁ ਪਰਗਾਸਾ ॥ ਅਨਹਦੁ ਵਾਜੈ, ਨਿਜ ਘਰਿ ਵਾਸਾ ॥ ਨਾਮਿ ਰਤੇ, ਘਰ ਮਾਹਿ ਉਦਾਸਾ ॥ ੩ ॥ ਸਤਿਗੁਰੁ ਸੇਵਹਿ, ਤਿਨ ਕੀ ਸਚੀ ਬਾਣੀ ॥ ਜੁਗੁ ਜੁਗੁ ਭਗਤੀ ਆਖਿ ਵਖਾਣੀ ॥ ਅਨਦਿਨੁ ਜਪਹਿ ਹਰਿ ਸਾਰੰਗਪਾਣੀ ॥ ਨਾਨਕ, ਨਾਮਿ ਰਤੇ, ਨਿਹਕੇਵਲ ਨਿਰਬਾਣੀ ॥ ੪ ॥ ੧੩ ॥ ੩੩ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਸੇਵਹਿਂ, ਮਹਾਂਪੁਰਖ, ਰਖਹਿਂ, ਉਤਰਹਿਂ, ਮਾਹਿਂ, ਭਗਤੀਂ, ਜਾਪਹਿਂ।

**ਪਦ ਅਰਥ** : ਨਿਜ ਘਰਿ=ਸ੍ਵੈ ਸਰੂਪ ਵਿੱਚ। ਘਰ ਮਾਹਿ=ਗ੍ਰਿਹਸਤੀ ਜੀਵਨ ਵਿੱਚ। ਭਗਤੀ= ਭਗਤਾਂ ਨੇ। ਵਖਾਣੀ=ਬਿਆਨ ਕੀਤੀ ਹੈ। ਸਾਰੰਗਪਾਣੀ=ਜਿਸ ਦੇ ਹੱਥ ਵਿੱਚ ਸਭ ਦੀ ਰੋਜ਼ੀ ਹੈ, ਵਾਹਿਗੁਰੂ। ਨਿਹਕੇਵਲ=ਬੰਧਨਾਂ ਤੋਂ ਰਹਿਤ। ਨਿਰਬਾਣੀ=ਵਾਸ਼ਨਾ ਤੋਂ ਰਹਿਤ।

**ਅਰਥ** : ਗੁਰੂ ਦੀ ਸੇਵਾ ਚੌਹਾਂ ਜੁਗਾਂ ਅੰਦਰ (ਸਫਲ) ਹੁੰਦੀ ਆਈ ਹੈ। (ਪਰ) ਕੋਈ ਪੂਰਾ ਜਨ ਹੀ (ਗੁਰ-ਸ਼ਬਦ ਦੀ ਕਮਾਈ ਵਾਲੀ) ਕਾਰ ਕਰਦਾ ਹੈ। ਹਰੀ ਦਾ ਨਾਮ ਧਨ ਅਖੁੱਟ ਹੈ, ਇਸ ਧਨ ਦੀ (ਕਦੇ ਵੀ) ਤੋਟ ਨਹੀਂ ਆਉਂਦੀ। (ਹਰੀ ਦੇ ਸੇਵਕ ਨੂੰ) ਇਸ (ਲੋਕ ਵਿੱਚ) ਸਦਾ ਸੁੱਖ (ਅਤੇ ਉਸ ਹਰੀ ਦੇ) ਦਰ ਉਤੇ (ਭੀ) ਸ਼ੋਭਾ (ਪ੍ਰਾਪਤ) ਹੁੰਦੀ ਹੈ।੧।

ਹੇ ਮੇਰੇ ਮਨ ! (ਇਸ ਬਾਰੇ ਤੈਨੂੰ ਕਿਸੇ ਪ੍ਰਕਾਰ ਦਾ) ਭਰਮ ਨਹੀਂ ਕਰਨਾ ਚਾਹੀਦਾ। ਗੁਰੂ ਦੀ ਸੇਵਾ ਦੁਆਰਾ (ਤੈਨੂੰ ਨਾਮ) ਅੰਮ੍ਰਿਤ ਰਸ ਪੀਣਾ ਚਾਹੀਦਾ ਹੈ ।੧।ਰਹਾਉ।

(ਜਿਹੜੇ ਮਨੁੱਖ) ਸਤਿਗੁਰੂ ਦੀ ਸੇਵਾ ਕਰਦੇ ਹਨ ਉਹ ਸੰਸਾਰ ਵਿੱਚ ਮਹਾਂ ਪੁਰਸ਼ (ਆਖੇ ਜਾਂਦੇ ਹਨ)। (ਉਹ ਮਹਾਂਪੁਰਸ਼ ਗੁਰੂ ਦੀ ਸੇਵਾ ਕਰਕੇ) ਆਪ (ਸੰਸਾਰ ਸਾਗਰ ਤੋਂ) ਤਰ ਗਏ (ਅਤੇ ਆਪਣੀਆਂ) ਸਾਰੀਆਂ ਕੁਲਾਂ ਵੀ ਤਾਰ ਗਏ। (ਉਹ) ਹਰੀ ਦਾ ਨਾਮ ਹਿਰਦੇ ਵਿੱਚ ਧਾਰ ਕੇ ਰਖਦੇ ਹਨ। ਨਾਮ ਵਿੱਚ ਰਤੇ ਹੋਣ ਕਰਕੇ (ਉਹ) ਸੰਸਾਰ ਤੋਂ ਪਾਰ ਹੋ ਜਾਂਦੇ ਹਨ ।੨।

(ਜਿਹੜੇ ਮਹਾਂ ਪੁਰਸ਼) ਸਤਿਗੁਰੂ ਨੂੰ ਸੇਂਵਦੇ ਹਨ ਅਤੇ ਮਨ ਕਰਕੇ ਸਦਾ ਦਾਸ (ਭਾਵ ਨਿੰਮਰ-ਭਾਵੀ) ਰਹਿੰਦੇ ਹਨ। ਮੈਂ-ਮੇਰੀ ਨੂੰ ਮਾਰ ਕੇ (ਉਨ੍ਹਾਂ ਦੇ ਹਿਰਦੇ ਦਾ) ਕੰਵਲ ਖਿੜਿਆ ਰਹਿੰਦਾ ਹੈ।

(ਅਜਿਹੀ ਅਵਸਥਾ ਦੇ ਫਲਸਰੂਪ) ਉਨ੍ਹਾਂ ਦਾ) ਸ੍ਵੈ-ਸਰੂਪ ਵਿੱਚ ਵਾਸਾ ਹੋ ਗਿਆ ਹੈ (ਜਿਸ ਕਰਕੇ) ਉਨ੍ਹਾਂ ਦੇ ਦਸਮ ਦੁਆਰ ਵਿੱਚ ਅਨਹਦ (ਸ਼ਬਦ) ਵਜਦਾ ਹੈ। (ਉਹ) ਨਾਮ ਵਿੱਚ ਰਤੇ (ਹੋਣ ਕਰਕੇ) ਗ੍ਰਿਹਸਤੀ ਜੀਵਨ ਵਿੱਚ ਉਦਾਸ (ਭਾਵ ਨਿਰਲੇਪ ਰਹਿੰਦੇ ਹਨ) ।੩।

(ਜਿਹੜੇ) ਸਤਿਗੁਰੂ ਨੂੰ ਸੇਂਵਦੇ ਹਨ ਉਨ੍ਹਾਂ ਦੀ ਬਾਣੀ ਸਦਾ ਸਚੀ ਹੁੰਦੀ ਹੈ। ਭਗਤਾਂ ਨੇ ਜੁਗਾਂ ਜੁਗਾਂ ਤੋਂ (ਇਹ ਗਲ) ਆਖ ਕੇ ਦਸੀ ਹੈ। (ਉਹ) ਰਾਤ ਦਿਨ ਸਾਰੰਗ-ਪਾਣੀ (ਵਾਹਿਗੁਰੂ ਜੀ) ਨੂੰ ਜਪਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜੋ) ਨਾਮ ਵਿੱਚ ਰਤੇ ਹੋਏ ਹਨ ਉਹ ਬੰਧਨ-ਰਹਿਤ ਅਤੇ ਵਾਸ਼ਨਾ ਤੋਂ ਰਹਿਤ ਹੋ ਗਏ ਹਨ ।੪।੧੩।੩੩।

## ਅਰਥ ਭੇਦ ਅਤੇ ਨਿਰਣੈ

**ਸਤਿਗੁਰੁ ਸੇਵਹਿ, ਤਿਨ ਕੀ ਸਚੀ ਬਾਣੀ ॥**

**ਜੁਗੁ ਜੁਗੁ ਭਗਤੀ ਆਖਿ ਵਖਾਣੀ ॥**

ਪਹਿਲੀ ਪੰਗਤੀ ਵਿੱਚ ਅਰਥਾਂ ਦੀ ਏਕਤਾ ਹੈ ਪਰ ਦੂਜੀ ਪੰਗਤੀ ਦੇ ਅਰਥਾਂ ਵਿੱਚ ਮਤ-ਭੇਦ ਹੈ:-

(੧) ਜੁਗ ਜੁਗ (ਵਿਚ ਹੋਏ) ਭਗਤਾਂ ਦੀ (ਕਥਾ) ਕਹਿ ਕੇ ਸੁਣਾਈ ਜਾਂਦੀ ਹੈ।[ਪ੍ਰਿੰ. ਨਰੈਣ ਸਿੰਘ

(੨) ਹਰ ਜੁਗ ਦੇ ਭਗਤਾਂ ਨੇ ਉਚਾਰਨ ਕਰਕੇ ਵਖਾਣ ਕੀਤੀ ਹੈ। [ਸੰ. ਪੋਥੀ

**ਨਿਰਣੈ** : ਨੰਬਰ ੧ ਵਾਲੇ ਅਰਥ ਗੁਰਬਾਣੀ ਦੇ ਲਗ ਮਾਤਰੀ ਨੇਮ ਦੇ ਅਨੁਕੂਲ ਨਹੀਂ ਹਨ। 'ਭਗਤੀ' ਸ਼ਬਦ 'ਭਗਤੀ ਬੰਦਗੀ' ਦੇ ਅਰਥਾਂ ਜਾਂ 'ਭਗਤਾਂ ਨੇ' ਇਹੋ ਦੋ ਅਰਥ ਦੇਂਦਾ ਹੈ। ਇਸੇ ਤਰ੍ਹਾਂ 'ਜੁਗੁ ਜੁਗੁ' ਦੇ ਅਰਥ 'ਹਰ ਜੁਗ ਦੇ' ਕਰਨੇ ਵੀ ਗੁਰਬਾਣੀ ਵਿਆਕਰਣ ਦੇ ਪ੍ਰਤਿਕੂਲ ਹਨ। ਜਦੋਂ 'ਭਗਤਾਂ ਦੀ' ਵਾਲੇ ਅਰਥ ਹੋਣ ਤਾਂ 'ਭਗਤਾਂ' ਪਦ ਮਗਰੋਂ ਕੀ, ਦੇ, ਦਾ, ਦੀ, ਦਾ ਪ੍ਰਯੋਗ ਕੀਤਾ ਜਾਂਦਾ ਹੈ। ਜਿਵੇਂ:-

**੧. ਭਗਤਾ ਦੀ ਸਦਾ ਤੂ ਰਖਦਾ ਹਰਿ ਜੀਉ ॥** [ਪੰਨਾ ੬੩੭

**੨. ਭਗਤਾ ਕੀ ਚਾਲ ਨਿਰਾਲੀ ॥** [ਪੰਨਾ ੯੧੮

ਭਗਤਾਂ ਨੇ ਜੁਗਾਂ ਜੁਗਾਂ ਤੋਂ ਆਪਣੇ ਨਿਜੀ ਅਭਿਆਸ ਦੇ ਆਧਾਰ ਤੇ ਇਹ ਗਲ ਬਿਆਨ ਕੀਤੀ ਹੈ ਕਿ ਜਿਹੜੇ ਸਤਿਗੁਰੂ ਨੂੰ ਸਿਮਰਦੇ ਹਨ, ਉਨ੍ਹਾਂ ਦੀ ਬਾਣੀ ਸਰਬ ਕਾਲ ਸੱਚੀ ਹੁੰਦੀ ਹੈ।

## ਸਾਰੰਸ਼ ਅਤੇ ਸਿਧਾਂਤ

ਇਹ ਅਵੱਸ਼ ਸਚਾਈ ਹੈ ਕਿ ਸਤਿਗੁਰੂ ਜੀ ਦੀ ਸੇਵਾ ਚੌਹਾਂ ਜੁਗਾਂ ਵਿੱਚ ਸਫਲ ਹੋਂਦੀ ਆਈ ਹੈ। ਇਸ ਲਈ ਇਸ ਸ਼ਬਦ ਵਿੱਚ ਇਹ ਪਾਵਨ ਉਪਦੇਸ਼ ਦਿੱਤਾ ਹੈ ਕਿ ਗੁਰੂ ਦੀ ਸੇਵਾ ਕਰਕੇ ਅੰਮ੍ਰਿਤ-ਰਸ ਪੀਂਦੇ ਰਹੋ। ਜਿਹੜੇ ਸਿਖ ਸੱਚੇ ਹਿਰਦੇ ਨਾਲ ਸਤਿਗੁਰੂ ਦੀ ਸੇਵਾ ਕਰਦੇ ਹਨ ਉਹ ਸੰਸਾਰ ਵਿੱਚ ਮਹਾਂ ਪੁਰਸ਼ ਅਰਥਾਤ ਵੱਡੇ ਭਗਤ ਗਿਣੇ ਜਾਂਦੇ ਹਨ। ਉਨ੍ਹਾਂ ਦੀ ਅੰਮ੍ਰਿਤ ਬਾਣੀ ਸਰਬ ਕਾਲ ਸਚੀ ਹੁੰਦੀ ਹੈ :-

**ਨਾਨਕ, ਤਿਨ ਕੀ ਬਾਣੀ, ਸਦਾ ਸਚੁ ਹੈ, ਜਿ ਨਾਮਿ ਰਹੇ ਲਿਵ ਲਾਇ॥** [ਪੰਨਾ ੨੮

ਪ੍ਰਭੂ ਦੀ ਭਗਤੀ ਕਰਨ ਵਾਲੇ ਅਜਿਹੇ ਸੇਵਕ ਨਾਮ ਵਿੱਚ ਰਤੇ ਹੋਏ ਆਪ ਵਾਸ਼ਨਾ ਤੋਂ ਰਹਿਤ ਨਿਰਬਾਣ ਪਦ ਨੂੰ ਪ੍ਰਾਪਤ ਹੋ ਜਾਂਦੇ ਹਨ। ਉਨ੍ਹਾਂ ਵਿੱਚ ਇਤਨੀ ਸ਼ਕਤੀ ਆ ਜਾਂਦੀ ਹੈ ਕਿ ਉਨ੍ਹਾਂ ਦੇ ਬਚਨ ਅਟਲ ਹੋ ਜਾਂਦੇ ਹਨ। ਜਿਥੇ ਉਹ ਆਪ ਦਿਨ ਰਾਤ ਪ੍ਰਭੂ ਦਾ ਸਿਮਰਨ ਕਰਕੇ ਸੰਸਾਰ ਤੋਂ ਪਾਰ ਹੋ ਜਾਂਦੇ ਹਨ ਉਥੇ ਆਪਣੇ ਸੰਗੀਆਂ ਸਾਥੀਆਂ ਤੇ ਕੁਲਾਂ ਦਾ ਵੀ ਉਧਾਰ ਕਰ ਦੇਂਦੇ ਹਨ। ਇਸ ਲਈ ਇਹ ਉਪਦੇਸ਼ ਕੀਤਾ ਹੈ ਕਿ ਹੇ ਮਨ ! ਤੈਨੂੰ ਭਰਮ ਨਹੀਂ ਕਰਨਾ ਚਾਹੀਦਾ, ਸਤਿਗੁਰੂ ਜੀ ਦੀ ਚਰਨੀ ਲਗ ਕੇ ਨਾਮ-ਅੰਮ੍ਰਿਤ ਰਸ ਪੀਣਾ ਚਾਹੀਦਾ ਹੈ :-

**ਮੇਰੇ ਮਨ, ਨਾਮੁ ਅੰਮ੍ਰਿਤੁ ਪੀਉ ॥**
**ਆਨ ਸਾਦ ਬਿਸਾਰਿ ਹੋਛੇ, ਅਮਰੁ ਜੁਗੁ ਜੁਗੁ ਜੀਉ ॥** [ਪੰਨਾ ੧੦੦੭

**ਗਉੜੀ ਗੁਆਰੇਰੀ ਮਹਲਾ ੩ ॥ ਸਤਿਗੁਰੁ ਮਿਲੈ, ਵਡਭਾਗਿ ਸੰਜੋਗ ॥ ਹਿਰਦੈ ਨਾਮੁ, ਨਿਤ ਹਰਿ ਰਸ ਭੋਗ ॥ ੧ ॥ ਗੁਰਮੁਖਿ ਪ੍ਰਾਣੀ ! ਨਾਮੁ ਹਰਿ ਧਿਆਇ ॥ ਜਨਮੁ ਜੀਤਿ, ਲਾਹਾ ਨਾਮੁ ਪਾਇ ॥ ੧ ॥ ਰਹਾਉ ॥ ਗਿਆਨੁ ਧਿਆਨੁ, ਗੁਰ ਸਬਦੁ ਹੈ ਮੀਠਾ ॥ ਗੁਰ ਕਿਰਪਾ ਤੇ, ਕਿਨੈ ਵਿਰਲੈ ਚਖਿ ਡੀਠਾ ॥ ੨ ॥ ਕਰਮ ਕਾਂਡ, ਬਹੁ ਕਰਹਿ ਅਚਾਰ ॥ ਬਿਨੁ ਨਾਵੈ, ਧ੍ਰਿਗੁ ਧ੍ਰਿਗੁ ਅਹੰਕਾਰ ॥ ੩ ॥ ਬੰਧਨਿ ਬਾਧਿਓ, ਮਾਇਆ ਫਾਸ ॥ ਜਨ ਨਾਨਕ ਛੂਟੈ, ਗੁਰ ਪਰਗਾਸ ॥ ੪ ॥ ੧੪ ॥ ੩੪ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਕਰਹਿੰ, ਨਾਵੈਂ।

**ਪਦ ਅਰਥ** : ਕਰਮ ਕਾਂਡ=ਸ਼ਾਸਤਰਾਂ ਦਾ ਉਹ ਭਾਗ ਜਿਸ ਵਿੱਚ ਕਰਮਾਂ ਦਾ ਵਰਣਨ ਹੈ, ਕਿਹੜੇ ਕਰਮ ਵਿਹਤ ਹਨ ਕਿਹੜੇ ਨਿਖੇਧ, ਕਿਸ ਕਿਸ ਨੂੰ ਕਿਹੜੇ ਕਰਮ ਕਿਸ ਸਮੇਂ ਕਰਨੇ ਚਾਹੀਦੇ ਹਨ ਇਤਾਦਿ। ਅਚਾਰ=ਚਾਲ ਚਲਨ, ਰਹਿਣੀ-ਬਹਿਣੀ।

**ਅਰਥ** : ਵਡੇ ਭਾਗਾਂ ਕਰਕੇ (ਚੰਗੇ) ਸੰਜੋਗ (ਹੋਣ ਤਾਂ) ਸਤਿਗੁਰੂ ਦਾ ਮਿਲਾਪ ਹੁੰਦਾ ਹੈ। (ਜਿਸ ਨੂੰ ਸਤਿਗੁਰੂ ਮਿਲਦਾ ਹੈ, ਉਸ ਦੇ) ਹਿਰਦੇ ਵਿੱਚ ਨਾਮ (ਸਮਾਉਂਦਾ ਹੈ ਅਤੇ ਉਹ) ਨਿਤ ਹਰੀ (ਨਾਮ) ਦਾ ਰਸ ਭੋਗਦਾ ਹੈ ।੧।

ਹੇ ਪ੍ਰਾਣੀ ! ਗੁਰੂ ਦੁਆਰਾ ਹਰੀ ਦਾ ਨਾਮ ਧਿਆਉਣਾ ਕਰ। (ਇਸ ਤਰ੍ਹਾਂ ਮਨੁੱਖਾ) ਜਨਮ ਜਿਤ ਕੇ ਨਾਮ ਰੂਪੀ ਲਾਭ ਪ੍ਰਾਪਤ ਕਰ ।੧।ਰਹਾਉ।

(ਹੇ ਭਾਈ ! ਜੇ) ਗੁਰੂ ਦਾ ਸ਼ਬਦ ਮਿਠਾ (ਲਗੇ ਤਾਂ ਸਮਝੋ) ਗਿਆਨ ਧਿਆਨ (ਪ੍ਰਾਪਤ ਹੋ ਗਿਆ, ਪਰ)ਗੁਰੂ ਦੀ ਕਿਰਪਾ ਨਾਲ ਕਿਸੇ ਵਿਰਲੇ ਨੇ ਗੁਰੂ ਸ਼ਬਦ ਦੀ ਮਿਠਾਸ ਨੂੰ ਚਖ ਕੇ ਡਿੱਠਾ ਹੈ।੨।

(ਹੇ ਭਾਈ ! ਲੋਕ) ਕਈ (ਪ੍ਰਕਾਰ) ਦੇ ਕਰਮ ਕਾਂਡ ਅਤੇ (ਕਿਰਿਆ) ਆਚਾਰ (ਆਦਿ) ਕਰਦੇ ਹਨ। (ਪਰ) ਨਾਮ ਤੋਂ ਬਿਨਾਂ (ਏਦਾਂ ਦੇ ਕਰਮ, ਆਚਾਰ ਆਦਿ) ਹੰਕਾਰ ਦਾ (ਪ੍ਰਤੀਕ ਹਨ ਅਤੇ ਅਜਿਹਾ ਹੰਕਾਰ) ਧ੍ਰਿਗਾਕਾਰ ਭਾਵ ਫਿਟਕਾਰ ਜੋਗ ਹੈ ।੩।

(ਜੋ ਮਨੁੱਖ) ਬੰਧਨਾਂ ਵਿੱਚ ਬੱਝ ਗਿਆ ਹੈ, (ਸਭ) ਮਾਇਆ ਦੀ ਫਾਹੀ ਹੈ। ਦਾਸ ਨਾਨਕ (ਆਖਦਾ ਹੈ ਕਿ ਜਦੋਂ) ਗੁਰੂ (ਗਿਆਨ ਦਾ ਹਿਰਦੇ ਵਿੱਚ) ਪ੍ਰਕਾਸ਼ (ਹੋਵੇ ਤਾਂ ਬੰਧਨਾਂ ਤੋਂ) ਛੁਟ ਸਕਦਾ ਹੈ।੪।੧੪।੩੪।

## ਸਾਰੰਸ਼ ਅਤੇ ਸਿਧਾਂਤ

ਸਤਿਗੁਰੂ ਦਾ ਮਿਲਾਪ ਵਡੇ ਭਾਗਾਂ ਨਾਲ ਧੁਰੋਂ ਪਏ ਸੰਜੋਗਾਂ ਅਨੁਸਾਰ ਹੁੰਦਾ ਹੈ। ਇਸ ਜਨਮ ਦਾ ਇਹ ਵੱਡਾ ਲਾਭ ਹੈ ਕਿ ਮਨੁੱਖ ਸਚੀ ਬਾਣੀ ਦੁਆਰਾ ਸਚੇ ਪਰਮੇਸ਼ਰ ਦੇ ਗੁਣ ਗਾਉਂਦਾ ਰਹੇ। ਗੁਣ ਗਾਉਂਦਿਆਂ-੨ ਬਾਣੀ ਮਿੱਠੀ ਲਗਣ ਲਗ ਜਾਵੇਗੀ। ਰਸ ਪ੍ਰਾਪਤ ਹੋਵੇਗਾ:-

**ਸਾਚੀ ਬਾਣੀ ਸਦਾ ਗੁਣ ਗਾਵੈ, ਇਸੁ ਜਨਮੈ ਕਾ ਲਾਹਾ ਹੇ ॥** [ਪੰਨਾ ੧੦੫੩

ਸ੍ਰੀ ਗੁਰੂ ਅਮਰਦਾਸ ਜੀ ਦੇ ਆਸਾ ਰਾਗ ਵਿੱਚ ਅੰਮ੍ਰਿਤ ਬਚਨ ਹਨ:-

**ਜਿਨ ਬਾਣੀ ਸਿਉ ਚਿਤੁ ਲਾਇਆ, ਸੇ ਜਨ ਨਿਰਮਲ ਪਰਵਾਣੁ ॥**

**ਨਾਨਕ, ਨਾਮੁ ਤਿਨਾ ਕਦੇ ਨ ਵੀਸਰੈ, ਸੇ ਦਰਿ ਸਚੇ ਜਾਣੁ ॥** [ਪੰਨਾ ੪੨੯

ਤੱਤ ਇਹ ਹੈ ਕਿ ਕਰਮ ਕਾਂਡਾਂ ਵਿਚ ਪੈਣ ਨਾਲ ਹੰਕਾਰ ਦੀ ਮੈਲ ਨਾਲ ਮਨ ਭਰਿਆ ਜਾਂਦਾ ਹੈ। ਜਦੋਂ ਤਕ ਗੁਰੂ ਦੇ ਸ਼ਬਦ ਦਾ ਹਿਰਦੇ ਵਿੱਚ ਪ੍ਰਕਾਸ਼ ਨਾ ਹੋਵੇ, ਓਦੋਂ ਤੱਕ ਮਾਇਆ ਦੇ ਬੰਧਨਾਂ ਤੋਂ ਛੁਟਕਾਰਾ ਨਹੀਂ ਹੋ ਸਕਦਾ।

**ਮਹਲਾ ੩ ਗਉੜੀ ਬੈਰਾਗਣਿ ॥ ਜੈਸੀ ਧਰਤੀ ਊਪਰਿ ਮੇਘੁਲਾ ਬਰਸਤੁ ਹੈ, ਕਿਆ ਧਰਤੀ ਮਧੇ ਪਾਣੀ ਨਾਹੀ ॥ ਜੈਸੇ ਧਰਤੀ ਮਧੇ ਪਾਣੀ ਪਰਗਾਸਿਆ, ਬਿਨੁ ਪਗਾ ਵਰਸਤ ਫਿਰਾਹੀ ॥ ੧ ॥ ਬਾਬਾ ! ਤੂੰ ਐਸੇ ਭਰਮੁ ਚੁਕਾਹੀ ॥ ਜੋ ਕਿਛੁ ਕਰਤੁ ਹੈ, ਸੋਈ ਕੋਈ ਹੈ ਰੇ, ਤੈਸੇ ਜਾਇ ਸਮਾਹੀ ॥੧॥ ਰਹਾਉ॥ ਇਸਤਰੀ ਪੁਰਖ ਹੋਇ ਕੈ, ਕਿਆ ਓਇ ਕਰਮ ਕਮਾਹੀ॥ ਨਾਨਾ ਰੂਪ ਸਦਾ ਹਹਿ ਤੇਰੇ, ਤੁਝਹੀ ਮਾਹਿ ਸਮਾਹੀ॥੨॥ ਇਤਨੇ ਜਨਮ ਭੂਲਿ ਪਰੇ ਸੇ, ਜਾ ਪਾਇਆ ਤਾ ਭੂਲੇ ਨਾਹੀ॥ ਜਾ ਕਾ ਕਾਰਜੁ, ਸੋਈ ਪਰੁ ਜਾਣੈ, ਜੇ ਗੁਰ ਕੈ ਸਬਦਿ ਸਮਾਹੀ॥੩॥ ਤੇਰਾ ਸਬਦੁ, ਤੂੰਹੈ ਹਹਿ ਆਪੇ, ਭਰਮੁ ਕਹਾ ਹੀ॥ ਨਾਨਕ, ਤਤੁ ਤਤ ਸਿਉ ਮਿਲਿਆ, ਪੁਨਰਪਿ ਜਨਮਿ ਨ ਆਹੀ ॥੪॥੧॥੧੫॥੩੫॥**

## ਉਚਾਰਨ ਸੇਧ

**ਬਿੰਦੀ ਸਹਿਤ :** ਪਗਾਂ, ਕਮਾਹੀਂ, ਨਾਹੀਂ, ਹਹਿਂ, ਤੂੰਹੈਂ, ਹਹਿਂ, ਕਹਾਂ ਹੀ।

**ਬਿੰਦੀ ਰਹਿਤ :** ਫਿਰਾਹੀ, ਚੁਕਾਹੀ, ਸਮਾਹੀ, ਆਹੀ ।

**ਫੁਟਕਲ :** ੧. 'ਜੈਸੀ' ਪਦ 'ਧਰਤੀ' ਦਾ ਕਿਰਿਆ ਵਿਸ਼ੇਸ਼ਣ ਹੈ, ਵਿਸ਼ੇਸ਼ਣ ਨਹੀਂ ਹੈ। ਹੱਥ ਲਿਖਤੀ ਬੀੜਾਂ ਵਿੱਚ 'ਜੈਸੀ' ਦੀ ਥਾਂ ਤੇ 'ਜੈਸਾ' ਪਦ ਮਿਲਦਾ ਹੈ ਅਤੇ ਇਹ ਪਾਠ ਸ਼ੁੱਧ ਹੈ।

੨. ਤੀਜੇ ਅੰਕ ਦੀ ਪਹਿਲੀ ਪੰਗਤੀ ਦਾ ਪਾਠ ਆਮ ਪ੍ਰੇਮੀ 'ਸੇ ਜਾ' ਦੀ ਥਾਂ 'ਸੇਜਾ' ਕਰ ਜਾਂਦੇ ਹਨ ਜੋ ਮੂਲੋਂ ਹੀ ਅਸ਼ੁੱਧ ਹੈ। ਇਸ ਪੰਗਤੀ ਦਾ ਬਿਸਰਾਮ ਵੀ ਔਖਾ ਹੈ, ਵਿਸ਼ੇਸ਼ ਧਿਆਨ ਦਿਉ ਜੀ।

**ਪਦ ਅਰਥ :** ਜੈਸੀ=ਜਿਸ ਤਰ੍ਹਾਂ। ਮੇਘੁਲਾ=ਬਦਲ। ਮਧੇ=ਵਿੱਚ। ਬਿਨੁ ਪਗਾ=ਪੈਰਾਂ ਤੋਂ ਬਿਨਾਂ। ਵਰਸਤ ਫਿਰਾਹੀ=ਵਸਦਾ ਫਿਰਦਾ ਹੈ। ਚੁਕਾਹੀ=ਦੂਰ ਕਰ ਲੈ। ਨਾਨਾ=ਅਨੇਕ ਪ੍ਰਕਾਰ ਦੇ। ਭੂਲ ਪਰੇ ਸੇ=ਭੁਲੇ ਪਏ ਸਨ। ਪਰੁ ਜਾਨੈ=ਚੰਗੀ ਤਰ੍ਹਾਂ ਜਾਣਦਾ ਹੈ। ਸਬਦੁ=ਹੁਕਮ। ਤਤੁ=ਨਾਮ (ਜੋਤਿ)। ਪੁਨਰਪਿ=ਮੁੜ ਕੇ, ਫਿਰ। ਜਨਮਿ ਨ ਆਹੀ=ਜਨਮ ਵਿੱਚ ਨਹੀਂ ਆਉਂਦਾ।

**ਅਰਥ :** ਜਿਸ ਤਰ੍ਹਾਂ ਧਰਤੀ ਉਤੇ ਬਦਲ ਵਸਦਾ ਹੈ, ਕੀ ਧਰਤੀ ਵਿਚ (ਪਹਿਲਾਂ) ਪਾਣੀ ਨਹੀਂ ਹੈ? ਫਿਰ ਕੀ ਜਿਸ ਤਰ੍ਹਾਂ ਧਰਤੀ ਵਿਚੋਂ ਪਾਣੀ ਪ੍ਰਗਟ ਹੋ ਰਿਹਾ ਹੈ (ਉਸ ਤਰ੍ਹਾਂ ਦਾ ਪਾਣੀ ਬਦਲ ਵਿਚ ਨਹੀਂ? ਜੋ) ਬਿਨਾਂ ਪੈਰਾਂ ਦੇ ਵਸਦਾ ਫਿਰਦਾ ਹੈ।੧।

ਹੇ ਭਾਈ ! (ਤੂੰ) ਇਹੋ ਜਿਹੇ ਭਰਮ-ਭੁਲੇਖੇ ਦੂਰ ਕਰ ਲੈ (ਕਿਉਂਕਿ ਸਾਰੇ ਪਾਸੇ) ਜੋ ਕੁਝ ਕੋਈ ਕਰ ਰਿਹਾ ਹੈ, ਉਹ (ਪ੍ਰਭੂ ਆਪ ਹੀ) ਹੈ, ਉਸੇ ਤਰ੍ਹਾਂ (ਜੀਵ ਉਸ ਤੋਂ ਪੈਦਾ ਹੋ ਕੇ ਉਸੇ ਵਿੱਚ) ਜਾ ਕੇ ਸਮਾਅ ਜਾਂਦਾ ਹੈ ।੧।ਰਹਾਉ।

(ਹੇ ਭਾਈ ! ਵਾਹਿਗੁਰੂ) ਇਸਤਰੀ ਤੇ ਪੁਰਖ ਰੂਪ ਧਾਰ ਕੇ (ਸੰਸਾਰ ਦੀ ਉਤਪਤੀ ਕਰ ਰਿਹਾ ਹੈ, ਜੀਵ ਆਪਣੇ ਆਪ) ਕੀ ਕਰਮ ਕਮਾਉਂਦੇ ਹਨ? (ਭਾਵ ਕੁਝ ਨਹੀਂ ਕਰ ਸਕਦੇ)। (ਹੇ ਹਰੀ !) ਤੇਰੇ ਅਨੇਕ ਪ੍ਰਕਾਰ ਦੇ ਰੂਪ ਹਨ (ਜੋ) ਤੇਰੇ ਵਿੱਚ ਹੀ ਸਮਾਅ ਜਾਂਦੇ ਹਨ ।੨।

(ਉਕਤ ਤਤ ਜਾਣੇ ਬਿਨਾਂ ਜੀਵ) ਇਤਨੇ ਜਨਮ ਭੁਲੇ ਪਏ ਸਨ, ਜਦ (ਤੱਤ) ਪਾ ਲਿਆ ਤਾਂ (ਮੁੜ ਕੇ) ਨਹੀਂ ਭੁਲੇ। ਜਿਹੜੇ (ਜੀਵ) ਗੁਰੂ ਦੇ ਸ਼ਬਦ ਵਿੱਚ ਸਮਾਉਂਦੇ ਹਨ (ਉਹ ਜਾਣਦੇ ਹਨ ਕਿ) ਜਿਸ (ਵਾਹਿਗੁਰੂ) ਦਾ ਇਹ ਕਾਰਜ ਹੈ ਓਹੀ ਇਸ ਨੂੰ ਚੰਗੀ ਤਰ੍ਹਾਂ ਜਾਣਦਾ ਹੈ ।੩।

(ਹੇ ਪ੍ਰਭੂ !) ਤੇਰਾ ਸ਼ਬਦ (ਹੁਕਮ) ਤੂੰ ਆਪ ਹੀ ਹੈਂ, (ਇਸ ਕਥਨ ਵਿੱਚ) ਭਰਮ ਕਿਥੇ ਹੈ? (ਭਾਵ ਕੋਈ ਭਰਮ ਨਹੀਂ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਦੋਂ ਜੀਵ) ਤੱਤ (ਨਾਮ-ਜੋਤਿ) ਨਾਲ ਮਿਲ ਗਿਆ ਮੁੜ ਕੇ (ਉਹ) ਜਨਮ ਵਿੱਚ ਨਹੀਂ ਆਉਂਦਾ ।੪।੧।੧੫।੩੫।

## ਅਰਥ ਭੇਦ ਅਤੇ ਨਿਰਣੈ

**(ੳ) ਜੈਸੀ ਧਰਤੀ ਊਪਰਿ ਮੇਘੁਲਾ ਬਰਸਤੁ ਹੈ, ਕਿਆ ਧਰਤੀ ਮਧੇ ਪਾਣੀ ਨਾਹੀ॥**

ਇਸ ਪੰਗਤੀ ਵਿੱਚ ਊਪਰਿ' ਸ਼ਬਦ ਜੋੜ ਦੇ ਤਿੰਨ ਸਰੂਪ ਮਿਲਦੇ ਹਨ :-

ਫਰੀਦਕੋਟ ਸਟੀਕ ਅਤੇ ਦਰਪਣ- 'ਉਪਰ'। ਸ੍ਰੀ ਗੁਰੂ ਗ੍ਰੰਥ ਸਾਹਿਬ ਸਟੀਕ ਪੰ. ਨਰੈਣ ਸਿੰਘ 'ਉਪਰੁ'। ਸ਼ਬਦਾਰਥ ਤੇ ਸੰ.ਪੋ. - 'ਉਪਰਿ'।

**੧. ਊਪਰਿ ਭੁਜਾ ਕਰਿ, ਮੈ ਗੁਰ ਪਹਿ ਪੁਕਾਰਿਆ,**
**ਤਿਨਿ ਹਉ ਲੀਆ ਉਬਾਰੀ ॥** [ਪੰਨਾ ੭੬੩

**੨. ਊਪਰਿ ਗਗਨੁ, ਗਗਨ ਪਰਿ ਗੋਰਖੁ, ਤਾਕਾ ਅਗਮੁ ਗੁਰੂ ਪੁਨਿ ਵਾਸੀ॥**[ਪੰ. ੯੯੨

ਜੇ ਉਪਰਿ' ਹੋਵੇ ਤਾਂ ਵੀ ਰ' ਦੀ ਸਿਹਾਰੀ ਨਾਲ ਹੀ ਆਉਂਦਾ ਹੈ। ਜਿਵੇਂ :-

**੧. ਧਰਤੀ ਉਪਰਿ ਕੋਟ ਗੜ, ਕੇਤੀ ਗਈ ਵਜਾਇ ॥** [ਪੰਨਾ ੫੯੨

**੨. ਉਪਰਿ, ਆਇ ਬੈਠੇ ਕੂੜਿਆਰ ॥** [ਪੰਨਾ ੪੭੨

ਪ੍ਰੋ. ਸਾਹਿਬ ਸਿੰਘ ਨੇ 'ਊਪਰਿ' ਪਦ ਦਾ ਸਰੂਪ 'ਉਪਰ' ਅੰਕਿਤ ਕਰਕੇ 'ਉਪਰ ਮੇਘਲਾ' ਇਕ ਵਿਲਖਣ ਜਿਹਾ ਪਾਠ ਕੀਤਾ ਹੈ ਅਤੇ ਇਸ ਦੇ ਅਰਥ ਇਉਂ ਕੀਤੇ ਹਨ :-

(ਧਰਤੀ ਤੇ ਬਦਲ ਦਾ ਦ੍ਰਿਸ਼ਟਾਂਤ ਲੈ ਕੇ ਵੇਖ) ਜਿਹੋ ਜਿਹੀ ਧਰਤੀ ਹੈ ਤਿਹੋ ਜਿਹਾ ਇਸ ਦੇ ਉਪਰਲਾ ਬਦਲ ਹੈ ਜੋ ਵਰਖਾ ਕਰਦਾ ਹੈ, ਧਰਤੀ ਵਿੱਚ ਭੀ (ਉਹੋ ਜਿਹਾ) ਪਾਣੀ ਹੈ (ਜਿਹੋ ਜਿਹਾ ਬੱਦਲ ਵਿੱਚ ਹੈ)। [ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ

**ਨਿਰਣੈ** : ਪਾਠਕ ਸ਼ਬਦ ਦਾ ਮੂਲ ਰੂਪ ਵੇਖ ਕੇ ਆਪੇ ਹੀ ਨਿਰਨਾ ਕਰ ਲੈਣ। ਉਪਰੋਕਤ ਅਰਥ ਸ਼ਬਦਾਵਲੀ ਅਨੁਸਾਰ ਨਹੀਂ, ਓਪਰੇ ਓਪਰੇ ਹਨ। ਉਪਰਲਾ ਬਦਲ' ਤਾਂ ਹੀ ਕਿਹਾ ਜਾ ਸਕਦਾ ਹੈ ਜੇ ਕੋਈ ਨਿਚਲਾ ਬਦਲ ਹੋਵੇ। ਇਸ ਲਈ ਪ੍ਰਚਲਤ ਅਰਥ ਹੀ ਠੀਕ ਸਮਝਣੇ ਚਾਹੀਦੇ ਹਨ।

## (ਅ) ਤੇਰਾ ਸਬਦੁ ਤੂੰ ਹੈ ਹਹਿ ਆਪੇ, ਭਰਮੁ ਕਹਾ ਹੀ ॥

ਇਸ ਪੰਗਤੀ ਵਿੱਚ 'ਸਬਦੁ' ਪਦ ਦੇ ਦੋ ਤਰ੍ਹਾਂ ਅਰਥ ਕੀਤੇ ਜਾਂਦੇ ਹਨ:-

(੧) ਤੇਰਾ ਹੀ (ਸਬਦੁ) ਸੰਸਾਰ ਰਚਾ ਹੂਆ ਹੈ ਔਰੁ ਤੂੰਹੀ ਆਪ ਸੰਸਾਰ ਰੂਪ ਹੋ ਕਰ ਵਰਤ ਰਹਾ ਹੈਂ, ਇਸ ਮੈਂ ਭਰਮ ਕਿਆ ਹੈ ਵਾਸਤਵ ਸੇ ਬੇਦ ਕਾ ਸਿਧਾਂਤ।[ਫ਼. ਸ. ,ਪੰ. ਨਰੈਣ ਸਿੰਘ

(੨) (ਹੇ ਕਰਤਾਰ !) ਤੇਰਾ ਸ਼ਬਦ (ਵੀ) ਤੂੰ ਹੀ ਹੈਂ। (ਹਾਂ) ਤੂੰ ਆਪੇ ਹੈਂ, ਭਰਮ ਕਿਥੇ ਹੈ?[ਸੰ. ਪੋ.

(੩) (ਹੇ ਪ੍ਰਭੂ ! ਸਭ ਥਾਂ) ਤੇਰਾ (ਹੀ) ਹੁਕਮ (ਵਰਤ ਰਿਹਾ) ਹੈ, (ਹਰ ਥਾਂ) ਤੂੰ ਆਪ ਹੀ ਮੌਜੂਦ ਹੈਂ ਜਿਸ ਮਨੁੱਖ ਦੇ ਅੰਦਰ ਇਹ ਨਿਸਚਾ ਬਣ ਜਾਏ ਉਸ ਨੂੰ) ਭੁਲੇਖਾ ਕਿਥੇ ਰਹਿ ਜਾਂਦਾ ਹੈ? [ਦਰਪਣ, ਸ਼ਬਦਾਰਥ

**ਨਿਰਣੈ** : ਹਰੇਕ ਸ਼ਬਦ' ਦੇ ਅਰਥ ਪ੍ਰਸੰਗ ਅਨੁਸਾਰ ਕਰਨੇ ਹੀ ਠੀਕ ਹੁੰਦੇ ਹਨ। ਇਥੇ ਸਬਦੁ' ਦਾ ਅਰਥ ਹੁਕਮ' ਠੀਕ ਹੈ। ਵੇਖੋ ਗੁਰਬਾਣੀ ਵਿੱਚ ਹੋਰ ਥਾਂ ਤੇ ਵੀ ਸਾਨੂੰ ਅਜਿਹਾ ਅਰਥ ਪ੍ਰਾਪਤ ਹੈ:-

**ਸਭੁ ਤੇਰਾ ਸਬਦੁ ਵਰਤੈ, ਉਪਾਵਣਹਾਰਿਆ ॥** [ਪੰਨਾ ੬੪੨

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਦਾ ਇਤਿਹਾਸਕ ਪਿਛੋਕੜ ਇਹ ਦਸਿਆ ਜਾਂਦਾ ਹੈ ਕਿ ਜਦੋਂ ਨਿਮਾਣਿਆਂ ਦੇ ਮਾਣ ਸ੍ਰੀ ਗੁਰੂ ਅਮਰਦਾਸ ਜੀ ਮਹਾਰਾਜ ਹਰਿਦੁਆਰ ਗਏ ਤਾਂ ਆਪ ਜੀ ਪਾਸ ਉਥੋਂ ਦੇ ਮਹਾਨ ਪੰਡਤਾਂ ਨੇ ਪ੍ਰਸ਼ਨ ਕੀਤਾ-''ਗੁਰੂ ਜੀ ! ਜਦੋਂ ਸੰਸਕ੍ਰਿਤ ਵਿੱਚ ਪਹਿਲਾਂ ਹੀ ਵੇਦਾਂ ਸ਼ਾਸਤਰਾਂ ਦੀ ਬਾਣੀ ਮੌਜੂਦ ਹੈ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਗੁਰਮੁਖੀ ਅਖਰ ਬਣਾ ਕੇ ਆਪਣੀ ਬਾਣੀ ਰਚਣ ਦੀ ਕੀ ਲੋੜ ਪਈ ਸੀ? ਕੀ ਵੇਦ-ਬਾਣੀ ਮਨੁੱਖਤਾ ਦਾ ਕਲਿਆਣ ਨਹੀਂ ਸੀ ਕਰ ਸਕਦੀ? ਇਸ ਪ੍ਰਸ਼ਨ ਦੇ ਉਤਰ ਵਿੱਚ ਗੁਰੂ ਸਾਹਿਬ ਨੇ ਇਹ ਬਚਨ ਕਹੇ ਕਿ ਧਰਤੀ ਵਿੱਚ ਪਾਣੀ ਤਾਂ ਪਹਿਲਾਂ ਹੀ ਬਥੇਰਾ ਹੈ, ਪਰ ਬਦਲ ਫਿਰ ਵੀ ਬਰਸਦਾ ਫਿਰਦਾ ਹੈ, ਇਹ ਕਿਉਂ ਵਸਦਾ ਹੈ? ਕੀ ਇਸ ਨੂੰ ਪਤਾ ਨਹੀਂ ਕਿ ਖੂਹ ਨਦੀਆਂ, ਨਾਲੇ, ਸਰੋਵਰ ਤੇ ਸਮੁੰਦਰ ਵੀ ਸੰਸਾਰ ਵਿੱਚ ਮੌਜੂਦ ਹਨ? ਧਰਤੀ, ਧਰਤੀ ਦੇ ਜਲ ਨਾਲ ਇਤਨੀ ਹਰੀ ਭਰੀ ਹੋ ਕੇ ਨਹੀਂ ਪੁੰਗਰਦੀ, ਜਿਤਨੀ ਕਿ ਮੀਂਹ ਦੇ ਵਸਣ ਨਾਲ ਸਰਸਬਜ਼ ਹੁੰਦੀ ਹੈ।

ਇਸ ਵਿੱਚ ਸ਼ੱਕ ਨਹੀਂ ਕਿ ਵੇਦ ਅਤੇ ਸ਼ਾਸਤਰ ਬਾਣੀ ਮੌਜੂਦ ਸੀ ਪਰ ਵੇਦ ਸ਼ਾਸਤਰ ਕੇਵਲ ਪੜ੍ਹੇ ਲਿਖੇ ਬੁਧੀ ਜੀਵਿਆਂ ਤਕ ਹੀ ਸੀਮਤ ਸਨ, ਬਾਕੀ ਲੁਕਾਈ ਨੂੰ ਕਰਮ ਕਾਂਡ ਦੇ ਭਰਮ ਭੁਲੇਖਿਆਂ ਵਿੱਚ ਪਾਇਆ ਹੋਇਆ ਸੀ। ਸਤਿਗੁਰੂ ਜੀ ਦੇ ਪਵਿਤਰ ਉਪਦੇਸ਼ ਨੂੰ ਪਵਿਤਰ ਬਾਣੀ ਨੇ ਬਦਲਾਂ ਵਾਂਗ ਸਭ ਧਰਤੀ ਤੇ ਵਰਖਾ ਕੀਤੀ :-

**ਨਾਨਕਿ ਨਾਮੁ ਨਿਰੰਜਨ ਜਾਨੵਉ, ਕੀਨੀ ਭਗਤਿ ਪ੍ਰੇਮ ਲਿਵ ਲਾਈ ॥**
**ਤਾ ਤੇ ਅੰਗਦੁ ਅੰਗ ਸੰਗਿ ਭਯੋ ਸਾਇਰੁ,**
**ਤਿਨਿ ਸਬਦੁ ਸੁਰਤਿ ਕੀਨੀ* ਵਰਖਾਈ ॥** [ਪੰਨਾ ੧੪੦੬

ਰਬੀ ਨਾਮ ਦੀ ਵਿਦਿਆ ਨਾਲ ਪੜ੍ਹੇ ਅਨਪੜ੍ਹੇ ਹਿਰਦੇ ਹਰੇ ਹੋ ਗਏ ਅਤੇ ਹੁਣ ਭੀ ਹਰੇ ਹੋ ਰਹੇ ਹਨ। ਜੀਵਨ ਦਾ ਵੱਡਾ ਹਿੱਸਾ ਸੰਸਕ੍ਰਿਤ ਨੂੰ ਸਿਖਣ ਅਤੇ ਸਮਝਣ ਲਈ ਲਗ ਜਾਂਦਾ ਹੈ। ਸਰਲ ਬੋਲੀ ਵਿੱਚ ਰਚੀ ਹੋਈ ਬਾਣੀ, ਬਿਨਾਂ ਵਡੀ ਮਿਹਨਤ ਕੀਤੇ, ਛੇਤੀ ਹੀ ਸਮਝ ਵਿੱਚ ਆ ਜਾਂਦੀ ਹੈ। ਬੋਲੀ ਕੋਈ ਵੀ ਪਵਿਤਰ ਜਾਂ ਅਪਵਿਤਰ ਨਹੀਂ ਹੁੰਦੀ, ਉਸ ਵਿੱਚ ਦਿਤੇ ਵਿਚਾਰ ਹੀ ਉਸ ਦੇ ਸਤਿਕਾਰ ਦਾ ਪ੍ਰਤੀਕ ਹੁੰਦੇ ਹਨ। ਸੋ, ਵੇਦਾਂ ਤੇ ਸ਼ਾਸਤਰਾਂ ਦੀ ਬਾਣੀ ਧਰਤੀ ਦੇ ਜਲ ਵਾਂਗੂ ਪ੍ਰਾਪਤ ਕਰਨੀ ਔਖੀ ਹੈ। ਪਰ ਸ਼ਬਦ ਗੁਰੂ ਜੀ ਬੱਦਲ ਦੀ ਨਿਆਈਂ ਹਨ, ਉਹ ਹਰ ਹਿਰਦੇ ਨੂੰ ਨਿਰੰਕਾਰੀ ਬਾਣੀ ਨਾਲ ਹਰਾ-ਭਰਾ ਕਰ ਦੇਂਦੇ ਹਨ।

ਇਹ ਬਾਣੀ ਛੋਟੇ ਤੋਂ ਲੈ ਕੇ ਵੱਡੇ ਪੁਰਸ਼ ਤੱਕ, ਕੀ ਪੜ੍ਹੇ ਹੋਏ ਅਤੇ ਕੀ ਅਨਪੜ੍ਹ, ਸਭ ਨੂੰ ਅਨੰਦ

---

* 'ਸ਼ਬਦਾਰਥ' ਦੀ ਪੰਜਵੀਂ ਐਡੀਸ਼ਨ, ਫ਼ਰਵਰੀ ੧੯੭੯ ਵਿਚ ਪਾਠ ''ਸਬਦੁ ਸੁਰਤਿ ਕੀ ਨੀਵ ਰਖਾਈ'' ਦਰਜ ਸੀ ਜਿਸ ਕਰਕੇ ਕਈ ਪ੍ਰੇਮੀ ਏਦਾਂ ਹੀ ਪਾਠ ਕਰਦੇ ਹਨ। ਬਾਅਦ ਵਿਚ ਵਿਚਾਰ ਕਰਨ ਤੇ ''ਕੀਨੀ ਵਰਖਾਈ'' ਪਾਠ ਪਦ ਛੇਦ ਕੀਤਾ ਗਿਆ, ਜੋ ਹੁਣ ਤਕ ਨਿਰੰਤਰ ਚਲਦਾ ਆ ਰਿਹਾ ਹੈ।

ਬਖ਼ਸ਼ਦੀ ਹੈ। ਮਲਾਰ ਰਾਗ ਵਿੱਚ ਗੁਰੂ ਨੂੰ ਬੱਦਲ ਰੂਪ ਜਾਣ ਕੇ ਬੇਨਤੀ ਵੀ ਕੀਤੀ ਗਈ ਹੈ:-

**੧. ਬਰਸੁ ਮੇਘ ਜੀ ! ਤਿਲੁ ਬਿਲਮੁ ਨ ਲਾਉ ॥**

**ਬਰਸੁ ਪਿਆਰੇ, ਮਨਹਿ ਸਧਾਰੇ, ਹੋਇ ਅਨੰਦੁ, ਸਦਾ ਮਨਿ ਚਾਉ॥**[ਪੰਨਾ ੧੨੬੪

**੨. ਬਾਬਾ ! ਤੂੰ ਐਸੇ ਭਰਮੁ ਚੁਕਾਹੀ ॥** [ਪੰਨਾ ੧੬੨

ਹੇ ਭਾਈ ! ਤੂੰ ਉਪਰੋਕਤ ਪ੍ਰਮਾਣ ਦੁਆਰਾ ਆਪਣਾ ਭਰਮ ਦੂਰ ਕਰ ਲੈ। ਜਿਵੇਂ ਬੱਦਲ ਵਿੱਚ ਪਾਣੀ ਤੇ ਪਾਣੀ ਵਿੱਚ ਬੱਦਲ ਸਮਾਇਆ ਹੋਇਆ ਹੈ। ਇਸੇ ਤਰ੍ਹਾਂ, ਪਰਮੇਸ਼ਰ ਅਤੇ ਗੁਰੂ, ਬੱਦਲ ਤੇ ਪਾਣੀ ਰੂਪ ਹਨ। ਅਨਭਵੀ ਬਾਣੀ ਰਾਹੀਂ ਇਸ ਤਤ-ਗਿਆਨ ਨੂੰ ਸਮਝਣ ਦੀ ਲੋੜ ਹੈ। ਜਦੋਂ ਗਿਆਨ ਦੀ ਪ੍ਰਾਪਤੀ ਹੋ ਜਾਂਦੀ ਹੈ, ਸਾਰੇ ਭਰਮ ਭੁਲੇਖੇ ਆਪਣੇ ਆਪ ਹੀ ਦੂਰ ਹੋ ਜਾਂਦੇ ਹਨ। ਚੌਥੇ ਅੰਕ ਵਿੱਚ ''ਤੇਰਾ ਸਬਦੁ, ਤੂੰ ਹੈ ਹਹਿ ਆਪੇ'' ਦਾ ਭਾਵ ਤੂੰ ਆਪ ਸ਼ਬਦ (ਹੁਕਮ) ਹੈ ਤੇਰਾ ਆਪਾ ਸ਼ਬਦ ਵਿੱਚ ਹੈ, ਜਦੋਂ ਇਹ ਗਿਆਨ ਪ੍ਰਾਪਤ ਹੋ ਗਿਆ ਤਾਂ ਭਰਮ ਖਤਮ ਹੋ ਗਿਆ। 'ਸਬਦੁ' ਦਾ ਅਰਥ 'ਸੰਸਾਰ' ਕਿਤੇ ਭੀ ਵਰਤੋਂ ਵਿਚ ਦਿਖਾਈ ਨਹੀਂ ਦਿੱਤਾ।

ਨੋਟ- ਇਹ ਜ਼ਰੂਰੀ ਨਹੀਂ ਕਿ ਸ਼ਬਦ ਦਾ ਅਰਥ ਕਰਨ ਵੇਲੇ ਹਰ ਥਾਂ ਤੇ ਸਾਖੀ ਦਾ ਸਹਾਰਾ ਲਿਆ ਜਾਏ। ਪ੍ਰੰਤੂ ਜਿਥੇ ਕੋਈ ਇਤਿਹਾਸਕ ਪਿਛੋਕੜ ਉਪਲਬਧ ਹੋਵੇ, ਸਬੰਧਤ ਸਾਖੀ ਨਾਲ ਸ਼ਬਦ-ਅਰਥ ਖੋਲ੍ਹ ਕੇ ਸਮਝਾਉਣ ਵਿੱਚ ਸੌਖ ਹੁੰਦਾ ਹੈ। ਇਸ ਲਈ ਇਸ ਸ਼ਬਦ ਵਿੱਚ ਸਾਖੀ ਦਾ ਸੰਕੇਤ ਦਿੱਤਾ ਗਿਆ ਹੈ।

**ਗਉੜੀ ਬੈਰਾਗਣਿ ਮਹਲਾ ੩ ॥ ਸਭੁ ਜਗੁ ਕਾਲੈ ਵਸਿ ਹੈ, ਬਾਧਾ ਦੂਜੈ ਭਾਇ ॥ ਹਉਮੈ ਕਰਮ ਕਮਾਵਦੇ, ਮਨਮੁਖਿ ਮਿਲੈ ਸਜਾਇ ॥ ੧ ॥ ਮੇਰੇ ਮਨ ! ਗੁਰਚਰਣੀ ਚਿਤੁ ਲਾਇ ॥ ਗੁਰਮੁਖਿ ਨਾਮੁ ਨਿਧਾਨੁ ਲੈ, ਦਰਗਹ ਲਏ ਛਡਾਇ ॥ ੧ ॥ ਰਹਾਉ ॥ ਲਖ ਚਉਰਾਸੀਹ ਭਰਮਦੇ, ਮਨ ਹਠਿ ਆਵੈ ਜਾਇ ॥ ਗੁਰ ਕਾ ਸਬਦੁ ਨ ਚੀਨਿਓ, ਫਿਰਿ ਫਿਰਿ ਜੋਨੀ ਪਾਇ ॥ ੨ ॥ ਗੁਰਮੁਖਿ ਆਪੁ ਪਛਾਣਿਆ ਹਰਿਨਾਮੁ ਵਸਿਆ ਮਨਿ ਆਇ ॥ ਅਨਦਿਨੁ ਭਗਤੀ ਰਤਿਆ, ਹਰਿਨਾਮੇ ਸੁਖਿ ਸਮਾਇ ॥ ੩ ॥ ਮਨੁ ਸਬਦਿ ਮਰੈ, ਪਰਤੀਤਿ ਹੋਇ, ਹਉਮੈ ਤਜੇ ਵਿਕਾਰ ॥ ਜਨ ਨਾਨਕ ਕਰਮੀ ਪਾਈਅਨਿ, ਹਰਿ ਨਾਮਾ ਭਗਤਿ ਭੰਡਾਰ ॥੪॥੨॥੧੬॥੩੬॥**

## ਉਚਾਰਨ ਸੇਧ

**ਬਿੰਦੀ ਸਹਿਤ :** ਕਮਾਂਵਦੇ, ਰਤਿਆਂ।

**ਪਦ ਅਰਥ :** ਕਾਲੈ ਵਸਿ=ਕਾਲ (ਮੌਤ) ਦੇ ਵਸ ਵਿੱਚ। ਦੂਜੈ ਭਾਇ=ਦ੍ਵੈਤ ਭਾਵ ਵਿੱਚ। ਨਾ ਚੀਨਿਓ=ਨਹੀਂ ਸਮਝਿਆ। ਪਰਤੀਤਿ=ਨਿਸਚਾ ਭਾਵ ਪਛਾਣ। ਪਾਈਅਨਿ=ਪਾਏ ਜਾਂਦੇ ਹਨ, ਪ੍ਰਾਪਤ ਹੁੰਦੇ ਹਨ।

**ਅਰਥ :** ਸਾਰਾ ਸੰਸਾਰ ਮੌਤ ਦੇ ਵਸ ਵਿਚ ਹੈ (ਅਤੇ) ਦ੍ਵੈਤ ਭਾਵ ਵਿਚ ਬੱਧਾ ਪਿਆ ਹੈ। (ਜਿਹੜੇ) ਮਨਮੁਖ ਹਉਮੈ ਵਿੱਚ (ਲਗ ਕੇ ਕਰਮ) ਕਮਾਉਂਦੇ ਹਨ (ਉਨ੍ਹਾਂ ਨੂੰ) ਹਰੀ ਦੀ ਦਰਗਾਹ ਵਿਚ ਸਜ਼ਾ ਮਿਲਦੀ ਹੈ ।੧।

ਹੇ ਮੇਰੇ ਮਨ ! ਗੁਰੂ ਚਰਨਾ ਵਿੱਚ (ਆਪਣਾ) ਮਨ ਜੋੜ ਭਾਵ ਗੁਰੂ ਪਾਸੋਂ ਨਾਮ ਰੂਪੀ ਖ਼ਜ਼ਾਨਾ ਪ੍ਰਾਪਤ ਕਰ (ਜਿਹੜਾ ਕਿ ਹਰੀ ਦੀ) ਦਰਗਾਹ ਵਿੱਚ (ਤੈਨੂੰ ਪਾਪਾਂ ਦੀ ਸਜ਼ਾ ਤੋਂ) ਛੁਡਾ ਲਵੇਗਾ ।੧।ਰਹਾਉ।

(ਮਨਮੁਖ ਜੀਵ) ਚੌਰਾਸੀ ਲਖ (ਜੂਨਾਂ ਵਿੱਚ) ਫਿਰਦੇ (ਰਹਿੰਦੇ ਹਨ), ਮਨ ਦੇ ਹਠ ਕਰਕੇ (ਜੀਵ) ਆਉਂਦਾ ਜਾਂਦਾ (ਭਾਵ ਜੰਮਦਾ ਮਰਦਾ) ਹੈ। ਗੁਰੂ ਦੇ ਸ਼ਬਦ ਨੂੰ (ਮਨੁੱਖ ਨੇ) ਸਮਝਿਆ ਨਹੀਂ (ਇਸ ਲਈ ਉਹ) ਮੁੜ ਮੁੜ ਕੇ ਜੋਨੀਆਂ ਵਿੱਚ ਪਾਇਆ (ਜਾਂਦਾ ਹੈ) ।੨।

ਗੁਰਮੁਖ ਨੇ (ਆਪਣਾ) ਆਪ ਪਛਾਣ ਲਿਆ ਹੈ (ਅਤੇ ਉਸ ਦੇ) ਮਨ ਵਿਚ ਹਰੀ ਦਾ ਨਾਮ ਆ ਕੇ ਵਸ ਗਿਆ ਹੈ। (ਉਹ) ਦਿਨ ਰਾਤ ਭਗਤੀ ਵਿੱਚ ਰੱਤਾ ਰਹਿਣ ਕਰਕੇ ਹਰਿ ਨਾਮ ਦੁਆਰਾ ਸੁਖ ਵਿੱਚ ਸਮਾਅ ਜਾਂਦਾ ਹੈ ।੩।

(ਜਿਸ ਮਨੁੱਖ ਦਾ) ਮਨ ਹਉਮੈ ਤੇ ਵਿਕਾਰ ਤਿਆਗ ਕੇ (ਗੁਰੂ ਦੇ) ਸ਼ਬਦ ਦੁਆਰਾ (ਜੀਵਤ ਭਾਵ ਤੋਂ) ਮਰਦਾ ਹੈ (ਉਸ ਨੂੰ ਆਪਣੇ ਅਸਲੇ ਦੀ ਪਛਾਣ ਹੋ ਜਾਂਦੀ ਹੈ। ਦਾਸ ਨਾਨਕ (ਆਖਦਾ ਹੈ ਕਿ ਅਜਿਹੇ ਜਗਿਆਸੂ ਨੂੰ ਪ੍ਰਭੂ ਦੀ) ਬਖ਼ਸ਼ਿਸ਼ ਨਾਲ (ਉਸ ਨੂੰ) ਹਰੀ ਦਾ ਨਾਮ (ਅਤੇ) ਭਗਤੀ ਦੇ ਭੰਡਾਰ ਪ੍ਰਾਪਤ ਹੁੰਦੇ ਹਨ ।੪।੨।੧੬।੩੬।

## ਸਾਰੰਸ਼ ਅਤੇ ਸਿਧਾਂਤ

ਮਨੁੱਖ ਨੂੰ ਜਨਮ ਮਰਣ ਦੇ ਚਕਰ ਵਿੱਚ ਪਾਉਣ ਵਾਲੀ ਹਉਮੈ ਹੈ। ਜਦੋਂ ਤਕ ਜੀਵ ਇਸ ਹਉਮੈ ਰੂਪੀ ਵਿਕਾਰ ਨੂੰ ਤਿਆਗ ਕੇ ਗੁਰੂ ਦੇ ਸ਼ਬਦ ਰਾਹੀਂ ਪਰਮੇਸ਼ਰ ਨਾਲ ਨਹੀਂ ਜੁੜਦਾ, ਇਸ ਨੂੰ ਆਪਣੇ ਆਪ ਦੀ ਸੋਝੀ ਨਹੀਂ ਆ ਸਕਦੀ। ਹਉਮੈ ਤੋਂ ਛੁਟਕਾਰਾ ਪਾਉਣ ਦੀ ਜੁਗਤੀ ਇਹੋ ਹੈ ਕਿ ਮਨੁੱਖੀ ਮਨ ਗੁਰੂ ਦੇ ਚਰਨਾਂ ਵਿਚ ਚਿਤ ਲਾ ਕੇ "ਵਾਹਿਗੁਰੂ ਵਾਹਿਗੁਰੂ" ਕਰਦਾ ਰਹੇ। ਸਾਧ ਸੰਗਤ ਦੁਆਰਾ ਹਉਮੈ ਨਾਸ਼ ਹੋ ਜਾਵੇਗੀ:-

**ਮਿਲਿ ਪਾਣੀ ਜਿਉ ਹਰੇ ਬੂਟ॥ ਸਾਧ ਸੰਗਤਿ ਤਿਉ ਹਉਮੈ ਛੂਟ॥[ਪੰ. ੧੧੮੧**

ਸਿਧਾਂਤ ਇਹ ਹੈ ਕਿ ਸਾਈਂ ਦੀ ਬਖ਼ਸ਼ਿਸ਼ ਨਾਲ ਹੀ ਆਪਾ ਪਛਾਣ ਕੇ ਭਗਤੀ ਵਿੱਚ ਲੀਨ ਹੋ ਸਕੀਦਾ ਹੈ, ਹਠ ਕਰਮਾਂ ਨਾਲ ਕੁਝ ਨਹੀਂ ਬਣਦਾ।

ਗਉੜੀ ਬੈਰਾਗਣ ਮਹਲਾ ੩ ॥ ਪੇਈਅੜੈ ਦਿਨ ਚਾਰਿ ਹੈ, ਹਰਿ ਹਰਿ ਲਿਖਿ ਪਾਇਆ ॥ ਸੋਭਾਵੰਤੀ ਨਾਰਿ ਹੈ, ਗੁਰਮੁਖਿ ਗੁਣ ਗਾਇਆ ॥ ਪੇਵਕੜੈ ਗੁਣ ਸੰਮਲੈ, ਸਾਹੁਰੈ ਵਾਸੁ ਪਾਇਆ॥ ਗੁਰਮੁਖਿ ਸਹਜਿ ਸਮਾਣੀਆ, ਹਰਿ ਹਰਿ ਮਨਿ ਭਾਇਆ ॥ ੧ ॥ ਸਸੁਰੈ ਪੇਈਐ ਪਿਰੁ ਵਸੈ, ਕਹੁ ਕਿਤੁ ਬਿਧਿ ਪਾਈਐ ॥ ਆਪਿ ਨਿਰੰਜਨੁ ਅਲਖੁ ਹੈ, ਆਪੇ ਮੇਲਾਈਐ॥੧॥ ਰਹਾਉ ॥ ਆਪੇ ਹੀ ਪ੍ਰਭੁ ਦੇਹਿ ਮਤਿ, ਹਰਿਨਾਮੁ ਧਿਆਈਐ ॥ ਵਡਭਾਗੀ ਸਤਿਗੁਰੁ ਮਿਲੈ, ਮੁਖਿ ਅੰਮ੍ਰਿਤੁ ਪਾਈਐ ॥ ਹਉਮੈ ਦੁਬਿਧਾ ਬਿਨਸਿ ਜਾਇ, ਸਹਜੇ ਸੁਖਿ ਸਮਾਈਐ॥ ਸਭੁ ਆਪੇ ਆਪਿ ਵਰਤਦਾ, ਆਪੇ ਨਾਇ ਲਾਈਐ॥੨॥ ਮਨਮੁਖਿ ਗਰਬਿ ਨ ਪਾਇਓ, ਅਗਿਆਨ ਇਆਣੇ ॥ ਸਤਿਗੁਰ ਸੇਵਾ ਨਾ ਕਰਹਿ, ਫਿਰਿ ਫਿਰਿ ਪਛੁਤਾਣੇ ॥ ਗਰਭ ਜੋਨੀ ਵਾਸੁ ਪਾਇਦੇ, ਗਰਭੇ ਗਲਿ ਜਾਣੇ ॥ ਮੇਰੇ ਕਰਤੇ ਏਵੈ ਭਾਵਦਾ, ਮਨਮੁਖ ਭਰਮਾਣੇ ॥ ੩ ॥ ਮੇਰੈ ਹਰਿ ਪ੍ਰਭਿ ਲੇਖੁ ਲਿਖਾਇਆ ਧੁਰਿ ਮਸਤਕਿ ਪੂਰਾ ॥ ਹਰਿ ਹਰਿ ਨਾਮੁ ਧਿਆਇਆ, ਭੇਟਿਆ ਗੁਰੁ ਸੂਰਾ ॥ ਮੇਰਾ ਪਿਤਾ ਮਾਤਾ ਹਰਿਨਾਮੁ ਹੈ, ਹਰਿ ਬੰਧਪੁ ਬੀਰਾ ॥ ਹਰਿ ਹਰਿ ਬਖਸਿ ਮਿਲਾਇ ਪ੍ਰਭ, ਜਨੁ ਨਾਨਕੁ ਕੀਰਾ ॥੪॥੩॥੧੭॥੩੭॥

## ਉਚਾਰਨ ਸੇਧ

**ਬਿੰਦੀ ਸਹਿਤ** : ਕਰਹਿੰ, ਵਡਭਾਗੀਂ, ਪਾਇੰਦੇ, ਏਵੈਂ, ਭਾਂਵਦਾ ।

**ਪਦ ਅਰਥ** : ਪੇਈਅੜੈ=ਪੇਕੇ ਘਰ ਵਿੱਚ (ਭਾਵ ਇਸ ਲੋਕ ਵਿੱਚ)। ਸੋਭਾਵੰਤੀ=ਸੋਭਾ ਵਾਲੀ। ਸੰਮਲੈ=ਸੰਭਾਲਦੀ, ਯਾਦ ਕਰਦੀ ਹੈ। ਸਸੁਰੈ=ਸਹੁਰੇ ਘਰ ਵਿੱਚ (ਪਰਲੋਕ ਵਿੱਚ)। ਗਰਬਿ=ਹੰਕਾਰ ਕਰਕੇ। ਗਰਭੇ ਗਲਿ ਜਾਣੇ=ਗਰਭ ਵਿੱਚ ਹੀ ਗਲ ਕੇ (ਸੜ) ਜਾਣਗੇ। ਕਰਤੇ=ਕਰਤੇ ਨੂੰ= ਸੰਪ੍ਰਦਾਨ ਕਾਰਕ। ਬੰਧਪੁ=ਸਬੰਧੀ। ਬੀਰਾ=ਵੀਰ, ਭਰਾ। ਕੀਰਾ=ਕੀੜਾ।

**ਨੋਟ** : 'ਭਾਗ' ਕੇਵਲ ਇਕ ਬਚਨ ਨਹੀਂ ਜਿਵੇਂ ਕਿ 'ਦਰਪਣ' ਵਿੱਚ ਦਰਜ ਹਨ। ਇਹ ਬਹੁ ਬਚਨ ਦੇ ਸੂਚਕ ਵੀ ਹਨ:-

੧. **ਜੇ ਵਡ ਭਾਗ ਹੋਵਹਿ ਵਡ ਮੇਰੇ ਜਨ ਮਿਲਦਿਆ ਢਿਲ ਨ ਲਾਈਐ ॥** [ਪੰਨਾ ੮੮੧

੨. **ਏ ਵਡ ਭਾਗ ਹੋਹਿ ਜਿਸੁ ਪ੍ਰਾਣੀ ॥** [ਪੰਨਾ ੧੧੫੨

੩. **ਜੇ ਵਡ ਭਾਗ ਹੋਵਹਿ ਵਡ ਊਚੇ ॥** [ਪੰਨਾ ੩੬੭

**ਅਰਥ** : (ਜੀਵ ਇਸਤਰੀ ਨੇ) ਪੇਕੇ ਘਰ (ਭਾਵ ਇਸ ਲੋਕ) ਵਿੱਚ ਚਾਰ ਦਿਨ (ਭਾਵ ਥੋੜਾ ਚਿਰ ਰਹਿਣਾ ਹੈ, ਕਿਉਂਕਿ) ਹਰੀ ਨੇ (ਇਸ ਦੇ ਮੱਥੇ ਉਤੇ ਇਕ ਲੇਖ) ਲਿਖ ਕੇ ਪਾ ਦਿੱਤਾ ਹੈ। ਉਹ

ਇਸਤਰੀ ਸ਼ੋਭਾ ਵਾਲੀ ਹੈ, (ਜਿਸ ਨੇ) ਗੁਰੂਦੁਆਰਾ ਹਰੀ ਦੇ ਗੁਣ ਗਾਇਨ ਕੀਤੇ ਹਨ। (ਜਿਹੜੀ ਇਸਤਰੀ) ਪੇਕੇ ਘਰ ਵਿੱਚ (ਪਤੀ ਦੇ) ਗੁਣ ਸੰਭਾਲਦੀ ਭਾਵ ਯਾਦ ਕਰਦੀ ਰਹੀ (ਉਸ ਨੇ ਹੀ) ਸਹੁਰੇ ਘਰ (ਭਾਵ ਪਰਲੋਕ ਵਿਚ ਵਾਸਾ ਪਾਇਆ। (ਉਹੀ ਜਗਿਆਸੂ-ਰੂਪ ਇਸਤਰੀ) ਗੁਰੂ ਦੁਆਰਾ ਸਹਿਜ (ਅਵਸਥਾ) ਵਿੱਚ ਸਮਾਈ ਹੈ; (ਜਿਸ ਦੇ) ਮਨ ਵਿੱਚ ਹਰੀ ਦਾ (ਨਾਮ) ਚੰਗਾ ਲਗ ਗਿਆ।੧।

(ਹੇ ਭਾਈ !) ਸਹੁਰੇ ਤੇ ਪੇਕੇ (ਭਾਵ ਲੋਕ ਤੇ ਪਰਲੋਕ) ਵਿੱਚ (ਹਰ ਥਾਂ ਤੇ) ਪਤੀ-ਪਰਮੇਸ਼ਰ ਵਸਦਾ ਹੈ। ਦਸੋ (ਕਿ ਉਸ ਨੂੰ) ਕਿਸ ਤਰੀਕੇ ਨਾਲ ਪਾਈਦਾ ਹੈ? (ਉਤਰ- ਉਸ ਪ੍ਰਭੂ ਦਾ) ਨਾਮ ਮਾਇਆ ਤੋਂ ਰਹਿਤ ਹੈ, ਲਖਤਾ ਤੋਂ ਰਹਿਤ ਹੈ, (ਉਹ) ਆਪ ਸਭ ਨੂੰ ਮਿਲਾਉਣ ਵਾਲਾ ਹੈ ।੧।ਰਹਾਉ।

(ਉਹ) ਪ੍ਰਭੂ ਆਪ ਹੀ ਮਤਿ ਦੇਂਦਾ ਹੈ (ਜਿਸ ਨਾਲ) ਹਰੀ ਦਾ ਨਾਮ ਧਿਆਈਦਾ ਹੈ। ਵਡੇ ਭਾਗਾਂ ਨਾਲ ਸਤਿਗੁਰੂ ਮਿਲ ਪਵੇ ਤਾਂ ਮੂੰਹ ਵਿੱਚ ਅੰਮ੍ਰਿਤ (ਨਾਮ) ਪਾ ਸਕੀਦਾ ਹੈ। (ਜਦੋਂ) ਹਉਮੈ (ਅਤੇ) ਦੁਬਿਧਾ ਨਾਸ਼ ਹੋ ਜਾਂਦੇ ਹਨ ਤਾਂ ਸੁਭਾਵਿਕ ਹੀ (ਆਤਮਿਕ) ਸੁਖ ਵਿੱਚ ਸਮਾ ਜਾਈਦਾ ਹੈ। ਸਭ ਪਾਸੇ (ਪ੍ਰਭੂ) ਆਪ ਹੀ ਆਪ ਵਰਤ ਰਿਹਾ ਹੈ, (ਉਹ) ਆਪ ਹੀ ਨਾਮ (ਸਿਮਰਨ) ਵਿੱਚ ਲਾਉਣ ਵਾਲਾ ਹੈ।੨।

(ਹੇ ਭਾਈ !) ਮਨਮੁਖ ਅਗਿਆਨੀ ਇਆਣੇ ਹਨ, (ਉਹ) ਹੰਕਾਰ ਕਰਕੇ (ਪ੍ਰਭੂ) ਨੂੰ ਪ੍ਰਾਪਤ ਨਹੀਂ ਕਰ ਸਕਦੇ। (ਉਹ) ਗਰਭ ਜੂਨੀਆਂ ਵਿੱਚ ਵਾਸਾ ਪਾਂਦੇ ਹਨ (ਅਤੇ) ਗਰਭ ਵਿੱਚ ਗਲ ਕੇ (ਸੜ) ਜਾਂਦੇ ਹਨ। ਮੇਰੇ ਕਰਤੇ ਨੂੰ ਇਸ ਤਰ੍ਹਾਂ ਹੀ ਚੰਗਾ ਲਗਦਾ ਹੈ (ਜਿਸ ਕਰਕੇ) ਮਨਮੁਖ ਭਰਮਦੇ (ਭਟਕਦੇ) ਫਿਰਦੇ ਹਨ ।੩।

ਮੇਰੇ ਹਰੀ ਪ੍ਰਭੂ ਨੇ ਧੁਰ ਤੋਂ ਹੀ (ਮੇਰੇ ਮੱਥੇ ਉਤੇ (ਮਿਲਾਪ ਦਾ) ਲੇਖ ਲਿਖ ਦਿਤਾ ਸੀ (ਜੋ) ਪੂਰਾ (ਹੋ ਗਿਆ ਹੈ)। (ਮੈਂ) ਹਰੀ ਦਾ ਨਾਮ ਸਿਮਰਿਆ ਹੈ (ਕਿਉਂਕਿ ਮੈਨੂੰ) ਸੂਰਾ ਗੁਰੂ ਮਿਲ ਪਿਆ ਹੈ। (ਹੁਣ) ਮੇਰਾ ਮਾਤਾ ਪਿਤਾ ਹਰੀ ਦਾ ਨਾਮ ਹੈ, ਹਰੀ ਹੀ ਮੇਰਾ ਸਬੰਧੀ ਅਤੇ ਭਰਾ ਹੈ। ਹੇ ਹਰੀ ਪ੍ਰਭੂ ! (ਤੂੰ ਆਪ ਹੀ) ਬਖ਼ਸ਼ ਕੇ (ਆਪਣੇ ਨਾਲ) ਮਿਲਾ ਲੈ, (ਮੈਂ) ਨਾਨਕ ਦਾਸ (ਤੇਰੇ ਦਰ ਦਾ ਨਿਕਾ ਜਿਹਾ) ਕੀੜਾ (ਭਾਵ ਅਦਨਾ ਜਿਹਾ ਸੇਵਕ) ਹਾਂ ।੪।੩।੧੭।੩੭।

## ਸਾਰੰਸ਼ ਅਤੇ ਸਿਧਾਂਤ

ਗੁਰੂ ਸਾਹਿਬ ਦੇ ਪਵਿੱਤਰ ਵਾਕ ਹਨ:-

**ਪੇਵਕੜੈ ਦਿਨ ਚਾਰਿ ਹੈ, ਸਾਹੁਰੜੈ ਜਾਣਾ ॥**

**ਅੰਧਾ ਲੋਕੁ ਨ ਜਾਣਈ, ਮੂਰਖੁ ਏਆਣਾ ॥** [ਪੰਨਾ ੩੩੩

ਜਿਹੜਾ ਜਗਿਆਸੂ ਇਹ ਬਚਨ ਪਲੇ ਬੰਨ੍ਹ ਲੈਂਦਾ ਹੈ, ਉਹ ਪਰਮਾਰਥ ਦੇ ਰਸਤੇ ਉਤੇ ਚਲ ਪੈਂਦਾ ਹੈ। ਇਹ ਸੰਸਾਰ ਜੀਵ-ਇਸਤਰੀ ਦਾ ਪੇਕਾ ਘਰ ਅਤੇ ਪਰਲੋਕ-ਸਹੁਰਾ ਘਰ ਹੈ। ਜਿਹੜੀ ਜੀਵ-ਇਸਤਰੀ ਆਪਣੇ ਪਤੀ ਨੂੰ ਲੋਕ-ਪਰਲੋਕ ਵਿੱਚ ਆਪਣੇ ਨਾਲ ਵਸਦਾ ਸਮਝਦੀ ਹੈ, ਉਹ ਸੁਹਾਗਣਿ ਹੈ। ਜਿਹੜੀ ਇਸ ਦੇ ਉਲਟਿ ਦੁਬਿਧਾ ਵਿੱਚ ਫਸੀ ਹੋਈ ਹੈ, ਉਹ ਦੁਹਾਗਣਿ ਹੈ। ਜਿਸ ਨੂੰ ਸਤਿਗੁਰੂ

ਮਿਲ ਪੈਂਦਾ ਹੈ ਉਸ ਦੇ ਭਾਗ ਜਾਗ ਪੈਂਦੇ ਹਨ ਅਤੇ ਉਹ ਗੁਰਮੁਖ ਇਸਤਰੀ ਸਾਈਂ ਦੀ ਸੇਵਾ ਵਿੱਚ ਜੁਟੀ ਰਹਿੰਦੀ ਹੈ। ਜਿਹੜੀ ਕਾਮਣੀ ਸਾਈਂ ਦੀ ਸੇਵਾ ਤੋਂ ਸਖਣੀ ਰਹਿੰਦੀ ਹੈ ਉਹ ਗਰਭ ਜੂਨੀ ਵਿੱਚ ਵਾਸਾ ਪਾਉਂਦੀ ਹੈ।

ਸਿਧਾਂਤ ਇਹ ਹੈ ਕਿ ਜਿਨ੍ਹਾਂ ਦੇ ਮਸਤਕ ਉਤੇ ਧੁਰੋਂ ਲੇਖ ਲਿਖਿਆ ਜਾਂਦਾ ਹੈ ਉਨ੍ਹਾਂ ਨੂੰ ਸਤਿਗੁਰੂ ਦਾ ਮਿਲਾਪ ਅਤੇ ਨਾਮ ਦੀ ਦਾਤਿ ਪਰਾਪਤ ਹੁੰਦੀ ਹੈ। ਨਾਮ ਕਮਾਈ ਦਾ ਸਦਕਾ ਗੁਰ ਪ੍ਰਸਾਦਿ ਰਾਹੀਂ ਉਨ੍ਹਾਂ ਦਾ ਲੋਕ ਤੇ ਪਰਲੋਕ ਸਵਰ ਜਾਂਦਾ ਹੈ।

**ਗਉੜੀ ਬੈਰਾਗਣਿ ਮਹਲਾ ੩ ॥ ਸਤਿਗੁਰ ਤੇ ਗਿਆਨੁ ਪਾਇਆ, ਹਰਿ ਤਤੁ ਬੀਚਾਰਾ ॥ ਮਤਿ ਮਲੀਣ ਪਰਗਟੁ ਭਈ, ਜਪਿ ਨਾਮੁ ਮੁਰਾਰਾ ॥ ਸਿਵਿ ਸਕਤਿ ਮਿਟਾਈਆ, ਚੂਕਾ ਅੰਧਿਆਰਾ ॥ ਧੁਰਿ ਮਸਤਕਿ ਜਿਨ ਕਉ ਲਿਖਿਆ, ਤਿਨ ਹਰਿਨਾਮੁ ਪਿਆਰਾ ॥ ੧ ॥ ਹਰਿ ਕਿਤੁ ਬਿਧਿ ਪਾਈਐ ਸੰਤ ਜਨਹੁ, ਜਿਸੁ ਦੇਖਿ ਹਉ ਜੀਵਾ ॥ ਹਰਿ ਬਿਨੁ ਚਸਾ ਨ ਜੀਵਤੀ, ਗੁਰ ਮੇਲਿਹੁ ਹਰਿ ਰਸੁ ਪੀਵਾ ॥ ੧ ॥ ਰਹਾਉ ॥ ਹਉ ਹਰਿ ਗੁਣ ਗਾਵਾ, ਨਿਤ ਹਰਿ ਸੁਣੀ, ਹਰਿ ਹਰਿ ਗਤਿ ਕੀਨੀ ॥ ਹਰਿ ਰਸੁ ਗੁਰ ਤੇ ਪਾਇਆ, ਮੇਰਾ ਮਨੁ ਤਨੁ ਲੀਨੀ ॥ ਧਨੁ ਧਨੁ ਗੁਰੁ ਸਤ ਪੁਰਖੁ ਹੈ, ਜਿਨਿ, ਭਗਤਿ ਹਰਿ ਦੀਨੀ ॥ ਜਿਸੁ ਗੁਰ ਤੇ ਹਰਿ ਪਾਇਆ, ਸੋ ਗੁਰੁ ਹਮ ਕੀਨੀ ॥ ੨ ॥ ਗੁਣ ਦਾਤਾ ਹਰਿ ਰਾਇ ਹੈ, ਹਮ ਅਵਗਣਿਆਰੇ ॥ ਪਾਪੀ ਪਾਥਰ ਡੂਬਦੇ, ਗੁਰਮਤਿ ਹਰਿ ਤਾਰੇ ॥ ਤੂੰ ਗੁਣ ਦਾਤਾ ਨਿਰਮਲਾ, ਹਮ ਅਵਗਣਿਆਰੇ ॥ ਹਰਿ ਸਰਣਾਗਤਿ ਰਾਖਿ ਲੇਹੁ, ਮੂੜ ਮੁਗਧ ਨਿਸਤਾਰੇ ॥ ੩ ॥ ਸਹਜੁ ਅਨੰਦੁ ਸਦਾ, ਗੁਰਮਤੀ ਹਰਿ ਹਰਿ ਮਨਿ ਧਿਆਇਆ ॥ ਸਜਣੁ ਹਰਿ ਪ੍ਰਭੁ ਪਾਇਆ, ਘਰਿ ਸੋਹਿਲਾ ਗਾਇਆ ॥ ਹਰਿ ਦਇਆ ਧਾਰਿ ਪ੍ਰਭ ਬੇਨਤੀ, ਹਰਿ ਹਰਿ ਚੇਤਾਇਆ ॥ ਜਨ ਨਾਨਕੁ ਮੰਗੈ ਧੂੜਿ ਤਿਨ, ਜਿਨ ਸਤਿਗੁਰੁ ਪਾਇਆ ॥ ੪ ॥ ੪ ॥ ੧੮ ॥ ੩੮ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਜੀਵਾਂ, ਪੀਵਾਂ, ਗਾਵਾਂ।

**ਪਦ ਅਰਥ** : ਪਰਗਟੁ ਭਈ=ਉਜਲੀ ਹੋ ਗਈ, ਚਮਕ ਪਈ। ਮੁਰਾਰਾ=ਮੁਰ (ਰਾਖ਼ਸ਼) ਨੂੰ

ਮਾਰਨ ਵਾਲਾ, ਭਾਵ ਪਰਮਾਤਮਾ । ਸਿਵਿ ਸਕਤਿ=ਕਲਿਆਣ ਸਰੂਪ (ਵਾਹਿਗੁਰੂ) ਨੇ । ਮਿਟਾਇਆ= (ਮਾਇਕੀ ਪ੍ਰਭਾਵ ਦਾ) ਮਲੀਆ ਮੇਟ ਕਰ ਦਿੱਤਾ ਹੈ । ਅੰਧਿਆਰਾ=ਅਗਿਆਨਤਾ । ਚਸਾ=ਅਖ ਝਮਕਣ ਜਿਤਨਾ ਸਮਾਂ । ਗਤਿ=ਗਤੀ, ਕਲਿਆਨ । ਲੀਨੀ=ਲੀਨ ਹੋ ਗਿਆ ਹੈ । ਹਮ ਕੀਨੀ=ਮੈਂ ਕੀਤਾ ਹੈ ।

**ਅਰਥ :** (ਅਸਾਂ) ਸਤਿਗੁਰੂ ਪਾਸੋਂ (ਜੋ) ਗਿਆਨ ਪ੍ਰਾਪਤ ਕੀਤਾ (ਉਹ) ਹਰੀ ਦਾ ਤਤ-ਵਿਚਾਰ ਹੈ। (ਫਿਰ) ਪਰਮਾਤਮਾ ਦਾ ਨਾਮ ਜਪ ਕੇ (ਜਿਹੜੀ) ਬੁੱਧੀ ਮੈਲੀ ਸੀ (ਉਹ) ਉਜਲੀ (ਪ੍ਰਕਾਸ਼ਮਾਨ) ਹੋ ਗਈ। ਕਲਿਆਣ ਸਰੂਪ ਵਾਹਿਗੁਰੂ ਨੇ ਮਾਇਕੀ ਪ੍ਰਭਾਵ ਦਾ ਮਲੀਆ ਮੇਟ ਕਰ ਦਿੱਤਾ (ਜਿਸ ਕਰਕੇ) ਅੰਧੇਰਾ ਦੂਰ ਹੋ ਗਿਆ। (ਅਸਲ ਵਿੱਚ) ਜਿਨ੍ਹਾਂ ਨੂੰ ਧੁਰ ਤੋਂ ਮੱਥੇ ਤੇ (ਭਾਗ) ਲਿਖਿਆ ਹੋਇਆ ਸੀ, ਉਨ੍ਹਾਂ ਨੂੰ ਹੀ ਹਰੀ ਦਾ ਨਾਮ ਪਿਆਰਾ ਲੱਗਾ।੧।

ਹੇ ਸੰਤ ਜਨੋ ! (ਉਸ) ਹਰੀ ਨੂੰ ਕਿਸ ਤਰ੍ਹਾਂ ਪਾਈਏ, ਜਿਸ ਨੂੰ ਵੇਖ ਕੇ ਮੈਂ ਜੀਉਂਦੀ ਰਹਾਂ। ਹਰੀ ਤੋਂ ਬਿਨਾ (ਮੈਂ ਇਕ) ਚਸਾ ਵੀ ਨਹੀਂ ਰਹਿ ਸਕਦੀ। (ਹੇ ਸੰਤ ਜਨੋ ! ਮੈਨੂੰ) ਗੁਰੂ ਦਾ ਮੇਲ ਕਰਾ ਦਿਉ (ਤਾਂ ਜੋ ਮੈਂ) ਉਸ ਹਰੀ ਦਾ ਨਾਮ) ਰਸ ਪੀਂਦੀ ਰਹਾਂ ।੧।ਰਹਾਉ।

(ਮੈਂ (ਉਸ) ਹਰੀ ਦੇ ਗੁਣ ਨਿਤ ਗਾਉਂਦੀ ਹਾਂ (ਅਤੇ) ਹਰੀ ਦੇ (ਗੁਣ ਨਿਤ) ਸੁਣਦੀ ਹਾਂ (ਜਿਸ) ਹਰੀ ਨੇ ਮੇਰੀ (ਆਤਮਿਕ) ਗਤੀ ਕਰ ਦਿਤੀ ਹੈ। (ਮੈਂ ਹਰੀ ਦਾ ਨਾਮ) ਰਸ ਗੁਰੂ ਤੋਂ ਪ੍ਰਾਪਤ ਕਰ ਲਿਆ ਹੈ (ਅਤੇ) ਮੇਰਾ ਮਨ ਤਨ (ਉਸ ਹਰੀ ਵਿੱਚ) ਲੀਨ ਹੋ ਗਿਆ ਹੈ। ਜਿਸ (ਗੁਰੂ) ਨੇ (ਮੈਨੂੰ) ਹਰੀ ਦੀ ਭਗਤੀ ਦਿਤੀ ਹੈ (ਉਹ) ਸਤਿਪੁਰਖ ਗੁਰੂ ਧੰਨ ਧੰਨ (ਭਾਵ ਸਲਾਹੁਣ ਯੋਗ) ਹੈ। ਜਿਸ ਗੁਰੂ ਤੋਂ ਹਰੀ (ਨਾਮ) ਪ੍ਰਾਪਤ ਹੋਇਆ ਹੈ ਮੈਂ ਉਹ (ਆਪਣਾ) ਗੁਰੂ ਕੀਤਾ ਹੈ ।੨।

(ਉਹ) ਹਰੀ ਰਾਜਾ ਗੁਣਾਂ ਦਾ ਦਾਤਾ ਹੈ (ਅਤੇ) ਅਸੀਂ ਅਉਗਣਿਆਰੇ ਹਾਂ। (ਅਸੀਂ) ਪਾਪੀ ਪੱਥਰਾਂ ਵਾਂਗ ਡੁੱਬ ਰਹੇ ਸਾਂ, ਗੁਰੂ ਦਾ ਮਤ (ਪ੍ਰਾਪਤ ਹੋਣ) ਕਰਕੇ ਹਰੀ ਨੇ (ਸਾਨੂੰ) ਤਾਰਿਆ ਹੈ। ਹੇ ਹਰੀ! ਤੂੰ (ਸਮੂੰਹ) ਗੁਣਾਂ ਦਾ ਦਾਤਾ, ਪਵਿਤਰ ਹੈਂ, ਅਸੀਂ ਅਉਗਣਾਂ ਨਾਲ ਭਰੇ ਹੋਏ ਹਾਂ। (ਇਸ ਲਈ ਸਾਨੂੰ ਆਪਣੀ) ਸ਼ਰਣ ਵਿੱਚ ਰਖ ਲਵੋ (ਕਿਉਂਕਿ ਆਪ ਨੇ ਸਾਡੇ ਵਰਗੇ ਅਨੇਕਾਂ) ਮੂਰਖ ਤੇ ਮਹਾਂ ਮੂਰਖ ਤਾਰੇ ਹਨ ।੩।

(ਹੇ ਭਾਈ ! ਜਿਨ੍ਹਾਂ ਨੇ) ਗੁਰਮਤ ਦੁਆਰਾ ਹਰੀ ਦਾ ਨਾਮ ਮਨ ਵਿੱਚ ਸਿਮਰਿਆ ਹੈ (ਉਨ੍ਹਾਂ ਨੇ ਸਦਾ ਲਈ ਸਹਜ (ਗਿਆਨ ਅਤੇ) ਅਨੰਦ ਰੂਪੀ (ਪਦ ਨੂੰ) ਪਾ ਲਿਆ ਹੈ। (ਉਨ੍ਹਾਂ ਨੇ) ਹਰੀ ਪ੍ਰਭੂ ਸਜਣ ਨੂੰ ਪਾ ਲਿਆ ਹੈ ਅਤੇ (ਹਿਰਦੇ ਰੂਪੀ) ਘਰ ਵਿੱਚ ਆਤਮਿਕ ਖੁਸ਼ੀ ਦਾ ਗੀਤ ਗਾਇਨ ਕੀਤਾ ਹੈ। ਹੇ ਪ੍ਰਭੂ! (ਮੇਰੀ ਇਹ ਬੇਨਤੀ ਹੈ ਕਿ ਉਨ੍ਹਾਂ ਪਿਆਰਿਆਂ ਵਾਂਗ ਮੇਰੇ ਉਤੇ ਵੀ) ਮਿਹਰ ਕਰ (ਤਾਂ ਜੋ ਮੈਂ ਵੀ) 'ਹਰੀ ਹਰੀ' ਸਿਮਰਦਾ ਰਹਾਂ। (ਤੇਰਾ) ਨਾਨਕ ਦਾਸ (ਉਨ੍ਹਾਂ ਗੁਰਮੁਖਾਂ ਦੀ ਚਰਨ) ਧੂੜੀ ਮੰਗਦਾ ਹੈ ਜਿਨ੍ਹਾਂ ਨੇ ਸਤਿਗੁਰੂ ਨੂੰ ਪ੍ਰਾਪਤ ਕਰ ਲਿਆ ਹੈ ।੪।੪।੧੮।੩੮।

## ਅਰਥ ਭੇਦ ਅਤੇ ਨਿਰਣੈ

**ਜਿਸੁ ਗੁਰ ਤੇ ਹਰਿ ਪਾਇਆ, ਸੋ ਗੁਰੁ ਹਮ ਕੀਨੀ ॥**

ਇਸ ਪੰਗਤੀ ਵਿੱਚ 'ਹਮ ਕੀਨੀ' ਪਾਠ ਬਾਰੇ ਵਿਦਵਾਨਾਂ ਵਿੱਚ ਮਤਭੇਦ ਹਨ। ਗਿ. ਲਾਲ ਸਿੰਘ (ਸੰਗਰੂਰ) ਦੀ ਕ੍ਰਿਤ 'ਕਠਨ ਪਾਠਾਂ ਦੀ ਕੁੰਜੀ' ਵਿੱਚ ਇਸ ਪੰਗਤੀ ਨੂੰ ਇਉਂ ਪਦ ਛੇਦ ਕੀਤਾ ਗਿਆ ਹੈ:

**ਜਿਸ ਗੁਰ ਤੇ ਹਰਿ ਪਾਇਆ ਸੋ ਗੁਰਹ ਮਕੀਨੀ ॥**

ਅਰਥ ਇਉ ਕੀਤੇ ਗਏ ਹਨ- ਮਕੀਨੀ=ਸਾਥੀ, ਸਦਾ ਚੰਗੀ।

**ਨਿਰਣੈ** : ਇਸ ਵਿੱਚ ਸੰਦੇਹ ਨਹੀਂ ਕਿ 'ਹਮਕੀਨ' ਅਰਬੀ ਦਾ ਸ਼ਬਦ ਹੈ ਜਿਸ ਦੇ ਅਰਥ ਹਨ- ਹਮਰਾਹੀਂ, ਸਾਥੀ, ਪਰ ਅਰਬੀ ਦੀ ਲੁਗਾਇਤ ਵਿੱਚ ਹਮਕੀਨੀ' ਕੋਈ ਸ਼ਬਦ ਦ੍ਰਿਸ਼ਟੀ ਨਹੀਂ ਪਿਆ। ਜੇ ਪਾਠ ਦੀ ਚਾਲ ਨੂੰ ਮੁਖ ਰਖੀਏ ਤਾਂ 'ਹਮਕੀਨੀ' ਇਕਠਾ ਉਚਾਰਨ ਨਾਲ ਚਾਲ ਵੀ ਟੁੱਟਦੀ ਹੈ। ਸੰਥਯਾ ਪੋਥੀ' ਦੇ ਕਰਤਾ ਅਨੁਸਾਰ ਲੀਨੀ' ਤੇ ਕੀਨੀ' ਦੋਵੇਂ ਕਿਰਿਆ ਪਦ ਇਸਤਰੀ ਲਿੰਗ ਹਨ ਪਰ ਇਥੇ ਪੁਲਿੰਗ ਅਰਥਾਂ ਵਿੱਚ ਪਏ ਹਨ। ਇਹ ਖੁਲ੍ਹ ਲੈਣੀ ਕਵੀਆਂ ਦਾ ਅਧਿਕਾਰ ਹੈ। ਰਚਨਾ ਛੰਦ ਵਿੱਚ ਹੋਣ ਕਰਕੇ ਪਦ ਪੂਰਤੀ ਲਈ ਕੰਨੇ ਦੀ ਥਾਂ ਬਿਹਾਰੀ ਲਗੀ ਹੈ।

ਉਕਤ ਵੀਚਾਰ ਦੀ ਪ੍ਰੋੜਤਾ ਲਈ ਵੇਖੋ ਸ਼ਬਦ ਨੰ: ੪।੩।੧੫। ਦੀ ਪੰਕਤੀ

**ਮੂੰਡਿ ਮੁੰਡਾਇਐ ਜੇ ਗੁਰੁ ਪਾਈਐ, ਹਮ ਗੁਰੁ ਕੀਨੀ ਗੰਗਾਤਾ ॥**

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਦੀਆਂ ਰਹਾਉ ਵਾਲੀਆਂ ਪੰਗਤੀਆਂ "ਹਰਿ ਕਿਤੁ ਬਿਧਿ ਪਾਈਐ ਸੰਤ ਜਨਹੁ, ਜਿਸੁ ਦੇਖਿ ਹਉ ਜੀਵਾ ॥ ਹਰਿ ਬਿਨੁ ਚਸਾ ਨ ਜੀਵਤੀ ਗੁਰ ਮੇਲਿਹੁ ਹਰਿ ਰਸੁ ਪੀਵਾ ॥" ਤੋਂ ਸਪਸ਼ਟ ਹੈ ਕਿ ਗੁਰੂ ਜੀ ਦੀ ਬ੍ਰਿਹੋਂ=ਭਰਪੂਰ ਬੇਨਤੀ ਤੇ ਤਰਲਾ ਸਾਈਂ ਨੂੰ ਮਿਲਣ ਦਾ ਲਖਾਇਕ ਹੈ।

ਸ੍ਰੀ ਗੁਰੂ ਅਮਰਦਾਸ ਜੀ ਮਹਾਰਾਜ ਉਸ ਗੁਰ=ਪਰਮੇਸ਼ਰ ਦਾ ਹਾਰਦਿਕ ਧੰਨਵਾਦ ਕਰ ਰਹੇ ਹਨ ਜਿਸ ਤੋਂ ਆਪ ਜੀ ਨੂੰ ਹਰੀ-ਰਸ ਪਰਾਪਤਿ ਹੋਇਆ ਹੈ। ਆਪ ਬੜੇ ਪਿਆਰ ਨਾਲ ਅੰਮ੍ਰਿਤ-ਰਸਨਾ ਤੋਂ ਉਚਾਰ ਰਹੇ ਹਨ :-

**ਧਨੁ ਧਨੁ ਗੁਰੁ ਸਤ ਪੁਰਖੁ ਹੈ, ਜਿਨਿ ਭਗਤਿ ਹਰਿ ਦੀਨੀ ॥**
**ਜਿਸੁ ਗੁਰ ਤੇ ਹਰਿ ਪਾਇਆ, ਸੋ ਗੁਰੁ ਹਮ ਕੀਨੀ ॥**

ਸਤਿਗੁਰੂ ਅਗੇ ਆਪਣੇ ਆਪ ਨੂੰ ਪਾਪੀ ਤੇ ਅਵਗਣਿਆਰਾ ਦਸ ਕੇ, ਸਾਨੂੰ ਬੇਨਤੀ ਕਰਨ ਦੀ ਜਾਚ ਸਿਖਾ ਰਹੇ ਹਨ। ਸਭ ਕੁਝ ਪਰਾਪਤਿ ਹੋਣ ਦੇ ਬਾਵਜੂਦ ਵੀ ਅਧੀਨਗੀ ਸਹਿਤ ਹਰੀ ਅਗੇ ਜੋਦੜੀ ਕਰ ਰਹੇ ਹਨ-"ਹੇ ਪ੍ਰਭੂ ! ਮੇਰੇ ਉਤੇ ਦਇਆ ਧਾਰੀ ਰਖੋ ਜੀ, ਨਾਮ ਦੀ ਯਾਦ ਬਣਾਈ ਰਖੋ ਜੀ। ਜਿਨ੍ਹਾਂ ਪ੍ਰੀਤਵਾਨਾਂ ਨੇ ਮੇਰਾ ਪਿਆਰਾ ਸਤਿਗੁਰੂ ਪਾ ਲਿਆ ਹੈ ਉਨ੍ਹਾਂ ਗੁਰਮੁਖ ਪਿਆਰਿਆਂ ਦੀ ਚਰਨ-ਧੂੜੀ ਬਖ਼ਸ਼ੋ ਜੀ।"

# ਗਉੜੀ ਗੁਆਰੇਰੀ ਮਹਲਾ ੪ ਚਉਥਾ ਚਉਪਦੇ ॥

ੴ ਸਤਿਗੁਰ ਪ੍ਰਸਾਦਿ ॥ ਪੰਡਿਤੁ, ਸਾਸਤ ਸਿੰਮ੍ਰਿਤਿ ਪੜਿਆ ॥ ਜੋਗੀ, ਗੋਰਖੁ ਗੋਰਖੁ ਕਰਿਆ ॥ ਮੈ ਮੂਰਖ, ਹਰਿ ਹਰਿ ਜਪੁ ਪੜਿਆ ॥ ੧ ॥ ਨਾ ਜਾਨਾ, ਕਿਆ ਗਤਿ ਰਾਮ ਹਮਾਰੀ ॥ ਹਰਿ ਭਜੁ ਮਨ ਮੇਰੇ, ਤਰੁ ਭਉਜਲੁ ਤੂ ਤਾਰੀ ॥ ੧ ॥ ਰਹਾਉ ॥ ਸੰਨਿਆਸੀ, ਬਿਭੂਤ ਲਾਇ ਦੇਹ ਸਵਾਰੀ ॥ ਪਰਤ੍ਰਿਅ ਤਿਆਗੁ, ਕਰੀ ਬ੍ਰਹਮਚਾਰੀ ॥ ਮੈ ਮੂਰਖ, ਹਰਿ ਆਸ ਤੁਮਾਰੀ ॥ ੨ ॥ ਖਤ੍ਰੀ ਕਰਮ ਕਰੇ, ਸੂਰਤਣੁ ਪਾਵੈ ॥ ਸੂਦੁ ਵੈਸੁ ਪਰਕਿਰਤਿ ਕਮਾਵੈ ॥ ਮੈ ਮੂਰਖ, ਹਰਿ ਨਾਮੁ ਛਡਾਵੈ ॥ ੩ ॥ ਸਭ ਤੇਰੀ ਸ੍ਰਿਸਟਿ, ਤੂੰ ਆਪਿ ਰਹਿਆ ਸਮਾਈ ॥ ਗੁਰਮੁਖਿ ਨਾਨਕ, ਦੇ ਵਡਿਆਈ ॥ ਮੈ ਅੰਧੁਲੇ, ਹਰਿ ਟੇਕ ਟਿਕਾਈ ॥ ੪ ॥ ੧ ॥ ੩੯ ॥

## ਉਚਾਰਨ ਸੇਧ

ਨੋਟ : (੧) ਮਹਲਾ ੪ ਚਉਥਾ। ੪ ਦੇ ਨਾਲ ਹੀ ਚਉਥਾ' ਲਿਖ ਕੇ ਸਾਨੂੰ ਸ਼ੁੱਧ ਉਚਾਰਨ ਦੀ ਸੇਧ ਦਿਤੀ ਹੈ। ਇਸੇ ਤਰ੍ਹਾਂ ਮਹਲਾ ਪਹਿਲਾ, ਦੂਜਾ ਆਦਿ ਉਚਾਰਨਾ ਚਾਹੀਦਾ ਹੈ।

(੨) 'ਗੁਰਬਾਣੀ ਪਾਠ ਦਰਸ਼ਨ' ਵਿੱਚ 'ਸੂਰਤਣ' ਸ਼ਬਦ ਨੂੰ 'ਸੂਰੱਤਣ' ਉਚਾਰਨ ਦੀ ਸੇਧ ਦਿੱਤੀ ਗਈ ਹੈ ਜੋ ਠੀਕ ਨਹੀਂ ਹੈ। ਜਿਵੇਂ ਕਿ 'ਸੂਰਤ੍ਵ' ਨੂੰ 'ਸੂਰੱਤ੍ਵ' ਕੋਈ ਨਹੀਂ ਉਚਾਰਦਾ, ਉਸੇ ਤਰ੍ਹਾਂ ਦਾ ਹੀ ਇਹ ਉਚਾਰਨ ਹੈ।

(੩) 'ਮੈ ਮੂਰਖ' ਦੇ ਅਰਥ 'ਮੈਂ ਮੂਰਖ ਨੇ' ਕਰਨੇ ਠੀਕ ਨਹੀਂ ਕਿਉਂਕਿ 'ਮੂਰਖ' ਦਾ 'ਖਖਾ' ਸਿਹਾਰੀ ਤੋਂ ਰਹਿਤ ਹੈ।

**ਪਦ ਅਰਥ** : ਗੋਰਖੁ=ਜੋਗੀਆਂ ਦੇ ਮਤ ਦਾ ਸ਼੍ਰੋਮਣੀ ਗੁਰੂ। ਗਤਿ=ਗਤੀ, (ਮਰਨ ਤੋਂ ਬਾਅਦ ਦੀ) ਹਾਲਤ। ਤਰੁ=ਤਰ ਜਾ। ਭਉਜਲੁ=ਸੰਸਾਰ ਸਮੁੰਦਰ ਤੋਂ। ਤਾਰੀ=ਤਾਰੀ ਨਾਲ। ਬਿਭੂਤ=ਸੁਆਹ। ਪਰ ਤ੍ਰਿਅ=ਪਰਾਈ ਇਸਤਰੀ। ਬ੍ਰਹਮਚਾਰੀ=ਇੰਦ੍ਰੀ ਤੇ ਕਾਬੂ ਪਾਉਣ ਵਾਲਾ। ਸੂਰਤਣ=ਸੂਰਮਗਤੀ, ਬਹਾਦਰੀ। ਸੂਦੁ=ਚੌਥਾ ਵਰਣ। ਵੈਸੁ=ਖੇਤੀ ਅਤੇ ਵਾਪਾਰ ਕਰਨ ਵਾਲਾ ਪੁਰਖ, ਹਿੰਦੂ ਮਤ ਅਨੁਸਾਰ ਤੀਜਾ ਵਰਣ। ਪਰਕਿਰਤਿ=ਦੂਜਿਆਂ ਦਾ ਕੰਮ ਕਰਨ ਵਾਲਾ।

**ਅਰਥ** : ਪੰਡਿਤ, ਸ਼ਾਸਤਰਾਂ (ਤੇ) ਜੋਗੀ (ਆਪਣਾ ਗੁਰੂ) 'ਗੋਰਖੁ ਗੋਰਖੁ' (ਨਾਮ) ਰਟਦਾ ਹੈ। (ਪਰ) ਮੈਂ ਮੂਰਖ (ਕੇਵਲ) 'ਹਰੀ ਹਰੀ' ਦਾ ਸਿਮਰਨ ਹੀ ਕਰਦਾ ਹਾਂ।੧।

ਹੇ ਰਾਮ ! (ਮੈਂ) ਨਹੀਂ ਜਾਣਦਾ ਕਿ ਮੇਰੀ ਕਿਹੋ ਜਿਹੀ ਗਤੀ ਹੋਵੇਗੀ? (ਪਰ ਮੈਂ ਆਪਣੇ ਮਨ ਨੂੰ

ਇਹੋ ਸਿਖਿਆ ਦਿੰਦਾ ਹਾਂ ਕਿ) ਹੇ ਮਨ ! (ਤੂੰ) ਹਰੀ ਦਾ ਭਜਨ ਕਰ (ਇਸ ਸਿਮਰਨ ਦੀ) ਤਾਰੀ ਨਾਲ ਤੂੰ ਸੰਸਾਰ ਭਉਜਲ ਤੋਂ ਤਰ ਜਾ (ਭਾਵ ਪਾਰ ਹੋ ਜਾ) ।੧।ਰਹਾਉ।

ਸੰਨਿਆਸੀ ਨੇ ਸੁਆਹ ਮਲ ਕੇ (ਆਪਣੇ ਵਲੋਂ ਆਪਣੀ) ਦੇਹ ਸਵਾਰੀ ਹੈ। ਪਰਾਈ ਇਸਤਰੀ ਦਾ ਤਿਆਗ (ਮਾਨੋ ਇਸ ਨੇ) ਬ੍ਰਹਮ-ਚਜ ਵਾਲਾ ਕਰਮ ਕੀਤਾ ਹੈ। (ਪਰ) ਹੇ ਹਰੀ ! ਮੈਂ ਮੂਰਖ ਤੇਰੀ ਆਸ (ਧਾਰਨ ਕੀਤੀ ਹੈ) ।੨।

ਖਤਰੀ (ਖਤਰੀਆਂ ਵਾਲੇ) ਕਰਮ ਕਰਕੇ ਸੂਰਮਗਤੀ ਨੂੰ ਪਾਉਂਦਾ ਹੈ। ਸ਼ੂਦਰ ਤੇ ਵੈਸ਼ (ਕਹਾਉਣ ਵਾਲਾ) ਦੂਜਿਆਂ ਦੀ ਕਿਰਤ ਕਮਾਉਂਦਾ ਹੈ। (ਪਰ) ਮੈਂ ਮੂਰਖ ਦਾ (ਇਹ ਨਿਸਚਾ ਹੈ ਕਿ) ਹਰੀ ਦਾ ਨਾਮ ਹੀ (ਜੀਵ ਨੂੰ ਜਨਮ ਮਰਣ ਤੋਂ) ਛਡਾਉਂਦਾ ਹੈ ।੩।

ਹੇ ਹਰੀ ! ਸਾਰੀ ਸ੍ਰਿਸ਼ਟੀ ਤੇਰੀ (ਆਪਣੀ ਬਣਾਈ ਹੋਈ) ਹੈ, ਤੂੰ (ਆਪ ਇਸ ਵਿਚ) ਸਮਾਅ ਰਿਹਾ ਹੈਂ। ਨਾਨਕ (ਗੁਰੂ ਜੀ ਕਥਨ ਕਰਦੇ ਹਨ ਕਿ ਹੇ ਪ੍ਰਭੂ !) ਗੁਰੂ ਦੁਆਰਾ (ਤੂੰ ਆਪ ਹੀ ਨਾਮ ਦੀ) ਵਡਿਆਈ ਦੇ (ਰਿਹਾ ਹੈਂ)। (ਇਸ ਲਈ ਮੈਂ) ਅੰਨ੍ਹੇ (ਅਗਿਆਨੀ ਨੇ) ਹਰੀ (ਨਾਮ ਦੀ) ਟੇਕ ਟਿਕਾਈ (ਭਾਵ ਰਖੀ ਹੈ) ।੪।੧।੩੯।

## ਅਰਥ ਭੇਦ ਅਤੇ ਨਿਰਣੈ

**ਹਰਿ ਭਜੁ ਮਨ ਮੇਰੇ, ਤਰੁ ਭਉਜਲੁ ਤੂ ਤਾਰੀ ॥**

ਇਸ ਪੰਗਤੀ ਵਿੱਚ ਤਾਰੀ' ਪਦ ਦੇ ਅਰਥ ਦੋ ਤਰ੍ਹਾਂ ਕੀਤੇ ਗਏ ਹਨ :

੧- ਤਾਰੀ= ਬੇੜੀ, ਜਹਾਜ਼। [ਦਰਪਣ

੨- ਤਾਰੀ= ਤਰਨੇ ਦੀ ਕ੍ਰਿਆ। [ਸੰ.ਪੋ.

ਇਕ ਪਦ ਦੇ ਕਈ ਅਰਥ ਹੁੰਦੇ ਹਨ ਪਰ ਪ੍ਰਕਰਣ ਅਨੁਸਾਰ ਜਿਹੜਾ ਅਰਥ ਠੀਕ ਢੁਕੇ ਉਸੇ ਦਾ ਪ੍ਰਯੋਗ ਕੀਤਾ ਜਾਂਦਾ ਹੈ।

ਇਸ ਪੰਗਤੀ ਵਿੱਚ ਤਰਨ ਦੀ ਕ੍ਰਿਆ ਹੈ ਜਿਵੇਂ ''ਹਰਿ ਕੀਰਤਿ ਤਰੁ ਤਾਰੀ'' (ਪੰਨਾ ੫੦੬) ਹੈ। ਗੁਰਬਾਣੀ ਵਿੱਚ ਇਹ ਪਦ ਕਈ ਅਰਥਾਂ ਵਿੱਚ ਵਰਤਿਆ ਗਿਆ ਹੈ। (ਵੇਖੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪੰਨਾ=੪੬੦, ੪੯੫, ੫੦੭, ੫੦੯, ੫੮੬, ੬੬੬ ਆਦਿ)।

## ਸਾਰੰਸ਼ ਅਤੇ ਸਿਧਾਂਤ

ਪੰਡਿਤ, ਜੋਗੀ, ਸੰਨਿਆਸੀ, ਬ੍ਰਹਮਚਾਰੀ, ਖਤ੍ਰੀ, ਸ਼ੂਦਰ, ਵੈਸ਼ ਸਾਰੇ ਆਪੋ ਆਪਣੀ ਸਾਧਨਾ ਤੇ ਮਾਣ ਕਰਦੇ ਹਨ, ਪਰ ਹੇ ਪ੍ਰਭੂ ! ਮੈਨੂੰ ਤਾਂ ਤੇਰੀ ਹੀ ਟੇਕ ਹੈ :-

**ਮੈ ਅੰਧੁਲੇ ਹਰਿ ਨਾਮੁ ਲਕੁਟੀ ਟੋਹਣੀ ॥**
**ਰਹਉ ਸਾਹਿਬ ਕੀ ਟੇਕ ਨ ਮੋਹੈ ਮੋਹਣੀ ॥** [ਪੰਨਾ ੭੫੨

ਹਰੇਕ ਪਦ ਦੀ ਅੰਤਲੀ ਪੰਗਤੀ ਵਿੱਚ 'ਮੂਰਖ' ਸ਼ਬਦ ਦੀ ਵਰਤੋਂ ਸਾਹਿਬ ਸ੍ਰੀ ਗੁਰੂ ਰਾਮਦਾਸ

ਜੀ ਦੇ ਨਿੰਮਰਤਾ ਭਰੇ ਨਿਜੀ ਜੀਵਨ ਦਾ ਪਰਤੱਖ ਨਮੂਨਾ ਹਨ। ਹਰ ਪ੍ਰਕਾਰ ਦੇ ਬਾਹਰਮੁਖੀ ਕਰਮ ਧਰਮਾਂ ਨੂੰ ਛੱਡ ਕੇ ਕੇਵਲ ਨਾਮ-ਸਿਮਰਨ ਵਿੱਚ ਲੀਨ ਹੋਣਾ ਇਹ ਗੁਰੂ ਘਰ ਦੀ ਸਭ ਤੋਂ ਵੱਡੀ ਵਡਿਆਈ ਹੈ।

ਸਿਧਾਂਤ ਇਹ ਹੈ ਕਿ ਨਾਮ ਦੀ ਟੇਕ ਹੀ ਏਕੇ ਨਾਲ ਮੇਲਣ ਵਾਲੀ ਹੈ। ਬਾਕੀ ਸਭ ਵੇਸ ਅਤੇ ਭੇਖ ਦੁਬਿਧਾ ਰੂਪ ਹਨ। ਇਸ ਲਈ ਸਤਿਗੁਰਾਂ ਨੇ ਆਦੇਸ਼ ਦਿੱਤਾ ਹੈ:-

੧. **ਛੋਡਹੁ ਵੇਸੁ ਭੇਖ ਚਤੁਰਾਈ, ਦੁਬਿਧਾ ਇਹੁ ਫਲੁ ਨਾਹੀ ਜੀਉ ॥** [ਪੰਨਾ ੫੯੮

੨. **ਏਕਾ ਟੇਕ ਮੇਰੈ ਮਨਿ ਚੀਤਿ ॥**
**ਜਿਸੁ ਕਿਛੁ ਕਰਣਾ, ਸੁ ਹਮਰਾ ਮੀਤ ॥** [ਪੰਨਾ ੧੮੭

**ਗਉੜੀ ਗੁਆਰੇਰੀ ਮਹਲਾ ੪ ॥ ਨਿਰਗੁਣ ਕਥਾ, ਕਥਾ ਹੈ ਹਰਿ ਕੀ ॥ ਭਜੁ, ਮਿਲਿ ਸਾਧੂ ਸੰਗਤਿ ਜਨ ਕੀ ॥ ਤਰੁ ਭਉਜਲੁ, ਅਕਥ ਕਥਾ ਸੁਨਿ ਹਰਿ ਕੀ ॥ ੧ ॥ ਗੋਬਿੰਦ, ਸਤਿਸੰਗਤਿ ਮੇਲਾਇ ॥ ਹਰਿਰਸੁ, ਰਸਨਾ ਰਾਮ ਗੁਨ ਗਾਇ ॥ ੧ ॥ ਰਹਾਉ ॥ ਜੋ ਜਨ ਧਿਆਵਹਿ, ਹਰਿ ਹਰਿ ਨਾਮਾ ॥ ਤਿਨ ਦਾਸਨਿਦਾਸ ਕਰਹੁ ਹਮ ਰਾਮਾ ॥ ਜਨ ਕੀ ਸੇਵਾ, ਊਤਮ ਕਾਮਾ ॥ ੨ ॥ ਜੋ ਹਰਿ ਕੀ, ਹਰਿ ਕਥਾ ਸੁਣਾਵੈ ॥ ਸੋ ਜਨੁ, ਹਮਰੈ ਮਨਿ ਚਿਤਿ ਭਾਵੈ ॥ ਜਨ ਪਗ ਰੇਣੁ, ਵਡਭਾਗੀ ਪਾਵੈ ॥ ੩ ॥ ਸੰਤ ਜਨਾ ਸਿਉ, ਪ੍ਰੀਤਿ ਬਨਿ ਆਈ ॥ ਜਿਨ ਕਉ ਲਿਖਤੁ ਲਿਖਿਆ ਧੁਰਿ ਪਾਈ ॥ ਤੇ ਜਨ, ਨਾਨਕ ਨਾਮਿ ਸਮਾਈ ॥ ੪ ॥ ੨ ॥ ੪੦ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਧਿਆਵਹਿਂ, ਸਿਉਂ। **ਬਿੰਦੀ ਰਹਿਤ** : ਵਡਭਾਗੀ।

**ਪਦ ਅਰਥ** : ਨਿਰਗੁਣ ਕਥਾ=(ਰਜੋ, ਤਮੋ, ਸਤੋ) ਤਿੰਨ ਗੁਣ ਤੋਂ ਉਪਰਲੇ ਸਰੂਪ ਦੀ ਕਥਾ। ਪਗ=ਪੈਰਾਂ ਦੀ।

**ਅਰਥ** : ਹਰੀ ਦੀ (ਜੋ) ਕਥਾ ਹੈ (ਉਹ) ਨਿਰਗੁਣ (ਸਰੂਪ) ਦੀ ਕਥਾ ਹੈ। (ਹੇ ਭਾਈ !) ਸਾਧੂ ਜਨਾਂ ਦੀ ਸੰਗਤ ਵਿੱਚ ਮਿਲ ਕੇ (ਉਸ ਨਿਰਗੁਣ ਹਰੀ ਦਾ) ਭਜਨ ਕਰ। ਹਰੀ ਦੀ ਅਕਥ-ਕਥਾ ਸੁਣ ਕੇ ਸੰਸਾਰ ਸਾਗਰ ਤੋਂ ਤਰ ਜਾ ।੧।

ਹੇ ਗੋਬਿੰਦ ! (ਮੈਨੂੰ ਆਪਣੀ) ਸਤ ਸੰਗਤ ਨਾਲ ਮਿਲਾ ਦੇਉ ਜੀ (ਤਾਂ ਜੋ ਮੇਰੀ) ਰਸਨਾ ਰਾਮ ਦੇ ਗੁਣ ਗਾ ਕੇ ਹਰੀ ਰਸ (ਮਾਣੇ) ।੧।ਰਹਾਉ।

ਜਿਹੜੇ ਜਨ ਹਰੀ ਦਾ ਨਾਮ ਧਿਆਉਂਦੇ ਹਨ, ਹੇ ਰਾਮ ! ਮੈਨੂੰ ਉਨ੍ਹਾਂ ਦੇ ਦਾਸਾਂ ਦਾ ਦਾਸ ਕਰੋ ਜੀ। (ਕਿਉਂਕਿ) ਉਨ੍ਹਾਂ ਦੀ ਸੇਵਾ ਕਰਨੀ (ਸਭ ਤੋਂ) ਉਤਮ ਕੰਮ ਹੈ ।੨।

(ਹੇ ਭਾਈ !) ਜੋ (ਜਨ) ਮੈਨੂੰ ਹਰੀ ਦੀ ਕਥਾ ਸੁਣਾਉਂਦਾ ਹੈ, ਉਹ ਮੇਰੇ ਮਨ ਤੇ ਚਿਤ ਵਿੱਚ ਬਹੁਤ ਚੰਗਾ ਲਗਦਾ ਹੈ। (ਅਜਿਹੇ) ਜਨਾਂ ਦੇ ਚਰਨਾਂ ਦੀ ਧੂੜੀ (ਕੋਈ) ਵਡਭਾਗੀ (ਪੁਰਸ਼) ਹੀ ਪਾਉਂਦਾ ਹੈ ।੩।

ਜਿਨ੍ਹਾਂ ਨੂੰ ਧੁਰ ਤੋਂ (ਪਰਮੇਸ਼ਰ ਨੇ ਮੱਥੇ ਤੇ) ਲਿਖਤ ਲਿਖ ਕੇ ਪਾਈ ਹੈ, (ਉਨ੍ਹਾਂ ਜਗਿਆਸੂਆਂ ਦੀ) ਸੰਤ ਜਨਾਂ ਨਾਲ ਪ੍ਰੀਤ ਬਣੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਓਹ (ਹਰੀ) ਜਨ (ਨਿਰੋਲ) ਨਾਮ ਵਿੱਚ ਲੀਨ ਰਹਿੰਦੇ ਹਨ ।੪।੨।੪੦।

## ਸਾਰੰਸ਼ ਅਤੇ ਸਿਧਾਂਤ

ਨਿਰੰਕਾਰ ਦੇ ਨਿਰਗੁਣ ਸਰੂਪ ਦੀ ਕਥਾ ਨਿਰਗੁਣ ਸਰੂਪ ਵਿੱਚ ਸਮਾਅ ਕੇ ਹੀ ਹੋ ਸਕਦੀ ਹੈ। ਕੋਈ ਗੁਰਮਤਿ ਬਿਬੇਕੀ ਪੁਰਸ਼ ਹੀ ਕਥਾ ਦਾ ਰਸ ਮਾਣ ਸਕਦਾ ਹੈ। ਉਸ ਦੇ ਗੁਣ ਅਤੇ ਸਰੂਪ ਦੀ ਵਡਿਆਈ ਕਥਾ ਅਤੇ ਕੀਰਤਨ ਦੁਆਰਾ ਕੀਤੀ ਜਾਂਦੀ ਹੈ:-

**ਹਰਿ ਜਨ ਕਉ ਇਹੀ ਸੁਹਾਵੈ ॥**

**ਪੇਖਿ ਨਿਕਟਿ ਕਰਿ ਸੇਵਾ ਸਤਿਗੁਰ, ਹਰਿ ਕੀਰਤਨਿ ਹੀ ਤ੍ਰਿਪਤਾਵੈ॥** [ਪੰਨਾ ੬੧੩

ਪੁਰਾਤਨ ਤੇ ਵਰਤਮਾਨ ਸਮੇਂ ਆਮ ਤੌਰ ਤੇ ਇਹ ਦੂਸ਼ਨ ਦੇਖਣ ਵਿਚ ਆਇਆ ਹੈ ਕਿ ਵੱਖ ਵੱਖ ਮਤਾਂ ਦੇ ਸਾਧੂ, ਸੰਤ ਆਪਸ ਵਿੱਚ ਇਕ ਦੂਜੇ ਨਾਲ ਈਰਖਾ-ਦ੍ਵੈਖ, ਵੈਰ-ਵਿਰੋਧ ਵਿਚ ਰੰਜੇ ਰਹਿੰਦੇ ਹਨ। ਗੁਰੂ ਘਰ ਵਿਚ ਸਦਾ ਇਹੋ ਉਪਦੇਸ਼ ਦ੍ਰਿੜ ਕਰਾਇਆ ਗਿਆ ਹੈ ਕਿ ਜੋ ਜਨ ਵਾਹਿਗੁਰੂ ਜੀ ਦੇ ਭਗਤ ਹਨ, ਉਨ੍ਹਾਂ ਪ੍ਰਤੀ ਸੇਵਾ-ਭਾਵ ਤੇ ਪ੍ਰੇਮ-ਭਾਵ ਰਖਣਾ ਚਾਹੀਦਾ ਹੈ। ਇਸ ਲਈ ਬਾਰ ਬਾਰ ਗੁਰੂ ਪਾਤਸ਼ਾਹ ਉਨ੍ਹਾਂ ਤੋਂ ਬਲਿਹਾਰਨੇ ਵਾਰਨੇ ਜਾਂਦੇ ਹਨ :-

**ਜੋ ਜਨ ਲੇਹਿ ਖਸਮ ਕਾ ਨਾਉ ॥ ਤਿਨ ਕੈ ਸਦ ਬਲਿਹਾਰੈ ਜਾਉ ॥** [ਪੰਨਾ ੩੨੮

**ਗਉੜੀ ਗੁਆਰੇਰੀ ਮਹਲਾ ੪ ॥ ਮਾਤਾ ਪ੍ਰੀਤਿ ਕਰੇ, ਪੁਤੁ ਖਾਇ ॥ ਮੀਨੇ ਪ੍ਰੀਤਿ ਭਈ, ਜਲਿ ਨਾਇ ॥ ਸਤਿਗੁਰ ਪ੍ਰੀਤਿ, ਗੁਰਸਿਖ ਮੁਖਿ ਪਾਇ ॥ ੧ ॥ ਤੇ ਹਰਿਜਨ, ਹਰਿ ਮੇਲਹੁ ਹਮ ਪਿਆਰੇ ॥ ਜਿਨ ਮਿਲਿਆ, ਦੁਖ ਜਾਹਿ ਹਮਾਰੇ ॥੧॥ਰਹਾਉ॥ ਜਿਉ ਮਿਲਿ ਬਛਰੇ, ਗਊ ਪ੍ਰੀਤਿ ਲਗਾਵੈ ॥ ਕਾਮਨਿ ਪ੍ਰੀਤਿ, ਜਾ ਪਿਰੁ ਘਰਿ ਆਵੈ ॥ ਹਰਿ ਜਨ ਪ੍ਰੀਤਿ, ਜਾ ਹਰਿ ਜਸੁ ਗਾਵੈ ॥ ੨ ॥ ਸਾਰਿੰਗ ਪ੍ਰੀਤਿ, ਬਸੈ ਜਲ ਧਾਰਾ ॥ ਨਰਪਤਿ ਪ੍ਰੀਤਿ, ਮਾਇਆ ਦੇਖਿ ਪਸਾਰਾ ॥ ਹਰਿ ਜਨ ਪ੍ਰੀਤਿ, ਜਪੈ ਨਿਰੰਕਾਰਾ ॥ ੩ ॥ ਨਰ ਪ੍ਰਾਣੀ ਪ੍ਰੀਤਿ, ਮਾਇਆ ਧਨੁ ਖਾਟੇ ॥ ਗੁਰਸਿਖ ਪ੍ਰੀਤਿ, ਗੁਰੁ ਮਿਲੈ ਗਲਾਟੇ ॥ ਜਨ ਨਾਨਕ ਪ੍ਰੀਤਿ, ਸਾਧ ਪਗ ਚਾਟੇ ॥ ੪ ॥ ੩ ॥ ੪੧ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਮਿਲਿਆਂ, ਜਾਹਿੰ, ਜਿਉਂ, ਜਾਂ।

**ਪਦ ਅਰਥ** : ਮੀਨੇ=ਮੱਛੀ ਦੀ। ਸਾਰਿੰਗ=ਪਪੀਹਾ। ਜਲ ਧਾਰਾ=ਬਦਲ, ਸ੍ਵਾਂਤੀ ਬੂੰਦ। ਨਰਪਤਿ=ਮਨੁੱਖਾਂ ਦਾ ਪਤੀ, ਬਾਦਸ਼ਾਹ। ਪਗ=ਪੈਰ। ਚਾਟੇ=ਚੁੰਮੇ।

**ਅਰਥ** : (ਜਿਸ ਤਰ੍ਹਾਂ) ਮਾਂ ਪ੍ਰੀਤ ਕਰਦੀ ਹੈ (ਕਿ ਉਸ ਦਾ) ਪੁੱਤਰ (ਚੰਗਾ ਪਦਾਰਥ) ਖਾਏ। ਮੱਛੀ ਨੂੰ (ਉਦੋਂ) ਪ੍ਰੀਤ ਹੁੰਦੀ ਹੈ (ਜਦੋਂ ਉਹ) ਪਾਣੀ ਵਿੱਚ ਨ੍ਹਾਵੇ (ਭਾਵ ਤਾਰੀਆਂ ਲਾਏ)। ਸਤਿਗੁਰੂ ਦੀ (ਇਹ) ਪ੍ਰੀਤ ਹੈ ਕਿ ਗੁਰਸਿਖ (ਪੁਤਰ ਦੇ) ਮੂੰਹ ਵਿੱਚ (ਕੋਈ ਚੰਗੀ ਵਸਤੂ) ਪਾਵੇ (ਭਾਵ ਉਸ ਨੂੰ ਭੋਜਨ ਛਕਾਏ, ਅਤੇ ਠੰਢਾ ਜਲ ਪਿਲਾਏ) ।੧।

(ਹੇ ਭਾਈ !) ਸਾਨੂੰ ਉਹ ਹਰੀ ਸੇਵਕ ਹਰੀ ਦੇ ਪਿਆਰੇ ਮੇਲੋ ਜਿਨ੍ਹਾਂ ਦੇ ਮਿਲਣ ਨਾਲ ਸਾਡੇ ਸਾਰੇ ਦੁਖ ਦੂਰ ਹੋ ਜਾਣ ।੧।ਰਹਾਉ।

ਜਿਸ ਤਰ੍ਹਾਂ ਗਾਂ ਵੱਛੇ ਨਾਲ ਮਿਲ ਕੇ ਪ੍ਰੀਤ ਕਰਦੀ ਹੈ, (ਜਿਸ ਤਰ੍ਹਾਂ) ਇਸਤਰੀ ਦੇ ਮਨ ਵਿੱਚ (ਵੱਡੀ) ਪ੍ਰੀਤ ਹੁੰਦੀ ਹੈ (ਜਦੋਂ ਉਸ ਦਾ) ਪਤੀ (ਪਰਦੇਸ ਤੋਂ) ਘਰ ਵਿਚ ਆਉਂਦਾ ਹੈ। (ਇਸੇ ਤਰ੍ਹਾਂ) ਹਰੀ ਸੇਵਕ ਦੇ (ਮਨ ਵਿਚ ਓਦੋਂ) ਪ੍ਰੀਤ ਹੁੰਦੀ ਹੈ ਜਦੋਂ ਉਹ ਹਰੀ ਦਾ ਜਸ (ਕੀਰਤਨ) ਗਾਉਂਦਾ ਹੈ ।੨।

ਪਪੀਹੇ ਦੇ (ਮਨ ਵਿੱਚ ਉਦੋਂ) ਪ੍ਰੀਤ (ਹੁੰਦੀ ਹੈ ਜਦੋਂ ਅਕਾਸ਼ ਤੋਂ) ਸ੍ਵਾਂਤੀ ਬੂੰਦ ਬਰਸਦੀ ਹੈ। ਮਾਇਆ ਦਾ ਪਸਾਰਾ ਦੇਖ ਕੇ ਰਾਜੇ ਦੇ (ਮਨ ਵਿੱਚ) (ਪ੍ਰੀਤ ਪੈਦਾ ਹੁੰਦੀ ਹੈ)। ਹਰੀ ਜਨ ਦੇ (ਮਨ ਵਿੱਚ ਉਦੋਂ) ਪ੍ਰੀਤ ਹੁੰਦੀ ਹੈ (ਜਦੋਂ ਉਹ) ਨਿਰੰਕਾਰ ਦਾ (ਨਾਮ) ਜਪਦਾ ਹੈ ।੩।

ਹਰ ਮਨੁੱਖ ਦੇ (ਮਨ ਵਿੱਚ ਇਹ) ਪ੍ਰੀਤ ਹੁੰਦੀ ਹੈ (ਕਿ ਉਹ) ਮਾਇਆ, ਧਨ ਕਮਾਏ। (ਪਰ) ਗੁਰਸਿਖ ਦੇ ਮਨ ਵਿੱਚ ਇਹ ਪ੍ਰੀਤ (ਹੁੰਦੀ ਹੈ ਕਿ) ਗੁਰੂ (ਉਸ ਨੂੰ) ਗਲਵਕੜੀ ਵਿੱਚ ਲੈ ਕੇ ਪਿਆਰ ਕਰੇ। ਦਾਸ ਨਾਨਕ ਦੀ (ਇਹ) ਪ੍ਰੀਤ ਹੈ (ਕਿ ਮੇਰਾ ਮਨ) ਸਾਧ (ਗੁਰੂ) ਦੇ ਚਰਨ ਚੁੰਮਦਾ ਰਹੇ (ਭਾਵ ਸੇਵਾ ਕਰਦਾ ਰਹੇ) ।੪।੩।੪੧।

## ਅਰਥ ਭੇਦ ਅਤੇ ਨਿਰਣੈ

### ਜਨ ਨਾਨਕ ਪ੍ਰੀਤਿ ਸਾਧ ਪਗ ਚਾਟੇ ॥

ਇਸ ਪੰਗਤੀ ਦੇ ਦੋ ਤਰ੍ਹਾਂ ਅਰਥ ਕੀਤੇ ਗਏ ਹਨ:-

(੧) ਦਾਸ ਨਾਨਕ ਦੀ ਪ੍ਰੀਤਿ (ਉਮਗਦੀ) ਹੈ ਸਾਧੁ ਦੇ ਚਰਣ ਚੱਟ ਕੇ। [ਸੰ. ਪੋ.

(੨) ਹੇ ਨਾਨਕ ! ਪਰਮਾਤਮਾ ਦੇ ਸੇਵਕ ਨੂੰ ਖੁਸ਼ੀ ਹੁੰਦੀ ਹੈ ਜਦੋਂ ਉਹ ਕਿਸੇ ਗੁਰਮੁਖ ਦੇ ਪੈਰ ਚੁੰਮਦਾ ਹੈ। [ਦਰਪਣ

**ਨਿਰਣੈ** : ਜੇ ਸ਼ਬਦ ਸਰੂਪ ਦੇ ਦਰਸ਼ਨ ਕਰੀਏ ਤਾਂ ਸਬੰਧਤ ਪੰਗਤੀਆਂ ਵਿਚ ਦੁਨਿਆਵੀ ਪ੍ਰੀਤ

ਦੇ ਦੋ ਦੋ ਪ੍ਰਮਾਣ ਦੇ ਕੇ ਹਰੇਕ ਤੀਜੇ ਪ੍ਰਮਾਣ ਵਿਚ ਹਰੀ ਦੇ ਸੇਵਕ ਦੀ ਪ੍ਰੀਤ ਨੂੰ ਅੰਕਿਤ ਕੀਤਾ ਹੈ। ਪਰ ਚੌਥੇ ਪਦੇ ਵਿਚ ਪ੍ਰੀਤ ਦਾ ਇਕ ਦ੍ਰਿਸ਼ਟਾਂਤ ਦੇਣ ਮਗਰੋਂ ਗੁਰਸਿਖ ਦੀ ਪ੍ਰੀਤ ਦਾ ਵਰਣਨ ਹੈ। ਅੰਤਲੀ ਪੰਗਤੀ ਵਿੱਚ ਕਵੀ ਸਤਿਗੁਰ ਜੀ ਦੀ ਦ੍ਰਿਸ਼ਟੀ ਤੋਂ ਇਉਂ ਪ੍ਰਤੀਤ ਹੁੰਦਾ ਹੈ ਕਿ ਸ਼ਬਦ ਦੇ ਰਚਿਤਾ ਗੁਰੂ ਰਾਮਦਾਸ ਜੀ ਨੇ ਆਪਣੀ ਪ੍ਰੀਤਿ ਦੀ ਚਾਹਨਾ ਦਰਸਾਈ ਹੈ। ਅਗਲੇ ਸ਼ਬਦ ਵਿੱਚ ਵੀ ਇਸੇ ਤਰ੍ਹਾਂ ਦੀ ਵਿਵਸਥਾ ਨਜ਼ਰ ਆਉਂਦੀ ਹੈ।

'ਚਾਉ' ਤੇ 'ਪ੍ਰੀਤਿ' ਵਿੱਚ ਜੋ ਅੰਤਰ ਹੈ, ਉਸ ਨੂੰ ਸਮਝਣ ਦੀ ਲੋੜ ਹੈ। ਸਾਧਕ ਦੇ ਹਿਰਦੇ ਵਿੱਚ ਪਹਿਲਾਂ 'ਚਾਉ' ਪੈਦਾ ਹੁੰਦਾ ਹੈ। ਚਾਉ ਵਧਦਾ ਵਧਦਾ ਜਦੋਂ ਸ਼ਕਤੀਸ਼ਾਲੀ ਰੂਪੀ ਧਾਰ ਲੈਂਦਾ ਹੈ, ਉਹ 'ਪ੍ਰੀਤਿ' ਦਾ ਪ੍ਰਤੀਕ ਬਣ ਜਾਂਦਾ ਹੈ। ਗੁਰਬਾਣੀ ਵਿੱਚ ਸਚੀ ਪ੍ਰੀਤਿ ਦਾ ਨਮੂਨਾ ਇਉਂ ਦਰਸਾਇਆ ਹੈ:-

**ਸਾਚੀ ਪ੍ਰੀਤਿ ਹਮ ਤੁਮ ਸਿਉ ਜੋਰੀ ॥**
**ਤੁਮ ਸਿਉ ਜੋਰਿ ਅਵਰ ਸੰਗਿ ਤੋਰੀ ॥** [ਪੰਨਾ ੬੫੯

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਮਾਂ ਤੇ ਪੁੱਤਰ, ਮੱਛੀ ਤੇ ਜਲ, ਗਾਂ ਤੇ ਵੱਛਾ, ਇਸਤਰੀ ਤੇ ਪਤੀ, ਪਪੀਹਾ ਤੇ ਸ੍ਵਾਂਤੀ ਬੂੰਦ, ਰਾਜਾ ਤੇ ਮਾਇਆ ਦਾ ਪਸਾਰਾ, ਮਨੁੱਖ ਤੇ ਮਾਇਆ-ਧਨ, ਇਨ੍ਹਾਂ ਦੀ ਪਰਸਪਰ ਤੀਬਰ ਪ੍ਰੀਤਿ ਦੇ ਦ੍ਰਿਸ਼ਟਾਂਤ ਦੇ ਕੇ ਗੁਰਸਿਖ ਦੀ ਸਤਿਗੁਰੂ ਨਾਲ ਪ੍ਰੀਤਿ ਦਾ ਵਰਣਨ ਕੀਤਾ ਹੈ ਅਤੇ ਰਹਾਉ ਵਾਲੀ ਪੰਗਤੀ ਦੁਆਰਾ ਇਹ ਜਾਚਨਾ ਕੀਤੀ ਹੈ :-

**ਤੇ ਹਰਿਜਨ, ਹਰਿ ਮੇਲਹੁ ਹਮ ਪਿਆਰੇ॥ ਜਿਨ ਮਿਲਿਆ, ਦੁਖ ਜਾਹਿ ਹਮਾਰੇ॥**

ਜਿਨ੍ਹਾਂ ਗੁਰਸਿਖਾਂ ਅੰਦਰ ਅਜਿਹੀ ਪ੍ਰਬਲ ਪ੍ਰੀਤਿ ਹੁੰਦੀ ਹੈ, ਉਹ ਸੰਸਾਰ ਵਿਚ ਵਿਰਲੇ ਹਨ। ਅਜੇਹੇ ਗੁਰਸਿਖਾਂ ਦਾ ਮੇਲ ਇਸ ਲਈ ਮੰਗਿਆ ਹੈ ਕਿਉਂਕਿ ਉਨ੍ਹਾਂ ਦਾ ਦੀਦਾਰ ਕੀਤਿਆਂ ਦੁਰਮਤਿ ਦਾ ਨਾਸ਼ ਅਤੇ ਨਾਮ ਦਾ ਪ੍ਰਕਾਸ਼ ਹੁੰਦਾ ਹੈ:-

**ਜਿਨਾ ਦਿਸੰਦੜਿਆ ਦੁਰਮਤਿ ਵੰਞੈ, ਮਿਤ੍ਰ ਅਸਾਡੜੇ ਸੇਈ ॥**
**ਹਉ ਢੂਢੇਦੀ ਜਗੁ ਸਬਾਇਆ, ਜਨ ਨਾਨਕ ਵਿਰਲੇ ਕਈ ॥** [ਪੰਨਾ ੫੨੦

**ਗਉੜੀ ਗੁਆਰੇਰੀ ਮਹਲਾ ੪ ॥ ਭੀਖਕ ਪ੍ਰੀਤਿ, ਭੀਖ ਪ੍ਰਭ ਪਾਇ ॥ ਭੂਖੇ ਪ੍ਰੀਤਿ ਹੋਵੈ, ਅੰਨੁ ਖਾਇ ॥ ਗੁਰਸਿਖ ਪ੍ਰੀਤਿ, ਗੁਰ ਮਿਲਿ ਆਘਾਇ ॥ ੧ ॥ ਹਰਿ ਦਰਸਨੁ ਦੇਹੁ, ਹਰਿ ਆਸ ਤੁਮਾਰੀ ॥ ਕਰਿ ਕਿਰਪਾ, ਲੋਚ ਪੂਰਿ ਹਮਾਰੀ ॥ ੧ ॥ ਰਹਾਉ ॥ ਚਕਵੀ ਪ੍ਰੀਤਿ, ਸੂਰਜੁ ਮੁਖਿ ਲਾਗੈ ॥ ਮਿਲੈ ਪਿਆਰੇ, ਸਭ ਦੁਖ ਤਿਆਗੈ ॥ ਗੁਰਸਿਖ ਪ੍ਰੀਤਿ, ਗੁਰੂ ਮੁਖਿ ਲਾਗੈ ॥ ੨ ॥ ਬਛਰੇ ਪ੍ਰੀਤਿ, ਖੀਰੁ ਮੁਖਿ ਖਾਇ ॥ ਹਿਰਦੈ ਬਿਗਸੈ, ਦੇਖੈ ਮਾਇ ॥ ਗੁਰਸਿਖ**

**ਪ੍ਰੀਤਿ, ਗੁਰੂ ਮੁਖਿ ਲਾਇ ॥ ੩ ॥ ਹੋਰੁ ਸਭ ਪ੍ਰੀਤਿ, ਮਾਇਆ ਮੋਹੁ ਕਾਚਾ ॥ ਬਿਨਸਿ ਜਾਇ, ਕੂਰਾ ਕਚੁ ਪਾਚਾ ॥ ਜਨ ਨਾਨਕ ਪ੍ਰੀਤਿ, ਤ੍ਰਿਪਤਿ ਗੁਰੁ ਸਾਚਾ ॥ ੪ ॥ ੪ ॥ ੪੨ ॥**

**ਪਦ ਅਰਥ :** ਭੀਖਕ=ਭਿਖਿਆ ਮੰਗਣ ਵਾਲਾ। ਪ੍ਰੀਤਿ=ਸ਼ਕਤੀਸ਼ਾਲੀ ਚਾਅ ਦਾ ਉਮਾਹ। ਆਘਾਇ=ਰਜ ਜਾਵੇ। ਖੀਰੁ=ਦੁੱਧ। ਮਾਇ=ਮਾਈ, ਮਾਂ ਨੂੰ। ਕੂਰਾ=ਝੂਠਾ। ਕਚ ਪਾਚਾ=ਕਚਾ ਪਿਲਾ, ਭਾਵ ਝੂਠਾ ਵਿਖਾਵਾ।

**ਅਰਥ :** (ਜਿਵੇਂ) ਭਿਖਿਆ ਮੰਗਣ ਵਾਲੇ ਦੇ (ਮਨ ਵਿੱਚ ਇਹ) ਪ੍ਰੀਤਿ (ਹੁੰਦੀ ਹੈ ਕਿ ਕੋਈ) ਵੱਡਾ ਦਾਨੀ (ਉਸ ਨੂੰ) ਭਿਖਿਆ ਪਾਵੇ। ਭੁਖੇ ਮਨੁੱਖ ਦੇ ਮਨ ਵਿੱਚ (ਇਹ) ਪ੍ਰੀਤਿ (ਹੁੰਦੀ ਹੈ ਕਿ ਉਹ) ਭੋਜਨ ਖਾਏ। (ਪਰ) ਗੁਰਸਿਖ ਦੇ (ਅੰਦਰ ਇਹ) ਪ੍ਰੀਤਿ (ਹੁੰਦੀ ਹੈ ਕਿ ਉਹ) ਗੁਰੂ ਨਾਲ ਮਿਲ ਕੇ ਤ੍ਰਿਪਤ ਹੋਵੇ ।੧।

ਹੇ ਹਰੀ ! ਸਾਨੂੰ ਇਕ ਤੁਹਾਡੀ ਆਸ ਹੈ (ਕਿ ਤੁਸੀਂ ਆਪਣਾ) ਦਰਸ਼ਨ ਦਿਓ ਜੀ, ਕਿਰਪਾ ਕਰਕੇ ਸਾਡੀ (ਇਹ) ਲੋਚਾ (ਸਧਰ) ਪੂਰੀ ਕਰੋ ਜੀ ।੧।ਰਹਾਉ।

(ਜਿਵੇਂ) ਚਕਵੀ ਦੇ (ਮਨ ਵਿੱਚ ਪ੍ਰੀਤਿ ਹੁੰਦੀ ਹੈ ਕਿ) ਸੂਰਜ (ਉਸ ਦੇ) ਮੂੰਹ ਲਗੇ (ਭਾਵ ਸਾਹਮਣੇ ਹੋਵੇ)। ਜਦੋਂ (ਉਹ) ਪਿਆਰੇ ਨਾਲ ਮਿਲੇ (ਤਾਂ) ਸਾਰੇ ਦੁੱਖ ਭੁੱਲ ਜਾਂਦੀ ਹੈ। (ਇਸੇ ਤਰ੍ਹਾਂ) ਗੁਰਸਿਖ ਦੇ (ਅੰਦਰ ਇਹ) ਪ੍ਰੀਤਿ (ਹੁੰਦੀ ਹੈ ਕਿ) ਗੁਰੂ ਉਸ ਨੂੰ ਮੂੰਹ ਲਾਏ (ਭਾਵ ਦਰਸ਼ਨ ਦੇਵੇ)।੨।

ਵੱਛੇ ਦੇ (ਮਨ ਵਿੱਚ ਇਹ) ਪ੍ਰੀਤਿ (ਹੁੰਦੀ ਹੈ ਕਿ ਉਹ ਮਾਂ ਦਾ) ਦੁੱਧ (ਭਰਿਆ ਥਣ) ਆਪਣੇ ਮੂੰਹ ਵਿੱਚ ਪਾਏ। (ਜਦੋਂ) ਮਾਂ ਨੂੰ ਵੇਖਦਾ ਹੈ ਹਿਰਦੇ ਵਿੱਚ ਖਿੜ ਜਾਂਦਾ ਹੈ। (ਇਸੇ ਤਰ੍ਹਾਂ) ਗੁਰੂ ਦੇ ਸਿਖ ਦੇ ਮਨ ਵਿੱਚ ਪ੍ਰੀਤਿ ਹੁੰਦੀ ਹੈ ਕਿ) ਗੁਰੂ (ਉਸ ਨਾਲ) ਪਿਆਰ ਕਰੇ ।੩।

ਹੋਰ ਹਰ ਤਰ੍ਹਾਂ ਦੀ ਪ੍ਰੀਤਿ ਮਾਨੋ ਮਾਇਆ ਦਾ ਕੱਚਾ ਮੋਹ (ਪਸਾਰਾ) ਹੈ। ਇਹ ਝੂਠਾ (ਮੋਹ) ਵਿਖਾਵਾ ਨਾਸ਼ ਹੋ ਜਾਂਦਾ ਹੈ। ਨਾਨਕ (ਗੁਰੂ ਦੀ ਇਹ) ਪ੍ਰੀਤਿ ਹੈ ਕਿ ਸੱਚਾ ਗੁਰੂ (ਉਸ ਨੂੰ ਦਰਸ਼ਨ ਦੇ ਕੇ) ਤ੍ਰਿਪਤ ਕਰ ਦੇਵੇ ।੪।੪।੪੨।

## ਅਰਥ ਭੇਦ ਅਤੇ ਨਿਰਣੈ

**ਭੀਖਕ ਪ੍ਰੀਤਿ, ਭੀਖ ਪ੍ਰਭ ਪਾਇ ॥**

ਇਸ ਪੰਗਤੀ ਵਿੱਚ 'ਪ੍ਰਭ' ਪਦ ਦੇ ਅਰਥ ਦੋ ਤਰ੍ਹਾਂ ਕੀਤੇ ਜਾਂਦੇ ਹਨ। ਜਿਵੇ:-

(੧) ਜੇਕਰ ਪ੍ਰਭ-ਘਰ ਦਾ ਮਾਲਕ ਭਿਖਿਆ ਪਾਵੇ ਤਾਂ ਭੀਖ-ਮੰਗਤੇ ਦੀ ਉਸ ਨਾਲ ਪ੍ਰੀਤੀ ਹੁੰਦੀ ਹੈ। [ਸਿੰ.ਪੋ.

(੨) ਭੀਖ ਪ੍ਰਭੂ-ਕਿਸੇ ਗ੍ਰਿਹਸਤੀ ਤੇ ਦਰ ਤੋਂ ਭਿਖਿਆ। ਪਾਇ-ਪਾ ਕੇ, ਲੈ ਕੇ। ਪ੍ਰਭ-ਕਿਸੇ ਘਰ

ਦਾ ਮਾਲਕ। ਮੰਗਤੇ ਨੂੰ (ਉਦੋਂ) ਖੁਸ਼ੀ ਹੁੰਦੀ ਹੈ (ਜਦੋਂ ਉਸ ਨੂੰ ਕਿਸੇ ਘਰ ਦੇ) ਮਾਲਕ ਪਾਸੋਂ ਭਿਖਿਆ ਮਿਲਦੀ ਹੈ। [ਦਰਪਣ

(੩) ਪ੍ਰਭਤਾ ਵਾਲੇ, ਦਾਨੀ ਦੀ। [ਸ਼ਬਦਾਰਥ

(੪) ਭਿਖਾਰੀ ਨੂੰ ਪ੍ਰੀਤ ਹੁੰਦੀ ਹੈ ਕਿ (ਕਿਸੇ) ਪ੍ਰਭਤਾ ਵਾਲੇ ਦੀ ਭਿਖਿਆ ਮਿਲੇ (ਭਾਵ ਭਿਖਾਰੀ ਕਿਸੇ ਦਾਤਾ ਤੋਂ ਭਿਖਿਆ ਪ੍ਰਾਪਤ ਕਰਕੇ ਪ੍ਰਸੰਨ ਹੁੰਦਾ ਹੈ)। [ਸੰ. ਸ.

**ਨਿਰਣੈ** : ੩ ਤੇ ੪ ਵਾਲੇ ਅਰਥ ਵਧੇਰੇ ਪ੍ਰਭਾਵਸ਼ਾਲੀ ਹਨ। ਇਥੇ 'ਪ੍ਰਭ' ਪਦ ਦਾ ਅਰਥ ਪ੍ਰਭਤਾ ਵਾਲਾ, ਅਮੀਰ ਆਦਮੀ ਹੀ ਠੀਕ ਜਚਦਾ ਹੈ ਕਿਉਂਕਿ ਇਥੇ ਇਹ ਸ਼ਬਦ ਪ੍ਰਮਾਣ ਵਜੋਂ ਅਲੰਕਾਰਕ ਤੌਰ ਤੇ ਵਰਤਿਆ ਗਿਆ ਹੈ, ਇਥੇ 'ਪ੍ਰਭ' ਪਦ (ਪਰਮੇਸ਼ਰ) ਦਾ ਪ੍ਰਤੀਕ ਨਹੀਂ ਹੈ।

## ਸਾਰੰਸ਼ ਅਤੇ ਸਿਧਾਂਤ

ਦੁਨਿਆਵੀ ਪ੍ਰੀਤਾਂ ਮਨ ਵਿੱਚ ਮਲਨ ਤੇ ਜਲਨ ਪੈਦਾ ਕਰਦੀਆਂ ਹਨ ਉਹਨਾਂ ਨਾਲ ਅਬਿਨਾਸ਼ੀ ਸੁਖ ਨਹੀਂ ਮਿਲਦਾ। ਇਥੇ ਗੁਰਸਿਖ ਦੀ ਇਕੋ ਚਾਹਨਾ ਦਰਸਾਈ ਹੈ ਕਿ ਉਸ ਨੂੰ ਸਦੀਵ ਕਾਲ ਗੁਰੂ ਦਾ ਦਰਸ਼ਨ ਹੁੰਦਾ ਰਹੇ। ਗੁਰੂ ਦੀ ਪ੍ਰਸੰਨਤਾ ਹੀ ਜਗਿਆਸੂ ਦੇ ਮਨ ਦੀ ਤ੍ਰਿਪਤੀ ਦਾ ਸੱਚਾ ਸਾਧਨ ਹੈ। ਪਰਮਾਰਥ ਦੇ ਖੇਤਰ ਵਿੱਚ ਸਚੀ ਪ੍ਰੀਤਿ ਦਾ ਇਹ ਸਿਖਰ ਹੈ :-

ਹਰਿ ਮੇਰੀ ਪ੍ਰੀਤਿ ਰੀਤਿ ਹੈ ਹਰਿ ਮੇਰੀ, ਹਰਿ ਮੇਰੀ ਕਥਾ ਕਹਾਨੀ ਜੀ ॥
ਗੁਰ ਪ੍ਰਸਾਦਿ ਮੇਰਾ ਮਨੁ ਭੀਜੈ, ਏਹਾ ਸੇਵਾ ਬਨੀ ਜੀਉ ॥ [ਪੰਨਾ ੪੯੦

**ਗਉੜੀ ਗੁਆਰੇਰੀ ਮਹਲਾ ੪ ॥ ਸਤਿਗੁਰ ਸੇਵਾ ਸਫਲ ਹੈ ਬਣੀ ॥ ਜਿਤੁ ਮਿਲਿ ਹਰਿਨਾਮੁ ਧਿਆਇਆ ਹਰਿ ਧਣੀ ॥ ਜਿਨ ਹਰਿ ਜਪਿਆ, ਤਿਨ ਪੀਛੈ ਛੂਟੀ ਘਣੀ ॥੧॥ ਗੁਰਸਿਖ ! ਹਰਿ ਬੋਲਹੁ, ਮੇਰੇ ਭਾਈ ॥ ਹਰਿ ਬੋਲਤ, ਸਭ ਪਾਪ ਲਹਿ ਜਾਈ॥੧॥ਰਹਾਉ॥ ਜਬ ਗੁਰੁ ਮਿਲਿਆ, ਤਬ ਮਨੁ ਵਸਿ ਆਇਆ ॥ ਧਾਵਤ ਪੰਚ ਰਹੇ, ਹਰਿ ਧਿਆਇਆ ॥ ਅਨਦਿਨੁ, ਨਗਰੀ ਹਰਿ ਗੁਣ ਗਾਇਆ ॥੨॥ ਸਤਿਗਰ ਪਗ ਧੂਰਿ, ਜਿਨਾ ਮੁਖਿ ਲਾਈ ॥ ਤਿਨ ਕੂੜ ਤਿਆਗੇ, ਹਰਿ ਲਿਵ ਲਾਈ ॥ ਤੇ, ਹਰਿ ਦਰਗਹ ਮੁਖ ਊਜਲ, ਭਾਈ ॥੩॥ ਗੁਰ ਸੇਵਾ, ਆਪਿ ਹਰਿ ਭਾਵੈ ॥ ਕ੍ਰਿਸਨੁ ਬਲਭਦ੍ਰੁ, ਗੁਰ ਪਗ ਲਗਿ ਧਿਆਵੈ ॥ ਨਾਨਕ, ਗੁਰਮੁਖਿ ਹਰਿ ਆਪਿ ਤਰਾਵੈ ॥੪॥੫॥੪੩॥**

**ਪਦ ਅਰਥ** : ਹਰਿ ਧਣੀ=ਹਰੀ ਮਾਲਕ ਦਾ। ਘਣੀ=ਬਹੁਤ (ਲੁਕਾਈ)। ਧਾਵਤ=ਦੌੜਦੇ। ਪਗ ਧੂਰਿ=ਚਰਨਾ ਦੀ ਧੂੜੀ। ਪੰਚ=ਪੰਜ ਗਿਆਨ ਇੰਦਰੇ। ਬਲਭਦ੍ਰ=ਬਲਰਾਮ, ਕ੍ਰਿਸ਼ਨ ਜੀ ਦਾ ਵੱਡਾ ਭਾਈ।

**ਅਰਥ** : (ਹੇ ਭਾਈ !) ਸਤਿਗੁਰੂ ਦੀ ਸੇਵਾ ਸਫਲ ਬਣ ਆਈ ਹੈ, ਜਿਸ (ਸਤਿਗੁਰੂ) ਨੂੰ ਮਿਲ ਕੇ (ਉਸ) ਹਰੀ ਮਾਲਕ ਦਾ ਹਰਿ ਨਾਮ ਸਿਮਰਿਆ ਹੈ। (ਜਿਹੜਾ) ਹਰੀ (ਸਾਰੇ ਜਗਤ ਦਾ) ਮਾਲਕ ਹੈ। ਜਿਨ੍ਹਾਂ ਨੇ (ਉਸ) ਹਰੀ (ਨਾਮ) ਦਾ ਜਾਪ ਕੀਤਾ ਹੈ ਉਨ੍ਹਾਂ ਦੇ ਪਿਛੇ ਬਹੁਤ (ਲੁਕਾਈ ਆਵਾਗਵਨ ਤੋਂ) ਛੁਟ ਗਈ ਹੈ ।੧।

ਹੇ ਮੇਰੇ ਭਾਈ ! ਹੇ ਗੁਰਸਿਖ (ਵੀਰ !) ਹਰੀ ਦਾ (ਨਾਮ) ਬੋਲੋ। ਹਰੀ ਦਾ (ਨਾਮ) ਬੋਲਣ ਨਾਲ ਸਾਰੇ ਪਾਪਾਂ (ਦੀ ਮੈਲ) ਲਹਿ ਜਾਂਦੀ ਹੈ ।੧।ਰਹਾਉ।

(ਹੇ ਭਾਈ !) ਜਦੋਂ ਗੁਰੂ ਮਿਲ ਪਿਆ ਉਦੋਂ ਗੁਰੂ ਕਿਰਪਾ ਨਾਲ (ਹਰੀ) ਮਨ ਵਿਚ ਆ ਕੇ ਵਸ ਗਿਆ। ਜਦੋਂ ਹਰੀ ਦਾ ਸਿਮਰਨ ਕੀਤਾ (ਤਾਂ) ਪੰਜ ਕਰਮ ਇੰਦਰੇ (ਜੋ ਇਧਰ ਉਧਰ ਦੌੜਦੇ ਸਨ ਉਹ ਦੌੜਨੋਂ) ਰਹਿ ਗਏ। (ਫਿਰ ਇਸ ਕਾਇਆ) ਨਗਰੀ ਵਿੱਚ ਦਿਨ ਰਾਤ ਗੁਣਾਂ ਦਾ ਗਾਇਨ ਕੀਤਾ ।੨।

(ਹੇ ਭਾਈ !) ਸਤਿਗੁਰੂ ਦੇ ਚਰਨਾਂ ਦੀ ਧੂੜੀ ਜਿਨ੍ਹਾਂ ਦੇ ਮੱਥੇ ਉਤੇ ਲਗੀ ਹੈ, ਉਨ੍ਹਾਂ ਨੇ ਕੂੜ ਤਿਆਗ ਦਿਤੇ ਹਨ ਅਤੇ ਹਰੀ ਨਾਲ ਲਿਵ ਲਾ ਲਈ ਹੈ। ਹੇ ਭਾਈ ! ਉਨ੍ਹਾਂ ਦੇ (ਮੂੰਹ) ਹਰੀ ਦੀ ਦਰਗਾਹ ਵਿੱਚ ਉਜਲੇ (ਹੁੰਦੇ ਹਨ) ।੩।

(ਹੇ ਭਾਈ !) ਆਪ ਹਰੀ ਨੂੰ ਗੁਰੂ ਦੀ ਸੇਵਾ (ਕਰਾਉਣੀ) ਭਾਉਂਦੀ (ਭਾਵ ਚੰਗੀ ਲਗਦੀ) ਹੈ। (ਵੇਖੋ) ਕ੍ਰਿਸ਼ਨ ਅਤੇ ਬਲਭਦ੍ਰ ਗੁਰੂ ਦੇ ਚਰਨਾਂ ਨਾਲ ਲਗ ਕੇ (ਨਾਮ) ਧਿਆਉਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਹਰੀ ਆਪ ਗੁਰੂ ਦੁਆਰਾ (ਸਭ ਦ੍ਰਿਸ਼ਟੀ ਨੂੰ ਸੰਸਾਰ ਸਾਗਰ ਤੋਂ) ਪਾਰ ਉਤਾਰਦਾ ਹੈ ।੪।੫।੪੩।

## ਸਾਰੰਸ਼ ਅਤੇ ਸਿਧਾਂਤ

ਸੰਸਾਰ ਵਿੱਚ ਅਨੇਕ ਪ੍ਰਕਾਰ ਦੀ ਸੇਵਾ ਹੁੰਦੀ ਹੈ ਪਰ ਗੁਰੂ ਬਾਬਾ ਜੀ ਨੇ ਗੁਰਬਾਣੀ ਵਿੱਚ ਲੇਖੇ ਲਗਣ ਵਾਲੀ ਸੇਵਾ ਦਸੀ ਹੈ ਜਿਸ ਨੂੰ 'ਸਫਲ' ਸ਼ਬਦ ਨਾਲ ਸਤਿਕਾਰਿਆ ਹੈ, ਉਹ ਹੈ 'ਸਫਲ ਸੇਵਾ ਗੁਰਦੇਵਾ' (ਪੰਨਾ ੮੯੬)। ਗੁਰ-ਪਰਮੇਸ਼ਰ ਦੀ ਸੇਵਾ ਇਸ ਲਈ ਸਫਲ ਹੈ ਕਿ ਇਹ ਰੱਬੀ ਸਿਮਰਨ ਨਾਲ ਪਿਉਂਦ ਕਰਦੀ ਹੈ। ਇਹ ਸੇਵਾ ਜੀਵਨ-ਦਾਤੀ ਤੇ ਸਰਬ ਫਲ ਪ੍ਰਦਾਤੀ ਹੈ। ਕ੍ਰਿਸ਼ਨ ਤੇ ਬਲਭਦ੍ਰ ਆਦਿਕ ਜੋ ਪੁਰਾਤਨ ਭਗਤ ਹੋਏ ਹਨ ਉਹ ਸਾਰੇ ਗੁਰੂ ਦੀ ਪ੍ਰੇਮਾ ਭਗਤੀ ਅਤੇ ਸੇਵਾ ਕਰਕੇ ਹੀ ਸੰਸਾਰ ਤੋਂ ਪਾਰ ਹੋਏ ਹਨ। ਇਸ ਲਈ, ਗੁਰਬਾਣੀ ਨੇ ਇਸ ਸਿਧਾਂਤ ਤੇ ਮੋਹਰ ਛਾਪ ਲਾ ਦਿੱਤੀ ਹੈ :-

**ਜੋ ਜੋ ਤਰਿਓ ਪੁਰਾਤਨੁ ਨਵਤਨੁ, ਭਗਤਿ ਭਾਇ ਹਰਿ ਦੇਵਾ ॥**
**ਨਾਨਕ ਕੀ ਬੇਨੰਤੀ ਪ੍ਰਭ ਜੀਉ, ਮਿਲੈ ਸੰਤ ਜਨ ਸੇਵਾ ॥** [ਪੰਨਾ ੧੨੧੯

**ਗਉੜੀ ਗੁਆਰੇਰੀ ਮਹਲਾ ੪ ॥ ਹਰਿ ਆਪੇ ਜੋਗੀ ਡੰਡਾਧਾਰੀ ॥ ਹਰਿ ਆਪੇ, ਰਵਿ ਰਹਿਆ ਬਨਵਾਰੀ ॥ ਹਰਿ ਆਪੇ ਤਪੁ ਤਾਪੈ ਲਾਇ ਤਾਰੀ॥ ਐਸਾ ਮੇਰਾ ਰਾਮੁ, ਰਹਿਆ ਭਰਪੂਰਿ॥ ਨਿਕਟਿ ਵਸੈ, ਨਾਹੀ ਹਰਿ ਦੂਰਿ॥੧**

**॥ਰਹਾਉ॥ ਹਰਿ ਆਪੇ ਸਬਦੁ, ਸੁਰਤਿ ਧੁਨਿ ਆਪੇ॥ ਹਰਿ ਆਪੇ ਵੇਖੈ, ਵਿਗਸੈ ਆਪੇ ॥ ਹਰਿ ਆਪਿ ਜਪਾਇ, ਆਪੇ ਹਰਿ ਜਾਪੇ ॥ ੨ ॥ ਹਰਿ ਆਪੇ ਸਾਰਿੰਗ ਅੰਮ੍ਰਿਤਧਾਰਾ॥ ਹਰਿ ਅੰਮ੍ਰਿਤੁ, ਆਪਿ ਪੀਆਵਣਹਾਰਾ ॥ ਹਰਿ ਆਪਿ ਕਰੇ, ਆਪੇ ਨਿਸਤਾਰਾ॥੩॥ ਹਰਿ ਆਪੇ ਬੇੜੀ, ਤੁਲਹਾ ਤਾਰਾ ॥ ਹਰਿ ਆਪੇ, ਗੁਰਮਤੀ ਨਿਸਤਾਰਾ ॥ ਹਰਿ ਆਪੇ ਨਾਨਕ, ਪਾਵੈ ਪਾਰਾ ॥੪॥੬॥੪੪॥**

**ਪਦ ਅਰਥ** : ਡੰਡਾਧਾਰੀ=ਸੰਨਿਆਸੀ। ਬਨਵਾਰੀ=ਬਨ ਦਾ ਵਾਲੀ (ਮਾਲਕ)। ਤਾਪੈ=ਤਪਦਾ, ਸਾਧਨਾ ਹੈ। ਤਾਰੀ=ਤਾੜੀ, ਸਮਾਧੀ। ਸਾਰਿੰਗ=ਪਪੀਹਾ। ਅੰਮ੍ਰਿਤਧਾਰਾ=ਸ੍ਵਾਂਤੀ ਬੂੰਦ। ਤੁਲਹਾ=ਨਦੀ ਪਾਰ ਹੋਣ ਲਈ ਰੱਸਿਆਂ ਨਾਲ ਕਾਠ ਦਾ ਬੰਨ੍ਹਿਆ ਤੁਲ੍ਹਾ (ਮਹਾਨ ਕੋਸ਼)। ਤਾਰਾ=ਤਾਰਨ ਵਾਲਾ। ਨਿਸਤਾਰਾ= ਪਾਰ ਉਤਾਰਾ। ਪਾਰਾ=ਪਾਰ, ਪਾਰਲੇ ਪਾਸੇ।

**ਅਰਥ** : ਹਰੀ ਆਪੇ ਹੀ ਜੋਗੀ (ਤੇ ਆਪ ਹੀ) ਸੰਨਿਆਸੀ ਹੈ। ਹਰੀ ਆਪ (ਸੰਸਾਰ ਰੂਪੀ) ਬਨ ਦਾ ਮਾਲਕ ਹੈ, (ਅਤੇ ਸਭ ਪਾਸੇ) ਵਿਆਪਕ ਹੋ ਰਿਹਾ ਹੈ। ਹਰੀ ਆਪ ਹੀ ਤਪ ਤਪਦਾ ਹੈ (ਅਤੇ ਆਪ ਹੀ) ਤਾੜੀ (ਸਮਾਧੀ) ਲਾਈ ਰਖਦਾ ਹੈ ।੧।

(ਹੇ ਭਾਈ !) ਇਹੋ ਜਿਹਾ ਮੇਰਾ ਰਾਮ ਹੈ (ਜੋ ਸਭ ਥਾਵਾਂ) ਤੇ ਭਰਪੂਰ ਹੋ ਰਿਹਾ ਹੈ। (ਉਹ) ਹਰੀ ਨੇੜੇ ਵਸਦਾ ਹੈ, ਦੂਰ ਨਹੀਂ ਹੈ ।੧।ਰਹਾਉ।

ਹਰੀ ਆਪ ਹੀ ਸ਼ਬਦ ਹੈ, ਆਪ ਹੀ ਸੁਰਤਿ ਹੈ, ਆਪ ਹੀ ਧੁਨੀ (ਰੂਪ) ਹੈ। ਹਰੀ ਆਪ ਵੇਖ ਰਿਹਾ ਹੈ, ਆਪ ਹੀ ਪ੍ਰਸੰਨ ਹੋ ਰਿਹਾ ਹੈ। ਹਰੀ ਆਪ ਹੀ (ਨਾਮ) ਜਪਾਉਂਦਾ ਹੈ, ਹਰੀ ਆਪ (ਨਾਮ) ਜਪ ਰਿਹਾ ਹੈ ।੨।

ਹਰੀ ਆਪ ਹੀ ਪਪੀਹਾ ਹੈ, ਆਪ ਹੀ ਸ੍ਵਾਂਤੀ ਬੂੰਦ ਹੈ। ਹਰੀ ਆਪ ਹੀ ਅੰਮ੍ਰਿਤ ਹੈ, ਆਪ ਹੀ (ਅੰਮ੍ਰਿਤ) ਪਿਆਉਣ ਵਾਲਾ ਹੈ। ਹਰੀ ਆਪ ਹੀ (ਸ੍ਰਿਸ਼ਟੀ ਦੇ ਜੀਵ ਪੈਦਾ) ਕਰ ਰਿਹਾ ਹੈ, ਆਪ ਹੀ (ਉਨ੍ਹਾਂ ਦਾ) ਪਾਰ ਉਤਾਰਾ (ਕਰਨ ਵਾਲਾ) ਹੈ ।੩।

ਹਰੀ ਆਪ ਬੇੜੀ ਹੈ; ਆਪ ਹੀ ਤੁਲਹਾ ਹੈ, ਆਪ ਹੀ ਤਾਰਨ ਵਾਲਾ ਹੈ। ਹਰੀ ਆਪ ਹੀ ਗੁਰਮਤਿ ਦੁਆਰਾ (ਸੰਸਾਰ ਸਾਗਰ ਤੋਂ) ਪਾਰ ਉਤਾਰਾ ਕਰਨ ਨਾਲ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ) ਹਰੀ ਆਪ ਹੀ (ਜੀਆਂ ਨੂੰ ਭਉਜਲ ਤੋਂ) ਪਾਰ ਲੰਘਾ ਦਿੰਦਾ ਹੈ (ਭਾਵ ਅਜਿਹੇ ਹਰੀ ਦਾ ਕੋਈ ਭੇਦ ਨਹੀਂ ਪਾ ਸਕਦਾ)।੪।੬।੪੪।

## ਸਾਰੰਸ਼ ਅਤੇ ਸਿਧਾਂਤ

ਗੁਰਦੇਵ ਜੀ ਨੇ ਇਸ ਸ਼ਬਦ ਵਿੱਚ ਨਿਜੀ ਅਨੁਭਵ ਦਾ ਵਰਣਨ ਕੀਤਾ ਹੈ ਕਿ ''ਐਸਾ ਮੇਰਾ ਰਾਮੁ ਰਹਿਆ ਭਰਪੂਰਿ ॥ ਨਿਕਟ ਵਸੈ, ਨਾਹੀ ਹਰਿ ਦੂਰਿ'' ਸਾਰਾ ਸ਼ਬਦ ''ਸਭ ਕਿਛੁ ਆਪੇ ਆਪਿ''

ਦਾ ਲਖਾਇਕ ਹੈ। ਬਿਲਕੁਲ ਇਸੇ ਭਾਵ ਦਾ ਸ਼ਬਦ ਗੌਂਡ ਰਾਗ ਵਿੱਚ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਉਚਾਰਨ ਕੀਤਾ ਹੋਇਆ ਹੈ :-

ਸਭ ਕਰਤਾ ਸਭੁ ਭੁਗਤਾ ॥ .... (ਪੂਰਾ ਸ਼ਬਦ ਪੜ੍ਹੋ ਪੰਨਾ ੮੬੨)

**ਗਉੜੀ ਬੈਰਾਗਣਿ ਮਹਲਾ ੪ ॥ ਸਾਹੁ ਹਮਾਰਾ ਤੂੰ ਧਣੀ, ਜੈਸੀ ਤੂੰ ਰਾਸਿ ਦੇਹਿ, ਤੈਸੀ ਹਮ ਲੇਹਿ ॥ ਹਰਿਨਾਮੁ ਵਣੰਜਹ ਰੰਗ ਸਿਉ, ਜੇ ਆਪਿ ਦਇਆਲੁ ਹੋਇ ਦੇਹਿ ॥ ੧ ॥ ਹਮ ਵਣਜਾਰੇ ਰਾਮ ਕੇ ॥ ਹਰਿ ਵਣਜੁ ਕਰਾਵੈ, ਦੇ ਰਾਸਿ ਰੇ ॥ ੧ ॥ ਰਹਾਉ ॥ ਲਾਹਾ ਹਰਿ ਭਗਤਿ ਧਨੁ ਖਟਿਆ, ਹਰਿ ਸਚੇ ਸਾਹ ਮਨਿ ਭਾਇਆ ॥ ਹਰਿ ਜਪਿ, ਹਰਿ ਵਖਰੁ ਲਦਿਆ, ਜਮੁ ਜਾਗਾਤੀ ਨੇੜਿ ਨ ਆਇਆ ॥ ੨ ॥ ਹੋਰੁ ਵਣਜੁ ਕਰਹਿ ਵਾਪਾਰੀਏ, ਅਨੰਤ ਤਰੰਗੀ ਦੁਖੁ ਮਾਇਆ ॥ ਓਇ ਜੇਹੈ ਵਣਜਿ ਹਰਿ ਲਾਇਆ, ਫਲੁ ਤੇਹਾ ਤਿਨ ਪਾਇਆ ॥ ੩ ॥ ਹਰਿ ਹਰਿ ਵਣਜੁ ਸੋ ਜਨੁ ਕਰੇ, ਜਿਸੁ ਕ੍ਰਿਪਾਲੁ ਹੋਇ ਪ੍ਰਭੁ ਦੇਈ ॥ ਜਨ ਨਾਨਕ ਸਾਹੁ ਹਰਿ ਸੇਵਿਆ, ਫਿਰਿ ਲੇਖਾ ਮੂਲਿ ਨ ਲੇਈ ॥ ੪ ॥ ੧ ॥ ੭ ॥ ੪੫ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਦੇਹਿਂ, ਲੇਹਿਂ, ਸਿਉਂ, ਦੇਹਿਂ, ਕਰਹਿਂ।

**ਪਦ ਅਰਥ** : ਧਣੀ=ਮਾਲਕ। ਦੇਹਿ=ਦੇਂਦਾ ਹੈਂ। ਵਣੰਜਹ=ਖ਼ਰੀਦਦੇ ਹਾਂ। ਵਣਜਾਰੇ=ਵਾਪਾਰੀ। ਵਖਰੁ=ਸੌਦਾ। ਜਾਗਾਤੀ=ਮਸੂਲੀਆ, ਚੁੰਗੀ ਲੈਣ ਵਾਲਾ। ਅਨੰਤ ਤਰੰਗੀ=ਅਨੇਕ ਤਰੰਗਾਂ ਵਾਲੀ, ਭਾਵ ਕਲੋਲ ਕਰਨ ਵਾਲੀ (ਮਾਇਆ)। ਮੂਲਿ=ਉਕਾ ਹੀ।

**ਅਰਥ** : ਹੇ ਮਾਲਕ ! (ਤੂੰ ਸ਼ਾਹ ਹੈਂ) ਜਿਹੋ ਜਿਹੀ ਮੂੜੀ (ਪੂੰਜੀ) ਤੂੰ ਦੇਂਦਾ ਹੈਂ ਉਹੋ ਜਿਹੀ (ਰਾਸ) ਅਸੀਂ ਲੈਂਦੇ ਹਾਂ। ਜੇਕਰ ਤੂੰ ਆਪ ਕਿਰਪਾਲੂ ਹੋ ਕੇ (ਉਸ) ਹਰਿਨਾਮ ਨੂੰ ਪ੍ਰੇਮ ਨਾਲ ਦੇਵੇਂ (ਤਾਂ ਹੀ ਅਸੀਂ) ਖਰੀਦਦੇ ਹਾਂ ।੧।

(ਹੇ ਭਾਈ !) ਅਸੀਂ ਰਾਮ (ਨਾਮ) ਦੇ ਵਪਾਰੀ ਹਾਂ। (ਉਹ) ਹਰੀ ਆਪ ਰਾਸ ਦੇ ਕੇ (ਸਾਥੋਂ) ਬਿਉਪਾਰ ਕਰਾ ਰਿਹਾ ਹੈ ।੧।ਰਹਾਉ।

(ਜਿਸ ਵਣਜਾਰੇ ਨੇ) ਹਰੀ ਦੀ ਭਗਤੀ ਦਾ ਧਨ ਅਤੇ ਲਾਹਾ ਖਟਿਆ (ਉਹ) ਸਚੇ ਹਰੀ ਸ਼ਾਹ ਦੇ ਮਨ ਨੂੰ ਚੰਗਾ ਲਗਾ। (ਉਸ ਨੇ) ਹਰੀ (ਨਾਮ) ਜਪ ਕੇ ਹਰੀ (ਦੇ ਨਾਮ ਦਾ) ਸੌਦਾ ਲਦ ਲਿਆ। (ਫਿਰ ਕੋਈ) ਜਮ ਰੂਪੀ ਮਸੂਲੀਆ (ਉਸ ਦੇ) ਨੇੜੇ ਨਹੀਂ ਢੁਕਿਆ ।੨।

(ਜੋ) ਵਪਾਰੀ ਹੋਰ ਹੋਰ ਵਪਾਰ ਕਰਦੇ ਹਨ, (ਉਹ ਸਾਰੇ ਵਪਾਰ) ਅਨੇਕ ਤਰੰਗਾਂ ਵਾਲੀ (ਮਾਇਆ ਦੇ) ਦੁਖ ਰੂਪ ਹਨ। ਉਹਨਾਂ ਨੂੰ ਜਿਹੋ ਜਿਹੇ ਵਪਾਰ ਕਰਨ ਵਿਚ ਹਰੀ ਨੇ ਆਪ ਲਾਇਆ ਹੈ, ਉਨ੍ਹਾਂ ਨੇ ਉਹੋ ਜਿਹਾ ਹੀ ਫਲ ਪ੍ਰਾਪਤ ਕੀਤਾ ਹੈ ।੩।

ਹਰੀ ਦੇ (ਨਾਮ ਦਾ) ਵਾਪਾਰ ਉਹੋ ਸੇਵਕ ਕਰਦਾ ਹੈ, ਜਿਸ ਨੂੰ ਪ੍ਰਭੂ ਕਿਰਪਾਲ ਹੋ ਕੇ ਦਿੰਦਾ ਹੈ। ਦਾਸ ਨਾਨਕ (ਆਖਦਾ ਹੈ ਕਿ ਜਿਸ ਨੇ) ਹਰੀ ਸ਼ਾਹੂਕਾਰ ਨੂੰ ਸੇਵਿਆ (ਸਿਮਰਿਆ) ਹੈ (ਉਸ ਪਾਸੋਂ, ਹਰੀ) ਮੁੜ ਕੇ ਉਕਾ ਹੀ ਲੇਖਾ ਨਹੀਂ ਲੈਂਦਾ ।੪।੧।੭।੪੫।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿੱਚ ਝੂਠੀ (ਮਾਇਆ) ਅਤੇ ਸਚੇ ਵਾਪਾਰ (ਨਾਮੁ) ਦਾ ਜ਼ਿਕਰ ਹੈ। ''ਅਨੰਤ ਤਰੰਗੀ ਮਾਇਆ'' ਦਾ ਵਣਜ ਦੁਖਦਾਈ ਹੈ ਅਤੇ ''ਅਨਤ ਤਰੰਗੀ ਨਾਮੁ ਜਿਨ ਜਪਿਆ'' ਸਦਾ ਸੁਖਦਾਈ ਹੈ। ਪਰ ਨਾਮ-ਸਿਮਰਨ ਦਾ ਵਣਜ ਉਹੀ ਜੀਵ ਕਰ ਸਕਦਾ ਹੈ ਜਿਸ ਨੂੰ ਹਰੀ (ਸ਼ਾਹ) ਆਪਣੀ ਕਿਰਪਾ ਕਰਕੇ ਨਾਮ ਧਨ ਦੀ ਰਾਸਿ ਬਖ਼ਸ਼ਦਾ ਹੈ। ਸਿਧਾਂਤ ਇਹ ਹੈ ਕਿ ਜਿਹੜਾ ਜਗਿਆਸੂ ਸਤਿਗੁਰੂ ਦੀ ਨਿਰਮਲ ਸੇਵਾ ਕਰਦਾ ਹੈ ਉਸ ਤੋਂ ਕਿਸੇ ਪ੍ਰਕਾਰ ਦਾ ਲੇਖਾ-ਜੋਖਾ ਨਹੀਂ ਮੰਗਿਆ ਜਾਂਦਾ :-

**ਜਿਸ ਦੀ ਸੇਵਾ ਕੀਤੀ, ਫਿਰਿ ਲੇਖਾ ਮੰਗੀਐ, ਸਾ ਸੇਵਾ ਅਉਖੀ ਹੋਈ ॥**
**ਨਾਨਕ, ਸੇਵਾ ਕਰਹੁ, ਹਰਿ ਗੁਰ ਸਫਲ ਦਰਸਨ ਕੀ,**
**ਫਿਰਿ ਲੇਖਾ ਮੰਗੈ ਨ ਕੋਈ ॥** [ਪੰਨਾ ੩੦੯

ਇਸ ਤਰ੍ਹਾਂ ਇਕ ਹੋਰ ਪੰਗਤੀ ਵਿੱਚ ਵੀ ਸਿਧਾਂਤ ਅੰਕਿਤ ਕੀਤਾ ਹੈ :-

**ਨਿੰਦਕਾਂ ਪਾਸਹੁ ਹਰਿ ਲੇਖਾ ਮੰਗਸੀ, ਬਹੁ ਦੇਇ ਸਜਾਈ ॥** [ਪੰਨਾ ੩੧੬

**ਗਉੜੀ ਬੈਰਾਗਣਿ ਮਹਲਾ ੪ ॥ ਜਿਉ ਜਨਨੀ ਗਰਭੁ ਪਾਲਤੀ, ਸੁਤ ਕੀ ਕਰਿ ਆਸਾ ॥ ਵਡਾ ਹੋਇ ਧਨੁ ਖਾਟਿ ਦੇਇ, ਕਰਿ ਭੋਗ ਬਿਲਾਸਾ ॥ ਤਿਉ ਹਰਿ ਜਨ ਪ੍ਰੀਤਿ ਹਰਿ ਰਾਖਦਾ, ਦੇ ਆਪਿ ਹਥਾਸਾ ॥੧॥ ਮੇਰੇ ਰਾਮ ! ਮੈ ਮੂਰਖ, ਹਰਿ ਰਾਖੁ ਮੇਰੇ ਗੁਸਈਆ ॥ ਜਨ ਕੀ ਉਪਮਾ, ਤੁਝਹਿ ਵਡਈਆ ॥ ੧ ॥ ਰਹਾਉ ॥ ਮੰਦਰਿ ਘਰਿ ਆਨੰਦੁ ਹਰਿ, ਹਰਿ ਜਸੁ ਮਨਿ ਭਾਵੈ ॥ ਸਭ ਰਸ ਮੀਠੇ ਮੁਖਿ ਲਗਹਿ, ਜਾ ਹਰਿ ਗੁਣ ਗਾਵੈ ॥ ਹਰਿਜਨੁ ਪਰਵਾਰੁ ਸਧਾਰੁ ਹੈ, ਇਕੀਹ ਕੁਲੀ ਸਭੁ ਜਗਤੁ ਛਡਾਵੈ ॥ ੨ ॥ ਜੋ ਕਿਛੁ ਕੀਆ ਸੋ ਹਰਿ ਕੀਆ, ਹਰਿ ਕੀ ਵਡਿਆਈ ॥ ਹਰਿ ਜੀਅ ਤੇਰੇ ਤੂੰ ਵਰਤਦਾ, ਹਰਿ ਪੂਜ ਕਰਾਈ ॥ ਹਰਿ ਭਗਤਿ ਭੰਡਾਰ ਲਹਾਇਦਾ, ਆਪੇ ਵਰਤਾਈ ॥ ੩ ॥**

**ਲਾਲਾ ਹਾਟਿ ਵਿਹਾਝਿਆ, ਕਿਆ ਤਿਸੁ ਚਤੁਰਾਈ ॥ ਜੇ ਰਾਜਿ ਬਹਾਲੇ ਤਾ ਹਰਿ ਗੁਲਾਮੁ, ਘਾਸੀ ਕਉ ਹਰਿ ਨਾਮੁ ਕਢਾਈ ॥ ਜਨੁ ਨਾਨਕੁ ਹਰਿ ਕਾ ਦਾਸ ਹੈ, ਹਰਿ ਕੀ ਵਡਿਆਈ ॥੪॥੨॥੮॥੪੬॥**

## ਉਚਾਰਨ ਸੇਧ

**ਬਿੰਦੀ ਸਹਿਤ** : ਗੁਸਈਆਂ, ਉਪਮਾਂ, ਲਗਹਿਂ, ਕੁਲੀਂ, ਲਹਾਇੰਦਾ।

**ਪਦ ਅਰਥ** : ਜਨਨੀ=ਮਾਂ। ਗਰਭੁ=ਪੇਟ। ਸੁਤ=ਪੁਤਰ। ਭੋਗ ਬਿਲਾਸਾ=ਮੌਜ ਮੇਲਾ, ਅਨੰਦ। ਹਥਾਸਾ=ਹੱਥ। ਗੁਸਈਆ=ਮਾਲਕ। ਵਡਈਆ=ਵਡਿਆਈ। ਮੰਦਰਿ=ਮਕਾਨ ਵਿੱਚ। ਘਰਿ=ਹਿਰਦੇ ਵਿੱਚ। ਸਧਾਰੁ=ਆਸਰਾ। ਇਕੀਹ ਕੁਲੀ=ਇੱਕੀ ਕੁਲਾਂ=੭ ਦਾਦਕੀਆਂ, ੭ ਨਾਨਕੀਆਂ, ੭ ਸਹੁਰੇ ਘਰ ਦੀਆਂ। ਲਹਾਇਦਾ=ਲਹਾਉਂਦਾ, ਦਿਵਾਉਂਦਾ ਹੈ। ਲਾਲਾ=ਗ਼ੁਲਾਮ, ਚਾਕਰ, ਸੇਵਕ। ਹਾਟਿ=ਹਟੀ ਉਤੇ। ਵਿਹਾਝਿਆ=ਖ਼ਰੀਦਿਆ। ਬਹਾਲੇ=ਬਿਠਾ ਦੇਵੇ। ਗੁਲਾਮੁ=ਨੌਕਰ। ਘਾਸੀ=ਘਾਹੀ। ਕਢਾਈ=ਕਹਾਉਂਦਾ ਹੈ, ਜਪਾਉਂਦਾ ਹੈ।

**ਅਰਥ** : (ਹੇ ਭਾਈ !) ਜਿਸ ਤਰ੍ਹਾਂ ਮਾਂ, ਪੁਤਰ ਦੀ ਆਸਾ ਕਰਕੇ (ਆਪਣੇ) ਗਰਭ ਨੂੰ ਪਾਲਦੀ ਹੈ ਕਿ (ਉਸ ਦਾ ਪੁਤ) ਵੱਡਾ ਹੋ ਕੇ ਦੌਲਤ ਖਟ ਦੇਵੇਗਾ (ਅਤੇ ਉਹ) ਅਨੰਦ ਮਾਣੇਗੀ, ਇਸੇ ਤਰ੍ਹਾਂ ਹਰੀ (ਆਪਣੇ) ਜਨ ਦੀ ਪ੍ਰੀਤ ਨੂੰ ਆਪ ਹੱਥ ਦੇ ਕੇ ਰਖਦਾ ਹੈ (ਭਾਵ ਪੂਰੀ ਕਰਦਾ ਹੈ) ।੧।

ਹੇ ਮੇਰੇ ਰਾਮ ! ਮੈਂ ਮੂਰਖ ਹਾਂ, ਹੇ ਮੇਰੇ ਮਾਲਕ ! ਹੇ ਹਰੀ ! (ਮੈਨੂੰ) ਰਖ ਲੈ। (ਜੋ ਤੇਰੇ) ਜਨ ਦੀ ਵਡਿਆਈ ਹੈ, (ਉਹ ਅਸਲ ਵਿੱਚ) ਤੇਰੀ (ਆਪਣੀ ਹੀ) ਵਡਿਆਈ ਹੈ ।੧।ਰਹਾਉ।

(ਜਿਸ) ਮਨ ਵਿੱਚ ਹਰੀ ਦਾ ਨਾਮ ਭਾਉਂਦਾ ਹੈ (ਉਸ ਦੇ) ਘਰ, ਮੰਦਰ ਵਿੱਚ, ਹਰੀ (ਨਾਮ) ਦਾ ਆਨੰਦ (ਬਣਿਆ ਰਹਿੰਦਾ ਹੈ)। ਜਦੋਂ (ਉਹ) ਹਰੀ ਦੇ ਗੁਣ ਗਾਉਂਦਾ ਹੈ (ਤਾਂ) ਸਾਰੇ ਮਿਠੇ ਰੱਸ ਉਸ ਦੇ ਮੂੰਹ ਵਿੱਚ (ਪੈਣ) ਲਗ ਜਾਂਦੇ ਹਨ। ਹਰਿ ਜਨ, ਪਰਵਾਰ ਨੂੰ (ਹਰੀ ਦੇ) ਆਸਰੇ (ਪਰਣੇ) ਰਖਦਾ ਹੈ, (ਇਸ ਤਰ੍ਹਾਂ ਉਹ ਆਪ ਹੀ ਨਹੀਂ, ਆਪਣੀਆਂ) ਇੱਕੀ ਕੁੱਲਾਂ ਨੂੰ (ਹੀ ਨਹੀਂ, ਸਗੋਂ), ਸਾਰੇ ਸੰਸਾਰ ਨੂੰ (ਬੰਧਨਾਂ ਤੋਂ) ਛੁਡਾ ਲੈਂਦਾ ਹੈ (ਭਾਵ ਮੁਕਤ ਕਰਵਾ ਲੈਂਦਾ ਹੈ)।੨।

(ਹੇ ਭਾਈ !) ਜੋ ਕਿਛ ਕੀਤਾ ਹੈ ਉਹ ਹਰੀ ਨੇ (ਆਪ) ਕੀਤਾ ਹੈ (ਇਹ ਸਭ) ਹਰੀ ਦੀ ਵਡਿਆਈ ਹੈ। ਹੇ ਹਰੀ ! (ਸਾਰੇ) ਜੀਵ ਤੇਰੇ ਹਨ, (ਇਨ੍ਹਾਂ ਵਿੱਚ) ਤੂੰ (ਆਪ ਹੀ) ਵਰਤ ਰਿਹਾ ਹੈਂ, (ਤੂੰ ਹੀ ਸਭ ਕੋਲੋਂ ਆਪਣੀ) ਪੂਜਾ ਕਰਵਾ (ਰਿਹਾ ਹੈਂ)। ਹੇ ਹਰੀ ! (ਤੂੰ ਆਪੇ) ਭਗਤੀ ਦਾ ਭੰਡਾਰ ਲਭਾਉਣ ਵਾਲਾ ਹੈਂ (ਅਤੇ) ਆਪੇ (ਹੀ ਉਹ ਭੰਡਾਰ) ਵਰਤਾਈ (ਜਾ ਰਿਹਾ ਹੈਂ) ।੩।

(ਜੇ ਕੋਈ) ਗ਼ੁਲਾਮ (ਮੁਲ ਦੇ ਕੇ) ਹਟੀ ਤੋਂ ਖ਼ਰੀਦਿਆ ਗਿਆ ਹੋਵੇ ਉਸ ਦੀ (ਆਪਣੀ) ਕੀ ਚਤੁਰਾਈ (ਚਲ ਸਕਦੀ ਹੈ? ਭਾਵ ਕੁਝ ਨਹੀਂ ਚਲ ਸਕਦੀ)। (ਇਸੇ ਤਰ੍ਹਾਂ, ਜਿਸ ਨੂੰ ਹਰੀ ਨੇ ਆਪ

ਖ਼ਰੀਦ ਲਿਆ ਹੋਵੇ, ਉਸ ਦੀ ਆਪਣੀ ਮਰਜ਼ੀ ਮੁਕ ਜਾਂਦੀ) ਹੈ। ਜੇ ਰਾਜ (ਤਖ਼ਤ) ਉਤੇ ਬਿਠਾ ਦੇਵੇ ਤਾਂ (ਉਹ) ਹਰੀ ਦਾ ਦਾਸ ਹੈ, (ਜੇ ਉਹ ਘਾਹੀ ਬਣਾ ਦੇਵੇ ਓਦੋਂ ਵੀ) ਘਾਹੀ ਨੂੰ ਹਰੀ (ਆਪਣਾ) ਨਾਮ ਹੀ (ਮੂੰਹੋਂ) ਕਢਾਉਂਦਾ (ਜਪਾਉਂਦਾ) ਹੈ। ਨਾਨਕ (ਉਸ) ਹਰੀ ਦਾ ਦਾਸ ਹੈ, (ਜਿਸ) ਹਰੀ ਦੀ (ਸਾਰੀ) ਵਡਿਆਈ ਹੈ ।੪।੨।੮।੪੬।

## ਸਾਰੰਸ਼ ਅਤੇ ਸਿਧਾਂਤ

ਜਿਸ ਪਿਆਰ ਦੇ ਮਿਆਰ ਨਾਲ ਮਾਂ ਪੁੱਤਰ ਦੇ ਜੰਮਣ ਤੋਂ ਪਹਿਲਾਂ ਹੀ ਹਰ ਪ੍ਰਕਾਰ ਦਾ ਲੋੜੀਂਦਾ ਪਥ ਪਰਹੇਜ਼ ਰਖ ਕੇ ਗਰਭ ਦੀ ਪਾਲਨਾ ਕਰਦੀ ਹੈ ਅਤੇ ਆਸ ਰਖਦੀ ਹੈ ਕਿ ਜਦੋਂ ਬਚਾ ਹੋਵੇਗਾ ਧਨ ਪਦਾਰਥ ਖਟੇਗਾ ਅਤੇ ਉਹ ਸਾਰੇ ਪਰਵਾਰ ਦੇ ਛੋਟੇ ਵੱਡੇ ਜੀਵ ਜੀਵਨ ਦਾ ਸੁਖ ਆਨੰਦ ਮਾਣਨਗੇ, ਉਸੇ ਪ੍ਰਕਾਰ ਪਰਮਾਤਮਾ ਆਪਣੇ ਪਿਆਰੇ ਬਾਲਕਾਂ ਭਗਤ ਜਨਾਂ ਦੀ ਪ੍ਰੀਤ ਨੂੰ ਆਪਣੇ ਹਿਰਦੇ ਵਿੱਚ ਸੰਭਾਲ ਕੇ ਰਖਦਾ ਹੈ ਅਤੇ ਹਰੀ ਹਰ ਪ੍ਰਕਾਰ ਉਨ੍ਹਾਂ ਦੀ ਰਖਿਆ ਕਰਦਾ ਹੈ। ਇਸ ਆਸ ਨਾਲ ਕਿ ਉਹ ਸਚ ਦੇ ਧਾਰਨੀ ਬਣਦੇ ਹਨ :-

**ਅਪੁਨੇ ਸੇਵਕ ਕੀ ਆਪੇ ਰਾਖੈ, ਆਪੇ ਨਾਮੁ ਜਪਾਵੈ ॥**
**ਜਹ ਜਹ ਕਾਜ ਕਿਰਤਿ ਸੇਵਕ ਕੀ,**
**ਤਹਾ ਤਹਾ ਉਠਿ ਧਾਵੈ ॥ ੧ ॥** [ਪੰਨਾ ੪੦੩

ਪ੍ਰਭੂ ਦੇ ਭਗਤ ਆਪਣੇ ਆਪ ਨੂੰ ਪਰਮੇਸ਼ਰ ਦਾ ਮੁਲ ਖ਼ਰੀਦੀ ਲਾਲਾ ਗੋਲਾ ਸਮਝਦੇ ਹਨ। ਪ੍ਰਭੂ ਉਨ੍ਹਾਂ ਨੂੰ ਭਾਵੇਂ ਤਖ਼ਤ ਤੇ ਬਿਠਾਵੇ, ਭਾਵੇਂ ਉਨ੍ਹਾਂ ਪਾਸੋਂ ਘਾਹ ਕਢਾਵੇ, ਉਹ ਸਦਾ ਭਾਣੇ ਵਿੱਚ ਰਾਜ਼ੀ ਰਹਿ ਕੇ ਨਾਮ ਜਪਦੇ ਰਹਿੰਦੇ ਹਨ। ਭਗਤ ਅਪ-ਸੁਆਰਥੀ ਨਹੀਂ ਹੁੰਦੇ, ਉਹ ਸਾਰਿਆਂ ਨੂੰ ਜੋ ਉਨ੍ਹਾਂ ਦਾ ਸੰਗ ਕਰਦਾ ਹੈ, ਸੰਸਾਰ ਤੋਂ ਤਾਰ ਦੇਂਦੇ ਹਨ। ਪ੍ਰਭੂ ਅਗੇ ਬੇਨਤੀ ਕਰਨ ਦਾ ਜੋ ਰੂਪ ਗੁਰੂ ਸਾਹਿਬ ਨੇ ਦਰਸਾਇਆ ਹੈ ਉਹ ਗ੍ਰਹਿਣ ਕਰਨ ਵਾਲਾ ਹੈ :-

**ਮੇਰੇ ਰਾਮ ! ਮੈ ਮੂਰਖ, ਹਰਿ ਰਾਖੁ, ਮੇਰੇ ਗੁਸਈਆ ॥**
**ਜਨ ਕੀ ਉਪਮਾ ਤੁਝਹਿ ਵਡਈਆ ॥**

**ਗਉੜੀ ਗੁਆਰੇਰੀ ਮਹਲਾ ੪ ॥ ਕਿਰਸਾਣੀ ਕਿਰਸਾਣੁ ਕਰੇ, ਲੋਚੈ ਜੀਉ ਲਾਇ ॥ ਹਲੁ ਜੋਤੈ, ਉਦਮੁ ਕਰੇ, ਮੇਰਾ ਪੁਤੁ ਧੀ ਖਾਇ ॥ ਤਿਉ ਹਰਿ ਜਨੁ, ਹਰਿ ਹਰਿ ਜਪੁ ਕਰੇ, ਹਰਿ ਅੰਤਿ ਛਡਾਇ ॥ ੧ ॥ ਮੈ ਮੂਰਖ ਕੀ ਗਤਿ ਕੀਜੈ, ਮੇਰੇ ਰਾਮ ॥ ਗੁਰ ਸਤਿਗੁਰ ਸੇਵਾ, ਹਰਿ ਲਾਇ ਹਮ ਕਾਮ ॥ ੧ ॥ ਰਹਾਉ ॥ ਲੈ ਤੁਰੇ ਸਉਦਾਗਰੀ ਸਉਦਾਗਰੁ ਧਾਵੈ ॥ ਧਨੁ ਖਟੈ, ਆਸਾ ਕਰੈ, ਮਾਇਆ ਮੋਹੁ ਵਧਾਵੈ ॥ ਤਿਉ ਹਰਿ ਜਨੁ, ਹਰਿ ਹਰਿ ਬੋਲਤਾ, ਹਰਿ ਬੋਲਿ**

**ਸੁਖੁ ਪਾਵੈ ॥ ੨ ॥ ਬਿਖੁ ਸੰਚੈ ਹਟਵਾਣੀਆ, ਬਹਿ* ਹਾਟਿ ਕਮਾਇ ॥ ਮੋਹ ਝੂਠੁ, ਪਸਾਰਾ ਝੂਠ ਕਾ ਝੂਠੇ ਲਪਟਾਇ ॥ ਤਿਉ ਹਰਿ ਜਨਿ, ਹਰਿ ਧਨੁ ਸੰਚਿਆ, ਹਰਿ ਖਰਚੁ ਲੈ ਜਾਇ ॥ ੩ ॥ ਇਹੁ ਮਾਇਆ ਮੋਹੁ ਕੁਟੰਬੁ ਹੈ, ਭਾਇ ਦੂਜੈ ਫਾਸ ॥ ਗੁਰਮਤੀ ਸੋ ਜਨੁ ਤਰੈ, ਜੋ ਦਾਸਨਿ ਦਾਸ ॥ ਜਨਿ ਨਾਨਕਿ ਨਾਮੁ ਧਿਆਇਆ, ਗੁਰਮੁਖਿ ਪਰਗਾਸੁ ॥ ੪ ॥ ੩ ॥ ੯ ॥ ੪੭ ॥**

## ਉਚਾਰਨ ਸੇਧ

***ਪਾਠ ਭੇਦ** : ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਲੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਕਾਸ਼ਤ ਸਰੂਪ ਅਤੇ ਸ਼ਬਦਾਰਥ ਵਿੱਚ 'ਬਹੁ' ਪਾਠ ਅਸ਼ੁੱਧ ਰੂਪ ਵਿੱਚ ਅੰਕਿਤ ਸੀ, ਪਰ ਹੁਣ, ਸ਼ਬਦਾਰਥ ਦੀ ਸਤਵੀਂ ਐਡੀਸ਼ਨ ਵਿੱਚ 'ਬਹਿ' ਸ਼ੁੱਧ ਪਾਠ ਛਪ ਗਿਆ ਹੈ।

**ਪਦ ਅਰਥ** : ਕਿਰਸਾਣੀ=ਖੇਤੀ। ਲੋਚੈ=ਲੋਚਦਾ, ਤਾਂਘ ਰਖਦਾ ਹੈ। ਜੀਉ ਲਾਇ=ਦਿਲ ਲਾ ਕੇ। ਜੋਤੈ=ਜੋਤਦਾ, ਜੋੜਦਾ ਹੈ। ਤੁਰੇ=ਘੋੜੇ। ਧਾਵੈ=ਜਾਂਦਾ ਹੈ। ਵਧਾਵੈ=ਵਧਾਉਂਦਾ ਹੈ। ਬਿਖੁ=ਜ਼ਹਿਰ (ਮਾਇਆ)। ਹਟਵਾਣੀਆ=ਹਟੀ ਵਾਲਾ, ਬਾਣੀਆ। ਬਹਿ=ਬੈਠ ਕੇ। ਹਾਟਿ=ਹਟੀ ਉਤੇ।

**ਅਰਥ** : (ਜਿਵੇਂ) ਕਿਰਸਾਣ ਦਿਲ ਲਾ ਕੇ ਖੇਤੀ ਦਾ (ਕੰਮ ਕਰਦਾ ਹੈ), ਉਦਮ ਕਰਕੇ ਹਲ ਜੋੜਦਾ ਹੈ, (ਤਾਂ ਜੋ ਖੇਤੀ ਪੱਕਣ ਤੇ) ਮੇਰਾ ਧੀ ਪੁਤਰ (ਭਾਵ ਸਾਰਾ ਪਰਵਾਰ ਰੱਜ ਕੇ) ਖਾਏ। ਇਸੇ ਤਰ੍ਹਾਂ, ਹਰੀ ਦਾ ਜਨ (ਸੇਵਕ) ਹਰੀ ਦਾ ਜਾਪ ਕਰਕੇ (ਨਾਮ=ਕਮਾਈ ਕਰਦਾ ਹੈ, ਤਾਂ ਜੋ) ਅੰਤ ਸਮੇਂ ਹਰੀ (ਉਸ ਨੂੰ ਜਮਦੂਤਾਂ ਤੋਂ) ਛੁੜਾ ਲਵੇ ।੧।

ਹੇ ਮੇਰੇ ਰਾਮ ! (ਮੇਰੀ ਬੇਨਤੀ ਹੈ ਕਿ) ਮੈਂ ਮੂਰਖ ਦੀ ਗਤੀ (ਮੁਕਤੀ) ਕਰੋ ਜੀ। ਹੇ ਹਰੀ ! ਸਾਨੂੰ ਗੁਰ-ਸਤਿਗੁਰੂ ਦੀ ਸੇਵਾ ਦੇ ਕੰਮ ਲਾਉ ਜੀ ।੧।ਰਹਾਉ।

(ਜਿਵੇਂ) ਸੌਦਾਗਰ ਘੋੜਾ ਲੈ ਕੇ ਸੌਦਾਗਰੀ ਨੂੰ ਜਾਂਦਾ ਹੈ। (ਉਹ) ਦੌਲਤ ਖਟਦਾ ਹੈ, (ਅਤੇ ਮਨ ਵਿੱਚ ਹੋਰ ਧਨ ਦੀ) ਆਸ ਕਰਦਾ ਹੈ, (ਅਰਥਾਤ) ਮਾਇਆ ਦਾ ਮੋਹ ਵਧਾਉਂਦਾ ਹੈ। ਇਸੇ ਤਰ੍ਹਾਂ ਹਰੀ ਦਾ ਸੇਵਕ 'ਹਰੀ ਹਰੀ' ਬੋਲਦਾ ਹੈ (ਅਤੇ) ਹਰੀ ਬੋਲ ਕੇ (ਸੱਚਾ) ਸੁਖ ਪਾਉਂਦਾ ਹੈ ।੨।

(ਜਿਵੇਂ) ਬਾਣੀਆਂ ਜ਼ਹਰ ਵਤ (ਮਾਇਆ) ਇਕਠੀ ਕਰਦਾ ਹੈ (ਅਤੇ) ਹਟੀ ਉਤੇ ਬੈਠ ਕੇ (ਮਾਇਆ) ਕਮਾਉਂਦਾ ਹੈ। ਪਰ (ਇਹ ਸਭ) ਕੂੜ ਮੋਹ ਹੈ, ਇਹ ਸਾਰਾ ਖਿਲਾਰਾ ਹੀ ਝੂਠ ਦਾ ਹੈ (ਜਿਸ ਕਾਰਨ ਹਰ ਵੇਲੇ) ਕੂੜ ਨਾਲ (ਹੀ) ਚੰਬੜਿਆ ਰਹਿੰਦਾ ਹੈ। ਇਸੇ ਤਰ੍ਹਾਂ ਹਰੀ ਦੇ ਦਾਸ ਨੇ ਹਰੀ (ਨਾਮ ਦਾ) ਧਨ ਇਕਠਾ ਕੀਤਾ ਹੈ (ਉਹ) ਹਰੀ ਦੀ (ਦਰਗਾਹ ਵਿੱਚ ਜਾਣ ਵੇਲੇ) ਨਾਮ ਧਨ ਖ਼ਰਚ (ਆਪਣੇ ਨਾਲ) ਲੈ ਜਾਵੇਗਾ ।੩।

ਇਹ ਕੁਟੰਬ ਰੂਪ ਮਾਇਆ ਦਾ ਮੋਹ (ਮਾਨੋ) ਦ੍ਵੈਤ ਭਾਵ ਵਿੱਚ (ਫਸਾਉਣ ਵਾਲੀ) ਫਾਹੀ ਹੈ।

ਗੁਰੂ ਦੀ ਮਤਿ ਲੈ ਕੇ ਜੋ ਦਾਸਾਂ ਦਾ ਦਾਸ (ਬਣਦਾ ਹੈ) ਉਹ ਸੇਵਕ (ਇਸ ਸੰਸਾਰ) ਤੋਂ ਤਰਦਾ ਹੈ। ਦਾਸ ਨਾਨਕ ਨੇ (ਹਰੀ ਦਾ) ਨਾਮ ਸਿਮਰਿਆ ਹੈ (ਜਿਸ ਦੇ ਫਲਸਰੂਪ) ਗੁਰੂ ਦੁਆਰਾ (ਹਿਰਦੇ ਅੰਦਰ ਨਾਮ ਦਾ) ਪ੍ਰਕਾਸ਼ ਹੋਇਆ ਹੈ ।੪।੩।੯।੪੭।

## ਸਾਰੰਸ਼ ਅਤੇ ਸਿਧਾਂਤ

ਜਿਵੇਂ ਕਿਰਸਾਣ ਦਾ ਕਿਰਸਾਣੀ ਨਾਲ, ਸੌਦਾਗਰ ਦਾ ਸੌਦਾਗਰੀ ਨਾਲ, ਹਟਵਾਣੀਏ ਦਾ ਹਟੀ ਨਾਲ ਮੋਹ ਹੁੰਦਾ ਹੈ ਤਿਵੇਂ ਹਰੀ ਦਾ ਸੇਵਕ ਹਰਿਨਾਮ-ਸਿਮਰਨ ਨਾਲ ਪ੍ਰੀਤਿ ਕਰਦਾ ਹੈ। ਮਾਇਆ ਤੇ ਕੁਟੰਬ ਦਾ ਮੋਹ ਦੂਜੇ ਭਾਵ ਦੀ ਫਾਹੀ ਹੈ। ਇਸ ਫਾਹੀ ਤੋਂ ਬਚਣ ਲਈ ਹਰੀ ਪਾਸੋਂ ਸਤਿਗੁਰੂ ਦੀ ਕਾਰ-ਸੇਵਾ ਮੰਗਣੀ ਹੀ ਉਚਿਤ ਹੈ:-

ਸਚੀ ਤੇਰੀ ਕਾਰ ਦੇਹਿ ਦਇਆਲ ਤੂੰ ॥
ਹਉ ਜੀਵਾ ਤੁਧੁ ਸਾਲਾਹਿ, ਮੈ ਟੇਕ ਅਧਾਰ ਤੂੰ ॥ [ਪੰਨਾ ੪੨੨

**ਗਉੜੀ ਬੈਰਾਗਣਿ ਮਹਲਾ ੪ ॥ ਨਿਤ ਦਿਨਸੁ ਰਾਤਿ ਲਾਲਚੁ ਕਰੇ, ਭਰਮੈ ਭਰਮਾਇਆ ॥ ਵੇਗਾਰਿ ਫਿਰੈ ਵੇਗਾਰੀਆ, ਸਿਰਿ ਭਾਰੁ ਉਠਾਇਆ ॥ ਜੋ ਗੁਰ ਕੀ ਜਨੁ ਸੇਵਾ ਕਰੇ, ਸੋ ਘਰਿ ਕੈ ਕੰਮਿ ਹਰਿ ਲਾਇਆ ॥ ੧ ॥ ਮੇਰੇ ਰਾਮ ! ਤੋੜਿ ਬੰਧਨ ਮਾਇਆ, ਘਰ ਕੈ ਕੰਮ ਲਾਇ ॥ ਨਿਤ ਹਰਿ ਗੁਣ ਗਾਵਹ, ਹਰਿ ਨਾਮਿ ਸਮਾਇ ॥ ੧ ॥ ਰਹਾਉ ॥ ਨਰੁ ਪ੍ਰਾਣੀ ਚਾਕਰੀ ਕਰੇ ਨਰਪਤਿ ਰਾਜੇ, ਅਰਥਿ ਸਭ ਮਾਇਆ ॥ ਕੈ ਬੰਧੈ ਕੈ ਡਾਨਿ ਲੇਇ, ਕੈ ਨਰਪਤਿ ਮਰਿ ਜਾਇਆ ॥ ਧੰਨੁ ਧਨੁ ਸੇਵਾ ਸਫਲ ਸਤਿਗੁਰੂ ਕੀ, ਜਿਤੁ ਹਰਿ ਹਰਿ ਨਾਮੁ ਜਪਿ, ਹਰਿ ਸੁਖੁ ਪਾਇਆ ॥ ੨ ॥ ਨਿਤ ਸਉਦਾ ਸੂਦੁ ਕੀਚੈ ਬਹੁ ਭਾਤਿ ਕਰਿ, ਮਾਇਆ ਕੈ ਤਾਈ ॥ ਜਾ ਲਾਹਾ ਦੇਇ ਤਾ ਸੁਖ ਮਨੇ, ਤੋਟੈ ਮਰਿ ਜਾਈ ॥ ਜੋ ਗੁਣ ਸਾਂਝੀ ਗੁਰ ਸਿਉ ਕਰੇ, ਨਿਤ ਨਿਤ ਸੁਖੁ ਪਾਈ ॥ ੩ ॥ ਜਿਤਨੀ ਭੂਖ ਅਨ ਰਸ ਸਾਦ ਹੈ, ਤਿਤਨੀ ਭੂਖ ਫਿਰਿ ਲਾਗੈ ॥ ਜਿਸੁ ਹਰਿ ਆਪਿ ਕ੍ਰਿਪਾ ਕਰੇ, ਸੋ ਵੇਚੇ ਸਿਰੁ ਗੁਰ ਆਗੈ ॥ ਜਨ ਨਾਨਕ ਹਰਿ ਰਸਿ ਤ੍ਰਿਪਤਿਆ, ਫਿਰਿ ਭੂਖ ਨ ਲਾਗੈ ॥ ੪ ॥ ੪ ॥ ੧੦ ॥ ੪੮ ॥**

## ਉਚਾਰਨ ਸੇਧ

**ਬਿੰਦੀ ਸਹਿਤ :** ਗਾਵਹਂ, ਤਾਈਂ, ਸਾਂਝੀਂ, ਸਿਉਂ।

**ਪਦ ਅਰਥ :** ਵੇਗਾਰਿ=ਬਿਨਾਂ ਮਜਦੂਰੀ ਤੋਂ ਕੰਮ ਕਰਨਾ। ਨਰਪਤਿ=ਬਾਦਸ਼ਾਹ। ਅਰਥਿ= ਪ੍ਰਾਪਤੀ ਲਈ। ਕੈ=ਜਾਂ, ਭਾਵੇਂ। ਬੰਧੈ=ਬੰਦੀ (ਕੈਦ) ਵਿੱਚ। ਡਾਨਿ=ਡੰਡ, ਜੁਰਮਾਨਾ। ਸੂਦੁ=ਵਿਆਜ। ਤੋਟੈ=ਘਾਟੇ ਕਾਰਨ। ਸਾਝੀ=ਸੰਝਵਾਲੀ, ਭਾਈਵਾਲੀ। ਅਨ ਰਸ=ਹੋਰ ਰਸ।

**ਅਰਥ :** (ਮਨੁੱਖ) ਦਿਨ ਰਾਤ (ਮਾਇਆ ਦਾ) ਲਾਲਚ ਕਰਕੇ ਮਾਇਆ ਦੇ ਭਰਮ ਵਿੱਚ ਹੀ ਭਟਕਦਾ ਫਿਰਦਾ ਹੈ । (ਜਿਵੇਂ ਕੋਈ) ਵੇਗਾਰੀ (ਬਿਨਾ ਮਜ਼ਦੂਰੀ ਤੋਂ ਭਾਰ ਚੁਕਣ ਵਾਲਾ) ਵੇਗਾਰ (ਵਿਚ ਫਸਿਆ) ਫਿਰਦਾ ਹੈ (ਤਿਵੇਂ ਜੀਵ ਨੇ ਆਪਣੇ) ਸਿਰ ਉਤੇ (ਦੁਨਿਆਵੀ ਧੰਧਿਆਂ ਦੀ ਪੋਟਲੀ ਦਾ) ਬੋਝ ਚੁਕਿਆ ਹੋਇਆ ਹੈ। (ਪਰ) ਜਿਹੜਾ ਸੇਵਕ ਗੁਰੂ ਦੀ ਸੇਵਾ (ਪ੍ਰਾਪਤ ਕਰਨ ਦਾ ਲਾਲਚ) ਕਰਦਾ ਹੈ ਉਹ (ਸੇਵਕ) ਹਰੀ ਨੇ (ਆਪਣੇ) ਘਰ ਦੇ ਕੰਮ (ਭਾਵ ਸਤਿਸੰਗਤ ਦੀ ਸੇਵਾ) ਵਿੱਚ ਲਾ ਦਿੱਤਾ ਹੈ ।੧।

ਹੇ ਮੇਰੇ ਰਾਮ ! ਮਾਇਆ ਦੇ ਬੰਧਨ ਤੋੜ ਕੇ (ਸਾਨੂੰ ਆਪਣੇ) ਘਰ ਦੇ ਕੰਮ (ਭਾਵ ਸੇਵਾ) ਵਿੱਚ ਲਾਉ ਜੀ । (ਤਾਂ ਜੋ ਅਸੀਂ) ਨਿਤ ਹਰੀ ਦੇ ਗੁਣ ਗਾਂਦੇ ਰਹੀਏ (ਅਤੇ) ਹਰੀ ਨਾਮ ਵਿੱਚ ਲੀਨ ਹੋਏ ਰਹੀਏ ।੧।ਰਹਾਉ।

(ਇਸ ਸੰਸਾਰ ਵਿੱਚ) ਨਰ ਪ੍ਰਾਣੀ (ਦੂਜਿਆਂ) ਬੰਦਿਆਂ ਦੀ, ਰਾਜਿਆਂ ਮਹਾਰਾਜਿਆਂ ਦੀ ਨੌਕਰੀ ਕਰਦਾ ਹੈ, (ਪਰ ਇਹ) ਚਾਕਰੀ ਸਭ ਮਾਇਆ ਦੀ ਪ੍ਰਾਪਤੀ ਲਈ (ਹੁੰਦੀ ਹੈ)। ਕਈ ਵਾਰੀ (ਕਿਸੇ ਅਣਗਹਿਲੀ ਕਾਰਨ ਰਾਜਾ ਕੰਮ ਕਰਨ ਵਾਲੇ ਨੂੰ) ਭਾਵੇਂ ਬੰਦੀ ਵਿੱਚ (ਪਾ ਦੇਵੇ), ਭਾਵੇਂ ਡੰਡ (ਭਰਵਾ) ਲਵੇ, ਭਾਵੇਂ ਰਾਜਾ (ਆਪ) ਮਰ ਜਾਵੇ (ਅਜਿਹੀ ਹਾਲਤ ਵਿੱਚ ਮਜੂਰ ਨੂੰ ਕੁਝ ਵੀ ਨਹੀਂ ਮਿਲ ਸਕਦਾ)। (ਪਰ) ਸਤਿਗੁਰੂ ਦੀ ਸੇਵਾ (ਸਦਾ ਹੀ) ਧੰਨਤਾ ਯੋਗ (ਅਥਵਾ) ਸਫਲ ਹੈ, ਜਿਸ ਸਦਕਾ ਹਰੀ ਦਾ ਨਾਮ ਜਪ ਕੇ ਹਰੀ (ਪਾਸੋਂ ਸੱਚਾ) ਸੁਖ ਪਾਇਆ (ਜਾਂਦਾ) ਹੈ ।੨।

ਮਾਇਆ ਦੀ ਪ੍ਰਾਪਤੀ ਲਈ (ਮਨੁੱਖ) ਹਰ ਰੋਜ਼ ਕਈ ਤਰ੍ਹਾਂ ਦੇ ਵਣਜ ਵਿਹਾਰ) ਸਉਦਾ (ਅਤੇ) ਵਿਆਜ (ਪ੍ਰਾਪਤੀਆਂ ਕਰਦਾ ਹੈ)। ਜੇ (ਉਸ ਕੰਮ ਚੋਂ ਪ੍ਰਭੂ ਜੀਵਨ) ਲਾਭ ਦੇਵੇ ਤਾਂ ਸੁਖ ਮੰਨਦਾ ਹੈ, (ਜੇ) ਘਾਟਾ ਪੈ ਜਾਵੇ ਤਾਂ ਮਰ ਜਾਂਦਾ ਹੈ (ਭਾਵ ਉਸ ਨੂੰ ਮੌਤ ਬਰਾਬਰ ਲਗਦਾ ਹੈ)। (ਪਰ) ਜਿਹੜਾ (ਸਿੱਖ) ਗੁਰੂ ਨਾਲ ਗੁਣਾਂ ਦੀ ਭਾਈਵਾਲੀ ਕਰਦਾ ਹੈ (ਉਹ)ਨਿਤ ਨਵੇਂ ਚੜ੍ਹੇ ਸੂਰਜ (ਸੱਚਾ) ਸੁਖ ਪਾਉਂਦਾ ਹੈ।੩।

ਜਿਤਨੀ ਭੁਖ (ਅਤੇ) ਹੋਰ ਰੱਸਾਂ ਤੇ ਸੁਆਦ ਹਨ, (ਉਹ ਭੋਗਣ ਮਗਰੋਂ) ਫਿਰ ਉਤਨੀ ਭੁੱਖ ਲਗ ਜਾਂਦੀ ਹੈ। ਜਿਸ (ਮਨੁੱਖ) ਉਤੇ ਹਰੀ ਆਪ (ਆਪਣੀ) ਕਿਰਪਾ ਕਰੇ ਉਹ (ਹੀ ਆਪਣਾ) ਸਿਰ ਗੁਰੂ ਅਗੇ ਵੇਚਦਾ ਹੈ। ਦਾਸ ਨਾਨਕ ਹਰੀ ਦੇ (ਨਾਮ) ਰਸ ਵਿੱਚ ਤ੍ਰਿਪਤ ਹੋ ਗਿਆ ਹੈ, (ਜਿਸ ਕਰਕੇ ਪਦਾਰਥਾਂ ਦੀ) ਭੁਖ ਮੁੜ ਕੇ ਨਹੀਂ ਲਗਦੀ ।੪।੧੦।੪੮।

## ਸਾਰੰਸ਼ ਅਤੇ ਸਿਧਾਂਤ

ਮਨੁੱਖ ਮਾਇਆ ਲਈ ਭਟਕਦਾ ਫਿਰਦਾ ਹੈ, ਦਿਨ ਰਾਤ ਧੰਧਾ ਕਰਦਾ ਰਹਿੰਦਾ ਹੈ ਪਰ

ਸਤਿਗੁਰਾਂ ਦੀ ਨਿਗਾਹ ਵਿੱਚ ਅਜਿਹਾ ਮਨੁੱਖ ਉਸ ਵਿਗਾਰੀ ਦੀ ਨਿਆਈਂ ਹੈ ਜਿਸ ਨੂੰ ਬੋਝ ਚੁਕਣ ਦਾ ਇਵਜ਼ਾਨਾ ਕੁਝ ਨਹੀਂ ਦਿੱਤਾ ਜਾਂਦਾ।

ਗੁਰੂ ਪਾਤਿਸ਼ਾਹ ਜੀ ਨੇ ਬੜੀਆਂ ਸੁੰਦਰ ਮਿਸਾਲਾਂ ਦੇ ਕੇ ਮਨੁੱਖ ਨੂੰ ਸਮਝਾਇਆ ਹੈ- ਜਿਵੇਂ ਕੋਈ ਨੌਕਰ ਰਾਜੇ ਦੀ ਸੇਵਾ ਕਰੇ, ਜੇ ਉਸ ਪਾਸੋਂ ਕੋਈ ਵੱਡੀ ਭੁੱਲ ਹੋ ਜਾਵੇ ਤਾਂ ਉਸ ਨੂੰ ਉਸ ਦੇ ਬਦਲੇ ਕੈਦ ਅਤੇ ਜੁਰਮਾਨਾ ਵੀ ਭਰਨਾ ਪੈਂਦਾ ਹੈ। ਜੇ ਮਾਇਆ ਦਾ ਘਾਟਾ ਪੈ ਜਾਵੇ ਤਾਂ ਪ੍ਰਾਣ ਖੁਸ਼ਕ ਹੋ ਜਾਂਦੇ ਹਨ, ਜੇ ਵਾਧਾ ਹੋਵੇ ਤਾਂ ਮਨੁੱਖ (ਫੁਲ) ਜਾਂਦਾ ਹੈ। ਦੁਨਿਆਵੀ ਨੌਕਰੀ ਵਿਚ ਦੁੱਖ-ਭੁੱਖ ਤੇ ਸੁੱਖ ਸਭ ਕੁਝ ਜੀਵ ਨਾਲ ਬਰਾਬਰ ਵਾਪਰਦੇ ਰਹਿੰਦੇ ਹਨ ਪਰ ਸਤਿਗੁਰੂ ਦੀ ਸੇਵਾ ਵਿਚ ਹਰ ਵੇਲੇ ਸੁਆਦ ਤੇ ਰਜੇਂਵਾ ਹੈ; ਇਸ ਲਈ ਮਨੁੱਖ ਨੂੰ ਮਾਇਕੀ ਪਦਾਰਥਾਂ ਦੀ ਭੁੱਖ ਬਿਲਕੁਲ ਨਹੀਂ ਲਗਦੀ। ਜੀਵ ਦਾ ਅਸਲੀ ਕੰਮ ਗੁਰੂ ਦੀ ਸੇਵਾ ਅਤੇ ਸਿਮਰਨ ਕਰਨਾ ਹੈ, ਬਾਕੀ ਸਭ ਵਿਗਾਰ ਹੈ, ਉਸ ਨਾਲ ਨਾ ਇਹ ਲੋਕ ਸੰਵਰਦਾ ਹੈ ਅਤੇ ਨਾ ਹੀ ਪਰਲੋਕ। ਸਿਧਾਂਤ ਇਹ ਹੈ ਕਿ ਜੋ ਜੀਵ ਇਕ ਵਾਰੀ ਹਰਿਨਾਮ ਰਸ ਵਿੱਚ ਤ੍ਰਿਪਤ ਹੋ ਜਾਂਦਾ ਹੈ, ਉਸ ਨੂੰ ਮੁੜ ਕੇ ਭੁੱਖ ਲਗਦੀ ਹੀ ਨਹੀਂ।

**ਗਉੜੀ ਬੈਰਾਗਣਿ ਮਹਲਾ ੪ ॥ ਹਮਰੈ ਮਨਿ ਚਿਤਿ ਹਰਿ ਆਸ ਨਿਤ, ਕਿਉ ਦੇਖਾ ਹਰਿ ਦਰਸੁ ਤੁਮਾਰਾ ॥ ਜਿਨਿ ਪ੍ਰੀਤਿ ਲਾਈ ਸੋ ਜਾਣਤਾ, ਹਮਰੈ ਮਨਿ ਚਿਤਿ, ਹਰਿ ਬਹੁਤੁ ਪਿਆਰਾ ॥ ਹਉ ਕੁਰਬਾਨੀ ਗੁਰ ਆਪਣੇ, ਜਿਨਿ ਵਿਛੁੜਿਆ ਮੇਲਿਆ ਮੇਰਾ ਸਿਰਜਨਹਾਰਾ ॥ ੧ ॥ ਮੇਰੇ ਰਾਮ ! ਹਮ ਪਾਪੀ ਸਰਣਿ ਪਰੇ ਹਰਿ ਦੁਆਰਿ ॥ ਮਤੁ ਨਿਰਗੁਣ ਹਮ ਮੇਲੈ ਕਬਹੂੰ, ਅਪੁਨੀ ਕਿਰਪਾ ਧਾਰਿ ॥ ੧ ॥ ਰਹਾਉ ॥ ਹਮਰੇ ਅਵਗੁਣ ਬਹੁਤੁ ਬਹੁਤੁ ਹੈ ਬਹੁ ਬਾਰ ਬਾਰ, ਹਰਿ ਗਣਤ ਨ ਆਵੈ ॥ ਤੂੰ ਗੁਣਵੰਤਾ, ਹਰਿ ਹਰਿ ਦਇਆਲੁ, ਹਰਿ ਆਪੇ ਬਖਸਿ ਲੈਹਿ ਹਰਿ ਭਾਵੈ ॥ ਹਮ ਅਪਰਾਧੀ ਰਾਖੇ ਗੁਰ ਸੰਗਤੀ, ਉਪਦੇਸੁ ਦੀਓ ਹਰਿ ਨਾਮੁ ਛਡਾਵੈ ॥ ੨ ॥ ਤੁਮਰੇ ਗੁਣ ਕਿਆ ਕਹਾ ਮੇਰੇ ਸਤਿਗੁਰਾ, ਜਬ ਗੁਰੁ ਬੋਲਹ, ਤਬ ਬਿਸਮੁ ਹੋਇ ਜਾਇ ॥ ਹਮ ਜੈਸੇ ਅਪਰਾਧੀ, ਅਵਰੁ ਕੋਈ ਰਾਖੈ, ਜੈਸੇ ਹਮ ਸਤਿਗੁਰਿ ਰਾਖਿ ਲੀਏ ਛਡਾਇ ॥ ਤੂੰ ਗੁਰੁ ਪਿਤਾ, ਤੂੰ ਹੈ ਗੁਰੁ ਮਾਤਾ, ਤੂੰ ਗੁਰੁ ਬੰਧਪੁ ਮੇਰਾ ਸਖਾ ਸਖਾਇ ॥ ੩ ॥ ਜੋ ਹਮਰੀ ਬਿਧਿ ਹੋਤੀ, ਮੇਰੇ ਸਤਿਗੁਰਾ, ਸਾ ਬਿਧਿ ਤੁਮ ਹਰਿ ਜਾਣਹੁ ਆਪੇ ॥ ਹਮ ਰੁਲਤੇ ਫਿਰਤੇ ਕੋਈ ਬਾਤ ਨ ਪੂਛਤਾ, ਗੁਰ**

**ਸਤਿਗੁਰ ਸੰਗਿ ਕੀਰੇ ਹਮ ਥਾਪੇ ॥ ਧੰਨੁ ਧੰਨੁ ਗੁਰੂ, ਨਾਨਕ ਜਨ ਕੇਰਾ, ਜਿਤੁ ਮਿਲਿਐ, ਚੂਕੇ ਸਭਿ ਸੋਗ ਸੰਤਾਪੇ ॥ ੪ ॥ ੫ ॥ ੧੧ ॥ ੪੯ ॥**

## ਉਚਾਰਨ ਸੇਧ

**ਬਿੰਦੀ ਸਹਿਤ :** ਦੇਖਾਂ, ਹੈਂ, ਕਹਾਂ, ਲੈਹਿੰ, ਬੋਲਹਂ।

**ਪਾਠ ਬਿਸਰਾਮ :** ਅੰਤਲੀ ਪੰਗਤੀ ਦਾ ਬਿਸਰਾਮ ਆਮ ਪ੍ਰੇਮੀ, ਪਾਠੀ ਅਤੇ ਕੀਰਤਨੀਏ ''ਧੰਨੁ ਧੰਨੁ ਗੁਰੂ ਨਾਨਕ'' ਮਗਰੋਂ ਦੇਂਦੇ ਹਨ ਜੋ ਕਿ ਠੀਕ ਨਹੀਂ ਹੈ। ਇਥੇ ਨਾਨਕ' ਪਦ ਸ਼ਬਦ ਦੇ ਰਚਿਤਾ ਦੀ ਮੋਹਰ ਛਾਪ ਹੈ। ਕਰਤਾ ਕਾਰਕ ਰੂਪ ਵਿੱਚ ਨਹੀਂ ਕਿਉਂਕਿ 'ਨਾਨਕ' ਪਦ ਔਂਕੜ ਤੋਂ ਰਹਿਤ ਹੈ। ਇਸ ਲਈ ''ਧੰਨੁ ਧੰਨੁ ਗੁਰੂ, ਨਾਨਕ ਜਨ ਕੇਰਾ... '' ਪਾਠ ਕਰਨਾ ਠੀਕ ਹੈ।

**ਪਦ ਅਰਥ :** ਕੀਰੇ=ਕੀੜੇ। ਥਾਪੇ=ਬਣਾਏ। ਕੇਰਾ=ਦਾ। ਸੋਗ ਸੰਤਾਪੇ=ਦੁਖ ਕਲੇਸ਼।

**ਅਰਥ :** ਹੇ ਹਰੀ ! ਸਾਡੇ ਮਨ ਤੇ ਚਿਤ ਵਿਚ ਨਿਤ ਹੀ (ਆਪ ਜੀ ਦੇ ਦਰਸ਼ਨਾਂ ਦੀ) ਇੱਛਾ ਰਹਿੰਦੀ ਹੈ, (ਪਰ) ਹੇ ਹਰੀ ! (ਮੈਂ) ਤੁਹਾਡਾ ਦਰਸ਼ਨ ਕਿਸ ਤਰ੍ਹਾਂ ਕਰਾਂ? ਜਿਸ (ਗੁਰੂ) ਨੇ (ਮੈਨੂੰ ਆਪ ਜੀ ਦੀ) ਪ੍ਰੀਤਿ ਲਾਈ ਹੈ ਉਹ (ਚੰਗੀ ਤਰ੍ਹਾਂ) ਜਾਣਦਾ ਹੈ ਕਿ ਮੇਰੇ ਮਨ ਵਿੱਚ, ਚਿਤ ਵਿਚ, ਹਰੀ ਦਾ ਬਹੁਤ ਪਿਆਰ ਹੈ। ਮੈਂ ਆਪਣੇ ਗੁਰੂ ਤੋਂ ਸਦਕੇ ਹਾਂ ਜਿਸ ਨੇ ਮੇਰਾ ਸਿਰਜਨਹਾਰ (ਜਿਸ ਤੋਂ ਮੈਂ) ਵਿਛੜਿਆ ਹੋਇਆ ਸਾਂ, (ਉਸ ਨਾਲ ਮੈਨੂੰ) ਮੇਲ ਦਿੱਤਾ ਹੈ।੧।

ਹੇ ਮੇਰੇ ਰਾਮ ! ਅਸੀਂ ਪਾਪੀ ਹਾਂ, ਹੇ ਹਰੀ ! (ਅਸੀਂ ਤੇਰੇ) ਦੁਆਰੇ ਉਤੇ (ਤੇਰੀ) ਸ਼ਰਨ ਵਿੱਚ (ਆ) ਪਏ ਹਾਂ। ਮਤਾਂ ਅਸਾਂ ਨਿਰਗੁਣਿਆਰਿਆਂ ਤੇ ਕਿਰਪਾ ਕਰਕੇ (ਹਰੀ ਸਾਨੂੰ ਆਪਣੇ ਨਾਲ) ਮੇਲ ਲਏ।੧।ਰਹਾਉ।

ਹੇ ਹਰੀ ! ਸਾਡੇ ਅਉਗਣ ਬਹੁਤ ਬਹੁਤ ਹਨ, (ਜੇ ਉਨ੍ਹਾਂ ਅਉਗਣਾਂ ਦੀ) ਬਹੁਤ ਵਾਰੀ ਭਾਵ ਮੁੜ ਮੁੜ ਕੇ (ਗਿਣਤੀ ਕਰਨ ਲਗੀਏ ਤਾਂ ਉਨ੍ਹਾਂ ਅਉਗਣਾਂ ਦੀ) ਗਿਣਤੀ ਨਹੀਂ ਹੋ ਸਕਦੀ। ਹੇ ਹਰੀ! ਤੂੰ ਗੁਣਾਂ ਵਾਲਾ, ਹੇ ਹਰੀ ! (ਤੂੰ) ਦਿਆਲੂ ਹੈਂ, ਹੇ ਹਰੀ ! (ਜੋ ਤੈਨੂੰ) ਭਾਉਂਦਾ ਹੈ (ਉਸ ਨੂੰ ਤੂੰ) ਆਪ ਹੀ ਬਖ਼ਸ਼ ਲੈਂਦਾ ਹੈਂ। ਅਸੀਂ (ਵੱਡੇ) ਅਪਰਾਧੀ ਸਾਂ, (ਪਰ ਸਾਨੂੰ) ਗੁਰੂ ਦੀ ਸੰਗਤ ਵਿੱਚ ਰਖ ਕੇ (ਇਹ) ਉਪਦੇਸ਼ ਦਿੱਤਾ ਕਿ ਹਰੀ ਦਾ ਨਾਮ ਹੀ (ਪਾਪਾਂ ਦੇ ਬੰਧਨਾਂ ਤੋਂ) ਛਡਾਉਂਦਾ ਹੈ।੨।

ਹੇ ਮੇਰੇ ਸਤਿਗੁਰੂ ਜੀ ! ਤੇਰੇ ਕਿਹੜੇ ਕਿਹੜੇ ਗੁਣ ਆਖਾਂ ਜਦੋਂ (ਅਸੀਂ) 'ਗੁਰੂ' 'ਗੁਰੂ' ਬੋਲਦੇ ਹਾਂ ਤਾਂ (ਸਾਡਾ ਮਨ) ਵਿਸਮਾਦ (ਅਸਚਰਜ) ਹੋ ਜਾਂਦਾ ਹੈ, ਸਾਡੇ ਵਰਗੇ ਅਪਰਾਧੀ ਕੋਈ ਹੋਰ ਰਖੇ (ਤਾਂ ਮੰਨੀਏ) ਜਿਵੇਂ ਕਿ (ਆਪ) ਸਤਿਗੁਰੂ ਨੇ ਸਾਨੂੰ (ਬੰਧਨਾਂ ਤੋਂ) ਛੁੜਾ ਕੇ ਰਖ ਲਿਆ। (ਹੇ ਸਤਿਗੁਰੂ !) ਤੂੰ ਗੁਰੂ ਰੂਪ ਪਿਤਾ ਹੈਂ, ਤੂੰ ਹੀ ਗੁਰੂ ਰੂਪ ਮਾਤਾ ਹੈਂ, ਤੂੰ ਹੀ ਬੰਧਪ (ਸਾਕ) ਰੂਪ ਗੁਰੂ ਹੈਂ (ਅਤੇ ਤੂੰ ਹੀ ਮੇਰਾ) ਸੰਗੀ ਸਾਥੀ ਹੈਂ।੩।

ਹੇ ਮੇਰੇ ਸਤਿਗੁਰੂ ਜੀ ! ਜੋ ਸਾਡੀ ਹਾਲਤ ਹੁੰਦੀ ਸੀ, ਉਸ ਹਾਲਤ ਨੂੰ ਹਰੀ (ਰੂਪ-ਗੁਰੂ ਜੀ)

ਆਪ ਜਾਣਦੇ ਹੋ। ਅਸੀਂ ਰੁਲਦੇ, ਫਿਰਦੇ ਸਾਂ ਕੋਈ ਵਾਤ ਤੱਕ ਨਹੀਂ ਸੀ ਪੁਛਦਾ, (ਪਰ ਆਪ) ਗੁਰੂ ਜੀ ਦੀ ਸੰਗਤ ਕਰਕੇ (ਅਸੀਂ) ਕੀੜੇ (ਨੀਵੇਂ, ਉਚ ਪਦਵੀ ਤੇ) ਥਾਪੇ (ਬਿਠਾ) ਦਿੱਤੇ। ਦਾਸ ਨਾਨਕ ਦਾ ਗੁਰੂ ਧੰਨ ਧੰਨ ਹੈ, ਜਿਸ (ਗੁਰੂ) ਦੇ ਮਿਲਣ ਨਾਲ ਸਾਰੇ ਦੁਖ ਕਲੇਸ਼ ਮੁਕ ਗਏ ਹਨ ।੪।੫।੧੧।੪੯।

## ਸਾਰੰਸ਼ ਅਤੇ ਸਿਧਾਂਤ

ਸ਼ਬਦਾਰਥੀ ਵਿਦਵਾਨਾਂ ਨੇ ''...ਜਬ ਗੁਰ ਬੋਲਹ ਤਬ ਬਿਸਮੁ ਹੋਇ ਜਾਇ'' ਵਿੱਚ 'ਬਿਸਮੁ' ਪਦ ਦੀ ਬਹੁਤ ਸੁੰਦਰ ਤੇ ਸੰਖੇਪ ਵਿਆਖਿਆ ਕੀਤੀ ਹੈ:-

''ਜਦੋਂ 'ਗੁਰੂ ਗੁਰੂ' ਕਹਿੰਦੇ ਹਾਂ ਤਾਂ ਹੈਰਾਨਗੀ ਵਿੱਚ ਲੀਨ ਹੋ ਜਾਈਦਾ ਹੈ, ਭਾਵ ਬੜਾ ਅਨੰਦ ਆਉਂਦਾ ਹੈ। ਬਿਸਮਾਦ' ਉਹ ਹਾਲਤ ਹੈ, ਜਦੋਂ ਕਿਸੇ ਅਕਹਿ ਸੁੰਦਰ ਦ੍ਰਿਸ਼ ਨੂੰ ਦੇਖ ਕੇ, ਜਾਂ ਮਨੋਹਰ ਰਾਗ ਨੂੰ ਸੁਣ ਕੇ ਜਾਂ ਕਿਸੇ ਹੋਰ ਅਦਭੁਤ ਵਰਤਾਰੇ ਦੇ ਸਾਹਮਣੇ ਆਉਣ ਤੇ ਮਨ ਯਕਲਖਤ ਸੋਚ ਵਿਚਾਰ ਵਲੋਂ ਚੁਪ ਹੋ ਜਾਂਦਾ ਹੈ, ਅਤੇ ਇਕ ਖੁਸ਼ੀ ਵਾਲੀ ਹੈਰਾਨੀ ਵਿੱਚ ਮਗਨ ਹੋ ਜਾਂਦਾ ਹੈ। ਗੁਰਮਤ ਵਿੱਚ ਇਹ ਸੁਰਤ ਦੀ ਉਚੀ ਹਾਲਤ ਵਾਹਿਗੁਰੂ ਦੇ ਹੈਰਾਨ ਕਰਨ ਵਾਲੇ ਕੌਤਕਾਂ ਨੂੰ ਵੇਖ ਕੇ ਜਾਂ ਅਨੁਭਵ ਕਰ ਕੇ ਤਾਰੀ ਹੁੰਦੀ ਹੈ।''

ਇਸ ਸ਼ਬਦ ਵਿੱਚ ਜਗਿਆਸੂ ਦੀ ਨਿਤ ਅਰਦਾਸਿ ਅਤੇ ਆਪਣੇ ਚਿਤ ਵਿੱਚ ਹਰੀ ਦਰਸ਼ਨਾਂ ਦੀ ਆਸ ਦਾ ਵਰਨਣ ਹੈ। ਇਹ ਅਰਦਾਸਿ ਅਲੌਕਿਕ ਤੇ ਬਿਰਹੋਂ ਭਰਪੂਰ ਹੈ। ਇਤਨੀ ਨਿੰਮਰਤਾ ਨਾਲ ਸਤਿਗੁਰਾਂ ਦੀ ਵਡਿਆਈ ਕਰਨੀ ਸ੍ਰੀ ਗੁਰੂ ਰਾਮਦਾਸ ਜੀ ਦੇ ਹਿੱਸੇ ਹੀ ਆਈ ਹੈ। ਇਸ ਸ਼ਬਦ ਦੀਆਂ ਅੰਤਲੀਆਂ ਪੰਗਤੀਆਂ ਸ਼ੁਕਰਾਨੇ ਦੀ ਸਿਖਰ ਨੂੰ ਛੋਂਹਦੀਆਂ ਹਨ :-

**ਜੋ ਹਮਰੀ ਬਿਧਿ ਹੋਤੀ ਮੇਰੇ ਸਤਿਗੁਰਾ, ਸਾ ਬਿਧਿ ਤੁਮ ਹਰਿ ਜਾਣਹੁ ਆਪੇ ॥**
**ਹਮ ਰੁਲਤੇ ਫਿਰਤੇ, ਕੋਈ ਬਾਤ ਨ ਪੂਛਤਾ,**
**ਗੁਰ ਸਤਿਗੁਰ ਸੰਗਿ ਕੀਰੇ ਹਮ ਥਾਪੇ ॥**

ਇਹ ਪੰਗਤੀਆਂ ਆਤਮਿਕ ਅਵਸਥਾ ਵਿੱਚ ਜੁੜ ਕੇ ਬਾਣੀ ਪੜ੍ਹਨ ਵਾਲਿਆਂ ਦੇ ਹਿਰਦੇ ਵਿੱਚ ਝਰਨਾਟਾਂ ਛੇੜ ਦਿੰਦੀਆਂ ਹਨ। ਜਦੋਂ ਸਤਿਗੁਰੂ ਪਾਤਿਸ਼ਾਹ ਸੇਵਕ ਰੂਪ ਵਿੱਚ ਆਪ ਆਪਣੀ ਜੀਵ-ਵਿਥਿਆ ਸੁਣਾਉਂਦੇ ਹੋਏ ਵਿਸਮਾਦੀ ਰੰਗਾਂ ਵਿੱਚ ਰੰਗੀਜਦੇ ਹਨ ਤਾਂ ਇਕ ਸ੍ਰੋਤਾ ਜਾਂ ਬਕਤਾ ਇਸ ਪ੍ਰਭਾਵ ਤੋਂ ਕਿਵੇਂ ਬੇ-ਅਸਰ ਰਹਿ ਸਕਦਾ ਹੈ? ਸੁਣਨ ਵਿੱਚ ਆਇਆ ਹੈ ਕਿ ਜਦੋਂ ਸਿੱਖ ਐਜੂਕੇਸ਼ਨਲ ਕਾਨਫਰੰਸ ਬੰਬਈ ਹੋਈ ਓਦੋਂ ਭਾ. ਸ. ਵੀਰ ਸਿੰਘ ਜੀ ਨੇ ਆਪਣੇ ਭਾਸ਼ਨ ਦਾ ਆਰੰਭ ਇਨ੍ਹਾਂ ਪੰਗਤੀਆਂ ਨਾਲ ਕੀਤਾ ਅਤੇ ਸੰਗਤਾਂ ਵਿੱਚ ਸਨਾਟਾ ਛਾ ਗਿਆ।

ਸਾਧ ਸੰਗਤ ਜੀਓ !

ਅਜਿਹਾ ਕਿਹੜਾ ਗੁਰੂ ਹੈ ਜਿਹੜਾ ਆਪਣੇ ਸੇਵਕ ਦੀ ਘਾਲ ਤੇ ਪ੍ਰਸੰਨ ਹੋ ਕੇ ਆਪਣੀ ਸਪੁੱਤਰੀ ਨੂੰ ਆਪਣੇ ਸੇਵਕ ਦੀ ਸੁਪਤਨੀ ਬਣਾ ਦੇਵੇ । ਬਲਿਹਾਰ ਜਾਈਏ ਸ੍ਰੀ ਗੁਰੂ ਅਮਰਦਾਸ ਜੀ ਤੋਂ

ਜਿਨ੍ਹਾਂ ਆਪਣੇ ਜੀਵਨ-ਕਾਲ ਵਿੱਚ ਸਭ ਕੁਝ ਕਰਕੇ ਵਿਖਾ ਦਿੱਤਾ। ਗੁਰੂ ਜੀ ਤੋਂ ਬਲਿਹਾਰ ਜਾਈਏ:-

**ਭਲੇ ਅਮਰ ਦਾਸ ਗੁਣ ਤੇਰੇ, ਤੇਰੀ ਉਪਮਾ ਤੋਹਿ ਬਨਿ ਆਵੈ ॥** [ਪੰਨਾ ੧੩੯੬

**ਗਉੜੀ ਬੈਰਾਗਣਿ ਮਹਲਾ ੪ ॥ ਕੰਚਨ ਨਾਰੀ ਮਹਿ ਜੀਉ ਲੁਭਤੁ ਹੈ, ਮੋਹੁ ਮੀਠਾ ਮਾਇਆ ॥ ਘਰ ਮੰਦਰ ਘੋੜੇ ਖੁਸੀ, ਮਨੁ ਅਨ ਰਸਿ ਲਾਇਆ ॥ ਹਰਿਪ੍ਰਭੁ ਚਿਤਿ ਨ ਆਵਈ, ਕਿਉ ਛੂਟਾ ਮੇਰੇ ਹਰਿ ਰਾਇਆ ॥ ੧ ॥ ਮੇਰੇ ਰਾਮ ! ਇਹ ਨੀਚ ਕਰਮ ਹਰਿ ਮੇਰੇ ॥ ਗੁਣਵੰਤਾ ਹਰਿ ਹਰਿ ਦਇਆਲੁ, ਕਰਿ ਕਿਰਪਾ ਬਖਸਿ ਅਵਗਣ ਸਭਿ ਮੇਰੇ ॥ ੧ ॥ ਰਹਾਉ ॥ ਕਿਛੁ ਰੂਪੁ ਨਹੀ, ਕਿਛੁ ਜਾਤਿ ਨਾਹੀ, ਕਿਛੁ ਢੰਗੁ ਨ ਮੇਰਾ ॥ ਕਿਆ ਮੁਹੁ ਲੈ ਬੋਲਹ ਗੁਣ ਬਿਹੂਨ, ਨਾਮੁ ਜਪਿਆ ਨ ਤੇਰਾ ॥ ਹਮ ਪਾਪੀ, ਸੰਗਿ ਗੁਰ ਉਬਰੇ, ਪੁੰਨੁ ਸਤਿਗੁਰ ਕੇਰਾ ॥ ੨ ॥ ਸਭੁ ਜੀਉ ਪਿੰਡੁ ਮੁਖੁ ਨਕੁ ਦੀਆ, ਵਰਤਣ ਕਉ ਪਾਣੀ ॥ ਅੰਨੁ ਖਾਣਾ, ਕਪੜੁ ਪੈਨਣੁ ਦੀਆ, ਰਸ ਅਨਿ ਭੋਗਾਣੀ ॥ ਜਿਨਿ ਦੀਏ ਸੁ ਚਿਤਿ ਨ ਆਵਈ, ਪਸੂ ਹਉ ਕਰਿ ਜਾਣੀ ॥ ੩ ॥ ਸਭੁ ਕੀਤਾ ਤੇਰਾ ਵਰਤਦਾ, ਤੂੰ ਅੰਤਰਜਾਮੀ ॥ ਹਮ ਜੰਤ ਵਿਚਾਰੇ ਕਿਆ ਕਰਹ, ਸਭੁ ਖੇਲੁ ਤੁਮ ਸੁਆਮੀ ॥ ਜਨ ਨਾਨਕੁ ਹਾਟਿ ਵਿਹਾਝਿਆ, ਹਰਿ ਗੁਲਮ ਗੁਲਾਮੀ ॥ ੪ ॥ ੬ ॥ ੧੨ ॥ ੫੦ ॥**

## ਉਚਾਰਨ ਸੇਧ

**ਬਿੰਦੀ ਸਹਿਤ :** ਛੂਟਾਂ, ਮੁੰਹ, ਬੋਲਹੰ, ਕਰਾਂ।

**ਪਦ ਅਰਥ :** ਕੰਚਨ ਨਾਰੀ ਮਹਿ=ਸੋਨੇ (ਤੇ) ਇਸਤਰੀ ਵਿੱਚ। ਲੁਭਤੁ=ਲੁਭਾਇਆ ਹੈ। ਅਨ ਰਸਿ=ਹੋਰ ਰਸਾਂ ਵਿੱਚ। ਰਸ ਅਨਿ=ਅਨੇਕ ਰੱਸ। ਭੋਗਾਣੀ=ਭੋਗਣ ਲਈ। ਗੁਲਮ ਗੁਲਾਮੀ=ਗੁਲਾਮਾਂ ਦਾ ਗੁਲਾਮ, ਦਾਸਾਂ ਦਾ ਦਾਸ।

**ਅਰਥ :** (ਹੇ ਮੇਰੇ ਰਾਮ !) ਸੋਨੇ ਅਤੇ ਇਸਤਰੀ ਵਿੱਚ (ਸਾਡਾ) ਜੀਉ ਲੁਭਾਇਮਾਨ ਹੈ (ਅਤੇ) ਮਾਇਆ ਦਾ ਮੋਹ (ਬੜਾ) ਮਿੱਠਾ (ਲਗਦਾ ਹੈ)। ਘਰ ਮੰਦਰ, ਘੋੜਿਆਂ ਆਦਿ ਦੀ ਖੁਸ਼ੀ (ਅਤੇ) ਮਨ ਨੂੰ ਹੋਰ ਰੱਸਾਂ ਵਿੱਚ ਲਾਇਆ ਹੋਇਆ ਹੈ। (ਇਸ ਤਰ੍ਹਾਂ) ਹਰੀ ਪ੍ਰਭੂ ਚਿੱਤ ਵਿੱਚ ਨਹੀਂ ਆਉਂਦਾ, ਹੇ ਮੇਰੇ ਹਰੀ ਰਾਜੇ ! (ਮੈਂ ਮਾਇਆ ਮੋਹ ਵਿੱਚ ਫਸਿਆ ਹੋਇਆ ਹਾਂ) ਕਿਸ ਤਰ੍ਹਾਂ ਛੁਟਕਾਰਾ ਪਾਵਾਂ?।੧।

ਹੇ ਮੇਰੇ ਰਾਮ ! ਹੇ ਹਰੀ ! ਮੇਰੇ ਇਹੋ ਜਿਹੇ ਨੀਚ ਕਰਮ ਹਨ। ਹੇ ਹਰੀ !, (ਤੂੰ) ਗੁਣਵੰਤਾ ਤੇ ਦਇਆਲੂ ਹੈਂ, ਕਿਰਪਾ ਕਰਕੇ ਮੇਰੇ ਸਾਰੇ ਅਉਗਣ ਬਖ਼ਸ਼ ਲੈ।੧।ਰਹਾਉ।

ਮੇਰਾ ਨਾ (ਕੋਈ ਸੁੰਦਰ) ਰੂਪ ਹੈ, ਮੇਰੀ ਨਾ (ਕੋਈ ਉਚੀ) ਜਾਤਿ ਹੈ ਅਤੇ ਨਾ ਮੇਰਾ ਕੋਈ (ਉਤਮ) ਢੰਗ ਹੈ। ਕਿਹੜਾ ਮੂੰਹ ਲੈ ਕੇ (ਮੈਂ ਤੇਰੇ ਸਾਹਮਣੇ ਕੋਈ) ਗਲ ਕਰਾਂ (ਕਿਉਂਕਿ) ਮੈਂ ਗੁਣਾਂ ਤੋਂ ਖ਼ਾਲੀ ਹਾਂ (ਫਿਰ) ਤੇਰਾ ਨਾਮ ਵੀ ਨਹੀਂ ਜਪਿਆ। ਅਸੀਂ ਪਾਪੀ, ਗੁਰੂ ਦਾ ਸੰਗ ਕਰਕੇ ਹੀ ਤਰੇ ਹਾਂ, (ਇਹ ਸਾਰਾ) ਪੁੰਨ (ਪਰਤਾਪ ਆਪ) ਸਤਿਗੁਰੂ ਦਾ ਹੈ ।੨।

(ਵਾਹਿਗੁਰੂ ਜੀ ਨੇ) ਜਿੰਦ, ਸਰੀਰ, ਮੂੰਹ ਨੱਕ ਆਦਿ ਸਭ (ਕੁਝ ਸਾਨੂੰ) ਦਿੱਤਾ ਹੈ (ਅਤੇ) ਵਰਤਣ ਲਈ ਪਾਣੀ ਵੀ ਦਿੱਤਾ ਹੈ। ਰੋਟੀ ਖਾਣ ਲਈ, ਕਪੜਾ ਪਾਉਣ ਲਈ (ਅਤੇ) ਅਨੇਕ ਰਸ ਭੋਗਣ ਲਈ (ਦਿੱਤੇ) ਹਨ। ਜਿਸ (ਪਰਮੇਸ਼ਰ) ਨੇ (ਇਹ ਸਾਰੇ ਧਨ ਪਦਾਰਥ) ਦਿਤੇ ਹਨ ਉਹ (ਪ੍ਰਭੂ) ਚਿਤ ਵਿੱਚ ਹੀ ਨਹੀਂ ਆਉਂਦਾ ਅਤੇ ਜੀਵ ਪਸ਼ੂ ਮੈਂ ਮੈਂ ਕਰਕੇ ਸਮਝਦਾ ਹੈ (ਜਿਵੇਂ ਕਿ ਇਸ ਨੇ ਆਪ ਹੀ ਸਭ ਕੁਝ ਕੀਤਾ ਹੋਵੇ) ।੩।

(ਹੁਣ ਜੀਆਂ ਦੀ ਬੇ-ਵੱਸੀ ਪ੍ਰਗਟ ਕਰਦੇ ਹਨ- ਹੇ ਪ੍ਰਭੂ !) ਸਭ (ਕੁਝ) ਤੇਰਾ ਕੀਤਾ ਹੋਇਆ ਹੀ ਵਰਤਦਾ (ਹੁੰਦਾ) ਹੈ, ਤੂੰ ਅੰਤਰਜਾਮੀ ਹੈ। ਅਸੀਂ ਜੰਤ ਵਿਚਾਰੇ (ਨਿਮਾਣੇ) ਕੀ ਕਰ ਸਕਦੇ ਹਾਂ, ਹੇ ਸੁਆਮੀ ! (ਇਹ) ਸਾਰਾ (ਸੰਸਾਰ) ਤੁਹਾਡਾ (ਇਕ) ਖੇਲ ਹੈ। (ਤੇਰਾ) ਦਾਸ ਨਾਨਕ ਹਟੀ ਤੋਂ (ਮੁੱਲ) ਖਰੀਦਿਆ ਗਿਆ ਗੋਲਾ ਹੈ, ਹੇ ਹਰੀ ! (ਮੈਂ ਤੇਰੇ) ਗ਼ੁਲਾਮਾਂ ਦਾ ਗ਼ੁਲਾਮ ਹਾਂ ।੪।੬।੧੨।੫੦।

## ਸਾਰੰਸ਼ ਅਤੇ ਸਿਧਾਂਤ

ਜੇ ਕਿਸੇ ਨੇ ਪ੍ਰਭੂ ਅਗੇ ਅਰਦਾਸ ਕਰਨ ਦੀ ਜਾਚ ਸਿਖਣੀ ਹੋਵੇ ਤਾਂ ਉਹ ਇਨ੍ਹਾਂ ਸ਼ਬਦਾਂ ਦੀ ਰਟ ਲਾਈ ਰਖੇ :-

**ਮੇਰੇ ਰਾਮ ! ਇਹ ਨੀਚ ਕਰਮ ਹਰਿ ਮੇਰੇ ॥**
**ਗੁਣਵੰਤਾ ਹਰਿ ਹਰਿ ਦਇਆਲੁ,**
**ਕਰਿ ਕਿਰਪਾ ਬਖਸਿ ਅਵਗਣ ਸਭਿ ਮੇਰੇ ॥ ੧ ॥ ਰਹਾਉ ॥**

ਮਾਇਆ ਦੇ ਮੋਹ ਅਤੇ ਹੋਰ ਦੁਨਿਆਵੀ ਬੰਧਨਾਂ ਤੋਂ ਛੁਟਕਾਰਾ ਪਾਉਣ ਲਈ ਹਉਮੈ ਵਿੱਚ ਕੀਤੇ ਲੱਖਾਂ ਕਰਮਾਂ ਨਾਲੋਂ ਇਕ ਵਾਰੀ ਨਿਮਰਤਾ ਨਾਲ ਜੁੜ ਕੇ ਕੀਤੀ ਹੋਈ ਅਰਦਾਸਿ ਵਧੇਰੇ ਗੁਣਕਾਰੀ ਸਾਬਤ ਹੁੰਦੀ ਹੈ। ਅਰਦਾਸਿ ਦਾ ਸਭ ਤੋਂ ਵੱਡਾ ਅੰਗ ਅਸਮਰਥਾ ਦਾ ਪ੍ਰਗਟਾਵਾ ਹੁੰਦਾ ਹੈ। ਜੇ ਸਿਖ ਦੇ ਹਿਰਦੇ ਵਿੱਚ ਇਹ ਅੰਸ਼ ਸਮਾਅ ਜਾਵੇ ਤਾਂ ਨਿਸਚੇ ਜਾਣੋ ਕਿ ਸੰਸਾਰ ਤੋਂ ਅਵਸ਼ ਹੀ ਉਸ ਦਾ ਜੀਵਨ ਬੇੜ ਪਾਰ ਹੋ ਜਾਵੇਗਾ।

ਹਿੰਦੂ ਮਤਿ ਅਨੁਸਾਰ ਪਾਪੀ ਲਈ ਕੇਵਲ ਨਰਕਾਂ ਦਾ ਭੋਗ ਭੋਗਣਾ ਹੀ ਇਕੋ ਇਕ ਹੀਲਾ ਹੈ ਉਸ ਦੇ ਪਾਪ ਕਰਮ ਕਟਣ ਦਾ। ਸ਼ਬਦ ਦੀਆਂ ਪਹਿਲਾਂ ਪੰਗਤੀਆਂ ਵਿੱਚ ਮਾਇਆ ਵਿੱਚ ਗ੍ਰਸੇ ਇਕ ਪਾਪੀ ਦੀ ਦਸ਼ਾ ਦਰਸਾਈ ਗਈ ਹੈ ਤੇ ਪ੍ਰਸ਼ਨ ਪੁਛਿਆ ਹੈ ''ਕਿਉ ਛੂਟਾ ਮੇਰੇ ਹਰਿ ਰਾਇਆ''? ਉਤਰ ਦਿੱਤਾ ਹੈ :- **ਹਮ ਪਾਪੀ, ਸੰਗਿ ਗੁਰ ਉਬਰੇ, ਪੁੰਨੁ ਸਤਿਗੁਰ ਕੇਰਾ ॥**

ਗੁਰਮਤਿ ਦਾ ਇਹ ਸਿਧਾਂਤ ਹੈ ਕਿ ਜਿਸ ਮਨੁੱਖ ਨੂੰ ਕਿਤੇ ਢੋਈ ਨਾ ਮਿਲੇ, ਉਹ ਗੁਰੂ ਦੀ ਸ਼ਰਣ ਵਿਚ ਆ ਜਾਵੇ, ਉਸ ਦਾ ਕਾਰਜ ਰਾਸਿ ਹੋ ਜਾਵੇਗਾ :-

ਜਿਸ ਪਾਪੀ ਕਉ ਮਿਲੈ ਨ ਢੋਈ ॥
ਸਰਣਿ ਆਵੈ, ਤਾ ਨਿਰਮਲੁ ਹੋਈ ॥ [ਪੰਨਾ ੧੧੪੧

ਸਿਧਾਂਤ ਇਹ ਹੈ ਕਿ ਮੁਲ ਖ਼ਰੀਦੀ ਲਾਲਾ ਗੋਲਾ ਬਣੇ ਬਿਨਾ ਸਾਈਂ ਦੀ ਕਾਰ ਸੇਵਾ ਨਹੀਂ ਹੋ ਸਕਦੀ। ਲਾਲਾ=ਗੋਲਾ ਕੀ ਕਰਦਾ ਹੈ? ਇਸ ਬਾਰੇ ਵੀ ਗੁਰਬਾਣੀ ਚੋਂ ਇਉਂ ਜਾਣਕਾਰੀ ਮਿਲਦੀ ਹੈ :-

ਲਾਲੇ ਨੋ ਸਿਰਿ ਕਾਰ ਹੈ, ਧੁਰਿ ਖਸਮਿ ਫੁਰਮਾਈ ॥
ਲਾਲੈ, ਹੁਕਮੁ ਪਛਾਣਿਆ, ਸਦਾ ਰਹੈ ਰਜਾਈ ॥ [ਪੰਨਾ ੧੦੧੧

**ਗਉੜੀ ਬੈਰਾਗਣਿ ਮਹਲਾ ੪ ॥ ਜਿਉ ਜਨਨੀ ਸੁਤੁ ਜਣਿ ਪਾਲਤੀ, ਰਾਖੈ ਨਦਰਿ ਮਝਾਰਿ ॥ ਅੰਤਰਿ ਬਾਹਰਿ, ਮੁਖਿ ਦੇ ਗਿਰਾਸੁ, ਖਿਨੁ ਖਿਨੁ ਪੋਚਾਰਿ ॥ ਤਿਉ ਸਤਿਗੁਰੁ ਗੁਰਸਿਖ ਰਾਖਤਾ, ਹਰਿ ਪ੍ਰੀਤਿ ਪਿਆਰਿ ॥ ੧ ॥ ਮੇਰੇ ਰਾਮ, ਹਮ ਬਾਰਿਕ ਹਰਿ ਪ੍ਰਭ ਕੇ ਹੈ ਇਆਣੇ ॥ ਧੰਨੁ ਧੰਨੁ ਗੁਰੂ, ਗੁਰੁ ਸਤਿਗੁਰੁ ਪਾਧਾ, ਜਿਨ ਹਰਿ ਉਪਦੇਸੁ ਦੇ ਕੀਏ ਸਿਆਣੇ ॥ ੧॥ ਰਹਾਉ ॥ ਜੈਸੀ ਗਗਨਿ ਫਿਰੰਤੀ ਊਡਤੀ, ਕਪਰੇ ਬਾਗੇ ਵਾਲੀ ॥ ਓਹ ਰਾਖੈ ਚੀਤੁ ਪੀਛੈ, ਬਿਚਿ ਬਚਰੇ, ਨਿਤ ਹਿਰਦੈ ਸਾਰਿ ਸਮਾਲੀ ॥ ਤਿਉ, ਸਤਿਗੁਰ ਸਿਖ ਪ੍ਰੀਤਿ ਹਰਿ ਹਰਿ ਕੀ, ਗੁਰੁ ਸਿਖ ਰਖੈ ਜੀਅ ਨਾਲੀ ॥ ੨ ॥ ਜੈਸੇ, ਕਾਤੀ ਤੀਸ ਬਤੀਸ ਹੈ, ਵਿਚਿ ਰਾਖੈ ਰਸਨਾ ਮਾਸ ਰਤੁ ਕੇਰੀ ॥ ਕੋਈ ਜਾਣਹੁ ਮਾਸ ਕਾਤੀ ਕੈ ਕਿਛੁ ਹਾਥਿ ਹੈ, ਸਭ ਵਸਗਤਿ ਹੈ ਹਰਿ ਕੇਰੀ ॥ ਤਿਉ, ਸੰਤ ਜਨਾ ਕੀ ਨਰ ਨਿੰਦਾ ਕਰਹਿ, ਹਰਿ ਰਾਖੈ ਪੈਜ ਜਨ ਕੇਰੀ ॥ ੩ ॥ ਭਾਈ! ਮਤ ਕੋਈ ਜਾਣਹੁ ਕਿਸੀ ਕੈ ਕਿਛੁ ਹਾਥਿ ਹੈ, ਸਭ ਕਰੇ ਕਰਾਇਆ ॥ ਜਰਾ, ਮਰਾ, ਤਾਪੁ, ਸਿਰਤਿ, ਸਾਪੁ, ਸਭੁ ਹਰਿ ਕੈ ਵਸਿ ਹੈ, ਕੋਈ ਲਾਗਿ ਨ ਸਕੈ, ਬਿਨੁ ਹਰਿ ਕਾ ਲਾਇਆ ॥ ਐਸਾ ਹਰਿ ਨਾਮੁ, ਮਨਿ ਚਿਤਿ, ਨਿਤਿ ਧਿਆਵਹੁ, ਜਨ ਨਾਨਕ, ਜੋ ਅੰਤੀ ਅਉਸਰਿ ਲਏ ਛਡਾਇਆ ॥ ੪ ॥ ੭ ॥ ੧੩ ॥ ੫੧ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਹੈਂ, ਪਾਂਧਾ, ਕਰਹਿਂ, ਸਾਂਪ ।

**ਪਦ ਅਰਥ** : ਜਨਨੀ=ਮਾਂ। ਸੁਤੁ=ਪੁੱਤਰ। ਜਾਣਿ=ਜਣ ਕੇ, ਜਨਮ ਦੇ ਕੇ। ਨਦਰਿ ਮਝਾਰਿ=ਨਜ਼ਰ ਵਿੱਚ। ਮੁਖਿ=ਮੂੰਹ ਵਿੱਚ। ਗਿਰਾਸੁ=ਗਿਰਾਹੀ। ਪੋਚਾਰਿ=ਪਲੋਸਦੀ ਹੈ। ਪਾਧਾ=ਉਸਤਾਦ। ਗਗਨਿ=ਅਕਾਸ਼ ਵਿੱਚ। ਫਿਰੰਤੀ=ਫਿਰਦੀ ਹੈ। ਕਪਰੇ ਬਾਗੇਵਾਲੀ=ਚਿੱਟੇ ਕਪੜਿਆਂ ਵਾਲੀ, (ਭਾਵ ਕੂੰਜ)। ਬਚਰੇ=ਬੱਚਿਆਂ ਵਿੱਚ। ਸਾਰਿ ਸਮਾਲੀ=ਯਾਦ ਕਰਦੀ ਹੈ। ਕਾਤੀ=ਕੈਂਚੀ, ਕਟਣ ਵਾਲੀ। ਤੀਸ=ਤੀਹ (ਦੰਦ)। ਬਤੀਸ=ਬੱਤੀ (ਦੰਦ)। ਵਸਗਤਿ=ਵਸ ਵਿੱਚ, ਅਧੀਨ। ਕੇਰੀ=ਦੀ। ਜਰਾ=ਬੁਢੇਪਾ। ਮਰਾ=ਮੌਤ। ਤਾਪੁ=ਤਪੁ ਸਰੀਰ ਅਤੇ ਮਨ ਦਾ ਤਪਣਾ। ਸਿਰਤਿ=ਅਧੇ ਸਿਰ ਦੀ ਪੀੜ। ਸਾਪੁ=ਸੱਪ। ਅੰਤੀ ਅਉਸਰਿ=ਅੰਤ ਸਮੇਂ।

**ਅਰਥ** : ਜਿਵੇਂ ਮਾਂ ਪੁਤਰ ਨੂੰ ਜਨਮ ਦੇ ਕੇ (ਫਿਰ ਉਸ ਨੂੰ) ਪਾਲਦੀ ਹੈ (ਅਤੇ ਖੇਡਣ ਵੇਲੇ ਉਸ ਨੂੰ ਆਪਣੀ) ਨਜ਼ਰ ਵਿੱਚ ਰਖਦੀ ਹੈ। (ਜਦ ਉਹ ਘਰ ਦੇ) ਅੰਦਰ (ਇਧਰ ਉਧਰ ਕੰਮ ਕਰਦੀ ਹੈ ਜਾਂ ਘਰ ਤੋਂ) ਬਾਹਰ ਨਿਕਲਦੀ ਹੈ, ਬੱਚੇ ਦੇ) ਮੂੰਹ ਵਿਚ (ਰੋਟੀ ਦੀ) ਗਿਰਾਹੀ ਦੇਂਦੀ (ਰਹਿੰਦੀ) ਹੈ, (ਇਸ ਤਰ੍ਹਾਂ) ਖਿਨ ਖਿਨ (ਉਸ ਨੂੰ) ਪਲੋਸਦੀ ਰਹਿੰਦੀ ਹੈ, (ਭਾਵ ਉਸ ਵਲ ਵਿਸ਼ੇਸ਼ ਧਿਆਨ ਦੇਂਦੀ ਹੈ)। ਤਿਵੇਂ ਗੁਰੂ ਗੁਰਸਿਖ ਨੂੰ (ਸਦਾ ਆਪਣੀ ਪ੍ਰੀਤਿ ਸੰਭਾਲ ਵਿੱਚ) ਰਖਦਾ ਹੈ (ਇਸ ਤਰ੍ਹਾਂ ਸਿਖ ਸਦਾ) ਹਰੀ ਦੀ ਪ੍ਰੀਤ ਪਿਆਰ ਵਿੱਚ ਰਹਿੰਦਾ ਹੈ ।੧।

ਹੇ ਮੇਰੇ ਰਾਮ ! ਅਸੀਂ (ਆਪ) ਹਰੀ ਪ੍ਰਭੂ ਦੇ ਇਆਣੇ ਬੱਚੇ ਹਾਂ। ਧੰਨਤਾ ਯੋਗ ਗੁਰੂ ਹੈ, ਗੁਰ-ਸਤਿਗੁਰੂ, ਪਾਂਧਾ (ਉਪਦੇਸ਼ਕ) ਹੈ, ਜਿਸ ਨੇ (ਆਪ) ਹਰੀ ਦਾ ਉਪਦੇਸ਼ ਦੇ ਕੇ ਸਾਨੂੰ ਸਿਆਣਾ ਬਣਾ ਦਿੱਤਾ ਹੈ ।੧।ਰਹਾਉ।

ਜਿਸ ਤਰ੍ਹਾਂ ਅਕਾਸ਼ ਵਿੱਚ ਚਿੱਟੇ ਕਪੜਿਆਂ ਵਾਲੀ (ਭਾਵ ਚਿੱਟੇ ਖੰਭਾਂ ਵਾਲੀ ਕੂੰਜ) ਉਡਦੀ ਫਿਰਦੀ ਹੈ, ਉਹ ਆਪਣਾ ਚਿਤ ਪਿਛੇ (ਛਡੇ ਹੋਏ) ਬੱਚਿਆਂ ਵਿੱਚ ਰਖਦੀ ਹੈ (ਅਤੇ) ਹਿਰਦੇ ਵਿੱਚ (ਉਨ੍ਹਾਂ ਨੂੰ) ਯਾਦ ਕਰਦੀ ਰਹਿੰਦੀ ਹੈ। ਇਸੇ ਤਰ੍ਹਾਂ ਸਤਿਗੁਰੂ ਤੇ ਸਿਖ ਦੀ ਪ੍ਰੀਤਿ ਨੂੰ ਗੁਰੂ (ਆਪਣੇ) ਸਿੱਖਾ ਨੂੰ (ਹਰੀ ਦੀ ਪ੍ਰੀਤਿ ਦੇ ਕੇ ਉਨ੍ਹਾਂ ਨੂੰ ਆਪਣੇ) ਹਿਰਦੇ ਨਾਲ (ਲਾਈ ਰਖਦਾ) ਹੈ (ਤਾਂ ਜੋ ਹਰੀ ਦੀ ਪ੍ਰੀਤ ਸਦਾ ਉਨ੍ਹਾਂ ਦੇ ਮਨ ਵਿੱਚ ਬਣੀ ਰਹੇ) ।੨।

(ਹੇ ਭਾਈ !) ਜਿਸ ਤਰ੍ਹਾਂ ਤੀਹ-ਬੱਤੀ ਦੰਦਾਂ (ਵਾਲੀ ਮਾਨੋ ਇਕ ਕੈਂਚੀ ਹੈ, ਉਹ) ਲਹੂ ਅਤੇ ਮਾਸ ਦੀ ਬਣੀ ਹੋਈ ਰਸਨਾ (ਆਪਣੇ ਵਿੱਚ) ਰਖਦੀ ਹੈ। ਕੋਈ (ਇਸ ਗੱਲ ਵੱਲ ਜ਼ਰਾ) ਧਿਆਨ ਦਿਓ (ਕਿ) ਮਾਸ ਦੀ ਜੀਭ (ਅਤੇ ਦੰਦਾਂ ਵਾਲੀ) ਕੈਂਚੀ ਦੇ ਹੱਥ ਵਿੱਚ ਕੁਝ (ਤਾਕਤ) ਹੈ? (ਨਹੀਂ ਹੈ, ਭਾਈ ! ਇਹ) ਸਭ ਹਰੀ ਦੇ ਵਸ ਵਿੱਚ ਹੈ, ਇਸੇ ਤਰ੍ਹਾਂ (ਕਈ) ਮਨੁੱਖ ਹਰੀ ਜਨਾਂ ਦੀ ਨਿੰਦਾ ਕਰਦੇ ਹਨ (ਪਰ) ਹਰੀ (ਆਪਣੇ) ਸੇਵਕਾਂ ਦੀ (ਸਦਾ) ਪੈਜ ਰਖਦਾ ਹੈ ।੩।

ਹੇ ਭਾਈ ! ਮਤ ਕੋਈ ਸਮਝੋ ਕਿ ਕਿਸੀ ਦੇ ਹੱਥ ਵਿੱਚ ਕੁਝ (ਸ਼ਕਤੀ) ਹੈ, (ਜੀਵ ਉਹ) ਕਰ ਰਿਹਾ ਹੈ (ਜੋ ਕਰਤਾ ਪੁਰਖ) ਕਰਵਾ ਰਿਹਾ ਹੈ। ਬੁਢੇਪਾ, ਮੌਤ, ਸਿਰ ਦੀ ਪੀੜ, ਬੁਖਾਰ, ਅੱਧੇ ਸਿਰ ਦੀ

ਪੀੜ (ਆਦਿ ਦਾ ਲੜਨਾ) ਸਭ ਹਰੀ ਦੇ ਵੱਸ ਵਿੱਚ ਹੈ, ਹਰੀ ਦਾ ਲਾਇਆ (ਹਰ ਰੋਗ ਲਗਦਾ ਹੈ, ਬਿਨਾਂ ਉਸ ਦੀ ਮਰਜ਼ੀ ਦੇ) ਕੋਈ (ਰੋਗ ਨਹੀਂ) ਲਗ ਸਕਦਾ। ਦਾਸ ਨਾਨਕ (ਇਹ ਆਖਦਾ ਹੈ ਕਿ ਭਾਈ !) ਇਹੋ ਜਿਹਾ ਹਰੀ ਦਾ ਨਾਮ ਮਨ (ਅਤੇ) ਚਿਤ ਵਿਚ ਹਰ ਰੋਜ਼ ਸਿਮਰੋ, ਜਿਹੜਾ (ਨਾਮ) ਅੰਤ ਸਮੇਂ (ਜਮ-ਬੰਧ ਤੋਂ) ਛਡਾਉਂਦਾ ਹੈ ।੪।੭।੧੩।੫੧।

## ਸਾਰੰਸ਼ ਅਤੇ ਸਿਧਾਂਤ

ਜਿਵੇਂ ਭਾਈ ਗੁਰਦਾਸ ਜੀ ਨੇ ੨੭ਵੀਂ ਵਾਰ ਦੀ ਚੌਥੀ ਪਉੜੀ ਵਿਚ ਅੰਕਿਤ ਕੀਤਾ ਹੈ:- ''ਨਾਰਿ ਭਤਾਰ ਪਿਆਰ ਹੈ, ਮਾਂ ਪੁੱਤ ਸਮਾਲੇ'' ਤਿਵੇਂ ਸਤਿਗੁਰੂ, ਸਿੱਖ ਦੇ ਮਨ ਵਿੱਚ ਹਰੀ ਦੀ ਪ੍ਰੀਤ ਪਾ ਕੇ ਉਸ ਦੀ ਸੰਭਾਲ ਕਰਦਾ ਹੈ। ਰਖਿਆ ਕਰਨ ਦੀਆਂ ਕੁਝ ਉਦਾਹਰਣਾਂ ਵੀ ਸ਼ਬਦ ਵਿੱਚ ਦਰਜ ਹਨ- ਜਿਵੇਂ ਸੈਂਕੜੇ ਕੋਹ ਦੂਰੀ ਤੋਂ ਉਡਦੀ ਹੋਈ ਕੂੰਜ ਯਾਦ ਰਾਹੀਂ ਆਪਣੇ ਬਚਿਆਂ ਦੀ ਪਾਲਣਾ ਕਰਦੀ ਹੈ, ਤਿਵੇਂ ਸਤਿਗੁਰੂ ਸਿੱਖ ਦੀ ਦੇਸ-ਪਰਦੇਸ ਹਰ ਥਾਂ ਰਖਿਆ ਕਰਦਾ ਹੈ :-

**ਜਹ ਜਹ ਕਾਜ ਕਿਰਤਿ ਸੇਵਕ ਕੀ, ਤਹਾ ਤਹਾ ਉਠਿ ਧਾਵੈ ॥** [ਪੰਨਾ ੪੦੩

ਵੇਖੋ ਜੀਭ ਦੰਦਾਂ ਦੇ ਘੇਰੇ ਵਿੱਚ ਘਿਰੀ ਹੋਈ ਹੈ ਪਰ ਉਹ ਉਸ ਪ੍ਰਭੂ ਦੀ ਸਤਾ ਨਾਲ ਬਚੀ ਰਹਿੰਦੀ ਹੈ, ਉਸ ਦੇ ਆਪਣੇਂ ਵਸ ਵਿੱਚ ਕੁਝ ਨਹੀਂ। ਕੀ ਛੋਟੇ ਤੇ ਕੀ ਮਾਰੂ ਸਾਰੇ ਰੋਗ ਪ੍ਰਭੂ ਦੇ ਅਧੀਨ ਹਨ ਅਤੇ ਉਸ ਦੇ ਹੁਕਮ ਤੋਂ ਬਿਨਾਂ ਕਿਸੇ ਨੂੰ ਨਹੀਂ ਲਗ ਸਕਦੇ। ਗੁਰਬਾਣੀ ਅੰਦਰ ਇਹ ਸਿਧਾਂਤ, ਗੁਰਸਿੱਖਾਂ ਨੂੰ ਧਰਵਾਸ ਬੰਨ੍ਹਾਉਂਦਾ ਹੈ :-

**ਮੇਰੇ ਮਨ ! ਹਰਿ ਜਪਿ ਹਰਿ ਨਿਤ ਪੜਈਐ ॥**
**ਹਰਿ ਬਿਨੁ ਕੋ ਮਾਰਿ ਜੀਵਾਲਿ ਨ ਸਾਕੈ, ਤਾ ਮੇਰੇ ਮਨ, ਕਾਇਤੁ ਕੜਈਐ॥** [ਪੰਨਾ ੮੬੧

**ਗਉੜੀ ਬੈਰਾਗਣਿ ਮਹਲਾ ੪ ॥ ਜਿਸੁ ਮਿਲਿਐ ਮਨਿ ਹੋਇ ਅਨੰਦੁ, ਸੋ ਸਤਿਗੁਰੁ ਕਹੀਐ ॥ ਮਨ ਕੀ ਦੁਬਿਧਾ ਬਿਨਸਿ ਜਾਇ, ਹਰਿ ਪਰਮ ਪਦੁ ਲਹੀਐ ॥ ੧ ॥ ਮੇਰਾ ਸਤਿਗੁਰੁ ਪਿਆਰਾ, ਕਿਤੁ ਬਿਧਿ ਮਿਲੈ ॥ ਹਉ ਖਿਨੁ ਖਿਨੁ ਕਰੀ ਨਮਸਕਾਰੁ, ਮੇਰਾ ਗੁਰੁ ਪੂਰਾ ਕਿਉ ਮਿਲੈ ॥ ੧ ॥ ਰਹਾਉ ॥ ਕਰਿ ਕਿਰਪਾ ਹਰਿ ਮੇਲਿਆ, ਮੇਰਾ ਸਤਿਗੁਰੁ ਪੂਰਾ ॥ ਇਛ ਪੁੰਨੀ ਜਨ ਕੇਰੀਆ, ਲੇ ਸਤਿਗੁਰ ਧੂਰਾ ॥ ੨ ॥ ਹਰਿ ਭਗਤਿ ਦ੍ਰਿੜਾਵੈ ਹਰਿ ਭਗਤਿ ਸੁਣੈ, ਤਿਸੁ ਸਤਿਗੁਰ ਮਿਲੀਐ ॥ ਤੋਟਾ ਮੂਲਿ ਨ ਆਵਈ, ਹਰਿ ਲਾਭੁ ਨਿਤਿ ਦ੍ਰਿੜੀਐ ॥੩॥ ਜਿਸ ਕਉ ਰਿਦੈ ਵਿਗਾਸੁ ਹੈ, ਭਾਉ ਦੂਜਾ ਨਾਹੀ ॥ ਨਾਨਕ, ਤਿਸੁ ਗੁਰ ਮਿਲਿ ਉਧਰੈ, ਹਰਿਗੁਣ ਗਾਵਾਹੀ ॥੪॥੮॥੧੪॥੫੨॥**

## ਉਚਾਰਨ ਸੇਧ

**ਬਿੰਦੀ ਸਹਿਤ** : ਕਰੀਂ, ਕਿਉਂ, ਨਾਹੀਂ, ਗਾਵਾਹੀਂ। **ਬਿੰਦੀ ਰਹਿਤ** : ਕੇਰੀਆ।

**ਪਦ ਅਰਥ** : ਦੁਬਿਧਾ=ਦੁਚਿੱਤੀ ਵਾਲੀ ਹਾਲਤ। ਦ੍ਰਿੜੀਐ=ਪੱਕਾ ਕਰੀਏ। ਪੁੰਨੀ=ਪੂਰੀ ਹੋਈ। ਜਨ ਕੇਰੀਆ=ਸੇਵਕ ਦੀ । ਤੋਟਾ=ਕਮੀ, ਘਾਟਾ। ਭਾਉ ਦੂਜਾ=ਦ੍ਵੈਤ ਭਾਵ। ਗਾਵਾਹੀ=ਸਾਥੋਂ ਗਵਾਂਦਾ ਹੈ।

**ਅਰਥ** : ਜਿਸ ਨੂੰ ਮਿਲਣ ਨਾਲ ਮਨ ਵਿੱਚ (ਪੂਰਨ) ਅਨੰਦ ਹੋ ਜਾਵੇ, ਉਸ ਨੂੰ ਸਤਿਗੁਰੂ ਕਿਹਾ ਜਾਂਦਾ ਹੈ। (ਫਿਰ) ਮਨ ਦੀ ਦੁਚਿਤੀ ਹਾਲਤ ਦੂਰ ਹੋ ਜਾਵੇ (ਅਤੇ) ਪਰਮ ਪਦ ਪਰਾਪਤਿ ਹੋ ਜਾਵੇ। (ਇਹ ਗੁਰੂ=ਮਿਲਾਪ ਦੀ ਨਿਸ਼ਾਨੀ) ਹੈ ।੧।

ਮੇਰਾ ਸਤਿਗੁਰੂ ਪਿਆਰਾ ਕਿਸ ਤਰੀਕੇ ਨਾਲ ਮਿਲਦਾ ਹੈ? ਮੈਂ (ਉਸ ਨੂੰ) ਖਿਨ ਖਿਨ ਨਮਸਕਾਰ ਕਰਦਾ ਹਾਂ, ਮੇਰਾ ਪੂਰਾ ਗੁਰੂ ਕਿਵੇਂ (ਮੈਨੂੰ) ਮਿਲ ਪਵੇ?।੧।ਰਹਾਉ।

ਹਰੀ ਨੇ ਕਿਰਪਾ ਕਰਕੇ ਮੇਰਾ ਪੂਰਾ ਸਤਿਗੁਰੂ (ਮੈਨੂੰ) ਮਿਲਾ ਦਿੱਤਾ। ਸਤਿਗੁਰੂ ਦੇ (ਚਰਨਾਂ ਦੀ) ਧੂੜ ਲੈ ਕੇ ਦਾਸ ਦੀ (ਦਰਸ਼ਨਾਂ ਵਾਲੀ) ਇੱਛਾ ਪੂਰੀ ਹੋ ਗਈ ।੨।

(ਜਿਹੜਾ ਗੁਰੂ) ਹਰੀ ਦੀ ਭਗਤੀ ਸੁਣਦਾ ਹੈ (ਅਤੇ ਸਿੱਖਾਂ ਨੂੰ) ਹਰੀ ਦੀ ਭਗਤੀ ਪੱਕੀ ਕਰਾਉਂਦਾ ਹੈ, ਉਸ ਸਤਿਗੁਰੂ ਨੂੰ ਮਿਲੀਏ (ਫਿਰ) ਘਾਟਾ ਮੂਲੋਂ ਹੀ ਨਹੀਂ ਪੈਂਦਾ (ਸਗੋਂ) ਹਰੀ (ਨਾਮ ਦਾ) ਲਾਭ ਨਿਤ ਪ੍ਰਾਪਤ ਹੁੰਦਾ ਹੈ ।੩।

ਜਿਸ (ਗੁਰੂ) ਦੇ ਹਿਰਦੇ ਅੰਦਰ (ਸਦੈਵੀ) ਖੇੜਾ ਹੈ ਅਤੇ ਦ੍ਵੈਤ-ਭਾਵ ਨਹੀਂ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਹੜਾ ਮਨੁੱਖ) ਉਸ ਗੁਰੂ ਦੇ ਨਾਲ ਮਿਲਿਆ (ਉਹ) ਸਾਗਰ ਤੋਂ ਪਾਰ ਉਤਰਦਾ ਹੈ, (ਗੁਰੂ ਜੀ ਉਸ ਸਿਖ ਤੋਂ) ਹਰੀ ਦੇ ਗੁਣ ਗਾਇਨ ਕਰਵਾਉਂਦੇ ਰਹਿੰਦੇ ਹਨ ।੪।੮।੧੪।੫੨।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿੱਚ ਸਤਿਗੁਰੂ ਦੇ ਮਿਲਾਪ ਦੀਆਂ ਨਿਸ਼ਾਨੀਆਂ ਦਸੀਆਂ ਹਨ। ਜੇ ਮਨ ਚੋਂ ਦ੍ਵੈਤ-ਭਾਵਨਾ ਨਾਸ਼ ਹੋ ਜਾਵੇ, ਪੂਰਨ ਆਤਮਿਕ ਅਨੰਦ ਪ੍ਰਾਪਤ ਹੋ ਜਾਵੇ, ਮਨ ਵਿੱਚ ਨਾਮ ਤੇ ਭਗਤੀ ਦ੍ਰਿੜ੍ਹ ਹੋ ਜਾਵੇ, ਤਾਂ ਜਾਣੋਂ ਸਤਿਗੁਰੂ ਦਾ ਮਿਲਾਪ ਹੋ ਗਿਆ। ਸਤਿਗੁਰੂ ਦੇ ਹੋਰ ਬੇਅੰਤ ਗੁਣ ਹਨ। ਸਤਿਗੁਰੂ ਆਪਣੇ ਸਿੱਖ ਨੂੰ ਹਰੀ ਕੀਰਤਨ ਦੀ ਦਾਤਿ ਬਖ਼ਸ਼ ਕੇ ਆਤਮਿਕ ਖੇੜਾ ਬਖ਼ਸ਼ਦਾ ਹੈ। ਕਿਸੇ ਪ੍ਰਕਾਰ ਦਾ ਤੋਟਾ ਨਹੀਂ ਆਉਣ ਦੇਂਦਾ, ਸਦਾ ਲਾਭ ਹੀ ਲਾਭ ਦੇਂਦਾ ਹੈ। ਅਜਿਹੇ ਗੁਰੂ ਨੂੰ ਮਿਲ ਕੇ ਰੱਬੀ-ਸਿਫਤ ਸਲਾਹ ਕਰਕੇ ਸੰਸਾਰ ਸਾਗਰ ਤੋਂ ਪਾਰ ਹੋਣ ਦਾ ਇਹ ਸਭ ਤੋਂ ਸੁਖੈਨ ਤਰੀਕਾ ਹੈ।

**ਮਹਲਾ ੪ ਗਉੜੀ ਪੂਰਬੀ ॥ ਹਰਿ ਦਇਆਲਿ, ਦਇਆ ਪ੍ਰਭਿ ਕੀਨੀ, ਮੇਰੈ ਮਨਿ ਤਨਿ ਮੁਖਿ ਹਰਿ ਬੋਲੀ ॥ ਗੁਰਮੁਖਿ ਰੰਗੁ ਭਇਆ ਅਤਿ ਗੂੜਾ, ਹਰਿ ਰੰਗਿ ਭੀਨੀ ਮੇਰੀ ਚੋਲੀ ॥ ੧ ॥ ਅਪੁਨੇ ਹਰਿ ਪ੍ਰਭ ਕੀ, ਹਉ**

**ਗੋਲੀ ॥ ਜਬ, ਹਮ ਹਰਿ ਸੇਤੀ ਮਨੁ ਮਾਨਿਆ, ਕਰਿ ਦੀਨੋ ਜਗਤੁ ਸਭੁ ਗੋਲ ਅਮੋਲੀ ॥ ੧ ॥ ਰਹਾਉ ॥ ਕਰਹੁ ਬਿਬੇਕੁ ਸੰਤ ਜਨ ਭਾਈ, ਖੋਜਿ ਹਿਰਦੈ ਦੇਖਿ ਢੰਢੋਲੀ ॥ ਹਰਿ ਹਰਿ ਰੂਪੁ, ਸਭ ਜੋਤਿ ਸਬਾਈ, ਹਰਿ ਨਿਕਟਿ ਵਸੈ ਹਰਿ ਕੋਲੀ ॥ ੨ ॥ ਹਰਿ ਹਰਿ ਨਿਕਟਿ ਵਸੈ ਸਭ ਜਗ ਕੈ, ਅਪਰੰਪਰ ਪੁਰਖੁ ਅਤੋਲੀ ॥ ਹਰਿ ਹਰਿ ਪ੍ਰਗਟੁ ਕੀਓ ਗੁਰਿ ਪੂਰੈ, ਸਿਰੁ ਵੇਚਿਓ ਗੁਰ ਪਹਿ ਮੋਲੀ ॥ ੩ ॥ ਹਰਿ ਜੀ ! ਅੰਤਰਿ ਬਾਹਰਿ ਤੁਮ ਸਰਣਾਗਤਿ, ਤੁਮ ਵਡਪੁਰਖੁ ਵਡੋਲੀ ॥ ਜਨੁ ਨਾਨਕੁ ਅਨਦਿਨੁ ਹਰਿ ਗੁਣ ਗਾਵੈ, ਮਿਲਿ ਸਤਿਗੁਰ ਗੁਰ ਵੇਚੋਲੀ ॥ ੪ ॥ ੧ ॥ ੧੫ ॥ ੫੩ ॥**

## ਉਚਾਰਨ ਸੇਧ

**ਬਿੰਦੀ ਰਹਿਤ :** ਬੋਲੀ ।

**ਪਦ ਅਰਥ :** ਬੋਲੀ=ਬੋਲਿਆ (ਜਪਿਆ) ਹੈ। ਚੋਲੀ=ਸਰੀਰ ਰੂਪੀ ਚੋਲੀ। ਗੋਲੀ= ਸੇਵਾਦਾਰਨੀ। ਗੋਲ ਅਮੋਲੀ=ਬਿਨਾਂ ਮੁਲ ਤੋਂ ਗੋਲੀ। ਬਿਬੇਕੁ=ਵੀਚਾਰ। ਢੰਢੋਲੀ=ਢੂੰਢ ਕੇ। ਸਬਾਈ= ਸਾਰੀ। ਕੋਲੀ=ਨੇੜੇ ਹੀ। ਅਪਰੰਪਰ=ਪਰੇ ਤੋਂ ਪਰੇ। ਅਤੋਲੀ=ਤੋਲ ਤੋਂ ਰਹਿਤ। ਗੋਲ=ਗੋਲਾ। ਮੋਲੀ=ਮੁਲ ਨਾਲ। ਵਡੋਲੀ=ਵੱਡੇ ਤੋਂ ਵੱਡਾ। ਵੇਚੋਲੀ=ਵਿਚੋਲਗੀ।

**ਅਰਥ :** (ਹੇ ਭਾਈ !) ਹਰੀ ਪ੍ਰਭੂ ਦਿਆਲੂ ਨੇ (ਮੇਰੇ ਤੇ) ਕਿਰਪਾ ਕੀਤੀ ਹੈ (ਜਿਸ ਕਰਕੇ) ਮੇਰੇ ਮਨ, ਸਰੀਰ (ਅਤੇ) ਮੂੰਹ ਵਿਚੋਂ (ਆਪ ਮੁਹਾਰੇ) ਹਰੀ ਦਾ (ਨਾਮ) ਬੋਲਿਆ ਜਾ ਰਿਹਾ ਹੈ। ਗੁਰੂ ਰਾਹੀਂ (ਮੇਰੇ ਮਨ ਅਤੇ ਤਨ ਉਤੇ ਨਾਮ ਦਾ) ਅਤੀ ਗੂੜ੍ਹਾ ਰੰਗ (ਚੜ੍ਹ) ਗਿਆ ਹੈ, ਹਰੀ ਦੇ ਰੰਗ ਵਿੱਚ (ਮੇਰੀ) ਸਰੀਰ ਪੂਰੀ ਚੋਲੀ ਭਿਜ ਗਈ ਹੈ ।੧।

ਮੈਂ ਆਪਣੇ ਪ੍ਰਭੂ (ਪਤੀ ਦੀ) ਸੇਵਾਦਾਰਨੀ ਹਾਂ। ਜਦੋਂ ਦਾ ਮੇਰਾ ਮਨ ਹਰੀ ਦੇ ਨਾਲ ਰਚ-ਮਿਚ ਗਿਆ ਹੈ, (ਉਦੋਂ ਤੋਂ ਹਰੀ ਨੇ) ਬਿਨਾਂ ਮੁੱਲ ਤੋਂ ਸਾਰਾ ਜਗਤ ਹੀ (ਮੇਰਾ) ਗੋਲਾ ਕਰ ਦਿੱਤਾ ਹੈ ।੧।ਰਹਾਉ।

ਹੇ ਮੇਰੇ ਸੰਤ ਭਾਈ ਜਨੋ ! (ਤੁਸੀਂ) ਵਿਚਾਰ ਕਰੋ, ਹਿਰਦੇ ਵਿੱਚ ਖੋਜ ਕੇ, ਚੰਗੀ ਤਰ੍ਹਾਂ ਢੂੰਢ ਕੇ ਵੇਖੋ, ਸਾਰਾ (ਵਿਸ਼ਵ) ਹਰੀ ਦਾ ਰੂਪ ਹੈ (ਅਤੇ) ਸਾਰਿਆਂ ਵਿੱਚ ਹੀ ਹਰੀ ਦੀ ਜੋਤਿ ਹੈ, ਹਰੀ ਸਭ ਦੇ ਨੇੜੇ ਵਸਦਾ ਹੈ (ਇਉਂ ਜਾਣੋਂ ਕਿ) ਹਰੀ ਕੋਲ (ਹੀ ਬੈਠਾ ਹੈ) ।੨।

ਹਰੀ ਸਾਰੇ ਸੰਸਾਰ ਦੇ ਨੇੜੇ ਵਸਦਾ ਹੈ, ਉਹ ਤੋਲ ਤੋਂ ਰਹਿਤ ਅਤੇ ਪਾਰ ਤੋਂ ਰਹਿਤ ਪੁਰਖੁ ਹੈ। ਪੂਰੇ ਗੁਰੂ ਨੇ ਹਰੀ ਪ੍ਰਗਟ ਕਰ ਦਿੱਤਾ ਹੈ (ਅਤੇ ਮੈਂ ਆਪਣਾ) ਸਿਰ ਗੁਰੂ ਪਾਸ ਮੁੱਲ ਵੇਚ ਦਿੱਤਾ ਹੈ ।੩।

ਹੇ ਹਰੀ ਜੀ ! ਅੰਦਰ ਤੇ ਬਾਹਰ (ਮੈਂ) ਤੁਹਾਡੀ ਸ਼ਰਣ ਵਿੱਚ ਹਾਂ, ਤੁਸੀਂ ਅਤਿ ਵੱਡੇ ਪੁਰਖ ਹੋ। (ਤੇਰਾ) ਦਾਸ ਨਾਨਕ, ਸਤਿਗੁਰੂ ਨਾਲ ਮਿਲ ਕੇ ਗੁਰੂ ਦੀ ਵਿਚੋਲਗੀ ਦਾ ਸਦਕਾ ਦਿਨ ਰਾਤ ਤੇਰੇ ਹੀ ਗੁਣ ਗਾਉਂਦਾ ਹੈ ।੪।੧।੧੫।੫੩।

## ਸਾਰੰਸ਼ ਅਤੇ ਸਿਧਾਂਤ

ਗੁਰੂ ਸਾਹਿਬ ਆਪਣੀ ਹੱਡ-ਬੀਤੀ ਦਾ ਵਰਣਨ ਕਰਦੇ ਹੋਏ ਫੁਰਮਾਉਂਦੇ ਹਨ ਕਿ ਆਪਣੇ ਪ੍ਰਭੂ ਦੀ ਦਾਸੀ ਬਣਨ ਨਾਲ ਮੇਰੀ ਦੇਹ ਰੂਪੀ ਚੋਲੀ ਨਾਮ ਦੇ ਗੂੜੇ ਲਾਲ ਰੰਗ ਵਿੱਚ ਰੰਗੀ ਗਈ ਹੈ ਜਿਸ ਦੇ ਫਲ ਸਰੂਪ ਮੈਨੂੰ ਹਰ ਪਾਸੇ ਉਸ ਪਰਮੇਸ਼ਰ ਦੀ ਜੋਤਿ ਦੇ ਦਰਸ਼ਨ ਹੋ ਰਹੇ ਹਨ। ਇਹ ਵਿਚੋਲਗੀ ਕਰਨ ਵਾਲੇ ਗੁਰੂ ਦੀ ਸਾਰੀ ਬਰਕਤ ਹੈ, ਜਿਸ ਨੇ ਸਾਰਾ ਸੰਸਾਰ (ਬਿਨਾਂ ਮੁੱਲ ਤੋਂ) ਮੇਰਾ ਦਾਸ ਬਣਾ ਦਿੱਤਾ ਹੈ। ਗੁਰਬਾਣੀ ਵਿੱਚ ਇਸ ਭਾਵਨਾ ਦੀ ਪ੍ਰੋੜਤਾ ਹੇਠ ਲਿਖੀਆਂ ਪੰਗਤੀਆਂ ਰਾਹੀਂ ਭੀ ਹੁੰਦੀ ਹੈ :-

**ਜਿਤਨੇ ਪਾਤਿਸਾਹ, ਸਾਹ, ਰਾਜੇ, ਖਾਨ, ਉਮਰਾਵ, ਸਿਕਦਾਰ ਹਹਿ,**
**ਤਿਤਨੇ, ਸਭਿ ਹਰਿ ਕੇ ਕੀਏ ॥**
**ਜੋ ਕਿਛੁ ਹਰਿ ਕਰਾਵੈ ਸੁ ਓਇ ਕਰਹਿ, ਸਭਿ ਹਰਿ ਕੇ ਅਰਥੀਏ ॥**
**ਸੋ ਐਸਾ ਹਰਿ, ਸਭਨਾ ਕਾ ਪ੍ਰਭੁ, ਸਤਿਗੁਰ ਕੈ ਵਲਿ ਹੈ,**
**ਤਿਨਿ ਸਭਿ ਵਰਨ, ਚਾਰੇ ਖਾਣੀ, ਸਭ ਸ੍ਰਿਸਟਿ, ਗੋਲੇ ਕਰਿ,**
**ਸਤਿਗੁਰ ਅਗੈ ਕਾਰ ਕਮਾਵਣ ਕਉ ਦੀਏ ॥....** [ਪੰਨਾ ੮੫੧

ਸਿਧਾਂਤਕ ਗਲ ਇਹ ਹੈ ਕਿ ਸਭ ਪਾਸੇ ਹਰੀ ਦੀ ਜੋਤਿ ਵਿਆਪਕ ਹੈ :-

**ਸਭ ਮਹਿ ਜੋਤਿ, ਜੋਤਿ ਹੈ ਸੋਇ ॥**
**ਤਿਸ ਦੈ ਚਾਨਣਿ ਸਭ ਮਹਿ ਚਾਨਣ ਹੋਇ ॥** [ਪੰਨਾ ੧੩

ਜਦੋਂ ਜੀਵ ਸਮਰਥ ਹਰੀ ਦੀ ਸ਼ਰਣ ਲੈ ਲੈਂਦਾ ਹੈ ਫਿਰ ਉਸ ਦਾ ਕੋਈ ਵੀ ਕੁਝ ਵਿਗਾੜ ਨਹੀਂ ਸਕਦਾ ਕਿਉਂਕਿ:-

**ਜਾਂ ਕਰਤਾ ਵਲਿ ਤਾ ਸਭ ਕੋ ਵਲਿ, ਸਭਿ ਦਰਸਨ ਦੇਖਿ ਕਰਹਿ ਸਾਬਾਸਿ ॥**[ਪੰਨਾ ੩੦੫

**ਗਉੜੀ ਪੂਰਬੀ ਮਹਲਾ ੪ ॥ ਜਗਜੀਵਨ ਅਪਰੰਪਰ ਸੁਆਮੀ, ਜਗਦੀਸੁਰ ਪੁਰਖ ਬਿਧਾਤੇ ॥ ਜਿਤੁ ਮਾਰਗਿ ਤੁਮ ਪ੍ਰੇਰਹੁ ਸੁਆਮੀ, ਤਿਤੁ ਮਾਰਗਿ ਹਮ ਜਾਤੇ ॥੧॥ ਰਾਮ ! ਮੇਰਾ ਮਨੁ ਹਰਿ ਸੇਤੀ ਰਾਤੇ ॥ ਸਤਸੰਗਤਿ ਮਿਲਿ ਰਾਮ ਰਸੁ ਪਾਇਆ, ਹਰਿ ਰਾਮੈ ਨਾਮਿ ਸਮਾਤੇ ॥੧॥ ਰਹਾਉ ॥ ਹਰਿ ਹਰਿ ਨਾਮੁ, ਹਰਿ ਹਰਿ ਜਗਿ ਅਵਖਧੁ, ਹਰਿ ਹਰਿ ਨਾਮੁ, ਹਰਿ ਸਾਤੇ ॥ ਤਿਨ ਕੇ ਪਾਪ ਦੋਖ ਸਭਿ ਬਿਨਸੇ, ਜੋ ਗੁਰਮਤਿ ਰਾਮ ਰਸੁ ਖਾਤੇ ॥੨॥ ਜਿਨ**

**ਕਉ ਲਿਖਤੁ ਲਿਖੇ ਧੁਰਿ ਮਸਤਕਿ, ਤੇ ਗੁਰ ਸੰਤੋਖਸਰਿ ਨਾਤੇ ॥ ਦੁਰਮਤਿ ਮੈਲੁ ਗਈ ਸਭ ਤਿਨ ਕੀ, ਜੋ ਰਾਮ ਨਾਮ ਰੰਗਿ ਰਾਤੇ॥੩॥ ਰਾਮ! ਤੁਮ ਆਪੇ ਆਪਿ, ਆਪਿ ਪ੍ਰਭੁ ਠਾਕੁਰ, ਤੁਮ ਜੇਵਡੁ* ਅਵਰੁ ਨ ਦਾਤੇ ॥ ਜਨੁ ਨਾਨਕੁ, ਨਾਮੁ ਲਏ ਤਾਂ ਜੀਵੈ, ਹਰਿ ਜਪੀਐ ਹਰਿ ਕਿਰਪਾ ਤੇ ॥੪॥੨॥੧੬॥੫੪॥**

## ਉਚਾਰਨ ਸੇਧ

***ਪਾਠ ਭੇਦ** : 'ਜੇਵਡ' ਸ਼ਬਦ ਸਰੂਪ ਗੁਰਬਾਣੀ ਅੰਦਰ 'ਜੇਵਡੁ' ਡੱਡੇ ਨੂੰ ਔਂਕੜ ਸਹਿਤ ਹੀ ਪੁਲਿੰਗ ਰੂਪ ਨਾਵ ਨਾਲ ਆਉਂਦਾ ਹੈ, ਪਰ ਇਥੇ ਔਂਕੜ ਲਗਾ ਹੋਇਆ ਨਹੀਂ। ਪੁਰਾਤਨ ਹੱਥ-ਲਿਖਤੀ ਸਰੂਪ ਵਿੱਚ 'ਜੇਵਡੁ' ਸ਼ੁੱਧ ਰੂਪ ਉਪਲਬਧ ਹੈ।

**ਪਦ ਅਰਥ** : ਰਾਤੇ=ਰੰਗਿਆ ਗਿਆ ਹੈ। ਸਮਾਤੇ=ਸਮਾਅ ਗਏ ਹਾਂ। ਅਵਖਧੁ=ਦਵਾਈ। ਸਾਤੇ=ਸ਼ਾਂਤ (ਕਰਨ) ਵਾਲਾ ਹਰੀ। ਮਹਾਨ ਕੋਸ਼ ਵਿੱਚ 'ਸਾਤੇ' ਦਾ ਅਰਥ 'ਸਾਤੇ ਨੂੰ' ਅਰਬੀ ਦਾ ਸ਼ਾਇਤ ਸ਼ਬਦ ਜਾਣ ਕੇ ਅਰਥ ਹਰ ਘੜੀ ਕੀਤੀ ਜੋ ਕਿ ਗੁਰਬਾਣੀ ਸ਼ਬਦਾਵਲੀ ਨਾਲ ਮੇਲ ਨਹੀਂ ਖਾਂਦਾ।

**ਅਰਥ** : ਹੇ ਜਗਤ ਦੇ ਜੀਵਨ (ਦਾਤੇ !), ਪਰੇ ਤੋਂ ਪਰੇ (ਬੇਅੰਤ) ਸੁਆਮੀ, ਜਗਤ ਦੇ ਮਾਲਕ, ਬਿਧਾਤੇ ਪੁਰਖ ਜੀ ! ਜਿਸ ਮਾਰਗ ਉਤੇ (ਚਲਣ ਲਈ) ਤੁਸੀਂ ਪ੍ਰੇਰਦੇ ਹੋ, ਉਸ ਮਾਰਗ ਉਤੇ ਅਸੀਂ ਚਲਦੇ ਹਾਂ ।੧।

ਹੇ ਰਾਮ ! ਮੇਰਾ ਮਨ ਹਰੀ (ਨਾਮ) ਦੇ ਨਾਲ ਰੰਗਿਆ ਗਿਆ ਹੈ। ਸਤ ਸੰਗਤ ਨਾਲ ਮਿਲ ਕੇ (ਮੈਂ) ਨਾਮ ਰਸ ਪਾ ਲਿਆ ਹੈ (ਅਤੇ ਮੇਰਾ ਮਨ) ਹਰੀ ਦੇ ਨਾਮ ਵਿੱਚ ਸਮਾਅ ਗਿਆ ਹੈ ।੧।ਰਹਾਉ।

ਹਰੀ ਨਾਮ ਸੰਸਾਰ ਵਿੱਚ (ਰੋਗੀਆਂ ਲਈ) ਦਵਾਈ ਹੈ ਹਰੀ ਹਰੀ' ਨਾਮ ਸ਼ਾਂਤ ਕਰਨ ਵਾਲਾ ਹੈ। ਜਿਹੜੇ ਗੁਰੂ ਦੁਆਰਾ ਰਾਮ (ਨਾਮ) ਦਾ ਰਸ ਖਾਂਦੇ ਹਨ ਉਨ੍ਹਾਂ ਦੇ ਪਾਪ ਤੇ ਦੋਸ਼ ਸਾਰੇ ਹੀ ਨਾਸ਼ ਹੋ ਜਾਂਦੇ ਹਨ ।੨।

ਜਿਨ੍ਹਾਂ ਦੇ ਮੱਥੇ ਉਤੇ ਧੁਰ ਤੋਂ ਲਿਖਤ (ਪਈ ਹੋਈ) ਹੈ ਉਹ ਗੁਰੂ ਦੇ ਸੰਤੋਖ ਸਰੋਵਰ ਵਿੱਚ ਇਸ਼ਨਾਨ ਕਰਦੇ ਹਨ। ਜਿਹੜੇ ਰਾਮ ਦੇ ਨਾਮ ਰੰਗ ਵਿੱਚ ਰਤੇ ਗਏ ਹਨ, ਉਨ੍ਹਾਂ ਦੀ ਖੋਟੀ ਮਤ ਦੀ ਸਾਰੀ ਮੈਲ (ਦੂਰ ਹੋ) ਗਈ ਹੈ ।੩।

ਹੇ ਰਾਮ ! ਤੁਸੀਂ ਆਪ ਹੀ ਮਾਲਕ ਪ੍ਰਭੂ ਹੋ, ਤੁਹਾਡੇ ਵਰਗਾ ਵੱਡਾ ਹੋਰ ਕੋਈ ਦਾਤਾ ਨਹੀਂ ਹੈ। ਦਾਸ ਨਾਨਕ, ਨਾਮ ਸਿਮਰੇ ਤਾਂ ਹੀ ਜੀਉਂਦਾ ਹੈ, (ਹਾਂ,) ਹਰੀ ਦਾ (ਨਾਮ ਹਰੀ) ਦੀ ਕਿਰਪਾ ਤੇ ਹੀ ਜਪਿਆ ਜਾਂਦਾ ਹੈ ।੪।੨।੧੬।੫੪।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿੱਚ ਜਗਤ ਦੇ ਮਾਲਕ ਅਕਾਲ ਪੁਰਖ ਦੀ ਹਜ਼ੂਰੀ ਵਿੱਚ ਰਹਿ ਕੇ ਸਾਰੇ ਜੀਆਂ ਨੂੰ

ਜੀਵਨ-ਮਾਰਗ ਤੇ ਟੁਰਨ ਦੀ ਪ੍ਰੇਰਨਾ ਮਿਲਦੀ ਹੈ।

ਸਿਧਾਂਤ ਇਹ ਹੈ ਕਿ ਪ੍ਰਭੂ ਜੀ ਨਿਰਗੁਣ ਸਰੂਪ ਵਿੱਚ ਸਾਡੇ ਅੰਦਰ ਬੈਠੇ ਹੋਏ ਹਨ। ਕੋਈ ਕੰਮ ਕਰੀਏ ਉਸ ਦੀ ਹੋਂਦ ਬਾਰੇ ਹਿਰਦੇ ਚੋਂ ਆਵਾਜ਼ ਆਉਂਦੀ ਹੈ। ਜੇ ਸੁਰਤਿ ਦੀ ਸੂਈ ਟਿਕੀ ਹੋਵੇ ਤਾਂ ਸਭ ਕੁਝ ਸੁਣੀਦਾ ਹੈ, ਜੇ ਉਹ ਹਿਲ ਰਹੀ ਹੋਵੇ ਤਾਂ ਮਾਇਕੀ ਪਦਾਰਥਾਂ ਦੀ ਸ਼ਾਂ ਸ਼ਾਂ ਸੁਣਾਈ ਦੇਂਦੀ ਹੈ। ਜਿਨ੍ਹਾਂ ਨੂੰ ਪਦਾਰਥ ਦਿਸਦੇ ਹਨ, ਹਰੀ ਦੇ ਦਰਸ਼ਨ ਨਹੀਂ ਹੁੰਦੇ। ਜਿਸ ਦੀ ਸੁਰਤਿ ਕਾਇਮ ਹੈ ਉਹ ਗੁਰੂ ਸਾਹਿਬ ਦੇ ਸੰਤੋਖ ਰੂਪੀ ਸਰੋਵਰ ਵਿਚ ਇਸ਼ਨਾਨ ਕਰਕੇ ਪਵਿੱਤਰ ਹੋ ਜਾਂਦਾ ਹੈ, ਦਰਸ਼ਨ ਕਰਦਾ ਹੈ।

**ਗਉੜੀ ਪੂਰਬੀ ਮਹਲਾ ੪ ॥ ਕਰਹੁ ਕ੍ਰਿਪਾ ਜਗ ਜੀਵਨ ਦਾਤੇ, ਮੇਰਾ ਮਨੁ ਹਰਿ ਸੇਤੀ ਰਾਚੇ ॥ ਸਤਿਗੁਰਿ ਬਚਨੁ ਦੀਓ ਅਤਿ ਨਿਰਮਲੁ, ਜਪਿ ਹਰਿ ਹਰਿ ਹਰਿ ਮਨੁ ਮਾਚੇ ॥ ੧ ॥ ਰਾਮ, ਮੇਰਾ ਮਨੁ ਤਨੁ ਬੇਧਿ ਲੀਓ, ਹਰਿ ਸਾਚੇ ॥ ਜਿਹ ਕਾਲ ਕੈ ਮੁਖਿ ਜਗਤ ਸਭੁ ਗ੍ਰਸਿਆ, ਗੁਰ ਸਤਿਗੁਰ ਕੈ ਬਚਨਿ ਹਰਿ ਹਮ ਬਾਚੇ ॥ ੧ ॥ ਰਹਾਉ ॥ ਜਿਨ ਕਉ ਪ੍ਰੀਤਿ ਨਾਹੀ ਹਰਿ ਸੇਤੀ, ਤੇ ਸਾਕਤ ਮੂੜ ਨਰ ਕਾਚੇ ॥ ਤਿਨ ਕਉ ਜਨਮੁ ਮਰਣੁ ਅਤਿ ਭਾਰੀ, ਵਿਚਿ ਵਿਸਟਾ ਮਰਿ ਮਰਿ ਪਾਚੇ ॥ ੨ ॥ ਤੁਮ ਦਇਆਲ ਸਰਣਿ ਪ੍ਰਤਿਪਾਲਕ, ਮੋਕਉ ਦੀਜੈ ਦਾਨੁ ਹਰਿ ਹਮ ਜਾਚੇ ॥ ਹਰਿ ਕੇ ਦਾਸ ਦਾਸ ਹਮ ਕੀਜੈ, ਮਨੁ ਨਿਰਤਿ ਕਰੇ ਕਰਿ ਨਾਚੇ ॥ ੩ ॥ ਆਪੇ ਸਾਹ ਵਡੇ ਪ੍ਰਭ ਸੁਆਮੀ, ਹਮ ਵਣਜਾਰੇ ਹਹਿ ਤਾ ਚੇ ॥ ਮੇਰਾ ਮਨੁ ਤਨੁ ਜੀਉ ਰਾਸਿ ਸਭ ਤੇਰੀ, ਜਨ ਨਾਨਕ ਕੇ ਸਾਹ ਪ੍ਰਭ ਸਾਚੇ ॥ ੪ ॥ ੩ ॥ ੧੭ ॥ ੫੫ ॥**

**ਪਦ ਅਰਥ** : ਰਾਚੇ=ਰੱਚੇ, ਘੁਲ ਮਿਲ ਜਾਏ। ਮਾਚੇ=ਮਚ ਪਏ, ਜਗ ਪਏ। ਬੇਧਿ ਲੀਓ=ਵਿੰਨ੍ਹ ਲਿਆ ਹੈ। ਗ੍ਰਸਿਆ=ਪਕੜਿਆ। ਬਾਚੇ=ਬਚ ਗਏ। ਪਾਚੇ=ਖ਼ਰਾਬ ਹੋ ਗਏ, ਸੜ ਗਏ। ਜਾਚੇ=ਜਾਚਨਾ। ਨਾਚੇ=ਨਚੇ। ਤਾ ਚੇ=ਉਸ (ਹਰੀ) ਦੇ।

**ਅਰਥ** : ਹੇ ਜਗਤ ਨੂੰ ਜੀਵਨ-ਦਾਨ ਦੇਣ ਵਾਲੇ (ਸਤਿਗੁਰੂ ! ਮੇਰੇ ਉਤੇ ਇਹ) ਕਿਰਪਾ ਕਰੋ ਕਿ **ਮੇਰਾ ਮਨ** ਹਰੀ ਦੇ ਨਾਲ ਰਚ-ਮਿਚ ਜਾਏ। (ਬੇਨਤੀ ਦੇ ਫਲ ਸਰੂਪ) ਸਤਿਗੁਰੂ ਨੇ (ਮੈਨੂੰ) ਅਤੀ ਨਿਰਮਲ ਬਚਨ (ਉਪਦੇਸ਼) ਦਿੱਤਾ (ਜਿਸ ਕਰਕੇ ਮੇਰਾ) ਮਨ 'ਹਰੀ ਹਰੀ' ਜਪ ਕੇ ਮਚ ਪਿਆ ਹੈ (ਭਾਵ ਨਾਮ ਦੀ ਮੌਜ ਸਦਕਾ ਉਤਸ਼ਾਹ ਜਨਕ ਹੋ ਗਿਆ)।੧।

ਰਾਮ ਮੇਰਾ ਮਨ ਤਨ ਸਚੇ ਹਰੀ ਨੇ (ਆਪਣੇ ਪ੍ਰੇਮ ਵਿੱਚ) ਵਿੰਨ੍ਹ ਲਿਆ ਹੈ। ਜਿਸ ਮੌਤ ਦੇ ਮੂੰਹ ਵਿੱਚ ਸਾਰਾ (ਸੰਸਾਰ) ਫਸਿਆ ਪਿਆ ਹੈ, ਸਤਿਗੁਰੂ ਦੇ ਬਚਨ ਕਰਕੇ ਅਸੀ (ਉਸ ਤੋਂ) ਬਚ ਗਏ ਹਾਂ।੧।ਰਹਾਉ।

ਜਿਨ੍ਹਾਂ ਨੂੰ ਹਰੀ ਨਾਲ ਪ੍ਰੀਤ ਨਹੀਂ, ਉਹ ਸਾਕਤ ਮੂਰਖ (ਅਤੇ) ਕੱਚੇ ਮਨੁੱਖ ਹਨ। ਉਹਨਾਂ ਨੂੰ ਜਨਮ ਮਰਣ ਰੂਪ ਬਹੁਤ ਵੱਡਾ ਦੁਖ (ਲੱਗਾ ਹੋਇਆ ਹੈ, ਉਹ) ਵਿਸ਼ਟਾ ਵਿੱਚ ਮਰ ਮਰ ਕੇ ਖ਼ਰਾਬ ਹੋ ਰਹੇ ਹਨ ।੨।

ਹੇ ਹਰੀ ! ਤੁਸੀਂ ਦਿਆਲੂ ਅਤੇ ਸਰਨ ਵਿੱਚ (ਆਏ ਪੁਰਸ਼ ਦੀ) ਪਾਲਨਾ ਕਰਨ ਵਾਲੇ ਹੋ, ਮੈਨੂੰ ਵੀ ਦਾਨ ਦਿਓ, ਅਸੀਂ ਤੇਰੇ ਪਾਸੋਂ ਜਾਚਨਾ ਕਰਦੇ ਹਾਂ। (ਹੇ ਸਤਿਗੁਰੂ !) ਸਾਨੂੰ ਹਰੀ ਦੇ ਦਾਸਾਂ ਦਾ ਦਾਸ ਬਣਾ ਦਿਓ, (ਸਾਡਾ) ਮਨ (ਉਨ੍ਹਾਂ ਦੇ ਹੁਕਮ ਅੱਗੇ) ਨਿਰਤ ਕਰਦਾ ਰਹੇ (ਖੁਸ਼ੀ ਨਾਲ) ਨਚਦਾ-ਟਪਦਾ ਰਹੇ ।੩।

(ਹਰੀ) ਆਪ ਹੀ ਸ਼ਾਹ ਹੈ, (ਆਪੇ ਹੀ) ਵੱਡਾ ਪ੍ਰਭੂ ਸੁਆਮੀ ਹੈ, ਅਸੀਂ ਉਸ ਦੇ ਵਣਜਾਰੇ ਹਾਂ। ਹੇ ਦਾਸ ਨਾਨਕ ਦੇ ਸਚੇ ਸ਼ਾਹ ! ਮੇਰਾ ਮਨ, ਸਰੀਰ, ਜਿੰਦ ਸਭ ਤੇਰੀ ਪੂੰਜੀ ਹੈ ।੪।੩।੧੭।੫੫।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਜਗਤ-ਜੀਵਨ ਦੇ ਦਾਤੇ ਗੁਰੂ ਪਾਸੋਂ ਪਹਿਲਾਂ ਇਹ ਕਿਰਪਾ ਮੰਗੀ ਸੀ ਕਿ ਮੇਰਾ ਮਨ ਹਰੀ ਨਾਮ ਦੇ ਪਿਆਰ ਵਿੱਚ ਰਚ-ਮਿਚ ਜਾਵੇ ਅਤੇ ਗੁਰੂ ਨੇ ਬੇਨਤੀ ਸੁਣ ਕੇ ਜਦੋਂ ਨਿਰਮਲ-ਨਾਮ ਦੀ ਦਾਤਿ ਬਖ਼ਸ਼ੀ ਤਾਂ ਮਨ ਮੱਚ ਪਿਆ ਭਾਵ ਜੋਤਿ ਜਗ ਪਈ, ਖੇੜਾ ਆ ਗਿਆ। ਫਿਰ ਦਾਸਾਂ ਦੇ ਦਾਸਾਂ ਦਾ ਗੋਲਾ ਬਣਨ ਲਈ ਬੇਨਤੀ ਕੀਤੀ :-

**ਤੁਮ ਦਇਆਲ ਸਰਣਿ ਪ੍ਰਤਿਪਾਲਕ, ਮੋਕਉ ਦੀਜੈ ਦਾਨੁ ਹਰਿ ਹਮ ਜਾਚੇ ॥**

ਗੁਰਬਾਣੀ ਦੇ ਅਧਿਐਨ ਤੋਂ ਇਹ ਤੱਥ ਦ੍ਰਿੜ੍ਹ ਹੁੰਦਾ ਹੈ ਕਿ ਕੇਵਲ ਨਾਮ-ਪ੍ਰੀਤ ਹੀ ਅਸਲ ਵਿੱਚ ਪ੍ਰਭੂ ਨਾਲ ਮਿਲਾਉਣ ਵਾਲੀ ਹੈ। ਜੋ ਜੀਵ ਨਾਮ ਦੀ ਪ੍ਰੀਤ ਤੋਂ ਸਖਣੇ ਹਨ ਉਹ ਸਾਕਤ ਅਥਵਾ ਕੱਚੇ ਮਨੁੱਖ ਹਨ ਜੋ ਸੰਸਾਰ ਵਿੱਚ ਖਜਲ ਖੁਆਰ ਹੁੰਦੇ ਹਨ। ਨਾਮ ਵਿਹੂਣੇ ਊਣੇ ਝੂਣੇ ਮਨੁੱਖ ਇਧਰ ਉਧਰ ਧੱਕੇ ਖਾਂਦੇ ਰਹਿੰਦੇ ਹਨ। ਬਚਾਉ ਕੇਵਲ ਪ੍ਰਭੂ ਦੀ ਸਰਨਿ ਵਿਚ ਹੈ।

**ਗਉੜੀ ਪੂਰਬੀ ਮਹਲਾ ੪ ॥ ਤੁਮ ਦਇਆਲ ਸਰਬ ਦੁਖਭੰਜਨ, ਇਕ ਬਿਨਉ ਸੁਨਹੁ ਦੇ ਕਾਨੇ ॥ ਜਿਸ ਤੇ ਤੁਮ ਹਰਿ ਜਾਨੇ ਸੁਆਮੀ, ਸੋ ਸਤਿਗੁਰੁ ਮੇਲਿ ਮੇਰਾ ਪ੍ਰਾਨੇ ॥ ੧ ॥ ਰਾਮ ! ਹਮ ਸਤਿਗੁਰ ਪਾਰਬ੍ਰਹਮ ਕਰਿ ਮਾਨੇ ॥ ਹਮ ਮੂੜ ਮੁਗਧ ਅਸੁਧ ਮਤਿ ਹੋਤੇ, ਗੁਰ ਸਤਿਗੁਰ ਕੈ ਬਚਨਿ, ਹਰਿ ਹਮ ਜਾਨੇ ॥ ੧ ॥ ਰਹਾਉ ॥ ਜਿਤਨੇ ਰਸ ਅਨਰਸ ਹਮ ਦੇਖੇ, ਸਭ ਤਿਤਨੇ ਫੀਕ ਫੀਕਾਨੇ ॥ ਹਰਿ ਕਾ ਨਾਮੁ ਅੰਮ੍ਰਿਤ ਰਸੁ ਚਾਖਿਆ, ਮਿਲਿ ਸਤਿਗੁਰ ਮੀਠ ਰਸ ਗਾਨੇ ॥ ੨ ॥ ਜਿਨ ਕਉ ਗੁਰੁ ਸਤਿਗੁਰੁ ਨਹੀ**

**ਭੇਟਿਆ, ਤੇ ਸਾਕਤ ਮੂੜ ਦਿਵਾਨੇ ॥ ਤਿਨਕੇ ਕਰਮ ਹੀਨ ਧੁਰਿ ਪਾਏ, ਦੇਖਿ ਦੀਪਕੁ ਮੋਹਿ ਪਚਾਨੇ ॥ ੩ ॥ ਜਿਨ ਕਉ ਤੁਮ ਦਇਆ ਕਰਿ ਮੇਲਹੁ, ਤੇ ਹਰਿ ਹਰਿ ਸੇਵ ਲਗਾਨੇ ॥ ਜਨ ਨਾਨਕ, ਹਰਿ ਹਰਿ ਹਰਿ ਜਪਿ ਪ੍ਰਗਟੇ, ਮਤਿ ਗੁਰਮਤਿ ਨਾਮਿ ਸਮਾਨੇ ॥ ੪ ॥ ੪ ॥ ੧੮ ॥ ੫੬ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਬਿਨਉਂ, ਸੁਨਹੁਂ।

**ਪਦ ਅਰਥ:** ਦੇ ਕਾਨੇ=ਕੰਨ ਦੇ ਕੇ, ਪੂਰੇ ਧਿਆਨ ਨਾਲ। ਅਸੁਧ=ਅਪਵਿੱਤਰ। ਫੀਕ ਫੀਕਾਨੇ= ਫਿਕੇ ਤੋਂ ਫਿਕੇ। ਰਸ ਗਾਨੇ=ਗੰਨੇ ਦੇ ਰਸ ਵਾਂਗ (ਮਿੱਠੇ)। ਮੋਹਿ ਪਚਾਨੇ=ਮੋਹ ਵਿੱਚ ਸੜਦੇ ਹਨ।

**ਅਰਥ** : (ਹੇ ਰਾਮ !) ਤੁਸੀਂ ਦਇਆਲੂ (ਅਤੇ) ਸਾਰੇ ਦੁੱਖਾਂ ਨੂੰ ਦੂਰ ਕਰਨ ਵਾਲੇ ਹੋ, ਮੇਰੀ ਇਕ ਬੇਨਤੀ ਪੂਰੇ ਧਿਆਨ ਨਾਲ ਸੁਣੋ। ਹੇ ਹਰੀ ! ਜਿਸ (ਗੁਰੂ) ਤੋਂ ਤੁਹਾਨੂੰ ਜਾਣਿਆ (ਪਛਾਣਿਆ) ਹੈ, ਉਸ ਸਤਿਗੁਰੂ ਨੂੰ ਮੇਲੀ ਰਖੋ ਜੀ, (ਕਿਉਂਕਿ ਉਹ ਹੁਣ) ਮੇਰਾ ਪ੍ਰਾਨ (ਅਧਾਰਾ) ਹੈ ।੧।

ਹੇ ਰਾਮ ! ਅਸਾਂ ਸਤਿਗੁਰੂ ਨੂੰ ਪਾਰਬ੍ਰਹਮ ਦਾ (ਸਰੂਪ) ਕਰਕੇ ਮੰਨਿਆ ਹੈ। ਅਸੀਂ, ਮੂਰਖ, ਮਹਾਂ ਮੂਰਖ ਅਪਵਿੱਤਰ ਬੁੱਧੀ ਵਾਲੇ ਸਾਂ, (ਪਰ) ਹੇ ਹਰੀ ! ਸਤਿਗੁਰੂ ਦੇ ਬਚਨਾ ਦੁਆਰਾ ਹੀ ਅਸਾਂ (ਆਪ ਜੀ ਨੂੰ) ਪਛਾਣਿਆ ਹੈ ।੧।ਰਹਾਉ।

ਜਿਤਨੇ (ਮਿੱਠੇ) ਰਸ (ਅਤੇ) ਹੋਰ (ਹਰ ਤਰ੍ਹਾਂ ਦੇ) ਰਸ ਅਸਾਂ (ਚੱਖ ਕੇ) ਵੇਖੇ ਹਨ, ਉਤਨੇ (ਭਾਵ) ਸਾਰੇ ਹੀ ਫਿਕੇ ਤੋਂ ਫਿਕੇ ਹਨ। ਸਤਿਗੁਰਾਂ ਨੂੰ ਮਿਲ ਕੇ (ਅਸਾਂ ਜੋ ਹਰੀ ਦਾ ਅੰਮ੍ਰਿਤ ਰਸ ਚਖਿਆ ਹੈ, (ਉਹ) ਗੰਨੇ ਦੇ ਰੱਸ (ਨਾਲੋਂ ਵੀ ਵਧੀਕ) ਮਿੱਠਾ ਰੱਸ ਹੈ ।੨।

ਜਿਨ੍ਹਾਂ ਨੂੰ ਸਤਿਗੁਰੂ ਦਾ ਮਿਲਾਪ ਨਹੀਂ ਹੋਇਆ, ਉਹ (ਸਾਰੇ) ਸਾਕਤ, ਮੂਰਖ (ਅਤੇ) ਪਾਗ਼ਲ (ਮਨੁੱਖ) ਹਨ। ਉਨ੍ਹਾਂ ਦੇ ਕਰਮ ਧੁਰ ਤੋਂ ਹੀ ਖ਼ਾਲੀ ਪਏ ਹਨ, (ਅਤੇ ਉਹ ਇਸ ਤਰ੍ਹਾਂ ਸੜ ਰਹੇ ਹਨ ਜਿਵੇਂ ਪਤੰਗੇ) ਦੀਵਾ ਵੇਖ ਕੇ ਉਸ ਦੇ ਮੋਹ ਵਿੱਚ ਸੜਦੇ ਹਨ ।੩।

ਹੇ ਹਰੀ ! ਜਿਸ ਨੂੰ ਤੁਸੀਂ ਕਿਰਪਾ ਕਰਕੇ ਮੇਲਦੇ ਹੋ, ਉਹੀ ਆਪ ਦੀ ਸੇਵਾ ਵਿੱਚ ਲਗਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜੋ ਭੀ) ਹਰੀ ਦਾ (ਨਾਮ) ਜਪ ਕੇ ਪ੍ਰਗਟ (ਭਾਵ ਪ੍ਰਸਿੱਧ ਹੋਏ ਹਨ, ਉਹ) ਗੁਰੂ ਦੀ ਮਤਿ ਦੁਆਰਾ ਹੀ ਨਾਮ ਵਿੱਚ ਸਮਾਏ ਹਨ ।੪।੪।੧੮।੫੬।

## ਅਰਥ ਭੇਦ ਅਤੇ ਨਿਰਣੈ

**ਹਰਿ ਕਾ ਨਾਮੁ ਅੰਮ੍ਰਿਤ ਰਸੁ ਚਾਖਿਆ, ਮਿਲਿ ਸਤਿਗੁਰ ਮੀਠ ਰਸ ਗਾਨੇ ॥**

ਇਸ ਪੰਗਤੀ ਦੇ ਦੋ ਤਰ੍ਹਾਂ ਅਰਥ ਕੀਤੇ ਗਏ ਹਨ :-

(੧) (ਪਰ ਜਦ ਤੋਂ) ਸਤਿਗੁਰੂ ਨੂੰ ਮਿਲ ਕੇ ਹਰੀ ਦਾ ਨਾਮ, (ਜੋ) ਅੰਮ੍ਰਿਤ ਰਸ ਹੈ, ਚੱਖਿਆ ਹੈ,

(ਤਦ ਤੋਂ ਅਸੀਂ ਉਸ ਰਸ ਨੂੰ) ਮਿਠਾ ਰਸ ਗਾ ਰਹੇ ਹਾਂ। [ਸਿੰ.ਪੋ., ਫ.ਸ.

(੨) ਗੁਰੂ ਨੂੰ ਮਿਲ ਕੇ ਮੈਂ ਆਤਮ ਜੀਵਨ ਦੇਣ ਵਾਲਾ ਪਰਮਾਤਮਾ ਦਾ ਨਾਮ ਰਸ ਚੱਖਿਆ ਹੈ, ਉਹ ਰਸ ਮਿੱਠਾ ਹੈ ਜਿਵੇਂ ਗੰਨੇ ਦਾ ਰਸ ਮਿੱਠਾ ਹੁੰਦਾ ਹੈ। [ਦਰਪਣ

(੩) ਗਾਨੇ=ਗੰਨੇ ਵਾਂਗ। [ਸ਼ਬਦਾਰਥ

(੪) ਗਾਨੇ=ਗਾਨਾ ਦਾ ਬਹੁ ਵਚਨ ੨. ਗਾਇਨ ਕੀਤੇ, ਗਾਏ। ੩. ਗੰਨਾ ਦਾ ਬਹੁ ਵਚਨ। ਦੇਖੋ, ਗਾਨਾ ੩। ੩. ਗੰਨਾ='ਮੀਠ ਰਸ ਗਾਨੇ'। [ਮਹਾਨ ਕੋਸ਼

(੫) ਗਾਨੇ ਗੰਨੇ ਵਤ ਉਖ ਵਤ ਵਾ ਗਯਾਨੇ ਗਯਾਨ ਕੋ ਪਾਇਆ ਹੈ। ਗੁਰਬਾਣੀ ਵਿੱਚ ਗਾਨੇ' ਪਦ ਕੇਵਲ ਇਸੇ ਸ਼ਬਦ ਵਿੱਚ ਵਰਤਿਆ ਗਿਆ ਹੈ। [ਭਾ. ਸ਼ਾਮ ਸਿੰਘ

**ਨਿਰਣੈ** : ਇਥੇ ਗਿਆਨ ਜਾਂ 'ਗਾ ਰਹੇ ਹਾਂ' ਅਰਥ ਕਰਨੇ ਠੀਕ ਨਹੀਂ ਜਾਪਦੇ। 'ਗੰਨਾ' ਆਮ ਪੰਜਾਬੀ ਬੋਲੀ ਦਾ ਸ਼ਬਦ ਹੈ ਅਤੇ ਮਿਠੇ ਰਸ ਵਾਲਾ ਹੁੰਦਾ ਹੈ। ਉਪਰੋਕਤ ਪੰਗਤੀ ਵਿੱਚ ਜ਼ਿਕਰ ਵੀ 'ਮੀਠ ਰਸ' ਦਾ ਚਲ ਰਿਹਾ ਹੈ। ਵਿਸ਼ਾ ਵਸਤੂ ਦੇ ਅਨੁਸਾਰ 'ਗਾਨੇ' ਦਾ ਅਰਥ ਗੰਨੇ ਹੀ ਠੀਕ ਹੈ ਅਤੇ ਭਾਵਕ ਅਰਥ 'ਗਿਆਨ-ਰਸ' ਕਰਨੇ ਹੀ ਠੀਕ ਜਚਦੇ ਹਨ।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿੱਚ ਉਸ ਸਾਈਂ ਦਾ ਸ਼ੁਕਰਾਨਾ ਕੀਤਾ ਹੈ ਜਿਸ ਨੇ ਸਤਿਗੁਰ ਦਾ ਮਿਲਾਪ ਬਖ਼ਸ਼ਿਆ ਹੈ। ਸਤਿਗੁਰ ਦੇ ਮਿਲਣ ਤੋਂ ਇਹ ਸਮਝ ਆ ਗਈ ਕਿ ਪਾਰਬ੍ਰਹਮ ਤੇ ਗੁਰੂ ਵਿੱਚ ਕੋਈ ਭੇਦ ਨਹੀਂ ਹੈ ਜਿਸ ਕਰਕੇ ਸਤਿਗੁਰੂ ਨੂੰ ਪਾਰਬ੍ਰਹਮ ਕਰਕੇ ਮੰਨ ਲਿਆ ਹੈ। ਫਿਰ ਪਾਰਬ੍ਰਹਮ ਪ੍ਰਾਣਾਂ ਦਾ ਆਸਰਾ ਹੀ ਬਣ ਗਿਆ ਹੈ।

ਸਤਿਗੁਰੂ ਦੇ ਮਿਲਣ ਤੋਂ ਪਹਿਲਾਂ ਆਪਣੇ ਆਪ ਨੂੰ ਅਸ਼ੁੱਧ ਮਤਿ ਵਾਲਾ ਅਤੇ ਮੂਰਖ ਆਖਣਾ ਇਹ ਜਗਿਆਸੂਆਂ ਨੂੰ ਪਰਮੇਸ਼ਰ ਅਗੇ ਨਿਵਣ ਦੀ ਜਾਚ ਸਿਖਾਈ ਹੈ। ''ਦੇਖਿ ਦੀਪਕੁ, ਮੋਹਿ ਪਚਾਨੇ'' ਦਾ ਉਲੇਖ ਇਹ ਭੇਤ ਸਮਝਾਉਣ ਲਈ ਦਿੱਤਾ ਹੈ ਕਿ ਸੰਸਾਰ ਵਿੱਚ ਚੰਨ, ਸੂਰਜ ਤੇ ਤਾਰੇ ਆਦਿ ਦਾ ਕਿਤਨਾ ਵੱਡਾ ਚਾਨਣ ਹੈ ਪਰ ਪਤੰਗਾ ਇਕ ਦੀਵੇ ਦੇ ਇਰਦ ਗਿਰਦ ਹੀ ਚੱਕਰ ਲਾ ਕੇ ਆਪਣੇ ਖੰਭ ਸਾੜ ਸਾੜ ਕੇ ਪ੍ਰਾਣ ਦੇ ਦੇਂਦਾ ਹੈ। ਇਸੇ ਤਰ੍ਹਾਂ ਸਾਕਤ ਮਾਇਆ ਦੇ ਦੀਵਾਨੇ, ਪਤੰਗੇ ਵਾਂਗ ਮੋਹ ਮਾਇਆ ਵਿੱਚ ਆਪਣਾ ਸਰੀਰ ਸਾੜ ਲੈਂਦੇ ਹਨ। ਪਰ ਗੁਰੂ ਦੇ ਸਿੱਖ ਗੁਰੂ ਦੇ ਅਤਿ ਰਸ ਮਿੱਠੇ ਗਿਆਨ ਵਿੱਚ ਲੀਨ ਰਹਿੰਦੇ ਹਨ।

**ਗਉੜੀ ਪੂਰਬੀ ਮਹਲਾ ੪ ॥ ਮੇਰੇ ਮਨ ! ਸੋ ਪ੍ਰਭੁ ਸਦਾ ਨਾਲਿ ਹੈ ਸੁਆਮੀ, ਕਹੁ ਕਿਥੈ ਹਰਿ ਪਹੁ ਨਸੀਐ ॥ ਹਰਿ ਆਪੇ ਬਖਸਿ ਲਏ ਪ੍ਰਭੁ ਸਾਚਾ, ਹਰਿ ਆਪਿ ਛਡਾਏ ਛੁਟੀਐ ॥ ੧ ॥ ਮੇਰੇ ਮਨ ! ਜਪਿ ਹਰਿ ਹਰਿ,**

**ਹਰਿ ਮਨਿ ਜਪੀਐ ॥ ਸਤਿਗੁਰ ਕੀ ਸਰਣਾਈ ਭਜਿ ਪਉ ਮੇਰੇ ਮਨਾ ! ਗੁਰ ਸਤਿਗੁਰ ਪੀਛੈ ਛੁਟੀਐ ॥ ੧ ॥ ਰਹਾਉ ॥ ਮੇਰੇ ਮਨ ! ਸੇਵਹੁ ਸੋ ਪ੍ਰਭੁ ਸ੍ਰਬ ਸੁਖਦਾਤਾ, ਜਿਤੁ ਸੇਵਿਐ ਨਿਜ ਘਰਿ ਵਸੀਐ ॥ ਗੁਰਮੁਖਿ ਜਾਇ ਲਹਹੁ ਘਰੁ ਅਪਨਾ, ਘਸਿ ਚੰਦਨੁ ਹਰਿ ਜਸੁ ਘਸੀਐ ॥ ੨ ॥ ਮੇਰੇ ਮਨ ! ਹਰਿ ਹਰਿ, ਹਰਿ ਹਰਿ, ਹਰਿ ਜਸੁ ਊਤਮੁ, ਲੈ ਲਾਹਾ ਹਰਿ ਮਨਿ ਹਸੀਐ ॥ ਹਰਿ ਹਰਿ ਆਪਿ ਦਇਆ ਕਰਿ ਦੇਵੈ, ਤਾ ਅੰਮ੍ਰਿਤੁ ਹਰਿ ਰਸੁ ਚਖੀਐ ॥ ੩ ॥ ਮੇਰੇ ਮਨ ! ਨਾਮ ਬਿਨਾ ਜੋ ਦੂਜੈ ਲਾਗੇ, ਤੇ ਸਾਕਤ ਨਰ ਜਮਿ ਘੁਟੀਐ ॥ ਤੇ ਸਾਕਤ ਚੋਰ, ਜਿਨਾ ਨਾਮੁ ਵਿਸਾਰਿਆ, ਮਨ ! ਤਿਨਕੈ ਨਿਕਟਿ ਨ ਭਿਟੀਐ ॥ ੪ ॥ ਮੇਰੇ ਮਨ ! ਸੇਵਹੁ ਅਲਖ ਨਿਰੰਜਨ ਨਰਹਰਿ, ਜਿਤੁ ਸੇਵਿਐ ਲੇਖਾ ਛੁਟੀਐ ॥ ਜਨ ਨਾਨਕ ਹਰਿ ਪ੍ਰਭਿ ਪੂਰੇ ਕੀਏ, ਖਿਨੁ ਮਾਸਾ ਤੋਲੁ ਨ ਘਟੀਐ ॥ ੫ ॥ ੫ ॥ ੧੯ ॥ ੫੭ ॥**

**ਪਦ ਅਰਥ** : ਹਰਿ ਪਹੁ=ਹਰੀ ਪਾਸੋਂ। ਘਸਿ=ਘਸ ਕੇ, ਰਗੜ ਖਾ ਕੇ। ਚੰਦਨੁ=ਦਰਖ਼ਤ ਦਾ ਨਾਂ ਜੋ ਆਪਣੇ ਆਸ ਪਾਸ ਦੇ ਦਰਖ਼ਤਾਂ ਨੂੰ ਭੀ ਸੁਗੰਧੀ ਨਾਲ ਸੁਗੰਧਤ ਕਰ ਦੇਂਦਾ ਹੈ। ਭਿਟੀਐ=ਛੂਹੀਏ। ਨਰ ਹਰਿ=ਨਰ ਸਿੰਘ, ਭਾਵ ਹਰੀ। ਮਾਸਾ ਤੋਲੁ=ਥੋੜਾ ਜਿਤਨਾ।

**ਅਰਥ** : ਹੇ ਮੇਰੇ ਮਨ ! ਉਹ ਪ੍ਰਭੂ (ਜੋ ਸਭ ਦਾ) ਮਾਲਕ ਹੈ, ਹਰ ਸਮੇਂ (ਹਰੇਕ ਦੇ) ਨਾਲ ਹੈ, (ਕਿਸੇ ਪਾਪ ਕਰਮ ਤੋਂ ਬਚਣ ਲਈ) ਦਸੋ (ਉਸ) ਹਰੀ ਪਾਸੋਂ ਨਸ ਕੇ ਕਿਥੇ ਜਾਈਏ? (ਭਾਵ ਉਹ ਹਰ ਥਾਂ ਹਾਜ਼ਰ ਹੈ)। (ਸਾਡੇ ਕੀਤੇ ਕਰਮਾਂ ਨੂੰ ਉਹ) ਹਰੀ, ਸੱਚਾ ਪ੍ਰਭੂ ਆਪੇ ਬਖ਼ਸ਼ ਲਏ (ਤਾਂ ਅਸੀਂ ਬਖ਼ਸ਼ੇ ਜਾ ਸਕਦੇ ਹਾਂ) ਜੇ ਹਰੀ ਆਪ ਛਡਾਵੇ ਤਾਂ ਹੀ ਛੁਟ ਸਕਦੇ ਹਾਂ (ਭਾਵ ਪਰਮੇਸ਼ਰ ਅਗੇ ਕਿਸੇ ਦਾ ਜ਼ੋਰ ਨਹੀਂ ਚਲ ਸਕਦਾ) ।੧।

ਹੇ ਮੇਰੇ ਮਨ ! ਹਰੀ ਹਰੀ ਨਾਮ ਸਚੇ ਦਿਲ ਨਾਲ ਜਪਣਾ ਚਾਹੀਦਾ ਹੈ। ਹੇ ਮੇਰੇ ਮਨ ! (ਤੂੰ) ਦੌੜ ਕੇ ਸਤਿਗੁਰੂ ਦੀ ਸ਼ਰਨ ਵਿੱਚ ਪੈ ਜਾ, ਗੁਰ-ਸਤਿਗੁਰੂ ਦੇ ਪਿਛੇ ਲਗ ਕੇ ਹੀ (ਬੰਧਨਾਂ ਤੋਂ) ਛੁਟਕਾਰਾ ਪਾਇਆ ਜਾ ਸਕਦਾ ਹੈ ।੧।ਰਹਾਉ।

ਹੇ ਮੇਰੇ ਮਨ ! ਉਹ ਪ੍ਰਭੂ (ਜੋ) ਸਰਬ ਸੁਖਾਂ ਦਾ ਦਾਤਾ ਹੈ (ਉਸ ਨੂੰ) ਸੇਵੋ, (ਸਿਮਰੋ) ਜਿਸ ਦੇ ਸੇਵਨ ਨਾਲ, ਨਿਜ-ਘਰ ਵਿੱਚ ਵਾਸਾ ਹੁੰਦਾ ਹੈ। ਗੁਰੂ ਕੋਲ ਜਾ ਕੇ ਆਪਣਾ ਘਰ (ਨਿਜ ਸਰੂਪ) ਪ੍ਰਾਪਤ ਕਰੋ, (ਕਿਵੇਂ? ਜਿਸ ਤਰ੍ਹਾਂ) ਚੰਦਨ ਘਸ ਕੇ (ਆਪਣੀ) ਸੁਗੰਧੀ ਖਿਲਾਰਦਾ ਹੈ, (ਤਿਵੇਂ) ਹਰੀ ਦਾ ਜਸ ਘਸਾ ਘਸਾ ਕੇ (ਕਰੋ, ਭਾਵ ਬਾਰੰ ਬਾਰ ਸਿਫਤ ਸਲਾਹ ਕਰੋ) ।੨।

ਹੇ ਮਰੇ ਮਨ ! ਹਰੀ ਹਰੀ ਦਾ (ਜਾਪ) ਹਰੀ ਦਾ ਜਸ (ਕਰੋ, ਇਹ) ਉਤਮ ਲਾਭ ਲੈ ਕੇ ਹਿਰਦੇ ਵਿਚ ਹਸਦੇ ਰਹਿਣਾ ਚਾਹੀਦਾ ਹੈ। ਹਰੀ ਆਪ ਮਿਹਰ ਕਰਕੇ (ਆਪਣੀ ਸਿਫਤਿ ਸਾਲਾਹ) ਦੇਵੇ ਤਾਂ ਹਰੀ ਦਾ ਅੰਮ੍ਰਿਤ-ਰਸ ਚੱਖਿਆ ਜਾ ਸਕਦਾ ਹੈ ।੩।

ਹੇ ਮੇਰੇ ਮਨ ! ਜਿਹੜੇ ਨਾਮ ਤੋਂ ਬਿਨਾਂ ਦੂਜੇ (ਭਾਵ) ਵਿਚ ਲਗੇ ਹੋਏ ਹਨ, ਉਹ ਸਾਕਤ ਪੁਰਖ ਹਨ (ਉਨ੍ਹਾਂ ਦਾ ਗਲਾ) ਜਮ ਨੇ ਘੁਟ ਦੇਣਾ ਹੈ। ਜਿਨ੍ਹਾਂ (ਮਨੁੱਖਾਂ) ਨੇ (ਹਰਿ ਦਾ) ਨਾਮ ਵਿਸਾਰ ਦਿੱਤਾ ਹੈ, ਉਹ ਸਾਕਤ (ਤੇ) ਚੋਰ ਹਨ (ਇਸ ਲਈ) ਹੇ ਮਨ ! ਉਨ੍ਹਾਂ ਦੇ ਨੇੜੇ ਨਹੀਂ ਜਾਣਾ ਚਾਹੀਦਾ (ਭਾਵ ਉਨ੍ਹਾਂ ਦੀ ਸੰਗਤ ਨਹੀਂ ਕਰਨੀ ਚਾਹੀਦੀ) ।੪।

ਹੇ ਮੇਰੇ ਮਨ ! (ਜੋ) ਲਖਤਾ ਤੋਂ ਰਹਿਤ, ਮਾਇਆ ਤੋਂ ਰਹਿਤ, ਨਰ-ਹਰੀ (ਪਰਮਾਤਮਾ) ਹੈ, (ਉਸ ਦੀ) ਸੇਵਾ ਕਰੋ, ਜਿਸ ਦੀ ਸੇਵਾ ਕਰਕੇ (ਕੀਤੇ ਕਰਮਾਂ ਦਾ) ਲੇਖਾ ਦੇਣ ਤੋਂ ਛੁਟ ਜਾਈਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਹੜੇ) ਦਾਸ ਹਰੀ ਪ੍ਰਭੂ ਨੇ (ਕਸਵਟੀ ਤੇ ਪਰਖ ਕੇ) ਪੂਰੇ ਕਰ ਲਏ ਹਨ, (ਉਨ੍ਹਾਂ ਦਾ ਵਜ਼ਨ) ਖਿਨ ਭਰ (ਥੋੜ੍ਹਾ ਜਿਤਨਾ ਵੀ) ਨਹੀਂ ਘਟਦਾ (ਭਾਵ ਉਹ ਸਦਾ ਪੂਰੇ ਹੀ ਰਹਿੰਦੇ ਹਨ) ।੫।੫।੧੯।੫੭।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚੋਂ ਇਹ ਸੇਧ ਮਿਲਦੀ ਹੈ ਕਿ ਜੋ ਮਾਲਕ ਨੂੰ ਛੋੜ ਕੇ ਮਾਇਆ ਵਾਲੇ ਪਾਸੇ ਲਗੇ ਹੋਏ ਹਨ, ਉਹ ਸਾਕਤ ਪੁਰਸ਼ ਹਨ। ਉਨ੍ਹਾਂ ਦੀ ਸੰਗਤ ਨਹੀਂ ਕਰਨੀ ਚਾਹੀਦੀ। ਕੇਵਲ ਹਰੀ ਦਾ ਜਸ ਕਰਨਾ ਹੀ ਉਤਮ ਕੰਮ ਹੈ ਪਰ ਇਹ ਆਪਣੇ ਜ਼ੋਰ ਨਾਲ ਨਹੀਂ ਕੀਤਾ ਜਾਂਦਾ, ਪ੍ਰਭੂ ਦੀ ਬਖ਼ਸ਼ਿਸ਼ ਦਾ ਸੌਦਾ ਹੈ। ਨਾਮ ਨੂੰ ਭੁਲਾਉਣਾ ਰੱਬ ਦਾ ਚੋਰ ਬਣਨਾ ਹੈ, ਨਾਮ ਨੂੰ ਦੁਹਰਾਉਣਾ ਰਬ ਦਾ ਸੇਵਕ ਬਣਨਾ ਹੈ। ਨਾਮ ਸਿਮਰਨ ਦੀ ਸੁਗੰਧੀ ਇਸ ਤਰ੍ਹਾਂ ਹੈ ਜਿਵੇਂ ਚੰਦਨ ਨੂੰ ਜਿਉਂ ਜਿਉਂ ਘਸਾਈਦਾ ਹੈ ਤਿਉਂ ਤਿਉ ਉਹ ਆਪਣੀਆਂ ਲਪਟਾਂ ਨਾਲ ਆਸ ਪਾਸ ਠੰਡਕ ਪਹੁੰਚਾਉਂਦਾ ਹੈ, ਖ਼ੁਸ਼ਬੂ ਖਲੇਰਦਾ ਹੈ। ਤਿਵੇਂ ਹਰੀ ਦਾ ਭਗਤ ਵੀ ਨਾਮ ਜਪ ਜਪ ਕੇ ਸਭ ਗੁਣਾਂ ਦੀ ਸੁਗੰਧੀ ਫੈਲਾਉਂਦਾ ਹੈ, ਅਥਵਾ ਮੁਸ਼ਕ ਝਕੋਲਦਾ ਹੈ:-

**ਜਨ ਨਾਨਕੁ ਮੁਸਕਿ ਝਕੋਲਿਆ, ਸਭੁ ਜਨਮੁ ਧਨੁ ਧੰਨਾ ॥** [ਪੰਨਾ ੪੪੮

ਜਿਨ੍ਹਾਂ ਜਗਿਆਸੂਆਂ ਦੇ ਹਿਰਦੇ ਵਿੱਚ ਕਰਤਾ ਪੁਰਖ ਦੇ ਨਾਮ ਦੀ ਸੁਗੰਧੀ ਵਸ ਜਾਂਦੀ ਹੈ ਉਨ੍ਹਾਂ ਦੇ ਅੰਦਰੋਂ ਦੁਰਗੰਧ (ਮੰਦ-ਵਾਸ਼ਨਾ) ਦੂਰ ਹੋ ਜਾਂਦੀ ਹੈ :-

**ਤਿਨ ਹਰਿ ਹਿਰਦੈ ਬਾਸੁ ਬਸਾਨੀ, ਛੂਟਿ ਗਈ ਮੁਸਕੀ ਮੁਸਕਾਕ ॥** [ਪੰ. ੧੨੯੫

**ਗਉੜੀ ਪੂਰਬੀ ਮਹਲਾ ੪ ॥ ਹਮਰੇ ਪ੍ਰਾਨ ਵਸਗਤਿ ਪ੍ਰਭ ਤੁਮਰੈ, ਮੇਰਾ ਜੀਉ ਪਿੰਡੁ, ਸਭ ਤੇਰੀ ॥ ਦਇਆ ਕਰਹੁ ਹਰਿ ਦਰਸੁ ਦਿਖਾਵਹੁ, ਮੇਰੈ ਮਨਿ ਤਨਿ ਲੋਚ ਘਣੇਰੀ ॥ ੧ ॥ ਰਾਮ ! ਮੇਰੈ ਮਨਿ ਤਨਿ ਲੋਚ ਮਿਲਣ**

**ਹਰਿ ਕੇਰੀ ॥ ਗੁਰ ਕ੍ਰਿਪਾਲਿ ਕ੍ਰਿਪਾ ਕਿੰਚਤ ਗੁਰਿ ਕੀਨੀ, ਹਰਿ ਮਿਲਿਆ ਆਇ ਪ੍ਰਭੁ ਮੇਰੀ ॥ ੧ ॥ ਰਹਾਉ ॥ ਜੋ ਹਮਰੈ ਮਨਿ ਚਿਤਿ ਹੈ ਸੁਆਮੀ, ਸਾ ਬਿਧਿ ਤੁਮ ਹਰਿ ਜਾਨਹੁ ਮੇਰੀ ॥ ਅਨਦਿਨੁ ਨਾਮੁ ਜਪੀ ਸੁਖੁ ਪਾਈ, ਨਿਤ ਜੀਵਾ ਆਸ ਹਰਿ ਤੇਰੀ ॥ ੨ ॥ ਗੁਰਿ ਸਤਿਗੁਰਿ ਦਾਤੈ ਪੰਥੁ ਬਤਾਇਆ, ਹਰਿ ਮਿਲਿਆ ਆਇ ਪ੍ਰਭੁ ਮੇਰੀ ॥ ਅਨਦਿਨੁ ਅਨਦੁ ਭਇਆ ਵਡਭਾਗੀ, ਸਭ ਆਸ ਪੁਜੀ ਜਨ ਕੇਰੀ ॥ ੩ ॥ ਜਗੰਨਾਥ ਜਗਦੀਸੁਰ ਕਰਤੇ, ਸਭ ਵਸਗਤਿ ਹੈ ਹਰਿ ਕੇਰੀ ॥ ਜਨ ਨਾਨਕ ਸਰਣਾਗਤਿ ਆਏ, ਹਰਿ ਰਾਖਹੁ ਪੈਜ ਜਨ ਕੇਰੀ ॥ ੪ ॥ ੬ ॥ ੨੦ ॥ ੫੮ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਜਪੀਂ, ਜੀਵਾਂ, ਵਡਭਾਗੀਂ।

**ਪਦ ਅਰਥ** : ਵਸਗਤਿ=ਵਸ ਵਿੱਚ। ਘਣੇਰੀ=ਬਹੁਤ ਜ਼ਿਆਦਾ। ਕ੍ਰਿਪਾ ਕਿੰਚਤ=ਥੋੜੀ ਜਿਹੀ ਕਿਰਪਾ। ਮੇਰੀ=ਮੇਲਣ ਵਾਲਾ। ਬਿਧਿ=ਹਾਲਤ। ਪੰਥੁ=(ਹਰੀ ਦਾ) ਮਾਰਗ। ਵਡ ਭਾਗੀ=ਵੱਡੇ ਭਾਗਾਂ ਨਾਲ। ਪੁਜੀ=ਪੂਰੀ ਹੋ ਗਈ ਹੈ। ਜਨ ਕੇਰੀ=ਜਨ ਦੀ।

**ਅਰਥ** : ਹੇ ਪ੍ਰਭੂ ! ਸਾਡੇ ਸੁਆਸ ਤੁਹਾਡੇ ਵਸ ਵਿੱਚ ਹਨ ਮੇਰਾ ਸਰੀਰ ਤੇ ਜਿੰਦ, ਸਭ ਤੇਰੀ (ਦਿੱਤੀ ਹੋਈ ਦਾਤਿ) ਹੈ। ਹੇ ਹਰੀ ! ਮਿਹਰ ਕਰੋ (ਆਪਣਾ) ਦਰਸ ਦਿਖਾਓ (ਕਿਉਂਕਿ) ਮੇਰੇ ਮਨ ਤੇ ਤਨ ਵਿੱਚ (ਆਪ ਦੇ ਦਰਸ਼ਨਾਂ ਦੀ) ਬਹੁਤ ਜ਼ਿਆਦਾ ਲੋਚ (ਤਾਂਘ, ਲਗੀ ਹੋਈ ਹੈ) ।੧।

ਹੇ ਰਾਮ ! ਮੇਰੇ ਮਨ ਤੇ ਤਨ ਵਿੱਚ (ਤੈਂ) ਹਰੀ ਨੂੰ ਮਿਲਣ ਦੀ ਤਾਂਘ ਹੈ। ਮਹਾਨ ਕਿਰਪਾਲੂ ਗੁਰੂ ਨੇ (ਜਦੋਂ) ਥੋੜੀ ਜਿਹੀ ਕਿਰਪਾ ਕੀਤੀ (ਤਾਂ) ਮੇਲਣ ਵਾਲਾ ਹਰੀ ਪ੍ਰਭੂ (ਮੈਨੂੰ) ਆ ਮਿਲਿਆ, (ਅੰਤ ਮੇਰੀ ਮਿਲਣ-ਆਸ ਪੂਰੀ ਹੋ ਗਈ) ।੧।ਰਹਾਉ।

ਹੇ ਸੁਆਮੀ !, ਜੋ ਮੇਰੇ ਮਨ ਤੇ ਚਿਤ ਵਿੱਚ (ਭਾਵਨੀ) ਹੈ, ਮੇਰੀ ਉਹ ਹਾਲਤ ਤੁਸੀਂ ਜਾਣਦੇ ਹੋ। (ਮੈਨੂੰ) ਚਾਉ ਹੈ ਕਿ (ਮੈਂ) ਦਿਨ ਰਾਤ ਨਾਮ ਜਪਦਾ ਰਹਾਂ ਅਤੇ ਸੁਖ ਪਾਉਂਦਾ ਰਹਾਂ (ਅਤੇ) ਤੇਰੀ ਆਸ ਤੇ ਨਿਤ ਜੀਉਂਦਾ ਰਹਾਂ ।੨।

(ਹੇ ਭਾਈ !) ਸੱਚੇ ਗੁਰੂ ਦਾਤੇ ਨੇ (ਮੈਨੂੰ ਇਹ) ਮਾਰਗ ਦਸਿਆ ਹੈ (ਜਿਸ ਨਾਲ ਮੈਨੂੰ) ਮੇਰਾ ਹਰੀ ਪ੍ਰਭੂ ਆ ਮਿਲਿਆ ਹੈ। ਵੱਡੇ ਭਾਗਾਂ ਨਾਲ ਦਾਸ ਦੀ ਸਾਰੀ ਆਸਾ ਪੂਰੀ ਹੋ ਗਈ ਹੈ (ਅਤੇ ਹੁਣ) ਦਿਨ ਰਾਤ ਅਨੰਦ ਹੋ ਗਿਆ ਹੈ ।੩।

ਹੇ ਜਗਤ ਦੇ ਮਾਲਕ ! ਹੇ ਜਗਤ ਦੇ ਈਸ਼ਵਰ ਤੇ ਕਰਤੇ ! (ਇਹ ਸਾਰੀ ਗਲ ਆਪ) ਹਰੀ ਦੇ

ਵਸ ਵਿੱਚ ਹੈ। ਨਾਨਕ (ਗੁਰੂ ਜੀ ਬੇਨਤੀ ਕਰਦੇ ਹਨ ਕਿ) ਹੇਰੀ ! (ਤੇਰੇ) ਦਾਸ (ਤੇਰੀ) ਸ਼ਰਨ ਵਿੱਚ ਆਏ ਹਨ (ਤੁਸੀਂ ਆਪਣੇ) ਦਾਸਾਂ ਦੀ ਪੈਜ ਰਖੋ ਜੀ ।੪।੬।੨੦।੫੮।

## ਅਰਥ ਭੇਦ ਅਤੇ ਨਿਰਣੈ

### (ੳ) ਗੁਰਿ ਸਤਿਗੁਰਿ ਦਾਤੈ ਪੰਥੁ ਬਤਾਇਆ, ਹਰਿ ਮਿਲਿਆ ਆਇ ਪ੍ਰਭੁ ਮੇਰੀ ॥

ਇਸ ਪੰਗਤੀ ਦੇ ਪਹਿਲੇ ਹਿੱਸੇ ਦੇ ਅਰਥ ਸਪਸ਼ਟ ਹਨ ਪਰ ਪਿਛਲੇ ਹਿੱਸੇ ਵਿੱਚ 'ਮੇਰੀ' ਸ਼ਬਦ ਦੇ ਅਰਥ ਬਾਰੇ ਵਿਦਵਾਨਾਂ ਵਿੱਚ ਮਤ ਭੇਦ ਹਨ :-

(੧) ਹੇ ਹਰੀ ਪ੍ਰਭੂ ! (ਮੇਰੀ) ਮੇਲੀ ਵਾ ਮੇਰੀ ਸ਼ਰਧਾ ਦੇਖ ਕੇ ਤੂੰ ਆਇ ਕਰ ਮਿਲਿਆ ਹੈਂ। [ਫ. ਸ.

(੨) ਹਰਿ ਪ੍ਰਭੂ ਮੇਲੀ ਮੈਨੂੰ ਆ ਮਿਲਿਆ ਹੈ। [ਪ੍ਰਿਆਇ ਭਾ. ਸ਼ਾਮ ਸਿੰਘ

(੩) ਮੇਲੀ-ਮਿਲਾਪੀ ਸਹਾਇਕ ਪ੍ਰਭੂ । [ਪੰ. ਨਰੈਣ ਸਿੰਘ

(੪) ਮੇਰਾ ਹਰਿ-ਪ੍ਰਭੂ ਮੈਨੂੰ ਆ ਮਿਲਿਆ ਹੈ। [ਦਰਪਣ

(੫) ਨਿਰੁਕਤ-ਫੇਰ ਅੰਕ ੨ ਵਿੱਚ ਪਦ ਹੈ ਪ੍ਰਭੁ ਮੇਰੀ ਇਹ ਤੀ ਮੇਰਾ ਪ੍ਰਭੂ ਸਮਝ ਕੇ ਮੇਰੀ ਇਸਤਰੀ ਲਿੰਗ ਨੂੰ ਪੁਲਿੰਗ ਲਿਆ ਜਾਂਦਾ ਹੈ। ਪਰੰਤੂ ਮੇਰੀ ਇਥੇ 'ਮੇਲੀ' ਦੀ ਥਾਂ ਹੈ, 'ਰ' ਤੇ 'ਲ' ਦੀ ਸ੍ਵਰਣਤਾ ਹੈ, ਇਸ ਕਰਕੇ ਤੁਕਾਂਤ ਮੇਲਣ ਲਈ 'ਲ' ਦੀ ਥਾਂ 'ਰ' ਵਰਤਿਆ ਹੈ। ਮੇਲੀ=ਮੇਲ ਲੈਣ ਵਾਲਾ। [ਸੰ. ਪੋ.

(੬) ਵਿ-ਮੇਰ (ਅਪਣੱਤ) ਰਖਣ ਵਾਲਾ 'ਮਿਲਿਆ ਆਇ ਪ੍ਰਭੁ ਮੇਰੀ'। [ਮਹਾਨ ਕੋਸ਼

**ਨਿਰਣੈ** : 'ਮੇਰਾ' ਦਾ ਇਸਤਰੀ ਲਿੰਗ 'ਮੇਰੀ' ਹੈ। 'ਰ' ਤੇ 'ਲ' ਦੀ ਸਵਰਣਤਾ ਕਰਕੇ 'ਮੇਰੀ' ਪਦ ਦੇ ਅਰਥ 'ਮੇਲੀ' ਹੀ ਗੁਰਬਾਣੀ ਦੀ ਸ਼ਬਦਾਵਲੀ ਤੋਂ ਪ੍ਰਗਟ ਹੁੰਦੇ ਹਨ। ਜਿਵੇਂ- ''ਗੁਰ ਪਿਰ ਸੰਗਿ ਮੇਰੀ''। ਭਾਵ ਮੇਲੀ, ਮਿਲਾਈ। ਇਸ ਪੰਗਤੀ ਵਿੱਚ 'ਮੇਰੀ' ਪਦ ਨੂੰ ਜੇ ਵਿਸ਼ੇਸ਼ਣ ਰੂਪ ਸਮਝ ਕੇ 'ਮੇਲਣ ਵਾਲਾ' ਅਰਥ ਕਰੀਏ ਤਾਂ ਇਹ ਭਾਵ ਦੇ ਵਧੇਰੇ ਨੇੜੇ ਹੈ।

### (ਅ) ... ਸੋ ਸਤਿਗੁਰੁ ਮੇਲਿ ਮੇਰਾ ਪ੍ਰਾਨੇ ॥

ਕਈ ਪਾਠਕਾਂ ਨੂੰ ਸ਼ੰਕਾ ਉਤਪੰਨ ਹੁੰਦੀ ਹੈ ਕਿ ਗੁਰੂ ਰਾਮਦਾਸ ਜੀ ਦੁੱਖ ਭੰਜਨ ਸੁਆਮੀ ਅੱਗੇ ਬੇਨਤੀ ਕਰ ਰਹੇ ਹਨ ਕਿ ਉਸ ਸਤਿਗੁਰੂ ਨੂੰ ਮੇਲੋ ਜਿਹੜਾ ਮੇਰੇ ਪ੍ਰਾਨਾਂ ਦਾ ਆਸਰਾ ਹੈ, ਜੀਵਨ-ਆਧਾਰ ਹੈ। ਕੀ ਗੁਰੂ ਰਾਮਦਾਸ ਜੀ ਨੂੰ ਅਜੇ ਗੁਰੂ ਦਾ ਮਿਲਾਪ ਨਹੀਂ ਸੀ ਹੋਇਆ, ਇਤਨੇ ਵਸਲ ਵਾਲੀ ਬੇਨਤੀ ਕਿਉਂ ਕਰ ਰਹੇ ਹਨ?

**ਨਿਰਣੈ** : ਇਸ ਤਰ੍ਹਾਂ ਦਾ ਵਲਵਲਾ ਸ੍ਰੀ ਗੁਰੂ ਰਾਮਦਾਸ ਜੀ ਨੇ ਰਾਗੁ ਮਾਝ ਦੇ ਆਰੰਭਕ ਸ਼ਬਦ ਵਿੱਚ ਵੀ ਦਰਸਾਇਆ ਹੈ-

''ਹਰਿ ਜੀਉ ਕ੍ਰਿਪਾ ਕਰਹੁ ਗੁਰ ਮੇਲਹੁ, ਜਨ ਨਾਨਕ ਹਰਿ ਧਨੁ ਪਲੈ ਜੀਉ''। ਜੇ ਸਬੰਧਤ ਸ਼ਬਦ ਦਾ ਅਧਿਐਨ ਕਰੀਏ ਤਾਂ ਰਹਾਉ ਵਾਲੀ ਪੰਗਤੀ ''ਗੁਰ ਸਤਿਗੁਰ ਕੈ ਬਚਨਿ ਹਰਿ ਹਮ ਜਾਨੇ''

ਤੋਂ ਹੀ ਸਪਸ਼ਟ ਹੋ ਜਾਂਦਾ ਹੈ ਕਿ ਸਤਿਗੁਰੂ ਦਾ ਮਿਲਾਪ ਹੋ ਚੁੱਕਿਆ ਹੈ। ਮੇਲ ਤੇ ਵਿਛੋੜਾ ਕਈ ਪ੍ਰਕਾਰ ਦਾ ਹੁੰਦਾ ਹੈ। ਇਹ ਸਤਿਗੁਰੂ ਆਪ ਹੀ ਜਾਣਦੇ ਹਨ ਕਿ ਉਹ ਕਿਹੜੇ ਰੰਗਾਂ ਵਿੱਚ ਪ੍ਰਭੂ ਅਗੇ ਅਰਦਾਸਿ ਅਤੇ ਸਤਿਗੁਰੂ ਦੀ ਵਡਿਆਈ ਕਰ ਰਹੇ ਹਨ।(ਵਧੇਰੇ ਵਿਸਥਾਰ ਲਈ ਵੇਖੋ ਪੋਥੀ ਦੂਜੀ ਪੰਨਾ ੧੩-੩੪)

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਹਰੀ ਨੂੰ ਮਿਲਣ ਦੀ ਸਿੱਕ ਦਾ ਵਰਣਨ ਹੈ। ਦਰਸ਼ਨ ਦੀ ਆਸ ਵਿੱਚ ਜੀਉਣਾ ਪਰਮਾਰਥ ਮਾਰਗ ਵਿੱਚ ਪਰੰਪਰਾ ਤੋਂ ਚਲਿਆ ਆ ਰਿਹਾ ਹੈ। ਜਦੋਂ ਤਕ ਅਜਿਹੀ ਲੋਚ ਨਾ ਲਗੇ ਪ੍ਰੀਤਮ ਦੇ ਦੇਸ਼ ਵਿੱਚ ਨਹੀਂ ਪੁਜਿਆ ਜਾ ਸਕਦਾ। ਦਰਸ਼ਨ-ਮਾਰਗ ਵਿੱਚ ''ਜੀਉ ਪਿੰਡੁ ਸਭੁ ਤੇਰੀ ਰਾਸਿ'' ਵਾਲੀ ਭਾਵਨਾ ਅਤੇ ਬੇਨਤੀ ''ਦਇਆ ਕਰਹੁ ਹਰਿ ਦਰਸੁ ਦਿਖਾਵਹੁ ਮੇਰੈ ਮਨਿ ਤਨਿ ਲੋਚ ਘਣੇਰੀ'' ਆਦਿ ਮੇਲ-ਮਿਲਾਪ ਦੇ ਮੁੱਖ ਅੰਗ ਹਨ। ਅਸਲ ਵਿੱਚ ਇਸ ਸ਼ਬਦ ਵਿੱਚ ਅਨੋਖੇ ਪ੍ਰੇਮ ਦਾ ਵਰਣਨ ਹੈ, ਜਿਸ ਨੇ ਆਪਣਾ ਆਪਾ ਗੁਰ-ਪਰਮੇਸ਼ਰ ਦੇ ਅਰਪਨ ਕੀਤਾ ਹੋਇਆ ਹੈ, ਉਸ ਦੇ ਹਿਰਦੇ ਚੋਂ ਦਰਸ਼ਨ-ਦਾਤਿ ਦੀ ਚਾਹਨਾ ਸੁਤੇ ਹੀ ਪ੍ਰਗਟ ਹੁੰਦੀ ਰਹਿੰਦੀ ਹੈ।

**ਗਉੜੀ ਪੂਰਬੀ ਮਹਲਾ ੪ ॥ ਇਹੁ ਮਨੂਆ ਖਿਨੁ ਨ ਟਿਕੈ ਬਹੁ ਰੰਗੀ, ਦਹ ਦਹ ਦਿਸਿ ਚਲਿ ਚਲਿ ਹਾਢੇ ॥ ਗੁਰੂ ਪੂਰਾ ਪਾਇਆ ਵਡਭਾਗੀ, ਹਰਿ ਮੰਤ੍ਰੁ ਦੀਆ, ਮਨੁ ਠਾਢੇ ॥੧॥ ਰਾਮ ! ਹਮ ਸਤਿਗੁਰ ਲਾਲੇ ਕਾਂਢੇ ॥੧॥ਰਹਾਉ॥ ਹਮਰੈ ਮਸਤਕਿ ਦਾਗੁ ਦਗਾਨਾ, ਹਮ ਕਰਜ ਗੁਰੂ ਬਹੁ ਸਾਢੇ ॥ ਪਰਉਪਕਾਰੁ ਪੁੰਨੁ ਬਹੁ ਕੀਆ, ਭਉ ਦੁਤਰੁ ਤਾਰਿ ਪਰਾਢੇ ॥ ੨ ॥ ਜਿਨ ਕਉ ਪ੍ਰੀਤਿ ਰਿਦੈ ਹਰਿ ਨਾਹੀ, ਤਿਨ ਕੂਰੇ ਗਾਢਨ ਗਾਢੇ॥ ਜਿਉ ਪਾਣੀ ਕਾਗਦੁ ਬਿਨਸਿ ਜਾਤ ਹੈ, ਤਿਉ ਮਨਮੁਖ ਗਰਭਿ ਗਲਾਢੇ ॥ ੩ ॥ ਹਮ ਜਾਨਿਆ ਕਛੂ ਨਾ ਜਾਨਹ ਆਗੈ, ਜਿਉ ਹਰਿ ਰਾਖੈ ਤਿਉ ਠਾਢੇ ॥ ਹਮ ਭੂਲ ਚੂਕ, ਗੁਰ ਕਿਰਪਾ ਧਾਰਹੁ, ਜਨ ਨਾਨਕ ਕੁਤਰੇ ਕਾਢੇ ॥੪॥੭॥੨੧॥੫੯॥**

## ਉਚਾਰਨ ਸੇਧ

**ਬਿੰਦੀ ਸਹਿਤ :** ਹਾਂਢੇ, ਸਾਂਢੇ, ਗਾਂਢਨ, ਗਾਂਢੇ, ਕਾਂਢੇ, ਵਡਭਾਗੀਂ।

**ਪਦ ਅਰਥ :** ਦਹ ਦਿਸਿ=ਦਸਾਂ ਦਿਸ਼ਾਂ ਵਿੱਚ। ਹਾਢੇ=ਘੁੰਮ ਰਿਹਾ। ਠਾਢੇ=ਖਲੋ (ਟਿੱਕ) ਗਿਆ। ਲਾਲੇ=ਗੁਲਾਮ। ਕਾਢੇ=ਕਹੇ (ਆਖੇ) ਜਾਂਦੇ ਹਾਂ। ਦਾਗੁ=ਨਿਸ਼ਾਨ। ਦਗਾਨਾ=ਲਗਾਇਆ ਹੋਇਆ ਹੈ। ਬਹੁ ਸਾਢੇ=ਵਡੇ ਕਰਜ਼ਾਈ। ਭਉ ਦੁਤਰੁ=ਔਖਾ ਤਰਿਆ ਜਾਣ ਵਾਲਾ। ਪਰਾਢੇ=ਪਾਰ ਕਰ ਦਿੱਤੇ। ਕੂਰੇ=ਕੂੜੇ, ਝੂਠੇ। ਗਾਢਨ=ਗਾਢੇ=ਗੰਢਣ ਗੰਢੇ ਭਾਵ ਵਿਖਾਵੇ ਵਾਲਾ ਪਿਆਰ ਕੀਤਾ। ਗਲਾਢੇ=

ਗਲ ਜਾਂਦੇ ਹਨ। ਠਾਢੇ=ਖੜੇ ਰਹਿੰਦੇ ਹਾਂ। ਕੁਤਰੇ=ਕਤੂਰੇ, ਕੂਰਕੇ। ਕਾਢੇ=ਕਹੇ ਜਾਂਦੇ ਹਾਂ।

**ਅਰਥ** : ਇਹ ਮਨੂਆ ਰੱਤਾ ਭਰ ਵੀ ਨਹੀਂ ਸੀ ਟਿਕਦਾ, ਕਈ ਪ੍ਰਕਾਰ ਦੇ (ਮਾਇਕੀ) ਰੰਗਾਂ ਵਿੱਚ ਫਸਿਆ ਹੋਇਆ, ਦਸਾਂ ਦਿਸ਼ਾਂ ਵਿੱਚ ਚਲ ਚਲ ਕੇ ਘੁੰਮ ਰਿਹਾ ਸੀ (ਪਰ) ਵੱਡੇ ਭਾਗਾਂ ਨਾਲ (ਜਦੋਂ ਸਾਨੂੰ) ਪੂਰਾ ਗੁਰੂ ਪ੍ਰਾਪਤ ਹੋ ਗਿਆ (ਤਾਂ ਉਸ ਨੇ ਸਾਨੂੰ) ਹਰੀ ਦਾ (ਨਾਮ) ਮੰਤ੍ਰ (ਬਖ਼ਸ਼ਿਸ਼ ਕਰ) ਦਿੱਤਾ (ਜਿਸ ਨਾਲ ਸਾਡਾ ਚੰਚਲ) ਮਨ ਟਿਕ ਗਿਆ ।੧।

ਹੇ ਰਾਮ ! ਅਸੀਂ (ਆਪਣੇ) ਸਤਿਗੁਰੂ ਦੇ ਗ਼ੁਲਾਮਾਂ ਦੇ ਗ਼ੁਲਾਮ ਕਹੇ ਜਾਂਦੇ ਹਾਂ ।੧।ਰਹਾਉ।

ਸਾਡੇ ਮੱਥੇ ਉਤੇ (ਗੁਰੂ ਨੇ ਆਪਣੇ ਬਣਾਏ ਜਾਣ ਦਾ) ਨਿਸ਼ਾਣ ਲਗਾਇਆ ਹੈ। ਅਸੀਂ ਗੁਰੂ ਦੇ ਵੱਡੇ ਕਰਜ਼ਾਈ ਹਾਂ। ਸਾਡੇ ਉਤੇ ਸਤਿਗੁਰੂ ਨੇ ਇਹ ਵੱਡਾ ਪਰਉਪਕਾਰ ਅਤੇ ਪੁੰਨ ਕੀਤਾ ਹੈ ਕਿ (ਸਾਨੂੰ) ਔਖੇ ਤਰੇ ਜਾਣ ਵਾਲੇ ਭਵ-ਸਾਗਰ ਤੋਂ ਤਾਰ ਕੇ ਪਾਰ ਕਰ ਦਿੱਤਾ ਹੈ ।੨।

(ਹੇ ਭਾਈ !) ਜਿਨ੍ਹਾਂ (ਮਨੁੱਖਾਂ) ਨੂੰ (ਆਪਣੇ) ਹਿਰਦੇ ਵਿੱਚ ਹਰੀ ਦੀ ਪ੍ਰੀਤ ਨਹੀਂ (ਲਗੀ) ਉਨ੍ਹਾਂ ਨੇ (ਮਾਨੋ ਸਾਰੇ) ਝੂਠੇ ਗੰਢਣ ਹੀ ਗੰਢੇ ਹਨ (ਭਾਵ ਵਿਖਾਵੇ ਵਾਲਾ ਪਿਆਰ ਹੀ ਕੀਤਾ ਹੈ)। ਜਿਵੇਂ ਪਾਣੀ ਵਿੱਚ (ਪਿਆ) ਕਾਗਜ਼ ਨਾਸ਼ ਹੋ ਜਾਂਦਾ ਹੈ (ਤਿਵੇਂ ਹਰੀ ਦੀ ਪ੍ਰੀਤ ਤੋਂ ਸਖਣੇ) ਮਨਮੁਖ ਗਰਭ (ਜੂਨੀਆਂ) ਵਿੱਚ (ਪੈ ਕੇ) ਗਲ ਜਾਂਦੇ ਹਨ ।੩।

(ਹੇ ਗੁਰਦੇਵ !) ਅਸਾਂ ਨਾ (ਪਹਿਲਾਂ) ਕੁਝ ਜਾਣਿਆ ਹੈ (ਅਤੇ) ਨਾ ਹੀ (ਹੁਣ ਉਹ ਕੁਝ) ਜਾਣਦੇ ਹਾਂ (ਨਾ ਹੀ ਜੋ) ਅਗੇ (ਹੋਣਾ ਹੈ, ਉਸ ਬਾਰੇ ਸਾਨੂੰ ਕੁਝ ਪਤਾ ਹੈ ਹਾਂ,) ਜਿਵੇਂ ਹਰੀ ਰਖਦਾ ਹੈ ਤਿਵੇਂ ਖੜੇ ਹਾਂ। ਦਾਸ ਨਾਨਕ (ਬੇਨਤੀ) ਕਰਦਾ ਹੈ ਕਿ ਹੇ ਗੁਰਦੇਵ ! ਅਸੀਂ ਭੁਲ=ਚੁਕ (ਭਾਵ ਗ਼ਲਤੀਆਂ ਕਰਦੇ ਹਾਂ, ਪਰ ਤੁਸੀਂ ਸਾਡੇ) ਉਤੇ) ਕਿਰਪਾ ਦ੍ਰਿਸ਼ਟੀ ਕਰੋ (ਕਿਉਂਕਿ ਅਸੀਂ ਤੁਹਾਡੇ ਦਰ ਦੇ) ਕਤੂਰੇ ਆਖੇ ਜਾਂਦੇ ਹਾਂ ।੪।੭।੨੧।੫੯।

## ਅਰਥ ਭੇਦ ਅਤੇ ਨਿਰਣੈ

**ਹਮ ਭੂਲ ਚੂਕ ਗੁਰ ਕਿਰਪਾ ਧਾਰਹੁ, ਜਨ ਨਾਨਕ ਕੁਤਰੇ ਕਾਢੇ ॥**

ਇਸ ਪੰਗਤੀ ਵਿਚ ਕੁਤਰੇ ਕਾਢੇ' ਦੇ ਕਈ ਅਰਥ ਪ੍ਰਚਲਤ ਹਨ :-

(੧) ਮਨ ਤਨ ਕਰਕੇ ਕੁਤਰੇ ਕਾਂਢੇ ਤੇਰੇ ਕੂਕਰ ਕਹੀਤੇ ਹਾਂ। ਪ੍ਰਮਾਨ-''ਹਮ ਕੂਕਰ ਤੇਰੇ ਦਰਬਾਰ''। ਵਾ ਕੁਤਰਾ ਨਾਮ ਕਾ ਕੀੜਾ ਹੋਤਾ ਹੈ ਮੋਠਾਂ ਕੇ ਬੂਟੇ ਕਾਟ ਜਾਤਾ ਹੈ ਤਦਵਤ ਹਮ ਤੋ ਕਟਣ ਵਾਲੇ ਹੈਂ। ਦੋਸ ਦੇਣ ਵਾਲੇ ਤੂੰ ਬੂਟਿਆਂ ਵਤ ਰਖਕ ਹੈਂ। ੨. ਹਮ ਜੋ ਕੁਤਰੇ ਕੁਤਰਕਾਂ ਵਾਲੇ ਹਾਂ ਤਿਨ ਕੋ ਕਢ ਲੈਣਾ ਸੰਸਾਰ ਤੇ। ੩. ਵਾ ਕੁਤਰੇ ਖੋਟੇ ਤਾਰੂ ਹਾਂ ਇਆਣੇ ਡੂਬ ਜਾਣ ਵਾਲੇ ਅਸਮਰਥ ਕਢੀ। ੪. ਵਾ ਕੁਤਰ ਦੁਸਤਰ ਸਿੰਧੁ ਵਿਚੋਂ ਕਢੀਂ। ੫. ਵਾ ਹਮ ਕੁਤਰੇ ਹਾਂ ਕੁਦੱਬੇ ਹਾਂ ਨਿਆਸਰੇ ਹਾਂ ਤੁਮ ਹੀ ਕਢੋ ਹੇ ਗੁਰੋ। ੬. ਵਾ ਕੁਤਰੇ ਜੋ ਹੈਨ ਕਾਮਾਦਿਕ ਮੈਨੂੰ ਅਠੇ ਪਹਰ ਕੁਤਰਣੇ ਵਾਲੇ ਤਿਨਾ ਤੇ ਕਢੋ ਰਖੋ ਬਚਾਇ ਰਖੋ। [ਪ੍ਰਿਯਾਇ ਭਾ. ਸ਼ਾਮ ਸਿੰਘ ਜੀ

(੨) ਕੁਤਾਰੂ ਕੰਢੇ ਲਾ ਦਿੱਤੇ, ਬਾਂਹ ਫੜ ਕੇ ਰੁੜ੍ਹਦੇ ਜਾਂਦੇ ਬਾਹਰ ਕਢ ਲਏ। [ਮਹਾਨ ਕੋਸ਼

(੩) ਦਾਸ ਨਾਨਕ (ਜੈਸੇ ਅਸਾਂ) ਅਣਤਾਰੂਆਂ ਨੂੰ (ਭਵਜਲ ਤੋਂ) ਕਢ ਲਓ। [ਸੰ.ਪੋ.

(੪) ਅਸੀਂ (ਤੁਹਾਡੇ ਦਰ ਤੇ) ਕੂਕਰ ਅਖਵਾਂਦੇ ਹਾਂ। [ਦਰਪਣ ਤੇ ਸ਼ਬਦਾਰਥ

**ਨਿਰਣੈ** : ਸੰਪ੍ਰਦਾਈ ਵਿਦਵਾਨਾਂ ਨੇ ਬਹੁ-ਰੰਗੀ ਅਰਥ ਕਰਕੇ ਯਥਾਰਥ ਗਲ ਸਮਝਣ ਵਿੱਚ ਬਹੁਤੀ ਉਲਝਣ ਪਾ ਦਿੱਤੀ ਹੈ।

ਉਪਰੋਕਤ ਪੰਗਤੀਆਂ ਸ਼ਬਦ ਦੇ ਭੋਗ ਦੀਆਂ ਹਨ ਅਤੇ ਬੇਨਤੀ ਰੂਪ ਵਿੱਚ ਹਨ। 'ਕੁਤਰੇ' ਪਦ ਨੂੰ ਸੰਧੀ ਛੇਦ 'ਕੁ-ਤਰੇ' ਬਣਾ ਕੇ 'ਕੁਤਾਰੂ', 'ਅਣਤਾਰੂ' ਆਦਿ ਅਰਥ ਕਰਨੇ ਇਕ ਪ੍ਰਕਾਰ ਦਿਮਾਗ਼ੀ ਕਾਢ ਹੈ। ਭਗਤ ਕਬੀਰ ਜੀ ਨੇ ਕੁਤਰਾ' ਸ਼ਬਦ ਵਰਤਿਆ ਹੈ ਜੋ 'ਕੁਤਰੇ' ਕੁੱਤੀ ਦੇ ਛੋਟੇ ਬੱਚੇ ਕੂਰਕੇ ਦਾ ਸੂਚਕ ਹੈ:- **ਦੇਖਤ ਕੁਤਰਾ ਲੈ ਗਈ ਬਿਲਾਈ ॥** [ਪੰਨਾ ੪੮੧

'ਕਾਂਢੇ, ਕਾਢਿਆ' ਸ਼ਬਦਾਂ ਦੀ ਵਰਤੋਂ ਗੁਰਬਾਣੀ ਵਿੱਚ ਹੋਰ ਕਈ ਥਾਵਾਂ ਤੇ 'ਆਖੇ, ਜਾਂ ਕਹੇ ਜਾਂਦੇ ਹਾਂ' ਦੇ ਅਰਥਾਂ ਵਿੱਚ ਮਿਲਦੀ ਹੈ। ਇਸ ਸ਼ਬਦ ਵਿੱਚ 'ਰਾਮ, ਹਮ ਸਤਿਗੁਰ ਲਾਲੇ ਕਾਂਢੇ' ਇਸ ਅਰਥ ਦੀ ਪ੍ਰੋੜਤਾ ਲਈ ਮੌਜੂਦ ਹਨ। ਉਕਤ ਪੰਗਤੀ ਦੀ ਸੇਧ ਨਾਲ ਕਤੂਰੇ, ਕੂਰਕੇ ਆਖੇ ਜਾਂਦੇ ਹਾਂ, ਅਰਥ ਕਰਨੇ ਹੀ ਢੁਕਵੇਂ ਤੇ ਠੀਕ ਹਨ।

## ਸਾਰੰਸ਼ ਅਤੇ ਸਿਧਾਂਤ

ਚੰਚਲ ਮਨ ਇਕ ਥਾਂ ਤੇ ਟਿਕ ਕੇ ਨਹੀਂ ਬੈਠਦਾ ਅਤੇ ਬਹੁ=ਰੂਪੀਆਂ ਵਾਂਗ ਖਿਨ ਖਿਨ ਵਿੱਚ ਕਈ ਰੂਪ ਧਾਰਦਾ ਤੇ ਖੇਖਣ ਕਰਦਾ ਹੈ। ਪਰ ਜਦੋਂ ਇਸ ਦਾ ਗੁਰੂ ਨਾਲ ਮਿਲਾਪ ਹੋ ਜਾਵੇ ਅਤੇ ਇਸ ਨੂੰ 'ਮਣੀਆ ਮੰਤਰ' ਮਿਲ ਜਾਵੇ ਤਾਂ ਇਕ ਥਾਂ ਤੇ ਖੜੋ ਜਾਂਦਾ ਹੈ :-

**ਰਾਮ, ਹਮ ਸਤਿਗੁਰ ਲਾਲੇ ਕਾਂਢੇ ॥**

''ਹਮਰੇ ਮਸਤਕਿ ਦਾਗੁ ਦਗਾਨਾ, ਹਮ ਜਾਨਿਆ ਕਛੂ ਨ ਜਾਨਹ ਆਗੈ'' ਆਦਿ ਅਜਿਹੀ ਦ੍ਰਿੜ੍ਹਤਾ ਵਾਲੇ ਨਿਮਰਤਾ ਅਤੇ ਬੇਨਤੀ-ਭਰੇ ਸ਼ਬਦਾਂ ਦੀ ਵਰਤੋਂ ਬਦੋ=ਬਦੀ ਮਨੁੱਖੀ ਮਨ ਨੂੰ ਗੁਰੂ ਦੇ ਚਰਨਾਂ ਨਾਲ ਜੋੜ ਦੇਂਦੀ ਹੈ।

ਇਸ ਸ਼ਬਦ ਦਾ ਪ੍ਰਗਟ ਸਿਧਾਂਤ ਇਹ ਹੈ ਕਿ ਸਤਿਗੁਰੂ ਆਪਣੇ ਸਿੱਖ ਦੇ ਮਸਤਕ ਤੇ ਨਿਸ਼ਾਨ ਲਗਾਂਦਾ ਹੈ ਜੋ ਸੱਚੀ ਦਰਗਾਹ ਵਿੱਚ ਪਰਵਾਨ ਹੋਣ ਦਾ ਪ੍ਰਤੀਕ ਹੁੰਦਾ ਹੈ ਪਰ ਇਹ ਨਿਸ਼ਾਨ ਵਾਹਿਗੁਰੂ ਜੀ ਦੀ ਬਖ਼ਸ਼ਿਸ਼ ਨਾਲ ਪੈਂਦਾ ਹੈ :-

**ਨਦਰੀ ਕਰਮਿ ਪਵੈ ਨੀਸਾਣੁ ॥**

ਸਮੁੱਚੇ ਤੌਰ ਤੇ ਇਸ ਸ਼ਬਦ ਵਿਚ ਮਨ ਦੀ ਚੰਚਲਤਾ ਨੂੰ ਮੁੱਖ ਰਖ ਕੇ ਸੰਸਾਰ ਸਾਗਰ ਤੋਂ ਪਾਰ ਹੋਣ ਲਈ ਜੋਦੜੀ ਕੀਤੀ ਹੈ :-

**ਰਾਮਾ ਮੋਕਉ ਤਾਰਿ ਲੈ॥ ਮੈ ਅਜਾਨੁ ਜਨੁ ਤਰਬੇ ਨ ਜਾਨਉ, ਬਾਪ ਬੀਠੁਲਾ ਬਾਹ ਦੇ॥**

**ਗਉੜੀ ਪੂਰਬੀ ਮਹਲਾ ੪ ॥ ਕਾਮਿ, ਕਰੋਧਿ, ਨਗਰੁ ਬਹੁ ਭਰਿਆ, ਮਿਲਿ ਸਾਧੂ, ਖੰਡਲ ਖੰਡਾ ਹੇ ॥ ਪੂਰਬਿ ਲਿਖਤ ਲਿਖੇ, ਗੁਰੁ ਪਾਇਆ, ਮਨਿ ਹਰਿ ਲਿਵ ਮੰਡਲ ਮੰਡਾ ਹੇ ॥ ੧ ॥ ਕਰਿ ਸਾਧੂ ਅੰਜੁਲੀ, ਪੁੰਨੁ ਵਡਾ ਹੇ ॥ ਕਰਿ ਡੰਡਉਤ, ਪੁਨੁ ਵਡਾ ਹੇ ॥ ੧ ॥ ਰਹਾਉ ॥ ਸਾਕਤ, ਹਰਿ ਰਸ ਸਾਦੁ ਨ ਜਾਨਿਆ, ਤਿਨਿ ਅੰਤਰਿ ਹਉਮੈ ਕੰਡਾ ਹੇ ॥ ਜਿਉ ਜਿਉ ਚਲਹਿ, ਚੁਭੈ ਦੁਖੁ ਪਾਵਹਿ, ਜਮਕਾਲੁ ਸਹਹਿ ਸਿਰਿ ਡੰਡਾ ਹੇ ॥ ੨ ॥ ਹਰਿਜਨ, ਹਰਿ ਹਰਿ ਨਾਮਿ ਸਮਾਣੇ, ਦੁਖੁ ਜਨਮ ਮਰਣ ਭਵ ਖੰਡਾ ਹੇ ॥ ਅਬਿਨਾਸੀ ਪੁਰਖੁ ਪਾਇਆ ਪਰਮੇਸਰੁ, ਬਹੁ ਸੋਭ ਖੰਡ ਬ੍ਰਹਮੰਡਾ ਹੇ ॥ ੩ ॥ ਹਮ ਗਰੀਬ ਮਸਕੀਨ ਪ੍ਰਭ ਤੇਰੇ, ਹਰਿ ਰਾਖੁ ਰਾਖੁ ਵਡ ਵਡਾ ਹੇ ॥ ਜਨ ਨਾਨਕ ਨਾਮੁ ਅਧਾਰੁ ਟੇਕ ਹੈ, ਹਰਿ ਨਾਮੇ ਹੀ ਸੁਖੁ ਮੰਡਾ ਹੇ ॥ ੪ ॥ ੮ ॥ ੨੨ ॥ ੬੦ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਚਲਹਿਂ, ਪਾਵਹਿਂ, ਸਹਹਿਂ।

**ਪਦ ਅਰਥ** : ਕਾਮਿ=ਕਾਮ ਚੇਸਟਾ ਨਾਲ। ਕਰੋਧਿ=ਗੁੱਸੇ ਨਾਲ। ਨਗਰੁ=ਸਰੀਰ। ਮਿਲਿ=ਮਿਲ ਕੇ। ਸਾਧੂ=ਗੁਰੂ, ਸਾਧੂ। ਖੰਡਲ=ਟੋਟੇ ਟੋਟੇ ਕੀਤਾ ਹੈ। ਪੂਰਬਿ=ਪਿਛਲੇ ਲਿਖੇ ਲੇਖਾਂ ਅਨੁਸਾਰ। ਮਨਿ=ਮਨ ਅੰਦਰ। ਲਿਵ=ਸੁਰਤੀ ਦਾ ਟਿਕਾਉ। ਮੰਡਲ=ਟਿਕਿਆ ਹੋਇਆ। ਕਰਿ=(ਤੂੰ) ਕਰ। ਅੰਜੁਲੀ=ਹੱਥ ਜੋੜ ਕੇ ਪ੍ਰਣਾਮ ਕਰਨੀ। ਪੁਨੁ=ਸ਼ੁਭ ਕਰਮ। ਡੰਡਉਤਿ=ਡੰਡੇ ਵਤ ਲੰਮਾ ਪੈ ਕੇ ਨਮਸਕਾਰ ਕਰਨੀ। ਸਾਕਤ=ਮਾਇਆ ਦੇ ਪੁਜਾਰੀਆਂ ਨੇ। ਅੰਤਰਿ=ਅੰਦਰ। ਕੰਡਾ=ਚੁੱਭਣ ਵਾਲਾ ਕੰਡਾ। ਚਲਹਿ=ਚਲਦੇ ਹਨ। ਚੁਭੈ=(ਕੰਡਾ) ਚੁਭਦਾ (ਪੁੜਦਾ) ਹੈ। ਪਾਵਹਿ=ਪਾਉਂਦੇ ਹਨ। ਸਹਹਿ=ਸਹਿੰਦੇ, ਸਹਾਰਦੇ ਹਨ। ਭਵ=ਆਵਾਗਵਨ ਦੇ ਚੱਕਰ ਦਾ ਡਰ। ਖੰਡਾ=ਤੋੜ ਦਿੱਤਾ ਹੈ। ਸੋਭ=ਸ਼ੋਭਾ, ਵਡਿਆਈ। ਮਸਕੀਨ=ਨਿਮਾਣੇ। ਵਡ ਵਡਾ=ਵਡਿਆਂ ਤੋਂ ਵੱਡਾ। ਮੰਡਾ=ਟਿਕਿਆ ਹੈ, ਭਰਿਆ ਗਿਆ ਹੈ।

**ਅਰਥ** : (ਜਿਹੜਾ ਮਨੁੱਖੀ) ਸਰੀਰ ਕਾਮ ਚੇਸ਼ਟਾ ਅਤੇ ਗੁੱਸੇ ਨਾਲ ਨੱਕੋ-ਨੱਕ ਭਰਿਆ ਪਿਆ ਸੀ (ਉਹ) ਸਾਧੂ (ਗੁਰੂ) ਨੂੰ ਮਿਲ ਕੇ ਟੋਟੇ ਟੋਟੇ ਕਰ ਦਿੱਤਾ ਹੈ। ਪਿਛਲੇ ਲਿਖੇ ਹੋਏ ਲੇਖਾਂ ਅਨੁਸਾਰ ਗੁਰੂ ਨੂੰ ਪ੍ਰਾਪਤ ਕੀਤਾ ਹੈ ਅਤੇ ਮਨ ਵਿੱਚ ਹਰੀ ਵਾਲੀ ਲਿਵ (ਨੂੰ) ਚੰਗੀ ਤਰ੍ਹਾਂ ਟਿਕਾ ਦਿੱਤਾ ਹੈ ।੧।

ਸਾਧੂ (ਗੁਰੂ) ਨੂੰ ਦੋਵੇਂ ਹੱਥ ਜੋੜ ਕੇ ਪ੍ਰਣਾਮ ਕਰ ਕੇ ਵੱਡਾ ਪੁੰਨ (ਪ੍ਰਾਪਤ ਹੁੰਦਾ) ਹੈ, ਡੰਡੇ ਵਤ ਲੰਮਾ ਪੈ ਕੇ ਨਮਸਕਾਰ ਕਰਨ ਨਾਲ ਭਾਰੀ ਪੁੰਨ ਹੁੰਦਾ ਹੈ ।੧।ਰਹਾਉ।

(ਪਰ ਇਹ ਗਿਆਨ ਸਾਕਤਾਂ ਨੂੰ ਨਹੀਂ ਹੈ ਇਸ ਲਈ) ਸਾਕਤ ਪੁਰਸ਼ਾਂ ਨੇ ਹਰੀ ਰਸ ਦੇ

ਸੁਆਦ ਨੂੰ ਨਹੀਂ ਸਮਝਿਆ (ਕਿਉਂਕਿ) ਉਨ੍ਹਾਂ ਦੇ (ਮਨ) ਅੰਦਰ ਹੰਕਾਰ ਰੂਪ ਕੰਡਾ (ਹੁੰਦਾ) ਹੈ। (ਉਹ ਸਾਕਤ) ਜਿਉਂ ਜਿਉਂ (ਜੀਵਨ ਮਾਰਗ ਤੇ) ਚਲਦੇ ਹਨ (ਉਹ ਕੰਡਾ ਉਨ੍ਹਾਂ ਨੂੰ) ਪੁੜਦਾ ਹੈ ਅਤੇ ਉਹ ਦੁਖ ਪਾਉਂਦੇ ਹਨ; ਸਿਰ ਉਤੇ ਜਮਕਾਲ ਰੂਪੀ ਡੰਡਾ (ਇਹ ਸਜ਼ਾ) ਸਹਾਰਦੇ ਹਨ ।੨।

(ਪਰ ਜਿਹੜੇ) ਹਰੀ ਦੇ ਸੇਵਕ ਹਨ ਹਰੀ ਦੇ ਨਾਮ ਵਿੱਚ ਲੀਨ ਹੋਏ ਹੋਏ ਹਨ (ਅਤੇ ਉਨ੍ਹਾਂ ਨੇ) ਜੰਮਣ ਮਰਨ ਦੇ ਦੁਖ ਤੇ ਡਰ ਨੂੰ ਤੋੜ (ਦਿੱਤਾ, ਭਾਵ ਦੂਰ ਕਰ) ਦਿੱਤਾ ਹੈ। (ਉਨ੍ਹਾਂ ਨੇ) ਨਾਸ਼ ਤੋਂ ਰਹਿਤ ਕਰਤਾ ਪੁਰਖ, ਪਰਮੇਸ਼ਰ ਨੂੰ ਪਾ ਲਿਆ ਹੈ (ਅਤੇ ਉਨ੍ਹਾਂ ਦੀ) ਖੰਡਾਂ ਬ੍ਰਹਮੰਡਾਂ ਵਿੱਚ ਬਹੁਤ ਸ਼ੋਭਾ (ਫੈਲੀ ਹੋਈ) ਹੈ ।੩।

ਹੇ ਪ੍ਰਭੂ ! ਅਸੀਂ ਗਰੀਬ ਨਿਮਾਣੇ ਤੇਰੇ (ਬਣਾਏ ਹੋਏ) ਹਾਂ, ਹੇ ਹਰੀ ! (ਸਾਨੂੰ ਆਪਣੀ ਸ਼ਰਨ ਵਿੱਚ) ਰੱਖ ਲੈ (ਤੂੰ) ਵਡਿਆਂ ਤੋਂ ਵੱਡਾ ਹੈਂ। ਗੁਰੂ ਨਾਨਕ ਦੇਵ ਜੀ ਫੁਰਮਾਉਂਦੇ ਹਨ ਕਿ ਦਾਸ ਨੂੰ (ਮਾਲਕ ਦਾ) ਨਾਮ ਰੂਪੀ ਆਸਰਾ, ਟੇਕ ਹੈ, ਅਤੇ ਹਰਿ ਨਾਮ (ਦੀ ਬਰਕਤ) ਨਾਲ ਹੀ (ਮੇਰੇ ਮਨ ਵਿੱਚ) ਸੁਖ ਭਰਿਆ ਗਿਆ ਹੈ ।੪।੮।੨੨।੬੦।

## ਅਰਥ ਭੇਦ ਅਤੇ ਨਿਰਣੈ

**ਕਰਿ ਸਾਧੂ ਅੰਜੁਲੀ, ਪੁਨੁ ਵਡਾ ਹੇ ॥ ਕਰਿ ਡੰਡਉਤਿ, ਪੁਨੁ ਵਡਾ ਹੇ ॥**

ਇਨ੍ਹਾਂ ਪੰਕਤੀਆਂ ਵਿੱਚ ਦੋ ਵਾਰੀ 'ਪੁਨੁ' ਪਦ ਆਇਆ ਹੈ। ਗਿ. ਸ਼ੇਰ ਸਿੰਘ ਜੀ ਨੇ 'ਨਿਤਨੇਮ ਸਟੀਕ' ਵਿੱਚ ਇਸ ਪਦ ਦੇ ਅਰਥ ਫੇਰ ਕੀਤੇ ਹਨ :-

ਉਸ ਗੁਰੂ ਅੱਗੇ ਹੱਥ ਜੋੜੋ ਫੇਰ ਭੀ ਵੱਡਾ ਹੈ।

**ਡੰਡਉਤ ਕਰੋ ਉਹ ਫਿਰ ਭੀ ਵੱਡਾ ਹੈ ।**

ਗੁਰਬਾਣੀ ਵਿੱਚ 'ਪੁਨੁ' ਨਨੇ ਔਂਕੜ ਵਾਲਾ ਸੰਗਿਆ ਹੈ। ਜਦੋਂ 'ਪੁਨਿ' ਸਿਹਾਰੀ ਨਾਲ ਹੋਵੇ ਤਾਂ ਇਸ ਦੇ ਅਰਥ 'ਫੇਰ ਭੀ' 'ਦੁਬਾਰਾ' ਹੁੰਦੇ ਹਨ। ਜਿਵੇਂ :-

**ਊਪਰਿ ਗਗਨੁ, ਗਗਨ ਪਰਿ ਗੋਰਖੁ, ਤਾ ਕਾ ਅਗਮੁ ਗੁਰੂ ਪੁਨਿ ਵਾਸੀ॥[ਪੰਨਾ ੯੯੨**

ਭਾਵ ਸਭ ਤੋਂ ਉਤੇ ਗਗਨੁ (ਦਸਮ ਦੁਆਰ) ਹੈ, (ਉਸ) ਗਗਨ ਉਤੇ ਗੋਰਖੁ (ਗੋ-ਇੰਦ੍ਰੀਆਂ-ਰਖੁ, ਰਖਿਅਕ, ਇੰਦ੍ਰੀਆਂ ਦਾ ਰਖਿਅਕ ਭਾਵ) ਆਤਮਾ, ਫਿਰ ਉਸ ਦਾ ਗੁਰੂ (ਪਰਮਾਤਮਾ ਜੋ) ਅਗਮ ਰੂਪ ਹੈ, ਦਸਣ ਵਾਲਾ ਹੈ (ਭਾਵ ਆਤਮਾ ਦਾ ਮੇਲੀ ਹੈ)।

'ਪੁੰਨ' ਟਿਪੀ ਨਾਲ ਵਿਸ਼ੇਸ਼ ਪਵਿਤਰ ਦੇ ਅਰਥ ਦਿੰਦਾ ਹੈ। ਜਿਵੇਂ :-

੧. **ਜੋ ਗੁਰਸਿਖ ਗੁਰੁ ਸੇਵਦੇ, ਸੇ ਪੁੰਨ ਪਰਾਣੀ ॥** [ਪੰਨਾ ੭੨੫

੨. **ਗੁਰਿ ਹਰਿ ਮਾਰਗੁ ਦਸਿਆ, ਗੁਰ ਪੁੰਨੁ ਵਡ ਪੁੰਨੋ ॥** [ਪੰਨਾ ੭੨੫

**ਨਿਰਣੈ:** ਸਬੰਧਤ ਪੰਕਤੀ ਵਿੱਚ ਪੁਨੁ' ਦੇ ਅਰਥ ਪਵਿਤਰ ਕਰਮ ਕਰਨੇ ਹੀ ਪ੍ਰਥਾਇ ਹਨ। ਸੋ, ਪਾਠਕਾਂ ਨੂੰ ਗੁਰਬਾਣੀ ਦੇ ਸ਼ਬਦ ਜੋੜਾਂ ਵਲ ਵਿਸ਼ੇਸ਼ ਧਿਆਨ ਦੇਣਾ ਚਾਹੀਦਾ ਹੈ ਜੋ ਅਰਥਾਂ ਦੀ ਸਹੀ ਸੇਧ ਦੇਣ

ਵਿੱਚ ਸਹਾਇਕ ਹੁੰਦੇ ਹਨ।

**ਗਉੜੀ ਪੂਰਬੀ ਮਹਲਾ ੪ ॥ ਇਸੁ ਗੜ ਮਹਿ, ਹਰਿ ਰਾਮ ਰਾਇ ਹੈ, ਕਿਛੁ ਸਾਦੁ ਨ ਪਾਵੈ ਧੀਠਾ ॥ ਹਰਿ ਦੀਨ ਦਇਆਲਿ ਅਨੁਗ੍ਰਹੁ ਕੀਆ, ਹਰਿ ਗੁਰਸਬਦੀ ਚਖਿ ਡੀਠਾ ॥ ੧ ॥ ਰਾਮ ! ਹਰਿ ਕੀਰਤਨੁ ਗੁਰ ਲਿਵ ਮੀਠਾ ॥ ੧ ॥ ਰਹਾਉ ॥ ਹਰਿ ਅਗਮੁ ਅਗੋਚਰੁ ਪਾਰਬ੍ਰਹਮੁ ਹੈ, ਮਿਲਿ ਸਤਿਗੁਰ ਲਾਗਿ ਬਸੀਠਾ ॥ ਜਿਨ ਗੁਰ ਬਚਨ ਸੁਖਾਨੇ ਹੀਅਰੈ, ਤਿਨ ਆਗੈ ਆਣਿ ਪਰੀਠਾ ॥ ੨ ॥ ਮਨਮੁਖ ਹੀਅਰਾ ਅਤਿ ਕਠੋਰੁ ਹੈ, ਤਿਨ ਅੰਤਰਿ ਕਾਰ ਕਰੀਠਾ ॥ ਬਿਸੀਅਰ ਕਉ ਬਹੁ ਦੂਧੁ ਪੀਆਈਐ, ਬਿਖੁ ਨਿਕਸੈ, ਫੋਲਿ ਫੁਲੀਠਾ ॥ ੩ ॥ ਹਰਿ ਪ੍ਰਭ ! ਆਨਿ ਮਿਲਾਵਹੁ ਗੁਰੁ ਸਾਧੂ, ਘਸਿ ਗਰੁੜੁ ਸਬਦੁ ਮੁਖਿ ਲੀਠਾ ॥ ਜਨ ਨਾਨਕ, ਗੁਰ ਕੇ ਲਾਲੇ ਗੋਲੇ, ਲਗਿ ਸੰਗਤਿ ਕਰੂਆ ਮੀਠਾ ॥ ੪ ॥ ੯ ॥ ੨੩ ॥ ੬੧ ॥**

**ਪਦ ਅਰਥ** : ਗੜ ਮਹਿ=(ਸਰੀਰ ਰੂਪ) ਕਿਲੇ ਵਿੱਚ। ਧੀਠਾ=ਢੀਠ। ਅਨੁਗ੍ਰਹੁ=ਕਿਰਪਾ। ਬਸੀਠਾ=ਵਿਚੋਲਾ, ਵਕੀਲ। ਪਰੀਠਾ=ਪਰੋਸਿਆ। ਕਠੋਰੁ=ਪਥਰ ਵਾਂਗ ਕਰੜਾ। ਕਾਰ ਕਰੀਠਾ=ਕਾਲਾ, (ਭਾਵ ਨਿਰਾ ਕਾਲਖ ਵਾਲਾ)। ਬਿਸੀਅਰ=ਸੱਪ। ਬਿਖੁ=ਜ਼ਹਿਰ। ਫੋਲਿ=ਫੋੜ ਕੇ, ਤੋੜ ਕੇ। ਫੁਲੀਠਾ= ਫੁਲਿਆ ਹੋਇਆ, ਭਾਵ ਜ਼ਹਿਰ ਦਾ ਛਾਲਾ। ਘਸਿ=ਘਸਾ ਕੇ। ਲੀਠਾ=ਚੱਟਿਆ। ਲਾਲੇ ਗੋਲੇ=ਨੌਕਰ ਚਾਕਰ। ਕਰੂਆ=ਕੌੜਾ।

**ਅਰਥ** : ਇਸ ਸਰੀਰ ਰੂਪੀ ਕਿਲੇ ਵਿਚ ਰਾਮ ਰਾਜਾ ਸੁਆਮੀ ਵਸਦਾ ਹੈ (ਪਰ) ਸੁਭਾਅ ਦਾ (ਢੀਠ ਮਨੁੱਖ ਉਸ ਤੋਂ) ਕੋਈ ਸੁਆਦ ਪ੍ਰਾਪਤ ਨਹੀਂ ਕਰਦਾ। ਦੀਨਾ ਉਤੇ ਦਇਆ ਕਰਨ ਵਾਲੇ ਹਰੀ ਨੇ (ਜਦ) ਕਿਰਪਾ ਕੀਤੀ (ਤਾਂ) ਗੁਰੂ ਦੇ ਸ਼ਬਦ ਦੁਆਰਾ (ਅਸਾਂ ਉਸ) ਹਰੀ ਦਾ (ਰਸ) ਚਖ ਕੇ ਵੇਖਿਆ ।੧।

ਹੇ ਰਾਮ ! ਗੁਰੂ ਦੀ (ਬਖਸ਼ੀ ਹੋਈ) ਲਿਵ (ਦੁਆਰਾ ਕੀਤਾ ਹੋਇਆ) ਹਰੀ ਦਾ ਕੀਰਤਨ ਮਿੱਠਾ ਲਗਦਾ ਹੈ ।੧।ਰਹਾਉ।

ਹਰੀ ਜੋ ਅਪਹੁੰਚ ਹੈ, ਇੰਦ੍ਰਿਆਂ ਦੀ ਦ੍ਰਿਸ਼ਟੀ ਤੋਂ ਪਰੇ ਪਾਰਬ੍ਰਹਮ ਹੈ, ਸਤਿਗੁਰ ਵਿਚੋਲੇ ਨਾਲ ਲੱਗ ਜਾਣ ਕਰਕੇ ਉਹ ਮਿਲ ਪਿਆ ਹੈ। ਜਿਨ੍ਹਾਂ ਨੂੰ ਗੁਰੂ ਦੇ ਬਚਨ (ਆਪਣੇ) ਹਿਰਦੇ ਵਿੱਚ ਚੰਗੇ ਲਗੇ ਹਨ, (ਨਾਮ ਤੇ ਕੀਰਤਨ ਰੂਪੀ ਭੋਜਨ ਦਾ ਪਰੋਸਿਆ ਹੋਇਆ ਥਾਲ) ਉਨ੍ਹਾਂ ਅਗੇ (ਰਖਿਆ) ਹੈ।੨।

ਮਨਮੁਖਾਂ ਦਾ ਹਿਰਦਾ ਪੱਥਰ ਵਾਂਗ ਕਰੜਾ ਹੈ। ਉਨ੍ਹਾਂ ਦੇ ਅੰਦਰ ਨਿਰੀ ਕਾਲਖ ਭਰੀ ਹੋਈ ਹੈ।

ਸੱਪ ਨੂੰ (ਭਾਵੇਂ) ਬਹੁਤਾ ਦੁੱਧ ਪਿਵਾ ਦੇਈਏ, (ਫਿਰ ਵੀ ਉਸ ਦੇ ਅੰਦਰੋਂ) ਜ਼ਹਿਰ ਦਾ ਛਾਲਾ ਫੋੜ ਕੇ ਜ਼ਹਿਰ ਹੀ (ਬਾਹਰ) ਨਿਕਲਦੀ ਹੈ।੩।

ਹੇ ਹਰੀ ਪ੍ਰਭੂ ! (ਤੁਸੀਂ ਮੈਨੂੰ) ਗੁਰੂ ਸਾਧੂ ਲਿਆ ਕੇ ਮਿਲਾ ਦਿਉ, (ਜਦੋਂ ਗੁਰੂ ਦਾ) ਸ਼ਬਦ ਰੂਪ ਮੰਤਰ (ਉਚਾਰ ਕੇ) ਘਸਾ ਕੇ ਮੂੰਹ ਵਿੱਚ ਚਟਿਆ (ਤਾਂ ਜ਼ਹਿਰ ਦੂਰ ਹੋ ਗਈ)। ਨਾਨਕ (ਗੁਰੂ ਜੀ ਬੇਨਤੀ ਕਰਦੇ ਹਨ ਕਿ ਹੇ ਪ੍ਰਭੂ ! ਅਸੀਂ) ਦਾਸ ਤੇਰੇ ਨੌਕਰ ਚਾਕਰ ਹਾਂ, ਸੰਗਤ ਨਾਲ ਲਗ ਕੇ (ਸਾਡਾ) ਕੌੜਾ (ਸੁਭਾਅ ਮਿੱਠਾ ਹੋ ਗਿਆ ਹੈ) ।੪।੪।੨੩।੬੧।

## ਅਰਥ ਭੇਦ ਅਤੇ ਨਿਰਣੈ

### ਮਨਮੁਖਿ ਹੀਅਰਾ ਅਤਿ ਕਠੋਰੁ ਹੈ, ਤਿਨ ਅੰਤਰਿ ਕਾਰ ਕਰੀਠਾ ॥

ਇਸ ਪੰਗਤੀ ਵਿੱਚ ਕਾਰ ਕਰੀਠਾ' ਦੇ ਕਈ ਤਰ੍ਹਾਂ ਅਰਥ ਕੀਤੇ ਗਏ ਹਨ:-

(੧) ਅੰਤਰ ਤਿਨ ਕਾ ਪਾਪਾਂ ਕਰਕੇ ਕਾਰ ਕਰੀਠਾ ਕਾਲਾ ਕਿਠ ਹੋਇਆ ਹੈ ਵਾ ਕਾਲੇ ਤੋਂ ਕਾਲਾ। [ਪ੍ਰਿ. ਭਾ. ਸ਼ਾਮ ਸਿੰਘ

(੨) ਤਿਨ ਕਾ ਅੰਤਰ ਜੈਸੇ ਕਾਲਾ ਠੀਕਰ ਹੋਵੇ ਤੈਸਾ ਹੈ ਨਾ (ਕਾਰ) ਸਿਆਹੁ ਹੈ (ਕਰੀਠਾ) ਕਰੜਾ ਹੈ। [ਫ. ਸ.

(੩) ਇਸ ਸ਼ਬਦ ਵਿੱਚ ਇਕ ਪਦ ਹੈ। ਕਾਲ ਕਰੀਠਾ' ਇਸ ਦੇ ਕਈ ਅਰਥ ਕੀਤੇ ਜਾਂਦੇ ਹਨ-(੧) ਕਾਲ ਕਲੂਠਾ ਭਾਵ ਅਤਿ ਕਾਲਾ (੨) ਕਾਰਕ ਰੀਠਾ=ਰੀਠੇ ਵਰਗੀ ਕਾਲਕ ਵਾਲਾ। (੩) ਕਰੀਰ ਵਰਗਾ ਕਰੜਾ। (੪) ਕਟੇ ਵਰਗਾ ਕਾਲਾ। ਪਰ ਅਸਲੀ ਤੁਕ ਵਿਚ ਜ਼ਿਕਰ ਸੱਪ ਤੇ ਉਸ ਦੀ ਜ਼ਹਿਰ ਦਾ ਹੈ, ''ਬਿਸੀਅਰ ਕਉ ਬਹੁ ਦੂਧੁ ਪੀਆਈਐ'' ਫੇਰ ਉਸ ਤੋਂ ਅਗਲੀ ਤੁਕ ਵਿੱਚ ਸੱਪ ਦੀ ਵਿਸ ਝਾੜਨ ਦਾ ਜ਼ਿਕਰ ਹੈ, ''ਘਸਿ ਗਰੁੜੁ ਸਬਦੁ ਮੁਖਿ ਲੀਠਾ''। ਇਸ ਤੋਂ ਪ੍ਰਸੰਗਕ ਅਰਥ 'ਕਾਰ ਕਰੀਠਾ' ਦੇ ਜ਼ਹਿਰ ਵਾਲੀ ਕੋਈ ਸ਼ੈ ਹੋਣੀ ਚਾਹੀਏ। ਸੋ ਕਾਲ ਕੂਟ ਤੇ 'ਕਰੈਤ' ਦੋ ਪਦ ਨੇੜੇ ਢੁਕਦੇ ਹਨ। ਪਰ 'ਕਾਲਕੂਟ' ਨਾਮ ਹੈ ਉਸ ਅਤਿ ਕਰੜੇ ਜ਼ਹਿਰ ਦਾ ਜੋ ਕਾਲ ਨੂੰ ਮਾਰ ਸਕੇ, ਪਰ ਉਹ ਜ਼ਹਿਰ ਬਨਸਪਤੀ ਦਾ ਹੈ, ਕੋਈ ਉਸ ਨੂੰ ਗੋਂਦ ਤੇ ਕੋਈ ਇਕ ਪ੍ਰਕਾਰ ਦੀ ਗੰਢੀ ਤੋਂ ਨਿਕਲਦਾ ਮੰਨਦੇ ਹਨ। ਇਸ ਦਾ ਦੂਸਰਾ ਨਾਮ ਹੈ 'ਕਾਲਾ ਬਛ ਨਾਗ'। [ਸੰ. ਪੋ.

(੪) ਕਾਲਖ ਹੀ ਕਾਲਖ [ਦਰਪਣ

(੫) ਕਾਲਸ ਅਤੇ ਕਰੜਾਪਨ। ਸਿਆਹੀ ਅਤੇ ਕਠੋਰਤਾ। ਵਿ. ਕਾਲਾ ਕਲੂਤਾ। ਬਹੁਤ ਸਿਆਹ। [ਮਹਾਨ ਕੋਸ਼

(੬) ਕਾਰਕ ਰੀਠਾ। [ਗੁਰਬਾਣੀ ਪਾਠ ਦਰਸ਼ਨ

**ਨਿਰਣੈ** : 'ਕਾਰ-ਕਰੀਠਾ' ਅਰਥ ਕਾਲਾ ਸਿਆਹ ਕਾਲਾ, ਕਲੂਟਾ, ਨਿਰੀ ਕਾਲਖ ਹੀ ਠੀਕ ਹੈ।

ਇਸ ਦਾ ਅੰਤਰੀਵ-ਅਰਥ ਨਿਰੀ ਅਗਿਆਨਤਾ ਹੈ। ਗੁਰੂ ਮਹਾਰਾਜ ਦੇ ਪਵਿੱਤਰ ਵਾਕ ਹਨ:

**ਮਨਮੁਖ ਕੋਠੀ ਅਗਿਆਨੁ ਅੰਧੇਰਾ, ਤਿਨ ਘਰਿ ਰਤਨੁ ਨ ਲਾਖਾ॥[ਪੰਨਾ ੬੯੬**

ਸੰਥਯਾ ਪੋਥੀ' ਦੇ ਕਰਤਾ ਨੇ ਜੋ ਨਿਰੁਕਤ ਵਿੱਚ ਅਰਥ ਦਿੱਤੇ ਹਨ, ਕਾਲ-ਕੂਟ' ਉਹ ਕੋਈ ਮਹੱਤਵਪੂਰਨ ਅਰਥ ਨਹੀਂ ਕਹੇ ਜਾ ਸਕਦੇ, ਕਿਉਂਕਿ ਉਸ ਦੇ ਅੱਗੇ ਅੰਕਿਤ ਪੰਗਤੀ ''ਬਿਸੀਅਰ ਕਉ ਬਹੁ ਦੂਧੁ ਪਿਆਈਐ, ਬਿਖ ਨਿਕਸੈ ਫੋਲਿ ਫੁਲੀਠਾ'' ਆਪਣੇ ਆਪ ਵਿੱਚ ਵੀ ਸੰਪੂਰਨ ਹੈ। ਪਹਿਲੀ ਪੰਗਤੀ ਦੇ ਅਰਥ ਪੂਰਤੀ ਲਈ ਕਿਸੇ ਹੋਰ ਸ਼ਬਦ ਦੀ ਲੋੜ ਨਹੀਂ। ਕਾਲ ਕੂਟ ਤੋਂ ਭਾਵ ਪਾਪਾਂ ਦੀ ਮੈਲ ਹੈ, ਜਿਹੜਾ ਕਿ ਸੰਕੇਤਕ ਰੂਪ ਵਿੱਚ ਵਰਤਿਆ ਗਿਆ ਹੈ। ਇਨ੍ਹਾਂ ਦਾ ਅਰਥ ਕਰੁੰਡੀਆ ਸਪ ਵੀ ਨਹੀਂ ਹੋ ਸਕਦਾ।ਸੋ, ਨਿਰੀ ਕਾਲਖ ਵਾਲਾ (ਕਾਲਾ ਸ਼ਾਹ) ਅਰਥ ਹੀ ਢੁਕਵੇਂ ਹਨ।

## ਸਾਰੰਸ਼ ਅਤੇ ਸਿਧਾਂਤ

ਪਿਛਲੇ ਸ਼ਬਦ ਵਿੱਚ ਸਰੀਰ ਨੂੰ ਕਾਮ ਕ੍ਰੋਧ ਨਾਲ ਭਰਿਆ ਹੋਇਆ ਨਗਰ ਦੱਸਿਆ ਸੀ। ਪਰ ਸਾਧ-ਗੁਰੂ ਦੀ ਕਿਰਪਾ ਨਾਲ ਜਦੋਂ ਪੰਜਾਂ ਚੋਰਾਂ ਨੂੰ ਖੰਡਲ ਖੰਡਾ ਕੀਤਾ ਤਾਂ ਇਹ ਕਿਲਾ ਰੂਪ ਨਗਰੀ ਜਿਸ ਵਿਚ ਤ੍ਰਿਭਵਣ-ਧਣੀ ਰਾਮਰਾਜਾ ਵਸਦਾ ਸੀ ਉਹ ਦਿਸ ਪਿਆ। ਗੁਰੂ ਸਾਹਿਬ ਫੁਰਮਾਉਂਦੇ ਹਨ ਕਿ:-

**ਹਰਿ ਦੀਨ ਦਇਆਲਿ ਅਨੁਗ੍ਰਹੁ ਕੀਆ, ਹਰਿ ਗੁਰਸਬਦੀ ਚਖਿ ਡੀਠਾ ॥**

ਸਾਰੇ ਮਹਾਂ ਪੁਰਸ਼ ਅਤੇ ਧਾਰਮਿਕ ਗ੍ਰੰਥ ਇਹੋ ਹੀ ਸੋ੍ਤ ਦਿੰਦੇ ਹਨ ਕਿ ਹਰੀ ਰਾਜਾ ਹਿਰਦੇ ਰੂਪੀ ਮਨ ਵਿੱਚ ਵਸਦਾ ਹੈ ਪਰ ਅਸੀਂ ਇਤਨੇ ਢੀਠ ਤੇ ਅਗਿਆਨੀ ਹਾਂ ਕਿ ਇਸ ਗੱਲ ਦਾ ਸਾਡੇ ਉਤੇ ਕੋਈ ਅਸਰ ਨਹੀਂ ਹੁੰਦਾ। ਭਗਤ ਕਬੀਰ ਜੀ ਦੇ ਪਵਿੱਤਰ ਵਾਕ ਹਨ :-

**ਕਬੀਰ ਸਾਚਾ ਸਤਿਗੁਰੁ ਕਿਆ ਕਰੈ, ਜਉ, ਸਿਖਾ ਮਹਿ ਚੂਕ ॥**
**ਅੰਧੇ ਏਕ ਨ ਲਾਗਈ, ਜਿਉ ਬਾਂਸੁ ਬਜਾਈਐ ਫੂਕ ॥** [ਪੰਨਾ ੧੩੭੨

ਜਦੋਂ ਸਾਡੀ ਬ੍ਰਿਤੀ ਅੰਤਰ-ਮੁਖੀ ਹੋ ਜਾਵੇਗੀ ਤਾਂ ਆਪ ਮੁਹਾਰੇ ਹੀ ਸਾਨੂੰ ਸਤਿਗੁਰੂ ਜੀ ਦੇ ਅੰਮ੍ਰਿਤ ਬਚਨ ਸੁਖਾਉਣਗੇ ਫਿਰ ਰਸਮਈ ਅੰਮ੍ਰਿਤ ਭੋਜਨ ਦਾ ਪ੍ਰੋਸਿਆ ਹੋਇਆ ਥਾਲ ਸਾਡੇ ਅੱਗੇ ਰਖਿਆ ਜਾਵੇਗਾ। ਜਿਸ ਦਾ ਗੁਰੂ ਪੂਰਾ ਹੈ, ਜਿਸ ਦੇ ਹਿਰਦੇ ਅੰਦਰ ਇਸ ਭੋਜਨ ਨੂੰ ਛੱਕਣ ਦੀ ਚਾਹਨਾ ਹੈ, ਉਸ ਨੂੰ ਇਹ ਅਲਭ ਭੋਜਨ ਪ੍ਰਾਪਤ ਹੋ ਜਾਂਦਾ ਹੈ :-

**ਅਖੰਡ ਕੀਰਤਨੁ, ਤਿਨਿ ਭੋਜਨੁ ਚੂਰਾ ॥**
**ਕਹੁ ਨਾਨਕ, ਜਿਸੁ ਸਤਿਗੁਰੁ ਪੂਰਾ ॥** [ਪੰਨਾ ੨੩੬

ਹਰੀ ਦਾ ਕੀਰਤਨ ਉਸ ਨੂੰ ਮਿੱਠਾ ਲਗਦਾ ਹੈ ਜੋ ਗੁਰੂ ਦੀ ਬਖ਼ਸ਼ੀ ਹੋਈ ਲਿਵ ਨਾਲ ਰੱਸ ਰੱਸ ਕੇ ਕੀਰਤਨ ਕਰਦਾ ਹੈ। ਕੀਰਤਨ ਮਨ ਦੀ ਕਠੋਰਤਾ ਅਤੇ ਮਨ ਨੂੰ ਲਗੀ ਹੋਈ ਜਨਮਾਂ ਜਨਮਾਂਤਰਾਂ ਦੀ ਕਾਲਖ ਲਾਹ ਦੇਂਦਾ ਹੈ। ਅੰਤਲੀ ਪੰਗਤੀ ਵਿੱਚ ''ਲਗਿ ਸੰਗਤਿ ਕਰੂਆ ਮੀਠਾ'' ਇਸ ਸ਼ਬਦ ਦਾ ਸਿਧਾਂਤ ਹੈ। ਜਗਿਆਸੂ ਦੀ ਬਾਹਰਮੁਖ ਬ੍ਰਿਤੀ ਹੋਣ ਕਰਕੇ ਇਸ ਦੇ ਮਨ ਨੂੰ ਨਾਮ ਮਿੱਠਾ ਨਹੀਂ ਲਗਦਾ

ਹੈ। ਪਰ ਜਦੋਂ ਗੁਰੂ ਦੀ ਸੰਗਤਿ ਪ੍ਰਾਪਤ ਹੋ ਜਾਵੇ ਤਾਂ ਸੁਤੇ ਹੀ ''ਘਸਿ ਗਰੁੜੁ ਸਬਦੁ ਮੁਖਿ ਲੀਠਾ'' ਵਾਲਾ ਅਭਿਆਸ ਪੱਕ ਜਾਂਦਾ ਹੈ। ਫਿਰ ਵੀ ਹਰੀ ਰਾਜੇ ਅਗੇ ਗੁਰੂ-ਮਿਲਾਪ ਲਈ ਬੇਨਤੀ ਕਰਨ ਦੀ ਲੋੜ ਹੈ, ਜੋ ਵਿਛੁੜਿਆਂ ਨੂੰ ਮੇਲਣ ਵਾਲਾ ਹੈ।

ਸਿਧਾਂਤ ਇਹ ਹੈ ਕਿ ਮਨੁੱਖੀ ਮਨ ਵਿਸ਼ੇ ਵਿਕਾਰਾਂ ਦੀ ਕਾਲਖ ਨਾਲ ਕਾਰ-ਕਰੀਠਾ ਹੋਣ ਤੇ ਹਿਰਦੇ ਰੂਪੀ ਮਹਿਲ ਵਿੱਚ ਨਿਵਾਸ ਕਰਨ ਵਾਲੇ ਵਾਹਿਗੁਰੂ ਜੀ ਦੇ ਦਰਸ਼ਨ ਤੋਂ ਵਾਂਝਿਆ ਰਹਿੰਦਾ ਹੈ।

**ਗਉੜੀ ਪੂਰਬੀ ਮਹਲਾ ੪ ॥ ਹਰਿ ਹਰਿ ਅਰਥਿ ਸਰੀਰੁ ਹਮ ਬੇਚਿਆ, ਪੂਰੇ ਗੁਰ ਕੈ ਆਗੇ ॥ ਸਤਿਗੁਰਦਾਤੈ ਨਾਮੁ ਦ੍ਰਿੜਾਇਆ, ਮੁਖਿ ਮਸਤਕਿ ਭਾਗ ਸਭਾਗੇ ॥ ੧ ॥ ਰਾਮ ! ਗੁਰਮਤਿ ਹਰਿ ਲਿਵ ਲਾਗੇ ॥ ੧ ॥ ਰਹਾਉ ॥ ਘਟਿ ਘਟਿ ਰਮਈਆ ਰਮਤ ਰਾਮ ਰਾਇ, ਗੁਰ ਸਬਦਿ ਗੁਰੂ ਲਿਵ ਲਾਗੇ ॥ ਹਉ ਮਨੁ ਤਨੁ ਦੇਵਉ ਕਾਟਿ ਗੁਰੂ ਕਉ, ਮੇਰਾ ਭ੍ਰਮੁ ਭਉ ਗੁਰਬਚਨੀ ਭਾਗੇ ॥ ੨ ॥ ਅੰਧਿਆਰੈ, ਦੀਪਕ ਆਨਿ ਜਲਾਏ, ਗੁਰ ਗਿਆਨਿ ਗੁਰੂ ਲਿਵ ਲਾਗੇ ॥ ਅਗਿਆਨੁ ਅੰਧੇਰਾ ਬਿਨਸਿ ਬਿਨਾਸਿਓ, ਘਰਿ ਵਸਤੁ ਲਹੀ, ਮਨ ਜਾਗੇ ॥ ੩ ॥ ਸਾਕਤ ਬਧਿਕ ਮਾਇਆਧਾਰੀ, ਤਿਨ ਜਮ ਜੋਹਨਿ ਲਾਗੇ ॥ ਉਨ, ਸਤਿਗੁਰ ਆਗੈ ਸੀਸੁ ਨ ਬੇਚਿਆ, ਓਇ ਆਵਹਿ ਜਾਹਿ ਅਭਾਗੇ ॥ ੪ ॥ ਹਮਰਾ ਬਿਨਉ ਸੁਨਹੁ ਪ੍ਰਭ ਠਾਕੁਰ, ਹਮ ਸਰਣਿ ਪ੍ਰਭੂ ਹਰਿ ਮਾਗੇ ॥ ਜਨ ਨਾਨਕ ਕੀ ਲਜ ਪਾਤਿ ਗੁਰੂ ਹੈ, ਸਿਰੁ ਬੇਚਿਓ ਸਤਿਗੁਰ ਆਗੇ ॥ ੫ ॥ ੧੦ ॥ ੨੪ ॥ ੬੨ ॥**

ਉਚਾਰਨ ਸੇਧ

**ਬਿੰਦੀ ਸਹਿਤ :** ਦੇਵਉਂ, ਆਵਹਿਂ, ਜਾਂ, ਸੁਨਹੁਂ, ਮਾਂਗੇ ।

**ਪਦ ਅਰਥ :** ਬਧਿਕ=ਹਿੰਸਾ ਕਰਨ ਵਾਲੇ, ਸ਼ਿਕਾਰੀ। ਜੋਹਨਿ=ਵੇਖਣ ਵਿੱਚ।

**ਅਰਥ :** ਅਸਾਂ ਹਰੀ ਦੀ ਪ੍ਰਾਪਤੀ ਲਈ, ਪੂਰੇ ਗੁਰੂ ਅਗੇ (ਆਪਣਾ) ਸਰੀਰ ਵੇਚ ਦਿੱਤਾ ਹੈ (ਭਾਵ ਆਪਾ ਸਮਰਪਿਤ ਕਰ ਦਿੱਤਾ ਹੈ)। (ਉਸ ਦੇ ਬਦਲੇ) ਸਤਿਗੁਰੂ ਦਾਤਾਰ ਨੇ (ਸਾਨੂੰ) ਨਾਮ ਦ੍ਰਿੜ੍ਹ ਕਰਾ ਦਿੱਤਾ ਹੈ। (ਇਸ ਤਰ੍ਹਾਂ ਸਾਡੇ) ਮੱਥੇ ਦੇ ਭਾਗ ਬਹੁਤ ਚੰਗੇ ਹੋ ਗਏ ਹਨ ।੧।

ਹੇ ਰਾਮ! ਗੁਰੂ ਦੀ ਸਿਖਿਆ ਦੁਆਰਾ (ਅਸੀਂ) ਹਰੀ ਦੀ ਲਿਵ ਵਿਚ ਲਗੇ (ਜੁੜੇ) ਹਾਂ।੧।ਰਹਾਉ।

ਵਿਆਪਕ ਰਾਮ ਰਾਜਾ ਹਰੇਕ ਘਟ ਅੰਦਰ ਹੈ, ਗੁਰੂ ਦੇ ਸ਼ਬਦ ਦੁਆਰਾ ਗੁਰੂ (ਪਰਮੇਸ਼ਰ ਨਾਲ) ਲਿਵ ਲਗੀ ਹੈ। ਮੈਂ (ਆਪਣਾ) ਮਨ, ਤਨ (ਦੋਵੇਂ ਹੀ) ਟੋਟੇ ਕਰਕੇ (ਭੇਟਾ ਵਜੋਂ ਉਸ) ਗੁਰੂ ਨੂੰ ਦੇ ਦਿਆਂ

(ਕਿਉਂਕਿ ਗੁਰੂ ਕਿਰਪਾ ਨਾਲ) ਮੇਰਾ ਭਰਮ ਤੇ ਡਰ ਗੁਰੂ ਦੇ ਬਚਨਾਂ ਦੁਆਰਾ ਦੂਰ ਹੋ ਗਿਆ ਹੈ ।੨।

(ਮੇਰੇ) ਹਨੇਰੇ (ਅਗਿਆਨ) ਵਾਲੇ (ਹਿਰਦੇ ਵਿੱਚ) ਗੁਰੂ ਨੇ ਆਣ ਕੇ (ਗਿਆਨ ਰੂਪੀ ਦੀਵਾ ਜਗਾ ਦਿੱਤਾ) ਹੈ। ਗੁਰੂ ਦੇ ਗਿਆਨ ਰਾਹੀਂ ਗੁਰੂ (ਵਿੱਚ) ਲਿਵ ਲਗ ਗਈ ਹੈ। ਅਗਿਆਨ ਦਾ ਅੰਨ੍ਹੇਰਾ ਬਿਲਕੁਲ ਨਾਸ਼ ਹੋ ਗਿਆ ਹੈ, ਮਨ ਜਾਗ ਪਿਆ ਹੈ ਤੇ ਹਿਰਦੇ ਵਿੱਚ ਹੀ (ਨਾਮ) ਵਸਤੂ ਲੱਭ ਪਈ ਹੈ।੩।

(ਜਿਹੜੇ) ਮਾਇਆ ਦੇ ਉਪਾਸ਼ਕ, ਹਿੰਸਾ ਕਰਨ ਵਾਲੇ (ਅਤੇ ਹੋਰ) ਮਾਇਆ ਧਾਰੀ ਪੁਰਸ਼ ਹਨ ਉਹਨਾਂ ਨੂੰ ਜਮ ਵੇਖਣ ਵਿਚ ਲਗੇ ਹੋਏ ਹਨ। ਕਿਉਂਕਿ ਉਨ੍ਹਾਂ (ਸਾਰਿਆਂ) ਨੇ ਸਤਿਗੁਰੂ ਅਗੇ ਸੀਸ ਨਹੀਂ ਵੇਚਿਆ (ਇਸ ਲਈ) ਉਹ ਭਾਗਹੀਨ (ਮਨੁੱਖ) ਜੰਮਦੇ, ਮਰਦੇ ਰਹਿੰਦੇ ਹਨ ।੪।

ਹੇ (ਮੇਰੇ) ਪ੍ਰਭੂ ਠਾਕੁਰ ! ਸਾਡੀ ਬੇਨਤੀ ਸੁਣੋ ਜੀ, (ਅਸੀਂ ਆਪ) ਹਰੀ ਜੀ ਦੀ ਸ਼ਰਨ ਮੰਗਦੇ ਹਾਂ। ਨਾਨਕ ਦਾਸ ਦੀ ਲਜਿਆ, ਇਜ਼ਤ, (ਮਾਨ ਪਰਤਿਸ਼ਟਾ) ਗੁਰੂ ਹੈ, (ਇਸ ਲਈ ਅਸਾਂ ਆਪਣਾ) ਸਿਰ ਸਤਿਗੁਰੂ ਦੇ ਅਗੇ ਵੇਚ ਦਿੱਤਾ ਹੈ ।੫।੧੦।੨੪।੬੨।

## ਸਾਰੰਸ਼ ਅਤੇ ਸਿਧਾਂਤ

ਇਹ ਅੰਮ੍ਰਿਤ ਬਚਨ ਬੜੇ ਧਿਆਨ ਨਾਲ ਪੜ੍ਹਨ ਤੇ ਸੁਣਨ ਵਾਲੇ ਹਨ। ਜਦੋਂ ਸਤਿਗੁਰੂ ਅਗੇ ਸਰੀਰ ਵੇਚ ਦਿੱਤਾ ਜਾਂਦਾ ਹੈ ਤਾਂ ਉਸ ਦੇ ਬਦਲੇ ਸਤਿਗੁਰੂ 'ਨਾਮ' ਦ੍ਰਿੜ੍ਹ ਕਰਵਾਉਂਦੇ ਹਨ। ਇਹ ਮਾਨੋ ਮੱਥੇ ਦੇ ਭਾਗ ਜਾਗਣ ਦੀ ਨਿਸ਼ਾਨੀ ਹੈ।

ਆਮ ਲੋਕ ਰਸਮੀ ਤੌਰ ਤੇ ਮੱਥਾ ਟੇਕਦੇ ਹਨ, ਗੁਰੂ ਨੂੰ ਆਪਣਾ ਸੀਸ ਭੇਟ ਨਹੀਂ ਕਰਦੇ। ਜਦੋਂ ਤੱਕ ਮਨ ਦੀ ਮਤਿ ਨਹੀਂ ਛੱਡਦੇ, ਗੁਰੂ ਦੀ ਮਤਿ ਹਿਰਦੇ ਵਿੱਚ ਨਹੀਂ ਧਾਰਦੇ, ਸੁਰਤਿ ਸੁਤੀ ਰਹਿੰਦੀ ਹੈ। ਵੇਖੋ ਗੁਰੂ ਰਾਮਦਾਸ ਜੀ ਆਪਣੇ ਗੁਰਦੇਵ ਪ੍ਰਤੀ ਕਿਤਨੀ ਸ਼ਰਧਾ ਅਤੇ ਸਿਦਕ ਪ੍ਰਗਟ ਕਰ ਰਹੇ ਹਨ:-

**ਹਉ ਮਨੁ ਤਨੁ ਦੇਵਉ ਕਾਟਿ ਗੁਰੂ ਕਉ, ਮੇਰਾ ਭ੍ਰਮੁ ਭਉ, ਗੁਰਬਚਨੀ ਭਾਗੇ ॥**

ਜਿਹੜੇ ਪੁਰਸ਼ ਗੁਰੂ ਅਗੇ ਸੀਸ ਨਹੀਂ ਵੇਚਦੇ ਉਹ ਅਭਾਗੇ ਹਨ, ਜੰਮਦੇ ਤੇ ਮਰਦੇ ਰਹਿੰਦੇ ਹਨ!

ਪੰਚਮ ਪਾਤਸ਼ਾਹ ਭੀ ਸੇਵਕ ਤੇ ਗੁਰੂ ਦੇ ਸਬੰਧ ਵਿੱਚ ਤਨ, ਮਨ ਅਰਪਨ ਕਰਨ ਬਾਰੇ ਇਸੇ ਤਰ੍ਹਾਂ ਫੁਰਮਾਉਂਦੇ ਹਨ :-

**ਮਨੁ ਬੇਚੈ ਸਤਿਗੁਰ ਕੈ ਪਾਸਿ ॥ ਤਿਸੁ ਸੇਵਕ ਕੇ ਕਾਰਜ ਰਾਸਿ ॥** [ਪੰਨਾ ੨੮੬

ਸਤਿਗੁਰੂ ਦੀ ਸ਼ਰਣ ਆਉਣ ਦਾ ਭਾਵ ਹੈ ਤਨੋ, ਮਨੋ, ਗੁਰੂ ਦੇ ਬਚਨਾਂ ਦੀ ਸਿਦਕ ਨਾਲ ਪਾਲਣਾ ਕੀਤੀ ਜਾਵੇ ਅਤੇ ਨਿਮਰਤਾ ਸਹਿਤ ਆਖਿਆ ਜਾਵੇ :-

**ਮੈ ਨਾਹੀ ਕਛੁ ਆਹਿ ਨ ਮੋਰਾ ॥ ਤਨੁ ਧਨੁ ਸਭੁ ਰਸੁ ਗੋਬਿੰਦ ਤੋਰਾ ॥** [ਪੰਨਾ ੩੩੬

**ਗਉੜੀ ਪੂਰਬੀ ਮਹਲਾ ੪ ॥ ਹਮ ਅਹੰਕਾਰੀ ਅਹੰਕਾਰ ਅਗਿਆਨਮਤਿ, ਗੁਰਿ ਮਿਲਿਐ ਆਪੁ ਗਵਾਇਆ ॥ ਹਉਮੈ ਰੋਗੁ ਗਇਆ ਸੁਖੁ ਪਾਇਆ, ਧਨੁ ਧੰਨੁ ਗੁਰੂ ਹਰਿ ਰਾਇਆ ॥ ੧ ॥ ਰਾਮ ! ਗੁਰ ਕੈ**

**ਬਚਨਿ ਹਰਿ ਪਾਇਆ ॥ ੧ ॥ ਰਹਾਉ ॥ ਮੇਰੈ ਹੀਅਰੈ ਪ੍ਰੀਤਿ ਰਾਮ ਰਾਇ ਕੀ, ਗੁਰਿ ਮਾਰਗੁ ਪੰਥੁ ਬਤਾਇਆ ॥ ਮੇਰਾ ਜੀਉ ਪਿੰਡੁ ਸਭੁ ਸਤਿਗੁਰ ਆਗੈ, ਜਿਨਿ ਵਿਛੁੜਿਆ ਹਰਿ, ਗਲਿ ਲਾਇਆ ॥ ੨ ॥ ਮੇਰੈ ਅੰਤਰਿ ਪ੍ਰੀਤਿ ਲਗੀ ਦੇਖਨ ਕਉ, ਗੁਰਿ ਹਿਰਦੇ ਨਾਲਿ ਦਿਖਾਇਆ ॥ ਸਹਜ ਅਨੰਦੁ ਭਇਆ ਮਨਿ ਮੋਰੈ, ਗੁਰ ਆਗੈ ਆਪੁ ਵੇਚਾਇਆ ॥ ੩ ॥ ਹਮ ਅਪਰਾਧ ਪਾਪ ਬਹੁ ਕੀਨੇ, ਕਰਿ ਦੁਸਟੀ ਚੋਰ ਚੁਰਾਇਆ ॥ ਅਬ ਨਾਨਕ ਸਰਣਾਗਤਿ ਆਏ, ਹਰਿ ਰਾਖਹੁ ਲਾਜ ਹਰਿ ਭਾਇਆ ॥ ੪ ॥ ੧੧ ॥ ੨੫ ॥ ੬੩ ॥**

## ਉਚਾਰਨ ਸੇਧ

**ਨੋਟ** : ਪੰਜਵੀਂ ਪੰਗਤੀ ਵਿੱਚ 'ਵਿਛੁੜਿਆ' ਦਾ ਉਚਾਰਨ 'ਵਿਛੁੜਿਆਂ' ਬਿੰਦੀ ਸਹਿਤ ਨਹੀਂ ਕਰਨਾ, ਸਗੋਂ ਅਗੇ 'ਹਰਿ' ਪਦ ਨੂੰ ਨਾਲ ਮਿਲਾ ਕੇ 'ਵਿਛੁੜਿਆ ਹਰਿ' ਪਾਠ ਕਰਨਾ ਉਚਿਤ ਹੈ।

**ਪਦ ਅਰਥ** : ਕਰਿ ਦੁਸਟੀ=ਦੁਸ਼ਟ ਪੁਣੇ ਕਰਕੇ, ਪਾਮਰਾਂ ਵਾਲੇ ਕੰਮ ਕਰਕੇ। ਚੋਰ ਚੁਰਾਇਆ=ਚੋਰਾਂ ਵਾਂਗ ਚੋਰੀ ਦਾ ਕੰਮ ਕੀਤਾ।

**ਅਰਥ** : ਅਸੀਂ ਅਹੰਕਾਰ (ਅਤੇ) ਅਗਿਆਨ-ਮਤੀ ਵਾਲੇ ਅਹੰਕਾਰੀ ਸਾਂ (ਪਰ) ਗੁਰੂ ਨੂੰ ਮਿਲਣ ਤੇ ਆਪਣਾ ਅਹੰਕਾਰ ਗੁਆ ਦਿੱਤਾ। (ਸਾਡਾ) ਹਉਮੈ ਦਾ ਰੋਗ ਦੂਰ ਹੋ ਗਿਆ (ਅਤੇ ਸੱਚਾ) ਸੁਖ ਪਾ ਲਿਆ; (ਸੋ, ਸਾਡਾ) ਗੁਰੂ, ਹਰੀ ਰਾਜਾ ਧੰਨਤਾ ਲਾਇਕ ਅਤੇ ਸਲਾਹੁਣ ਯੋਗ ਹੈ ।੧।

ਹੇ ਭਾਈ ! ਗੁਰੂ ਦੇ ਬਚਨ ਦੁਆਰਾ (ਅਸਾਂ) ਹਰੀ ਨੂੰ ਪ੍ਰਾਪਤ ਕਰ ਲਿਆ ਹੈ ।੧।ਰਹਾਉ।

ਮੇਰੇ ਹਿਰਦੇ ਵਿੱਚ ਰਾਮ ਰਾਜੇ (ਵਾਹਿਗੁਰੂ) ਦੀ ਪ੍ਰੀਤ (ਲਗੀ ਹੋਈ ਸੀ) ਅਤੇ ਗੁਰੂ ਨੇ (ਉਸ ਪ੍ਰੀਤਮ ਦੀ ਪ੍ਰਾਪਤੀ ਦਾ) ਰਸਤਾ ਦਸਿਆ। (ਇਸ ਲਈ) ਮੇਰਾ ਜੀਉ, ਸਰੀਰੁ ਸਭ ਕੁਝ ਸਤਿਗੁਰੂ ਅਗੇ (ਹਾਜ਼ਰ ਹੈ) ਜਿਸ ਨੇ ਵਿਛੁੜਿਆ ਹੋਇਆ ਹਰੀ (ਮੇਰੇ) ਗਲੇ ਨਾਲ ਲਾ ਦਿੱਤਾ ਹੈ (ਭਾਵ ਮਿਲਾ ਦਿੱਤਾ ਹੈ) ।੨।

ਮੇਰੇ (ਹਿਰਦੇ) ਅੰਦਰ ਵੇਖਣ ਲਈ ਪ੍ਰੀਤੀ ਲਗੀ ਹੋਈ ਸੀ, ਗੁਰੂ ਨੇ (ਉਸ ਸਾਈਂ ਨੂੰ) ਹਿਰਦੇ ਨਾਲ (ਵਸਦਾ) ਵਿਖਾ ਦਿੱਤਾ ਹੈ। (ਗੁਰੂ ਦੀ ਮਿਹਰ ਸਦਕਾ) ਮੇਰੇ ਮਨ ਵਿਚ ਸੁਹਜ ਅਤੇ ਅਨੰਦ (ਪੈਦਾ) ਹੋ ਗਿਆ ਹੈ (ਜਿਸ ਕਰਕੇ ਹੁਣ ਮੈਂ ਆਪਣਾ) ਆਪਾ ਗੁਰੂ ਅਗੇ ਵੇਚ ਦਿੱਤਾ ਹੈ ।੩।

(ਹੇ ਭਾਈ !) ਅਸਾਂ ਬੜੇ ਮਾੜੇ ਕੰਮ ਅਤੇ ਉਗਰ ਪਾਪ ਕੀਤੇ, ਪਾਮਰਾਂ ਵਾਲੇ ਕੰਮ ਕਰਕੇ, ਚੋਰਾਂ ਵਾਂਗ ਚੋਰੀ ਦਾ ਕੰਮ ਵੀ ਕੀਤਾ। ਨਾਨਕ (ਗੁਰੂ ਜੀ ਬੇਨਤੀ ਕਰਦੇ ਹਨ ਕਿ ਹੇ) ਹਰੀ ! ਹੁਣ (ਅਸੀਂ ਤੇਰੀ) ਸ਼ਰਣ ਵਿੱਚ ਆਏ ਹਾਂ, (ਜੇ ਆਪ ਜੀ ਨੂੰ) ਭਾਵੇ ਸ਼ਰਣ ਆਏ ਦੀ ਲਾਜ ਰਖ ਲਵੋ ਜੀ ।੪।੧੧।੨੫।੬੩।

## ਸਾਰੰਸ਼ ਅਤੇ ਸਿਧਾਂਤ

ਹੰਕਾਰ ਅਤੇ ਅਗਿਆਨ ਮਤੀ ਨਾਲ ਗੁਰੂ ਨੂੰ ਨਹੀਂ ਮਿਲਿਆ ਜਾ ਸਕਦਾ। ਇਥੇ ਤਾਂ ''ਆਪੁ ਗਵਾਈਐ ਤਾ ਸਹੁ ਪਾਈਐ, ਅਉਰ ਕੈਸੀ ਚਤੁਰਾਈ'' ਦਾ ਧਾਰਨੀ ਬਣਨਾ ਪੈਂਦਾ ਹੈ। ਗੁਰਦੇਵ ਫੁਰਮਾਉਂਦੇ ਹਨ ਕਿ ਜਦੋਂ ਸਾਡੇ ਮਨ ਵਿਚ ਹਰੀ ਨੂੰ ਵੇਖਣ ਦੀ ਪ੍ਰੀਤ ਲਗੀ ਤਾਂ ਗੁਰੂ ਨੇ ਸਾਨੂੰ ਹਿਰਦੇ ਵਿੱਚ ਹੀ ਉਸ ਹਰੀ ਦੇ ਦਰਸ਼ਨ ਕਰਵਾ ਦਿਤੇ। ਇਥੇ ਵੀ ''ਗੁਰ ਆਗੈ ਆਪੁ ਵੇਚਾਇਆ'' ਵਾਲੀ ਗਲ ਹੈ। ਗੁਰੂ ਪਰਮੇਸ਼ਰ ਅੰਤਰਜਾਮੀ ਹੈ, ਉਸ ਅਗੇ ਇਉਂ ਬੇਨਤੀ ਕਰਨੀ ਚਾਹੀਦੀ ਹੈ ਜਿਵੇਂ ਸ੍ਰੀ ਗੁਰੂ ਰਾਮਦਾਸ ਜੀ ਸਾਨੂੰ ਸਿਖਾ ਰਹੇ ਹਨ :-

**ਹਮ ਅਪਰਾਧ ਪਾਪ ਬਹੁ ਕੀਨੇ, ਕਰਿ ਦੁਸਟੀ ਚੋਰ ਚੁਰਾਇਆ ॥**

**ਅਬ ਨਾਨਕ ਸਰਣਾਗਤਿ ਆਏ, ਹਰਿ ਰਾਖਹੁ ਲਾਜ ਹਰਿ ਭਾਇਆ ॥**

ਅਜਿਹੀਆਂ ਪੰਗਤੀਆਂ ਪੜ੍ਹ ਕੇ ਜਾਂ ਅਰਥ ਸਮਝ ਕੇ ਇਹ ਗੱਲ ਕਦੇ ਸੁਪਨੇ ਵਿਚ ਵੀ ਨਹੀਂ ਲਿਆਉਣੀ ਚਾਹੀਦੀ ਕਿ ਗੁਰੂ ਜੀ ਚੋਰ, ਅਪਰਾਧੀ ਜਾਂ ਦੁਸ਼ਟ ਸਨ। ਇਹ ਪਵਿੱਤਰ ਵਾਕ ਗੁਰੂ ਜੀ ਦੀ ਪਰਮ ਨਿਮਰਤਾ ਅਤੇ ਸਾਨੂੰ ਪਰਮ-ਪ੍ਰੇਰਨਾ ਦੇਣ ਦੇ ਸੂਚਕ ਹਨ।

**ਗਉੜੀ ਪੂਰਬੀ ਮਹਲਾ ੪ ॥ ਗੁਰਮਤਿ ਬਾਜੈ ਸਬਦੁ ਅਨਾਹਦੁ, ਗੁਰਮਤਿ ਮਨੂਆ ਗਾਵੈ ॥ ਵਡਭਾਗੀ ਗੁਰ ਦਰਸਨੁ ਪਾਇਆ, ਧਨੁ ਧੰਨੁ ਗੁਰੂ ਲਿਵ ਲਾਵੈ ॥੧॥ ਗੁਰਮੁਖਿ, ਹਰਿ ਲਿਵ ਲਾਵੈ ॥੧॥ਰਹਾਉ॥ ਹਮਰਾ ਠਾਕੁਰੁ ਸਤਿਗੁਰੁ ਪੂਰਾ, ਮਨੁ ਗੁਰ ਕੀ ਕਾਰ ਕਮਾਵੈ ॥ ਹਮ, ਮਲਿ ਮਲਿ ਧੋਵਹ ਪਾਵ ਗੁਰੂ ਕੇ, ਜੋ ਹਰਿ ਹਰਿ ਕਥਾ ਸੁਨਾਵੈ ॥ ੨ ॥ ਹਿਰਦੈ ਗੁਰਮਤਿ ਰਾਮ ਰਸਾਇਣੁ, ਜਿਹਵਾ ਹਰਿ ਗੁਣ ਗਾਵੈ ॥ ਮਨ ਰਸਕਿ ਰਸਕਿ ਹਰਿ ਰਸਿ ਆਘਾਨੇ, ਫਿਰਿ ਬਹੁਰਿ ਨ ਭੂਖ ਲਗਾਵੈ ॥ ੩ ॥ ਕੋਈ ਕਰੈ ਉਪਾਵ ਅਨੇਕ ਬਹੁਤੇਰੇ, ਬਿਨੁ ਕਿਰਪਾ ਨਾਮੁ ਨ ਪਾਵੈ ॥ ਜਨ ਨਾਨਕ ਕਉ ਹਰਿ ਕਿਰਪਾ ਧਾਰੀ, ਮਤਿ ਗੁਰਮਤਿ ਨਾਮੁ ਦ੍ਰਿੜਾਵੈ ॥੪॥੧੨॥੨੬॥੬੪॥**

## ਉਚਾਰਨ ਸੇਧ

**ਬਿੰਦੀ ਸਹਿਤ** : ਮਨੂਆਂ, ਵਡਭਾਗੀਂ, ਧੋਵਹੰ, ਪਾਂਵ।

**ਪਦ ਅਰਥ** : ਰਾਮ ਰਸਾਇਣੁ=ਰਾਮ ਰਾਮ ਦਾ, ਰਸ+ਆਇਣ। ਰਸ=ਰੱਸਾਂ ਦਾ। ਆਇਣ= ਘਰ, ਭਾਵ ਰੱਸਾਂ ਦਾ ਘਰ।ਰਸਕਿ=ਰਸ ਗ੍ਰਹਿਣ ਕਰਕੇ, ਸਵਾਦ ਲਾ ਲਾ ਕੇ। ਆਘਾਨੇ=ਤ੍ਰਿਪਤ ਹੋ ਗਏ ਹਨ।

**ਅਰਥ** : ਗੁਰੂ ਦੀ ਮਤਿ (ਲੈ ਕੇ ਨਾਮ-ਕਮਾਈ ਦਾ ਸਦਕਾ ਹੀ) ਅਨਾਹਦ ਸਬਦੁ ਵਜਦਾ ਹੈ, (ਅਤੇ ਮੇਰਾ) ਮਨ ਗੁਰੂ ਦੀ ਸਿੱਖਿਆ ਦੁਆਰਾ (ਹਰੀ ਦਾ ਜਸ) ਗਾਉਂਦਾ ਹੈ । ਵੱਡੇ ਭਾਗਾਂ ਨਾਲ (ਸਾਨੂੰ) ਗੁਰੂ ਦਾ ਦਰਸ਼ਨ ਪ੍ਰਾਪਤ ਹੋਇਆ ਹੈ, (ਸਾਡਾ) ਗੁਰੂ ਧੰਨਤਾ ਯੋਗ ਹੈ (ਜੋ ਹਰੀ ਦੀ) ਲਿਵ ਲਾਉਂਦਾ ਹੈ ।੧। ਗੁਰੂ ਹੀ ਹਰੀ ਨਾਲ ਲਿਵ ਜੋੜਦਾ ਹੈ ।੧।ਰਹਾਉ।

ਪੂਰਾ ਸਤਿਗੁਰੂ ਹੀ ਸਾਡਾ ਠਾਕੁਰ (ਮਾਲਕ) ਹੈ, (ਅਤੇ ਸਾਡਾ) ਮਨ ਗੁਰੂ ਦੀ (ਦਸੀ ਹੋਈ) ਕਾਰ (ਸੇਵਾ) ਕਰਦਾ ਹੈ। ਅਸੀਂ ਗੁਰੂ ਦੇ ਚਰਨ ਮਲ ਮਲ ਕੇ ਧੋਂਦੇ ਹਾਂ (ਕਿਉਂਕਿ ਗੁਰੂ ਸਾਨੂੰ) ਹਰੀ ਨਾਮ ਦੀ ਕਥਾ ਸੁਣਾਉਂਦਾ ਹੈ ।੨।

(ਜਿਨ੍ਹਾਂ ਦੇ) ਹਿਰਦੇ ਵਿੱਚ ਗੁਰੂ ਦੀ ਮਤਿ ਹੈ ਉਨ੍ਹਾਂ (ਦਾ ਹਿਰਦਾ) ਰਾਮ ਦੇ ਰੱਸਾਂ ਦਾ ਘਰ (ਬਣਿਆ ਹੋਇਆ ਹੈ ਅਤੇ) ਜੀਭ ਹਰੀ ਦੇ ਗੁਣ ਗਾਉਂਦੀ ਹੈ। (ਉਨ੍ਹਾਂ ਦੇ) ਮਨ ਸਵਾਦ ਲਾ ਲਾ ਕੇ (ਰਸੀਏ ਬਣ ਕੇ) ਹਰੀ ਨਾਮ ਦੇ ਰੱਸ ਵਿੱਚ ਤ੍ਰਿਪਤ ਹੋ ਗਏ ਹਨ (ਉਨ੍ਹਾਂ ਨੂੰ ਹਰੀ) ਫਿਰ ਮੁੜ ਕੇ (ਹੋਰ ਪਦਾਰਥਾਂ ਦੀ) ਭੁਖ (ਮੂਲੋਂ ਹੀ) ਨਹੀਂ ਲਗਾਉਂਦਾ ।੩।

(ਭਾਵੇਂ) ਕੋਈ ਅਨੇਕ ਪ੍ਰਕਾਰ ਦੇ (ਭਾਵ) ਬਹੁਤ ਹੀ ਜਤਨ ਕਰ ਲਏ, (ਪਰ ਗੁਰੂ ਦੀ) ਕਿਰਪਾ ਤੋਂ ਬਿਨਾ (ਉਹ ਹਰੀ ਦਾ) ਨਾਮ ਨਹੀਂ ਪ੍ਰਾਪਤ ਕਰ ਸਕਦਾ। ਦਾਸ ਨਾਨਕ ਉਤੇ ਹਰੀ ਨੇ (ਆਪ) ਕਿਰਪਾ ਕੀਤੀ ਹੈ (ਕਿਉਂਕਿ ਉਹ ਹਰੀ) ਗੁਰੂ ਦੀ ਸਿਖਿਆ ਦੁਆਰਾ ਮਤ ਵਿਚ ਨਾਮ ਦ੍ਰਿੜ (ਪੱਕਾ) ਕਰਾ ਦਿੰਦਾ ਹੈ ।੪।੧੨।੨੬।੬੪।

## ਸਾਰੰਸ਼ ਅਤੇ ਸਿਧਾਂਤ

ਜਦੋਂ ਹਿਰਦੇ ਵਿੱਚ ਨਾਮ ਦੀ ਪ੍ਰੀਤ ਲਗਦੀ ਹੈ ਤਾਂ ਪ੍ਰਤੀਤ ਹੋਰ ਪੱਕੀ ਹੋ ਜਾਂਦੀ ਹੈ ਅਤੇ ਇਹ ਵਿਸ਼ਵਾਸ਼ ਬਝ ਜਾਂਦਾ ਹੈ :-

**ਹਮਰਾ ਠਾਕੁਰੁ ਸਤਿਗੁਰੁ ਪੂਰਾ, ਮਨੁ ਗੁਰ ਕੀ ਕਾਰ ਕਮਾਵੈ ॥**

ਸਿਧਾਂਤ ਇਹ ਹੈ ਕਿ ਮਨੁੱਖ ਭਾਵੇਂ ਅਨੇਕ ਪ੍ਰਕਾਰ ਦੇ ਜਤਨ ਅਤੇ ਉਪਾਵ ਕਰਦਾ ਰਹੇ ਪਰ ਗੁਰੂ ਦੀ ਕਿਰਪਾ ਤੋਂ ਬਿਨਾਂ ਨਾਮ ਦੀ ਪ੍ਰਾਪਤੀ ਨਹੀਂ ਹੋ ਸਕਦੀ :-

**ਦਾਤੈ, ਦਾਤਿ ਰਖੀ ਹਥਿ ਅਪਣੈ, ਜਿਸੁ ਭਾਵੈ ਤਿਸੁ ਦੇਈ ॥** [ਪੰਨਾ ੬੦੪

ਅਤਾਮਦਰਸੀ ਗੁਰੂ ਦੇ ਦਰਸ਼ਨ ਵੱਡੇ ਭਾਗਾਂ ਨਾਲ ਪ੍ਰਾਪਤ ਹੁੰਦੇ ਹਨ। ਸਮਰਥ ਅਤੇ ਧੰਨਤਾ ਯੋਗ ਗੁਰੂ, ਸਿੱਖ ਨੂੰ ਸਿਮਰਨ ਦੀ ਕਾਰ ਵਿੱਚ ਲਾਉਂਦਾ ਹੈ ਜਿਥੇ ਉਹ ਅਨਹਦ ਸ਼ਬਦ ਸੁਣ ਕੇ ਉਨਮਨੀ ਅਵਸਥਾ ਦਾ ਮਿੱਠਾ ਰੰਗ ਸਹਿਜੇ ਹੀ ਮਾਣਦਾ ਹੈ :-

**ਰੁਣਝੁਣੋ ਸਬਦੁ ਅਨਾਹਦੁ, ਨਿਤ ਉਠਿ ਗਾਈਐ ਸੰਤਨ ਕੈ ॥**
**ਕਿਲਵਿਖ ਸਭਿ ਦੋਖ ਬਿਨਾਸਨੁ, ਹਰਿਨਾਮੁ ਜਪੀਐ, ਗੁਰਮੰਤਨ ਕੈ ॥** [ਪੰਨਾ ੯੨੪

ਅਨਹਦ ਸ਼ਬਦ ਜਾਂ ਸਹਿਜ ਪਦ ਦੀ ਪ੍ਰਾਪਤੀ ਗੁਰਮਤਿ ਅਨੁਸਾਰ ਆਤਮਿਕ ਵਿਕਾਸ ਪਉੜੀ

ਦੀ ਸਿਖਰ ਹੈ ਅਤੇ ਇਹ ਪਦ ਕੇਵਲ ਗੁਰ-ਸ਼ਬਦ ਦੀ ਅਤੁੱਟ ਕਮਾਈ ਕਰਕੇ ਗੁਰਪ੍ਰਸਾਦਿ ਰਾਹੀਂ ਪ੍ਰਾਪਤ ਹੁੰਦਾ ਹੈ। ਸਿਧਾਂਤ ਇਹ ਹੈ ਕਿ ਪਾਰਬ੍ਰਹਮ ਸਭ ਦੇ ਅੰਦਰ ਮੌਜੂਦ ਹੈ ਪਰ ਉਸ ਦੀ ਜਾਣ-ਪਛਾਣ ਗੁਰਦੇਵ ਜੀ ਦੇ ਉਪਦੇਸ਼ ਦੁਆਰਾ ਹੀ ਹੁੰਦੀ ਹੈ।

**ਰਾਗੁ ਗਉੜੀ ਮਾਝ ਮਹਲਾ ੪ ॥ ਗੁਰਮੁਖਿ ਜਿੰਦੂ ! ਜਪਿ ਨਾਮੁ ਕਰੰਮਾ ॥ ਮਤਿ ਮਾਤਾ, ਮਤਿ ਜੀਉ, ਨਾਮੁ ਮੁਖਿ ਰਾਮਾ ॥ ਸੰਤੋਖੁ ਪਿਤਾ ਕਰਿ, ਗੁਰੁ ਪੁਰਖੁ ਅਜਨਮਾ ॥ ਵਡਭਾਗੀ ਮਿਲੁ ਰਾਮਾ ॥ ੧ ॥ ਗੁਰੁ ਜੋਗੀ ਪੁਰਖੁ ਮਿਲਿਆ, ਰੰਗੁ ਮਾਣੀ ਜੀਉ ॥ ਗੁਰੁ ਹਰਿ ਰੰਗਿ ਰਤੜਾ, ਸਦਾ ਨਿਰਬਾਣੀ ਜੀਉ ॥ ਵਡਭਾਗੀ ਮਿਲੁ ਸੁਘੜ ਸੁਜਾਣੀ ਜੀਉ ॥ ਮੇਰਾ ਮਨੁ ਤਨੁ, ਹਰਿ ਰੰਗਿ ਭਿੰਨਾ ॥ ੨ ॥ ਆਵਹੁ ਸੰਤਹੁ ! ਮਿਲਿ ਨਾਮੁ ਜਪਾਹਾ ॥ ਵਿਚਿ ਸੰਗਤਿ, ਨਾਮੁ ਸਦਾ ਲੈ ਲਾਹਾ ਜੀਉ ॥ ਕਰਿ ਸੇਵਾ ਸੰਤਾ, ਅੰਮ੍ਰਿਤੁ ਮੁਖਿ ਪਾਹਾ ਜੀਉ ॥ ਮਿਲੁ, ਪੂਰਬਿ ਲਿਖਿਅੜੇ ਧੁਰਿ ਕਰਮਾ ॥ ੩ ॥ ਸਾਵਣਿ, ਵਰਸੁ ਅੰਮ੍ਰਿਤਿ ਜਗੁ ਛਾਇਆ ਜੀਉ ॥ ਮਨੁ ਮੋਰੁ ਕੁਹੁਕਿਅੜਾ, ਸਬਦੁ ਮੁਖਿ ਪਾਇਆ ॥ ਹਰ ਅੰਮ੍ਰਿਤੁ ਵੁਠੜਾ, ਮਿਲਿਆ ਹਰਿ ਰਾਇਆ ਜੀਉ ॥ ਜਨ ਨਾਨਕ, ਪ੍ਰੇਮਿ ਰਤੰਨਾ ॥ ੪ ॥ ੧ ॥ ੨੭ ॥ ੬੫ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਸੰਤਾਂ। **ਬਿੰਦੀ ਰਹਿਤ** : ਵਡਭਾਗੀ।

**ਨੋਟ :** ਗਉੜੀ ਮਾਝ ਮਹਲਾ ੪, ਦੇ ਅਗੇ ਆਉਣ ਵਾਲੇ ਸਾਰੇ ਸ਼ਬਦਾਂ ਵਿੱਚ 'ਰਹਾਉ' ਨਹੀਂ ਰਖਿਆ ਗਿਆ। ਇਸ ਬਾਰੇ ਗੁਰੂ ਦੀ ਗਤਿ ਗੁਰੂ-ਪਰਮੇਸ਼ਰ ਜੀ ਆਪ ਹੀ ਜਾਣਨ। ਪ੍ਰਤੀਤ ਇਉਂ ਹੁੰਦਾ ਹੈ ਕਿ ਇਨ੍ਹਾਂ ਸਾਰੇ ਸ਼ਬਦਾਂ ਦੀਆਂ ਪੰਗਤੀਆਂ ਇਤਨੀਆਂ ਬਿਰਹੋਂ ਭਰਪੂਰ ਤੇ ਚਾਉ-ਚਵੰਨੀਆਂ ਹਨ ਕਿ ਹਰੇਕ ਪੰਗਤੀ ਰਹਾਉ ਵਾਂਗ ਸੁਤੇ ਹੀ ਸਥਾਈ ਦਾ ਰੂਪ ਧਾਰੀ ਬੈਠੀ ਹੈ। ਵੈਸੇ ਛੰਤਾਂ ਵਿੱਚ 'ਰਹਾਉ' ਦਾ ਪ੍ਰਯੋਗ ਨਹੀਂ ਕੀਤਾ ਜਾਂਦਾ।

**ਪਦ ਅਰਥ** : ਜਿੰਦੂ=ਹੇ ਜਿੰਦੇ !। ਗੁਰਮੁਖਿ=ਗੁਰੂ ਦੁਆਰਾ। ਕਰੰਮਾ=ਕੰਮ। ਅਜਨਮਾ=ਜਨਮ ਤੋਂ ਰਹਿਤ। ਨਿਰਬਾਣੀ=ਵਾਸ਼ਨਾ ਤੋਂ ਰਹਿਤ, ਨਿਰਲੇਪ। ਪਾਹਾ=ਪਾ ਲੈ। ਮਿਲੁ=ਤੂੰ ਮਿਲ। ਛਾਇਆ= ਫੈਲਿਆ ਹੋਇਆ ਹੈ। ਭਿੰਨਾ=ਭਿੱਜ ਗਿਆ ਹੈ। ਸਾਵਣਿ=ਸਾਵਣ ਦੇ (ਮਹੀਨੇ) ਵਿੱਚ। ਵਰਸੁ=ਵਸਦਾ ਹੈ। ਕੁਹੁਕਿਅੜਾ=ਕੁਹ ਕੁਹ ਕਰਦਾ, ਪਾਇਲਾਂ ਪਾਉਂਦਾ ਹੈ। ਅੰਮ੍ਰਿਤਿ=ਅੰਮ੍ਰਿਤ (ਜਲ) ਨਾਲ। ਜਗੁ= ਸੰਸਾਰ ਉਤੇ। ਵੁਠੜਾ=ਵੱਸਿਆ ਹੈ। ਜੀਉ=ਕਾਵਿਕ ਲੈਅ ਪੂਰਤੀ ਦਾ ਸੂਚਕ ਹੈ।

**ਅਰਥ** : ਹੇ ਜਿੰਦੇ ! ਗੁਰੂ ਦੁਆਰਾ (ਪਹਿਲਾਂ) ਨਾਮ ਜਪਣ ਦਾ ਕਰਮ ਕਰ। (ਜੋ ਗੁਰੂ ਦੀ ਦਿਤੀ ਹੋਈ) ਮਤਿ ਹੈ, ਇਸ ਨੂੰ ਮਾਤਾ ਬਣਾ, (ਗੁਰੂ ਦੀ ਦਿਤੀ ਇਸ) ਮਤਿ (ਨੂੰ ਹੀ) ਜੀਵਨ (ਦਾ ਅਧਾਰ ਬਣਾ ਕੇ ਸਦਾ) ਮੂੰਹ ਵਿੱਚ ਰਾਮ ਦਾ ਨਾਮ (ਜਪ)। ਸੰਤੋਖ ਨੂੰ ਪਿਤਾ (ਬਣਾ), ਜਨਮ (ਮਰਨ) ਤੋਂ ਰਹਿਤ ਪੁਰਖੁ ਨੂੰ ਗੁਰੂ (ਧਾਰਨ) ਕਰ। ਹੇ ਵੱਡੇ ਭਾਗਾਂ ਵਾਲੇ ! (ਇਸ ਤਰ੍ਹਾਂ ਤੂੰ) ਰਾਮ ਨੂੰ ਮਿਲ ।੧।

(ਹੇ ਭਾਈ !) ਗੁਰ (ਪਰਮੇਸ਼ਰ ਨਾਲ) ਜੁੜਿਆ ਹੋਇਆ (ਜੋ) ਗੁਰੂ ਪੁਰਖੁ ਹੈ, (ਉਹ ਮੈਨੂੰ) ਮਿਲ ਪਿਆ ਹੈ (ਅਤੇ ਮੈਂ ਨਾਮ ਦਾ) ਰੰਗ (ਅਨੰਦ) ਮਾਣਦਾ ਹਾਂ ਜੀ। (ਮੇਰਾ) ਗੁਰੂ ਹਰੀ ਦੇ ਰੰਗ ਵਿੱਚ ਰਤਾ ਹੋਇਆ ਸਦਾ ਹੀ ਵਾਸ਼ਨਾ ਤੋਂ ਰਹਿਤ ਹੈ। ਹੇ ਵਡੇ ਭਾਗਾਂ ਵਾਲੇ (ਜਗਿਆਸੂ !) ਅਜਿਹਾ ਗੁਰੂ ਜੋ ਸੁਘੜ ਸੁਜਾਣੀ ਹੈ (ਤੂੰ ਉਸ ਨੂੰ ਮਿਲ। (ਹੇ ਭਾਈ ! ਗੁਰੂ ਦੇ ਮਿਲਣ ਨਾਲ ਮੇਰਾ) ਮਨ (ਅਤੇ) ਸਰੀਰ, ਹਰੀ ਦੇ ਪ੍ਰੇਮ ਵਿਚ ਭਿੱਜ ਗਿਆ ਹੈ ।੨।

ਹੇ ਸੰਤ ਜਨੋ ! ਆਓ (ਰਲ) ਮਿਲ ਕੇ ਨਾਮ ਜਪੀਏ ਸੰਗਤ ਦੇ ਵਿੱਚ (ਮਿਲ ਬੈਠ ਕੇ) ਸਦਾ ਨਾਮ ਦਾ ਲਾਹਾ ਲਈਏ। ਸੰਤਾਂ ਦੀ ਸੇਵਾ ਕਰਕੇ (ਨਾਮ) ਅੰਮ੍ਰਿਤ (ਆਪਣੇ) ਮੂੰਹ ਵਿੱਚ ਪਾ ਲਈਏ। (ਹੇ ਵਡਭਾਗੀ ਪਿਆਰੇ ਜੀ ! ਹੁਣ ਤੇਰੇ) ਧੁਰ ਤੋਂ ਲਿਖੇ ਹੋਏ ਪੂਰਬਲੇ ਕਰਮ (ਜਾਗ ਪਏ ਹਨ, ਤੂੰ ਇਸ ਤਰ੍ਹਾਂ ਰਾਮ ਨੂੰ) ਮਿਲ ।੩।

(ਜਿਵੇਂ) ਸਾਵਣ (ਦੇ ਮਹੀਨੇ) ਵਿੱਚ ਅੰਮ੍ਰਿਤ (ਜਲ) ਨਾਲ (ਭਰਿਆ ਬਦਲ ਸਾਰੇ) ਸੰਸਾਰ ਉਤੇ ਫੈਲਿਆ ਹੋਇਆ ਵਸਦਾ ਹੈ, (ਅਤੇ) ਮੋਰ ਕੁਹ ਕੁਹ ਕਰਦਾ (ਭਾਵ ਪਾਇਲਾਂ ਪਾਉਂਦਾ) ਹੈ, (ਤਿਵੇਂ ਮੇਰੇ) ਮੂੰਹ ਵਿੱਚ (ਜਦ ਗੁਰੂ ਨੇ) ਸ਼ਬਦ ਪਾਇਆ (ਤਾਂ ਮੇਰਾ) ਮਨ (ਵੀ ਹਰੀ ਦੇ ਰਸ ਵਿੱਚ ਉਛਲ ਉਛਲ ਕੇ ਪਾਇਲਾਂ ਪਾਉਂਦਾ ਹੈ)। (ਤੱਤ ਇਹ ਹੈ ਕਿ ਜਦੋਂ) ਹਰੀ ਦਾ ਅੰਮ੍ਰਿਤ (ਨਾਮ ਬੱਦਲ) ਦੀ ਨਿਆਈਂ ਵਸ ਪਿਆ (ਤਾਂ ਮੈਨੂੰ) ਹਰੀ ਰਾਜਾ ਮਿਲ ਪਿਆ। (ਇਸ ਤਰ੍ਹਾਂ) ਦਾਸ ਨਾਨਕ (ਦਾ ਹਿਰਦਾ ਪ੍ਰਭੂ ਦੇ) ਪ੍ਰੇਮ ਵਿਚ ਰੰਗਿਆ ਗਿਆ (ਜੀ) ।੪।੧।੨੭।੬੫।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ''ਗੁਰੁ ਜੋਗੀ ਪੁਰਖੁ ਮਿਲਿਆ ਰੰਗੁ ਮਾਣੀ ਜੀਉ'' ਤੋਂ ਪਾਠਕ ਜਨ ਆਪ ਹੀ ਆਤਮਿਕ ਇਕ-ਸੁਰਤਾ ਬਾਰੇ ਅਨੁਭਵ ਕਰ ਸਕਦੇ ਹਨ ਕਿ ਗੁਰੂ ਰਾਮਦਾਸ ਜੀ ਦਾ ਹਿਰਦਾ ਹਰੀ ਦੇ ਰੰਗ ਵਿੱਚ ਕਿਵੇਂ ਭਿਜਿਆ ਪਿਆ ਹੈ। ਫਿਰ ਇਸ ਸ਼ਬਦ ਵਿਚ ''ਸਾਵਣਿ ਵਰਸੁ'' ਅਤੇ ''ਮਨੁ ਮੋਰੁ ਕੁਹੁਕਿਅੜਾ'' ਇਤਨੇ ਸੁੰਦਰ ਅਲੰਕਾਰ ਵਰਤ ਕੇ ਅਗੰਮੀ ਰਸ ਦਾ ਵਰਣਨ ਕੀਤਾ ਹੈ ਕਿ ਰਸਿਕ ਬਕਤਾ ਤੇ ਸ੍ਰੋਤਾ ਰਸ ਮਾਣੇ ਬਿਨਾਂ ਅਗੇ ਨਹੀਂ ਲੰਘ ਸਕਦਾ।

ਸਿਧਾਂਤ ਇਹ ਹੈ ਕਿ ਆਪਣੀ ਮਤਿ ਵਿੱਚ ਗੁਰੂ ਦੀ ਮਤਿ ਵਸਾਉਣੀ ਤੇ ਨਾਮ ਜਪਣਾ, ਇਹ ਮਾਤਾ ਬਣਾਉਣੀ ਹੈ। ਜਨਮ ਮਰਨ ਤੋਂ ਰਹਿਤ ਸਤਿਗੁਰ ਪੁਰਖ ਉਤੇ ਸਿਦਕ ਤੇ ਸੰਤੋਖ ਲਿਆਉਣਾ ਇਹ ਪਿਤਾ ਬਣਾਉਣਾ ਹੈ। ਅਜਿਹੀ ਮਤਿ ਅਪਨਾਇਆਂ ਮੂੰਹ ਵਿੱਚ ਸਦਾ ਅੰਮ੍ਰਿਤ ਨਾਮ ਦੀਆਂ ਸ਼ਾਂਤੀ

ਬੂੰਦਾਂ ਪੈਂਦੀਆਂ ਰਹਿੰਦੀਆਂ ਹਨ ਅਤੇ ਮਨ ਇਸ ਤਰ੍ਹਾਂ ਬਿਗਸਦਾ ਹੈ ਜਿਵੇਂ ਬਦਲਾਂ ਨੂੰ ਵੇਖ ਕੇ ਮੋਰ ਪਾਇਲਾਂ ਪਾਉਂਦਾ ਹੈ :-

**ਉਨਵੈ ਘਨੁ ਘਨ ਘਨਿਹਰੁ ਗਰਜੈ, ਮਨਿ ਬਿਗਸੈ ਮੋਰ ਮੁਰਲੇ ॥[ਪੰਨਾ ੮੭੫**

ਨਾਮ-ਰਸ ਤੇ ਰੰਗ ਵਿੱਚ ਕਦੇ ਘਾਟਾ ਨਹੀਂ ਪੈਂਦਾ। ਜਿਹੜਾ ਮਨੁੱਖ ਇਸ ਕਸਵੱਟੀ ਤੇ ਪੂਰਾ ਉਤਰਦਾ ਹੈ, ਉਸ ਦੀ ਅਵਸਥਾ ''ਦਿਨੁ ਦਿਨੁ ਚੜੈ ਸਵਾਇਆ, ਨਾਨਕ ਹੋਤ ਨ ਘਾਟਿ'' (ਪੰਨਾ ੩੦੦) ਵਾਲੀ ਬਣ ਜਾਂਦੀ ਹੈ।

**ਗਉੜੀ ਮਾਝ ਮਹਲਾ ੪ ॥ ਆਉ ਸਖੀ ! ਗੁਣ ਕਾਮਣ ਕਰੀਹਾ ਜੀਉ ॥ ਮਿਲਿ ਸੰਤ ਜਨਾ, ਰੰਗੁ ਮਾਣਿਹ ਰਲੀਆ ਜੀਉ ॥ ਗੁਰ ਦੀਪਕੁ ਗਿਆਨੁ, ਸਦਾ ਮਨਿ ਬਲੀਆ ਜੀਉ ॥ ਹਰਿ ਤੁਠੈ ਢੁਲਿ ਢੁਲਿ ਮਿਲੀਆ ਜੀਉ ॥ ੧ ॥ ਮੇਰੈ ਮਨਿ ਤਨਿ ਪ੍ਰੇਮੁ ਲਗਾ, ਹਰਿ ਢੋਲੇ ਜੀਉ ॥ ਮੈ ਮੇਲੇ ਮਿਤ੍ਰੁ, ਸਤਿਗੁਰੁ ਵੇਚੋਲੇ ਜੀਉ ॥ ਮਨੁ ਦੇਵਾਂ ਸੰਤਾ, ਮੇਰਾ ਪ੍ਰਭੁ ਮੇਲੇ ਜੀਉ ॥ ਹਰਿ ਵਿਟੜਿਅਹੁ, ਸਦਾ ਘੋਲੇ ਜੀਉ ॥ ੨ ॥ ਵਸੁ ਮੇਰੇ ਪਿਆਰਿਆ ! ਵਸੁ ਮੇਰੇ ਗੋਵਿਦਾ ! ਹਰਿ ਕਰਿ ਕਿਰਪਾ ਮਨਿ ਵਸੁ ਜੀਉ ॥ ਮਨਿ ਚਿੰਦਿਅੜਾ ਫਲੁ ਪਾਇਆ ਮੇਰੇ ਗੋਵਿੰਦਾ ! ਗੁਰੁ ਪੂਰਾ ਵੇਖਿ ਵਿਗਸੁ ਜੀਉ ॥ ਹਰਿ ਨਾਮੁ ਮਿਲਿਆ ਸੋਹਾਗਣੀ ਮੇਰੇ ਗੋਵਿੰਦਾ ! ਮਨਿ ਅਨਦਿਨੁ ਅਨਦੁ ਰਹਸੁ ਜੀਉ ॥ ਹਰਿ ਪਾਇਅੜਾ ਵਡਭਾਗੀਈ ਮੇਰੇ ਗੋਵਿੰਦਾ ! ਨਿਤ ਲੈ ਲਾਹਾ ਮਨਿ ਹਸੁ ਜੀਉ ॥ ੩ ॥ ਹਰਿ ਆਪਿ ਉਪਾਏ ਹਰਿ ਆਪੇ ਵੇਖੈ, ਹਰਿ ਆਪੇ ਕਾਰੈ ਲਾਇਆ ਜੀਉ ॥ ਇਕਿ ਖਾਵਹਿ, ਬਖਸ ਤੋਟਿ ਨ ਆਵੈ, ਇਕਨਾ ਫਕਾ ਪਾਇਆ ਜੀਉ ॥ ਇਕਿ ਰਾਜੇ ਤਖਤਿ ਬਹਹਿ ਨਿਤਿ ਸੁਖੀਏ, ਇਕਨਾ ਭਿਖ ਮੰਗਾਇਆ ਜੀਉ ॥ ਸਭੁ ਇਕੋ ਸਬਦੁ ਵਰਤਦਾ ਮੇਰੇ ਗੋਵਿਦਾ ! ਜਨ ਨਾਨਕ ਨਾਮੁ ਧਿਆਇਆ ਜੀਉ ॥ ੪ ॥ ੨ ॥ ੨੮ ॥ ੬੬ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਰਲੀਆਂ, ਕਰੀਹਾਂ, ਸੰਤਾਂ, ਵਿਟੜਿਅਹੁਂ, ਖਾਵਹਿਂ।

**ਫੁਟਕਲ** : ਭਾਵੇਂ 'ਜੀਉ' ਸ਼ਬਦ ਪਦ ਪੂਰਤੀ ਦਾ ਲਖਾਇਕ ਹੈ, ਪਰ ਇਸ ਦੇ ਪ੍ਰਯੋਗ ਨਾਲ ਵਾਰਤਕ ਵਿਚ ਮਿਠਾਸ ਵਧਦੀ ਹੈ ਤੇ ਜਗਿਆਸੂ ਦੇ ਹਿਰਦੇ ਵਿੱਚ ਹਜ਼ੂਰੀ ਦੀ ਖਿਚ ਪਾਉਂਦੀ ਹੈ। ਕਈ

ਟੀਕਾਕਾਰਾਂ ਨੇ ਇਸ ਪਦ ਦੇ ਅਰਥ ਹੀ ਨਹੀਂ ਕੀਤੇ।

੨. ਜਿਵੇਂ 'ਵਿਗਸ' ਪਦ ਦਾ ਉਚਾਰਨ 'ਵਿਗੱਸ' ਅਧਕ ਸਹਿਤ ਕੀਤਾ ਜਾਂਦਾ ਹੈ, ਤਿਵੇਂ 'ਰਹਸ' ਦਾ ਉਚਾਰਨ 'ਰਹੱਸ' ਕਰਨਾ ਉਚਿਤ ਹੈ।

੩. 'ਕਾਮਣ' ਤੇ 'ਕਾਮਣਿ' ਦੋਹਾਂ ਸ਼ਬਦਾਂ ਦੇ ਸਰੂਪ ਚੇਤੇ ਰਖਣ ਦੀ ਲੋੜ ਹੈ ਕਿਉਂਕਿ ਇਹਨਾਂ ਦੇ ਅਰਥਾਂ ਵਿੱਚ ਅੰਤਰ ਹੈ। (੧) ਕਾਮਣ=ਜਾਦੂ, ਟੂਣੇ (੨) ਕਾਮਣਿ=ਇਸਤਰੀ।

**ਪਦ ਅਰਥ** : ਸਖੀ=ਹੇ ਸਹੇਲੀ !। ਕਾਮਣ=ਟੂਣੇ ਜਾਦੂ। ਕਰੀਹਾ=ਕਰੀਏ। ਰਲੀਆ=ਅਨੰਦ। ਦੀਪਕੁ ਗਿਆਨੁ=ਗਿਆਨ ਰੂਪੀ ਦੀਵਾ। ਮਨਿ=ਮਨ ਵਿੱਚ। ਬਲੀਆ ਜੀਉ=ਬਾਲੀਏ ਜੀ। ਢੁਲਿ ਢੁਲਿ=ਢਲ ਕੇ, ਨਰਮ ਹੋ ਕੇ, ਦ੍ਰਵੀ ਭੂਤ ਹੋ ਕੇ। ਢੋਲੇ=ਪਿਆਰੇ ਦਾ। ਵੇਚੋਲੇ=ਵਕੀਲ। ਘੋਲੇ=ਘੋਲੀ, ਕੁਰਬਾਨ। ਮਨਿ ਚਿੰਦਿਅੜਾ=ਮਨ ਵਿੱਚ ਚਿਤਵਿਆ ਹੋਇਆ। ਵੇਖਿ ਵਿਗਸੁ=ਵੇਖ ਕੇ ਖੇੜਾ (ਆ ਗਿਆ ਹੈ)। ਰਹਸੁ=ਅੰਤਰ ਮੁਖੀ ਖੇੜਾ, ਖੁਸ਼ੀ। ਵਡਭਾਗੀਈ=ਵਡੇ ਭਾਗਾਂ ਵਾਲੀਆਂ ਜੀਵ ਇਸਤਰੀਆਂ) ਨੇ। ਕਾਰੈ=ਕੰਮ ਵਿੱਚ। ਬਖਸ=ਬਖਸ਼ੇ ਹੋਏ (ਪਦਾਰਥ) ਬਖ਼ਸ਼ੀਸ਼। ਤੋਟਿ=ਕਮੀ। ਫਕਾ=ਥੋੜਾ ਜਿਹਾ। ਭਿਖ=ਭਿਖਿਆ।

**ਅਰਥ** : ਹੇ (ਮੇਰੀ) ਸਹੇਲੀਓ ! ਆਓ (ਪਤੀ-ਪਰਮੇਰਿ ਨੂੰ ਵਸ ਕਰਨ ਲਈ ਅਸੀਂ ਸ਼ੁਭ) ਗੁਣਾਂ ਦਾ ਟੂਣਾਂ (ਜਾਦੂ) ਕਰੀਏ। (ਹਰੀ ਦੇ) ਸੰਤ ਜਨਾਂ ਨੂੰ ਮਿਲ ਕੇ ਰੰਗ-ਰਲੀਆਂ (ਅਨੰਦ) ਮਾਣੀਏ ਜੀ। (ਆਉ, ਇਸ ਤਰ੍ਹਾਂ ਆਪਣੇ) ਮਨ ਵਿੱਚ ਸਦਾ ਲਈ ਗੁਰੂ ਦਾ ਗਿਆਨ ਰੂਪੀ ਦੀਵਾ ਬਾਲੀਏ ਜੀ। (ਫਿਰ) ਹਰੀ ਦੇ ਤ੍ਰੁੱਠ ਪੈਣ ਨਾਲ ਦ੍ਰਵੀ-ਭੂਤ ਹੋ ਕੇ (ਉਸ ਪ੍ਰਭੂ ਨੂੰ) ਮਿਲ ਪਈਏ ਜੀ ।੧।

(ਹੇ ਮੇਰੀ ਸਖੀਏ !) ਮੇਰੇ ਮਨ ਤੇ ਸਰੀਰ ਵਿਚ ਹਰੀ ਪਿਆਰੇ ਦਾ ਪ੍ਰੇਮ ਲਗ ਗਿਆ ਹੈ ਜੀ (ਪਰ ਉਸ ਨੂੰ ਹੁਣ ਕਿਵੇਂ ਮਿਲਾਂ?)। ਸਤਿਗੁਰੂ ਵਿਚੋਲਾ ਬਣ ਕੇ ਮੈਨੂੰ (ਮੇਰਾ) ਮਿਤਰ (ਪਿਆਰਾ ਪ੍ਰਭੂ) ਮਿਲਾ ਦੇਵੇ ਜੀ। (ਮੈਂ ਆਪਣਾ) ਮਨ ਸੰਤਾਂ (ਭਾਵ ਗੁਰੂ ਦੇ ਹਵਾਲੇ ਕਰ) ਦਿਆਂ (ਜੋ) ਮੇਰਾ ਪ੍ਰਭੂ ਮਿਲਾ ਦੇਵੇ (ਮੈਂ ਉਸ) ਹਰੀ ਤੋਂ ਸਦਾ ਕੁਰਬਾਨ (ਜਾਂਦਾ) ਹਾਂ ਜੀ ।੨।

ਹੇ ਮੇਰੇ ਪਿਆਰੇ ! (ਤੂੰ) ਵੱਸ, ਹੇ ਮੇਰੇ ਗੋਬਿੰਦ ! (ਤੂੰ) ਵੱਸ। ਹੇ (ਮੇਰੇ) ਹਰੀ ! ਕਿਰਪਾ ਕਰਕੇ (ਤੂੰ ਮੇਰੇ) ਮਨ ਵਿਚ ਵੱਸ ਪਉ ਜੀ। ਹੇ ਮੇਰੇ ਗੋਵਿੰਦ ! ਜੋ (ਫਲ ਮੈਂ ਆਪਣੇ) ਮਨ ਵਿਚ ਚਿਤਵਿਆ ਹੋਇਆ ਸੀ (ਉਹ) ਪਾ ਲਿਆ ਹੈ (ਅਤੇ) ਪੂਰਾ ਗੁਰੂ ਵੇਖ ਕੇ (ਮੈਨੂੰ) ਖੇੜਾ (ਆ ਗਿਆ ਹੈ)। ਹੇ ਮੇਰੇ ਗੋਵਿੰਦ ! ਜਿਸ ਸੁਹਾਗਣੀ ਇਸਤਰੀ ਨੂੰ ਹਰੀ ਦਾ ਨਾਮ ਮਿਲ ਗਿਆ ਹੈ (ਉਸ ਦੇ) ਮਨ ਵਿਚ ਦਿਨ ਰਾਤ (ਆਤਮਿਕ) ਅਨੰਦ (ਤੇ ਖੇੜਾ ਬਣਿਆ ਰਹਿੰਦਾ ਹੈ) ਜੀ। ਹੇ ਮੇਰੇ ਗੋਵਿੰਦ ! (ਜਿਨ੍ਹਾਂ) ਵਡੇ ਭਾਗਾਂ ਵਾਲੀਆਂ ਜੀਵ ਇਸਤਰੀਆਂ ਨੇ (ਤੈਂ) ਹਰੀ (ਪ੍ਰਭੂ) ਨੂੰ ਪਾ ਲਿਆ ਹੈ (ਉਹ) ਹਰ ਰੋਜ਼ (ਆਪਣੇ) ਮਨ ਵਿਚ (ਹਰੀ) ਨਾਮ (ਦਾ ਲਾਭ) ਲੈ ਕੇ ਹਸਦੀਆਂ ਰਹਿੰਦੀਆਂ ਹਨ ਜੀ ।੩।

(ਹੇ ਭਾਈ !) ਹਰੀ ਆਪ ਹੀ (ਸ੍ਰਿਸ਼ਟੀ ਨੂੰ) ਪੈਦਾ ਕਰਦਾ ਹੈ (ਅਤੇ) ਹਰੀ ਆਪ ਹੀ (ਉਸ ਨੂੰ)

ਵੇਖਦਾ ਹੈ, (ਉਸ ਨੇ) ਆਪ ਹੀ (ਸਭ ਸ੍ਰਿਸ਼ਟੀ ਨੂੰ) ਕੰਮ ਕਾਰ ਵਿਚ ਲਾਇਆ (ਹੋਇਆ) ਹੈ ਜੀ। ਕਈ ਜੀਵ (ਪ੍ਰਭੂ ਦੇ) ਬਖ਼ਸ਼ੇ ਹੋਏ (ਪਦਾਰਥ) ਖਾਂਦੇ ਹਨ, (ਉਨ੍ਹਾਂ ਨੂੰ ਕਿਸੇ ਗਲ ਦੀ) ਕਮੀ ਨਹੀਂ ਆਉਂਦੀ (ਪਰ) ਕਈਆਂ ਨੂੰ (ਪ੍ਰਭੂ ਨੇ ਇਕ) ਫਿਕਾ ਭਾਵ ਥੋੜਾ ਜਿਹਾ (ਪਦਾਰਥ) ਦਿੱਤਾ ਹੈ। ਕਈ ਰਾਜੇ (ਬਣ ਕੇ) ਤਖ਼ਤ ਉਤੇ ਬੈਠਦੇ ਹਨ (ਅਤੇ) ਨਿਤ ਸੁੱਖਾਂ ਵਾਲੇ (ਬਣੇ) ਰਹਿੰਦੇ ਹਨ (ਪਰ) ਕਈਆਂ ਤੋਂ (ਪ੍ਰਭੂ ਨੇ) ਭਿਖਿਆ ਮੰਗਾਈ ਹੈ ਜੀ। ਨਾਨਕ (ਗੁਰੂ ਜੀ ਫੁਰਮਾਨ ਕਰਦੇ ਹਨ ਕਿ) ਹੇ ਮੇਰੇ ਗੋਬਿੰਦ ! ਸਭ (ਪਾਸੇ ਤੇਰਾ ਹੀ) ਇਕ ਹੁਕਮ ਵਰਤ ਰਿਹਾ ਹੈ, (ਅਸਾਂ) ਦਾਸਾਂ (ਇਕ ਤੇਰਾ ਹੀ) ਨਾਮ ਸਿਮਰਿਆ ਹੈ ਜੀ।੪।੨।੨੮।੬੬।

## ਸਾਰੰਸ਼ ਅਤੇ ਸਿਧਾਂਤ

ਜਦੋਂ ਹਿਰਦੇ ਵਿੱਚ ਗੁਰੂ ਦਾ ਗਿਆਨ ਰੂਪੀ ਦੀਵਾ ਬਲ ਪੈਂਦਾ ਹੈ ਤਾਂ ਸੁਤੇ ਹੀ ਪ੍ਰਭੂ-ਪ੍ਰੇਮ ਦਾ ਹੁਲਾਰਾ ਆ ਜਾਂਦਾ ਹੈ । ਇਸ ਰਹੱਸ ਵਿੱਚ ਜਗਿਆਸੂ ਦੇ ਹਿਰਦੇ ਅੰਦਰ ਇਕ ਅਜਿਹੀ ਹੂਕ ਉਠਦੀ ਹੈ, ਜਿਸ ਨਾਲ ਉਹ ਆਤਮ ਰੰਗਾਂ ਵਿੱਚ ਇਉਂ ਗਾਉਣ ਲਗ ਪੈਂਦਾ ਹੈ :-

੧. **ਮੇਰੈ ਮਨਿ ਤਨਿ ਪ੍ਰੇਮ ਲਗਾ, ਹਰਿ ਢੋਲੇ ਜੀਉ ॥**

੨. **ਅਕਥ ਕਹਾਣੀ ਪ੍ਰੇਮ ਕੀ, ਕੋ ਪ੍ਰੀਤਮੁ ਆਖੈ ਆਇ ॥**
**ਤਿਸੁ ਦੇਵਾ ਮਨੁ ਆਪਣਾ, ਨਿਵਿ ਨਿਵਿ ਲਾਗਾ ਪਾਇ ॥** [ਪੰਨਾ ੧੫੯

ਇਸ ਪ੍ਰੇਮ ਭਰੇ ਅਨੁਭਵੀ ਦਰਸ਼ਨਾਂ ਵਿੱਚ ਉਸ ਨੂੰ ਹਰ ਪਾਸੇ ਹਰੀ ਹੀ ਹਰੀ ਨਜ਼ਰ ਆਉਣ ਲਗ ਪੈਂਦਾ ਹੈ। ਜਦੋਂ ਉਹ ਸੰਸਾਰ ਵਲ ਨਿਗਾਹ ਮਾਰਦਾ ਹੈ ਤਾਂ ਉਸ ਨੂੰ ਅਨੇਕਾਂ ਦਾਤੇ ਤੇ ਅਨੇਕਾਂ ਭਿਖਾਰੀ ਦਿਸਦੇ ਹਨ ਉਹ ਹੈਰਾਨ ਨਹੀਂ ਹੁੰਦਾ, ਸਗੋਂ ਹੁਕਮੀ ਬੰਦਾ ਬਣ ਕੇ ਆਖਦਾ ਹੈ :-

**ਸਭੁ ਇਕੋ ਸਬਦੁ ਵਰਤਦਾ ਮੇਰੇ ਗੋਵਿਦਾ,**
**ਜਨ ਨਾਨਕ ਨਾਮੁ ਧਿਆਇਆ ਜੀਉ ॥**

ਇਸ ਸ਼ਬਦ ਵਿੱਚ ਜੋ ਰਸਤਾ ਦਸਿਆ ਹੈ ਉਹ ਉਹਨਾਂ ਗੁਰਮੁਖ ਸਖੀਆਂ ਸਹੇਲੀਆਂ ਸੁਹਾਗਣਾਂ ਦਾ ਹੈ ਜਿਹੜੀਆਂ ਪ੍ਰੀਤਮ ਦੇ ਰੰਗ ਵਿੱਚ ਸਦਾ ਖਿੜੀਆਂ ਰਹਿੰਦੀਆਂ ਹਨ।

**ਗਉੜੀ ਮਾਝ ਮਹਲਾ ੪ ॥ ਮਨ ਮਾਹੀ ਮਨ ਮਾਹੀ ਮੇਰੇ ਗੋਵਿੰਦਾ ! ਹਰਿ ਰੰਗਿ ਰਤਾ ਮਨ ਮਾਹੀ ਜੀਉ ॥ ਹਰਿ ਰੰਗ ਨਾਲਿ ਨ ਲਖੀਐ ਮੇਰੇ ਗੋਵਿਦਾ ! ਗੁਰੁ ਪੂਰਾ ਅਲਖੁ ਲਖਾਹੀ ਜੀਉ ॥ ਹਰਿ ਹਰਿ ਨਾਮੁ ਪਰਗਾਸਿਆ ਮੇਰੇ ਗੋਵਿੰਦਾ ! ਸਭ ਦਾਲਦ ਦੁਖ ਲਹਿ ਜਾਹੀ ਜੀਉ ॥ ਹਰਿ ਪਦੁ ਊਤਮੁ ਪਾਇਆ ਮੇਰੇ ਗੋਵਿੰਦਾ ! ਵਡਭਾਗੀ ਨਾਮਿ ਸਮਾਹੀ ਜੀਉ ॥ ੧ ॥ ਨੈਣੀ ਮੇਰੇ ਪਿਆਰਿਆ ! ਨੈਣੀ ਮੇਰੇ ਗੋਵਿਦਾ ! ਕਿਨੈ ਹਰਿ ਪ੍ਰਭੁ**

ਡਿਠੜਾ ਨੈਣੀ ਜੀਉ ॥ ਮੇਰਾ ਮਨੁ ਤਨੁ ਬਹੁਤੁ ਬੈਰਾਗਿਆ ਮੇਰੇ ਗੋਵਿੰਦਾ ! ਹਰਿ ਬਾਝਹੁ ਧਨ ਕੁਮਲੈਣੀ ਜੀਉ ॥ ਸੰਤ ਜਨਾ ਮਿਲਿ ਪਾਇਆ ਮੇਰੇ ਗੋਵਿਦਾ ! ਮੇਰਾ ਹਰਿ ਪ੍ਰਭੁ ਸਜਣੁ ਸੈਣੀ ਜੀਉ ॥ ਹਰਿ ਆਇ ਮਿਲਿਆ ਜਗ ਜੀਵਨੁ ਮੇਰੇ ਗੋਵਿੰਦਾ ! ਮੈ ਸੁਖਿ ਵਿਹਾਣੀ ਰੈਣੀ ਜੀਉ ॥ ੨ ॥ ਮੈ ਮੇਲਹੁ ਸੰਤ ! ਮੇਰਾ ਹਰਿ ਪ੍ਰਭੁ ਸਜਣੁ, ਮੈ ਮਨਿ ਤਨਿ ਭੁਖ ਲਗਾਈਆ ਜੀਉ ॥ ਹਉ ਰਹਿ ਨ ਸਕਉ ਬਿਨੁ ਦੇਖੇ ਮੇਰੇ ਪ੍ਰੀਤਮ, ਮੈ ਅੰਤਰਿ ਬਿਰਹੁ ਹਰਿ ਲਾਈਆ ਜੀਉ ॥ ਹਰਿ ਰਾਇਆ ਮੇਰਾ ਸਜਣੁ ਪਿਆਰਾ, ਗੁਰੁ ਮੇਲੇ ਮੇਰਾ ਮਨੁ ਜੀਵਾਈਆ ਜੀਉ ॥ ਮੇਰੈ ਮਨਿ ਤਨਿ ਆਸਾ ਪੂਰੀਆ ਮੇਰੇ ਗੋਵਿੰਦਾ ! ਹਰਿ ਮਿਲਿਆ ਮਨਿ ਵਾਧਾਈਆ ਜੀਉ ॥ ੩ ॥ ਵਾਰੀ ਮੇਰੇ ਗੋਵਿੰਦਾ ! ਵਾਰੀ ਮੇਰੇ ਪਿਆਰਿਆ ! ਹਉ ਤੁਧੁ ਵਿਟੜਿਅਹੁ ਸਦ ਵਾਰੀ ਜੀਉ ॥ ਮੇਰੈ ਮਨਿ ਤਨਿ ਪ੍ਰੇਮੁ ਪਿਰੰਮ ਕਾ ਮੇਰੇ ਗੋਵਿੰਦਾ ! ਹਰਿ ਪੂੰਜੀ ਰਾਖੁ ਹਮਾਰੀ ਜੀਉ ॥ ਸਤਿਗੁਰੁ ਵਿਸਟੁ ਮੇਲਿ ਮੇਰੇ ਗੋਵਿੰਦਾ ! ਹਰਿ ਮੇਲੇ ਕਰਿ ਰੈਬਾਰੀ ਜੀਉ ॥ ਹਰਿਨਾਮੁ ਦਇਆ ਕਰਿ ਪਾਇਆ ਮੇਰੇ ਗੋਵਿੰਦਾ ! ਜਨ ਨਾਨਕ ਸਰਣਿ ਤੁਮਾਰੀ ਜੀਉ ॥ ੪ ॥ ੩ ॥ ੨੯ ॥ ੬੭ ॥

## ਉਚਾਰਨ ਸੇਧ

**ਬਿੰਦੀ ਸਹਿਤ** : ਮਾਹੀਂ, ਬਾਝਹੁੰ, ਜਾਹੀਂ, ਸਕਉਂ, ਸਮਾਹੀਂ, ਸਕਉਂ, ਵਿਟਅੜਿਅਹੁੰ।

**ਬਿੰਦੀ ਰਹਿਤ** : ਲਖਾਹੀ, ਵਡਭਾਗੀ, ਜੀਵਾਈਆ, ਵਾਧਾਈਆ।

**ਨੋਟ** : 'ਲਖਾਹੀਂ' ਦੇ ਅੰਤ ਵਿੱਚ ਲਗੀ ਬਿੰਦੀ ਵਾਧੂ ਜਾਪਦੀ ਹੈ ਕਿਉਂਕਿ ਇਥੇ ਸ਼ਬਦ ਬਹੁਬਚਨੀ ਕ੍ਰਿਆ ਦਾ ਲਖਾਇਕ ਨਹੀਂ, ਇਕ ਬਚਨੀ ਕ੍ਰਿਆ ਦਾ ਸੂਚਕ ਹੈ।

**ਪਦ ਅਰਥ** : ਮਾਹੀ=ਵਿੱਚ, ਅੰਦਰ। ਹਰਿ ਰੰਗਿ=ਹਰੀ ਦੇ ਰੰਗ ਵਿੱਚ। ਹਰਿ ਰੰਗੁ=ਪ੍ਰੇਮ ਰੂਪ ਹਰੀ। ਲਖਾਹੀ=ਜਣਾ, ਸਮਝਾ ਦੇਂਦਾ ਹੈ। ਦਾਲਦ=ਦਲਿੱਦਰ। ਨੈਣੀ=ਨੇਤਰਾਂ ਨਾਲ। ਧਨ=ਜੀਵ ਰੂਪ ਇਸਤਰੀ। ਕੁਮਲੈਣੀ=ਕੁਮਲਾਈ, ਮੁਰਝਾਈ ਹੋਈ। ਸੈਣੀ=ਸੱਜਣ, ਮਿੱਤਰ। ਰੈਣੀ=ਰਾਤ। ਲਾਈਆ=ਲਾਈ ਹੈ। ਬਿਰਹੁ=ਵਿਛੋੜਾ। ਜੀਵਾਈਆ=ਜਿਵਾ ਦਿੱਤਾ ਹੈ। ਵਾਧਾਈਆ=ਵਧਾਈ ਹੈ। ਪੂੰਜੀ=ਰਾਸਿ, ਮੂੜੀ। ਵਿਸਟ=ਵਕੀਲ। ਰੈਬਾਰੀ=ਅਗਵਾਈ, ਵਿਚੋਲਗੀ।

**ਅਰਥ** : ਹੇ ਮੇਰੇ ਗੋਵਿੰਦ ! (ਜਿਸ ਮਨੁੱਖ ਉਤੇ ਤੇਰੀ ਮਿਹਰ ਹੈ, ਉਹ ਸਮਝਦਾ ਹੈ ਕਿ) ਹਰੀ

ਮਨ ਵਿਚ ਹੈ (ਹਾਂ) ਮਨ ਵਿੱਚ ਹੈ, (ਉਹ) ਆਪਣੇ ਮਨ ਦੇ ਅੰਦਰ, ਹਰੀ ਦੇ ਰੰਗ (ਪ੍ਰੇਮ) ਵਿੱਚ ਰਤਾ ਰਹਿੰਦਾ ਹੈ ਜੀ। ਹੇ ਮੇਰੇ ਗੋਵਿੰਦ ! (ਉਹ ਮਨੁੱਖ ਜਾਣਦਾ ਹੈ ਕਿ) ਪ੍ਰੇਮ ਸਰੂਪ ਹਰੀ (ਹਰੇਕ ਦੇ) ਨਾਲ ਹੈ (ਪਰ ਉਹ ਆਪਣੇ ਆਪ ਤੋਂ) ਲਖਿਆ ਨਹੀਂ ਜਾਂਦਾ, ਪੂਰਾ ਗੁਰੂ (ਉਸ) ਲਖਤਾ ਤੋਂ ਰਹਿਤ (ਹਰੀ) ਨੂੰ ਲਖਾ (ਜਣਾ) ਦੇਂਦਾ ਹੈ ਜੀ। ਹੇ ਮੇਰੇ ਗੋਵਿੰਦ ! (ਜਿਨ੍ਹਾਂ ਦੇ ਹਿਰਦੇ ਵਿਚ ਗੁਰੂ ਨੇ) ਹਰੀ ਦਾ ਨਾਮ ਪ੍ਰਕਾਸ਼ ਕਰ ਦਿੱਤਾ ਹੈ (ਉਨ੍ਹਾਂ ਦੇ) ਸਾਰੇ ਦੁੱਖ ਦਲਿਦਰ ਦੂਰ ਹੋ ਜਾਂਦੇ ਹਨ ਜੀ। ਹੇ ਮੇਰੇ ਗੋਵਿੰਦ ! (ਇਸ ਤਰ੍ਹਾਂ ਉਨ੍ਹਾਂ ਨੇ) ਹਰੀ (ਨਾਮ ਜਪ ਕੇ) ਉਤਮ ਪਦ ਪ੍ਰਾਪਤ ਕੀਤਾ ਹੈ (ਉਹ) ਵਡਭਾਗੀ (ਜਨ) ਨਾਮ ਵਿੱਚ ਸਮਾਅ ਜਾਂਦੇ ਹਨ ਜੀ ।੧।

ਹੇ ਮੇਰੇ ਪਿਆਰਿਆ ! ਹੇ ਮੇਰੇ ਗੋਵਿੰਦਾ ! (ਮੈਂ ਪੁੱਛਦੀ ਹਾਂ ਕਿ) ਕਿਸੇ (ਮਨੁੱਖ) ਨੇ (ਤੈਂ) ਹਰੀ ਪ੍ਰਭੂ ਨੂੰ (ਆਪਣੀਆਂ) ਅਖਾਂ ਨਾਲ ਡਿਠਾ ਹੈ?। ਹੇ ਮੇਰੇ ਗੋਵਿੰਦ ! (ਤੇਰੇ ਦਰਸ਼ਨਾਂ ਲਈ) ਮੇਰਾ ਮਨ ਤੇ ਤਨ ਬਹੁਤ ਵੈਰਾਗਵਾਨ ਸੀ, (ਆਪ) ਹਰੀ ਤੋਂ ਬਿਨਾਂ (ਮੈਂ ਜੀਵ) ਇਸਤਰੀ ਕੁਮਲਾਈ (ਮੁਰਝਾਈ) ਪਈ ਸਾਂ। ਹੇ ਮੇਰੇ ਗੋਵਿੰਦ ! (ਜਦੋਂ) ਸੰਤ ਜਨਾਂ ਨਾਲ ਮਿਲ ਕੇ (ਮੈਂ ਤੈਨੂੰ) ਪਾ ਲਿਆ (ਤਾਂ ਮੇਰੇ ਹਿਰਦੇ ਵਿਚੋਂ ਇਉਂ ਆਵਾਜ਼ ਨਿਕਲੀ ਕਿ) ਹਰੀ ਪ੍ਰਭੂ ਹੀ ਮੇਰਾ ਸਜਣ ਤੇ ਸਾਕ ਹੈ ਜੀ। ਹੇ ਮੇਰੇ ਗੋਵਿੰਦ ! (ਤੂੰ) ਜਗਤ ਨੂੰ ਜੀਵਨ ਦੇਣ ਵਾਲਾ (ਹਰੀ, ਜਦ ਮੈਨੂੰ) ਆ ਕੇ ਮਿਲ ਪਿਆ (ਤਾਂ) ਮੇਰੀ (ਜੀਵਨ ਰੂਪੀ) ਰਾਤ ਸੁਖ ਨਾਲ ਬਤੀਤ ਹੋਣ ਲਗ ਪਈ ਜੀ ।੨।

ਹੇ ਸੰਤ ਜਨੋ ਜੀ ! (ਮੈਨੂੰ) ਮੇਰਾ ਹਰੀ ਪ੍ਰਭੂ ਸਜਣ ਮਿਲਾ ਦਿਓ ਜੀ, ਮੈਂ (ਆਪਣੇ) ਮਨ ਤੇ ਤਨ ਵਿੱਚ (ਉਸ ਦੇ ਦਰਸ਼ਨ ਦੀ ਬਹੁਤ) ਭੁੱਖ ਲਗਾਈ ਹੋਈ ਹੈ ਜੀ। ਮੈਂ (ਆਪਣੇ) ਪ੍ਰੀਤਮ (ਨੂੰ) ਵੇਖੇ ਬਿਨਾਂ ਨਹੀਂ ਰਹਿ ਸਕਦੀ, ਮੇਰੇ ਅੰਦਰ ਹਰੀ ਨੇ ਵਿਛੋੜੇ ਦੀ (ਪੀੜਾ) ਲਾ ਦਿਤੀ ਹੈ ਜੀ। ਹਰੀ ਰਾਜਾ ਮੇਰਾ ਪਿਆਰਾ ਸਜਣ ਹੈ (ਉਹ) ਗੁਰੂ ਨੂੰ ਮੇਲ ਕੇ, ਮੇਰਾ ਮਨ ਜਿਵਾ ਦਿੰਦਾ ਹੈ ਜੀ। ਹੇ ਮੇਰੇ ਗੋਵਿੰਦ ! ਮੇਰੇ ਮਨ ਤੇ ਤਨ ਵਿਚ (ਜੋ ਦਰਸ਼ਨ ਦੀ) ਆਸ (ਤੇ ਪਿਆਸ ਲਗੀ ਹੋਈ ਸੀ, ਉਹ) ਪੂਰੀ ਹੋ ਗਈ ਹੈ, (ਹੇ ਭਾਈ ! ਹੁਣ ਮੈਨੂੰ) ਹਰੀ ਮਿਲ ਪਿਆ ਹੈ (ਅਤੇ ਮੇਰੇ) ਮਨ ਵਿਚ ਵਧਾਈ (ਵਜੀ) ਹੈ ਜੀ ।੩।

ਹੇ ਮੇਰੇ ਗੋਵਿੰਦ !, ਹੇ ਮੇਰੇ ਪਿਆਰਿਆ ! ਮੈਂ ਤੇਰੇ ਉਪਰੋਂ ਸਦਕੇ ਅੰਤੇ ਕੁਰਬਾਨ ਹਾਂ ਜੀ। ਹੇ ਮੇਰੇ ਗੋਵਿੰਦ ! ਮੇਰੇ ਮਨ ਤੇ ਤਨ ਵਿਚ (ਤੈਂ) ਪਿਆਰੇ ਦਾ ਪ੍ਰੇਮ ਹੈ। ਹੇ ਹਰੀ ! ਸਾਡੀ (ਪ੍ਰੇਮ ਦੀ) ਪੂੰਜੀ (ਬਚਾਈ) ਰਖੋ ਜੀ। ਹੇ ਮੇਰੇ ਗੋਵਿੰਦ ! (ਮੇਰੀ ਅਰਦਾਸਿ ਹੈ ਕਿ ਮੈਨੂੰ) ਸਤਿਗੁਰੂ ਵਿਚੋਲਾ ਮੇਲੀ (ਰਖੀਂ ਤਾਂ ਜੋ ਉਹ ਮੇਰੀ) ਜੀਵਨ ਅਗਵਾਈ ਕਰਕੇ (ਮੈਨੂੰ ਤੈਂ) ਹਰੀ ਨਾਲ ਮੇਲੀ ਰਖ ਜੀ। ਹੇ ਮੇਰੇ ਗੋਵਿੰਦ ! (ਤੈਂ) ਹਰੀ ਦੀ ਮਿਹਰ ਕਰ ਕੇ ਹੀ (ਮੈਂ) ਨਾਮ ਪ੍ਰਾਪਤ ਕੀਤਾ ਹੈ (ਇਸ ਲਈ) ਦਾਸ ਨਾਨਕ ਤੇਰੀ ਸ਼ਰਣ ਵਿੱਚ (ਹੀ ਬੈਠਾ ਹੋਇਆ ਹੈ) ਜੀ ।੪।੩।੨੯।੬੭।

## ਅਰਥ ਭੇਦ ਅਤੇ ਨਿਰਣੈ

**ਮਨ ਮਾਹੀ ਮਨ ਮਾਹੀ ਮੇਰੇ ਗੋਵਿੰਦਾ, ਹਰਿ ਰੰਗਿ ਰਤਾ ਮਨ ਮਾਹੀ ਜੀਉ ॥**

ਵੱਖ ਵੱਖ ਅਰਥ :

(੧) ਹੇ ਮੇਰੇ ਭਾਈ ਜਨੋ ! ਜੋ ਰੰਗ ਰਤਾ ਪ੍ਰਮੇਸ਼੍ਵਰ ਹੈ ਸੋ ਤੀਨੋ ਕਾਲੋਂ ਮੈਂ ਮਨ ਕੇ ਬੀਚ ਹੀ ਹੈ ਵਾ ਪ੍ਰੇਮ ਮੈਂ ਪੁਨਰੁਕਤੀ ਦੋਸ ਨਹੀਂ। ਮਨਮਾਹੀ ਸ਼ਬਦ ਜਗਯਾਸੂ ਕੀ ਦ੍ਰਿੜਤਾ ਹੇਤ ਕਈ ਬਾਰ ਕਥਨ ਕੀਆ ਹੈ। [ਫ਼. ਸ.

(੨) ਹੇ ਮੇਰੇ ਭਾਈ ! ਮਨ ਦਾ (ਮਾਹੀ) (ਪ੍ਰੀਤਮ ਮਨ ਵਿੱਚ ਹੈ, ਜਿਸ ਦੇ) ਰੰਗ ਵਿਚ ਮਨ ਰਤਾ (ਹੋਯਾ ਹੈ, ਉਹ) ਹਰੀ ਮਨ ਵਿੱਚ ਹੈ। [ਪਿੰ. ਨਰੈਣ ਸਿੰਘ

(੩) ਮੇਰੇ ਗੋਵਿੰਦ ! (ਜਿਸ) ਹਰੀ ਦੇ ਰੰਗ ਵਿੱਚ (ਮੈਂ) ਰੰਗਿਆ ਗਿਆ ਹਾਂ (ਉਹ) ਮਨ ਵਿੱਚ ਹੈ, ਮਨ ਵਿਚ ਹੈ, ਮਨ ਵਿੱਚ ਹੈ। [ਸੰ. ਪੋ.

(੪) ਹੇ ਮੇਰੇ ਗੋਵਿੰਦ ! (ਜਿਸ ਉਤੇ ਤੇਰੀ ਮਿਹਰ ਹੁੰਦੀ ਹੈ, ਉਹ ਮਨੁੱਖ ਆਪਣੇ) ਮਨ ਵਿੱਚ ਹੀ, ਮਨ ਵਿਚ ਹੀ ਹਰਿ-ਨਾਮ ਦੇ ਰੰਗ ਵਿੱਚ ਰਤਿਆ ਰਹਿੰਦਾ ਹੈ। [ਦਰਪਣ

**ਨਿਰਣੈ** : 'ਹੇ ਮੇਰੇ ਗੋਵਿੰਦਾ' ਦੇ ਅਰਥ 'ਹੇ ਮੇਰੇ ਭਾਈ' ਗੁਰਬਾਣੀ ਵਿਚੋਂ ਹੋਰ ਕਿਤੇ ਨਹੀਂ ਪ੍ਰਾਪਤ ਹੁੰਦੇ। ਇਸ ਵਿੱਚ ਸੰਦੇਹ ਨਹੀਂ ਕਿ ਕਈ ਪੰਗਤੀਆਂ ਵਿੱਚ 'ਮੇਰੇ ਗੋਵਿੰਦਾ' ਦੇ ਅਰਥ ਕਰਨ ਸਮੇਂ ਬਹੁਤ ਔਖਿਆਈ ਪ੍ਰਤੀਤ ਹੁੰਦੀ ਹੈ ਪਰ ਇਸ ਦਾ ਹੋਰ ਕੋਈ ਹਲ ਨਹੀਂ ਦਿਸਦਾ। ਹਾਂ, ਕਾਵ ਵਿੱਚ ਪਦ ਪੂਰਤੀ ਜਾਂ ਚਾਲ ਦੀ ਸੁਗਮਤਾ ਨੂੰ ਮੁਖ ਰਖਦੇ ਹੋਏ, ਇਸ ਦੇ ਅਰਥ ਛਡੇ ਵੀ ਜਾ ਸਕਦੇ ਹਨ ਜਿਵੇਂ ਕਿ 'ਰਾਮ ਰਾਜੇ' ਦੇ ਹਰ ਥਾਂ 'ਹੇ ਰਾਮ ਰਾਜੇ ! ਹੇ ਵਾਹਿਗੁਰੂ !' ਨਹੀਂ ਕੀਤੇ ਜਾ ਸਕਦੇ। ਅਜਿਹੇ ਸ਼ਬਦ ਸੰਗੀਤ ਵਿਚ ਇਕ ਤਰ੍ਹਾਂ ਟੇਕ ਦਾ ਪਖ ਪੂਰਦੇ ਹਨ, ਵੇਖੋ ਅਗਲਾ ਸ਼ਬਦ। ਜਦੋਂ ਵਿਆਕਰਣ ਦੇ ਮੁੱਖੀਆਂ ਨੇ ਅਜਿਹੇ ਅਰਥ ਕੀਤੇ ਹੋਣ ਤਾਂ ਪਾਠਕਾਂ ਦੀ ਸੁਰਤਿ ਵਿੱਚ ਟਿਕਾਅ ਨਹੀਂ ਰਹਿੰਦਾ। ਵੇਖੋ ਇਸ ਸ਼ਬਦ ਦੇ ਦੂਜੇ ਪਦੇ ਦੇ ਅਰਥ ਦਰਪਣ' ਦੇ ਕਰਤਾ ਨੇ ਇਉਂ ਕੀਤੇ ਹਨ:-

''ਹੇ ਮੇਰੇ ਗੋਬਿੰਦ ! ਮੇਰਾ ਹਰਿ ਪ੍ਰਭੂ ਮੇਰਾ (ਅਸਲੀ) ਸੱਜਣ ਮਿਤਰ (ਜਿਨ੍ਹਾਂ ਨੇ ਭੀ ਲਭਿਆ ਹੈ) ਸੰਤ ਜਨਾਂ ਨੂੰ ਮਿਲ ਕੇ ਹੀ ਲਭਾ ਹੈ। ਹੇ ਮੇਰੇ ਗੋਵਿੰਦ ! (ਸੰਤ ਜਨਾ ਦੀ ਮਿਹਰ ਨਾਲ ਹੀ) ਮੈਨੂੰ ਭੀ (ਉਹ) ਹਰੀ ਆ ਮਿਲਿਆ ਹੈ.... ।''

ਇਹ ਅਰਥ ਪੜ੍ਹ ਕੇ ਪਾਠਕਾਂ ਨੂੰ ਕਿਤਨਾ ਭੁਲੇਖਾ ਲਗਦਾ ਹੈ, ਪਾਠਕ ਜਨ ਆਪ ਹੀ ਅੰਦਾਜ਼ਾ ਲਾ ਲੈਣ। ਏਦਾਂ ਦੇ ਹੋਰ ਕਈ ਅਰਥ ਨਮੂਨੇ ਹਨ ਪਰ ਵਿਸਥਾਰ ਦੇ ਡਰ ਤੋਂ ਇਥੇ ਨਹੀਂ ਦਿੱਤੇ। ਅਰਥ ਕਰਨ ਸਮੇਂ ਪੁਰਖ ਦਾ ਖਿਆਲ ਰਖਣਾ ਬਹੁਤ ਜ਼ਰੂਰੀ ਹੁੰਦਾ ਹੈ। ਸੁਘੜ ਪਾਠਕ ਆਪ ਹੀ ਮੂਲ ਅਤੇ ਅਰਥ ਸ਼ਬਦਾਵਲੀ ਉਤੇ ਇਕ ਨਜ਼ਰ ਮਾਰ ਕੇ ਆਪਣੀ ਤਸੱਲੀ ਕਰ ਲੈਣ।

## ਸਾਰੰਸ਼ ਅਤੇ ਸਿਧਾਂਤ

ਪ੍ਰਭੂ ਨੂੰ ਇਸ ਸ਼ਬਦ ਵਿੱਚ ਮੇਰੇ ਗੋਵਿੰਦਾ', ਮੇਰੇ ਪਿਆਰਿਆ' ਜਿਸ ਰੰਗ ਵਿਚ ਸ੍ਰੀ ਗੁਰੂ ਰਾਮਦਾਸ ਜੀ ਨੇ ਸੰਬੋਧਨ ਕੀਤਾ ਹੈ ਇਸ ਦਾ ਰੱਸ ਤੇ ਰਹੱਸ ਗੁਰੂ ਆਤਮਾ ਆਪ ਹੀ ਜਾਣਦੀ ਹੈ। ਗੁਰੂ

ਸਾਹਿਬ ਇਥੇ ਇਹ ਦਸ ਰਹੇ ਹਨ ਕਿ ਉਹ ਪ੍ਰਭੂ ਤਾਂ ਸਾਡੇ ਨਾਲ, ਸਾਡੇ ਹਿਰਦੇ ਰੂਪੀ ਸੇਜ ਉਤੇ ਆਸਣ ਲਾਈ ਬੈਠਾ ਹੈ ਪਰ ਪੂਰੇ ਗੁਰੂ ਤੋਂ ਬਿਨਾ ਉਸ ਦੀ ਲਖਤਾ ਨਹੀਂ ਹੋ ਸਕਦੀ। ਹਾਂ, ਗੁਰੂ ਜਦੋਂ ਗਿਆਨ-ਅੰਜਨ ਦੇ ਕੇ ਹਰੀ ਨਾਮ ਨੂੰ ਪ੍ਰਕਾਸ਼ਦਾ ਹੈ ਤਾਂ ਸੋਝੀ ਆਉਂਦੀ ਹੈ। ਫਿਰ ਉਸ ਪ੍ਰਭੂ ਨੂੰ ਮਿਲਣ ਲਈ ਸਦਾ ਵੈਰਾਗ ਵਾਲੀ ਦਸ਼ਾ ਬਣੀ ਰਹਿੰਦੀ ਹੈ। ਪਰ ਜਦੋਂ ਉਸ ਦਾ ਮਿਲਾਪ ਹੋ ਜਾਂਦਾ ਹੈ, ਤਾਂ ਜੀਵ ਦੀ ਆਸਾ ਪੂਰੀ ਹੋ ਜਾਂਦੀ ਹੈ, ਫਿਰ ਮਨ ਵਿਚ ਵਧਾਈ ਵਜਣ ਲਗ ਪੈਂਦੀ ਹੈ।

ਪਿਆਰੇ ਦਾ ਪਿਆਰ ਹੀ ਜੀਵਨ ਦੀ ਵੱਡੀ ਪੂੰਜੀ ਹੈ। ਜੇ ਪਲੇ ਪਿਆਰ ਹੋਵੇ ਤਾਂ ਨਾਮ ਦੀ ਅਰਾਧਨਾ ਰਹੱਸਮਈ ਬਣਦੀ ਹੈ ਕਿਉਂਕਿ ਅਲੂਣੀ ਸ਼ਿਲਾ ਚਟਣੀ ਬਹੁਤ ਔਖੀ ਹੁੰਦੀ ਹੈ। ਇਸ ਲਈ ਅੰਤਲੇ ਪਦੇ ਵਿਚ ਵੀ ਵਿਚੋਲੇ ਗੁਰੂ ਅਗੇ ਸਦਾ ਮਿਲਾਪ ਲਈ ਅਰਦਾਸਿ ਕੀਤੀ ਹੈ :-

**ਸਤਿਗੁਰੂ ਵਿਸਟੂ ਮੇਲਿ ਮੇਰੇ ਗੋਵਿੰਦਾ, ਹਰਿ ਮੇਲੇ ਕਰਿ ਰੈਬਾਰੀ ਜੀਉ ॥**

ਪ੍ਰਭੂ ਦੇ ਪ੍ਰੇਮ ਮਾਰਗ ਵਿੱਚ ਗੁਰੂ ਦੀ ਰਹਬਰੀ (ਅਗਵਾਈ) ਹੀ ਸਾਡੇ ਜੀਵਨ ਨੂੰ ਸਵਾਰ ਸਕਦੀ ਹੈ। ਜੇ ਸੰਤ-ਗੁਰੂ ਨਾਲ ਪ੍ਰੇਮ ਦੇ ਰੰਗਾਂ ਵਿੱਚ ਲੇਵਾ-ਦੇਵੀ ਟਿਕੀ ਰਹੇ ਤਾਂ ਭਗਤੀ ਦੇ ਭੰਡਾਰ ਸਦਾ ਭਰੇ ਰਹਿੰਦੇ ਹਨ। ਇਸ ਤੋਂ ਇਲਾਵਾ ਹਰੀ ਨੂੰ ਮਿਲਣ ਦਾ ਹੋਰ ਕੋਈ ਰਸਤਾ ਨਹੀਂ ਹੈ।

**ਗਉੜੀ ਮਾਝ ਮਹਲਾ ੪ ॥ ਚੋਜੀ ਮੇਰੇ ਗੋਵਿੰਦਾ ! ਚੋਜੀ ਮੇਰੇ ਪਿਆਰਿਆ ! ਹਰਿ ਪ੍ਰਭੁ ਮੇਰਾ ਚੋਜੀ ਜੀਉ ॥ ਹਰਿ ਆਪੇ ਕਾਨ੍ਹੁ ਉਪਾਇਦਾ ਮੇਰੇ ਗੋਵਿਦਾ ! ਹਰਿ ਆਪੇ ਗੋਪੀ ਖੋਜੀ ਜੀਉ ॥ ਹਰਿ ਆਪੇ ਸਭ ਘਟ ਭੋਗਦਾ ਮੇਰੇ ਗੋਵਿੰਦਾ ! ਆਪੇ ਰਸੀਆ ਭੋਗੀ ਜੀਉ ॥ ਹਰਿ ਸੁਜਾਣੁ ਨ ਭੁਲਈ ਮੇਰੇ ਗੋਵਿੰਦਾ, ਆਪੇ ਸਤਿਗੁਰੁ ਜੋਗੀ ਜੀਉ ॥ ੧ ॥ ਆਪੇ ਜਗਤੁ ਉਪਾਇਦਾ, ਮੇਰੇ ਗੋਵਿਦਾ, ਹਰਿ ਆਪਿ ਖੇਲੈ ਬਹੁ ਰੰਗੀ ਜੀਉ ॥ ਇਕਨਾ ਭੋਗ ਭੋਗਾਇਦਾ ਮੇਰੇ ਗੋਵਿੰਦਾ, ਇਕਿ ਨਗਨ ਫਿਰਹਿ, ਨੰਗ ਨੰਗੀ ਜੀਉ ॥ ਆਪੇ ਜਗਤੁ ਉਪਾਇਦਾ ਮੇਰੇ ਗੋਵਿੰਦਾ, ਹਰਿ ਦਾਨੁ ਦੇਵੈ, ਸਭ ਮੰਗੀ ਜੀਉ ॥ ਭਗਤਾ ਨਾਮੁ ਆਧਾਰੁ ਹੈ ਮੇਰੇ ਗੋਵਿੰਦਾ, ਹਰਿ ਕਥਾ ਮੰਗਹਿ ਹਰਿ ਚੰਗੀ ਜੀਉ ॥ ੨ ॥ ਹਰਿ ਆਪੇ ਭਗਤਿ ਕਰਾਇਦਾ ਮੇਰੇ ਗੋਵਿੰਦਾ, ਹਰਿ ਭਗਤਾ ਲੋਚ ਮਨਿ ਪੂਰੀ ਜੀਉ ॥ ਆਪੇ ਜਲਿ ਥਲਿ ਵਰਤਦਾ ਮੇਰੇ ਗੋਵਿਦਾ, ਰਵਿ ਰਹਿਆ ਨਹੀ ਦੂਰੀ ਜੀਉ ॥ ਹਰਿ ਅੰਤਰਿ ਬਾਹਰਿ ਆਪਿ ਹੈ ਮੇਰੇ ਗੋਵਿੰਦਾ, ਹਰਿ ਆਪ ਰਹਿਆ ਭਰਪੂਰੀ ਜੀਉ ॥ ਹਰਿ ਆਤਮਰਾਮੁ ਪਸਰਿਆ ਮੇਰੇ ਗੋਵਿੰਦਾ, ਹਰਿ ਵੇਖੈ ਆਪਿ ਹਦੂਰੀ ਜੀਉ ॥ ੩ ॥ ਹਰਿ ਅੰਤਰਿ ਵਾਜਾ**

**ਪਉਣੁ ਹੈ ਮੇਰੇ ਗੋਵਿੰਦਾ, ਹਰਿ ਆਪਿ ਵਜਾਏ ਤਿਉ ਵਾਜੈ ਜੀਉ ॥ ਹਰਿ ਅੰਤਰਿ ਨਾਮ ਨਿਧਾਨੁ ਹੈ, ਮੇਰੇ ਗੋਵਿੰਦਾ, ਗੁਰਸਬਦੀ ਹਰਿ ਪ੍ਰਭੁ ਗਾਜੈ ਜੀਉ ॥ ਆਪੇ ਸਰਣਿ ਪਵਾਇਦਾ ਮੇਰੇ ਗੋਵਿੰਦਾ, ਹਰਿ ਭਗਤ ਜਨਾ ਰਾਖੁ ਲਾਜੈ ਜੀਉ ॥ ਵਡਭਾਗੀ ਮਿਲੁ ਸੰਗਤੀ ਮੇਰੇ ਗੋਵਿੰਦਾ, ਜਨ ਨਾਨਕ ਨਾਮਿ ਸਿਧਿ ਕਾਜੈ ਜੀਉ ॥ ੪ ॥ ੪ ॥ ੩੦ ॥ ੬੮ ॥**

## ਉਚਾਰਨ ਸੇਧ

**ਬਿੰਦੀ ਸਹਿਤ :** ਉਪਾਇੰਦਾ, ਭੋਗਾਇੰਦਾ, ਫਿਰਹਿੰ, ਮੰਗਹਿ, ਕਰਾਇੰਦਾ, ਤਿਉਂ, ਪਵਾਇੰਦਾ।

**ਬਿੰਦੀ ਰਹਿਤ :** ਵਡਭਾਗੀ, ਸੰਗਤੀ।

**ਨੋਟ :** 'ਮੇਰੇ ਗੋਵਿੰਦਾ' ਸ਼ਬਦ ਪਹਿਲੀ ਪੰਗਤੀ ਵਿਚ ਸੰਬੋਧਨ ਰੂਪ ਦਾ ਲਖਾਇਕ ਹਨ, ਪਰ ਸਾਰੀਆਂ ਪੰਗਤੀਆਂ ਵਿਚ ਇਹ ਅਰਥ ਵਿਵਸਥਾ ਨਹੀਂ ਹੈ। ਇਹ 'ਰਾਮਰਾਜੇ' ਵਾਂਗੂੰ ਇਕ ਟੇਕ ਦਾ ਸੂਚਕ ਹਨ। ਜਿਵੇਂ ਵਿਸਮਾਦ ਵਿਚ ਆ ਕੇ ਮੂੰਹੋਂ ਨਿਕਲਦਾ ਹੈ 'ਵਾਹਿਗੁਰੂ' ਉਸੇ ਤਰ੍ਹਾਂ ਮੇਰੇ ਗੋਵਿੰਦਾ' ਸ਼ਬਦ ਵੀ ਮੂੰਹੋਂ ਨਿਕਲਦੇ ਹਨ।

**ਪਦ ਅਰਥ :** ਚੋਜੀ=ਕੌਤਕੀ, ਅਸਚਰਜ ਕੰਮ ਕਰਨ ਵਾਲਾ। ਕਾਨ੍ਹੁ=ਕ੍ਰਿਸ਼ਨ। ਗੋਪੀ= ਗਵਾਲਣ। ਖੋਜੀ=ਖੋਜ ਕਰਨ, ਲਭਣ ਵਾਲੀ। ਸੁਜਾਣੁ=ਬਹੁਤ ਸਿਆਣਾ। ਜੋਗੀ=ਜੁੜਿਆ ਹੋਇਆ, ਵਿਸ਼ੇ ਵਿਕਾਰਾਂ ਤੋਂ ਰਹਿਤ। ਇਕਿ=ਕਈ। ਨੰਗ ਨੰਗੀ=ਬਿਲਕੁਲ ਨੰਗੇ। ਹਦੂਰੀ=ਹਾਜ਼ਰ ਨਾਜ਼ਰ ਹੋ ਕੇ। ਪਉਣ=ਹਵਾ, ਸੁਆਸ। ਗਾਜੈ=ਗਜਦਾ, ਪ੍ਰਗਟ ਹੁੰਦਾ ਹੈ। ਸਿਧਿ ਕਾਜੈ=ਕਾਰਜ ਦੀ ਸਿਧੀ, ਸਫਲਤਾ।

**ਅਰਥ :** ਹੇ ਮੇਰੇ ਗੋਵਿੰਦ ! (ਤੂੰ) ਕੌਤਕੀ ਹੈਂ, ਹੇ ਮੇਰੇ ਪਿਆਰੇ ! (ਤੂੰ ਕੌਤਕੀ ਹੈਂ, ਹੇ ਭਾਈ !), ਮੇਰਾ ਹਰੀ ਪ੍ਰਭੂ ਚੋਜ ਕਰਨ ਵਾਲਾ ਹੈ ਜੀ। (ਉਹ) ਹਰੀ ਆਪ ਹੀ ਕ੍ਰਿਸ਼ਨ ਆਦਿ ਪੈਦਾ ਕਰਦਾ ਹੈ (ਉਸ) ਹਰੀ ਨੇ ਆਪ ਹੀ (ਕ੍ਰਿਸ਼ਨ) ਦੀ ਖੋਜ ਕਰਨ ਵਾਲੀ ਗੋਪੀ (ਪੈਦਾ ਕੀਤੀ) ਹੈ। ਹਰੀ ਆਪ ਹੀ ਸਾਰੇ ਹਿਰਦਿਆਂ (ਅੰਦਰ ਬੈਠਾ ਸਭ ਪਦਾਰਥਾਂ ਨੂੰ) ਭੋਗਦਾ ਹੈ (ਅਤੇ) ਆਪ ਹੀ ਰਸ ਲੈਣ ਵਾਲਾ (ਅਥਵਾ) ਭੋਗਣ ਵਾਲਾ ਹੈ। (ਉਹ) ਹਰੀ ਬਹੁਤ ਸਿਆਣਾ ਹੈ, (ਕਦੇ ਵੀ) ਨਹੀਂ ਭੁਲਦਾ, (ਉਹ) ਆਪ ਹੀ ਸਤਿਗੁਰੂ ਰੂਪੇ ਜੋਗੀ ਹੈ ।੧।

ਹਰੀ ਆਪ ਹੀ ਸੰਸਾਰ ਪੈਦਾ ਕਰਦਾ, ਆਪ ਹੀ ਅਨੇਕਾਂ ਰੰਗਾਂ ਵਿੱਚ ਖੇਡਦਾ ਹੈ। ਕਈਆਂ ਨੂੰ (ਅਨੇਕ ਤਰ੍ਹਾਂ ਦੇ ਲਾਭਦਾਇਕ) ਪਦਾਰਥ ਦੇਂਦਾ ਹੈ, ਕਈ ਵਿਚਾਰੇ ਬਿਲਕੁਲ ਨੰਗੇ ਫਿਰਦੇ ਹਨ। ਹਰੀ ਆਪ ਹੀ ਜਗਤ ਪੈਦਾ ਕਰਦਾ ਹੈ ਅਤੇ ਆਪ ਹੀ ਸਾਰੀ (ਲੁਕਾਈ ਜੋ ਕੁਝ) ਮੰਗਦੀ ਹੈ, ਦਾਨ ਦੇਂਦਾ ਹੈ। (ਪਰ) ਹਰੀ ਦੇ ਭਗਤਾਂ ਨੂੰ ਨਾਮ ਰੂਪੀ ਆਧਾਰ ਹੈ (ਉਹ ਸਭ ਤੋਂ) ਚੰਗੀ (ਵਸਤੂ) 'ਹਰੀ ਦੀ ਕਥਾ' ਹੀ ਮੰਗਦੇ ਹਨ ਜੀ ।੨।

ਹਰੀ ਆਪ ਹੀ (ਆਪਣੇ ਭਗਤਾਂ ਤੋਂ) ਭਗਤੀ ਕਰਵਾਉਂਦਾ ਹੈ। ਹਰੀ (ਆਪ ਹੀ) ਭਗਤਾਂ ਦੇ (ਹਿਰਦੇ) ਵਿਚ (ਜੋ) ਲੋਚਾ (ਹੋਵੇ) ਪੂਰੀ (ਕਰਦਾ ਹੈ)। (ਉਹ) ਆਪ ਹੀ ਜਲ ਥਲ ਵਿਚ ਰਵ ਰਿਹਾ ਹੈ (ਅਤੇ ਆਪ ਹੀ ਸਭ ਪਾਸੇ) ਵਿਆਪਕ ਰੂਪ ਹੋ ਰਿਹਾ ਹੈ, (ਉਹ ਕਿਸੇ ਤੋਂ) ਦੂਰ ਨਹੀਂ ਹੈ। ਅੰਦਰ ਤੇ ਬਾਹਰ ਹਰੀ ਆਪ ਹੀ ਆਪ ਹੈ (ਅਤੇ) ਹਰੀ ਆਪ ਹੀ ਭਰਪੂਰ ਹੋ ਰਿਹਾ ਹੈ। ਹਰੀ ਨੇ (ਆਪ ਹੀ) ਆਤਮ ਰੂਪ (ਹੋ ਕੇ ਸਾਰਾ ਪਸਾਰਾ) ਖਿਲਾਰਿਆ ਹੋਇਆ ਹੈ ਅਤੇ ਹਰੀ ਆਪ ਹੀ ਹਾਜ਼ਰ ਨਾਜ਼ਰ ਹੋ ਕੇ (ਸਭ ਨੂੰ) ਵੇਖ ਰਿਹਾ ਹੈ ।੩।

ਹਰੀ (ਆਪ ਹੀ ਸਭ ਦੇ) ਅੰਦਰ ਪ੍ਰਾਣ-ਕਲਾ ਰੂਪੀ ਵਾਜਾ ਹੈ, ਹਰੀ ਆਪ (ਜਿਵੇਂ) ਉਸ ਵਾਜੇ ਨੂੰ ਵਜਾਉਂਦਾ ਹੈ ਤਿਵੇਂ (ਉਹ ਸੁਆਸਾਂ ਰੂਪੀ ਵਾਜਾ) ਵਜਦਾ ਹੈ। (ਹਰੇਕ ਜੀਵ ਦੇ) ਅੰਦਰ ਹਰੀ ਦਾ ਨਾਮ ਰੂਪੀ ਖ਼ਜ਼ਾਨਾ (ਮੌਜੂਦ ਹੈ, ਅਤੇ) ਗੁਰੂ ਦੇ ਸ਼ਬਦ ਦੁਆਰਾ (ਉਹ) ਹਰੀ-ਪ੍ਰਭੂ ਪ੍ਰਗਟ ਹੁੰਦਾ ਹੈ। (ਹਰੀ) ਆਪ ਹੀ (ਆਪਣੇ ਸੇਵਕਾਂ ਨੂੰ ਆਪਣੀ) ਸ਼ਰਣ ਵਿਚ ਪਵਾਉਂਦਾ (ਲਿਆਉਂਦਾ) ਹੈ, ਹਰੀ (ਆਪ ਹੀ) ਭਗਤ ਜਨਾ ਦੀ ਲਾਜ ਰਖਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਹੇ ਵਡਭਾਗੀ (ਜੀਵ ! ਤੂੰ ਵੀ ਹਰੀ ਦੀ) ਸਤਿ ਸੰਗਤ ਵਿਚ ਮਿਲ (ਜਿਥੋਂ) ਨਾਮ ਦੁਆਰਾ (ਜੀਵਨ) ਦੀ ਕਾਰਜ ਸਿਧੀ (ਹੁੰਦੀ) ਹੈ।੪।੪।੩੦।੬੮।

## ਸਾਰੰਸ਼ ਅਤੇ ਸਿਧਾਂਤ

ਅਦ੍ਰਿਸ਼ਟ ਅਤੇ ਦ੍ਰਿਸ਼ਟਮਾਨ ਸੰਸਾਰ ਦਾ ਪਸਾਰਾ ਉਸ ਪ੍ਰਭੂ ਦੀ ਆਪਣੀ ਖੇਡ ਹੈ। ਇਸ ਸ਼ਬਦ ਵਿੱਚ ਸਮਾਨ ਦ੍ਰਿਸ਼ਟੀ, 'ਆਪੇ ਆਪਿ' 'ਆਪੇ ਰਸੀਆ ਭੋਗੀ ਜੀਉ' ਅਤੇ ''ਆਪੇ ਸਤਿਗੁਰੁ ਜੋਗੀ ਜੀਉ'' ਦੇ ਅਦਭੁਤ ਦ੍ਰਿਸ਼ ਨਾਮ ਰੰਗਾਂ ਵਿੱਚ ਮਾਣਨ ਵਾਲੇ ਹਨ। ਉਸ ਪਰਮੇਸ਼ਰ ਦੀ ਅਸਚਰਜ ਕਲਾ ਦਾ ਵਰ ਦਾਨ ਆਤਮ-ਰਸੀਆਂ ਦੇ ਹਿਰਦੇ ਵਿਚ ਨਾਮ ਸਿਮਰਨ ਦੀ ਵਧ ਤੋਂ ਵਧ ਲਗਨ ਪੈਦਾ ਕਰਦਾ ਹੈ। ਉਹ ਅੰਦਰ ਅਤੇ ਬਾਹਰ ਉਸ ਨੂੰ ਹਾਜ਼ਰ ਸਮਝਦੇ ਹਨ। ''ਹਰਿ ਆਤਮਰਾਮੁ ਪਸਾਰਿਆ ਸੁਆਮੀ, ਸਰਬ ਰਹਿਆ ਭਰਪੂਰੇ'' (ਪੰਨਾ ੧੭੫)।

ਗੁਰੂ ਸਾਹਿਬ ਜੀ ਦੀ ਦ੍ਰਿਸ਼ਟੀ ਇਕ ਵਿਆਪਕ ਦ੍ਰਿਸ਼ਟੀ ਹੈ:-

**ਤੂੰ ਆਪੇ ਦਾਤਾ, ਆਪੇ ਭੁਗਤਾ ਜੀ, ਹਉ ਤੁਧੁ ਬਿਨੁ, ਅਵਰੁ ਨ ਜਾਣਾ ॥**[ਪੰਨਾ ੧੧

ਅੰਤ ਵਿੱਚ ਪ੍ਰਭੂ ਦਾ ਬਿਰਦ ਦਸਿਆ ਹੈ ਕਿ ਉਹ ਆਪਣੇ ਭਗਤਾਂ ਦੀ ਸਦਾ ਪੈਜ ਰਖਦਾ ਹੈ। ਭਗਤਾਂ ਨੂੰ ਜੋਗ ਭੋਗ ਦੀ ਜੋ ਭੁੱਖ ਹੁੰਦੀ ਹੈ ਉਹ ਸੰਸਾਰੀਆਂ ਵਰਗੀ ਨਹੀਂ ਹੁੰਦੀ, ਸਗੋਂ ਨਿਰੰਤਰ ਇਕ ਅਤਿ ਅਨੂਪ ਮੰਗ ਬਣੀ ਰਹਿੰਦੀ ਹੈ :-

**ਤੇਰਿਆ ਭਗਤਾ ਭੁਖ ਸਦ ਤੇਰੀਆ ॥ ਹਰਿ ਲੋਚਾ ਪੂਰਨ ਮੇਰੀਆ ॥**

**ਦੇਹੁ ਦਰਸੁ ਸੁਖਦਾਤਿਆ, ਮੈ ਗਲ ਵਿਚਿ ਲੈਹੁ ਮਿਲਾਇ ਜੀਉ॥** [ਪੰਨਾ ੧੪

ਇਸ ਸ਼ਬਦ ਦਾ ਤਾਤਪਰਜ ਤੇ ਸਿਧਾਂਤ ਹੈ- ''ਆਪੇ ਰਸੀਆ, ਆਪਿ ਰਸੁ, ਆਪੇ ਰਾਵਣਹਾਰੁ''

(ਪੰਨਾ ੨੩)। ਉਹ ਚੋਜੀ ਪ੍ਰੀਤਮ ਆਪ ਅਭੁੱਲ ਹੈ ਪਰ ਸਭ ਤੋਂ ਅਸਚਰਜ ਭੇਦ ਇਹ ਹੈ ਕਿ ਸਭ ਵਿੱਚ ਵਸਦਾ ਰਸਦਾ ਹੋਇਆ ਵੀ ਨਿਰਲੇਪ ਰਹਿੰਦਾ ਹੈ :-

ਸੁਖੁ ਦੂਖੁ ਰਹਤ ਸਦਾ ਨਿਰਲੇਪੀ, ਜਾ ਕਉ ਕਹਤ ਗੁਸਾਈ ॥

ਸੋ ਤੁਮਹੀ ਮਹਿ ਬਸੈ ਨਿਰੰਤਰਿ, ਨਾਨਕ ਦਰਪਨਿ ਨਿਆਈ ॥ [ਪੰਨਾ ੬੩੨

**ਗਉੜੀ ਮਾਝ ਮਹਲਾ ੪ ॥ ਮੈ ਹਰਿਨਾਮੈ ਹਰਿ ਬਿਰਹੁ ਲਗਾਈ ਜੀਉ ॥ ਮੇਰਾ ਪ੍ਰਭੁ ਮਿਤੁ ਮਿਲੈ, ਸੁਖੁ ਪਾਈ ਜੀਉ ॥ ਹਰਿ ਪ੍ਰਭੁ ਦੇਖਿ ਜੀਵਾ, ਮੇਰੀ ਮਾਈ ਜੀਉ ॥ ਮੇਰਾ ਨਾਮੁ ਸਖਾ, ਹਰਿ ਭਾਈ ਜੀਉ ॥ ੧ ॥ ਗੁਣ ਗਾਵਹੁ ਸੰਤ ਜੀਉ, ਮੇਰੇ ਹਰਿ ਪ੍ਰਭ ਕੇਰੇ ਜੀਉ ॥ ਜਪਿ ਗੁਰਮੁਖਿ ਨਾਮੁ ਜੀਉ, ਭਾਗ ਵਡੇਰੇ ਜੀਉ ॥ ਹਰਿ ਹਰਿ ਨਾਮੁ ਜੀਉ, ਪ੍ਰਾਨ ਹਰਿ ਮੇਰੇ ਜੀਉ ॥ ਫਿਰਿ ਬਹੁੜਿ ਨ ਭਵਜਲ ਫੇਰੇ ਜੀਉ ॥ ੨ ॥ ਕਿਉ ਹਰਿਪ੍ਰਭੁ ਵੇਖਾ, ਮੇਰੈ ਮਨਿ ਤਨਿ ਚਾਉ ਜੀਉ ॥ ਹਰਿ ਮੇਲਹੁ ਸੰਤ ਜੀਉ, ਮਨਿ ਲਗਾ ਭਾਉ ਜੀਉ ॥ ਗੁਰਸਬਦੀ ਪਾਈਐ ਹਰਿ ਪ੍ਰੀਤਮ ਰਾਉ ਜੀਉ ॥ ਵਡਭਾਗੀ ਜਪਿ ਨਾਉ ਜੀਉ ॥ ੩ ॥ ਮੇਰੈ ਮਨਿ ਤਨਿ, ਵਡੜੀ ਗੋਵਿੰਦ ਪ੍ਰਭ ਆਸਾ ਜੀਉ ॥ ਹਰਿ ਮੇਲਹੁ ਸੰਤ ਜੀਉ, ਗੋਵਿੰਦ ਪ੍ਰਭ ਪਾਸਾ ਜੀਉ ॥ ਸਤਿਗੁਰ ਮਤਿ, ਨਾਮੁ ਸਦਾ ਪਰਗਾਸਾ ਜੀਉ ॥ ਜਨ ਨਾਨਕ, ਪੂਰਿਅੜੀ ਮਨਿ ਆਸਾ ਜੀਉ ॥ ੪ ॥ ੫ ॥ ੩੧ ॥ ੬੯ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਪਾਈਂ, ਜੀਵਾਂ, ਕਿਉਂ, ਵੇਖਾਂ, ਵਡਭਾਗੀਂ। **ਬਿੰਦੀ ਰਹਿਤ** : ਬਿਰਹੁ।

**ਫੁਟਕਲ** : ਵਿਸ਼ੇਸ਼ ਕਰਕੇ ਚੌਥੇ ਅੰਕ ਦੀ ਤੀਜੀ ਪੰਗਤੀ ਦਾ ਬਿਸਰਾਮ ਯਾਦ ਰਖਣ ਦੀ ਲੋੜ ਹੈ ਕਿਉਂਕਿ ਇਸ ਪੰਗਤੀ ਦਾ ਪਾਠ ਕਰਨ ਵੇਲੇ ਬਹੁਤੇ ਪ੍ਰੇਮੀ ਤੇ ਪਾਠੀ ਅੜ ਜਾਂਦੇ ਹਨ।

**ਪਦ ਅਰਥ** : ਹਰਿਨਾਮੈ=ਹਰੀ ਨਾਮ ਲਈ। ਬਿਰਹੁ=ਮਿਲਣ ਲਈ ਲਗਨ। ਸਖਾ=ਸਾਥੀ। ਕੇਰੇ=ਦੇ। ਭਾਉ=ਪ੍ਰੇਮ। ਰਾਉ=ਰਾਜਾ। ਵਡੜੀ=ਵੱਡੀ। ਸਤਿਗੁਰ ਮਤਿ=ਸਤਿਗੁਰੂ ਦੀ ਸਿਖਿਆ ਦੁਆਰਾ।

**ਅਰਥ** : ਮੈਨੂੰ ਹਰੀ ਨੇ ਹਰੀ ਨਾਮ ਲਈ ਲਗਨ ਲਗਾਈ ਹੈ। ਮੇਰਾ ਮਿਤਰ ਹਰੀ ਪ੍ਰਭੂ (ਮੈਨੂੰ) ਮਿਲ ਜਾਵੇ (ਤਾਂ ਮੈਂ ਉਸ ਦੇ ਮੇਲ ਦਾ) ਸੁਖ ਪ੍ਰਾਪਤ ਕਰਾਂ ਜੀ। ਹੇ ਮੇਰੀ ਮਾਂ (ਮੈਂ) ਹਰੀ ਪ੍ਰਭੂ ਨੂੰ ਵੇਖ ਕੇ ਜੀਉਂਦਾ ਹਾਂ। (ਹਰੀ ਦਾ) ਨਾਮ ਮੇਰਾ ਸਾਥੀ ਤੇ ਭਰਾ ਹੈ ਜੀ ।੧।

ਹੇ ਸੰਤ ਜੀਓ ! ਮੇਰੇ ਹਰੀ ਪ੍ਰਭੂ ਦੇ ਗੁਣ ਗਾਇਨ ਕਰੋ ਜੀ। (ਕਿਉਂਕਿ) ਗੁਰੂ ਦੁਆਰਾ (ਹਰੀ

ਦਾ) ਨਾਮ ਜਪ ਕੇ ਵਡੇ ਭਾਗ ਹੋ ਜਾਂਦੇ ਹਨ ਜੀ। (ਸੰਤ) ਜੀਉ ! ਹਰੀ ਦਾ ਨਾਮ (ਮੇਰੀ) ਜਿੰਦ ਹੈ (ਅਤੇ) ਹਰੀ ਦਾ ਨਾਮ ਮੇਰੇ ਪ੍ਰਾਨ ਹਨ ਜੀ। (ਇਸ ਲਈ) ਭਉਜਲ ਸੰਸਾਰ ਵਿਚ ਮੁੜ ਕੇ (ਮੇਰੇ) ਫੇਰੇ ਨਹੀਂ ਪੈਣੇ ਹਨ ਜੀ ।੨।

ਮੇਰੇ ਮਨ ਤੇ ਸਰੀਰ ਵਿੱਚ (ਇਹ) ਚਾਉ ਹੈ ਕਿ (ਮੈਂ) ਕਿਸ ਤਰ੍ਹਾਂ (ਆਪਣੇ) ਹਰੀ ਪ੍ਰਭੂ ਦਾ ਦਰਸ਼ਨ ਕਰਾਂ ਜੀ । ਹੇ ਸੰਤ ਜਨੋ ਜੀ ! (ਮੇਰਾ) ਹਰੀ ਪ੍ਰਭੂ ਮੇਲੋ, (ਮੇਰੇ) ਮਨ ਵਿਚ ਉਸ ਦੇ ਮਿਲਣ ਲਈ ਪ੍ਰੇਮ ਲੱਗਾ ਹੋਇਆ ਹੈ ਜੀ। (ਅਗੋਂ ਉਤਰ ਮਿਲਦਾ ਹੈ ਕਿ) ਗੁਰੂ ਦੇ ਸ਼ਬਦ (ਉਪਦੇਸ਼) ਰਾਹੀਂ ਹਰੀ ਪ੍ਰੀਤਮ ਰਾਜਾ ਪਾਈਦਾ ਹੈ ਜੀ। (ਹਾਂ ਜੀ) ਵਡੇ ਭਾਗਾਂ ਨਾਲ (ਪਰਮੇਸ਼ਰ ਦਾ) ਨਾਮ ਜਪ ਕੇ (ਇਸ ਤਰ੍ਹਾਂ ਪ੍ਰਭੂ ਨੂੰ ਪਾਈਦਾ ਹੈ ਜੀ) ।੩।

ਮੇਰੇ ਮਨ ਤੇ ਤਨ ਵਿਚ ਗੋਵਿੰਦ ਪ੍ਰਭੂ ਨੂੰ (ਮਿਲਣ ਦੀ) ਵੱਡੀ ਆਸਾ ਲਗੀ ਹੋਈ ਹੈ ਜੀ। ਹੇ ਸੰਤ ਜਨੋ ! (ਮੈਨੂੰ) ਗੋਬਿੰਦ ਕੋਲ ਲੈ ਜਾਉ (ਅਤੇ ਉਸ) ਹਰੀ ਦੇ ਨਾਲ ਮੇਲੋ ਜੀ। (ਨਿਚੋੜ ਇਹ ਹੈ ਕਿ) ਸਤਿਗੁਰੂ ਦੀ ਮਤਿ (ਸਿਖਿਆ) ਦੁਆਰਾ ਹੀ (ਹਿਰਦੇ ਵਿਚ) ਸਦਾ ਨਾਮ ਰੂਪੀ ਪ੍ਰਕਾਸ਼ ਹੁੰਦਾ ਹੈ। ਦਾਸ ਨਾਨਕ (ਆਖਦਾ ਹੈ ਕਿ ਮੇਰੇ) ਮਨ ਵਿਚ (ਜੋ) ਆਸਾ ਸੀ (ਉਹ ਹੁਣ) ਪੂਰੀ ਹੋ ਗਈ ਹੈ ਜੀ ।੪।੫।੩੧।੬੯।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਗੁਰਦੇਵ ਜੀ ਨੇ ਨਿੱਜੀ ਵੈਰਾਗ ਦਾ ਵਰਨਣ ਕੀਤਾ ਹੈ। ਆਪ ਜੀ ਦੇ ਹਿਰਦੇ ਵਿੱਚ ''ਮੇਰਾ ਨਾਮੁ ਸਖਾ ਹਰਿ ਭਾਈ ਜੀਉ'' ਦੀ ਭਾਵਨਾ ਸਮਾਈ ਹੋਈ ਹੈ। ਆਪ ਜੀ ਦਾ ਕੋਮਲ ਹਿਰਦਾ ਪ੍ਰਭੂ ਦੇ ਪ੍ਰੇਮ ਵਿੱਚ ਉਛਲ ਉਛਲ ਪੈਂਦਾ ਹੈ :-

**ਕਿਉ ਹਰਿ ਪ੍ਰਭੁ ਵੇਖਾ, ਮੇਰੈ ਮਨਿ ਤਨਿ ਚਾਉ ਜੀਉ ॥**
**ਹਰਿ ਮੇਲਹੁ ਸੰਤ ਜੀਉ !, ਮਨਿ ਲਗਾ ਭਾਉ ਜੀਉ ॥**

ਅੰਤ ਵਿਚ ਨਾਮ ਦੇ ਪ੍ਰਗਾਸ ਨਾਲ ਆਪਣੀਆਂ ਆਸਾਂ ਦੀ ਪੂਰਤੀ ਹੋਣੀ ਦਸੀ ਹੈ। ਇਸ ਸ਼ਬਦ ਵਿਚ ਸਭ ਤੋਂ ਵੱਡਾ ਸਿਧਾਂਤ ਇਹ ਨਿਰੂਪਣ ਕੀਤਾ ਹੈ:-

**ਗੁਰ ਸਬਦੀ ਪਾਈਐ, ਹਰਿ ਪ੍ਰੀਤਮ ਰਾਉ ਜੀਉ ॥**

ਜਿਥੋਂ ਤੱਕ ਭਾਗਾਂ ਦੀ ਗੱਲ ਹੈ, ਗੁਰੂ ਸਾਹਿਬਾਨ ਨੇ 'ਭਾਗ' ਸ਼ਬਦ ਦੀ ਵਰਤੋਂ ਕੇਵਲ ਉਸ ਖੁਸ਼ਨਸੀਬੀ ਵੱਲ ਸੰਕੇਤ ਕਰਨ ਲਈ ਕੀਤੀ ਹੈ ਜਿਸ ਰਾਹੀਂ ਪ੍ਰਭੂ ਪਰਮੇਸ਼ਰ ਦੀ ਭਗਤੀ ਕੀਤੀ ਜਾਵੇ। ਨਾਮ ਜਪਿਆ ਜਾਵੇ ਤਾਂ ਜੋ ਸਹਿਜ ਅਵਸਥਾ ਪ੍ਰਾਪਤ ਕਰਕੇ ਜੋਤਿ ਵਿਚ ਜੋਤਿ ਮਿਲ ਜਾਵੇ। ਇਸ ਸ਼ਬਦ ਵਿਚ 'ਭਾਗ' ਸ਼ਬਦ ਇਕ ਵਾਰੀ ਵਰਤਿਆ ਗਿਆ ਹੈ ਅਤੇ ਓਹ ਵੀ ਨਾਮ ਜਪਣ ਲਈ ਵਰਤਿਆ ਗਿਆ ਹੈ।

ਸਿਧਾਂਤ ਇਹ ਹੈ ਕਿ ''ਵਡਾ ਵਡਾ ਹਰਿ ਭਾਗ ਕਰਿ ਪਾਇਆ'' ਭਾਵ ਵੱਡਾ ਹਰੀ ਵਡੇ ਭਾਗਾਂ

ਕਰਕੇ ਪਾਇਆ ਹੈ। ਇਸੇ ਤਰ੍ਹਾਂ ਵਡੇ ਭਾਗਾਂ ਨਾਲ ਗੁਰੂ ਸਤਿਗੁਰੂ ਦਾ ਮੇਲ ਹੁੰਦਾ ਹੈ, ਫਿਰ ਵਡੇ ਭਾਗਾਂ ਕਰਕੇ ਸਤਿਸੰਗਤ ਪ੍ਰਾਪਤ ਹੁੰਦੀ ਹੈ। ਇਸ ਤਰ੍ਹਾਂ ਜਦੋਂ ਨਾਮ ਜਪਣ ਦਾ ਅਉਸਰ ਬਣ ਆਉਂਦਾ ਹੈ ਫਿਰ ਨਾਮ ਦੀ ਕਮਾਈ ਕਰਕੇ ਅੰਤ ਪੂਰ ਖਲੋਈਦਾ ਹੈ। ਬਸ ਗੁਰੂ ਘਰ ਵਿਚ ਵਿਸ਼ੇਸ਼ ਭਾਗਾਂ ਦੀ ਇਹੋ ਵਿਲਖਣਤਾ ਹੈ।

**ਗਉੜੀ ਮਾਝ ਮਹਲਾ ੪ ॥ ਮੇਰਾ ਬਿਰਹੀ ਨਾਮੁ ਮਿਲੈ, ਤਾ ਜੀਵਾ ਜੀਉ ॥ ਮਨ ਅੰਦਰਿ ਅੰਮ੍ਰਿਤੁ, ਗੁਰਮਤਿ ਹਰਿ ਲੀਵਾ ਜੀਉ ॥ ਮਨੁ ਹਰਿ ਰੰਗਿ ਰਤੜਾ, ਹਰਿ ਰਸੁ ਸਦਾ ਪੀਵਾ ਜੀਉ ॥ ਹਰਿ ਪਾਇਅੜਾ, ਮਨਿ ਜੀਵਾ ਜੀਉ ॥ ੧ ॥ ਮੇਰੈ ਮਨਿ ਤਨਿ ਪ੍ਰੇਮੁ ਲਗਾ, ਹਰਿ ਬਾਣੁ ਜੀਉ ॥ ਮੇਰਾ ਪ੍ਰੀਤਮ ਮਿਤ੍ਰੁ, ਹਰਿ ਪੁਰਖੁ ਸੁਜਾਣੁ ਜੀਉ ॥ ਗੁਰੁ ਮੇਲੇ ਸੰਤ, ਹਰਿ ਸੁਘੜੁ ਸੁਜਾਣੁ ਜੀਉ ॥ ਹਉ ਨਾਮ ਵਿਟਹੁ ਕੁਰਬਾਣੁ ਜੀਉ ॥ ੨ ॥ ਹਉ, ਹਰਿ ਹਰਿ ਸਜਣੁ, ਹਰਿ ਮੀਤੁ ਦਸਾਈ ਜੀਉ ॥ ਹਰਿ ਦਸਹੁ ਸੰਤਹੁ ਜੀ ! ਹਰਿ ਖੋਜੁ ਪਵਾਈ ਜੀਉ ॥ ਸਤਿਗੁਰੁ ਤੁਠੜਾ ਦਸੇ, ਹਰਿ ਪਾਈ ਜੀਉ ॥ ਹਰਿਨਾਮੇ, ਨਾਮਿ ਸਮਾਈ ਜੀਉ ॥ ੩ ॥ ਮੈ ਵੇਦਨ ਪ੍ਰੇਮੁ, ਹਰਿ ਬਿਰਹੁ ਲਗਾਈ ਜੀਉ ॥ ਗੁਰ ਸਰਧਾ ਪੂਰਿ, ਅੰਮ੍ਰਿਤੁ ਮੁਖਿ ਪਾਈ ਜੀਉ ॥ ਹਰਿ ! ਹੋਹੁ ਦਇਆਲੁ, ਹਰਿਨਾਮੁ ਧਿਆਈ ਜੀਉ ॥ ਜਨ ਨਾਨਕ, ਹਰਿ ਰਸੁ ਪਾਈ ਜੀਉ ॥੪ ॥ ੬ ॥ ੨੦ ॥ ੧੮ ॥ ੩੨ ॥ ੭੦ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਤਾਂ,ਜੀਵਾਂ,ਲੀਵਾਂ,ਪੀਵਾਂ,ਵਿਟਹੁਂ, ਦਸਾਈਂ, ਪਵਾਈਂ, ਪਾਈਂ, ਸਮਾਈਂ, ਧਿਆਈਂ।

**ਨੋਟ** : ਕਈ ਸਜਣ ਤੀਜੇ ਪਦੇ ਵਿਚ 'ਪਾਈ' ਤੇ 'ਸਮਾਈ' ਦਾ ਉਚਾਰਨ ਬਿੰਦੀ ਰਹਿਤ ਕਰਦੇ ਹਨ ਪਰ ਸਾਰਾ ਭਾਵ ਉਤਮ ਪੁਰਖ ਵਿਚ ਹੋਣ ਕਰਕੇ ਬਿੰਦੀ ਸਹਿਤ ਉਚਾਰਨ ਕਰਨਾ ਹੀ ਉਚਿਤ ਹੈ।

**ਪਦ ਅਰਥ** : ਬਿਰਹੀ=ਪਿਆਰ ਵਾਲਾ। ਲੀਵਾ=ਲੈ ਲਵਾਂਗਾ। ਬਾਣੁ=ਤੀਰ। ਦਸਾਈ=ਪੁੱਛਦਾ ਹਾਂ। ਪਵਾਈ=ਪਵਾਉਂਦਾ ਹਾਂ। ਸਮਾਈ=ਸਮਾਵਾਂ। ਵੇਦਨ=ਪੀੜਾ। ਧਿਆਈ=ਧਿਆਵਾਂ।

**ਅਰਥ** : (ਹੇ ਭਾਈ ! ਮੈਥੋਂ) ਵਿਛੁੜਿਆ ਹੋਇਆ ਪਿਆਰਾ ਨਾਮ (ਮੈਨੂੰ) ਮਿਲੇ ਤਾਂ ਹੀ ਮੈਂ (ਆਤਮਿਕ ਜੀਵਨ) ਜੀਉ ਸਕਦਾ ਹਾਂ ਜੀ। ਮੇਰੇ ਮਨ ਦੇ ਅੰਦਰ ਹਰੀ ਰੂਪ ਅੰਮ੍ਰਿਤ ਹੈ (ਪਰ ਲਭਦਾ ਨਹੀਂ) ਗੁਰੂ ਦੀ ਸਿਖਿਆ ਦੁਆਰਾ ਲੈ ਲਵਾਂਗਾ ਜੀ। (ਮੇਰਾ) ਮਨ ਹਰੀ ਦੇ (ਨਾਮ) ਰੰਗ ਵਿੱਚ ਰੰਗਿਆ ਹੋਇਆ ਹੈ (ਅਤੇ ਮੈਂ) ਸਦਾ ਹਰੀ (ਨਾਮ) ਦਾ ਰਸ ਪੀਂਦਾ ਹਾਂ ਜੀ। (ਮੈਂ ਉਸ) ਹਰੀ ਨੂੰ ਮਨ ਵਿੱਚ ਪ੍ਰਾਪਤ

ਕਰ ਲਿਆ ਹੈ (ਅਤੇ) ਉਸ ਨੂੰ (ਸਿਮਰ ਸਿਮਰ ਕੇ) ਜੀਉਂਦਾ ਹਾਂ ਜੀ ।੧।

ਮੇਰੇ ਮਨ ਅਤੇ ਤਨ ਵਿੱਚ ਹਰੀ ਦਾ (ਪ੍ਰੇਮ ਰੂਪੀ) ਤੀਰ ਲਗਿਆ ਹੈ ਜੀ। ਹਰੀ (ਮੇਰਾ) ਪਿਆਰਾ ਮਿਤਰ ਸਿਆਣਾ ਸੁਜਾਣ (ਪੁਰਖ ਹੈ) ਜੀ। ਹਰੀ ਸੁਘੜ-ਸੁਜਾਣ (ਪੁਰਖ ਹੈ, ਜਿਸ ਨੇ ਮੈਨੂੰ) ਸੰਤ-ਗੁਰੂ ਮਿਲਾ ਦਿੱਤੇ ਹਨ। (ਮੈਂ ਹਰੀ) ਨਾਮ ਤੋਂ ਸਦਕੇ ਜਾਂਦਾ ਹਾਂ ਜੀ ।੨।

ਮੈਂ ਹਰੀ ਸੱਜਣ ਮਿੱਤਰ ਨੂੰ (ਮਿਲਣ ਲਈ ਪੁੱਛਾਂ) ਪੁਛਦਾ ਫਿਰਦਾ (ਹਾਂ)। ਹੇ ਹਰੀ ਦੇ ਸੰਤ ਜਨੋ ! (ਮੈਨੂੰ) ਦਸੋ (ਮੈਂ) ਖੋਜ ਪਵਾਉਂਦਾ (ਫਿਰਦਾ ਹਾਂ ਭਾਵ ਭਾਲ ਕਰ ਰਿਹਾ ਹਾਂ)। ਜੇ, ਸਤਿਗੁਰੂ ਤੁਠ ਕੇ (ਪ੍ਰਸੰਨ ਹੋ ਕੇ) ਦਸੇ (ਤਾਂ ਹੀ ਮੈਂ) ਹਰੀ ਨੂੰ ਪ੍ਰਾਪਤ ਕਰਾਂ ਜੀ। (ਇਸ ਤਰ੍ਹਾਂ ਮੈਂ) ਹਰੀ ਦੇ ਨਾਮ ਦੁਆਰਾ ਹੀ ਨਾਮ ਵਿੱਚ ਲੀਨ ਹੋ ਸਕਦਾ ਹਾਂ ਜੀ।੩।

ਮੈਨੂੰ ਪ੍ਰੇਮ ਰੂਪੀ ਪੀੜਾ ਹੈ (ਇਹ) ਪ੍ਰੇਮ-ਲਗਨ (ਮੈਨੂੰ) ਹਰੀ ਨੇ ਲਗਾਈ ਹੈ। ਹੇ ਗੁਰੂ ਜੀ ! (ਮੇਰੀ ਇਹ) ਸ਼ਰਧਾ ਪੂਰੀ ਕਰੋ (ਉਸ ਪਰਮੇਸ਼ਰ ਦਾ) ਅੰਮ੍ਰਿਤ (ਨਾਮ ਮੇਰੇ) ਮੂੰਹ ਵਿੱਚ ਪਾਵੋ ਜੀ। ਹੇ ਹਰੀ! (ਮੇਰੇ ਤੇ) ਦਿਆਲੂ ਹੋਵੋ (ਤਾਂ ਜੋ ਮੈਂ ਆਪ) ਹਰੀ ਦਾ ਨਾਮ ਧਿਆਵਾਂ ਜੀ। ਦਾਸ ਨਾਨਕ ਦੀ (ਇੱਛਾ ਹੈ ਕਿ ਮੈਂ ਆਪ) ਹਰੀ ਦਾ (ਨਾਮ) ਰਸ ਪ੍ਰਾਪਤ ਕਰਾਂ ਜੀ ।੪।੬।੨੦।੧੮।੩੨।੭੦।

## ਸਾਰੰਸ਼ ਅਤੇ ਸਿਧਾਂਤ

ਜਿਸ ਜਗਿਆਸੂ ਨੂੰ ਇਸ ਸ਼ਬਦ ਵਿਚ ਨਿਰੂਪਣ ਕੀਤਾ ਗਿਆ ਹੈ, ਕੋਈ ਬਿਰਹੁ ਕੁੱਠੀ ਜਿੰਦੜੀ ਹੀ ਏਦਾਂ ਦਾ ਅਲਾਪ ਕਰ ਸਕਦੀ ਹੈ :-

**(੧) ਮੇਰਾ ਬਿਰਹੀ ਨਾਮੁ ਮਿਲੈ, ਤਾ ਜੀਵਾ ਜੀਉ,**

**(੨) ਮੇਰੈ ਮਨਿ ਤਨਿ ਪ੍ਰੇਮੁ ਲਗਾ ਹਰਿ ਬਾਣੁ ਜੀਉ,**

**(੩) ਮੈ ਵੇਦਨ ਪ੍ਰੇਮ, ਹਰਿ ਬਿਰਹੁ ਲਗਾਈ ਜੀਉ,**

ਆਮ ਜਗਿਆਸੂ ਨਾਮ-ਸਿਮਰਨ ਨੂੰ ਪ੍ਰਭੂ ਦੇ ਮਿਲਣ ਦਾ ਇਕ ਸਾਧਨ ਸਮਝਦੇ ਹਨ ਪਰ ਉਹ ਸਾਧਨ ਸ਼ਬਦ ਅਰਥ ਹੀ ਨਹੀਂ ਜਾਣਦੇ। ''ਹਰਿ ਨਾਮੇ ਨਾਮਿ ਸਮਾਈ ਜੀਉ'' ਵਾਲੀ ਪੰਗਤੀ ਨੂੰ ਮੁੱਖ ਰਖਦੇ ਹੋਏ ਨਿਰਣਾ ਕਰੀਏ ਤਾਂ ਨਾਮ ਤੇ ਨਾਮੀ ਦੀ ਅਭੇਦਤਾ ਤੋਂ ਕੋਈ ਮਨੁੱਖ ਮੁਕਰ ਨਹੀਂ ਸਕਦਾ। ਸਾਧਨ ਕਿਸੇ ਚੀਜ਼ ਦੀ ਪ੍ਰਾਪਤੀ ਤੱਕ ਹੁੰਦਾ ਹੈ ਜਦੋਂ ਵਸਤੂ ਪ੍ਰਾਪਤ ਹੋ ਜਾਵੇ ਤਾਂ ਸਾਧਨ ਮੁੱਕ ਜਾਂਦਾ ਹੈ। ਪਰ 'ਨਾਮ-ਸਿਮਰਨ' ਉਤੇ ਇਹ ਪ੍ਰਮਾਣ ਨਹੀਂ ਘਟਾਇਆ ਜਾ ਸਕਦਾ। ਜੇ ਜਗਿਆਸੂ ਦੀ ਸੁਰਤਿ ਨਾਮ ਨੂੰ ਫੜ ਲਏ ਅਤੇ ਨਾਮ ਦੀ ਪਕੜ ਹੋ ਜਾਵੇ ਤਾਂ ਇਹ ਕਦੇ ਵੀ ਸਾਥ ਨਹੀਂ ਛੱਡਦਾ। ਨਾਮ ਨਾਮੀ ਦੀ ਦਰਗਾਹ ਵਿੱਚ ਨਾਲ ਚਲਦਾ ਹੈ, ਸਾਧਨ ਇਸ ਸੰਸਾਰ ਵਿੱਚ ਹੀ ਰਹਿ ਜਾਂਦੇ ਹਨ। ਬਿਰਹੀ ਸ਼ਬਦ ਇਕ ਅਨੋਖੀ ਸਿਕ ਦਾ ਸੂਚਕ ਹੈ।

ਕਈ ਜਗਿਆਸੂ ਨਾਮ ਅਭਿਆਸ ਕਮਾਈ ਕਰਦੇ ਕਰਦੇ ਕੁਝ ਅੱਕ-ਥੱਕ ਕੇ ਇਹ ਕਹਿੰਦੇ ਸੁਣੇ ਹਨ ਕਿ ਇਤਨੇ ਲੰਬੇ ਸਮੇਂ ਤੋਂ ਨਾਮ ਜਪ ਰਹੇ ਹਾਂ ਪਰ ਪਲੇ ਕੁਝ ਨਹੀਂ ਪਿਆ। ਉਨ੍ਹਾਂ ਲਈ ਗੁਰੂ

ਪਾਤਸ਼ਾਹ ਨੇ ਇਸ ਸ਼ਬਦ ਵਿੱਚ ਅਤੇ ਹੋਰ ਅਨੇਕਾਂ ਥਾਈਂ ਇਸ ਸਿਧਾਂਤ ਨੂੰ ਹੀ ਮੁਖ ਰਖਿਆ ਹੈ:-

**ਸਤਿਗੁਰੁ ਤੁਠੜਾ ਦਸੇ ਹਰਿ ਪਾਈ ਜੀਉ ॥**

ਜੇ ਪ੍ਰਾਪਤੀ ਨਹੀਂ ਹੋਈ ਤਾਂ ਇਉਂ ਸਮਝੋ ਕਿ ਉਹ ਅਜੇ ਸਤਿਗੁਰੂ ਜੀ ਦੀਆਂ ਖੁਸ਼ੀਆਂ ਦੇ ਪਾਤਰ ਹੀ ਨਹੀਂ ਬਣੇ।

## ਮਹਲਾ ੫, ਰਾਗੁ ਗਉੜੀ ਗੁਆਰੇਰੀ, ਚਉਪਦੇ

**ੴ ਸਤਿਗੁਰ ਪ੍ਰਸਾਦਿ ॥ ਕਿਨ ਬਿਧਿ ਕੁਸਲੁ ਹੋਤ, ਮੇਰੇ ਭਾਈ ॥ ਕਿਉ ਪਾਈਐ, ਹਰਿ ਰਾਮ ਸਹਾਈ ॥ ੧ ॥ ਰਹਾਉ ॥ ਕੁਸਲੁ ਨ ਗ੍ਰਿਹਿ ਮੇਰੀ ਸਭ ਮਾਇਆ ॥ ਊਚੇ ਮੰਦਰ, ਸੁੰਦਰ ਛਾਇਆ ॥ ਝੂਠੇ ਲਾਲਚਿ ਜਨਮੁ ਗਵਾਇਆ ॥ ੧ ॥ ਹਸਤੀ ਘੋੜੇ ਦੇਖਿ ਵਿਗਾਸਾ ॥ ਲਸਕਰ ਜੋੜੇ, ਨੇਬ ਖਵਾਸਾ ॥ ਗਲਿ ਜੇਵੜੀ, ਹਉਮੈ ਕੇ ਫਾਸਾ ॥ ੨ ॥ ਰਾਜੁ ਕਮਾਵੈ, ਦਹਦਿਸ ਸਾਰੀ ॥ ਮਾਣੈ ਰੰਗ, ਭੋਗ ਬਹੁ ਨਾਰੀ ॥ ਜਿਉ ਨਰਪਤਿ ਸੁਪਨੈ ਭੇਖਾਰੀ ॥ ੩ ॥ ਏਕੁ ਕੁਸਲੁ, ਮੋ ਕਉ ਸਤਿਗੁਰੂ ਬਤਾਇਆ ॥ ਹਰਿ ਜੋ ਕਿਛੁ ਕਰੇ, ਸੁ ਹਰਿ ਕਿਆ ਭਗਤਾ ਭਾਇਆ ॥ ਜਨ ਨਾਨਕ, ਹਉਮੈ ਮਾਰਿ ਸਮਾਇਆ ॥ ੪ ॥ ਇਨਿ ਬਿਧਿ ਕੁਸਲੁ ਹੋਤ, ਮੇਰੇ ਭਾਈ ॥ ਇਉ ਪਾਈਐ, ਹਰਿ ਰਾਮ ਸਹਾਈ ॥ ੧ ॥ ਰਹਾਉ ॥ ਦੂਜਾ ॥**

### ਉਚਾਰਨ ਸੇਧ

**ਬਿੰਦੀ ਸਹਿਤ** : ਕਿਉਂ, ਜਿਉਂ, ਭਗਤਾਂ, ਇਉਂ,

**ਨੋਟ** : ਇਥੇ ਸ਼ਬਦ ਦੀ ਗਿਣਤੀ ਦਾ ਅੰਕ (੧) ਅਤੇ ਵਡੇ ਜੋੜ ਦਾ ਅੰਕ (੭੧) ਰਹਿ ਗਿਆ ਹੈ। ਅਗਲੇ ਸ਼ਬਦ ਦਾ ਅੰਕ (੨) ਠੀਕ ਹੈ, ਪਰ ਜੋੜ ੭੧ ਚਾਹੀਦਾ ਸੀ। ਵਡੇ ਜੋੜ ਦੀ ਗਿਣਤੀ ਭੀ ੧੭੪ ਤਕ ਅਪੜਦੀ ਹੈ। ਫਿਰ ਬੰਦ ਹੋ ਜਾਂਦੀ ਹੈ (ਵੇਖੋ ਸ਼ਬਦਾਰਥ ਪੰਨਾ ੧੭੬)।

**ਪਦ ਅਰਥ** : ਕੁਸਲੁ=ਸੁੱਖ ਅਨੰਦ, ਪ੍ਰਸੰਨਤਾ। ਗ੍ਰਿਹਿ=ਗਿਹਸਤ ਵਿੱਚ। ਲਸਕਰ=ਫੌਜਾਂ। ਨੇਬ=ਨਾਇਬ, ਸਹਾਇਕ। ਖਵਾਸਾ=ਸ਼ਾਹੀ ਨੌਕਰ। ਗਲਿ ਜੇਵੜੀ=ਗਲੇ ਵਿੱਚ ਰਸੀ (ਫਾਹੀ)। ਨਰਪਤਿ=ਰਾਜਾ। ਰਾਮ ਸਹਾਈ=ਸਹਾਇਤਾ ਕਰਨ ਵਾਲਾ ਰਾਮ।

**ਅਰਥ** : ਹੇ ਮੇਰੇ ਵੀਰ ! (ਆਤਮਿਕ) ਸੁਖ-ਅਨੰਦ ਕਿਸ ਤਰੀਕੇ ਨਾਲ (ਪ੍ਰਾਪਤ) ਹੁੰਦਾ ਹੈ? (ਅਤੇ) ਸਹਾਇਤਾ ਕਰਨ ਵਾਲਾ ਰਾਮ ਕਿਵੇਂ ਪ੍ਰਾਪਤ ਹੁੰਦਾ ਹੈ?। ੧।ਰਹਾਉ।

(ਉਤਰ- ਹੇ ਭਾਈ !) ਗ੍ਰਿਹਸਤ ਵਿੱਚ (ਵਿਚਰਦਿਆਂ ਜੋ ਇਹ ਗੱਲ ਆਖਦਾ ਹੈ ਕਿ) ਸਾਰੀ

ਮਾਇਆ ਮੇਰੀ ਹੈ, ਛੱਤੇ ਹੋਏ ਉਚੇ ਤੇ ਸੁੰਦਰ ਮੰਦਰ (ਮੇਰੇ ਹਨ, ਇਸ ਵਿੱਚ) ਸੁਖ ਨਹੀਂ ਹੈ। (ਇਸ ਤਰ੍ਹਾਂ ਜੀਵ ਨੇ) ਝੂਠੇ ਲਾਲਚ ਵਿਚ (ਲਗ ਕੇ) ਆਪਣਾ ਸੁੰਦਰ ਮਨੁੱਖਾ ਜਨਮ ਹੀ (ਵਿਅਰਥ) ਗੁਆ ਲਿਆ ਹੈ ।੧।

(ਹੇ ਵੀਰ ! ਜਿਹੜਾ) ਦਸੌਂ ਦਿਸ਼ਾਂ ਅਰਥਾਤ ਸਾਰੀ (ਧਰਤੀ ਤੇ) ਰਾਜ ਕਰਦਾ ਹੋਵੇ, ਬਹੁਤ ਇਸਤਰੀਆਂ ਨੂੰ ਭੋਗਦਾ, ਰੰਗ-ਰਲੀਆਂ ਮਾਣਦਾ ਹੋਵੇ, (ਉਸ ਨੂੰ ਇਉਂ ਜਾਣੋ) ਜਿਵੇਂ (ਕੋਈ) ਰਾਜਾ ਸੁਪਨੇ ਵਿੱਚ ਭਿਖਾਰੀ (ਮੰਗਤਾ) ਬਣ ਜਾਂਦਾ ਹੈ।੩।

(ਹੇ ਵੀਰ !) ਸਤਿਗੁਰੂ ਨੇ ਮੈਨੂੰ ਇਕ ਆਤਮਿਕ-ਸੁਖ ਦਸਿਆ ਹੈ, (ਉਹ ਇਹ ਹੈ ਕਿ) ਹਰੀ ਜੋ ਕੁਝ ਵੀ ਕਰੇ ਉਹ ਹਰੀ ਦਿਆਂ ਭਗਤਾਂ ਨੂੰ (ਹਮੇਸ਼ਾਂ) ਚੰਗਾ ਲਗਦਾ ਹੈ। ਦਾਸ ਨਾਨਕ (ਆਖਦਾ ਹੈ ਕਿ ਇਸ ਤਰ੍ਹਾਂ ਭਗਤਾਂ ਨੇ) ਹਉਮੈ ਮਾਰ ਕੇ (ਆਪਣਾ ਆਪ ਹਰੀ ਵਿੱਚ) ਲੀਨ ਕਰ ਲਿਆ ਹੈ ।੪।

(ਹੇ ਮੇਰੇ ਵੀਰ !) ਇਸ ਤਰੀਕੇ ਨਾਲ, ਆਤਮਿਕ ਅਨੰਦ (ਪ੍ਰਾਪਤ) ਹੁੰਦਾ ਹੈ (ਅਤੇ) ਇਸ ਤਰ੍ਹਾਂ ਸਹਾਇਤਾ ਕਰਨ ਵਾਲਾ ਰਾਮ ਪਾਈਦਾ ਹੈ ।੧।ਰਹਾਉ ਦੂਜਾ ।

## ਅਰਥ ਭੇਦ ਅਤੇ ਨਿਰਣੈ

**ਊਚੇ ਮੰਦਰ, ਸੁੰਦਰ ਛਾਇਆ ॥**

ਇਸ ਪੰਗਤੀ ਵਿੱਚ 'ਛਾਇਆ' ਪਦ ਦੇ ਅਰਥ ਦੋ ਤਰ੍ਹਾਂ ਕੀਤੇ ਜਾਂਦੇ ਹਨ :-

੧- ਊਚੇ ਮੰਦਰੋਂ ਮੇ ਤਥਾ ਬਾਗੋਂ ਕੀ ਸੁੰਦਰ ਛਾਇਆ ਮੈਂ ਸੁਖ ਨਹੀਂ ਹੈ। [ਫ.ਸ., ਸੰ.ਪੋ., ਦਰਪਣ

੨- ਛਾਇਆ, ਛਤਿਆ ਹੋਇਆ। [ਮਹਾਨ ਕੋਸ਼, ਸ਼ਬਦਾਰਥ

**ਨਿਰਣੈ** : ਪ੍ਰਕਰਣ ਅਨੁਸਾਰ ਛਾਇਆ' ਦੇ ਅਰਥ ਛੱਤੇ ਹੋਏ ਹੀ ਠੀਕ ਹਨ, ਬਾਗ ਆਪਣੇ ਕੋਲੋਂ ਕਲਪਿਤ ਕਰਕੇ 'ਛਾਂ' ਅਰਥ ਕਰਨੇ ਠੀਕ ਨਹੀਂ ਜਾਪਦੇ।

ਇਸ ਸ਼ਬਦ ਵਿੱਚ ਦੋ ਰਹਾਉ ਹਨ ਅਤੇ ਦੋ ਪ੍ਰਸ਼ਨ ਹਨ :-

੧. **ਕਿਨ ਬਿਧਿ ਕੁਸਲੁ ਹੋਤ ਮੇਰੇ ਭਾਈ ॥ ?**

੨. **ਕਿਉ ਪਾਈਐ ਹਰਿ ਰਾਮ ਸਹਾਈ ॥ ?**

ਇਨ੍ਹਾਂ ਦੇ ਉਤਰ ਵੀ ਇਸੇ ਸ਼ਬਦ ਵਿਚ ਮੌਜੂਦ ਹਨ :-

੧. **ਇਨਿ ਬਿਧਿ ਕੁਸਲ ਹੋਤ ਮੇਰੇ ਭਾਈ ॥**

੨. **ਇਉ ਪਾਈਐ ਹਰਿ ਰਾਮ ਸਹਾਈ ॥**

ਸੰਸਾਰ ਦਾ ਹਰੇਕ ਜੀਵ ਸੁਖ ਅਤੇ ਸਹਾਇਤਾ ਲੈਣ ਲਈ ਚਾਹਵਾਨ ਹੈ। ਮਨੁੱਖ ਆਪਣੀ ਦ੍ਰਿਸ਼ਟੀ ਵਿਚ ਮਾਇਆ, ਮਹਿਲ ਮਾੜੀਆਂ ਅਤੇ ਹੋਰ ਅਨੇਕ ਪ੍ਰਕਾਰ ਦੀ ਸੰਪਦਾ, ਐਸ਼ਵਰਜ਼ ਅੰਦਰ ਹੀ ਵਡਾ ਸੁੱਖ ਮੰਨੀ ਬੈਠਾ ਹੈ। ਇਹ ਮਾਇਆਵੀ ਸਾਕ ਸਨਬੰਧੀਆਂ ਨੂੰ ਆਪਣਾ ਸਹਾਇਕ ਸਮਝਦਾ ਹੈ, ਪਰ ਗੁਰੂ ਸਾਹਿਬ ਨੇ ਰਾਜ ਸਾਜ ਅਤੇ ਹੋਰ ਮਾਇਕ ਭੋਗਾਂ ਨੂੰ ''ਗਲਿ ਜੇਵੜੀ, ਹਉਮੈ ਕੇ ਫਾਸਾ'' ਹੀ

ਦਸਿਆ ਹੈ।

ਸਤਿਗੁਰੂ ਨੇ ਕੁਸਲ-ਖੇਮ ਦਾ ਇਕੋ ਇਕ ਰਸਤਾ ਦਸਿਆ ਹੈ- "ਜੋ ਕੁਝ ਪ੍ਰਭੂ ਕਰੇ, ਉਹ ਜੀਵ ਨੂੰ ਚੰਗਾ ਲਗੇ।" ਸਿਧਾਂਤ ਇਹ ਹੈ ਕਿ ਹਉਮੈ ਮਾਰ ਕੇ ਉਸ ਪ੍ਰਭੂ ਦੇ ਭਾਣੇ ਵਿੱਚ ਸਮਾਉਣਾ ਹੀ ਸਫਲ ਜੀਵਨ ਦਾ ਸੂਚਕ ਹੈ।

**ਗਉੜੀ ਗੁਆਰੇਰੀ ਮਹਲਾ ੫ ॥ ਕਿਉ ਭ੍ਰਮੀਐ, ਭ੍ਰਮੁ ਕਿਸ ਕਾ ਹੋਈ ॥ ਜਾ, ਜਲਿ ਥਲਿ ਮਹੀਅਲਿ ਰਵਿਆ ਸੋਈ ॥ ਗੁਰਮੁਖਿ ਉਬਰੇ, ਮਨਮੁਖ ਪਤਿ ਖੋਈ ॥ ੧ ॥ ਜਿਸੁ ਰਾਖੈ ਆਪਿ ਰਾਮੁ ਦਇਆਰਾ ॥ ਤਿਸੁ ਨਹੀ ਦੂਜਾ ਕੋ ਪਹੁਚਨਹਾਰਾ ॥ ੧ ॥ ਰਹਾਉ ॥ ਸਭ ਮਹਿ ਵਰਤੈ, ਏਕੁ ਅਨੰਤਾ ॥ ਤਾ ਤੂੰ ਸੁਖਿ ਸੋਉ, ਹੋਇ ਅਚਿੰਤਾ ॥ ਓਹੁ ਸਭੁ ਕਿਛੁ ਜਾਣੈ, ਜੋ ਵਰਤੰਤਾ ॥ ੨ ॥ ਮਨਮੁਖ ਮੁਏ, ਜਿਨ ਦੂਜੀ ਪਿਆਸਾ ॥ ਬਹੁ ਜੋਨੀ ਭਵਹਿ, ਧੁਰਿ ਕਿਰਤਿ ਲਿਖਿਆਸਾ ॥ ਜੈਸਾ ਬੀਜਹਿ, ਤੈਸਾ ਖਾਸਾ ॥ ੩ ॥ ਦੇਖਿ ਦਰਸੁ, ਮਨਿ ਭਇਆ ਵਿਗਾਸਾ ॥ ਸਭੁ ਨਦਰੀ ਆਇਆ, ਬ੍ਰਹਮੁ ਪਰਗਾਸਾ ॥ ਜਨ ਨਾਨਕ ਕੀ ਹਰਿ ਪੂਰਨ ਆਸਾ ॥ ੪ ॥ ੨ ॥ ੭੧ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਜਾਂ, ਨਹੀਂ, ਮਹਿਂ, ਤਾਂ, ਸੋਉਂ, ਭਵਹਿਂ, ਬੀਜਹਿਂ।

**ਪਦ ਅਰਥ** : ਭ੍ਰਮੀਐ=ਭਰਮ ਭੁਲੇਖੇ ਵਿਚ ਪਈਏ। ਖੋਈ=ਗੁਆ ਲਈ ਹੈ। ਉਬਰੇ=ਬਚ ਗਏ, ਤਰ ਗਏ। ਖਾਸਾ=ਖਾਂਦੇ ਹਨ। ਦਇਆਰਾ=ਦਿਆਲੂ !। ਸੋਉ=ਸੌਂ। ਵਿਗਾਸਾ=ਖੇੜਾ।

**ਅਰਥ** : (ਹੇ ਭਾਈ ! ਅਸੀਂ) ਕਿਸ ਲਈ ਭਰਮ ਭੁਲੇਖੇ ਵਿੱਚ ਪਈਏ? (ਭਰਮ-ਭੁਲੇਖਾ ਕਿਸ (ਗਲ) ਦਾ ਹੈ ਜਦੋਂ ਕਿ ਜਲ ਵਿਚ ਥਲ ਵਿੱਚ, ਪੁਲਾੜ ਵਿੱਚ ਉਹ (ਹਰੀ ਆਪ ਹੀ ਵਿਆਪ ਰਿਹਾ) ਹੈ। ਗੁਰਮੁਖ (ਭਰਮ ਤੋਂ ਉਤੇ ਉਠ ਕੇ ਸੰਸਾਰ ਸਾਗਰ ਤੋਂ) ਤਰ ਗਏ ਹਨ (ਅਤੇ) ਮਨਮੁਖਾਂ ਨੇ (ਭਰਮ ਵਿਚ ਫਸੇ ਹੋਣ ਕਰਕੇ, ਆਪਣੀ) ਇਜ਼ਤ ਗੁਆ ਲਈ ਹੈ ।੧।

(ਹੇ ਭਾਈ !) ਜਿਸ (ਮਨੁੱਖ) ਨੂੰ ਦਿਆਲੂ ਰਾਮ ਆਪ ਰਖਦਾ ਹੈ, ਉਸ ਨੂੰ ਦੂਜਾ ਕੋਈ (ਮਨੁੱਖ) ਪਹੁੰਚਣ ਵਾਲਾ ਨਹੀਂ ਹੁੰਦਾ (ਭਾਵ ਉਸ ਦਾ ਮੁਕਾਬਲਾ ਨਹੀਂ ਕਰ ਸਕਦਾ, ਉਸ ਨੂੰ ਨੁਕਸਾਨ ਨਹੀਂ ਪਹੁੰਚਾ ਸਕਦਾ) ।੧।ਰਹਾਉ।

(ਹੇ ਭਾਈ ! ਉਹ) ਇਕ ਅਨੰਤ (ਬੇਅੰਤ ਪ੍ਰਭੂ) ਸਾਰਿਆਂ ਵਿਚ ਵਰਤ ਰਿਹਾ ਹੈ, ਇਸ ਲਈ ਤੂੰ ਚਿੰਤਾ ਤੋਂ ਰਹਿਤ ਹੋ ਕੇ ਸੁਖ ਨਾਲ ਸੌਂ (ਭਾਵ ਆਰਾਮ ਕਰ)। (ਹੇ ਭਾਈ !) ਜੋ (ਕੁਝ) ਵੀ ਵਰਤ ਰਿਹਾ

ਹੈ, ਉਹ (ਪ੍ਰਭੂ) ਸਭ ਕੁਝ ਜਾਣਦਾ ਹੈ ।੨।

(ਹੇ ਭਾਈ ! ਉਹ) ਮਨਮੁਖ ਮਰੇ (ਹੋਏ ਸਮਝੋ) ਜਿਨ੍ਹਾਂ ਨੂੰ ਦੂਜੀ (ਭਾਵ ਮਾਇਕ ਪਦਾਰਥਾਂ ਦੀ) ਪਿਆਸ (ਲਗੀ ਹੋਈ) ਹੈ। (ਉਹ) ਬਹੁਤ ਜੋਨੀਆਂ ਵਿਚ ਫਿਰਦੇ ਰਹਿੰਦੇ ਹਨ (ਕਿਉਂਕਿ ਉਨ੍ਹਾਂ ਦੀ) ਧੁਰੋਂ ਪਈ ਹੋਈ ਕਿਰਤ ਵਿਚ (ਪ੍ਰਭੂ ਨੇ ਇਹੋ ਕੁਝ) ਲਿਖਿਆ ਹੋਇਆ ਹੈ। (ਮਨਮੁਖ) ਜਿਹੋ ਜਿਹਾ (ਬੀਜ) ਬੀਜਦੇ ਹਨ, ਤਿਹੋ ਜਿਹਾ (ਉਸ ਦਾ ਫਲ) ਖਾਂਦੇ ਹਨ ।੩।

(ਹੇ ਭਾਈ ! ਪ੍ਰਭੂ ਦਾ) ਦਰਸ਼ਨ ਦੇਖ ਕੇ (ਸਾਡੇ) ਮਨ ਵਿਚ ਖੇੜਾ (ਅਨੰਦ) ਆ ਗਿਆ ਹੈ। (ਸਾਨੂੰ) ਸਾਰਾ (ਵਿਸ਼ਵ) ਬ੍ਰਹਮ-(ਜੋਤਿ ਪ੍ਰਕਾਸ਼) ਹੀ ਨਜ਼ਰੀ ਆਇਆ ਹੈ। ਹਰੀ ਨੇ ਦਾਸ ਨਾਨਕ ਦੀ ਆਸਾ ਪੂਰੀ ਕੀਤੀ ਹੈ (ਭਾਵ ਸਭ ਪਾਸੇ ਰਬੀ ਜੋਤਿ ਦਾ ਪ੍ਰਕਾਸ਼ ਵਿਖਾ ਦਿੱਤਾ ਹੈ)। ੪।੨।੭੧।

## ਸਾਰੰਸ਼ ਅਤੇ ਸਿਧਾਂਤ

ਭਰਮ ਵਿਚ ਕੀਤੇ ਹਰੇਕ ਕੰਮ ਵਿਚ ਹਾਨੀ ਹੀ ਹੁੰਦੀ ਹੈ। ਇਸ ਲਈ ਗੁਰਦੇਵ ਨਾਸਤਕ ਮਨੁੱਖਾਂ ਨੂੰ ਰਬੀ ਹੋਂਦ ਬਾਰੇ ਵਿਸ਼ਵਾਸ ਬੰਨ੍ਹਾ ਰਹੇ ਹਨ:-

**ਕਿਉ ਭ੍ਰਮੀਐ ਭ੍ਰਮੁ ਕਿਸ ਕਾ ਹੋਈ ॥ ਜਾ ਜਲਿ ਥਲਿ ਮਹੀਅਲਿ ਰਵਿਆ ਸੋਈ ॥**

ਜੇ ਰਬੀ ਹੋਂਦ ਤੇ ਦ੍ਰਿੜ੍ਹਤਾ ਆ ਜਾਵੇ ਤਾਂ ਇਹ ਸਮਝ ਆ ਜਾਂਦੀ ਹੈ ਕਿ ਜਿਸ ਨੂੰ ਸਾਈਂ ਰਖਣ ਵਾਲਾ ਹੋਵੇ ਉਸ ਦਾ ਕੋਈ ਵਾਲ ਤੱਕ ਵਿੰਗਾ ਨਹੀਂ ਕਰ ਸਕਦਾ।

ਏਕੇ ਤੋਂ ਵਿਛੋੜ ਕੇ ਦ੍ਵੈਤ ਵਿਚ ਪਾਉਣ ਵਾਲੀ ਅਤੇ ਤ੍ਰਿਸ਼ਨਾ ਵਿਚ ਭਟਕਾਉਣ ਵਾਲੀ 'ਹਉਂ' ਹੈ। ਮਾਇਕੀ ਪਦਾਰਥਾਂ ਦੀ ਤ੍ਰਿਸ਼ਨਾ ਤਜ ਕੇ ਤ੍ਰਿਲੋਕੀ ਦੇ ਨਾਥ ਦੀ ਦਰਸ਼ਨ-ਆਸ ਰਖਣ ਨਾਲ ਹੀ ਮਨ ਵਿਚ ਵਿਗਾਸ ਤੇ ਪ੍ਰਗਾਸ ਹੁੰਦਾ ਹੈ।

**ਗਉੜੀ ਗੁਆਰੇਰੀ ਮਹਲਾ ੫ ॥ ਕਈ ਜਨਮ, ਭਏ ਕੀਟ ਪਤੰਗਾ ॥ ਕਈ ਜਨਮ, ਗਜ ਮੀਨ ਕੁਰੰਗਾ ॥ ਕਈ ਜਨਮ, ਪੰਖੀ ਸਰਪ ਹੋਇਓ ॥ ਕਈ ਜਨਮ, ਹੈਵਰ ਬ੍ਰਿਖ ਜੋਇਓ॥੧॥ ਮਿਲੁ ਜਗਦੀਸ, ਮਿਲਨ ਕੀ ਬਰੀਆ ॥ ਚਿਰੰਕਾਲ, ਇਹ ਦੇਹ ਸੰਜਰੀਆ ॥੧॥ਰਹਾਉ॥ ਕਈ ਜਨਮ, ਸੈਲ ਗਿਰਿ ਕਰਿਆ ॥ ਕਈ ਜਨਮ, ਗਰਭ ਹਿਰਿ ਖਰਿਆ ॥ ਕਈ ਜਨਮ, ਸਾਖ ਕਰਿ ਉਪਾਇਆ ॥ ਲਖ ਚਉਰਾਸੀਹ ਜੋਨਿ ਭ੍ਰਮਾਇਆ॥੨॥ ਸਾਧ ਸੰਗਿ, ਭਇਓ ਜਨਮੁ ਪਰਾਪਤਿ ॥ ਕਰਿ ਸੇਵਾ, ਭਜੁ ਹਰਿ ਹਰਿ ਗੁਰਮਤਿ ॥ ਤਿਆਗਿ ਮਾਨੁ ਝੂਠੁ ਅਭਿਮਾਨੁ ॥ ਜੀਵਤ ਮਰਹਿ, ਦਰਗਹ ਪਰਵਾਨੁ ॥੩॥ ਜੋ ਕਿਛੁ ਹੋਆ, ਸੁ ਤੁਝ ਤੇ ਹੋਗੁ ॥ ਅਵਰੁ ਨ ਦੂਜਾ ਕਰਣੈ ਜੋਗੁ ॥ ਤਾ ਮਿਲੀਐ, ਜਾ ਲੈਹਿ**

ਮਿਲਾਇ ॥ ਕਹੁ ਨਾਨਕ, ਹਰਿ ਹਰਿ ਗੁਣ ਗਾਇ ॥ ੪ ॥ ੩ ॥ ੭੨ ॥

## ਉਚਾਰਨ ਸੇਧ

**ਬਿੰਦੀ ਸਹਿਤ** : ਮਰਹਿਂ, ਲੈਹਿਂ।

**ਫੁਟਕਲ** : ੧. ਪਹਿਲੀ ਪੰਗਤੀ ਦਾ ਬਿਸਰਾਮ ''ਕਈ ਜਨਮ...'' ਮਗਰੋਂ ਦੇਣਾ ਉਚਿਤ ਹੈ।

੨. 'ਜਗਦੀਸ' ਦੇ ਸਸੇ ਨੂੰ ਔਂਕੜ ਇਸ ਲਈ ਨਹੀਂ ਲਗਾ ਕਿਉਂਕਿ ਇਹ ਸ਼ਬਦ ਸੰਪ੍ਰਦਾਨ ਕਾਰਕ ਵਿਚ ਵਰਤਿਆ ਗਿਆ ਹੈ।

**ਪਦ ਅਰਥ** : ਕੀਟ=ਧਰਤੀ ਤੇ ਰੀਂਗਣ ਵਾਲੇ ਕੀੜੇ। ਪਤੰਗਾ=ਉਡਣ ਵਾਲੇ ਕੀੜੇ। ਗਜ=ਹਾਥੀ। ਮੀਨ=ਮੱਛੀ। ਕੁਰੰਗਾ=ਹਿਰਨ। ਹੈਵਰ=ਘੋੜੇ। ਬ੍ਰਿਖ=ਬੈਲ। ਜੋਇਓ=ਜੋਤਿਆ। ਬਰੀਆ= ਵਾਰੀ, ਸਮਾਂ। ਸੰਜਰੀਆ=ਮਿਲੀ ਹੈ। ਸੈਲ=ਪੱਥਰ। ਗਿਰਿ=ਪਹਾੜ। ਹਿਰਿ ਖਰਿਆ=(ਗਰਭ ਵਿੱਚ) ਗਲਦਾ, ਡਿਗਦਾ ਰਿਹਾ। ਸਾਖ ਕਰਿ=ਬਨਾਸਪਤਿ ਬਣਾ ਕੇ। ਉਪਾਇਆ=ਪੈਦਾ ਕੀਤਾ।

**ਅਰਥ** : (ਹੇ ਭਾਈ ! ਮਨੁੱਖ ਜਨਮ ਦੀ ਪ੍ਰਾਪਤੀ ਤੋਂ ਪਹਿਲਾਂ ਤੇਰੇ) ਕਈ ਜਨਮ ਧਰਤੀ ਤੇ ਰੀਂਗਣ ਵਾਲੇ ਕੀੜਿਆਂ ਦੇ, ਕਈ ਜਨਮ ਹਾਥੀਆਂ, ਮੱਛੀਆਂ ਤੇ ਮਿਰਗਾਂ ਦੇ, ਕਈ ਜਨਮ, ਪੰਛੀਆਂ ਤੇ ਸੱਪਾਂ ਦੇ ਹੋਏ ਅਤੇ ਕਈ ਜਨਮ (ਤੂੰ) ਘੋੜੇ ਤੇ ਬੈਲ (ਬਣ ਕੇ) ਜੋਤਿਆ ਗਿਆ ।੧।

(ਹੇ ਭਾਈ !) ਜਗਦੀਸ ਨੂੰ ਮਿਲ ਪਉ (ਹੁਣ) ਮਿਲਣ ਦੀ (ਤੇਰੀ) ਵਾਰੀ ਹੈ (ਕਿਉਂਕਿ) ਚਿਰ-ਕਾਲ ਪਿਛੋਂ (ਤੈਨੂੰ) ਇਹ (ਮਨੁੱਖਾ) ਦੇਹੀ ਪ੍ਰਾਪਤ ਹੋਈ ਹੈ ।੧।ਰਹਾਉ।

(ਹੇ ਭਾਈ !) ਕਈ ਜਨਮ (ਤੈਨੂੰ) ਸ਼ਿਲਾ ਤੇ ਪਹਾੜ ਬਣਾਇਆ ਗਿਆ, ਕਈ ਜਨਮ (ਤੂੰ) ਗਰਭ (ਵਿਚ ਹੀ) ਗਲਦਾ ਅਥਵਾ ਡਿਗਦਾ ਰਿਹਾ। ਕਈ ਜਨਮ (ਤੈਨੂੰ) ਬਨਾਸਪਤੀ ਬਣਾ ਕੇ (ਪੈਦਾ) ਕੀਤਾ ਗਿਆ। (ਸੋ) ਚੌਰਾਸੀ ਲੱਖ ਜੂਨਾਂ ਵਿਚੋਂ ਫਿਰ ਕੇ (ਹੁਣ ਤੂੰ ਮਨੁੱਖਾ ਜਨਮ ਵਿਚ) ਆਇਆ ਹੈ।੨।

(ਕੇਵਲ ਸਾਧਸੰਗ ਕਰਨ ਲਈ (ਤੈਨੂੰ ਇਹ) ਜਨਮ ਪ੍ਰਾਪਤ ਹੋਇਆ ਹੈ। (ਇਸ ਲਈ ਤੂੰ) ਸੇਵਾ ਕਰ (ਅਤੇ) ਗੁਰੂ ਦੀ ਮਤਿ ਦੁਆਰਾ ਹਰੀ ਦਾ ਸਿਮਰਨ ਕਰ। ਮਾਣ, ਝੂਠ ਤੇ ਅਹੰਕਾਰ ਛੱਡ ਕੇ (ਜੇ ਤੂੰ) ਜੀਵਤ-ਭਾਵ ਤੋਂ ਮਰੇ ਤਾਂ (ਤੂੰ ਰਬੀ ਦਰਗਾਹ ਵਿਚ) ਪਰਵਾਨ ਹੋ ਸਕਦਾ ਹੈਂ, (ਵਰਨਾ ਨਹੀਂ)।੩।

(ਹੁਣ ਪ੍ਰਭੂ ਦੇ ਸਨਮੁਖ ਇਉਂ ਉਸਤਤਿ ਕਰਦੇ ਹਨ ਕਿ ਹੇ ਪ੍ਰਭੂ !) ਜੋ ਕੁਝ ਵੀ ਹੋਇਆ ਹੈ ਉਹ ਤੇਰੇ ਤੋਂ ਹੀ ਹੋਇਆ ਹੈ, ਹੋਰ ਦੂਜਾ (ਕੋਈ ਕੁਝ) ਕਰਨ ਦੇ ਸਮਰਥ ਨਹੀਂ ਹੈ। (ਜੀਵ ਤੈਨੂੰ ਉਦੋਂ ਹੀ) ਮਿਲ ਸਕਦਾ ਹੈ ਜਦ ਤੂੰ (ਇਸ ਨੂੰ) ਮਿਲਾ ਲਵੇਂ। (ਇਸ ਲਈ) ਨਾਨਕ ! ਆਖ (ਕਿ ਹੇ ਜੀਵ ! ਤੂੰ) ਨਿਰੋਲ ਹਰੀ ਦੇ ਗੁਣ ਗਾਈ ਚਲ ।੪।੩।੭੨।

## ਸਾਰੰਸ਼ ਅਤੇ ਸਿਧਾਂਤ

ਜੀਵ ਅਨੇਕ ਜੋਨੀਆਂ ਵਿਚੋਂ ਲੰਘ ਕੇ ਮਨੁੱਖਾ-ਜਨਮ ਵਿਚ ਆਇਆ ਹੈ। ਇਹ ਸੰਚਤ ਕਰਮਾਂ ਦਾ ਫਲ, ਪ੍ਰਭੂ ਦੀ ਨਦਰ ਦਾ ਪ੍ਰਤੀਕ ਹੈ। ਪਰ ਗੁਰੂ ਸਾਹਿਬ ਅਚੇਤ ਜੀਵਾਂ ਨੂੰ ਪਿਛਲੇ ਜਨਮ ਚੇਤੇ ਕਰਾ

ਸਾਧ ਸੰਗਤ ਦੀ ਸੇਵਾ ਅਤੇ ਨਾਮ-ਸਿਮਰਨ ਦੀ ਪ੍ਰੇਰਨਾ ਦੇ ਰਹੇ ਹਨ :-

**ਭਜਹੁ ਗੋੁਬਿੰਦ, ਭੂਲਿ ਮਤ ਜਾਹੁ ॥ ਮਾਨਸ ਜਨਮ ਕਾ ਏਹੀ ਲਾਹੁ ॥** [ਪੰਨਾ ੧੧੫੯

ਪੱਛਮੀ ਵਿਦਵਾਨਾਂ ਨੇ ਮਨੁੱਖ ਦੇ ਵਿਕਾਸ ਦੀ ਜੋ ਕਹਾਣੀ ਘੜੀ ਹੈ ਉਸ ਦਾ ਸਬੰਧ ਕੇਵਲ ਰੀਰਕ ਵਿਕਾਸ ਨਾਲ ਹੈ, ਕਿਵੇਂ ਮੱਛੀ ਡੱਡੂ ਦੇ ਸਰੀਰ ਤੋਂ ਹੌਲੀ ਹੌਲੀ ਮਨੁੱਖ ਦੇ ਸਰੀਰ ਦਾ ਵਿਕਾਸ ਇਆ। ਪਰ ਗੁਰਮਤਿ ਚੌਰਾਸੀ ਲਖ ਜੂਨਾਂ ਦੀ ਹੋਂਦ ਨੂੰ ਮੰਨਦੀ ਹੈ ਜਿਸ ਰਾਹੀਂ ਜੀਵ-ਆਤਮਾ ਦਾ ਾਤਮਿਕ ਵਿਕਾਸ ਹੁੰਦਾ ਹੈ। ਮਨੁੱਖੀ ਜਾਮੇ ਵਿਚ ਜੀਵ ਨੂੰ ਪੂਰਨ ਚੇਤਨਤਾ ਮਿਲਦੀ ਹੈ ਜਿਸ ਨਾਲ ਇਹ ਭੂ ਪਰਮੇਸ਼ਰ ਦੀ ਪ੍ਰਾਪਤੀ ਕਰਨ ਦੇ ਯੋਗ ਹੋ ਜਾਂਦਾ ਹੈ। ਜਿਥੋਂ ਤੱਕ ਚੇਤਨਤਾ ਦਾ ਸਬੰਧ ਹੈ ਇਹ ਸਾਰੇ ੀਆਂ ਵਿੱਚ ਹੈ :-

**ਏਕਾ ਸੁਰਤਿ, ਜੇਤੇ ਹੈ ਜੀਅ ॥ ਸੁਰਤਿ ਵਿਹੂਣਾ, ਕੋਇ ਨ ਕੀਅ ॥** [ਪੰਨਾ ੨੪

ਸਿਧਾਂਤ ਇਹ ਹੈ ਕਿ ਮਨੁੱਖ ਇਸ ਜਾਮੇ ਵਿਚ ਗੁਰੂ ਦੁਆਰਾ ਸੇਵਾ ਸਿਮਰਨ ਕਰਕੇ ਪ੍ਰਭੂ ਵਿਚ ੀਨ ਹੋਣ ਦੀ ਸਥਿਤੀ ਪ੍ਰਾਪਤ ਕਰ ਸਕਦਾ ਹੈ। ਜੇ ਜੀਵ ਇਕ ਵਾਰੀ ਮਨੁੱਖਾ ਜਨਮ ਦੀ ਪਉੜੀ ਤੋਂ ਥੜਕ ਜਾਏ ਤਾਂ ਬਹੁਤ ਖੁਆਰ ਹੁੰਦਾ ਹੈ। ਗੁਰਬਾਣੀ ਇਸ ਤੱਥ ਦੀ ਇਉਂ ਪੁਸ਼ਟੀ ਕਰਦੀ ਹੈ:-

੧. **ਪਉੜੀ ਛੁੜਕੀ ਫਿਰਿ ਹਾਥਿ ਨ ਆਵੈ, ਅਹਿਲਾ ਜਨਮੁ ਗਵਾਇਆ ॥** [ਪੰਨਾ ੭੯੬

੨. **ਏਥਹੁ ਛੁੜਕਿਆ ਠਉਰ ਨ ਪਾਇ ॥** [ਪੰਨਾ ੩੬੨

**ਗਉੜੀ ਗੁਆਰੇਰੀ ਮਹਲਾ ੫ ॥ ਕਰਮ ਭੂਮਿ ਮਹਿ, ਬੋਅਹੁ ਨਾਮੁ ॥ ੂਰਨੁ ਹੋਇ, ਤੁਮਾਰਾ ਕਾਮੁ ॥ ਫਲ ਪਾਵਹਿ, ਮਿਟੈ ਜਮ ਤ੍ਰਾਸ ॥ ਨਿਤ ਗਾਵਹਿ, ਹਰਿ ਹਰਿ ਗੁਣ ਜਾਸ ॥ ੧ ॥ ਹਰਿ ਹਰਿ ਨਾਮੁ, ਅੰਤਰਿ ਉਰਿ ਾਰਿ ॥ ਸੀਘਰ, ਕਾਰਜੁ ਲੇਹੁ ਸਵਾਰਿ ॥੧॥ਰਹਾਉ॥ ਆਪਨੇ ਪ੍ਰਭ ਸਿਉ, ਹੋਹੁ ਸਾਵਧਾਨੁ ॥ ਤਾ, ਤੂੰ ਦਰਗਹ ਪਾਵਹਿ ਮਾਨੁ ॥ ਉਕਤਿ ਸਿਆਣਪ ਸਗਲੀ ਤਿਆਗੁ ॥ ਸੰਤ ਜਨਾ ਕੀ ਚਰਣੀ ਲਾਗੁ ॥੨॥ ਸਰਬ ਜੀਅ ਹਹਿ ਜਾਕੈ ਹਾਥਿ ॥ ਕਦੇ ਨ ਵਿਛੁੜੈ, ਸਭ ਕੈ ਸਾਥਿ ॥ ਉਪਾਵ ਛੋਡਿ, ਗਹੁ ਤਿਸ ਕੀ ਓਟ ॥ ਨਿਮਖ ਮਾਹਿ, ਹੋਵੈ ਤੇਰੀ ਛੋਟਿ ॥੩॥ ਸਦਾ ਨਿਕਟਿ ਕਰਿ ਤਿਸ ਨੋ ਜਾਣੁ ॥ ਪ੍ਰਭ ਕੀ ਆਗਿਆ, ਸਤਿ ਕਰਿ ਮਾਨੁ ॥ ਗੁਰ ਕੈ ਬਚਨਿ ਮਿਟਾਵਹੁ ਆਪੁ ॥ ਹਰਿ ਹਰਿ ਨਾਮੁ, ਨਾਨਕ ਜਪਿ ਜਾਪੁ ॥੪॥੪॥੭੩॥**

ਉਚਾਰਨ ਸੇਧ

**ਬਿੰਦੀ ਸਹਿਤ :** ਤਾਂ, ਪਾਂਵਹਿੰ, ਗਾਵਹਿੰ, ਹਹਿੰ, ਮਾਹਿੰ।

**ਪਦ ਅਰਥ :** ਕਰਮ ਭੂਮਿ=ਕਰਮਾਂ ਦੀ ਧਰਤੀ। ਬੋਅਹੁ=ਬੋਵੋ, ਬੀਜ ਲਵੋ। ਜਮ ਤ੍ਰਾਸ=ਜਮਾਂ

ਦਾ ਡਰ। ਜਾਸ=ਜਸ। ਸੀਘਰ=ਛੇਤੀ। ਉਕਤਿ=ਦਲੀਲ।

**ਅਰਥ** : (ਹੇ ਭਾਈ ! ਸਰੀਰ ਰੂਪ) ਕਰਮਾਂ ਦੀ ਧਰਤੀ ਵਿੱਚ ਨਾਮ (ਰੂਪ ਬੀਜ) ਬੀਜ ਲਵੋ। (ਇਸ ਤਰ੍ਹਾਂ ਪ੍ਰਭੂ ਨਾਲ ਮਿਲਣ ਵਾਲਾ) ਤੇਰਾ ਕੰਮ ਪੂਰਾ ਹੋ ਜਾਵੇਗਾ। (ਜਿਹੜੇ ਮਨੁੱਖ) ਹਰ ਰੋਜ਼ ਹਰੀ ਦੇ ਗੁਣ (ਤੇ ਉਸ ਪ੍ਰਭੂ ਦਾ) ਜਸ ਗਾਉਂਦੇ ਹਨ (ਉਹ ਨਾਮ) ਫਲ ਪ੍ਰਾਪਤ ਕਰ ਲੈਂਦੇ ਹਨ ਅਤੇ (ਉਨ੍ਹਾਂ ਲਈ) ਜਮਾਂ ਦਾ ਡਰ ਵੀ ਦੂਰ ਹੋ ਜਾਂਦਾ ਹੈ ।੧।

(ਹੇ ਭਾਈ ! ਤੂੰ) ਆਪਣੇ ਹਿਰਦੇ ਵਿੱਚ ਹਰੀ ਦਾ ਨਾਮ ਧਾਰਨ ਕਰ (ਅਤੇ) ਛੇਤੀ ਹੀ (ਮਨੁਖਾ ਜੀਵਨ ਦੀ ਸਫਲਤਾ ਵਾਲਾ) ਕੰਮ ਸਵਾਰ ਲੈ ।੧।ਰਹਾਉ।

(ਹੇ ਭਾਈ ! ਤੂੰ) ਆਪਣੇ ਪ੍ਰਭੂ ਨਾਲ ਸਾਵਧਾਨ ਹੋ ਤਾਂ (ਹੀ) ਤੂੰ (ਹਰੀ ਦੀ) ਦਰਗਾਹ ਵਿੱਚ ਮਾਣ (ਵਡਿਆਈ) ਪਾ ਸਕੇਂਗਾ। (ਤੂੰ) ਹਰ ਤਰ੍ਹਾਂ ਦੀ ਦਲੀਲ (ਤੇ ਸਿਆਣਪ ਛਡ ਕੇ) ਸੰਤ ਜਨਾਂ, ਦੀ ਚਰਣੀ ਲਗ ।੨।

(ਹੇ ਭਾਈ !) ਸਾਰੇ ਜੀਵ ਜਿਸ (ਪ੍ਰਭੂ ਦੇ) ਹੱਥ ਵਿੱਚ ਹਨ (ਉਹ ਪ੍ਰਭੂ ਐਸਾ ਹੈ ਜੋ) ਕਦੇ ਵੀ ਵਿਛੜਦਾ ਨਹੀਂ, ਸਾਰਿਆਂ ਦੇ ਨਾਲ (ਰਹਿੰਦਾ) ਹੈ। (ਸਾਰੇ) ਹੀਲੇ ਛੱਡ ਕੇ (ਤੂੰ) ਉਸ (ਪ੍ਰਭੂ) ਦੀ ਓਟ ਪਕੜ, (ਫਿਰ) ਖਿਨ ਮਾਤਰ ਵਿੱਚ ਤੇਰਾ ਛੁਟਕਾਰਾ ਹੋ ਜਾਵੇਗਾ ।੩।

(ਹੇ ਭਾਈ !) ਉਸ (ਪ੍ਰਭੂ) ਨੂੰ ਸਦਾ ਹਾਜ਼ਰ-ਹਜ਼ੂਰ ਕਰਕੇ ਜਾਣ (ਅਤੇ ਉਸ) ਪ੍ਰਭੂ ਦੀ ਆਗਿਆ ਸਤਿ ਕਰਕੇ ਮੰਨ। ਨਾਨਕ (ਗੁਰੂ ਜੀ ਜਗਿਆਸੂ ਨੂੰ ਇਉਂ ਪ੍ਰੇਰਨਾ ਦੇਂਦੇ ਹਨ ਸਾਈਂ ਦੇ ਪਿਆਰਿਓ !) ਗੁਰੂ ਦੇ ਬਚਨਾਂ ਦੁਆਰਾ (ਆਪਣਾ) ਆਪ-(ਭਾਵ, ਹੰਕਾਰ) ਦੂਰ ਕਰੋ (ਅਤੇ) ਹਰਿਨਾਮੁ ਰੂਪੀ ਜਾਪ ਜਪਦੇ ਰਹੋ ।੪।੪।੭੩।

## ਸਾਰੰਸ਼ ਅਤੇ ਸਿਧਾਂਤ

ਮਨੁੱਖਾ ਸਰੀਰ ਕਰਮ ਕਮਾਉਣ ਲਈ ਇਕ ਧਰਤੀ ਦੀ ਨਿਆਈਂ ਹੈ। ਇਸ ਵਿੱਚ ਜੇਹਾ ਕੋਈ ਬੀਜ ਬੀਜਦਾ ਹੈ, ਉਹੋ ਜਿਹਾ ਫਲ ਪ੍ਰਾਪਤ ਕਰਦਾ ਹੈ। ਇਸ ਲਈ ਗੁਰਦੇਵ ਨਾਮ ਬੀਜਣ ਦੀ ਪ੍ਰੇਰਨਾ ਦੇਂਦੇ ਹਨ ਤਾਂ ਜੋ ਪ੍ਰਾਪਤ ਹੋਈ ਮਨੁੱਖਾ ਦੇਹੀ ਸਫਲ ਹੋ ਜਾਵੇ। ਇਧਰ ਉਧਰ ਦੇ ਉਪਾਵ ਅਤੇ ਆਪਣਾ-ਆਪਾ ਤਿਆਗ ਕੇ ਸਾਵਧਾਨਤਾ ਨਾਲ ਕੀਤਾ ਨਾਮ-ਸਿਮਰਨ ਹੀ ਫਲੀ-ਭੂਤ ਹੁੰਦਾ ਹੈ ਜਿਸ ਦੀ ਬਰਕਤ ਨਾਲ ਪਿਛਲੇ ਜਨਮਾਂ ਦੇ ਸਭ ਪਾਪ ਦੋਸ਼ਾਂ ਤੋਂ ਛੋਟ ਮਿਲ ਜਾਂਦੀ ਹੈ।

**ਗਉੜੀ ਗੁਆਰੇਰੀ ਮਹਲਾ ੫ ॥ ਗੁਰ ਕਾ ਬਚਨੁ, ਸਦਾ ਅਬਿਨਾਸੀ ॥ ਗੁਰ ਕੈ ਬਚਨਿ, ਕਟੀ ਜਮ ਫਾਸੀ ॥ ਗੁਰ ਕਾ ਬਚਨੁ, ਜੀਅ ਕੈ ਸੰਗਿ ॥ ਗੁਰ ਕੈ ਬਚਨਿ, ਰਚੈ ਰਾਮ ਕੈ ਰੰਗਿ ॥ ੧ ॥ ਜੋ ਗੁਰਿ ਦੀਆ, ਸੁ ਮਨ ਕੈ ਕਾਮਿ ॥ ਸੰਤ ਕਾ ਕੀਆ, ਸਤਿ ਕਰਿ ਮਾਨਿ ॥੧॥ਰਹਾਉ॥ ਗੁਰ ਕਾ ਬਚਨੁ,**

**ਅਟਲ ਅਛੇਦ ॥ ਗੁਰ ਕੈ ਬਚਨਿ, ਕਟੇ ਭ੍ਰਮ ਭੇਦ ॥ ਗੁਰ ਕਾ ਬਚਨੁ, ਕਤਹੁ ਨ ਜਾਇ॥ ਗੁਰ ਕੈ ਬਚਨਿ, ਹਰਿ ਕੇ ਗੁਣ ਗਾਇ॥੨॥ ਗੁਰ ਕਾ ਬਚਨੁ, ਜੀਅ ਕੈ ਸਾਥਿ ॥ ਗੁਰ ਕਾ ਬਚਨੁ, ਅਨਾਥ ਕੋ ਨਾਥੁ ॥ ਗੁਰ ਕੈ ਬਚਨਿ, ਨਰਕਿ ਨ ਪਵੈ ॥ ਗੁਰ ਕੈ ਬਚਨਿ, ਰਸਨਾ ਅੰਮ੍ਰਿਤੁ ਰਵੈ॥੩॥ ਗੁਰ ਕਾ ਬਚਨੁ, ਪਰਗਟੁ ਸੰਸਾਰਿ॥ ਗੁਰ ਕੈ ਬਚਨਿ ਨ ਆਵੈ ਹਾਰਿ॥ ਜਿਸੁ ਜਨ ਹੋਇ ਆਪਿ ਕ੍ਰਿਪਾਲ ॥ ਨਾਨਕ, ਸਤਿਗੁਰ ਸਦਾ ਦਇਆਲ ॥੪॥੫॥੭੪॥**

## ਉਚਾਰਨ ਸੇਧ

**ਪਾਠ ਭੇਦ** : ਤੀਜੇ ਪਦੇ ਅੰਦਰ ਕਈ ਬੀੜਾਂ ਵਿੱਚ ਪਾਠ ਸਾਥ' ਤੇ ਨਾਥ' ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਇਸ ਪਾਸੇ ਧਿਆਨ ਦੇਣਾ ਚਾਹੀਦਾ ਹੈ।

**ਪਦ ਅਰਥ:** ਅਬਿਨਾਸੀ=ਨਾਸ਼ ਤੋਂ ਰਹਿਤ। ਰਚੈ=ਰਚਿਆ ਰਹੇ ਲੱਗਾ ਰਹੇ। ਕਤਹੁ=ਕਦੇ ਵੀ।

**ਅਰਥ** : (ਹੇ ਭਾਈ !) ਗੁਰੂ ਦਾ ਬਚਨ ਸਦਾ ਨਾਸ਼ ਤੋਂ ਰਹਿਤ ਹੈ। ਗੁਰੂ ਦੇ ਬਚਨ ਦੁਆਰਾ ਜਮ੍ਹਾਂ ਦੀ ਫਾਹੀ ਕਟੀ ਜਾਂਦੀ ਹੈ। ਗੁਰੂ ਦਾ ਬਚਨ (ਸਦਾ) ਹਿਰਦੇ ਦੇ ਨਾਲ ਸੰਗੀ (ਬਣਿਆ ਰਹਿੰਦਾ) ਹੈ। ਗੁਰੂ ਦੇ ਬਚਨ ਦੁਆਰਾ (ਜੀਵ) ਰਾਮ ਦੇ ਪਿਆਰ ਵਿਚ ਰਚ-ਮਿਚ ਜਾਂਦਾ ਹੈ ।੧।

(ਹੇ ਭਾਈ !) ਜੋ ਗੁਰੂ ਨੇ (ਨਾਮ) ਦਿਤਾ ਹੈ ਉਹ ਮਨ ਦੇ ਕੰਮ (ਵਰਤੋਂ) ਵਿਚ (ਆਉਂਦਾ ਹੈ। (ਇਸ ਲਈ ਤੂੰ) ਸੰਤ (ਗੁਰੂ ਦਾ ਕੀਤਾ ਹੋਇਆ (ਬਚਨ) ਸਤਿ ਕਰਕੇ ਮੰਨ ।੧।ਰਹਾਉ।

(ਹੇ ਭਾਈ !) ਗੁਰੂ ਦਾ ਬਚਨ ਟਲਦਾ ਨਹੀਂ, ਛਿੱਜਣ ਤੋਂ ਰਹਿਤ ਹੈ। ਗੁਰੂ ਦੇ ਬਚਨ ਨੇ (ਹਰ ਪ੍ਰਕਾਰ ਦੇ) ਭ੍ਰਮ ਭੇਦ ਕਟ ਦਿੱਤੇ ਹਨ। ਗੁਰੂ ਦਾ ਬਚਨ ਕਦੇ ਵੀ (ਵਿਅਰਥ) ਨਹੀਂ ਜਾਂਦਾ। (ਇਸ ਲਈ ਹੇ ਭਾਈ !) ਗੁਰੂ ਦੇ ਬਚਨ ਦੁਆਰਾ ਹਰੀ ਦੇ ਗੁਣ ਗਾਇਨ ਕਰ ।੨।

ਗੁਰੂ ਦਾ ਬਚਨ ਜੀਅ ਦੇ ਸੰਗ (ਸਾਥ ਰਹਿੰਦਾ ਹੈ)। ਗੁਰੂ ਦਾ ਬਚਨ ਅਨਾਥਾਂ ਨੂੰ ਨਾਥ (ਬਣਾਉਣ ਵਾਲਾ ਭਾਵ ਯਤੀਮਾਂ ਨੂੰ ਰਾਜਾ ਬਣਾਉਣ ਵਾਲਾ) ਹੈ। ਗੁਰੂ ਦੇ ਬਚਨ ਕਰਕੇ (ਜੀਵ) ਨਰਕ ਵਿੱਚ ਨਹੀਂ ਪੈਂਦਾ। ਗੁਰੂ ਦੇ ਬਚਨ ਕਰਕੇ, ਰਸਨਾ ਅੰਮ੍ਰਿਤ (ਰੱਸ) ਭੋਗਦੀ ਹੈ।੩।

ਗੁਰੂ ਦੇ ਬਚਨ ਕਰਕੇ (ਜੀਵ) ਸੰਸਾਰ ਵਿੱਚ ਪ੍ਰਗਟ ਹੈ। ਗੁਰੂ ਦੇ ਬਚਨ ਕਰਕੇ (ਜੀਵ ਕਿਸੇ ਕੰਮ ਵਿਚੋਂ ਵੀ) ਹਾਰ ਕੇ ਨਹੀਂ ਆਉਂਦਾ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਸ ਜਨ ਉਤੇ (ਪ੍ਰਭੂ) ਆਪ ਕਿਰਪਾਲੂ ਹੋਵੇ (ਉਸ ਉਤੇ) ਸਤਿਗੁਰੂ ਵੀ ਸਦਾ ਦਿਆਲੂ (ਹੁੰਦਾ) ਹੈ ।੪।੫।੭੪।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਗੁਰੂ ਦੇ ਬਚਨਾਂ ਦੀ ਸ਼ਕਤੀ ਅਤੇ ਮਹਿਮਾ ਦਾ ਵਰਣਨ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਮੂਹ ਗੁਰੂ-ਜੋਤੀਆਂ ਦੇ ਬਚਨਾਂ ਦੇ ਸੰਚਾਲਕ ਹਨ। ਕਿਉਂਕਿ ਆਪ ਸਚੀ ਬਾਣੀ ਤੋਂ ਬਿਨਾ

ਹੋਰ ਕਿਸੇ ਪ੍ਰਕਾਰ ਦੀ ਬਾਣੀ ਨੂੰ ਪ੍ਰਮਾਣਿਕਤਾ ਨਹੀਂ ਦਿੰਦੇ। ਸੰਸਾਰ ਵਿੱਚ ਕਈ ਪ੍ਰਕਾਰ ਦੀਆਂ ਧਾਰਮਿਕ ਪੋਥੀਆਂ ਤੇ ਗ੍ਰੰਥ ਹਨ, ਪਰ ਉਨ੍ਹਾਂ ਵਿਚ ਗੁਰੂ-ਸ਼ਕਤੀ ਦਾ ਨਿਵਾਸ ਨਹੀਂ ਹੈ, ਕਿਉਂਕਿ ਉਹ ਗ੍ਰੰਥ ਗੁਰੂ ਨਹੀਂ ਮੰਨੇ ਜਾਂਦੇ। ਇਸ ਲਈ, ਉਹ ਗ੍ਰੰਥ ਆਪਣੇ ਸੇਵਕ ਦੀ ਦੁੱਖ ਵਿਚ ਬਹੁੜੀ ਵੀ ਨਹੀਂ ਕਰ ਸਕਦੇ। ਕਈ ਗ੍ਰੰਥਾਂ ਵਿੱਚ ਦਰਜ ਬਾਣੀਆਂ ਕਚੀਆਂ ਤੇ ਨਾਸ਼ਵੰਤ ਹਨ ਪਰ ਗੁਰੂ ਦੀ ਬਾਣੀ ਸਦਾ ਅਬਿਨਾਸ਼ੀ ਹੈ। ਸਤਿਗੁਰੂ ਅਤੇ ਸਤਿਗੁਰੂ ਦੇ ਬਚਨਾਂ ਵਿਚ ਕੋਈ ਵੀ ਭਿੰਨ ਭੇਤ ਨਹੀਂ ਹੈ। ਗੁਰੂ ਦੇ ਬਚਨ ਅੰਮ੍ਰਿਤ ਦਾ ਅਮੁੱਕ ਸੋਮਾਂ ਅਤੇ ਮੁਕਤੀ ਦਾ ਪਾਧਰ ਜਣਾਉਣ ਵਾਲੇ ਹਨ :-

**ਸਤਿਗੁਰ ਬਚਨ, ਬਚਨ ਹੈ ਸਤਿਗੁਰ, ਪਾਧਰੁ ਮੁਕਤਿ ਜਨਾਵੈਗੋ॥[ਪੰਨਾ ੧੩੧੦**

ਜਿਸ ਜਗਿਆਸੂ ਨੇ ਗੁਰੂ ਦੇ ਬਚਨਾਂ ਦੀ ਬਰਕਤ ਪ੍ਰਾਪਤ ਕਰਨੀ ਹੋਵੇ ਉਹ ਜੁਗੋਂ ਜੁਗ ਅਟੱਲ ਸਤਿਗੁਰੂ ਗ੍ਰੰਥ ਸਾਹਿਬ ਦੀ ਚਰਨੀ ਲਗ ਜਾਵੇ। ਉਸ ਨੂੰ ਧਰਮ, ਅਰਥ, ਕਾਮ, ਮੋਖ ਚਾਰ ਪਦਾਰਥ ਹੀ ਨਹੀਂ, ਜੋ ਵੀ ਮੰਗੇਗਾ, ਘਰ ਬੈਠਿਆਂ ਹੀ ਪ੍ਰਾਪਤ ਹੋ ਜਾਵੇਗਾ। ਜੇ ਗੁਰੂ ਦੇ ਬਚਨਾਂ ਦਾ ਹੋਰ ਡੂੰਘਾ ਅੰਤਰੀਵ ਅਰਥ ਕਢੀਏ ਤਾਂ ਇਹ ਗੁਰੂ ਦੀ ਹੁਕਮੀ ਸੱਤਾ ਦੇ ਸੂਚਕ ਵੀ ਕਹੇ ਜਾ ਸਕਦੇ ਹਨ।

ਦੂਜਾ ਸਿਧਾਂਤ ਇਹ ਨਿਰੂਪਣ ਹੁੰਦਾ ਹੈ ਕਿ ਪ੍ਰਭੂ ਪਰਮਾਤਮਾ ਦੀ ਸਿਫਤਿ ਸਲਾਹ ਹਰ ਕੋਈ ਆਪੋ ਆਪਣੇ ਢੰਗ ਨਾਲ ਕਰਦਾ ਆਇਆ ਹੈ, ਪਰ ਸ੍ਰੀ ਗੁਰੂ ਰਾਮਦਾਸ ਜੀ ਫੁਰਮਾਉਂਦੇ ਹਨ ਕਿ ਵਾਹਿਗੁਰੂ ਜੀ ਦੀ ਸਿਫਤ ਸਲਾਹ ਜੇਕਰ ਗੁਰਬਾਣੀ ਪੜ੍ਹ ਕੇ ਜਾਂ ਗਾਇਨ ਕਰਕੇ, ਕੀਰਤਨ ਕਰਕੇ ਕੀਤੀ ਜਾਏ ਤਾਂ ਇਹ ਵਧੇਰੇ ਲਾਭਦਾਇਕ ਹੈ ਕਿਉਂਕਿ ਗੁਰੂ ਦੇ ਮੁਖਾਰਬਿੰਦ ਤੋਂ ਉਚਾਰਨ ਕੀਤੇ ਅਟਲ ਅਬਿਨਾਸ਼ੀ ਬਚਨ ਹਰ ਤਰ੍ਹਾਂ ਹਰੇਕ ਕਾਰਜ ਸਵਾਰਨ ਵਿਚ ਸਮਰਥ ਹਨ। ਇਹ ਅੰਮ੍ਰਿਤ ਬਚਨ ਜੀਵ ਦੇ ਲੋਕ ਪਰਲੋਕ ਵਿਚ ਸਦਾ ਅੰਗ-ਸੰਗ ਹੋਣ ਦੀ ਦ੍ਰਿੜ੍ਹਤਾ ਕਰਵਾਉਂਦੇ ਹਨ।

**ਗਉੜੀ ਗੁਆਰੇਰੀ ਮਹਲਾ ੫ ॥ ਜਿਨਿ ਕੀਤਾ ਮਾਟੀ ਤੇ ਰਤਨੁ ॥ ਗਰਭ ਮਹਿ ਰਾਖਿਆ, ਜਿਨਿ ਕਰਿ ਜਤਨੁ ॥ ਜਿਨਿ ਦੀਨੀ ਸੋਭਾ ਵਡਿਆਈ ॥ ਤਿਸੁ ਪ੍ਰਭੂ ਕਉ, ਆਠ ਪਹਰ ਧਿਆਈ ॥ ੧ ॥ ਰਮਈਆ ਰੇਨੁ ਸਾਧ ਜਨ ਪਾਵਉ ॥ ਗੁਰ ਮਿਲਿ, ਅਪੁਨਾ ਖਸਮੁ ਧਿਆਵਉ॥੧॥ਰਹਾਉ॥ ਜਿਨਿ ਕੀਤਾ ਮੂੜ ਤੇ ਬਕਤਾ ॥ ਜਿਨਿ ਕੀਤਾ ਬੇਸੁਰਤ ਤੇ ਸੁਰਤਾ ॥ ਜਿਸੁ ਪਰਸਾਦਿ, ਨਵੈ ਨਿਧਿ ਪਾਈ ॥ ਸੋ ਪ੍ਰਭੁ, ਮਨ ਤੇ ਬਿਸਰਤ ਨਾਹੀ ॥੨॥ ਜਿਨਿ ਦੀਆ ਨਿਥਾਵੇ ਕਉ ਥਾਨੁ ॥ ਜਿਨਿ ਦੀਆ ਨਿਮਾਨੇ ਕਉ ਮਾਨੁ ॥ ਜਿਨਿ ਕੀਨੀ ਸਭਿ ਪੂਰਨ ਆਸਾ ॥ ਸਿਮਰਉ ਦਿਨੁ ਰੈਨਿ, ਸਾਸਿ ਗਿਰਾਸਾ ॥੩॥ ਜਿਸੁ ਪ੍ਰਸਾਦਿ, ਮਾਇਆ ਸਿਲਕ ਕਾਟੀ ॥ ਗੁਰ ਪ੍ਰਸਾਦਿ ਅੰਮ੍ਰਿਤੁ ਬਿਖੁ ਖਾਟੀ॥ ਕਹੁ ਨਾਨਕ,**

**ਇਸ ਤੇ ਕਿਛੁ ਨਾਹੀ ॥ ਰਾਖਨਹਾਰੇ ਕਉ ਸਾਲਾਹੀ ॥ ੪ ॥ ੬ ॥ ੭੫ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਧਿਆਈਂ, ਪਾਵਉਂ, ਧਿਆਵਉਂ, ਸਿਮਰਉਂ, ਨਾਹੀਂ, ਸਾਲਾਹੀਂ।

**ਨੋਟ** : ਸੰਪ੍ਰਦਾਈ ਵਿਦਵਾਨਾਂ ਨੇ ਪਾਵਉ, ਧਿਆਵਉ, ਸਿਮਰਉ ਪਦਾਂ ਦੇ ਅਰਥ ਉਤਮ ਪੁਰਖ ਵਿਚ ਨਹੀਂ ਕੀਤੇ ਇਸ ਲਈ ਉਹ ਵਿਆਕਰਣ ਕਸਵੱਟੀ ਤੇ ਪੂਰੇ ਨਹੀਂ ਉਤਰਦੇ।

**ਪਦ ਅਰਥ** : ਮਾਟੀ ਤੇ=ਮਿੱਟੀ ਤੋਂ (ਮਾਂ ਦੇ ਗੰਦੇ ਲਹੂ ਦੇ ਪਿਤਾ ਦੇ ਮੈਲੇ ਵੀਰਜ ਤੋਂ)। ਰਤਨੁ=(ਅਮੋਲਕ ਸਰੀਰ ਰੂਪ) ਰਤਨ। ਮੂੜ=ਮੂਰਖ। ਤੇ=ਤੋਂ। ਬਕਤਾ=ਵਿਆਖਿਆਕਾਰ। ਬੇਸੁਰਤ= ਬੇਸਮਝ। ਸੁਰਤਾ=ਸਮਝਦਾਰ, ਸੂਝਵਾਨ। ਸਿਲਕ=ਰੱਸੀ। ਬਿਖੁ=ਜ਼ਹਿਰ।

**ਅਰਥ** : (ਹੇ ਭਾਈ !) ਜਿਸ (ਵਾਹਿਗੁਰੂ ਨੇ) ਮਿਟੀ ਤੋਂ ਰਤਨ (ਵਰਗਾ ਕੀਮਤੀ ਸਰੀਰ ਬਣਾਇਆ ਹੈ), ਜਿਸ ਨੇ (ਮਾਂ ਦੇ) ਪੇਟ ਵਿਚ ਜਤਨ ਕਰਕੇ (ਅਗਨੀ ਵਿਚ) ਰਖਿਆ (ਕੀਤੀ) ਹੈ, ਜਿਸ ਨੇ (ਸੰਸਾਰ ਵਿਚ ਭੇਜ ਕੇ ਇਤਨੀ) ਵਡਿਆਈ ਦਿੱਤੀ ਹੈ, (ਮੈਂ) ਉਸ ਪ੍ਰਭੂ ਨੂੰ ਅਠੇ ਪਹਿਰ ਧਿਆਉਂਦਾ ਹਾਂ।੧।

(ਹੇ ਭਾਈ ! ਮੇਰੀ ਇਹ ਚਾਹਨਾ ਕਿ ਮੈਂ) ਰਮੇ ਹੋਏ ਰਾਮ ਦੇ ਸਾਧੂ ਜਨ ਭਾਵ ਗੁਰੂ ਤੋਂ ਧੂੜ ਪ੍ਰਾਪਤ ਕਰਾਂ (ਅਤੇ) ਗੁਰੂ ਨਾਲ ਮਿਲ ਕੇ ਆਪਣੇ ਮਾਲਕ ਨੂੰ ਧਿਆਵਾਂ ।੧।ਰਹਾਉ।

ਜਿਸ (ਵਾਹਿਗੁਰੂ) ਨੇ (ਮੈਨੂੰ) ਮੂਰਖ ਤੋਂ ਵਿਆਖਿਆਕਾਰ ਬਣਾ ਦਿਤਾ ਹੈ, ਜਿਸ ਨੇ (ਮੈਨੂੰ) ਬੇ-ਸਮਝ ਤੋਂ ਸਮਝਦਾਰ ਬਣਾ ਦਿਤਾ ਹੈ, ਜਿਸ ਦੀ ਕਿਰਪਾ ਨਾਲ (ਮੈਂ) ਨੌਂ ਨਿਧੀਆਂ (ਭਾਵ ਨਾਮ ਦੀ ਅਮੋਲਕ ਦਾਤ ਪ੍ਰਾਪਤ) ਕੀਤੀ ਹੈ, ਉਹ ਪ੍ਰਭੂ (ਮੇਰੇ) ਮਨ ਤੋਂ (ਖਿਨ ਭਰ ਲਈ ਵੀ) ਭੁਲਦਾ ਨਹੀਂ ਹੈ।੨।

ਜਿਸ (ਵਾਹਿਗੁਰੂ) ਨੇ (ਮੈਂ) ਨਿਥਾਵੇਂ ਨੂੰ (ਨਿਵਾਸ ਲਈ) ਅਸਥਾਨ ਬਖਸ਼ਿਆ ਹੈ, ਜਿਸ ਨੇ (ਮੈਂ) ਨਿਮਾਣੇ ਨੂੰ ਮਾਣ ਬਖ਼ਸ਼ਿਆ ਹੈ, ਜਿਸ ਨੇ (ਮੇਰੀਆਂ) ਸਾਰੀਆਂ ਆਸਾਂ ਪੂਰੀਆਂ ਕਰ ਦਿੱਤੀਆਂ ਹਨ, (ਮੈਂ ਉਸ ਨੂੰ) ਦਿਨ ਰਾਤ, ਸਾਸ-ਗਿਰਾਸ ਸਿਮਰਦਾ ਹਾਂ ।੩।

ਜਿਸ ਦੀ ਕਿਰਪਾ ਨਾਲ (ਮੇਰੀ) ਮਾਇਆ ਦੀ ਰੱਸੀ (ਫਾਹੀ) ਕਟੀ ਗਈ। (ਜਿਸ) ਦੀ ਕਿਰਪਾ ਨਾਲ ਕੌੜੀ ਜ਼ਹਿਰ ਅੰਮ੍ਰਿਤ (ਵਸਤੂ) ਬਣ ਗਈ ਹੈ। (ਇਸ ਬਾਰੇ) ਨਾਨਕ (ਤੂੰ) ਆਖ ਕਿ ਇਸ (ਮਾਇਆ) ਤੋਂ ਕੁਝ ਨਹੀਂ ਹੋ ਸਕਦਾ। (ਜਿਸ ਕਰਕੇ ਮੈਂ ਕੇਵਲ ਉਸ) ਰਾਖਨਹਾਰ (ਪ੍ਰਭੂ) ਨੂੰ ਸਲਾਹੁੰਦਾ ਹਾਂ ।੪।੬।੭੫।

## ਅਰਥ ਭੇਦ ਅਤੇ ਨਿਰਣੈ

**(੧) ਰਮਈਆ ਰੇਨੁ ਸਾਧ ਜਨ ਪਾਵਉ॥ ਗੁਰ ਮਿਲਿ, ਅਪਨਾ ਖਸਮੁ ਧਿਆਵਉ॥**

ਵੱਖ ਵੱਖ ਅਰਥ :

੧- ਹੇ ਭਾਈ (ਰਮਈਆ) ਬਿਆਪਕ ਰੂਪ ਪ੍ਰਮੇਸੁਰ ਮੈਂ ਜਿਨ ਕਾ ਨਿਹਚਾ ਹੈ ਤਿਨ ਸਾਧੂ ਜਨੋਂ ਕੇ ਚਰਨੋ ਕੀ (ਰੇਨੁ) ਧੂੜੀ ਪਾਵੋ ਔਰ ਤਿਨ ਸੰਤ ਰੂਪ ਗੁਰੋਂ ਕੇ ਸਾਥ ਮਿਲਕਰ ਅਪਨੇ ਮਾਲਕ

ਪ੍ਰਮੇਸ੍ਰਰ ਦਾ ਧਿਆਨ ਕਰੋ । [ਫ਼.ਸ.

੨- ਹੇ ਵਾਹਿਗੁਰੂ ! ਜੇ ਮੈਨੂੰ ਗੁਰੂ ਦੇ ਚਰਨਾਂ ਦੀ ਧੂੜ ਮਿਲੇ, ਭਾਵ ਜੇ ਉਸ ਦੀ ਸੰਗਤ ਦਾ ਲਾਭ ਪ੍ਰਾਪਤ ਹੋਵੇ, ਤਾਂ ਉਸ ਨੂੰ ਮਿਲ ਕੇ ਆਪਣੇ ਮਾਲਕ ਨੂੰ ਸਿਮਰਾਂ। [ਸ਼ਬਦਾਰਥ

੩- ਹੇ ਮੇਰੇ ਰਮਈਆ ! (ਇਹ ਅਕਾਂਖਯਾ ਬਣੀ ਰਹਿੰਦੀ ਹੈ ਕਿ) ਸਾਧ ਪੁਰਖ ਕੀ ਚਰਨ ਧੂੜ ਪ੍ਰਾਪਤ ਕਰਾਂ ਤੇ ਗੁਰੂ ਨਾਲ ਮਿਲ ਕੇ ਆਪਣੇ ਮਾਲਕ ਨੂੰ ਧਿਆਉਂਦਾ ਰਹਾਂ । [ਸ੍ਰੰ.ਪੋ.

੪- ਹੇ ਸੋਹਣੇ ਰਾਮ ! (ਕਿਰਪਾ ਕਰੀਂ ਮੈਂ ਗੁਰਮੁਖਾਂ ਦੇ ਚਰਨਾਂ ਦੀ ਧੂੜ ਪ੍ਰਾਪਤ ਕਰ ਲਵਾਂ, ਤੇ ਗੁਰੂ ਨੂੰ ਮਿਲ ਕੇ (ਤੈਨੂੰ) ਆਪਣੇ ਖਸਮ ਨੂੰ ਸਿਮਰਦਾ ਰਹਾਂ। [ਦਰਪਣ

**ਨਿਰਣੈ** : ਇਸ ਪੰਕਤੀ ਵਿਚ 'ਰਮਈਆ' ਪਦ ਸੰਬੋਧਨ ਰੂਪ ਦਾ ਲਖਾਇਕ ਨਹੀਂ ਹੈ ਜਿਵੇਂ ਕਿ ਨੰਬਰ ੨,੩,੪ ਵਾਲੇ ਅਰਥਾਂ ਤੋਂ ਅਗਵਾਈ ਮਿਲਦੀ ਹੈ। ''ਤਿਸੁ ਪ੍ਰਭ ਕਉ ਆਠ ਪਹਰ ਧਿਆਈ'' ਵਾਲੀ ਆਰੰਭਕ ਪੰਕਤੀ ਤੋਂ ਪਤਾ ਲਗਦਾ ਹੈ ਕਿ ਇਸ ਪੰਕਤੀ ਰਾਹੀਂ ਗੁਰਦੇਵ ਪਿਤਾ ਜੀ ਨੇ ਆਪਣੇ ਮਨ ਦੀ ਰੀਝ ਨੂੰ ਨਿਰੂਪਣ ਕੀਤਾ ਹੈ। 'ਸਾਧ ਜਨ' ਆਦਰਵਾਚੀ ਸ਼ਬਦ ਹੈ, ਜਿਸ ਤੋਂ ਭਾਵ ਹੈ ਗੁਰੂ'। ਨੰਬਰ ੧ ਵਾਲੇ ਅਰਥ ਤਾਂ ਠੀਕ ਹੁੰਦੇ ਜੇ 'ਪਾਵਉ ਤੇ ਧਿਆਵਉ' ਦੇ ਸ਼ਬਦ ਸਰੂਪ 'ਪਾਵਹੁ ਤੇ ਧਿਆਵਹੁ' ਹੁੰਦੇ। ਇਸ ਲਈ ਰਮਈਆ ਪਦ ਮਗਰੋਂ ਬਿਸਰਾਮ ਦੇਣਾ ਠੀਕ ਨਹੀਂ ਹੈ।

(ਹੇ ਭਾਈ ! ਮੇਰੀ ਰੀਝ ਹੈ ਕਿ) ਮੈਂ ਰਮੇ ਹੋਏ ਰਾਮ ਦੇ ਸਾਧੂ ਜਨਾ (ਭਾਵ ਸਤਿਗੁਰੂ ਜੀ ਦੀ) ਧੂੜੀ ਪ੍ਰਾਪਤ ਕਰਾਂ ਅਤੇ ਗੁਰੂ ਨੂੰ ਮਿਲ ਕੇ ਆਪਣੇ ਮਾਲਕ ਨੂੰ ਧਿਆਵਾਂ (ਸਿਮਰਾਂ)।

ਅਜਿਹੀ ਭਾਵਨਾ ਹੇਠ ਲਿਖੀ ਪੰਗਤੀ ਵਿਚੋਂ ਵੀ ਮਿਲਦੀ ਹੈ:-

**ਪਾਵਉ ਧੂਰਿ ਤੇਰੇ ਦਾਸ ਕੀ, ਨਾਨਕ ਕੁਰਬਾਣੀ ॥** [ਪੰਨਾ ੮੦੯

## (੨) ਜਿਸੁ ਪ੍ਰਸਾਦਿ ਮਾਇਆ ਸਿਲਕ ਕਾਟੀ ॥
## ਗੁਰ ਪ੍ਰਸਾਦਿ ਅੰਮ੍ਰਿਤੁ ਬਿਖੁ ਖਾਟੀ ॥

ਟੀਕਾਕਾਰਾਂ ਦਾ ਇਸ ਪੰਗਤੀ ਵਿਚ ''ਅੰਮ੍ਰਿਤ ਬਿਖੁ ਖਾਟੀ'' ਦੇ ਅਰਥਾਂ ਬਾਰੇ ਪਰਸਪਰ ਮਤਿ ਭੇਦ ਹੈ ਅਤੇ ਅਰਥ ਇਉਂ ਕੀਤੇ ਹਨ:-

(੧) ਜਿਸ ਕੀ ਕਿਰਪਾ ਕਰਕੇ ਮਹਾਤਮਾ ਨੇ ਮਾਇਆ ਰੂਪੀ ਫਾਸੀ ਕਾਟੀ ਹੈ ਅਰ ਤਿਨੋਂ ਕੋ ਹੀ ਅੰਮ੍ਰਿਤ ਅਰ ਬਿਖ (ਖਾਟੀ) ਮਿਲੀ ਹੂਈ ਪ੍ਰਤੀਤ ਹੂਈ ਹੈ ਭਾਵ ਇਹ ਕਿ ਓਹ ਦੁਖ ਸੁਖ ਮੇਂ ਸਮ ਰਹਤੇ ਹੈਂ ਵਾ ਬਿਖ ਰੂਪਿ ਸੰਸਾਰ ਮੇ ਸੇ ਅੰਮ੍ਰਿਤ ਰੂਪਿ ਨਾਮ ਵਸਤੂ (ਖਟੀ) ਪ੍ਰਾਪਤਿ ਕਰ ਲਈ ਹੈ। [ਫ਼.ਸ.

(੨) ਖੱਟੀ (ਕੌੜੀ) ਵਿਖ ਅੰਮ੍ਰਿਤ ਹੋ ਗਈ ਹੈ। [ਸ਼ਬਦਾਰਥ

(੩) (ਜਿਸ ਦੇ ਭੇਜੇ) ਗੁਰੂ ਦੀ ਕਿਰਪਾ ਨਾਲ ਮੈਨੂੰ ਅੰਮ੍ਰਿਤ ਵਰਗੀ ਮਿੱਠੀ ਲਗਣ ਵਾਲੀ ਮਾਇਆ' ਹੁਣ ਕੌੜੀ ਭਾਸ ਰਹੀ ਹੈ। [ਸਿਧਾਂਤਕ ਸਟੀਕ

ਮਹਾਨ ਕੋਸ਼ ਵਿੱਚ ਖਾਟੀ' ਪਦ ਦੇ ਅਰਥ ਇਉਂ ਕੀਤੇ ਹੋਏ ਮਿਲਦੇ ਹਨ :-
ਖੱਟੀ', ਕਮਾਈ। ''ਨਾਮ ਰਾਸਿ ਸਾਧ ਸੰਗਿ ਖਾਟੀ'' (ਗਉੜੀ ਮ: ੫) ੨. ਵਿ. ਖੱਟੀ, ਤੁਰਸ। ੩. ਕੌੜੀ ''ਤੈਸਾ ਅੰਮ੍ਰਿਤੁ ਤੈਸੀ ਬਿਖੁ ਖਾਟੀ'' (ਸੁਖਮਨੀ) ''ਗੁਰਪ੍ਰਸਾਦਿ ਅੰਮ੍ਰਿਤੁ ਬਿਖੁ ਖਾਟੀ'' (ਗਉੜੀ ਮ: ੫)।

**ਨਿਰਣੈ** : ਵਿਸ਼ਾ ਵਸਤੂ ਅਨੁਸਾਰ ਉਪਰੋਕਤ ਨੰਬਰ ੨ ਵਾਲੇ ਅਰਥ ਹੀ ਠੀਕ ਸਮਝਣੇ ਚਾਹੀਦੇ ਹਨ ਭਾਵ ਗੁਰੂ ਦੀ ਕਿਰਪਾ ਨਾਲ ਕੌੜੀ ਜ਼ਹਿਰ ਅੰਮ੍ਰਿਤ ਵਸਤੂ ਬਣ ਗਈ ਹੈ।

## ਸਾਰੰਸ਼ ਅਤੇ ਸਿਧਾਂਤ

ਇਹ ਸ਼ਬਦ ਪ੍ਰਭੂ ਦੇ ਸ਼ੁਕਰਾਨੇ ਨਾਲ ਭਰਪੂਰ ਹੈ। ਪ੍ਰਭੂ ਦੇ ਉਪਕਾਰ ਅਤੇ ਉਸ ਦੀਆਂ ਬਖ਼ਸ਼ਿਸ਼ਾਂ ਅਨਗਿਣਤ ਹਨ। ਇਸ ਸ਼ਬਦ ਦੀਆਂ ਪੰਗਤੀਆਂ ''ਜਿਨਿ ਦੀਨੀ ਸੋਭਾ ਵਡਿਆਈ'' ਇਸ ਸਚਾਈ ਦਾ ਪ੍ਰਤੱਖ ਪ੍ਰਮਾਣ ਹਨ ਕਿ ਪੰਚਮ ਗੁਰਦੇਵ ਜੀ ਦੀ ਸੋਭਾ ਸਾਰੇ ਜਹਾਨ ਵਿੱਚ ਪ੍ਰਗਟ ਹੋ ਚੁਕੀ ਸੀ। ਭੱਟਾਂ ਨੇ ਸ੍ਰੀ ਹਰਿਮੰਦਰ ਸਾਹਿਬ ਵਿਚ ਸਤਿਗੁਰਾਂ ਦੀ ਅਖੀਂ ਡਿੱਠੀ ਸ਼ੋਭਾ ਤੋਂ ਪ੍ਰਭਾਵਤ ਹੋ ਕੇ ਹੀ ''ਭਨਿ ਮਥੁਰਾ ਕਛੁ ਭੇਦੁ ਨਹੀ, ਗੁਰੁ ਅਰਜੁਨੁ ਪਰਤਖਿ ਹਰਿ'' ਅਤੇ ''ਕਲਜੁਗਿ ਜਹਾਜੁ ਅਰਜੁਨੁ ਗੁਰੂ, ਸਗਲ ਸ੍ਰਿਸਟਿ ਲਗਿ ਬਿਤਰਹੁ'' ਆਦਿ ਪੰਗਤੀਆਂ ਉਚਾਰਨ ਕੀਤੀਆਂ ਹੋਣਗੀਆਂ।

ਜਿਸ ਪ੍ਰਭੂ ਨੇ ਸਾਨੂੰ ਰਤਨ ਜਨਮ ਦੇ ਕੇ ਇਸ ਧਰਤੀ ਉਤੇ ਸਿਕਦਾਰੀ ਕਰਨੀ ਬਖ਼ਸ਼ੀ ਹੈ, ਸਾਡਾ ਵੀ ਫਰਜ਼ ਬਣਦਾ ਹੈ ਕਿ ਅਸੀਂ ਉਸ ਪ੍ਰਭੂ ਨੂੰ ਅਠੇ ਪਹਿਰ ਸਿਮਰੀਏ ਤੇ ਉਸ ਦਾ ਹਰ ਵੇਲੇ ਸ਼ੁਕਰਾਨਾ ਕਰੀਏ। ਜੇ ਇਉਂ ਨਹੀਂ ਕਰਦੇ ਤਾਂ ਸਾਡੀ ਦੇਹੀ ਪਸ਼ੂ ਪ੍ਰੇਤਾਂ ਨਾਲੋਂ ਵੀ ਮਾੜੀ ਹੈ:-

**ਚਿਰੰਕਾਲ ਪਾਈ ਦ੍ਰੁਲਭ ਦੇਹ ॥ ਨਾਮ ਬਿਹੂਣੀ ਹੋਈ ਖੇਹ ॥**
**ਪਸੂ ਪਰੇਤ ਮੁਗਧ ਤੇ ਬੁਰੀ॥ ਤਿਸਹਿ ਨ ਬੂਝੈ ਜਿਨਿ ਏਹ ਸਿਰੀ॥** [ਪੰਨਾ ੮੯੦

ਭਾਈ ਗੁਰਦਾਸ ਜੀ ਨੇ ਮਨੁੱਖਾ ਜਨਮ ਦੀ ਉਤਮਤਾ ਨੂੰ ਇਉਂ ਦਰਸਾਇਆ ਹੈ:-

**ਮਾਣਸ ਜਨਮੁ ਅਮੋਲੁ ਹੈ, ਹੋਇ ਅਮੋਲ ਸਾਧਸੰਗ ਪਾਏ ।**
**ਅਖੀਂ ਦੁਇ ਨਿਰਮੋਲਕਾ, ਸਤਿਗੁਰੁ ਦਰਸ ਧਿਆਨ ਲਿਵ ਲਾਏ ।**
**ਮਸਤਕੁ ਸੀਸ ਅਮੋਲ ਹੈ, ਚਰਣ ਸਰਣ ਗੁਰੁ ਧੂੜਿ ਸੁਹਾਏ ।**
**ਜਿਹਬਾ ਸ੍ਰਵਣ ਅਮੋਲਕਾ, ਸਬਦ ਸੁਰਤਿ ਸੁਣਿ ਸਮਝਿ ਸੁਣਾਏ ।**
**ਹਸਤ ਚਰਣ ਨਿਰਮੋਲਕਾ, ਗੁਰਮੁਖ ਮਾਰਗਿ ਸੇਵ ਕਮਾਏ ।**
**ਗੁਰਮੁਖਿ ਰਿਦਾ ਅਮੋਲੁ ਹੈ, ਅੰਦਰਿ ਗੁਰੁ ਉਪਦੇਸੁ ਵਸਾਏ ।**
**ਪਤਿ ਪਰਵਾਣੈ ਤੋਲਿ ਤੁਲਾਏ ।੧੭।**

**ਗਉੜੀ ਗੁਆਰੇਰੀ ਮਹਲਾ ੫ ॥ ਤਿਸ ਕੀ ਸਰਣਿ, ਨਾਹੀ ਭਉ ਸੋਗੁ ॥ ਉਸ ਤੇ ਬਾਹਰਿ, ਕਛੂ ਨ ਹੋਗੁ ॥ ਤਜੀ ਸਿਆਣਪ, ਬਲ ਬੁਧਿ ਬਿਕਾਰ ॥ ਦਾਸ ਅਪਨੇ ਕੀ ਰਾਖਨਹਾਰ ॥ ੧ ॥ ਜਪਿ ਮਨ ਮੇਰੇ, ਰਾਮ ਰਾਮ ਰੰਗਿ ॥**

**ਘਰਿ ਬਾਹਰਿ, ਤੇਰੈ ਸਦ ਸੰਗਿ ॥ ੧ ॥ ਰਹਾਉ ॥ ਤਿਸ ਕੀ ਟੇਕ, ਮਨੈ ਮਹਿ ਰਾਖੁ ॥ ਗੁਰ ਕਾ ਸਬਦੁ, ਅੰਮ੍ਰਿਤ ਰਸੁ ਚਾਖੁ ॥ ਅਵਰਿ ਜਤਨ, ਕਹਹੁ ਕਉਨ ਕਾਜ ॥ ਕਰਿ ਕਿਰਪਾ, ਰਾਖੈ ਆਪਿ ਲਾਜ ॥ ੨ ॥ ਕਿਆ ਮਾਨੁਖ, ਕਹਹੁ ਕਿਆ ਜੋਰੁ ॥ ਝੂਠਾ ਮਾਇਆ ਕਾ ਸਭੁ ਸੋਰੁ ॥ ਕਰਨ ਕਰਾਵਨਹਾਰ ਸੁਆਮੀ ॥ ਸਗਲ ਘਟਾ ਕੇ ਅੰਤਰਜਾਮੀ ॥ ੩ ॥ ਸਰਬ ਸੁਖਾ ਸੁਖੁ, ਸਾਚਾ ਏਹੁ ॥ ਗੁਰ ਉਪਦੇਸੁ, ਮਨੈ ਮਹਿ ਲੇਹੁ ॥ ਜਾ ਕਉ ਰਾਮ ਨਾਮ ਲਿਵਲਾਗੀ ॥ ਕਹੁ ਨਾਨਕ, ਸੋ ਧੰਨੁ ਵਡਭਾਗੀ ॥ ੪ ॥ ੭ ॥ ੭੬ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਘਟਾਂ, ਸੁੱਖਾਂ ।

**ਪਦ ਅਰਥ** : ਸੋਗ=ਫ਼ਿਕਰ, ਚਿੰਤਾ। ਹੋਗੁ=ਹੁੰਦਾ ਹੈ। ਰੰਗਿ=ਪ੍ਰੇਮ ਨਾਲ, ਮਸਤੀ ਵਿੱਚ। ਸੋਰੁ=ਸ਼ੋਰ, ਰੌਲਾ ਗੌਲਾ।

**ਅਰਥ** : (ਹੇ ਭਾਈ !) ਉਸ (ਰਾਮ) ਦੀ ਸ਼ਰਣ ਵਿੱਚ (ਪਇਆਂ) ਡਰ ਤੇ ਚਿੰਤਾ ਨਹੀਂ ਰਹਿੰਦੀ, (ਕਿਉਂਕਿ) ਉਸ ਤੋਂ ਬਾਹਰ (ਭਾਵ ਮਰਜ਼ੀ ਤੋਂ ਬਿਨਾਂ) ਕੁਝ ਵੀ ਨਹੀਂ ਹੁੰਦਾ। (ਇਸ ਲਈ ਅਸਾਂ ਸਭ) ਸਿਆਣਪ ਛੋੜ ਦਿੱਤੀ ਹੈ, ਜ਼ੋਰ, ਬੁਧੀ ਦੇ ਵਿਕਾਰ (ਅਉਗਣ, ਬੁਰਿਆਈ ਆਦਿ ਸਾਰੇ ਛੱਡ ਦਿਤੇ ਹਨ)। (ਉਹ ਰਾਮ) ਆਪਣੇ ਦਾਸ ਦੀ (ਆਪ ਪੈਜ) ਰਖਣ ਵਾਲਾ ਹੈ ।੧।

ਹੇ ਮੇਰੇ ਮਨ ! (ਤੂੰ) ਰਾਮ ਰਾਮ ਪ੍ਰੇਮ ਨਾਲ ਜਪ। (ਉਹ ਰਾਮ) ਘਰ ਵਿੱਚ (ਘਰ ਤੋਂ) ਬਾਹਰ ਸਦਾ ਹੀ ਤੇਰੇ ਅੰਗ-ਸੰਗ ਹੈ ।੧।ਰਹਾਉ।

(ਹੇ ਭਾਈ !) ਉਸ (ਰਾਮ) ਦੀ ਟੇਕ (ਆਪਣੇ) ਮਨ ਵਿੱਚ ਰਖ। ਗੁਰੂ ਦਾ ਸ਼ਬਦ (ਜੋ) ਅੰਮ੍ਰਿਤ (ਨਾਮ) ਦਾ ਰਸ ਹੈ (ਉਹ) ਚਖ। (ਹੇ ਭਾਈ ! ਤੂੰ) ਦਸ; ਹੋਰ ਜਤਨ ਤੇਰੇ ਕਿਹੜੇ ਕੰਮ ਆ ਸਕਦੇ ਹਨ? (ਜਿੱਥੇ) ਉਹ (ਰਾਮ) ਆਪ ਹੀ ਕਿਰਪਾ ਕਰਕੇ ਲਾਜ (ਇਜ਼ਤ ਰਖਦਾ) ਹੈ, ਉਥੇ (ਮਨੁੱਖ ਦਾ) ਕੀ ਜ਼ੋਰ (ਚਲ ਸਕਦਾ ਹੈ? ਭਾਵ ਇਸ ਦੇ ਹੱਥ ਪਲੇ ਕੁਝ ਨਹੀਂ)। (ਅਸਲ ਵਿੱਚ ਇਹ) ਸਭ ਮਾਇਆ ਦਾ ਹੀ ਰੌਲਾ ਗੌਲਾ ਹੈ। (ਅਸਲ ਵਿੱਚ) ਮਾਲਕ (ਹੀ) ਸਭ ਕੁਝ ਕਰਨ-ਕਰਾਉਣ ਵਾਲਾ (ਅਤੇ) ਸਾਰਿਆਂ ਦਿਲਾਂ ਦੇ ਅੰਦਰ ਦੀ ਜਾਣਨ ਵਾਲਾ ਹੈ ।੩।

(ਹੇ ਭਾਈ !) ਸਾਰੇ ਸੁਖਾਂ ਦਾ (ਸਿਰਮੋਰ) ਸੁੱਖ ਇਹ ਹੈ (ਕਿ) ਗੁਰੂ ਦਾ ਉਪਦੇਸ਼ ਮਨ ਵਿੱਚ (ਵਸਾ) ਲੈ। ਜਿਸ (ਮਨੁੱਖ) ਨੂੰ ਰਾਮ ਨਾਮ ਦੀ ਲਿਵ ਲਗ ਗਈ ਹੈ, ਨਾਨਕ (ਤੂੰ) ਆਖ ਕਿ ਉਹ (ਮਨੁੱਖ) ਧੰਨਤਾ ਯੋਗ ਤੇ ਵਡੇ ਭਾਗਾਂ ਵਾਲਾ ਹੈ ।੪।੭।੭੬।

## ਸਾਰੰਸ਼ ਅਤੇ ਸਿਧਾਂਤ

ਉਪਰੋਕਤ ਸ਼ਬਦ ਦੀ ਰਹਾਉ ਵਾਲੀ ਪੰਗਤੀ ਚੋਂ ਇਹ ਸੇਧ ਮਿਲਦੀ ਹੈ ਕਿ ਵਾਹਿਗੁਰੂ ਜੀ ਦਾ ਜਾਪ ਅਥਵਾ ਸਿਮਰਨ ਪਿਆਰ ਤੇ ਰੰਗ ਵਿੱਚ ਭਾਵ ਹਜ਼ੂਰੀ ਵਿੱਚ ਕਰਨਾ ਚਾਹੀਦਾ ਹੈ। ਗੁਰੂ ਦੇ ਸ਼ਬਦ ਵਿੱਚ ਅੰਮ੍ਰਿਤ ਰਸ ਹੈ ਜਿਸ ਨੂੰ ਜਗਿਆਸੂ ਨੇ ਚਖਣਾ ਹੈ, ਅਨੰਦ ਮਾਣਨਾ ਹੈ। ਗੁਰ-ਉਪਦੇਸ਼ ਨੂੰ ਹਿਰਦੇ ਵਿੱਚ ਵਸਾਉਣਾ ਸਾਰੇ ਸੁਖਾਂ ਨਾਲੋਂ ਸ਼ਰੋਮਣੀ ਤੇ ਉਤਮ ਸੁਖ ਹੈ। ਸਿਧਾਂਤ ਇਹ ਹੈ ਕਿ ਜਿਸ ਮਨੁੱਖ ਦੀ ਸੁਰਤਿ, ਪ੍ਰੀਤਿ ਪ੍ਰਭੂ ਦੇ ਚਰਨਾਂ ਨਾਲ ਲਗ ਗਈ ਹੈ, ਸਹੀ ਅਰਥਾਂ ਵਿੱਚ ਉਹੀ ਵਡਭਾਗੀ ਹੈ:-

**ਜਾ ਕੀ ਰਾਮ ਨਾਮ ਲਿਵ ਲਾਗੀ ॥ ਸਜਨੁ ਸੁਰਿਦਾ ਸੁਹੇਲਾ ਸਹਿਜੇ,**
**ਸੋ ਕਹੀਐ ਵਡਭਾਗੀ ॥** [ਪੰਨਾ ੧੨੧੭

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਲਿਵ ਬਾਰੇ ਆਪਣੇ ਪਾਵਨ ਵੀਚਾਰਾਂ ਨੂੰ ਇਉਂ ਵਿਅਕਤ ਕੀਤਾ ਹੈ ਕਿ ਜਿਨ੍ਹਾਂ ਦੀ ਲਿਵ ਪਰਮੇਸ਼ਰ ਦੇ ਚਰਨਾਂ ਨਾਲ ਲਗ ਗਈ ਓਹ ਵੇਦਾਂ ਦੇ ਤਿਆਗੀ ਬਣ ਗਏ ਸਨ। ਵੇਦਾਂ ਵਿੱਚ ਕਰਮ ਕਾਂਡਾਂ ਦੇ ਜ਼ੋਰ ਦਿੱਤਾ ਗਿਆ ਹੈ, ਕਿਉਂਕਿ ਵੇਦ ਬਾਣੀ ਬਾਰੇ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਅੰਮ੍ਰਿਤ ਬਚਨ ਹਨ:-

**ਕਥਾ ਕਹਾਣੀ ਬੇਦੀ ਆਣੀ, ਪਾਪੁ ਪੁੰਨੁ ਬੀਚਾਰੁ ॥**
**ਦੇ ਦੇ ਲੈਣਾ ਲੈ ਲੈ ਦੇਣਾ, ਨਰਕਿ ਸੁਰਗਿ ਅਵਤਾਰ ॥** [ਪੰਨਾ ੧੨੪੩

**ਗਉੜੀ ਗੁਆਰੇਰੀ ਮਹਲਾ ੫ ॥ ਸੁਣਿ ਹਰਿ ਕਥਾ, ਉਤਾਰੀ ਮੈਲੁ ॥ ਮਹਾ ਪੁਨੀਤ ਭਏ, ਸੁਖ ਸੈਲੁ ॥ ਵਡੈ ਭਾਗਿ, ਪਾਇਆ ਸਾਧ ਸੰਗੁ ॥ ਪਾਰਬ੍ਰਹਮ ਸਿਉ, ਲਾਗੋ ਰੰਗੁ ॥ ੧ ॥ ਹਰਿ ਹਰਿ ਨਾਮੁ ਜਪਤ ਜਨੁ ਤਾਰਿਓ ॥ ਅਗਨਿ ਸਾਗਰੁ, ਗੁਰਿ ਪਾਰਿ ਉਤਾਰਿਓ ॥ ੧ ॥ ਰਹਾਉ ॥ ਕਰਿ ਕੀਰਤਨੁ ਮਨ ਸੀਤਲ ਭਏ ॥ ਜਨਮ ਜਨਮ ਕੇ ਕਿਲਵਿਖ ਗਏ ॥ ਸਰਬ ਨਿਧਾਨ, ਪੇਖੇ ਮਨ ਮਾਹਿ ॥ ਅਬ ਢੂਢਨ ਕਾਹੇ ਕਉ ਜਾਹਿ ॥ ੨ ॥ ਪ੍ਰਭ ਅਪੁਨੇ ਜਬ ਭਏ ਦਇਆਲ ॥ ਪੂਰਨ ਹੋਈ, ਸੇਵਕ ਘਾਲ ॥ ਬੰਧਨ ਕਾਟਿ, ਕੀਏ ਅਪਨੇ ਦਾਸ ॥ ਸਿਮਰਿ ਸਿਮਰਿ, ਸਿਮਰਿ ਗੁਣਤਾਸ ॥ ੩ ॥ ਏਕੋ ਮਨਿ, ਏਕੋ ਸਭ ਠਾਇ ॥ ਪੂਰਨ ਪੂਰਿ ਰਹਿਓ ਸਭ ਜਾਇ ॥ ਗੁਰਿ ਪੂਰੈ, ਸਭੁ ਭਰਮੁ ਚੁਕਾਇਆ ॥ ਹਰਿ ਸਿਮਰਤ, ਨਾਨਕ ਸੁਖੁ ਪਾਇਆ ॥੪॥੮॥੭੭॥**

## ਉਚਾਰਨ ਸੇਧ

ਬਿੰਦੀ ਸਹਿਤ : ਮਹਾਂ, ਸਿਉਂ, ਮਾਹਿਂ, ਜਾਹਿਂ।

**ਪਦ ਅਰਥ** : ਸੁਖ ਸੈਲੁ=ਸੁਖ ਦਾ ਸੈਰ-ਸਪਾਟਾ (ਭਾਵ ਸੁਖਦਾਈ ਜੀਵਨ ਯਾਤਰਾ)। ਕਿਲਵਿਖ=ਪਾਪ। ਗੁਣ ਤਾਸ=ਗੁਣਾਂ ਦੇ ਖ਼ਜ਼ਾਨੇ (ਵਾਹਿਗੁਰੂ)। ਜਾਇ=ਜਗ੍ਹਾ ਤੇ।

**ਅਰਥ** : (ਜਿਨ੍ਹਾਂ ਜਗਿਆਸੂਆਂ ਨੇ) ਹਰੀ ਦੀ ਕਥਾ ਸੁਣ ਕੇ (ਆਪਣੇ ਮਨ ਦੀ) ਮੈਲ ਉਤਾਰ ਲਈ, (ਉਹ) ਪਰਮ ਪਵਿੱਤਰ ਹੋ ਗਏ। (ਉਨ੍ਹਾਂ ਦਾ ਮਨੁੱਖਾ ਜਨਮ ਵਿਚ ਆਉਣਾ ਮਾਨੋ) ਸੁਖ ਦਾ ਸੈਰ ਸਪਾਟਾ (ਹੋ ਗਿਆ)। ਵਡੇ ਭਾਗਾਂ ਨਾਲ (ਜਗਿਆਸੂ ਨੂੰ) ਸਾਧ (ਗੁਰੂ) ਦਾ ਸੰਗ ਪ੍ਰਾਪਤ ਹੋਇਆ ਹੈ (ਜਿਸ ਕਰਕੇ ਇਸ ਦਾ) ਪਾਰਬ੍ਰਹਮ ਨਾਲ ਪ੍ਰੇਮ ਲੱਗਾ ਹੈ।੧।

ਹਰੀ ਹਰੀ ਨਾਮ ਜਪਦਿਆਂ (ਗੁਰੂ ਨੇ ਆਪਣੇ) ਦਾਸ ਨੂੰ (ਸੰਸਾਰ ਸਾਗਰ ਤੋਂ) ਤਾਰ ਲਿਆ। ਗੁਰੂ ਨੇ (ਇਸ) ਅਗਨੀ ਦੇ ਸਾਗਰ ਤੋਂ ਪਾਰ ਕਰ ਦਿੱਤਾ।੧।ਰਹਾਉ।

(ਹੇ ਭਾਈ !) ਕੀਰਤਨ ਕਰਕੇ (ਜਿਨ੍ਹਾਂ ਦੇ) ਮਨ ਸੀਤਲ (ਭਾਵ ਸ਼ਾਂਤ) ਹੋ ਗਏ (ਉਨ੍ਹਾਂ ਦੇ) ਜਨਮਾਂ ਜਨਮਾਂ ਦੇ ਪਾਪ (ਨਾਸ਼ ਹੋ) ਗਏ। (ਉਨ੍ਹਾਂ ਨੇ) ਸਾਰੇ ਖ਼ਜ਼ਾਨੇ ਮਨ ਵਿੱਚ ਹੀ ਵੇਖ ਲਏ। ਹੁਣ (ਉਹ) ਕਾਹਦੇ ਲਈ ਬਾਹਰ ਢੂੰਢਣ ਜਾਣ (ਭਾਵ ਉਨ੍ਹਾਂ ਦੀ ਅਜਿਹੀ ਸਭ ਲੋੜ ਮੁੱਕ ਗਈ ਹੈ)।੨।

ਜਦੋਂ ਆਪਣੇ ਪ੍ਰਭੂ (ਆਪਣੇ ਸੇਵਕਾਂ ਉਤੇ) ਦਿਆਲ ਹੋ ਗਏ (ਤਾਂ) ਸੇਵਕਾਂ ਦੀ (ਸਾਰੀ) ਘਾਲ ਪੂਰੀ ਹੋ ਗਈ। ਗੁਣਾਂ ਦੇ ਖ਼ਜ਼ਾਨੇ (ਵਾਹਿਗੁਰੂ ਨੂੰ) ਸਿਮਰ ਸਿਮਰ ਕੇ (ਉਨ੍ਹਾਂ ਦੇ ਮੋਹ ਮਾਇਆ ਦੇ ਮਾਇਕੀ) ਬੰਧਨ ਕਟ ਕੇ (ਪ੍ਰਭੂ ਨੇ) ਆਪਣੇ ਦਾਸ ਬਣਾ ਲਏ ਹਨ। ਉਹ (ਮਨ ਬਾਣੀ ਤੇ ਸਰੀਰ ਕਰਕੇ) ਗੁਣਾਂ ਦੇ ਖ਼ਜ਼ਾਨੇ (ਪ੍ਰਭੂ ਨੂੰ) ਸਿਮਰ ਸਿਮਰ ਸਿਮਰ ਕੇ (ਨਿਹਾਲ ਹੋ ਗਏ ਹਨ)।੩।

(ਹੁਣ ਉਨ੍ਹਾਂ ਜਗਿਆਸੂਆਂ ਨੂੰ) ਮਨ ਵਿਚ (ਤੇ ਬਾਹਰ) ਇਕੋ (ਹਰੀ ਹੀ) ਸਭ ਥਾਵਾਂ ਤੇ (ਦਿਖਾਈ ਦਿੰਦਾ ਹੈ)। (ਉਹ) ਸਭ ਥਾਵਾਂ ਤੇ ਪਰੀਪੂਰਨ (ਵਿਆਪਕ ਹੋ) ਰਿਹਾ ਹੈ। ਪੂਰੇ ਗੁਰੂ ਨੇ (ਉਨ੍ਹਾਂ ਦਾ) ਸਾਰਾ ਭਰਮ ਦੂਰ ਕਰ ਦਿੱਤਾ ਹੈ। ਨਾਨਕ (ਗੁਰੂ ਜੀ ਆਖਦੇ ਹਨ ਕਿ ਉਨ੍ਹਾਂ ਨੇ) ਹਰੀ ਦਾ (ਨਾਮ) ਸਿਮਰਦਿਆਂ (ਸੱਚਾ) ਸੁੱਖ ਪ੍ਰਾਪਤ ਕਰ ਲਿਆ ਹੈ।੪।੮।੭੭।

## ਅਰਥ ਭੇਦ ਅਤੇ ਨਿਰਣੈ

**ਸੁਣਿ ਹਰਿ ਕਥਾ, ਉਤਾਰੀ ਮੈਲੁ ॥ ਮਹਾ ਪੁਨੀਤ ਭਏ ਸੁਖ ਸੈਲੁ ॥**

ਟੀਕਾਕਾਰਾਂ ਨੇ ਇਨ੍ਹਾਂ ਪੰਗਤੀਆਂ ਦੇ ਅਰਥ ਇਉਂ ਕੀਤੇ ਹਨ :-

(੧) ਜਿਨੋ ਨੇ ਹਰੀ ਕੀ ਕਥਾ ਸੁਣੀ ਹੈ ਤਿਨੋਂ ਨੇ ਰਿਦੇ ਕੀ ਮੈਲੁ ਉਤਾਰੀ ਹੈ। ਮਹਾਂ ਪੁਨੀਤੇ ਭਏ ਔਰ ਆਤਮ ਸੁਖ ਕਾ ਸੈਲ ਕਰ ਲੀਆ ਹੈ ਵਾ (ਸੈਲੁ) ਪਰਬਤ ਸਮ ਭਾਰੀ ਸੁਖ ਹੂਆ ਹੈ। [ਫ਼. ਸ.

(੨) (ਜਦ) ਹਰੀ ਦੀ ਕਥਾ ਸੁਣ ਕੇ (ਮਨ ਦੀ ਸਾਰੀ) ਮੈਲ ਉਤਾਰ ਲੀਤੀ (ਤਦ) ਪਰਮ ਪਵਿੱਤਰ ਹੋ ਗਏ (ਪਵਿੱਤਰਤਾ ਦਾ ਅਸਰ ਇਹ ਹੋਇਆ ਕਿ ਜਗਤ ਜੀਵਨ ਇਕ) ਸੁਖ ਦਾ ਵਿਚਰਨ ਹੋ ਗਿਆ। [ਸੰ. ਪੋ.

(੩) ਵਿ-ਅਚਲ ''ਭਏ ਸੁਖ ਸੈਲ'' [ਮਹਾਨ ਕੋਸ਼

(੪) ਸੁਖ ਸੈਲੁ=ਸੁਖਾਂ ਦਾ ਪਹਾੜ, ਅਨੇਕਾਂ ਹੀ ਸੁਖ ਜਿਨ੍ਹਾਂ ਮਨੁੱਖਾਂ ਨੇ (ਗੁਰੂ ਦੀ ਸ਼ਰਨ ਪੈ ਕੇ) ਪਰਮਾਤਮਾ ਦੀ ਸਿਫਤਿ-ਸਾਲਾਹ ਸੁਣ ਕੇ (ਆਪਣੇ ਮਨ ਤੋਂ ਵਿਕਾਰਾਂ ਦੀ) ਮੈਲ ਲਾਹ ਲਈ ਹੈ ਉਹ ਬੜੇ ਹੀ ਪਵਿੱਤਰ (ਜੀਵਨ ਵਾਲੇ) ਹੋ ਗਏ ਹਨ, ਉਨ੍ਹਾਂ ਅਨੇਕਾਂ ਹੀ ਸੁਖ ਪ੍ਰਾਪਤ ਕਰ ਲਏ। [ਦਰਪਣ

**ਨਿਰਣੈ** : ਕਈ ਟੀਕਾਕਾਰਾਂ ਨੇ ਇਸ ਸ਼ਬਦ ਦੇ ਅਰਥ ਉਤਮ ਪੁਰਖ ਵਿਚ ਅਤੇ ਕਈਆਂ ਨੇ ਅਨ-ਪੁਰਖ ਵਿਚ ਕੀਤੇ ਹਨ ਪਰ ''ਅਬ ਢੂਢਨ ਕਾਹੇ ਕਉ ਜਾਹਿ'' ਵਾਲੀ ਪੰਗਤੀ ਅਨਪੁਰਖ ਦਾ ਸੰਕੇਤ ਦਿੰਦੀ ਹੈ। ਇਸ ਲਈ ਅਰਥ ਇਸ ਦੀ ਸੇਧ ਮੁਤਾਬਿਕ ਕੀਤੇ ਹਨ। 'ਸੈਲੁ' ਦੇ ਅਰਥ 'ਸੈਰ' ਹੀ ਠੀਕ ਹਨ। ਇਹ ਮਨੁੱਖਾ ਜੀਵਨ ਦੀ ਯਾਤਰਾ ਵਾਂਗ ਇਕ ਸੈਰ ਸਮਾਨ ਹੀ ਹੈ। ਪਰ ਸੁਖ ਦੀ ਸੈਰ ਉਨ੍ਹਾਂ ਦੀ ਹੈ, ਜਿਹੜੇ ਸਾਈਂ ਦਾ ਸਿਮਰਨ ਕਰਦੇ ਹਨ। ਅਜਿਹੇ ਪਿਆਰਿਆਂ ਨੂੰ ਕਿਤੇ ਵੀ ਰੋਕ ਨਹੀਂ ਪੈਂਦੀ :-

**ਤਿਉ ਤਿਉ ਸੈਲੁ ਕਰਹਿ ਜਿਉ ਭਾਵੈ ॥**
**ਮਹਰਮ ਮਹਲ ਨ ਕੋ ਅਟਕਾਵੈ ॥** [ਪੰਨਾ ੩੪੫

## ਸਾਰੰਸ਼ ਅਤੇ ਸਿਧਾਂਤ

ਸਾਧ ਸੰਗਤ ਵਿਚ (ਨਾਮ) ਦੀ ਕਥਾ ਸੁਣ ਕੇ ਮਨ ਨੂੰ ਪਾਪਾਂ ਦੀ ਲਗੀ ਹੋਈ ਮੈਲ ਉਤਰ ਜਾਂਦੀ ਹੈ ਅਤੇ ਪਵਿੱਤਰ ਜੀਵਨ ਯਾਤਰਾ ਸੈਰ ਰੂਪ ਹੋ ਕੇ ਸੁਖਦਾਈ ਬਣ ਜਾਂਦੀ ਹੈ। ਹਰੀ ਦਾ ਕੀਰਤਨ ਕਰਕੇ ਜਨਮਾਂ ਜਨਮਾਂਤਰਾਂ ਦੇ ਪਾਪ ਉਤਰ ਜਾਂਦੇ ਹਨ, ਤ੍ਰਿਸ਼ਨਾ ਦੀ ਅੱਗ ਬੁੱਝ ਜਾਂਦੀ ਹੈ ਅਤੇ ਮਨ ਸੀਤਲ ਹੋ ਜਾਂਦਾ ਹੈ। ਨਾਮ-ਸਿਮਰਨ ਦਾ ਸਦਕਾ ਸ਼ਰੋਮਣੀ ਸੁਖ ਪ੍ਰਾਪਤ ਹੋ ਜਾਂਦਾ ਹੈ। ਆਤਮਿਕ ਮੰਡਲ ਵਿੱਚ ਨਾਮ-ਸਿਮਰਨ ਤੋਂ ਬਿਨਾ ਸੈਲ ਕਰਨੀ ਮਨ ਨੂੰ ਵਿਕਾਰਾਂ ਦੀ ਮੈਲ ਲਾਉਣ ਤੁਲ ਸਮਝੀ ਜਾਂਦੀ ਹੈ।ਸਵੇਰੇ ਬਾਹਰ ਖੁਲੀਆਂ ਪਾਰਕਾਂ ਵਿੱਚ ਸੈਰ ਕਰਨੀ ਸਿਹਤ ਲਈ ਚੰਗੀ ਲਾਭਦਾਇਕ ਹੈ ਪਰ ਸੈਲਾਨੀ ਨੂੰ ਨਾਮ-ਸਿਮਰਨ ਵੀ ਚੇਤੇ ਰਖਣਾ ਚਾਹੀਦਾ ਹੈ। ਸੈਰ ਕਰਨ ਨਾਲ ਜੇ ਚੰਚਲਤਾਈ ਪਲੇ ਪੈਂਦੀ ਹੋਵੇ ਤਾਂ ਇਸ ਵਿਚ ਸੋਧ ਸੁਧਾਈ ਦੀ ਲੋੜ ਹੈ। ਸੈਰ ਕਰਨ ਸਮੇਂ ਜੇ ਸਿਮਰਨ ਜਾਂ ਗੁਰਬਾਣੀ ਦਾ ਪਾਠ ਕੀਤਾ ਜਾਏ ਤਾਂ ਦੋਵੇਂ ਕੰਮ ਸਫਲ ਹੋ ਜਾਂਦੇ ਹਨ।

**ਗਉੜੀ ਗੁਆਰੇਰੀ ਮਹਲਾ ੫ ॥ ਅਗਲੇ ਮੁਏ, ਸਿ ਪਾਛੈ ਪਰੇ ॥ ਜੋ ਉਬਰੇ, ਸੇ ਬੰਧਿ ਲਕੁ ਖਰੇ ॥ ਜਿਹ ਧੰਧੇ ਮਹਿ, ਓਇ ਲਪਟਾਏ ॥ ਉਨ ਤੇ ਦੂਗੁਣ ਦਿੜੀ ਉਨ ਮਾਏ ॥ ੧ ॥ ਓਹ ਬੇਲਾ, ਕਛੁ ਚੀਤਿ ਨ ਆਵੈ ॥ ਬਿਨਸਿ ਜਾਇ, ਤਾਹੂ ਲਪਟਾਵੈ ॥ ੧ ॥ ਰਹਾਉ ॥ ਆਸਾ ਬੰਧੀ, ਮੂਰਖ ਦੇਹ ॥ ਕਾਮ ਕ੍ਰੋਧ ਲਪਟਿਓ ਅਸਨੇਹ ॥ ਸਿਰ ਊਪਰਿ, ਠਾਢੋ ਧਰਮਰਾਇ ॥**

**ਮੀਠੀ ਕਰਿ ਕਰਿ ਬਿਖਿਆ ਖਾਇ ॥ ੨ ॥ ਹਉ ਬੰਧਉ, ਹਉ ਸਾਧਉ ਬੈਰੁ ॥ ਹਮਰੀ ਭੂਮਿ, ਕਉਣੁ ਘਾਲੈ ਪੈਰੁ ॥ ਹਉ ਪੰਡਿਤੁ, ਹਉ ਚਤੁਰੁ ਸਿਆਣਾ ॥ ਕਰਣੈਹਾਰੁ ਨ ਬੁਝੈ ਬਿਗਾਨਾ ॥ ੩ ॥ ਅਪਨੀ ਗਤਿ ਮਿਤਿ, ਆਪੇ ਜਾਨੈ ॥ ਕਿਆ ਕੋ ਕਹੈ, ਕਿਆ ਆਖਿ ਵਖਾਨੈ ॥ ਜਿਤੁ ਜਿਤੁ ਲਾਵਹਿ, ਤਿਤੁ ਤਿਤੁ ਲਗਨਾ ॥ ਅਪਨਾ ਭਲਾ, ਸਭ ਕਾਹੂ ਮੰਗਨਾ ॥ ੪ ॥ ਸਭ ਕਿਛੁ ਤੇਰਾ, ਤੂੰ ਕਰਣੈ ਹਾਰੁ ॥ ਅੰਤੁ ਨਾਹੀ ਕਿਛੁ ਪਾਰਾਵਾਰੁ ॥ ਦਾਸ ਅਪਨੇ ਕਉ ਦੀਜੈ ਦਾਨੁ ॥ ਕਬਹੂ ਨ ਵਿਸਰੈ ਨਾਨਕ ਨਾਮੁ ॥ ੫ ॥ ੯ ॥ ੭੮ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਤਾਹੂੰ, ਬੰਧਉਂ, ਸਾਧਉਂ, ਲਾਵਹਿਂ, ਕਬਹੁਂ ।

**ਫੁਟਕਲ** : 'ਦੁਗੁਣ' ਦਾ ਉਚਾਰਨ ਅਧਕ ਸਹਿਤ 'ਦੁੱਗਣ' ਨਹੀਂ ਕਰਨਾ ਚਾਹੀਦਾ। 'ਗ' ਨੂੰ ਲਗੇ ਔਂਕੜ ਦਾ ਉਚਾਰਨ ਜ਼ਰੂਰੀ ਹੈ।

**ਪਾਠ ਭੇਦ** : ਸ੍ਰੀ ਦਮਦਮੀ ਬੀੜ ਦੇ ਲਿਖਤੀ ਤੇ ਛਾਪੇ ਦੇ ਪ੍ਰਚਲਤ ਪਾਠ ਅਨੁਸਾਰ ''ਕਿਆ ਕੋ ਕਹੈ ਕਿ ਆਖਿ ਵਖਾਨੈ'' ਪਾਠ ਹੈ ਪਰ ਸ੍ਰੀ ਕਰਤਾਰਪੁਰੀ ਬੀੜ ਵਿਚ ''ਕਿਆ ਕੋ ਕਹੈ, ਕਿਆ ਆਖਿ ਬਖਾਨੈ'' ਪਾਠ ਹੈ ਭਾਵ 'ਵ' ਤੇ 'ਬ' ਦਾ ਭੇਦ ਹੈ।

**ਪਦ ਅਰਥ** : ਅਗਲੇ=(ਆਪਣੇ ਤੋਂ) ਪਹਿਲੇ (ਵਡੇ ਵਡੇਰੇ)। ਪਾਛੈ ਪਰੈ=ਪਿਛੇ ਪੈ ਗਏ ਭਾਵ ਭੁਲ ਗਏ। ਉਬਰੇ=ਬਚ ਗਏ। ਬੰਧਿ ਲਕ=ਲੱਕ ਬੰਨ੍ਹ ਕੇ। ਖਰੇ=ਖੜੇ ਹੋ ਗਏ। ਦੁਗੁਣ=ਦੂਣੀ। ਦਿੜੀ=ਪਕੀ ਕੀਤੀ। ਮਾਏ=ਮਾਇਆ। ਬੇਲਾ=ਵੇਲਾ। ਮੂਰਖ ਦੇਹ=ਮੂਰਖ (ਮਨੁੱਖ) ਦੀ ਦੇਹੀ। ਅਸਨੇਹ=ਮੋਹ। ਠਾਢੋ=ਖੜਾ ਹੈ। ਬੰਧਉ=ਬੰਨ੍ਹਾਂਗਾ, ਬੰਦੀ ਬਣਾਵਾਂਗਾ। ਸਾਧਉ ਬੈਰੁ=ਬਦਲਾ ਲਵਾਂਗਾ। ਭੂਮਿ= ਧਰਤੀ, ਜ਼ਮੀਨ। ਕਉਣੁ ਘਾਲੈ ਪੈਰੁ=ਕੌਣ ਪੈਰ ਰਖ ਸਕਦਾ ਹੈ?। ਬਿਗਾਨਾ=ਬੇ-ਗਿਆਨਾ, ਬੇਸਮਝ, ਅਗਿਆਨੀ। ਸਭ ਕਾਹੂ=ਹਰ ਕਿਸੇ ਨੇ।

**ਅਰਥ** : (ਆਪਣੇ ਤੋਂ) ਪਹਿਲੇ (ਵਡੇ ਵਡੇਰੇ, ਜੋ ਮਾਇਆ ਇਕਠੀ ਕਰਕੇ) ਮਰ ਗਏ ਹਨ ਉਹ ਹੁਣ ਪਿਛੇ (ਰਹਿ) ਗਏ ਹਨ (ਭਾਵ ਭੁਲ ਗਏ ਹਨ)। ਜਿਹੜੇ (ਲੋਕ ਮੌਤ ਤੋਂ) ਬਚੇ ਹਨ (ਅਤੇ ਹੁਣ ਜੀਉਂਦੇ ਹਨ, ਉਹ ਮਾਇਆ ਇਕੱਠੀ ਕਰਨ ਲਈ) ਲੱਕ ਬੰਨ੍ਹ ਕੇ ਖੜੇ ਹਨ। ਜਿਹੜੇ ਧੰਧਿਆਂ ਵਿੱਚ ਉਹ (ਵੱਡੇ ਵਡੇਰੇ) ਲਪਟਾਏ ਹੋਏ ਸਨ, ਉਨ੍ਹਾਂ ਨਾਲੋਂ ਦੂਣੀ ਮਾਇਆ ਉਨ੍ਹਾਂ (ਭਾਵ ਜੀਉਂਦੇ ਮਨੁੱਖਾਂ) ਨੇ ਦ੍ਰਿੜ੍ਹ ਕਰ ਲਈ ਹੈ (ਭਾਵ ਇਕਠੀ ਕਰ ਲਈ ਹੈ) ।੧।

(ਮਨੁੱਖ ਨੂੰ) ਉਹ ਵੇਲਾ (ਭਾਵ ਮੌਤ ਦਾ ਸਮਾਂ) ਰਤਾ ਭਰ ਵੀ ਯਾਦ ਨਹੀਂ ਆਉਂਦਾ। (ਜਿਸ ਮਾਇਆ) ਨੇ ਬਿਨਸ ਜਾਣਾ ਹੈ, (ਇਹ ਮੁੜ ਮੁੜ ਕੇ) ਉਸੇ ਨੂੰ ਚੰਬੜਦਾ ਹੈ ।੧।ਰਹਾਉ।

ਮੂਰਖ (ਮਨੁੱਖ ਦੀ) ਦੇਹੀ ਆਸਾ ਵਿੱਚ ਬੱਧੀ ਹੋਈ (ਹੈ, ਮਨੁੱਖ ਆਪ) ਕਾਮ, ਕ੍ਰੋਧ ਅਤੇ ਮੋਹ (ਆਦਿ ਵਿਕਾਰਾਂ ਵਿਚ) ਲਪਟ ਰਿਹਾ ਹੈ। (ਭਾਵੇਂ) ਸਿਰ ਉਤੇ (ਲੇਖਾ ਲੈਣ ਵਾਲਾ) ਧਰਮ ਰਾਜ ਖੜਾ ਹੈ (ਪਰ ਮੂਰਖ ਮਨੁੱਖ) ਜ਼ਹਿਰ ਵਰਗੀ ਮਾਇਆ ਮਿੱਠੀ ਕਰ ਕੇ (ਭਾਵ ਸੁਆਦਲੀ ਸਮਝ ਕੇ) ਖਾ ਰਿਹਾ ਹੈ।੨।

(ਮਾਇਆ ਦੇ ਨਸ਼ੇ ਵਿੱਚ ਅਗਿਆਨੀ ਮਨੁੱਖ ਇਹ ਆਖਦਾ ਹੈ ਕਿ) ਮੈਂ (ਫਲਾਣੇ ਮਨੁੱਖ) ਨੂੰ ਬੰਨ੍ਹਾਂਗਾ, ਮੈਂ (ਉਸ ਤੋਂ) ਆਪਣਾ ਬਦਲਾ ਲਵਾਂਗਾ। (ਇਹ) ਮੇਰੀ ਜ਼ਮੀਨ ਹੈ (ਇਸ ਤੇ) ਕੌਣ ਪੈਰ ਰਖ ਸਕਦਾ ਹੈ? ਮੈਂ ਵਿਦਵਾਨ ਹਾਂ, ਮੈਂ ਬੜਾ ਹੁਸ਼ਿਆਰ (ਅਤੇ) ਸਿਆਣਾ ਹਾਂ। (ਪਰ ਇਹ) ਅਗਿਆਨੀ ਮਨੁੱਖ (ਉਸ) ਪੈਦਾ ਕਰਨ ਵਾਲੇ (ਕਰਤਾਰ) ਨੂੰ (ਵੀ ਕੁਝ) ਨਹੀਂ ਸਮਝਦਾ (ਐਵੇਂ ਆਕੜਖਾਨ ਬਣਿਆ ਫਿਰਦਾ ਹੈ) ।੩।

(ਗੁਰਦੇਵ ਫੁਰਮਾਉਂਦੇ ਹਨ ਕਿ) ਆਪਣੀ ਗਤਿ ਮਿਤ (ਅਵਸਥਾ) ਨੂੰ (ਪ੍ਰਭੂ) ਆਪ ਹੀ ਜਾਣਦਾ ਹੈ। (ਉਸ ਬਾਰੇ) ਕੀ ਕੋਈ ਆਖੇ? (ਅਤੇ) ਕੀ ਆਖ ਕੇ (ਉਸ ਦਾ) ਵਖਿਆਨ ਕਰ ਸਕਦਾ ਹੈ? (ਨਹੀਂ ਕਰ ਸਕਦਾ)। (ਹੇ ਪ੍ਰਭੂ !) ਜਿਸ ਜਿਸ ਪਾਸੇ (ਤੂੰ ਕਿਸੇ ਜੀਵ ਨੂੰ) ਲਾਉਂਦਾ ਹੈਂ ਉਸ ਉਸ ਪਾਸੇ ਹੀ (ਉਸ ਜੀਵ ਨੇ) ਲਗਣਾ ਹੈ। (ਹਰ) ਕਿਸੇ ਨੇ (ਤੇਰੇ ਪਾਸੋਂ ਆਪਣਾ ਭਲਾ ਹੀ ਮੰਗਣਾ ਹੈ ।੪।

(ਹੇ ਪ੍ਰਭੂ !) ਸਭ ਕੁਝ ਤੇਰਾ ਹੈ (ਕਿਉਂਕਿ) ਤੂੰ ਕਰਤਾ ਪੁਰਖ ਹੈਂ। (ਕੋਈ ਮਨੁੱਖ ਤੇਰਾ) ਰਤਾ ਭਰ ਵੀ ਅੰਤ ਨਹੀਂ (ਪਾ ਸਕਦਾ, ਤੇਰਾ ਕੀ) ਉਰਾਰ ਤੇ ਕੀ ਪਾਰ ਹੈ? (ਭਾਵ ਤੂੰ ਬੇਅੰਤ ਹੈਂ) ਨਾਨਕ (ਗੁਰੂ ਜੀ ਬੇਨਤੀ ਕਰਦੇ ਹਨ ਕਿ ਹੇ ਪ੍ਰਭੂ !) ਆਪਣੇ ਦਾਸ ਨੂੰ (ਇਹ) ਦਾਨ (ਬਖ਼ਸ਼) ਦਿਉ (ਕਿ ਤੇਰਾ) ਨਾਮ (ਮੈਨੂੰ) ਕਦੇ ਨਾ ਵਿਸਰੇ ।੫।੪।੭੮।

## ਸਾਰੰਸ਼ ਅਤੇ ਸਿਧਾਂਤ

ਮਨੁੱਖ ਹਰ ਰੋਜ਼ ਆਪਣੀਆਂ ਅੱਖਾਂ ਸਾਹਮਣੇ ਵੇਖਦਾ ਹੈ ਕਿ ''ਨਾ ਕੋਊ ਲੈ ਆਇਓ ਇਹੁ ਧਨੁ ਨਾ ਕੋਊ ਲੈ ਜਾਤੁ ॥ ਰਾਵਨ ਹੂੰ ਤੇ ਅਧਿਕ ਛੱਤ੍ਰਪਤਿ ਖਿਨ ਮਹਿ ਗਏ ਬਿਲਾਤ'' (ਪੰਨਾ ੧੨੫੧) ਪ੍ਰੰਤੂ ਇਹ ਆਪਣੇ ਵੱਡੇ ਵਡੇਰਿਆਂ ਵਾਂਗੂ ਹੱਥ ਧੋ ਕੇ ਮਾਇਆ ਇਕਠੀ ਕਰਨ ਮਗਰ ਹੀ ਪਿਆ ਹੋਇਆ ਹੈ। ਅਹੰਕਾਰ ਵਿਚ ਮੱਤਾ ਹੋਇਆ ਮਨੁੱਖ ''ਕੋ ਨਾਹੀ ਮੁਝਹਿ ਸਮਾਨੀ'' ਸਮਝ ਕੇ ਹੈਂਕੜਬਾਜ਼ ਬਣਿਆ ਫਿਰਦਾ ਹੈ, ਇਹ ਕਰਨਹਾਰ ਕਰਤਾਰ ਨੂੰ ਚੇਤੇ ਹੀ ਨਹੀਂ ਕਰਦਾ। ਗੁਰੂ ਸਾਹਿਬ ਬ੍ਰਹਮ ਅਵਸਥਾ ਵਿੱਚ ਬੈਠੇ ਹੋਏ ਕਿਸੇ ਤੇ ਦੋਸ਼ ਨਹੀਂ ਲਾਉਂਦੇ, ਸਗੋਂ ਪ੍ਰਭੂ ਨੂੰ ਸਰਬ ਸ਼ਕਤੀਮਾਨ ਮੰਨ ਕੇ ਆਖਦੇ ਹਨ ਕਿ ਹੇ ਪ੍ਰਭੂ ! ਜਿਸ ਪਾਸੇ ਤੂੰ ਜੀਆਂ ਨੂੰ ਲਾਉਂਦਾ ਹੈਂ ਉਸ ਪਾਸੇ ਹੀ ਉਹ ਲਗ ਰਹੇ ਹਨ। ਗੁਰੂ ਜੀ ਦੇ ਪਵਿੱਤਰ ਵਾਕ ਹਨ :-

**ਜਿਤੁ ਜਿਤੁ ਲਾਵਹੁ, ਤਿਤੁ ਲਗਹਿ ਹਰਿ ਨਾਥ॥ ਨਾਨਕ, ਇਨ ਕੈ ਕਛੂ ਨ ਹਾਥ ॥**[ਪੰਨਾ ੨੭੧

ਅੰਤ ਵਿੱਚ ਪ੍ਰਭੂ ਪਾਸੋਂ ਆਪਣੇ ਲਈ ਨਾਮ ਨਾ ਵਿਸਰਨ ਦਾ ਪਵਿੱਤਰ ਦਾਨ ਮੰਗਿਆ ਹੈ :-

**ਦਾਸ ਅਪਨੇ ਕਉ ਦੀਜੈ ਦਾਨੁ ॥ ਕਬਹੂ ਨ ਵਿਸਰੈ ਨਾਨਕ ਨਾਮੁ ॥**

**ਗਉੜੀ ਗੁਆਰੇਰੀ ਮਹਲਾ ੫ ॥ ਅਨਿਕ ਜਤਨ, ਨਹੀ ਹੋਤ ਛੁਟਾਰਾ ॥ ਬਹੁਤੁ ਸਿਆਣਪ, ਆਗਲ ਭਾਰਾ ॥ ਹਰਿ ਕੀ ਸੇਵਾ, ਨਿਰਮਲ ਹੇਤ ॥ ਪ੍ਰਭ ਕੀ ਦਰਗਹ ਸੋਭਾ ਸੇਤ ॥ ੧ ॥ ਮਨ ਮੇਰੇ ! ਗਹੁ ਹਰਿਨਾਮ ਕਾ ਓਲਾ ॥ ਤੁਝੈ ਨ ਲਾਗੈ ਤਾਤਾ ਝੋਲਾ ॥ ੧ ॥ ਰਹਾਉ ॥ ਜਿਉ ਬੋਹਿਥੁ ਭੈ ਸਾਗਰ ਮਾਹਿ ॥ ਅੰਧਕਾਰ, ਦੀਪਕ ਦੀਪਾਹਿ ॥ ਅਗਨਿ ਸੀਤ ਕਾ ਲਾਹਸਿ ਦੂਖ ॥ ਨਾਮੁ ਜਪਤ, ਮਨਿ ਹੋਵਤ ਸੂਖ ॥ ੨ ॥ ਉਤਰਿ ਜਾਇ, ਤੇਰੇ ਮਨ ਕੀ ਪਿਆਸ ॥ ਪੂਰਨ ਹੋਵੈ, ਸਗਲੀ ਆਸ ॥ ਡੋਲੈ ਨਾਹੀ, ਤੁਮਰਾ ਚੀਤੁ ॥ ਅੰਮ੍ਰਿਤ ਨਾਮੁ ਜਪਿ, ਗੁਰਮੁਖਿ ਮੀਤ ॥ ੩ ॥ ਨਾਮੁ ਅਉਖਧੁ, ਸੋਈ ਜਨੁ ਪਾਵੈ ॥ ਕਰਿ ਕਿਰਪਾ, ਜਿਸੁ ਆਪਿ ਦਿਵਾਵੈ ॥ ਹਰਿ ਹਰਿ ਨਾਮੁ, ਜਾ ਕੈ ਹਿਰਦੈ ਵਸੈ ॥ ਦੂਖੁ ਦਰਦੁ ਤਿਹ, ਨਾਨਕ, ਨਸੈ ॥ ੪ ॥ ੧੦ ॥ ੭੯ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਮਾਹਿਂ, ਦੀਪਾਹਿਂ।

**ਪਦ ਅਰਥ** : ਛੁਟਾਰਾ=ਛੁਟਕਾਰਾ। ਆਗਲ ਭਾਰਾ=ਅਗਲੇਰਾ ਭਾਰ, ਬਹੁਤਾ ਭਾਰ। ਹੇਤ=ਪਿਆਰ। ਸੋਭਾ ਸੇਤ=ਸੋਭਾ ਨਾਲ। ਗਹੁ=ਪਕੜ। ਓਲਾ=ਆਸਰਾ, ਓਟ। ਤਾਤਾ ਝੋਲਾ=(ਹਵਾ ਦਾ) ਗਰਮ ਬੁਲਾ, ਝੌਂਕਾ। ਬੋਹਿਥੁ=ਜਹਾਜ਼। ਦੀਪਕ=ਦੀਵੇ। ਦੀਪਾਹਿ=ਜਗਦੇ ਹਨ, ਚਾਨਣ ਕਰਦੇ ਹਨ। ਅਗਨਿ=ਅਗਨੀ। ਸੀਤ ਕਾ=ਸਰਦੀ ਦਾ। ਲਾਹਸਿ ਦੂਖ=ਦੁੱਖ ਦੂਰ ਕਰਦੀ ਹੈ। ਅਉਖਧੁ=ਦਵਾਈ।

**ਅਰਥ** : (ਭਾਵੇਂ ਮਨੁੱਖ) ਅਨੇਕਾਂ ਜਤਨ (ਪਿਆ ਕਰੇ ਪਰ ਇਸ ਤਰ੍ਹਾਂ ਮੋਹ-ਮਾਇਆ ਤੋਂ) ਛੁਟਕਾਰਾ ਨਹੀਂ ਹੁੰਦਾ। (ਜੇ) ਬਹੁਤ ਸਿਆਣਪ (ਹੋਵੇ ਤਾਂ) ਬਹੁਤ ਹੀ ਭਾਰ (ਚੁਕਣਾ ਪੈਂਦਾ ਹੈ)। ਅਸਲ ਵਿੱਚ ਇਕ) ਹਰੀ ਦੀ ਸੇਵਾ ਹੀ ਨਿਰਮਲ ਪਿਆਰ ਹੈ, (ਜਿਸ ਦਾ ਸਦਕਾ ਜੀਵ) ਪ੍ਰਭੂ ਦੀ ਦਰਗਾਹ ਵਿੱਚ ਸੋਭਾ ਨਾਲ (ਜਾਂਦਾ ਹੈ) ।੧।

(ਇਸ ਲਈ ਹੇ) ਮੇਰੇ ਮਨ ! (ਤੂੰ) ਹਰੀ ਨਾਮ ਦਾ ਆਸਰਾ ਪਕੜ, (ਇਸ ਤਰ੍ਹਾਂ) ਤੈਨੂੰ (ਮਾਇਆ ਰੂਪੀ ਹਵਾ ਦਾ) ਤਤਾ ਝੌਂਕਾ ਨਹੀਂ ਲਗੇਗਾ ।੧।ਰਹਾਉ।

(ਹੇ ਭਾਈ !) ਜਿਸ ਤਰ੍ਹਾਂ ਭਿਆਨਕ ਸਮੁੰਦਰ ਵਿੱਚ (ਡੁਬ ਰਹੇ ਮਨੁੱਖ ਨੂੰ) ਜਹਾਜ਼ (ਪਾਰ ਕਰ ਦੇਂਦਾ ਹੈ), (ਜਿਵੇਂ) ਅਨ੍ਹੇਰਾ ਹੋਵੇ, ਦੀਂਵੇ ਚਾਨਣਾ ਕਰਦੇ ਹਨ, ਜਿਵੇਂ ਅਗਨੀ, ਸਰਦੀ ਦਾ ਦੁਖ ਦੂਰ ਕਰਦੀ ਹੈ, (ਤਿਵੇਂ ਪ੍ਰਭੂ ਦਾ) ਨਾਮ ਜਪਦਿਆਂ, ਮਨ ਵਿਚ ਸੁਖ ਹੋ ਜਾਂਦਾ ਹੈ ।੨।

(ਹੇ ਮਿਤਰਾ ! ਨਾਮ ਜਪਣ ਨਾਲ) ਤੇਰੇ ਮਨ ਦੀ (ਤ੍ਰਿਸ਼ਨਾ ਰੂਪੀ) ਤ੍ਰੇਹ ਬੁਝ ਜਾਏਗੀ। (ਤੇਰੀ)

ਸਾਰੀ (ਹਰ ਪ੍ਰਕਾਰ ਦੀ) ਆਸਾ ਪੂਰੀ ਹੋ ਜਾਵੇਗੀ (ਫਿਰ) ਤੇਰਾ ਚਿਤ (ਮਾਇਆ ਰੂਪ ਹਵਾ ਨਾਲ) ਨਹੀਂ ਡੋਲੇਗਾ। (ਇਸ ਲਈ) ਹੇ ਮਿੱਤਰ ! (ਤੂੰ) ਗੁਰੂਦੁਆਰਾ ਅੰਮ੍ਰਿਤ ਨਾਮ ਜਪ ।੩।

(ਹੇ ਭਾਈ !) ਨਾਮ ਰੂਪੀ ਦਵਾਈ ਉਹ ਜਨ ਹੀ ਪ੍ਰਾਪਤ ਕਰਦਾ ਹੈ, ਜਿਸ ਨੂੰ ਕਿਰਪਾ ਕਰਕੇ ਪ੍ਰਭੂ ਆਪ ਦਿਵਾਉਂਦਾ ਹੈ। ਹਰੀ ਦਾ ਨਾਮ ਜਿਸ (ਮਨੁੱਖ) ਦੇ ਹਿਰਦੇ ਵਿੱਚ ਵਸ ਜਾਂਦਾ ਹੈ, ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਸ ਦਾ (ਹਰ ਪ੍ਰਕਾਰ ਦਾ) ਦੁੱਖ ਦਰਦ ਨਸ ਜਾਂਦਾ ਹੈ ।੪।੧੦।੭੯।

## ਸਾਰੰਸ਼ ਅਤੇ ਸਿਧਾਂਤ

ਕਲ=ਕਲੇਸ਼ ਤੋਂ ਛੁਟਕਾਰਾ ਪਾਉਣ ਲਈ ਸਿਆਣਪਾਂ ਤੇ ਹੋਰ ਜਤਨ ਕਿਸੇ ਅਰਥ ਨਹੀਂ ਆਉਂਦੇ। ਇਨ੍ਹਾਂ ਨਾਲ ਸਗੋਂ ''ਬਹੁਤ ਸਿਆਣਪ ਜਮ ਕਾ ਭਉ ਬਿਆਪੈ'' (ਪੰਨਾ ੨੬੫) ਅਥਵਾ ''ਚਤੁਰਾਈ ਸਿਆਣਪਾ ਕਿਤੈ ਕਾਮਿ ਨ ਆਈਐ'' (ਪੰਨਾ ੩੯੬) ਵਾਲੀ ਹਾਲਤ ਬਣ ਜਾਂਦੀ ਹੈ। ਪ੍ਰਭੂ ਦੀ ਪਵਿੱਤਰ ਸੇਵਾ ਇਕ ਅਮੋਲਕ ਵਸਤੂ ਹੈ ਜਿਸ ਦੇ ਕੀਤਿਆਂ ਹਰੀ ਦੀ ਦਰਗਾਹ ਵਿੱਚ ਸੋਭਾ ਨਾਲ ਜਾਈਦਾ ਹੈ। ਇਸ ਸ਼ਬਦ ਵਿਚ ਅਡੋਲ ਚਿਤ ਰਹਿਣ ਦੀ ਜੁਗਤੀ ਦਾ ਇਉਂ ਵਰਣਨ ਕੀਤਾ ਹੈ:-

**ਡੋਲੈ ਨਾਹੀ, ਤੁਮਰਾ ਚੀਤੁ॥ ਅੰਮ੍ਰਿਤ ਨਾਮੁ ਜਪਿ ਗੁਰਮੁਖਿ ਮੀਤ॥** [ਪੰ. ੧੭੯

ਸਾਰੇ ਦੁੱਖਾਂ ਕਲੇਸ਼ਾਂ ਨੂੰ ਨਾਸ਼ ਕਰਨ ਦੀ ਦਵਾਈ ਨਾਮ ਹੈ। ਪਰ ਜਿਸ ਉਤੇ ਪ੍ਰਭੂ ਦੀ ਕਿਰਪਾ ਹੁੰਦੀ ਹੈ, ਉਸ ਦੇ ਹਿਰਦੇ ਵਿਚ ਨਾਮ ਵਸਦਾ ਹੈ। ਫਿਰ ਨਾਮ ਉਸ ਦੇ ਦੁੱਖਾਂ ਕਲੇਸ਼ਾਂ ਨੂੰ ਨਾਸ਼ ਕਰ ਦੇਂਦਾ ਹੈ। ਗੁਰਬਾਣੀ ਦਾ ਇਹ ਪਵਿੱਤਰ ਸਿਧਾਂਤ ਹੈ :-

ਨਾਮ ਅਉਖਧੁ ਜਿਹ ਰਿਦੈ ਹਿਤਾਵੈ ॥
ਤਾਹਿ ਰੋਗੁ ਸੁਪਨੈ ਨਹੀ ਆਵੈ ॥ [ਪੰਨਾ ੨੫੯

**ਗਉੜੀ ਗੁਆਰੇਰੀ ਮਹਲਾ ੫ ॥ ਬਹੁਤੁ ਦਰਬੁ ਕਰਿ, ਮਨੁ ਨ ਅਘਾਨਾ ॥ ਅਨਿਕ ਰੂਪ ਦੇਖਿ, ਨਹ ਪਤੀਆਨਾ ॥ ਪੁਤ੍ਰ ਕਲਤ੍ਰ ਉਰਝਿਓ, ਜਾਨਿ ਮੇਰੀ ॥ ਓਹ ਬਿਨਸੈ, ਓਇ ਭਸਮੈ ਢੇਰੀ ॥ ੧ ॥ ਬਿਨੁ ਹਰਿ ਭਜਨ, ਦੇਖਉ ਬਿਲਲਾਤੇ ॥ ਧ੍ਰਿਗੁ ਤਨੁ ਧ੍ਰਿਗੁ ਧਨੁ, ਮਾਇਆ ਸੰਗਿ ਰਾਤੇ ॥ ੧ ॥ ਰਹਾਉ ॥ ਜਿਉ, ਬਿਗਾਰੀ ਕੈ ਸਿਰਿ ਦੀਜਹਿ ਦਾਮ ॥ ਓਇ ਖਸਮੈ ਕੈ ਗ੍ਰਿਹਿ, ਉਨ ਦੂਖ ਸਹਾਮ ॥ ਜਿਉ, ਸੁਪਨੈ ਹੋਇ ਬੈਸਤ ਰਾਜਾ ॥ ਨੇਤ੍ਰ ਪਸਾਰੈ, ਤ ਨਿਰਾਰਥ ਕਾਜਾ ॥ ੨ ॥ ਜਿਉ, ਰਾਖਾ ਖੇਤ ਊਪਰਿ ਪਰਾਏ ॥ ਖੇਤੁ ਖਸਮ ਕਾ, ਰਾਖਾ ਉਠਿ ਜਾਇ ॥ ਉਸੁ ਖੇਤ ਕਾਰਣਿ, ਰਾਖਾ ਕੜੈ ॥ ਤਿਸ ਕੈ ਪਾਲੈ, ਕਛੂ ਨ ਪੜੈ ॥ ੩ ॥ ਜਿਸ ਕਾ ਰਾਜੁ, ਤਿਸੈ ਕਾ ਸੁਪਨਾ ॥**

**ਜਿਨਿ ਮਾਇਆ ਦੀਨੀ, ਤਿਨਿ ਲਾਈ ਤ੍ਰਿਸਨਾ ॥ ਆਪਿ ਬਿਨਾਹੇ, ਆਪਿ ਕਰੇ ਰਾਸਿ ॥ ਨਾਨਕ, ਪ੍ਰਭ ਆਗੈ ਅਰਦਾਸਿ ॥ ੪ ॥ ੧੧ ॥ ੮੦ ॥**

# ਉਚਾਰਨ ਸੇਧ

**ਬਿੰਦੀ ਸਹਿਤ** : ਨਹਾਂ, ਦੇਖਉਂ, ਜਿਉਂ, ਦੇਉਂ, ਦੀਜਹਿਂ।

**ਫੁਟਕਲ** : 'ਪੇਖਉ' ਪਦ ਦੇ ਅਰਥ 'ਦਿਸਦੇ' ਕਰਨੇ ਠੀਕ ਨਹੀਂ ਜਿਵੇਂ ਪੰ. ਨਰੈਣ ਸਿੰਘ ਅਤੇ ਭਾਈ ਵੀਰ ਸਿੰਘ ਜੀ ਨੇ ਕੀਤੇ ਹਨ ।

**ਪਦ ਅਰਥ**:ਦਰਬੁ ਕਰਿ=ਧਨ ਇਕਠਾ ਕਰਕੇ। ਅਘਾਨਾ=ਰਜਿਆ। ਪਤੀਆਨਾ= ਪਤੀਜਿਆ। ਕਲਤ੍ਰ=ਇਸਤਰੀ। ਜਾਨਿ ਮੇਰੀ=ਮੇਰੀ (ਆਪਣੀ) ਜਾਣ ਕੇ। ਦੇਖਉ=ਵੇਖਦਾ ਹਾਂ। ਬਿਲਲਾਤੇ= ਵਿਲਕਦੇ ਪਏ ਹਨ। ਸਿਰਿ=ਸਿਰ ਉਤੇ। ਦੀਜਹਿ ਦਾਮ=ਦਮੜੇ (ਚੁਕਾ) ਦਿੰਦੇ ਹਨ। ਓਇ=ਉਹ (ਭਾਵ ਰੁਪਏ)। ਉਨ=ਉਨ੍ਹਾਂ (ਦਮੜਿਆਂ ਨੂੰ ਚੁਕਣ ਵਾਲਾ, ਵੇਗਾਰੀ)। ਸਹਾਮ=ਸਹਾਰਦਾ ਹੈ। ਨਿਰਾਰਥ= ਵਿਅਰਥ। ਖੇਤ ਊਪਰਿ ਪਰਾਏ=ਪਰਾਏ (ਹੋਰ ਕਿਸੇ ਦੇ) ਖੇਤ ਉਤੇ। ਕੜੈ=ਕੜ੍ਹਦਾ, ਦੁੱਖੀ ਹੁੰਦਾ ਹੈ। ਪਾਲੈ= ਪਲੇ ਵਿਚ। ਜਿਨਿ=ਜਿਸ (ਪਰਮੇਸ਼ਰ) ਨੇ। ਬਿਨਾਹੇ=ਨਾਸ਼ ਕਰਨ ਵਾਲਾ। ਰਾਸਿ=ਠੀਕ ਕਰਨ ਵਾਲਾ।

**ਅਰਥ** : ਬਹੁਤਾ ਧਨ (ਇਕਠਾ) ਕਰਕੇ (ਵੀ ਮਨੁੱਖ ਦਾ ਮਨ ਨਹੀਂ ਰਜਿਆ)। ਅਨੇਕ (ਪ੍ਰਕਾਰ ਦੇ) ਰੂਪ ਵੇਖ ਕੇ ਵੀ (ਇਸ ਦਾ ਮਨ ਨਹੀਂ ਪਤੀਜਿਆ)। (ਪੁਤਰ ਤੇ ਇਸਤਰੀ ਆਦਿ) ਮੇਰੀ (ਵਸਤੂ) ਜਾਣ ਕੇ (ਮਨੁੱਖ ਇਨ੍ਹਾਂ ਵਿੱਚ ਫਸਿਆ ਪਿਆ ਹੈ)। (ਪਰ) ਉਹ (ਧਨ) ਨਾਸ਼ ਹੋ ਜਾਂਦਾ ਹੈ, ਓਇ (ਪੁਤਰ-ਇਸਤਰੀ ਭਾਵ ਪਰਵਾਰ ਸਭ) ਸੁਆਹ ਦੀ ਢੇਰੀ (ਬਣ ਜਾਂਦਾ ਹੈ) ।੧।

(ਹੇ ਭਾਈ ! ਮੈਂ) ਵੇਖਦਾ ਹਾਂ (ਕਿ) ਹਰੀ ਦੇ ਭਜਨ ਤੋਂ ਬਿਨਾਂ (ਸਾਰੇ ਜੀਵ) ਵਿਲਕ ਰਹੇ ਹਨ। (ਜਿਹੜੇ) ਮਾਇਆ ਨਾਲ ਰਤੇ ਪਏ ਹਨ (ਉਨ੍ਹਾਂ ਦਾ ਸਰੀਰ ਵੀ ਧ੍ਰਿਗ ਹੈ, ਧਨ ਵੀ ਧ੍ਰਿਗ ਹੈ (ਭਾਵ ਲਾਹਨਤ ਯੋਗ ਹੈ) ।੧।ਰਹਾਉ।

(ਪ੍ਰਮਾਣ ਵਜੋਂ) ਜਿਵੇਂ (ਇਕ) ਬਿਗਾਰੀ ਦੇ ਸਿਰ ਉਤੇ ਦਮੜੇ (ਚੁਕਾ) ਦਿਤੇ ਜਾਂਦੇ ਹਨ (ਅਤੇ) ਉਹ (ਦਾਮ) ਮਾਲਕ ਦੇ ਘਰ ਵਿਚ (ਪਹੁੰਚ ਜਾਂਦੇ ਹਨ ਪਰ ਉਨ੍ਹਾਂ ਨੂੰ ਚੁਕਣ ਵਾਲਾ) ਉਹ (ਵੇਗਾਰੀ) ਦੁੱਖ ਸਹਾਰਦਾ ਹੈ। ਜਿਵੇਂ, ਸੁਪਨੇ ਵਿੱਚ ਕੋਈ ਰਾਜਾ (ਬਣ) ਬੈਠਦਾ ਹੈ (ਪਰ ਜਦੋਂ ਉਹ) ਅੱਖਾਂ ਖੋਲ੍ਹਦਾ ਹੈ (ਭਾਵ ਜਾਗਦਾ ਹੈ, ਤਾਂ ਉਹ ਰਾਜ ਸਾਜ ਵਾਲਾ ਸਾਰਾ) ਕਾਰਜ ਵਿਅਰਥ (ਹੋ ਜਾਂਦਾ ਹੈ) ।੨।

(ਹੋਰ ਪ੍ਰਮਾਣ) ਜਿਵੇਂ (ਕੋਈ) ਪਰਾਏ ਖੇਤ ਉਤੇ ਰਾਖਾ (ਬੈਠਦਾ ਹੈ, ਪਰ) ਖੇਤ (ਉਸ) ਮਾਲਕ ਦਾ (ਹੀ ਰਹਿੰਦਾ ਹੈ) ਰਾਖਾ ਉਠ ਕੇ (ਆਪਣੇ ਘਰ) ਚਲਾ ਜਾਂਦਾ ਹੈ। ਉਸ ਖੇਤੀ ਲਈ ਰਾਖਾ ਦੁੱਖ ਝਲਦਾ ਹੈ, (ਪਰ) ਉਸ ਦੇ ਪਲੇ ਕੁਝ ਨਹੀਂ ਪੈਂਦਾ ।੩।

(ਅੰਤ ਵਿੱਚ ਤੱਤ ਇਹ ਹੈ ਕਿ) ਜਿਸ ਦਾ ਰਾਜ ਹੋਵੇ (ਰਾਤ ਨੂੰ ਸੁਪਨਾ ਭੀ) ਉਸੇ ਦਾ ਆਉਂਦਾ

ਹੈ। (ਇਸੇ ਤਰ੍ਹਾਂ) ਜਿਸ (ਪ੍ਰਭੂ) ਨੇ ਮਾਇਆ ਬਣਾ ਦਿਤੀ ਹੈ, ਉਸ (ਪ੍ਰਭੂ) ਨੇ (ਹੀ ਮਾਇਆ ਦੀ) ਤ੍ਰਿਸ਼ਨਾ ਲਾਈ ਹੈ। (ਜਿਹੜਾ ਪ੍ਰਭੂ) ਆਪ ਹੀ (ਸ੍ਰਿਸ਼ਟੀ) ਪੈਦਾ ਕਰਦਾ ਹੈ (ਅਤੇ) ਆਪ ਹੀ ਨਾਸ਼ ਕਰਦਾ ਹੈ। ਨਾਨਕ (ਤਾਂ ਉਸ) ਪ੍ਰਭੂ ਅਗੇ ਹੀ ਅਰਦਾਸਿ (ਕਰਦਾ ਹੈ) ।੪।੧੧।੮੦।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਵਿਗਾਰੀ ਤੇ ਰਾਖੇ ਦੀ ਉਦਾਹਰਣ ਦੇ ਕੇ ਜੀਵ ਨੂੰ ਸਮਝਾਇਆ ਹੈ ਕਿ ਪਰਵਾਰ ਦੀ ਪਾਲਨਾ ਲਈ ਦਿਨ ਰਾਤ ਠੱਗੀ ਠੋਰੀ ਕਰਕੇ ਧਨ ਕਮਾਉਣ ਦਾ ਕੋਈ ਲਾਭ ਨਹੀਂ ਹੈ। ਹੇ ਜੀਵ ! ਜਿਨ੍ਹਾਂ ਲਈ ਤੂੰ ਥਕਦਾ ਤੁੱਟਦਾ ਹੈਂ, ਉਨ੍ਹਾਂ ਵਿਚੋਂ ਤੇਰਾ ਸਾਥ ਕਿਸੇ ਨੇ ਨਹੀਂ ਦੇਣਾ। ਇਹ ਬਿਗਾਰੀ ਦੇ ਭਾਰ ਚੁਕਣ ਵਾਲਾ ਕੰਮ ਹੈ ਜਿਵੇਂ ਸਾਹਿਬਾਂ ਨੇ ਬਾਣੀ ਵਿਚ ਅੰਕਿਤ ਕੀਤਾ ਹੈ :-

**ਭਾੜੀ ਕਉ, ਓਹੁ ਭਾੜਾ ਮਿਲਿਆ,**
**ਹੋਰੁ ਸਗਲ ਭਇਓ ਬਿਰਾਨਾ ॥** [ਪੰਨਾ ੪੯੮

ਤੱਤ ਇਹ ਹੈ ਕਿ ਪ੍ਰਭੂ ਦੇ ਭਜਨ ਤੋਂ ਬਿਨਾ ਸਭ ਰੌਣਾ ਪਿਟਣਾ ਹੀ ਹੈ।

ਅੰਤ ਵਿਚ ਜੀਵ ਦੀ ਬੇ-ਬਸੀ ਦਸੀ ਹੈ ਕਿ ਜਿਸ ਪ੍ਰਭੂ ਦੀ ਮਾਇਆ ਬਣਾਈ ਹੋਈ ਹੈ, ਤ੍ਰਿਸ਼ਨਾ ਵੀ ਉਸੇ ਦੀ ਲਾਈ ਹੋਈ ਹੈ। ਉਹ ਆਪ ਹੀ ਸਵਾਰਨ ਵਾਲਾ ਤੇ ਆਪ ਹੀ ਨਾਸ਼ ਕਰਨ ਵਾਲਾ ਹੈ। ਬਸ ਜੀਵ ਦਾ ਇਹ ਫਰਜ਼ ਬਣਦਾ ਹੈ ਕਿ ਅਜਿਹੇ ਪ੍ਰਭੂ ਅਗੇ ਸਦਾ ਅਰਦਾਸਿ ਕਰਦਾ ਰਹੇ।

**ਗਉੜੀ ਗੁਆਰੇਰੀ ਮਹਲਾ ੫ ॥ ਬਹੁ ਰੰਗ ਮਾਇਆ, ਬਹੁ ਬਿਧਿ ਪੇਖੀ ॥ ਕਲਮ ਕਾਗਦ ਸਿਆਨਪ ਲੇਖੀ ॥ ਮਹਰ ਮਲੂਕ ਹੋਇ ਦੇਖਿਆ ਖਾਨ ॥ ਤਾ ਤੇ, ਨਾਹੀ ਮਨੁ ਤ੍ਰਿਪਤਾਨ ॥ ੧ ॥ ਸੋ ਸੁਖੁ ਮੋਕਉ, ਸੰਤ ਬਤਾਵਹੁ ॥ ਤ੍ਰਿਸਨਾ ਬੂਝੈ, ਮਨੁ ਤ੍ਰਿਪਤਾਵਹੁ ॥ ੧ ॥ ਰਹਾਉ ॥ ਅਸੁ ਪਵਨ, ਹਸਤਿ ਅਸਵਾਰੀ ॥ ਚੋਆ ਚੰਦਨੁ, ਸੇਜ ਸੁੰਦਰਿ ਨਾਰੀ ॥ ਨਟ ਨਾਟਿਕ, ਆਖਾਰੇ ਗਾਇਆ ॥ ਤਾ ਮਹਿ, ਮਨਿ ਸੰਤੋਖੁ ਨ ਪਾਇਆ ॥ ੨ ॥ ਤਖਤੁ ਸਭਾ, ਮੰਡਨ ਦੋਲੀਚੇ ॥ ਸਗਲ ਮੇਵੇ, ਸੁੰਦਰ ਬਾਗੀਚੇ ॥ ਆਖੇੜ ਬਿਰਤਿ, ਰਾਜਨ ਕੀ ਲੀਲਾ ॥ ਮਨੁ ਨ ਸੁਹੇਲਾ, ਪਰਪੰਚੁ ਹੀਲਾ ॥ ੩ ॥ ਕਰਿ ਕਿਰਪਾ, ਸੰਤਨ ਸਚੁ ਕਹਿਆ ॥ ਸਰਬ ਸੂਖ, ਇਹੁ ਆਨਦੁ ਲਹਿਆ ॥ ਸਾਧ ਸੰਗਿ, ਹਰਿ ਕੀਰਤਨੁ ਗਾਈਐ ॥ ਕਹੁ ਨਾਨਕ, ਵਡਭਾਗੀ ਪਾਈਐ ॥ ੪ ॥ ਜਾਕੈ ਹਰਿ ਧਨੁ, ਸੋਈ ਸੁਹੇਲਾ ॥ ਪ੍ਰਭ ਕਿਰਪਾ ਤੇ, ਸਾਧ ਸੰਗਿ ਮੇਲਾ ॥ ੧ ॥ ਰਹਾਉ ਦੂਜਾ ॥ ੧੨ ॥ ੮੧ ॥**

## ਉਚਾਰਨ ਸੇਧ

**ਬਿੰਦੀ ਸਹਿਤ :** ਤਾਂ ਤੇ, ਮੋਕਉ, ਮਹਿੰ, ਵਡਭਾਗੀਂ।

**ਨੋਟ :** 'ਤਾਂ ਤੇਂ' ਇਕ ਵਚਨੀ ਪੜਨਾਵ ਦਾ ਲਖਾਇਕ ਹੈ। ਅਰਥ ਹਨ= ਸਭ ਤੋਂ। ''ਤਾ ਤੇ ਅੰਗਦ ਭਇਅਉ'' (ਸਵੈਯੇ ਮ: ੫ ਕੇ)। ਜੇ ਕ੍ਰਿਆ ਵਿਸ਼ੇਸ਼ਣ ਹੋਵੇ, ਫਿਰ 'ਤਾਂ ਤੇ' ਉਚਾਰਨ ਹੋਵੇਗਾ। ਅਰਥ=ਤਿਸ ਲਈ।

ਜਿਥੇ ਰਹਾਉ ਦੂਜਾ ਹੋਵੇ, ਉਸ ਦੇ ਅੱਗੇ ਪਦਿਆਂ ਵਾਂਗ ਪਹਿਲਾ ਅੰਗ ਨਹੀਂ ਹੁੰਦਾ ਜਿਵੇਂ ਕਿ ਉਪਰ। ੧੨।੮੧। ਅੰਗ ਹੈ। ੪।੧੨।੮੧। ਨਹੀਂ।

**ਪਦ ਅਰਥ :** ਬਹੁਰੰਗ ਮਾਇਆ=ਬਹੁਤ ਰੰਗਾਂ ਰੂਪਾਂ ਵਾਲੀ ਮਾਇਆ। ਬਹੁ ਬਿਧਿ=ਬਹੁਤ ਤਰੀਕਿਆਂ ਨਾਲ। ਪੇਖੀ=ਵੇਖੀ। ਲੇਖੀ=ਲਿਖੀ। ਮਹਰ=ਚੌਧਰੀ। ਮਲੂਕ=ਮਲਕ ਦਾ ਬਹੁਵਚਨ ਬਾਦਸ਼ਾਹ। ਖਾਨ=ਸਰਦਾਰ। ਅਸੁ ਪਵਨ=ਹਵਾ ਵਾਂਗ ਤੇਜ਼ ਚਾਲ ਵਾਲਾ ਘੋੜਾ। ਹਸਤਿ=ਹਾਥੀ। ਚੋਆ=ਅਤਰ। ਨਟ ਨਾਟਿਕ=ਨਟਾਂ ਦੇ ਰੰਗ ਨਾਚ। ਗਾਇਆ=ਗਾਇਨ ਕੀਤਾ। ਮੰਡਨ=ਸਜਾਵਟ। ਦੋਲੀਚੇ=ਕਾਲੀਨ, ਗ਼ਲੀਚੇ। ਆਖੇੜ=ਸ਼ਿਕਾਰ। ਬਿਰਤਿ=ਬਿਰਤੀ, ਰੁਚੀ। ਲੀਲਾ=ਖੇਡ। ਸੁਹੇਲਾ=ਸੁਖੀ। ਪਰਪੰਚ=ਵਿਖਾਵਾ, ਛੱਲ। ਹੀਲਾ=ਜਤਨ।

**ਅਰਥ :** (ਮੈਂ) ਬਹੁਤ ਰੰਗਾਂ ਵਾਲੀ ਮਾਇਆ ਬਹੁਤ ਤਰੀਕਿਆਂ ਨਾਲ (ਮੋਂਹਦੀ) ਵੇਖੀ ਹੈ। (ਕਈਆਂ ਨੇ) ਕਲਮ (ਤੇ) ਕਾਗਜ਼ (ਲੈ ਕੇ ਮਾਇਆ ਦੇ ਪ੍ਰਭਾਵ ਹੇਠਾਂ) ਸਿਆਣਪ ਲਿਖੀ ਹੈ। (ਕਈਆਂ ਨੇ) ਚੌਧਰੀ, ਮਲਕ ਅਤੇ ਸਰਦਾਰ ਬਣ ਕੇ ਵੇਖ ਲਿਆ ਹੈ, ਇਸ ਤਰ੍ਹਾਂ (ਕਰਨ ਨਾਲ ਭੀ ਉਨ੍ਹਾਂ ਦਾ) ਮਨ ਤ੍ਰਿਪਤ ਨਹੀਂ ਹੋਇਆ ।੧।

ਹੇ ਸੰਤ (ਗੁਰੂ ਜੀ ! ਤੁਸੀਂ) ਮੈਨੂੰ ਉਹ ਸੁਖ ਦਸੋ, (ਜਿਸ ਨਾਲ ਮਾਇਕ) ਤ੍ਰਿਸ਼ਨਾ ਬੁੱਝ ਜਾਵੇ ਅਤੇ ਮਨ ਤ੍ਰਿਪਤ ਹੋ ਜਾਵੇ ।੧।ਰਹਾਉ।

(ਕਈਆਂ ਨੇ) ਹਵਾ (ਵਰਗੇ ਤੇਜ਼-ਚਾਲ) ਘੋੜੇ (ਅਤੇ) ਹਾਥੀ ਦੀ ਅਸਵਾਰੀ (ਕੀਤੀ)। (ਕਈਆਂ ਨੇ) ਅਤਰ, ਚੰਦਨ (ਆਦਿ ਸੁਗੰਧੀਆਂ ਸਰੀਰ ਤੇ ਮਲੀਆਂ ਅਤੇ) ਸੁੰਦਰ ਇਸਤਰੀਆਂ ਦੀ ਸੇਜ (ਵੀ ਮਾਣੀ)। (ਕਈਆਂ ਨੇ) ਨਟਾਂ ਦੇ ਰੰਗ ਨਾਚ ਅਤੇ ਅਖਾੜੇ (ਵੇਖੇ, ਉਥੇ ਜੋ ਗੀਤ) ਗਾਇਆ ਗਿਆ, (ਉਹ ਵੀ ਸੁਣਿਆ, ਪਰ) ਉਨ੍ਹਾਂ ਵਿਚ ਵੀ (ਲਗ ਕੇ ਕਿਸੇ ਦੇ) ਮਨ ਨੇ ਸੰਤੋਖ ਪ੍ਰਾਪਤ ਨਹੀਂ ਕੀਤਾ ।੨।

(ਕਈਆਂ ਨੇ ਰਾਜ) ਤਖ਼ਤ (ਰਾਜ) ਸਭਾ ਦੀ ਸਜਾਵਟ (ਵੇਖੀ ਜਿੱਥੇ) ਗ਼ਲੀਚੇ (ਕਾਲੀਨ ਵਿਛੇ ਹੋਏ ਸਨ) ਸਭ ਪ੍ਰਕਾਰ ਦੇ ਮੇਵੇ (ਅਤੇ) ਸੋਹਣੇ ਬਗ਼ੀਚੇ (ਵੀ ਵੇਖੇ), ਸ਼ਿਕਾਰ ਖੇਡਣ ਵਾਲੀ ਰੁਚੀ (ਅਤੇ) ਰਾਜਿਆਂ ਦੀ (ਹੋਰ ਰਾਜ) ਲੀਲਾ (ਵੀ ਵੇਖੀ, ਪਰ) ਇਸ ਤਰ੍ਹਾਂ (ਦੇ ਹਾਵਾਂ-ਭਾਵਾਂ ਨਾਲ) ਮਨ ਸੁਖੀ ਨਹੀਂ ਹੋਇਆ (ਸਗੋਂ ਅਜਿਹਾ) ਜਤਨ ਛਲ ਰੂਪ (ਸਾਬਤ ਹੋਇਆ) ਹੈ ।੩।

(ਪ੍ਰਭੂ ਦੇ) ਸੰਤਾਂ ਨੇ ਕਿਰਪਾ ਕਰਕੇ (ਮੈਨੂੰ) ਸਚ ਰੂਪ (ਬਚਨ) ਆਖਿਆ (ਭਾਵ ਤੱਤ

ਸਮਝਾਇਆ, ਜਿਸ ਤੋਂ) ਸਾਰੇ ਸੁਖਾਂ ਦਾ (ਤੱਤ) ਇਹ ਅਨੰਦ ਲਭ ਪਿਆ ਹੈ। (ਤੱਤ ਇਹ ਹੈ ਕਿ) ਸਾਧ ਸੰਗਤ ਵਿੱਚ (ਬੈਠ ਕੇ) ਹਰੀ ਦਾ ਕੀਰਤਨ ਗਾਈਏ। ਨਾਨਕ (ਗੁਰੂ ਜੀ ਫ਼ੁਰਮਾਉਂਦੇ ਹਨ ਕਿ ਹੇ ਭਾਈ ! ਇਉਂ) ਆਖ ਕਿ (ਸਿਫਤ ਸਲਾਹ ਵਾਲੀ ਦਾਤ ਵੀ) ਵਡੇ ਭਾਗਾਂ ਨਾਲ ਹੀ ਪਾਈਦੀ ਹੈ ।੪।

(ਹੇ ਭਾਈ ! ਸਹੀ ਅਰਥਾਂ ਵਿੱਚ) ਉਹੀ (ਮਨੁੱਖ) ਸੁੱਖੀ ਹੈ ਜਿਸ ਦੇ ਕੋਲ ਹਰੀ ਦਾ (ਨਾਮ) ਧਨ ਹੈ। ਪ੍ਰਭੂ ਦੀ ਕਿਰਪਾ ਨਾਲ ਹੀ ਸਾਧ ਸੰਗਤ ਦਾ ਮੇਲ-ਮਿਲਾਪ (ਪ੍ਰਾਪਤ ਹੁੰਦਾ ਹੈ)।੧।ਰਹਾਉ ਦੂਜਾ।੧੨।੮੧।

## ਸਾਰੰਸ਼ ਅਤੇ ਸਿਧਾਂਤ

ਮਾਇਆ ਅਨੇਕ ਰੂਪਾਂ ਵਿਚ ਵਿਆਪ ਰਹੀ ਹੈ। ਹਾਥੀ ਤੇ ਘੋੜਿਆਂ ਦੀ ਅਸਵਾਰੀ ਰਾਜ ਸਭਾਵਾਂ, ਸੁੰਦਰ ਬਾਗ਼ ਬਗ਼ੀਚੇ ਹੋਰ ਨਟ-ਨਾਟਕ ਰੰਗ-ਮੰਚ ਆਦਿ ਸਭ ਮਾਇਆ ਦੇ ਹੀ ਰੂਪ ਹਨ। ਪਰ ਇਨ੍ਹਾਂ ਨੂੰ ਵੇਖ ਕੇ ਜਾਂ ਭੋਗ ਕੇ ਮਨ ਸੁੱਖੀ ਨਹੀਂ ਹੁੰਦਾ, ਸਗੋਂ ਹੋਰ ਤ੍ਰਿਸ਼ਨਾਂ ਵਧਦੀ ਹੈ। ਇਸ ਸ਼ਬਦ ਵਿੱਚ ਵੀ ਦੋ ਰਹਾਉ ਹਨ। ਪਹਿਲੇ ਰਹਾਉ ਵਿਚ ਸੰਤਾਂ ਪਾਸੋਂ ਸੁਖ ਬਾਰੇ ਪੁੱਛ ਕੀਤੀ ਹੈ ਤੇ ਦੂਜੇ ਰਹਾਉ ਵਿਚ ਉਤਰ ਪ੍ਰਾਪਤ ਹੋਇਆ ਹੈ :-

**ਸਾਧ ਸੰਗਿ ਹਰਿ ਕੀਰਤਨੁ ਗਾਈਐ ॥ ਕਹੁ ਨਾਨਕ ਵਡਭਾਗੀ ਪਾਈਐ ॥**

ਸਿਧਾਂਤ ਇਹ ਹੈ ਕਿ ਜਿਸ ਜੀਵ ਕੋਲ ਨਾਮ-ਧਨ ਹੈ, ਕੀਰਤਨ ਹੈ, ਸਹੀ ਅਰਥਾਂ ਵਿੱਚ ਕੇਵਲ ਓਹੀ ਜੀਵ ਸੁਖੀ ਹੈ ਅਤੇ ਵਡੇ ਭਾਗਾਂ ਵਾਲਾ ਹੈ।

**ਗਉੜੀ ਗੁਆਰੇਰੀ ਮਹਲਾ ੫ ॥ ਪ੍ਰਾਣੀ ਜਾਣੈ, ਇਹੁ ਤਨੁ ਮੇਰਾ ॥ ਬਹੁਰਿ ਬਹੁਰਿ, ਉਆਹੂ ਲਪਟੇਰਾ ॥ ਪੁਤ੍ਰ ਕਲਤ੍ਰ, ਗਿਰਸਤ ਕਾ ਫਾਸਾ ॥ ਹੋਨੁ ਨ ਪਾਈਐ, ਰਾਮ ਕੇ ਦਾਸਾ ॥ ੧ ॥ ਕਵਨ ਸੁ ਬਿਧਿ ਜਿਤੁ ਰਾਮ ਗੁਣ ਗਾਇ ॥ ਕਵਨੁ ਸੁ ਮਤਿ, ਜਿਤੁ ਤਰੈ ਇਹ ਮਾਇ ॥ ੧ ॥ ਰਹਾਉ ॥ ਜੋ ਭਲਾਈ ਸੋ ਬੁਰਾ ਜਾਨੈ ॥ ਸਾਚੁ ਕਹੈ, ਸੋ ਬਿਖੈ ਸਮਾਨੈ ॥ ਜਾਣੈ ਨਾਹੀ, ਜੀਤ ਅਰੁ ਹਾਰ ॥ ਇਹੁ ਵਲੇਵਾ, ਸਾਕਤ ਸੰਸਾਰ ॥ ੨ ॥ ਜੋ ਹਲਾਹਲ, ਸੋ ਪੀਵੈ ਬਉਰਾ ॥ ਅੰਮ੍ਰਿਤੁ ਨਾਮੁ, ਜਾਨੈ ਕਰਿ ਕਉਰਾ ॥ ਸਾਧ ਸੰਗਿ ਕੈ ਨਾਹੀ ਨੇਰਿ ॥ ਲਖ ਚਉਰਾਸੀਹ ਭ੍ਰਮਤਾ ਫੇਰਿ ॥ ੩ ॥ ਏਕੈ ਜਾਲਿ, ਫਹਾਏ ਪੰਖੀ ॥ ਰਸਿ ਰਸਿ ਭੋਗ ਕਰਹਿ, ਬਹੁਰੰਗੀ ॥ ਕਹੁ ਨਾਨਕ, ਜਿਸੁ ਭਏ ਕ੍ਰਿਪਾਲ ॥ ਗੁਰਿ ਪੂਰੇ, ਤਾਕੇ ਕਾਟੇ ਜਾਲ ॥ ੪ ॥ ੧੩ ॥ ੮੨ ॥**

### ਉਚਾਰਨ ਸੇਧ

**ਬਿੰਦੀ ਸਹਿਤ :** ਨਾਹੀਂ, ਕਰਹਿੰ,

**ਨੋਟ** : ਦੂਜੀ ਪੰਗਤੀ ਵਿਚ 'ਉਆਹੂ' ਜੁੜਤ ਪਦ ਹੈ, ਇਸ ਨੂੰ 'ਉਆ ਹੂ' ਪੜ੍ਹਨਾ ਅਸ਼ੁੱਧ ਹੈ ਕਿਉਂਕਿ ਗੁਰਬਾਣੀ ਵਿੱਚ 'ਉਆਹਿ' ਸ਼ਬਦ ਦੀ ਵਰਤੋਂ ਵੀ ਮਿਲਦੀ ਹੈ ''ਉਆਹਿ ਜਪੇ ਬਿਨੁ ਉਬਰ ਨ ਹੋਊ''(ਪੰ. ੨੫੯) ਅਤੇ 'ਉਆਹੂ' ਦੀ ਵਰਤੋਂ ਵੀ ਮਿਲਦੀ ਹੈ ''ਉਆਹੂ ਜਤਨ ਸਾਧ ਸੰਗਾਰਾ''(ਪੰ. ੨੫੯)।

**ਪਦ ਅਰਥ** : ਉਆਹੂ=ਉਸੇ ਨੂੰ। ਲਪੇਟਰਾ-ਲਪਟਦਾ, ਚੰਬੜਦਾ ਹੈ। ਬਿਖੈ ਸਮਾਨੈ=ਜ਼ਹਿਰ ਤੁਲ। ਵਲੇਵਾ=ਮਾਲ ਮਤਾ। ਸਾਜੋ=ਸਮਾਨ (ਭਾਵ ਵਿਉਹਾਰ)। ਫੇਰਿ=ਚਕਰ ਵਿਚ। ਜਾਲਿ=ਜਾਲ ਵਿੱਚ। ਫਹਾਏ=ਫਸਾਏ। ਜਾਲ=ਫਾਹੇ, ਬੰਧਨ।

**ਅਰਥ** : ਮਨੁੱਖ ਜਾਣਦਾ ਹੈ ਕਿ ਇਹ ਸਰੀਰ ਮੇਰਾ ਹੈ (ਇਸੇ ਕਾਰਨ) ਮੁੜ ਮੁੜ ਕੇ ਉਸ (ਸਰੀਰ) ਨੂੰ ਚੰਬੜਦਾ ਹੈ। ਪੁੱਤਰ, ਇਸਤਰੀ (ਅਤੇ) ਗ੍ਰਿਹਸਤ ਦੀ ਫਾਹੀ ਵਿਚ ਫਸਿਆ (ਹੋਣ ਕਰਕੇ) ਰਾਮ ਦਾ ਦਾਸ ਨਹੀਂ ਹੋ ਪਾਉਂਦਾ (ਭਾਵ ਰਾਮ-ਪ੍ਰਾਇਣ ਨਹੀਂ ਹੁੰਦਾ) ।੧।

(ਉਹ) ਕਿਹੜੀ ਬਿਧੀ (ਹੋਵੇ) ਜਿਸ ਕਰਕੇ (ਜੀਵ) ਰਾਮ ਦੇ ਗੁਣ ਗਾਵੇ? ਉਹ ਕਿਹੜੀ ਮਤਿ (ਸਿਖਿਆ ਹੋਵੇ) ਜਿਸ ਕਰਕੇ (ਜੀਵ) ਇਸ ਮਾਇਆ ਦੀ (ਖਾਈ ਤੋਂ) ਤਰ ਜਾਵੇ?।੧।ਰਹਾਉ।

(ਮਨੁੱਖ ਦੀ ਅਕਲ ਵੇਖੋ), ਜਿਹੜੀ (ਇਸ ਦੀ) ਭਲੇ ਵਾਲੀ (ਗਲ ਹੈ) ਉਸ ਨੂੰ (ਇਹ) ਬੁਰਾ ਸਮਝਦਾ ਹੈ। (ਜਿਹੜਾ ਇਸ ਨੂੰ) ਸੱਚ ਆਖਦਾ ਹੈ ਉਹ (ਇਸ ਨੂੰ) ਜ਼ਹਿਰ ਤੁੱਲ ਲਗਦਾ ਹੈ। (ਇਹ) ਜਾਣਦਾ ਹੀ ਨਹੀਂ ਕਿ (ਇਸ ਦੀ) ਜਿਤ (ਕਿਥੇ) ਹੈ (ਅਤੇ) ਹਾਰ (ਕਿਥੇ) ਹੈ? ਸਾਕਤ (ਪੁਰਸ਼) ਦਾ ਸੰਸਾਰ ਵਿੱਚ ਇਹੋ ਜਿਹਾ ਵਰਤੋਂ-ਵਿਉਹਾਰ ਹੈ।੨।

ਜੋ ਜ਼ਹਿਰ ਹੈ, (ਉਸ ਨੂੰ) ਬਉਰਾ (ਹੋਇਆ ਸਾਕਤ ਪੁਰਸ਼ ਅੰਮ੍ਰਿਤ ਰਸ ਜਾਣ ਕੇ) ਪੀਂਦਾ ਹੈ। (ਪਰ ਜੋ) ਅੰਮ੍ਰਿਤ ਨਾਮ ਹੈ (ਉਸ ਨੂੰ) ਕਉੜਾ ਕਰਕੇ ਜਾਣਦਾ ਹੈ (ਇਸ ਲਈ ਪੀਂਦਾ ਨਹੀਂ)। (ਇਹ ਸਾਧ ਸੰਗਤ) ਦੇ ਨੇੜੇ ਭੀ ਨਹੀਂ ਲਗਦਾ (ਜਿਸ ਕਰਕੇ) ਚੌਰਾਸੀ ਲਖ (ਜੂਨੀਆਂ) ਦੇ ਚਕਰ ਵਿਚ ਭਟਕਦਾ ਰਹਿੰਦਾ ਹੈ ।੩।

(ਅਸਲੀਅਤ ਇਹ ਹੈ ਕਿ ਮਾਇਆ ਨੇ) ਇਕ ਜਾਲ ਵਿਚ(ਜੀਵ ਰੂਪੀ ਸਾਰੇ)ਪੰਛੀ ਫਸਾਏ ਹੋਏ ਹਨ। (ਉਹ) ਬਹੁ ਰੰਗੀ ਮਾਇਆ ਵਿਚ ਰਸ ਰਸ ਕੇ (ਪਦਾਰਥਾਂ ਦੇ) ਭੋਗ ਭੋਗੀ ਜਾਂਦੇ ਹਨ। ਨਾਨਕ ! (ਤੂੰ) ਆਖ ਕਿ ਜਿਸ (ਜੀਵ) ਉਤੇ (ਪ੍ਰਭੂ) ਕਿਰਪਾਲ ਹੋ ਗਏ, ਪੂਰੇ ਗੁਰੂ ਨੇ ਉਸ ਦੇ ਸਾਰੇ ਬੰਧਨ ਕਟ ਦਿਤੇ ।੪।੧੩।੮੨।

## ਅਰਥ ਭੇਦ ਅਤੇ ਨਿਰਣੈ

### ਕਵਨ ਸੁਮਤਿ ਜਿਤੁ ਤਰੈ ਇਹ ਮਾਇ ॥

ਇਸ ਪੰਗਤੀ ਵਿਚ ਸੁਮਤਿ' ਦੇ ਅਰਥ ਦੋ ਤਰ੍ਹਾਂ ਕੀਤੇ ਗਏ ਹਨ :-

੧. ਉਹ ਕਿਹੜੀ ਮਤਿ (ਮਿਲੇ ਕਿ) ਜਿਸ ਕਰਕੇ ਇਹ ਮਾਇਆ ਨੂੰ ਤਰ ਜਾਵੇ। [ਸੰ. ਪੋ.

੨. ਉਹ ਕਿਹੜੀ ਸਿਖ-ਮਤਿ ਹੈ ਜਿਸ ਦੇ ਰਾਹੀਂ ਮਨੁੱਖ ਮਾਇਆ (ਦੇ ਪ੍ਰਭਾਵ) ਤੋਂ ਪਾਰ ਲੰਘ

ਸਕਦਾ ਹੈ। [ਦਰਪਣ

੩. ਧਰਮ ਦਾ ਰਸਤਾ। [ਸ਼ਬਦਾਰਥ

ਇਸ ਪੰਗਤੀ ਵਿੱਚ 'ਮਤਿ' ਦੇ ਅਰਥ 'ਮਤਿ ਬੁਧ, ਸਿਖਿਆ' ਕਰਨੇ ਹੀ ਠੀਕ ਹਨ:-

**ਕਵਨ ਸੁਮਤਿ ਜਿਤੁ ਪ੍ਰੀਤਮੁ ਪਾਵਉ ॥** [ਪੰਨਾ ੮੦੯

ਸੋ, 'ਮਤਿ' ਦੇ ਅਰਥ ਧਰਮ ਦਾ ਰਸਤਾ' ਕਰਨੇ ਅਪ੍ਰਸੰਗਕ ਜਾਪਦੇ ਹਨ।

## ਸਾਰੰਸ਼ ਅਤੇ ਸਿਧਾਂਤ

ਮਨੁੱਖ ਉਤੇ ਮਾਇਆ ਦਾ ਪ੍ਰਭਾਵ ਇਤਨਾ ਭਾਰੂ ਹੈ ਕਿ ਇਸ ਨੂੰ ਆਪਣੇ ਆਪ ਦੀ ਸੂਝ ਬੂਝ ਹੀ ਨਹੀਂ ਰਹੀ। ਇਹ ਸਰੀਰ ਨੂੰ ਆਪਣਾ ਸੰਗੀ ਸਮਝ ਰਿਹਾ ਹੈ ਪਰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਅੰਮ੍ਰਿਤ ਬਚਨ ''ਜੋ ਤਨੁ ਉਪਜਿਆ ਸੰਗ ਹੀ, ਸੋ ਭੀ ਸੰਗ ਨ ਹੋਇਆ'' (ਪੰਨਾ ੭੨੬) ਇਸ ਨੂੰ ਚੇਤੇ ਹੀ ਨਹੀਂ। ਜੀਵ, ਪੁਤਰਾਂ ਧੀਆਂ ਦੇ ਮੋਹ ਵਿੱਚ ਫਸਿਆ ਹੋਇਆ ਪ੍ਰਭੂ ਦਾ ਸੇਵਕ ਨਹੀਂ ਬਣ ਸਕਦਾ, ਸਾਕਤ ਬਣ ਕੇ ਖੁਸ਼ ਰਹਿੰਦਾ ਹੈ। ਫਿਰ, ਚੰਗੇ ਨੂੰ ਮਾੜਾ ਅਤੇ ਮਾੜੇ ਨੂੰ ਚੰਗਾ, ਅੰਮ੍ਰਿਤ ਨੂੰ ਜ਼ਹਿਰ ਤੇ ਜ਼ਹਿਰ ਨੂੰ ਅੰਮ੍ਰਿਤ ਸਮਝਦਾ ਹੈ। ਅਜਿਹਾ ਮਨੁੱਖ ਜਿਸ ਦੀ ਸੋਚਣ-ਸ਼ਕਤੀ ਹੀ ਅਪੁੱਠੀ ਹੋ ਗਈ ਹੋਵੇ, ਉਸ ਦਾ ਛੇਤੀ ਛੇਤੀ ਕੋਈ ਇਲਾਜ ਨਹੀਂ ਹੁੰਦਾ। ਹਾਂ, ਜੇ ਪ੍ਰਭੂ ਆਪਣੀ ਕਿਰਪਾ ਕਰਕੇ ਉਸ ਜੀਵ ਨੂੰ ਸਤਿ ਸੰਗਤ ਨਾਲ ਮਿਲਾ ਦੇਵੇ ਤਾਂ ਇਸ ਦੇ ਸਾਰੇ ਬੰਧਨ ਕਟੇ ਜਾ ਸਕਦੇ ਹਨ।

**ਗਉੜੀ ਗੁਆਰੇਰੀ ਮਹਲਾ ੫ ॥ ਤਉ ਕਿਰਪਾ ਤੇ, ਮਾਰਗੁ ਪਾਈਐ ॥ ਪ੍ਰਭ ਕਿਰਪਾ ਤੇ, ਨਾਮੁ ਧਿਆਈਐ ॥ ਪ੍ਰਭ ਕਿਰਪਾ ਤੇ, ਬੰਧਨ ਛੁਟੈ ॥ ਤਉ ਕਿਰਪਾ ਤੇ, ਹਉਮੈ ਤੁਟੈ ॥ ੧ ॥ ਤੁਮ ਲਾਵਹੁ, ਤਉ ਲਾਗਹ ਸੇਵ ॥ ਹਮ ਤੇ ਕਛੂ ਨ ਹੋਵੈ, ਦੇਵ ॥ ੧ ॥ ਰਹਾਉ ॥ ਤੁਧੁ ਭਾਵੈ, ਤਾ ਗਾਵਾ ਬਾਣੀ ॥ ਤੁਧੁ ਭਾਵੈ, ਤਾ ਸਚੁ ਵਖਾਣੀ ॥ ਤੁਧੁ ਭਾਵੈ, ਤਾ ਸਤਿਗੁਰ ਮਇਆ ॥ ਸਰਬ ਸੁਖਾ, ਪ੍ਰਭ ਤੇਰੀ ਦਇਆ ॥ ੨ ॥ ਜੋ ਤੁਧ ਭਾਵੈ, ਸੋ ਨਿਰਮਲ ਕਰਮਾ ॥ ਜੋ ਤੁਧ ਭਾਵੈ, ਸੋ ਸਚੁ ਧਰਮਾ ॥ ਸਰਬ ਨਿਧਾਨ ਗੁਣ, ਤੁਮਹੀ ਪਾਸਿ ॥ ਤੂ ਸਾਹਿਬੁ, ਸੇਵਕ ਅਰਦਾਸਿ ॥ ੩ ॥ ਮਨੁ ਤਨੁ ਨਿਰਮਲੁ ਹੋਇ, ਹਰਿ ਰੰਗਿ ॥ ਸਰਬ ਸੁਖਾ ਪਾਵਉ ਸਤਸੰਗਿ ॥ ਨਾਮਿ ਤੇਰੈ ਰਹੈ ਮਨੁ ਰਾਤਾ ॥ ਇਹ ਕਲਿਆਣੁ ਨਾਨਕ ਕਰਿ ਜਾਤਾ ॥ ੪ ॥੧੪॥ ੮੩ ॥**

## ਉਚਾਰਨ ਸੇਧ

**ਬਿੰਦੀ ਸਹਿਤ :** ਲਾਗਹੰ, ਤਾਂ, ਪਾਵਉਂ। **ਬਿੰਦੀ ਰਹਿਤ :** ਸੁਖਾ।

**ਪਦ ਅਰਥ** : ਮਾਰਗ=(ਗੁਰਮਤ ਜੀਵਨ ਦਾ) ਰਸਤਾ। ਬੰਧਨ=(ਮਾਇਆ ਦੇ) ਧੰਧੇ। ਲਾਗਹ-ਲਗ ਸਕਦੇ ਹਾਂ। ਦੇਵ-ਹੇ ਪ੍ਰਕਾਸ਼ ਰੂਪ !। ਨਿਧਾਨ-ਖ਼ਜ਼ਾਨੇ। ਸਰਬ ਸੁਖਾ=ਸਾਰੇ ਸੁਖ। ਪਾਵਉ=ਮੈਂ ਪਾਵਾਂ। ਕਲਿਆਣੁ=ਅਨੰਦ। ਕਰਿ=ਕਰ ਕੇ, ਕਰਨ ਵਾਲਾ ।

**ਅਰਥ** : (ਹੇ ਪ੍ਰਭੂ !) ਤੇਰੀ ਕਿਰਪਾ ਨਾਲ ਹੀ (ਗੁਰਮਤਿ ਜੀਵਨ ਦਾ) ਰਸਤਾ ਪ੍ਰਾਪਤ ਕੀਤਾ ਜਾ ਸਕਦਾ ਹੈ । ਤੇਰੀ ਕਿਰਪਾ ਨਾਲ ਹੀ ਨਾਮ ਧਿਆਇਆ ਜਾ ਸਕਦਾ ਹੈ। (ਤੈਂ) ਪ੍ਰਭੂ ਦੀ ਕਿਰਪਾ ਨਾਲ (ਮਾਇਆ ਮੋਹ ਦੇ) ਬੰਧਨਾਂ ਤੋਂ ਛੁਟਿਆ ਜਾ ਸਕਦਾ ਹੈ । ਤੇਰੀ ਕਿਰਪਾ ਨਾਲ ਹੀ ਹਉਮੈ ਤੁੱਟ ਸਕਦੀ ਹੈ (ਭਾਵ ਦੂਰ ਹੋ ਸਕਦੀ ਹੈ) ।੧।

ਹੇ ਦੇਵ ! (ਪ੍ਰਕਾਸ਼ ਰੂਪ ਪ੍ਰਭੂ) ਤੁਸੀਂ (ਆਪਣੀ ਸੇਵਾ ਵਿਚ ਸਾਨੂੰ) ਲਾਉ ਤਾਂ (ਹੀ ਅਸੀਂ) ਸੇਵਾ (ਅੰਦਰ) ਲਗ ਸਕਦੇ ਹਾਂ। ਸਾਡੇ ਪਾਸੋਂ (ਆਪਣੇ ਆਪ) ਕੁਝ ਨਹੀਂ ਹੋ ਸਕਦਾ (ਕਿਉਂਕਿ ਅਸੀਂ ਨਿਰਬਲ ਹਾਂ) ।੧।ਰਹਾਉ।

(ਹੇ ਪ੍ਰਭੂ ! ਜੇ) ਤੈਨੂੰ (ਮੇਰਾ ਗਾਉਣਾ) ਭਾਵੇ, ਤਾਂ (ਹੀ ਮੈਂ ਗੁਰੂ ਦੀ) ਬਾਣੀ ਗਾ ਸਕਦਾ ਹਾਂ । (ਜੇ) ਤੈਨੂੰ ਚੰਗਾ ਲਗੇ, ਤਾਂ (ਹੀ ਮੈਂ) ਸਦਾ ਥਿਰ ਨਾਮ ਨੂੰ ਉਚਾਰਨ ਕਰ ਸਕਦਾ ਹਾਂ । (ਜੇ) ਤੈਨੂੰ ਚੰਗਾ ਲਗੇ, ਤਾਂ ਹੀ (ਮੇਰੇ ਉਤੇ) ਸਤਿਗੁਰੂ ਦੀ ਕਿਰਪਾ ਹੋ ਸਕਦੀ ਹੈ । (ਹੇ) ਪ੍ਰਭੂ ! ਸਾਰੇ ਸੁਖ ਤੇਰੀ ਦਇਆ (ਹੋਵੇ, ਤਾਂ ਹੀ ਪ੍ਰਾਪਤ ਹੋ ਸਕਦੇ ਹਨ) ।੨।

(ਹੇ ਪ੍ਰਭੂ !) ਜੋ ਤੈਨੂੰ ਭਾਵੇ, ਉਹੀ ਪਵਿਤਰ ਕਰਮ ਹੈ । ਜੋ ਤੈਨੂੰ ਚੰਗਾ ਲਗੇ, ਓਹੀ ਸਦਾ ਥਿਰ ਰਹਿਣ ਵਾਲਾ ਧਰਮ ਹੈ । (ਹੇ ਪ੍ਰਭੂ !) ਸਾਰੇ ਗੁਣਾਂ ਦੇ ਖ਼ਜ਼ਾਨੇ ਤੇਰੇ ਕੋਲ ਹਨ। ਤੂੰ ਮੇਰਾ ਮਾਲਕ ਹੈਂ (ਅਤੇ ਮੈਂ) ਸੇਵਕ ਦੀ (ਤੇਰੇ ਅਗੇ) ਅਰਦਾਸਿ (ਬੇਨਤੀ) ਹੈ ।੩।

(ਅਰਦਾਸਿ ਇਹ ਹੈ ਕਿ ਮੇਰਾ) ਮਨ ਤੇ ਸਰੀਰ (ਤੈਂ) ਹਰੀ ਦੇ ਰੰਗ ਵਿੱਚ (ਰੰਗੀਜ ਕੇ) ਨਿਰਮਲ ਹੋ ਜਾਵੇ । ਸਾਰੇ (ਆਤਮਿਕ) ਸੁਖ (ਮੈਂ ਤੇਰੀ) ਸਤ ਸੰਗਤ ਵਿਚੋਂ ਪ੍ਰਾਪਤ ਕਰਾਂ । (ਮੇਰਾ ਮਨ) ਤੇਰੇ ਨਾਮ ਵਿੱਚ ਰੱਤਾ ਰਹੇ, ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਮੈਂ) ਇਹ ਕਲਿਆਣ ਕਰਨ ਵਾਲਾ ਰਸਤਾ ਜਾਣਿਆ ਹੈ ।੪।੧੪।੮੩।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿੱਚ ਸਤਿਗੁਰਾਂ ਨੇ ਸਿਖਾਂ ਪੁਤਰਾਂ ਨੂੰ ਪ੍ਰਭੂ ਦੀ ਕਿਰਪਾ ਦਾ ਪਾਤਰ ਬਣਨ ਲਈ ਨਿਮਰਤਾ ਸਹਿਤ ਬੇਨਤੀ ਕਰਨ ਦੀ ਜਾਚ ਸਿਖਾਈ ਹੈ ਕਿਉਂਕਿ :-

੧) **ਆਪਣਾ ਲਾਇਆ ਪਿਰਮੁ ਨ ਲਗਈ, ਜੇ ਲੋਚੈ ਸਭੁ ਕੋਇ ॥**

**ਏਹੁ ਪਿਰਮ ਪਿਆਲਾ ਖਸਮ ਕਾ, ਜੈ ਭਾਵੈ ਤੈ ਦੇਇ** ॥੧॥ [ਪੰਨਾ ੧੩੭੮

ਅਸਲ ਵਿੱਚ ਉਹੀ ਜਪ, ਤਪ, ਸੰਜਮ, ਕਰਮ, ਧਰਮ ਪਰਵਾਨ ਹੈ ਜੋ ਪ੍ਰਭੂ ਨੂੰ ਭਾਉਂਦਾ ਹੋਵੇ, ਬਾਕੀ ਸਭ ਹਉਮੈ ਹੀ ਹੈ। ਸਿੱਖ ਸਤਿਗੁਰੂ ਪਾਸੋਂ ਹਮੇਸ਼ਾਂ ਇਹ ਮੰਗ ਮੰਗੇ, ਹੇ ਪ੍ਰਭੂ ! ਤੇਰੇ ਨਾਮ ਵਿੱਚ

ਮੇਰਾ ਮਨੁ ਰੰਗਿਆ ਰਹੇ, ਲੀਨ ਹੋਇਆ ਰਹੇ, ਬਸ ਇਹੋ ਹੀ ਜੀਵਨ ਦਾ ਕਲਿਆਣ ਹੈ। ਜੀਵਨ ਲਈ ਕਲਿਆਣਕਾਰੀ ਮਾਰਗ ਪ੍ਰਭੂ ਦੀ ਬਾਣੀ ਦਾ ਚਿੰਤਨ, ਸਤਿ ਸੰਗਤ, ਸਿਮਰਨ ਤੇ ਸੇਵਾ ਹੈ। ਪਰ ਇਹ ਸਭ ਕੁਝ ਕਰਨ ਤੇ ਵੀ ਪ੍ਰਭੂ ਦੀ ਮਿਹਰ ਭਰੀ ਨਦਰ ਨਾਲ ਹੀ ਨਿਸਤਾਰਾ ਹੋਣਾ ਹੈ :-

**ਸੁਖ ਸੇਵਾ ਅੰਦਰਿ ਰਖਿਐ, ਆਪਣੀ ਨਦਰਿ ਕਰਹਿ ਨਿਸਤਾਰਿ ਜੀਉ॥[ਪੰ. ੭੨**

**ਗਉੜੀ ਗੁਆਰੇਰੀ ਮਹਲਾ ੫ ॥ ਆਨ ਰਸਾ ਜੇਤੇ ਤੈ ਚਾਖੇ ॥ ਨਿਮਖ ਨ ਤ੍ਰਿਸਨਾ ਤੇਰੀ ਲਾਥੇ॥ ਹਰਿ ਰਸ ਕਾ, ਤੂੰ ਚਾਖਹਿ ਸਾਦੁ ॥ ਚਾਖਤ, ਹੋਇ ਰਹਹਿ ਬਿਸਮਾਦੁ ॥ ੧ ॥ ਅੰਮ੍ਰਿਤੁ ਰਸਨਾ ਪੀਉ ਪਿਆਰੀ ॥ ਇਹ ਰਸ ਰਾਤੀ ਹੋਇ ਤ੍ਰਿਪਤਾਰੀ ॥ ੧ ॥ ਰਹਾਉ ॥ ਹੇ ਜਿਹਵੇ ! ਤੂੰ ਰਾਮ ਗੁਣ ਗਾਉ ॥ ਨਿਮਖ ਨਿਮਖ, ਹਰਿ ਹਰਿ ਹਰਿ ਧਿਆਉ ॥ ਆਨ ਨ ਸੁਨੀਐ, ਕਤਹੂੰ ਜਾਈਐ ॥ ਸਾਧ ਸੰਗਤਿ, ਵਡਭਾਗੀ ਪਾਈਐ ॥ ੨ ॥ ਆਠ ਪਹਰ, ਜਿਹਵੇ ਆਰਾਧਿ ॥ ਪਾਰਬ੍ਰਹਮ ਠਾਕੁਰ ਆਗਾਧਿ ॥ ਈਹਾ ਊਹਾ, ਸਦਾ ਸੁਹੇਲੀ ॥ ਹਰਿਗੁਣ ਗਾਵਤ, ਰਸਨ ਅਮੋਲੀ ॥ ੩ ॥ ਬਨਸਪਤਿ ਮਉਲੀ, ਫਲ ਫੁਲ ਪੇਡੇ ॥ ਇਹ ਰਸ ਰਾਤੀ, ਬਹੁਰਿ ਨ ਛੋਡੇ ॥ ਆਨ ਨ ਰਸ ਕਸ, ਲਵੈ ਨ ਲਾਈ ॥ ਕਹੁ ਨਾਨਕ, ਗੁਰ ਭਏ ਹੈ ਸਹਾਈ ॥ ੪ ॥ ੧੫ ॥ ੮੪ ॥**

## ਉਚਾਰਨ ਸੇਧ

**ਬਿੰਦੀ ਸਹਿਤ :** ਤੈਂ, ਚਾਖਹਿੰ, ਰਹਹਿੰ, ਵਡਭਾਗੀਂ, ਈਹਾਂ, ਊਹਾਂ, ਹੈਂ।

**ਪਦ ਅਰਥ :** ਆਨ ਰਸਾ=ਹੋਰ। ਬਿਸਮਾਦੁ=ਅਸਚਰਜਤਾ ਵਾਲੀ ਹਾਲਤ। ਤ੍ਰਿਪਤਾਰੀ= ਤ੍ਰਿਪਤੀ ਵਾਲੀ ਭਾਵ ਸੰਤੁਸ਼ਟ। ਹੇ ਜਿਹਵੇ=ਹੇ ਰਸਨਾ ! । ਆਨ=ਹੋਰ । ਆਰਾਧਿ= ਅਰਾਧਨਾ ਕਰ । ਆਗਾਧਿ=ਅਥਾਹ । ਮਉਲੀ=ਖਿੜੀ । ਪੇਡੇ=ਪੇੜ, ਦਰਖ਼ਤ। ਲਵੈ=ਲਬੇ, ਨੇੜੇ ।

**ਅਰਥ :** (ਹੇ ਰਸਨਾ ! ਨਾਮ ਰਸ ਤੋਂ ਬਿਨਾ) ਤੂੰ ਹੋਰ ਜਿਤਨੇ (ਵੀ) ਰਸ ਚੱਖੇ ਹਨ, (ਉਸ ਨਾਲ) ਤੇਰੀ ਤ੍ਰਿਸ਼ਨਾ ਰਤੀ ਭਰ ਭੀ ਨਹੀਂ ਲੱਥੀ। (ਜੇ ਇਕ ਵਾਰੀ) ਤੂੰ ਹਰੀ ਦੇ (ਨਾਮ)-ਰਸ ਦਾ ਸੁਆਦ ਚਖ ਲਏਂ (ਤਾਂ) ਚਖਦਿਆਂ ਹੀ ਅਸਚਰਜਤਾ ਵਾਲੀ ਹਾਲਤ (ਵਿੱਚ ਅਸਥਿਤ) ਹੋਈ ਰਹੇਂਗੀ ।

ਹੇ ਪਿਆਰੀ ਰਸਨਾ ! (ਤੂੰ) ਅੰਮ੍ਰਿਤ (ਰਸ) ਪੀਉ । ਜਿਹੜੀ ਰਸਨਾ) ਇਸ ਰਸ ਵਿੱਚ (ਭਾਵ ਓਤਿ ਪੋਤਿ ਹੋ) ਜਾਂਦੀ ਹੈ (ਉਹ ਤ੍ਰਿਪਤੀ ਵਾਲੀ (ਭਾਵ ਸੰਤੁਸ਼ਟ) ਹੋ ਜਾਂਦੀ ਹੈ ।੧।ਰਹਾਉ।

ਹੇ ਰਸਨਾ ! (ਤੂੰ) ਰਾਮ ਦੇ ਗੁਣ ਗਾਇਨ ਕਰ । ਨਿਮਖ ਨਿਮਖ (ਭਾਵ ਥੋੜੇ ਤੋਂ ਥੋੜਾ ਸਮਾਂ ਵੀ ਤੇਰਾ ਅਜਾਈਂ ਨਾ ਜਾਏ), ਹਰੀ ਹਰੀ ਸਿਮਰਦੀ ਰਹੁ । (ਪ੍ਰਭੂ ਦੀ ਸਿਫਤ ਸਲਾਹ ਤੋਂ ਬਿਨਾਂ ਤੈਨੂੰ) ਹੋਰ

ਕੁਝ ਨਹੀਂ ਸੁਣਨਾ ਚਾਹੀਦਾ (ਅਤੇ ਨਾ ਹੀ) ਕਿਸੇ ਪਾਸੇ ਜਾਣਾ ਚਾਹੀਦਾ ਹੈ। ਸਾਧ (ਗੁਰੂ) ਦੀ ਸੰਗਤ ਵਡੇ ਭਾਗਾਂ ਨਾਲ ਪਾਈਦੀ ਹੈ (ਉਸ ਵਿਚ ਵਿਚਰ ਕੇ ਨਾਮ ਦੀ ਕਮਾਈ ਕਰ)।੨।

(ਉਹ) ਅਥਾਹ (ਗੁਣਾਂ ਵਾਲਾ) ਪਾਰਬ੍ਰਹਮ (ਪ੍ਰਭੂ ਸਾਰੇ ਜਗਤ ਦਾ) ਮਾਲਕ ਹੈ। ਹੇ ਰਸਨਾ! (ਤੂੰ) ਅਠੇ ਪਹਿਰ (ਉਸ ਪ੍ਰਭੂ ਦੀ) ਅਰਾਧਨਾ ਕਰ। (ਅਜਿਹੀ ਕਿਰਿਆ ਨਾਲ ਤੂੰ) ਇਥੇ ਉਥੇ (ਭਾਵ ਲੋਕ ਪਰਲੋਕ) ਵਿੱਚ ਸਦਾ ਸੁੱਖੀ ਹੋ (ਜਾਵੇਗੀ)। ੩।

(ਜਿਹਵਾ ਜਦੋਂ ਵੇਖਦੀ ਹੈ ਕਿ ਸਾਰੀ) ਬਨਾਸਪਤੀ ਖਿੜੀ ਹੋਈ ਹੈ, ਦਰਖ਼ਤਾਂ ਨੂੰ ਫਲ ਲਗੇ ਹੋਏ ਹਨ ਇਹ (ਵੀ ਨਾਮ) ਰੱਸ ਵਿੱਚ ਰੱਤੀ ਹੋਈ, ਮੁੜ ਕੇ (ਨਾਮ ਰੱਸ ਨੂੰ) ਨਹੀਂ ਛੱਡਦੀ। ਨਾਨਕ (ਤੂੰ) ਆਖ (ਕਿ ਹੁਣ) ਗੁਰੂ (ਸਾਹਿਬ ਆਪ) ਸਹਾਈ ਹੋ ਗਏ ਹਨ (ਇਸ ਲਈ ਹੁਣ ਰਸਨਾ ਨਾਮ ਰਸ) ਦੇ ਬਰਾਬਰ ਹੋਰ ਕੋਈ ਰਸ-ਕਸ (ਆਪਣੇ) ਨੇੜੇ ਨਹੀਂ ਲਗਣ ਦੇਂਦੀ।੪।੧੪।੮੪।

## ਅਰਥ ਭੇਦ ਅਤੇ ਨਿਰਣੈ

### ੳ) ਇਹ ਰਸ ਰਾਤੀ, ਹੋਇ ਤ੍ਰਿਪਤਾਰੀ ॥

ਵੱਖ ਵੱਖ ਅਰਥ :

੧- ਇਸ ਰਸ ਅੰਮ੍ਰਿਤ ਮੈਂ ਰਤੀ ਹੂਈ ਤ੍ਰਿਪਤ ਹੋਵੇਗੀ। [ਫ. ਸ., ਸੰ. ਪੋ.

੨- ਜੇਹੜੀ ਜੀਭ ਇਸ ਨਾਮ ਰਸ ਵਿੱਚ ਮਸਤ ਹੋ ਜਾਂਦੀ ਹੈ, ਉਹ (ਹੋਰ ਰਸਾਂ ਵਲੋਂ) ਸੰਤੁਸ਼ਟ ਹੋ ਜਾਂਦੀ ਹੈ। [ਦਰਪਣ

**ਨਿਰਣੈ :** ਇਸ ਪੰਕਤੀ ਵਿਚ ਜੇ 'ਹੋਇ' ਦੀ ਥਾਂ 'ਹੋਹਿ' ਪਦ ਹੁੰਦਾ ਤਾਂ ਗੁਰਬਾਣੀ ਵਿਆਕਰਣ ਅਨੁਸਾਰ ਉਪਰੋਕਤ ਨੰਬਰ ੧ ਵਾਲੇ ਪਰਚਲਤ ਅਰਥ ਠੀਕ ਮੰਨੇ ਜਾ ਸਕਦੇ ਸਨ ਪਰ 'ਹੋਇ' ਪਦ ਦੇ ਅਰਥ ਜਿਵੇਂ ਨੰਬਰ ੨ ਵਿਚ ਕੀਤੇ ਗਏ ਹਨ, ਉਹ ਠੀਕ ਹਨ।

### ਅ- ਆਨ ਨ ਰਸ ਕਸ, ਲਵੈ ਨ ਲਾਈ ॥

(੧) ਇਸ ਪੰਗਤੀ ਵਿੱਚ 'ਆਨ ਨ' ਦੀ ਥਾਂ ਤੇ 'ਆਨਨ' ਇਕਠਾ ਪਾਠ ਵੀ ਕਰਦੇ ਹਨ ਅਤੇ ਅਰਥ 'ਮੁੱਖ' ਕਰਦੇ ਹਨ। [ਵੇਖੋ ਫਰੀਦਕੋਟ ਸਟੀਕ

(੨) ਇਸ ਨਾਮ ਰਸ ਦੇ ਲਵੈ-ਸਦ੍ਰਸ ਆਨਨ-ਹੋਰ ਰਸ ਕਸ ਨਹੀਂ ਲਗ ਸਕਦੇ। [ਸੰ. ਸ.

**ਨਿਰਣੈ :** ਜਦੋਂ ਇਸ ਸ਼ਬਦ ਦੇ ਆਰੰਭ ਵਿੱਚ ਆਨ' ਅਤੇ ਨੌਵੀਂ ਪੰਗਤੀ ਵਿਚ ਆਨ ਨ' ਦੀ ਸ਼ਬਦ ਦੀ ਵਰਤੋਂ ਮਿਲਦੀ ਹੈ, ਫਿਰ 'ਆਨਨ' ਪਾਠ ਕਰਨ ਦੀ ਕੀ ਲੋੜ ਹੈ ਜਦੋਂ ਕਿ ਅਰਥ ਵੀ 'ਹੋਰ' ਹੀ ਕਰਨੇ ਹਨ? ਅਸਲ ਵਿੱਚ ਜਿਹੜੀ ਪੁਰਾਣੀ ਪਾਠ-ਯੋਗਤਾ ਦੀ ਕਸਵਟੀ ਪ੍ਰਚਲਤ ਸੀ, ਉਸ ਨੇ ਅਜਿਹੇ ਕਈ ਭੁਲੇਖੇ ਪੈਦਾ ਕੀਤੇ ਹਨ ਜਿਨ੍ਹਾਂ ਨੂੰ ਗੁਰਬਾਣੀ ਵਿਆਕਰਣ ਦੇ ਨਿਯਮਾਂ ਤੋਂ ਬਿਨਾ ਨਹੀਂ ਸੁਲਝਾਇਆ ਜਾ ਸਕਦਾ। ਸਤਿਗੁਰੂ ਸਭ ਨੂੰ ਸੁਮਤਿ ਬਖ਼ਸ਼ਣ ਤਾਂ ਜੋ ਬਹੁ-ਅਰਥਾਂ ਵਾਲੀ ਪਰਪਾਟੀ ਤੋਂ ਪਰੇ ਹੋ ਕੇ ਸਾਰੇ ਹੀ ''ਇਕਾ ਬਾਣੀ ਇਕੁ ਗੁਰੁ, ਇਕੋ ਸਬਦੁ ਵੀਚਾਰਿ'' (ਪੰਨਾ ੬੪੬) ਦੇ ਅਨੁਆਈ

ਬਣਨ ਲਈ ਜਤਨਸ਼ੀਲ ਹੋਣ ।

## ਸਾਰੰਸ਼ ਅਤੇ ਸਿਧਾਂਤ

ਗੁਰਦੇਵ ਜੀ ਕਿਤਨੇ ਪਿਆਰ ਭਰੇ ਸ਼ਬਦਾਂ ਨਾਲ ਆਖ ਰਹੇ ਹਨ ''ਹੇ ਮੇਰੀ ਪਿਆਰੀ ਰਸਨਾ ! ਤੂੰ ਅੰਮ੍ਰਿਤ ਨਾਮ ਰੂਪੀ ਰਸ ਪੀਉ। ਇਸ ਰਸ ਦਾ ਤੈਨੂੰ ਇਹ ਲਾਭ ਹੋਵੇਗਾ ਕਿ ਤੂੰ ਪੀ ਕੇ ਸਦਾ ਤ੍ਰਿਪਤ ਹੋ ਜਾਵੇਂਗੀ। ਤੇਰੀ ਮਾਇਕ ਪਦਾਰਥਾਂ ਦੀ ਤ੍ਰਿਸ਼ਨਾ ਸਦਾ ਲਈ ਸਮਾਪਤ ਹੋ ਜਾਵੇਗੀ ਭਾਵ ਤੈਨੂੰ ਨਾਮ ਰਸ ਤੋਂ ਬਿਨਾ ਹੋਰ ਕੋਈ ਰਸ ਚੰਗਾ ਹੀ ਨਹੀਂ ਲਗੇਗਾ। ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਅੰਮ੍ਰਿਤ ਬਚਨ ''ਏ ਰਸਨਾ, ਤੂੰ ਅਨਰਸਿ ਰਾਚਿ ਰਹੀ, ਤੇਰੀ ਪਿਆਸ ਨ ਜਾਇ'' (ਪੰਨਾ ੯੨੧) ਵੀ ਸਿੱਖ ਨੂੰ ਇਕ ਸੁੰਦਰ ਸੁਨੇਹਾ ਤੇ ਜੀਵਨ ਸੇਧ ਬਖ਼ਸ਼ਦੇ ਹਨ। ਸਿਮਰਨ ਦਾ ਆਰੰਭ ਹੀ ਰਸਨਾ ਰਾਹੀਂ ਹੁੰਦਾ ਹੈ। ਗੁਰਬਾਣੀ ਵਿੱਚ ਰਸਨਾ ਦੁਆਰਾ ਜਾਪ ਤੇ ਬੜਾ ਜ਼ੋਰ ਦਿੱਤਾ ਗਿਆ ਹੈ :-

੧. **ਹੇ ਰਸਨਾ! ਜਪਿ ਗੋਬਿੰਦੋ ਮੇਰੀ ਜਿੰਦੁੜੀਏ,**
**ਜਪਿ ਹਰਿ ਹਰਿ ਤ੍ਰਿਸਨਾ ਜਾਏ ਰਾਮ ॥**

੨. **ਰਸਨਾ ! ਰਾਮ ਕੋ ਜਸੁ ਗਾਉ ॥**
**ਆਨ ਸੁਆਦ ਬਿਸਾਰਿ ਸਗਲੇ, ਭਲੋ ਨਾਮ ਸੁਆਉ ॥** [ਪੰਨਾ ੨੨੦

ਸਹਜੇ ਸਹਜੇ ਜਦੋਂ ਲਗਾਤਾਰ ਨਾਮ-ਅਭਿਆਸ ਆਰੰਭ ਹੋ ਜਾਂਦਾ ਹੈ ਤਾਂ ਇਹ ਰਸਨਾ ਤਕ ਸੀਮਤ ਨਹੀਂ ਰਹਿੰਦਾ, ਤਾਲੂ ਤੋਂ ਕੰਠ, ਕੰਠ ਤੋਂ ਹਿਰਦੇ ਵਿੱਚ, ਹਿਰਦੇ ਤੋਂ ਸਾਰੇ ਸਰੀਰ ਵਿੱਚ ਵਿਸਮਾਦੀ ਝਰਨਾਟਾਂ ਛੇੜ ਦਿੰਦਾ ਹੈ । ਰਸਨਾ ਨੂੰ ਸਮਝਾਉਣ ਦਾ ਜੋ ਢੰਗ ਸਤਿਗੁਰਾਂ ਨੇ ਵਰਤਿਆ ਹੈ, ਉਹ ਕੁਦਰਤੀ ਦ੍ਰਿਸ਼ਾਂ ਨਾਲ ਭਰਪੂਰ ਹੈ । ਰਸਨਾ ਤਾਂ ਹੀ ਸੁਹੇਲੀ ਤੇ ਅਮੋਲੀ ਹੋ ਸਕਦੀ ਹੈ ਜੇ ਅਠੇ ਪਹਿਰ ਸਾਵਲ ਸੁੰਦਰ ਰਮਈਏ ਦੀਆਂ ਸਿਫਤਾਂ ਕਰਦੀ ਰਹੇ । ਸ਼ਬਦ ਦਾ ਸਿਧਾਂਤ ਇਹ ਹੈ ਕਿ ਹਰੀ-ਰੱਸ ਤੋਂ ਉਤਮ ਹੋਰ ਕੋਈ ਰੱਸ ਨਹੀਂ ਹੈ। ਗੁਰਬਾਣੀ ਵਿੱਚ ਰੱਸਾਂ ਬਾਰੇ ਜੋ ਸਿਧਾਂਤ ਦਿੱਤਾ ਹੈ, ਉਹ ਕਮਾਲ ਦਾ ਹੈ:

**ਸਭਿ ਰਸ ਤਿਨ ਕੈ ਰਿਦੈ ਹਹਿ, ਜਿਨ ਹਰਿ ਵਸਿਆ ਮਨ ਮਾਹਿ ॥**
**ਹਰਿ ਦਰਗਹਿ, ਤੇ ਮੁਖ ਉਜਲੇ, ਤਿਨ ਕਉ ਸਭਿ ਦੇਖਣ ਜਾਹਿ॥**[ਪੰਨਾ ੩੧੦

**ਗਉੜੀ ਗੁਆਰੇਰੀ ਮਹਲਾ ੫ ॥ ਮਨੁ ਮੰਦਰੁ, ਤਨੁ ਸਾਜੀ ਬਾਰਿ ॥ ਇਸ ਹੀ ਮਧੇ, ਬਸਤੁ ਅਪਾਰ ॥ ਇਸ ਹੀ ਭੀਤਰਿ, ਸੁਨੀਅਤ ਸਾਹੁ ॥ ਕਵਨੁ ਬਾਪਾਰੀ, ਜਾ ਕਾ ਊਹਾ ਵਿਸਾਹੁ ॥ ੧ ॥ ਨਾਮ ਰਤਨ ਕੋ, ਕੋ ਬਿਉਹਾਰੀ ॥ ਅੰਮ੍ਰਿਤ ਭੋਜਨੁ, ਕਰੇ ਆਹਾਰੀ ॥ ੧ ॥ ਰਹਾਉ ॥ ਮਨੁ ਤਨੁ ਅਰਪੀ, ਸੇਵ ਕਰੀਜੈ ॥ ਕਵਨ ਸੁ ਜੁਗਤਿ, ਜਿਤੁ ਕਰਿ ਭੀਜੈ ॥ ਪਾਇ ਲਗਉ, ਤਜਿ ਮੇਰਾ ਤੇਰੈ ॥ ਕਵਨੁ ਸੁ ਜਨੁ, ਜੋ ਸਉਦਾ ਜੋਰੈ ॥ ੨ ॥ ਮਹਲੁ ਸਾਹ ਕਾ, ਕਿਨ**

**ਬਿਧਿ ਪਾਵੈ ॥ ਕਵਨ ਸੁ ਬਿਧਿ, ਜਿਤੁ ਭੀਤਰਿ ਬੁਲਾਵੈ ॥ ਤੂ ਵਡ ਸਾਹੁ, ਜਾ ਕੇ ਕੋਟਿ ਵਣਜਾਰੇ ॥ ਕਵਨੁ ਸੁ ਦਾਤਾ, ਲੇ ਸੰਚਾਰੇ ॥ ੩ ॥ ਖੋਜਤ ਖੋਜਤ, ਨਿਜ ਘਰੁ ਪਾਇਆ ॥ ਅਮੋਲ ਰਤਨੁ, ਸਾਚੁ ਦਿਖਲਾਇਆ ॥ ਕਰਿ ਕਿਰਪਾ, ਜਬ ਮੇਲੇ ਸਾਹਿ ॥ ਕਹੁ ਨਾਨਕ, ਗੁਰ ਕੈ ਵੇਸਾਹਿ ॥ ੪ ॥ ੧੬ ॥ ੮੫ ॥**

## ਉਚਾਰਨ ਸੇਧ

**ਬਿੰਦੀ ਸਹਿਤ :** ਊਹਾਂ, ਅਰਪੀਂ, ਪਾਇਂ, ਲਗਉਂ ।

**ਪਦ ਅਰਥ :** ਸਾਜੀ=ਬਣਾਈ । ਬਾਰਿ=ਵਾੜ । ਮਧੇ=ਵਿੱਚ । ਬਸਤੁ=ਵਸਤੂ । ਵਿਸਾਹੁ= ਭਰੋਸਾ, ਇਤਬਾਰ । ਆਹਾਰੀ=ਅਹਾਰ ਕਰਨ ਵਾਲਾ । ਜੁਗਤਿ=ਤਰੀਕਾ । ਭੀਜੈ=ਪ੍ਰਸੰਨ ਹੋ ਜਾਵੇ । ਪਾਇ ਲਗਉ=ਮੈਂ ਪੈਰੀਂ ਲੱਗਾਂ । ਸੰਚਾਰੇ=ਪਹੁੰਚਾਵੇ । ਸਾਹਿ=ਸ਼ਾਹ ਨੇ । ਵੇਸਾਹਿ=ਭਰੋਸੇ ਕਰਕੇ।

**ਅਰਥ :** (ਮਨੁੱਖ ਦਾ) ਮਨ (ਮਾਨੋ, ਇਕ) ਮੰਦਰ ਹੈ (ਜਿਸ ਦੇ ਦੁਆਲੇ ਪ੍ਰਭੂ ਨੇ) ਸਰੀਰ ਰੂਪੀ ਵਾੜ ਬਣਾਈ ਹੈ । ਇਸ (ਮੰਦਰ) ਵਿੱਚ ਹੀ (ਨਾਮ ਰੂਪੀ ਅਪਾਰ ਵਸਤੂ ਧਰੀ ਹੋਈ ਹੈ) । (ਹੇ ਭਾਈ ! ਦਸੋ) ਕਿਹੜਾ ਵਪਾਰੀ ਹੈ ਜਿਸ ਦਾ ਉਥੇ (ਭਾਵ ਸ਼ਾਹ ਕੋਲ) ਭਰੋਸਾ (ਬਣਿਆ ਹੋਇਆ ਹੈ?) ।੧।

(ਹੇ ਭਾਈ !) ਨਾਮ ਰਤਨ ਨੂੰ (ਵਿਹਾਝਣ ਵਾਲਾ) ਕੋਈ (ਵਿਰਲਾ) ਵਪਾਰੀ (ਹੈ ਜਿਸ ਨੇ) ਅੰਮ੍ਰਿਤ ਭੋਜਨ ਨੂੰ (ਆਪਣੇ ਜੀਵਨ ਦਾ) ਆਹਾਰ ਕਰਨ ਵਾਲਾ ਬਣਾਇਆ ਹੈ ।੧।ਰਹਾਉ।

(ਜੇ ਅਜਿਹਾ ਵਪਾਰੀ ਮੈਨੂੰ ਮਿਲੇ ਤਾਂ ਮੈਂ ਆਪਣਾ) ਮਨ ਤਨ (ਉਸ ਅਗੇ) ਭੇਟਾ ਕਰ ਦੇਵਾਂ (ਅਤੇ ਉਸ ਦੀ) ਸੇਵਾ ਕਰਾਂ। (ਮੈਂ ਉਸ ਤੋਂ ਪੁੱਛਾਂ ਕਿ) ਉਹ ਕਿਹੜੀ ਜੁਗਤੀ ਹੈ ਜਿਸ ਕਰਕੇ (ਉਹ ਸ਼ਾਹ ਪ੍ਰਭੂ) ਪ੍ਰਸੰਨ ਹੁੰਦਾ ਹੈ?। (ਫਿਰ ਮੈਂ) ਮੇਰ-ਤੇਰ ਛੱਡ ਕੇ (ਉਸ ਦੀ) ਚਰਨੀ ਲਗ ਜਾਵਾਂ । (ਪਰ) ਉਹ ਕਿਹੜਾ ਸੇਵਕ ਹੈ (ਜਿਹੜਾ ਸ਼ਾਹ ਨਾਲ ਮੇਰਾ) ਸੌਦਾ ਕਰਾ ਦੇਵੇ? ।੨।

(ਮੈਂ ਅੰਮ੍ਰਿਤ ਭੋਜਨ ਕਰਨ ਵਾਲੇ ਵਪਾਰੀ ਤੋਂ ਪੁੱਛਦਾ ਹਾਂ ਕਿ ਜਗਿਆਸੂ) ਸ਼ਾਹ ਦਾ ਮਹਲ ਕਿਸ ਤਰੀਕੇ ਨਾਲ ਪ੍ਰਾਪਤ ਕਰ ਸਕੀਦਾ ਹੈ?ਉਹ ਕਿਹੜੀ ਬਿਧੀ ਹੈ ਜਿਸ ਨਾਲ (ਸ਼ਾਹ ਜਗਿਆਸੂ ਨੂੰ ਆਪਣੇ) ਮਹਲ ਅੰਦਰ ਬੁਲਾਉਂਦਾ ਹੈ? (ਹੁਣ ਬੇਨਤੀ ਕਰਦੇ ਹਨ ਕਿ ਹੇ ਪ੍ਰਭੂ !) ਤੂੰ (ਆਪ ਹੀ) ਵਡਾ ਸ਼ਾਹ ਹੈਂ ਜਿਸ ਦੇ ਕਰੋੜਾਂ (ਜੀਵ) ਵਣਜਾਰੇ ਹਨ । ਉਹ ਕਿਹੜਾ ਦਾਤਾ ਹੈ (ਜੋ ਮੈਨੂੰ ਨਾਲ) ਲੈ (ਕੇ ਤੇਰੇ ਪਾਸ) ਪਹੁੰਚਾ ਦੇਵੇ ।੩।

(ਆਖ਼ਰ ਜਗਿਆਸੂ ਵਣਜਾਰੇ ਨੇ) ਖੋਜਦਿਆਂ ਖੋਜਦਿਆਂ ਆਪਣਾ (ਅਸਲੀ) ਘਰ ਪ੍ਰਾਪਤ ਕਰ ਲਿਆ (ਜਿਥੇ ਉਸ ਨੂੰ ਗੁਰੂ ਨੇ) ਸਦਾ ਥਿਰ ਰਹਿਣ ਵਾਲਾ ਅਮੋਲਕ (ਨਾਮ) ਰਤਨ ਵਿਖਾ ਦਿੱਤਾ। ਨਾਨਕ ! (ਤੂੰ ਆਖ ਸ਼ਾਹ (ਪ੍ਰਭੂ) ਨੇ, ਕਿਰਪਾ ਕਰਕੇ ਜਦੋਂ (ਜੀਵ ਵਣਜਾਰੇ ਆਪਣੇ ਨਾਲ) ਮੇਲ ਲਏ, (ਉਦੋਂ) ਗੁਰੂ ਦੇ ਭਰੋਸੇ ਕਰਕੇ (ਹੀ ਮੇਲੇ) ।੪।੧੬।੮੫।

# ਸਾਰੰਸ਼ ਅਤੇ ਸਿਧਾਂਤ

ਸੰਸਾਰ ਦੇ ਭੁਲੜ ਲੋਕ ਨਾਮ ਦੀ ਪ੍ਰਾਪਤੀ ਲਈ ਬਾਹਰ ਜੰਗਲਾਂ, ਵੈਰਾਨ ਥਾਵਾਂ ਤੇ ਜਾ ਕੇ ਤਪਸਿਆ ਕਰਦੇ ਹਨ ਜਾਂ ਸਾਧਾਂ ਦੇ ਡੇਰਿਆਂ ਚੋਂ ਨਾਮ ਬਾਰੇ ਪੁਛ-ਗਿੱਛ ਕਰਦੇ ਰਹਿੰਦੇ ਹਨ। ਅਸਲ ਵਿੱਚ ਉਨ੍ਹਾਂ ਮਨੁੱਖਾ ਜਨਮ ਪਾ ਕੇ ਨਾਹ ਸਤਿਸੰਗਤ ਕੀਤੀ ਤੇ ਨਾ ਹੀ ਆਪਣੇ ਪਿਉ ਦਾਦੇ ਦਾ ਖ਼ਜ਼ਾਨਾ ਵੇਖ ਸਕੇ। ਗੁਰੂ ਸਾਹਿਬ ਨੇ ਨਾਮ ਰੂਪੀ ਅਮੋਲਕ ਵਸਤੂ ਦੀ ਉਹ ਥਾਂ ਜਿਥੋਂ ਇਸ ਦੀ ਪ੍ਰਾਪਤੀ ਹੁੰਦੀ ਹੈ ਅਤੇ ਉਸ ਸ਼ਾਹ ਦਾ ਸਾਰਾ ਥਹੁ ਪੱਤਾ ਅਤੇ ਵਸੀਲਾ, ਇਸ ਸ਼ਬਦ ਵਿੱਚ ਵਰਣਨ ਕੀਤਾ ਹੈ। ਇਸ ਤੋਂ ਇਲਾਵਾ ਗੁਰਬਾਣੀ ਵਿੱਚ ਅੰਕਿਤ ਅਨੇਕ ਸ਼ਬਦਾਂ ਵਿੱਚ ਨਾਮ ਦੀਆਂ ਨਿਸ਼ਾਨੀਆਂ ਨੂੰ ਬੜੇ ਪਿਆਰ ਨਾਲ ਦਰਸਾਇਆ ਹੈ :-

**੧. ਨਉ ਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ॥ ਦੇਹੀ ਮਹਿ, ਇਸ ਕਾ ਬਿਸ੍ਰਾਮੁ ॥** [ਪੰਨਾ ੨੯੩

**੨. ਇਸ ਕਾਇਆ ਅੰਦਰਿ ਨਾਮੁ ਨਉਨਿਧਿ, ਪਾਈਐ ਗੁਰ ਕੈ ਸਬਦਿ ਵੀਚਾਰਾ ॥** [ਪੰਨਾ ੭੫੪

ਇਸ ਸ਼ਬਦ ਵਿਚ ਕੁਝ ਪ੍ਰਸ਼ਨ ਤੇ ਕੁਝ ਉਤਰ ਹਨ ਜਿਨ੍ਹਾਂ ਨੂੰ ਹਿਰਦੇ ਵਿੱਚ ਵਿਚਾਰਨ ਤੇ ਧਾਰਨ ਦੀ ਲੋੜ ਹੈ। ਜਿਸ ਸਿਖ ਦੀ ਸਾਖ ਚੰਗੀ ਹੋਵੇ, ਜਿਸ ਉਤੇ ਵਾਹਿਗੁਰੂ ਸ਼ਾਹ ਦਾ ਵਿਸਾਹ ਹੋਵੇ, ਉਸ ਦਾ ਹੀ ਗੁਰੂ ਨਾਲ ਮੇਲ ਕਰਾਉਂਦਾ ਅਤੇ ਉਸ ਨੂੰ ਨਾਮ ਰੂਪੀ ਸੌਦਾ ਦਿਵਾਉਂਦਾ ਹੈ।

ਸਤਿਗੁਰੂ ਸ਼ਾਹ ਤੇ ਸਿਖ ਵਣਜਾਰੇ ਹਨ। ਗੁਰੂ, ਵਾਹਿਗੁਰੂ ਸ਼ਾਹ ਨਾਲ ਮੇਲਣ ਦੇ ਸਮਰਥ ਹੈ। ਜਿਸ ਸਿੱਖ ਨੂੰ ਇਸ ਸੌਦੇ ਨਾਲ ਸਾਂਝ ਪਾਉਣ ਦੀ ਇਛਾ ਹੋਵੇ, ਉਹ ਪੰਚਮ ਗੁਰਦੇਵ ਜੀ ਦਾ ਸ਼ਬਦ ''ਪਰਦੇਸੁ ਝਾਗਿ ਸਉਦੇ ਕਉ ਆਇਆ'' (ਪੰਨਾ ੩੭੨) ਪੜ੍ਹ ਕੇ ਲੋੜੀਂਦੀ ਜਾਣਕਾਰੀ ਪ੍ਰਾਪਤ ਕਰ ਸਕਦਾ ਹੈ।

**ਗਉੜੀ ਮਹਲਾ ੫ ਗੁਆਰੇਰੀ ॥ ਰੈਣਿ ਦਿਨਸੁ, ਰਹੈ ਇਕ ਰੰਗਾ ॥ ਪ੍ਰਭ ਕਉ ਜਾਣੈ, ਸਦ ਹੀ ਸੰਗਾ ॥ ਠਾਕੁਰ ਨਾਮੁ, ਕੀਓ ਉਨਿ ਵਰਤਨਿ ॥ ਤ੍ਰਿਪਤਿ ਅਘਾਵਨੁ, ਹਰਿ ਕੈ ਦਰਸਨਿ ॥ ੧ ॥ ਹਰਿ ਸੰਗਿ ਰਾਤੇ, ਮਨ ਤਨ ਹਰੇ ॥ ਗੁਰ ਪੂਰੇ ਕੀ ਸਰਨੀ ਪਰੇ ॥ ੧ ॥ ਰਹਾਉ ॥ ਚਰਣ ਕਮਲ, ਆਤਮ ਆਧਾਰ ॥ ਏਕੁ ਨਿਹਾਰਹਿ, ਆਗਿਆਕਾਰ ॥ ਏਕੋ ਬਨਜੁ, ਏਕੋ ਬਿਉਹਾਰੀ ॥ ਅਵਰੁ ਨ ਜਾਨਹਿ, ਬਿਨੁ ਨਿਰੰਕਾਰੀ ॥ ੨ ॥ ਹਰਖ ਸੋਗ, ਦੁਹਹੂੰ ਤੇ ਮੁਕਤੇ ॥ ਸਦਾ ਅਲਿਪਤੁ, ਜੋਗ ਅਰੁ ਜੁਗਤੇ ॥ ਦੀਸਹਿ ਸਭ ਮਹਿ, ਸਭ ਤੇ ਰਹਤੇ ॥ ਪਾਰਬ੍ਰਹਮ ਕਾ, ਓਇ ਧਿਆਨੁ ਧਰਤੇ ॥ ੩ ॥ ਸੰਤਨ ਕੀ ਮਹਿਮਾ, ਕਵਨ ਵਖਾਨਉ ॥ ਅਗਾਧਿ ਬੋਧਿ, ਕਿਛੁ ਮਿਤਿ ਨਹੀ ਜਾਨਉ ॥ ਪਾਰਬ੍ਰਹਮ,**

**ਮੋਹਿ ਕਿਰਪਾ ਕੀਜੈ ॥ ਧੂਰਿ ਸੰਤਨ ਕੀ, ਨਾਨਕ ਦੀਜੈ ॥੪॥੧੭॥੮੬॥**

## ਉਚਾਰਨ ਸੇਧ

**ਬਿੰਦੀ ਸਹਿਤ** : ਨਿਹਾਰਹਿਂ, ਜਾਨਹਿਂ, ਦੀਸਹਿਂ, ਵਖਾਨਉਂ, ਜਾਨਉਂ ।

**ਪਦ ਅਰਥ** : ਇਕ ਰੰਗਾ=ਇਕੋ (ਪ੍ਰਭੂ ਦੇ) ਪਿਆਰ ਵਿੱਚ । ਉਨਿ=ਉਸ ਨੇ । ਹਰੇ=ਖਿੜੇ ਹੋਏ। ਨਿਹਾਰਹਿ=ਵੇਖਦੇ ਹਨ । ਮੁਕਤੇ=ਨਿਰਲੇਪ । ਜੋਗ ਜੁਗਤੇ=ਬ੍ਰਹਮ ਸਰੂਪ ਵਿੱਚ ਅਸਥਿਤ।

**ਅਰਥ** : (ਜਿਹੜਾ ਮਨੁੱਖ) ਦਿਨ ਰਾਤ ਇਕੋ (ਪ੍ਰਭੂ ਦੇ) ਪਿਆਰ ਵਿੱਚ ਰਹਿੰਦਾ ਹੈ, ਪ੍ਰਭੂ ਨੂੰ ਹਰ ਵੇਲੇ ਹਾਜ਼ਰ ਨਾਜ਼ਰ ਸਮਝਦਾ ਹੈ, ਉਸ ਨੇ ਪਰਮੇਸ਼ਰ ਦਾ ਨਾਮ ਵਰਤਣ ਲਈ (ਇਕਠਾ) ਕਰ ਲਿਆ ਹੈ। (ਉਹ ਮਾਨੋ) ਹਰੀ ਦੇ ਦਰਸ਼ਨ ਵਿੱਚ ਪੂਰੀ ਤਰ੍ਹਾਂ ਰੱਜਿਆ ਰਹਿੰਦਾ ਹੈ ।੧।

(ਹਾਂ, ਜਿਹੜੇ ਜਗਿਆਸੂ) ਪਰਮੇਸ਼ਰ ਦੇ ਨਾਲ ਇਕ-ਮਿਕ (ਹੋਏ ਹਨ, ਉਨ੍ਹਾਂ ਦੇ) ਮਨ ਤੇ ਤਨ (ਉਸ ਪ੍ਰਭੂ ਦੇ ਪਿਆਰ ਵਿੱਚ) ਖਿੜੇ (ਰਹਿੰਦੇ ਹਨ ਕਿਉਂਕਿ ਉਹ) ਪੂਰੇ ਗੁਰੂ ਦੀ ਸ਼ਰਨੀ ਪੈ ਗਏ ਹੁੰਦੇ ਹਨ ।੧।ਰਹਾਉ।

(ਪ੍ਰਭੂ ਪਿਆਰੇ ਦੇ ਮਿੱਠੇ) ਚਰਨ ਕਮਲ (ਉਨ੍ਹਾਂ ਨੇ ਆਪਣੀ) ਆਤਮਾ ਦੇ ਅਧਾਰ (ਬਣਾ ਲਏ ਹਨ) । (ਉਹ ਅਜਿਹੇ) ਆਗਿਆਕਾਰੀ (ਬਣ ਗਏ ਹਨ ਕਿ ਹਰ ਸਮੇਂ ਕੇਵਲ) ਇਕ (ਪ੍ਰਭੂ) ਨੂੰ (ਹੀ) ਵੇਖਦੇ ਹਨ (ਉਹ ਕੇਵਲ) ਇਕੋ (ਨਾਮ ਦੇ) ਹੀ ਵਪਾਰੀ ਹਨ । (ਉਹ) ਸਿਵਾਇ (ਇਕ) ਨਿਰੰਕਾਰ ਦੇ ਹੋਰ (ਕਿਸੇ ਨੂੰ) ਨਹੀਂ ਜਾਣਦੇ (ਭਾਵ ਉਨ੍ਹਾਂ ਦੀ ਇਤਨੀ ਗੂੜ੍ਹੀ ਇਕਮਿਕਤਾ ਹੋ ਗਈ ਹੈ) ।੨।

ਗੁਰੂ ਜੀ ਦੀ ਦੱਸੀ ਜੁਗਤੀ ਦੁਆਰਾ (ਉਹ) ਖੁਸ਼ੀ ਤੇ ਗ਼ਮੀ ਦੋਹਾਂ (ਪ੍ਰਭਾਵਾਂ) ਤੋਂ ਰਹਿਤ ਹੁੰਦੇ (ਹਨ) । (ਉਹ ਸੰਸਾਰ ਤੋਂ) ਸਦਾ ਨਿਰਲੇਪ (ਰਹਿੰਦੇ ਹਨ) । (ਬਾਹਰੋਂ, ਉਹ) ਸਾਰਿਆਂ ਵਿੱਚ (ਰਹਿੰਦੇ) ਦਿਖਾਈ ਦੇਂਦੇ ਹਨ (ਪਰ ਅੰਦਰੋਂ ਮਨ ਕਰਕੇ) ਸਭ ਤੋਂ (ਪਰੇ ਅਥਵਾ ਅਲਗ) ਰਹਿੰਦੇ ਹਨ, (ਅਤੇ ਉਹ ਮਨ ਵਿੱਚ ਹਰ ਸਮੇਂ) ਪਾਰਬ੍ਰਹਮ ਦਾ ਧਿਆਨ ਧਰੀ ਰਖਦੇ ਹਨ ।੩।

(ਮੈਂ ਅਜਿਹੇ ਰੰਗ ਰਤੜੇ) ਸੰਤਾਂ ਦੀ ਕਿਹੜੀ ਕਿਹੜੀ ਮਹਿਮਾਂ ਦਾ ਵਰਣਨ ਕਰਾਂ, (ਉਹ) ਬੇਅੰਤ ਗਿਆਨ ਵਾਲੇ ਹਨ (ਜਿਨ੍ਹਾਂ ਦਾ) ਕੋਈ ਅੰਤ ਨਹੀਂ ਜਾਣ ਸਕਦਾ। ਨਾਨਕ (ਗੁਰੂ, ਅੰਤ ਵਿੱਚ ਪਿਆਰ ਭਰੀ ਬੇਨਤੀ ਕਰਦੇ ਹਨ ਕਿ) ਹੇ ਪਾਰਬ੍ਰਹਮ ਜੀ ! ਮੇਰੇ ਤੇ ਕਿਰਪਾ ਕਰੋ (ਅਠੇ ਪਹਿਰ ਨਾਮ ਵਿੱਚ ਰੰਗੇ ਹੋਏ ਆਪਣੇ) ਸੰਤਾਂ ਦੀ ਚਰਨ-ਧੂੜੀ ਬਖ਼ਸ਼ੋ ਜੀ ।੪।੧੭।੮੬।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿੱਚ ਸ਼ੁੱਭ ਕਰਣੀਆਂ ਵਾਲੇ ਮਹਾਂ ਪੁਰਸ਼ਾਂ ਦਾ ਜ਼ਿਕਰ ਹੈ । ਉਹ ਗ੍ਰਿਹਸਤੀ ਜੀਵਨ ਵਿੱਚ ਰਹਿੰਦਿਆਂ, ਹਰਖ ਸੋਗ ਤੋਂ ਨਿਰਾਰੇ ਰਹਿੰਦੇ ਹਨ । ਉਹ ਪ੍ਰਭੂ ਦੇ ਚਰਨ ਕਮਲਾਂ ਨੂੰ ਆਪਣੀ ਆਤਮਾ ਦਾ ਆਧਾਰ ਬਣਾਈ ਰਖਦੇ ਹਨ । ਉਹ ਇਕ ਪ੍ਰਭੂ ਦੇ ਆਗਿਆਕਾਰੀ ਬਣ ਕੇ ਸਦਾ ਉਸ ਨਾਲ ਜੁੜੇ ਰਹਿੰਦੇ ਹਨ । ਸਹੀ ਅਰਥਾਂ ਵਿੱਚ ਉਹ ਪ੍ਰਭੂ ਦੇ ਸੰਤ ਹਨ । ਉਨ੍ਹਾਂ ਦੀ ਮਹਿਮਾ

ਅਗਾਧ-ਬੋਧ ਹੈ । ਗੁਰੂ ਸਾਹਿਬ ਅਜਿਹੇ ਸੰਤਾਂ ਦੀ ਚਰਨ ਧੂੜੀ ਮੰਗਦੇ ਹਨ ।

ਸੋ, ''ਜਿਨਾ ਸਾਸਿ ਗਿਰਾਸਿ ਨ ਵਿਸਰੈ, ਹਰਿਨਾਮਾ ਮਨਿ ਮੰਤੁ ॥ ਧੰਨੁ ਸਿ ਸੇਈ ਨਾਨਕਾ, ਪੂਰਨੁ, ਸੋਈ ਸੰਤ ॥'' (ਪੰਨਾ ੩੧੯) ਅਨੁਸਾਰ ਜਿਹੜੇ ਸੰਤ ਸਾਡੀ ਨਜ਼ਰੀਂ ਪੈਣ ਸਾਨੂੰ ਉਨ੍ਹਾਂ ਦਾ ਸਿਦਕ ਨਾਲ ਸਤਿਕਾਰ ਕਰਨਾ ਚਾਹੀਦਾ ਹੈ ਅਤੇ ਉਨ੍ਹਾਂ ਦੀ ਚਰਨ-ਧੂੜੀ ਦਾ ਇੱਛਕ ਬਣਨਾ ਚਾਹੀਦਾ ਹੈ :-

**ਅੰਤਰਜਾਮੀ ਪੁਰਖ ਬਿਧਾਤੇ, ਸਰਧਾ ਮਨ ਕੀ ਪੂਰੇ ॥**

**ਨਾਨਕ ਦਾਸੁ ਇਹੈ ਸੁਖੁ ਮਾਗੈ, ਮੋਕਉ ਕਰਿ ਸੰਤਨ ਕੀ ਧੂਰੇ ॥** [ਪੰਨਾ ੧੩

**ਗਉੜੀ ਗੁਆਰੇਰੀ ਮਹਲਾ ੫ ॥ ਤੂੰ ਮੇਰਾ ਸਖਾ, ਤੂੰ ਹੀ ਮੇਰਾ ਮੀਤੁ ॥ ਤੂੰ ਮੇਰਾ ਪ੍ਰੀਤਮੁ, ਤੁਮ ਸੰਗਿ ਹੀਤੁ ॥ ਤੂੰ ਮੇਰੀ ਪਤਿ, ਤੂੰਹੈ ਮੇਰਾ ਗਹਣਾ ॥ ਤੁਝ ਬਿਨੁ, ਨਿਮਖੁ ਨ ਜਾਈ ਰਹਣਾ ॥ ੧ ॥ ਤੂੰ ਮੇਰੇ ਲਾਲਨ, ਤੂੰ ਮੇਰੇ ਪ੍ਰਾਨ ॥ ਤੂੰ ਮੇਰੇ ਸਾਹਿਬ, ਤੂੰ ਮੇਰੇ ਖਾਨ ॥ ੧ ॥ ਰਹਾਉ ॥ ਜਿਉ ਤੁਮ ਰਾਖਹੁ, ਤਿਵ ਹੀ ਰਹਨਾ ॥ ਜੋ ਤੁਮ ਕਹਹੁ, ਸੋਈ ਮੋਹਿ ਕਰਨਾ ॥ ਜਹ ਪੇਖਉ, ਤਹਾ ਤੁਮ ਬਸਨਾ ॥ ਨਿਰਭਉ ਨਾਮੁ ਜਪਉ ਤੇਰਾ, ਰਸਨਾ ॥ ੨ ॥ ਤੂੰ ਮੇਰੀ ਨਵਨਿਧਿ, ਤੂੰ ਭੰਡਾਰੁ ॥ ਰੰਗ ਰਸਾ, ਤੂ ਮਨਹਿ ਅਧਾਰੁ ॥ ਤੂੰ ਮੇਰੀ ਸੋਭਾ, ਤੁਮ ਸੰਗਿ ਰਚੀਆ॥ਤੂ ਮੇਰੀ ਓਟ ਤੂਹੈ ਮੇਰਾ ਤਕੀਆ ॥ ੩ ॥ ਮਨ ਤਨ ਅੰਤਰਿ, ਤੁਹੀ ਧਿਆਇਆ ॥ ਮਰਮੁ ਤੁਮਾਰਾ, ਗੁਰ ਤੇ ਪਾਇਆ ॥ ਸਤਿਗੁਰ ਤੇ ਦ੍ਰਿੜਿਆ, ਇਕੁ ਏਕੈ ॥ ਨਾਨਕ ਦਾਸ, ਹਰਿ ਹਰਿ ਹਰਿ ਟੇਕੈ ॥ ੪ ॥ ੧੮ ॥ ੮੭ ॥**

## ਉਚਾਰਨ ਸੇਧ

**ਬਿੰਦੀ ਸਹਿਤ :** ਜਿਉਂ, ਪੇਖਉਂ, ਜਹਂ, ਤਹਾਂ, ਮਨਹਿਂ, ਜਪਉਂ ।

**ਪਦ ਅਰਥ :** ਹੀਤੁ-ਹਿਤੁ, ਪਿਆਰ । ਗਹਣਾ=ਜੇਵਰ । ਖਾਨ=ਮਲਕ, ਸਰਦਾਰ । ਬਸਨਾ= ਵਸਦੇ ਹੋ । ਜਪਉ=ਜਪਦਾ (ਰਹਿੰਦਾ)ਹਾਂ । ਰਚੀਆ-ਰਚਿਆ ਮਿਚਿਆ। ਤਕੀਆ-ਆਸਰਾ। ਮਰਮ-ਭੇਦ।

**ਅਰਥ :** (ਹੇ ਪ੍ਰਭੂ !) ਤੂੰ ਮੇਰਾ (ਅਸਲੀ) ਸਾਥੀ ਹੈਂ, ਤੂੰ (ਸਜਣ) ਮਿਤਰ ਹੈਂ । ਤੂੰ ਮੇਰਾ ਪਿਆਰਾ (ਹੈਂ ਅਤੇ) ਤੇਰੇ ਨਾਲ ਹੀ ਮੇਰਾ ਹਿਤ (ਸਨੇਹ) ਹੈ । ਤੂੰ ਮੇਰੀ ਇਜ਼ਤ-ਆਬਰੂ ਹੈਂ (ਅਤੇ) ਤੂੰ ਹੀ ਮੇਰਾ ਗਹਿਣਾ (ਸੁਹੱਪਣ) ਹੈਂ । ਤੈਥੋਂ ਬਿਨਾਂ (ਮੈਂ ਇਕ) ਖਿਨ ਭਰ (ਸਮੇਂ ਲਈ ਵੀ) ਨਹੀਂ ਰਹਿ ਸਕਦਾ ।੧।

(ਹੇ ਪ੍ਰਭੂ !) ਤੁਸੀਂ ਮੇਰੇ ਪਿਆਰੇ ਹੋ, ਤੁਸੀਂ ਮੇਰੇ ਪ੍ਰਾਣ (ਜਿੰਦ-ਜਾਨ) ਹੋ । ਤੁਸੀਂ ਮੇਰੇ ਮਾਲਕ (ਅਤੇ) ਤੁਸੀਂ ਮੇਰੇ ਸਰਦਾਰ ਹੋ ।੧।ਰਹਾਉ।

(ਹੇ ਪ੍ਰਭੂ !) ਜਿਵੇਂ (ਭਾਵ ਜਿਹੜੀ ਹਾਲਤ ਵਿੱਚ) ਤੁਸੀਂ ਰਖੋ (ਮੈਂ) ਉਸੇ ਤਰ੍ਹਾਂ ਹੀ ਰਹਿਣਾ ਹੈ। ਜੋ ਤੁਸੀਂ ਹੁਕਮ ਕਰੋ, ਮੈਂ ਉਹੀ ਕਰਨਾ (ਕਮਾਉਣਾ) ਹੈ। ਜਿਥੇ (ਵੀ ਮੈਂ) ਦੇਖਦਾ ਹਾਂ, ਉਥੇ ਹੀ ਤੁਸੀਂ ਵਸ ਰਹੇ ਹੋ। (ਮੈਂ ਇਸੇ ਰੰਗ ਵਿਚ ਰਸ-ਭਿੰਨੜੀ) ਜੀਭ (ਨਾਲ) ਤੇਰਾ ਨਿਰਭਉ ਨਾਮ ਜਪਦਾ (ਰਹਿੰਦਾ) ਹਾਂ।੨।

(ਹੇ ਪ੍ਰਭੂ !) ਤੂੰ ਮੇਰੀ ਨੌਂ-ਨਿਧਿ (ਭਾਵ ਖ਼ਜ਼ਾਨਾ) ਹੈਂ (ਤੇ) ਤੂੰ ਹੀ ਮੇਰਾ ਭੰਡਾਰ (ਵੱਡਾ ਵਸੀਲਾ) ਹੈਂ। (ਮੇਰੇ ਲਈ ਹਰ ਪ੍ਰਕਾਰ ਦਾ) ਰੰਗ-ਰੱਸ (ਅਤੇ) ਮਨ ਦਾ ਆਧਾਰ ਤੂੰ ਹੀ ਹੈਂ। ਤੂੰ ਮੇਰੀ ਸੋਭਾ (ਮਾਣ-ਵਡਿਆਈ) ਹੈਂ, (ਇਸ ਲਈ ਮੈਂ) ਤੇਰੇ ਨਾਲ (ਹੀ) ਰਚਿਆ-ਮਿਚਿਆ ਰਹਿੰਦਾ ਹਾਂ। ਤੂੰ (ਹੀ) ਮੇਰੀ ਓਟ (ਅਤੇ) ਤੂੰ ਹੀ ਮੇਰਾ ਆਸਰਾ ਹੈਂ।੩।

(ਮੈਂ ਆਪਣੇ) ਮਨ (ਅਤੇ) ਤਨ ਅੰਦਰ ਤੈਨੂੰ ਹੀ ਧਿਆਇਆ ਹੈ। (ਹੇ ਪ੍ਰਭੂ ! ਮੈਂ ਤੇਰੀ ਪ੍ਰਾਪਤੀ ਵਾਲਾ) ਭੇਦ ਗੁਰੂ ਤੋਂ ਪਾਇਆ ਹੈ। ਸਤਿਗੁਰੂ ਤੋਂ (ਕੇਵਲ) ਇਕੋ-ਇਕ (ਤੇਰਾ ਸ਼ਬਦ) ਦ੍ਰਿੜ੍ਹ ਕੀਤਾ ਹੈ। ਦਾਸ ਨਾਨਕ ਦੀ ਕੇਵਲ ਹਰੀ ਹੀ ਟੇਕ (ਭਰੋਸਾ) ਹੈ।੪।੧੮।੮੭।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿੱਚ ਸਾਹਿਬ ਦੇ ਸਨਮੁਖ ਹੋ ਕੇ ਬੇਨਤੀ ਕੀਤੀ ਹੈ ਕਿ ਸਿਫ਼ਤ ਕਿਵੇਂ ਕਰਨੀ ਹੈ? ਇਸ ਦੀ ਸੇਧ ਇਉਂ ਮਿਲਦੀ ਹੈ ਕਿ ਗੁਰੂ ਸਾਹਿਬ 'ਤੂੰ' ਵਿਚ ਲੀਨ ਹਨ ਅਤੇ ਸਾਨੂੰ ਵੀ 'ਮੈਂ' ਭੁਲਾ ਕੇ 'ਤੂੰ ਤੂੰ' ਦਾ ਸਬਕ ਯਾਦ ਕਰਨਾ ਚਾਹੀਦਾ ਹੈ।

ਸਿਧਾਂਤ ਇਹ ਹੈ ਕਿ ਤੂੰ ਤੂੰ' ਦੀ ਜਾਚ ਭੀ ਸਤਿਗੁਰੂ ਸਚੇ ਪਾਤਸ਼ਾਹ ਤੋਂ ਸਿਖੀ ਜਾਂਦੀ ਹੈ; ਹੋਰ ਕੋਈ ਸਰੀਰਧਾਰੀ "ਵਾਹੁ ਵਾਹੁ ਕਾ ਬਡਾ ਤਮਾਸਾ" ਨਾ ਵੇਖ ਸਕਦਾ ਹੈ ਅਤੇ ਨਾ ਹੀ ਵਿਖਾ ਸਕਦਾ ਹੈ। ਸਭ ਸ਼ਬਦ-ਕਲਾ ਦੀ ਬਰਕਤ ਹੈ ਜੋ ਗੁਰਮਤਿ ਪਾਂਧੀ ਦੀ ਸੁੰਦਰ ਅਗਵਾਈ ਕਰਦਾ ਹੈ। ਪਾਠਕ ਇਸ ਸ਼ਬਦ ਵਿੱਚ ਅੰਕਿਤ 'ਤੂੰ' ਪਦ ਦੇ ਮਨ ਕਰਕੇ ਦਰਸ਼ਨ ਕਰਨ, ਫਿਰ ਵੇਖਣ ਕਿ ਉਹਨਾਂ ਦੀ 'ਤੂੰ' ਵਿੱਚ ਕਿਵੇਂ ਲੀਨਤਾ ਹੁੰਦੀ ਹੈ ?

**ਗਉੜੀ ਗੁਆਰੇਰੀ ਮਹਲਾ ੫ ॥ ਬਿਆਪਤ, ਹਰਖ ਸੋਗ ਬਿਸਥਾਰ ॥ ਬਿਆਪਤ, ਸੁਰਗ ਨਰਕ ਅਵਤਾਰ ॥ ਬਿਆਪਤ, ਧਨ ਨਿਰਧਨ ਪੇਖਿ ਸੋਭਾ ॥ ਮੂਲੁ ਬਿਆਧੀ, ਬਿਆਪਸਿ ਲੋਭਾ ॥ ੧ ॥ ਮਾਇਆ ਬਿਆਪਤ ਬਹੁ ਪਰਕਾਰੀ ॥ ਸੰਤ ਜੀਵਹਿ, ਪ੍ਰਭ ਓਟ ਤੁਮਾਰੀ ॥ ੧ ॥ ਰਹਾਉ ॥ ਬਿਆਪਤ ਅਹੰਬੁਧਿ ਕਾ ਮਾਤਾ ॥ ਬਿਆਪਤ, ਪੁਤ੍ਰ ਕਲਤ੍ਰ ਸੰਗਿ ਰਾਤਾ ॥ ਬਿਆਪਤ, ਹਸਤਿ ਘੋੜੇ ਅਰੁ ਬਸਤਾ ॥ ਬਿਆਪਤ, ਰੂਪ ਜੋਬਨ ਮਦ ਮਸਤਾ ॥ ੨ ॥ ਬਿਆਪਤ, ਭੂਮਿ ਰੰਕ ਅਰੁ ਰੰਗਾ ॥ ਬਿਆਪਤ, ਗੀਤ ਨਾਦ ਸੁਣਿ ਸੰਗਾ ॥**

**ਬਿਆਪਤ, ਸੇਜ ਮਹਲ ਸੀਗਾਰ ॥ ਪੰਚ ਦੂਤ, ਬਿਆਪਤ ਅੰਧਿਆਰ ॥ ੩ ॥ ਬਿਆਪਤ, ਕਰਮ ਕਰੈ ਹਉ ਫਾਸਾ ॥ ਬਿਆਪਤ ਗਿਰਸਤ, ਬਿਆਪਤ ਉਦਾਸਾ ॥ ਆਚਾਰ ਬਿਉਹਾਰ ਬਿਆਪਤ ਇਹ ਜਾਤਿ ॥ ਸਭ ਕਿਛੁ ਬਿਆਪਤ, ਬਿਨੁ ਹਰਿ ਰੰਗ ਰਾਤ ॥ ੪ ॥ ਸੰਤਨ ਕੇ ਬੰਧਨ ਕਾਟੇ ਹਰਿ ਰਾਇ ॥ ਤਾ ਕਉ, ਕਹਾ ਬਿਆਪੈ ਮਾਇ ॥ ਕਹੁ ਨਾਨਕ, ਜਿਨਿ ਧੂਰਿ ਸੰਤ ਪਾਈ ॥ ਤਾ ਕੈ ਨਿਕਟਿ, ਨ ਆਵੈ ਮਾਈ ॥ ੫ ॥ ੧੯ ॥ ੮੮ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਜੀਵਹਿੰ, ਕਹਾਂ, ਸੀਂਗਾਰ।

**ਨੋਟ** :'ਗਿਰਸਤ' ਦਾ ਸ਼ੁੱਧ ਉਚਾਰਨ ਕਰਨ ਲਈ'ਰ' ਅੱਖਰ ਤੇ ਅੱਧਕ ਵਾਂਗੂ ਜੋਰ ਦੇਣਾ ਹੈ, ਗਿਰਸਤ ਨਹੀਂ ਪੜ੍ਹਨਾ, ਗਿਰਸਤ ਪੜ੍ਹਨਾ ਹੈ।

**ਪਦ ਅਰਥ:** ਬਿਆਪਤ=ਬਿਆਪਦੀ ਹੈ, ਪਰਭਾਵ ਪਾਉਂਦੀ ਹੈ। ਹਰਖ=ਖੁਸ਼ੀਆਂ। ਸੋਗ= ਗ਼ਮੀਆਂ। ਬਿਸਥਾਰ=ਅਡੰਬਰਾਂ। ਧਨ=ਧਨਵਾਨ। ਮੂਲੁ=ਮੁੱਢ, ਜੜ੍ਹ। ਬਿਆਧੀ=ਸਰੀਰਕ ਰੋਗ। ਬਸਤਾ= ਬਸਤਰ। ਮਦ=ਹੰਕਾਰ (ਦਾ)। ਮਸਤਾ=ਮਸਤਿਆ ਹੋਇਆ। ਭੂਮਿ=ਭੂਮੀ ਦੇ (ਮਾਲਕਾਂ) ਜ਼ਿਮੀਦਾਰਾਂ। ਰੰਕ=ਕੰਗਾਲਾਂ। ਰੰਗਾ=ਰੰਗ ਰਲੀਆਂ ਮਨਾਉਣ ਵਾਲੇ ਅਮੀਰਜ਼ਾਦਿਆਂ। ਅੰਧਿਆਰ=ਅਗਿਆਨਤਾ (ਨਾਲ)। ਆਚਾਰ= ਸਭਿਆਚਾਰ। ਜਾਤਿ=ਜ਼ਾਤ। ਮਾਈ=ਮਾਇਆ।

**ਅਰਥ** : (ਪਰਮੇਸ਼ਰ ਦੀ ਮਾਇਆ ਕਿਤੇ) ਖੁਸ਼ੀਆਂ, ਗ਼ਮੀਆਂ ਦੇ ਅਡੰਬਰਾਂ (ਸਮੇਂ) ਵਿਆਪਦੀ ਹੈ। (ਕਿਤੇ ਇਹ) ਸੁਰਗਾਂ, ਨਰਕਾਂ (ਦੇ ਜੀਆਂ ਅਤੇ) ਜਨਮ ਲੈਣ (ਵਾਲਿਆਂ ਉਤੇ) ਵੀ ਵਿਆਪਦੀ ਹੈ। (ਇਹ ਮਾਇਆ) ਧਨਵਾਨਾਂ ਅਤੇ ਧਨਹੀਣਾਂ (ਉਤੇ) ਸੋਭਾ ਦਾ (ਰੂਪ) ਦੇਖ ਕੇ ਵਿਆਪਦੀ ਹੈ। (ਮਾਇਆ) ਬੀਮਾਰੀਆਂ ਦਾ ਮੁਢ ਹੈ (ਜੋ) ਲੋਭ ਦੇ (ਰੂਪ ਵਿਚ ਬਹੁਤ) ਵਿਆਪਦੀ ਹੈ।੧।

(ਹੇ ਪ੍ਰਭੂ ! ਤੇਰੀ) ਮਾਇਆ, ਕਈ ਤਰ੍ਹਾਂ ਦੇ (ਰੂਪਾਂ ਰੰਗਾਂ ਰਾਹੀਂ ਆਪਣਾ) ਪ੍ਰਭਾਵ ਪਾਉਂਦੀ ਹੈ। (ਪਰ) ਹੇ ਪ੍ਰਭੂ ! ਸੰਤ (ਲੋਕਾਂ ਤੇ ਇਹ ਆਪਣਾ ਪ੍ਰਭਾਵ ਨਹੀਂ ਪਾ ਸਕਦੀ ਕਿਉਂਕਿ ਸੰਤ) ਤੇਰੀ ਓਟ (ਆਸਰੇ) ਜੀਉਂਦੇ ਹਨ।੧।ਰਹਾਉ।

(ਜਿਹੜਾ ਕੋਈ) ਹੰਕਾਰ-ਬੁੱਧੀ ਦਾ ਮੱਤਾ ਹੋਇਆ (ਹੈ ਉਸ ਉਤੇ ਵੀ ਮਾਇਆ ਦਾ ਹੀ) ਪ੍ਰਭਾਵ ਹੈ। ਪੁਤਰ-ਇਸਤਰੀ (ਆਦਿ) ਨਾਲ ਰਚਿਆ ਹੋਇਆ (ਵੀ ਮਾਇਆ ਦੇ ਪ੍ਰਭਾਵ ਅਧੀਨ ਹੈ)। (ਜਿਸ ਕੋਲ) ਹਾਥੀ, ਘੋੜੇ ਅਤੇ (ਭਾਂਤ ਭਾਂਤ ਦੇ) ਬਸਤਰ ਹਨ (ਉਸ ਉਤੇ ਸੰਪਤੀ ਦੇ ਮਾਣ ਵਾਲੇ ਰੂਪ ਵਿੱਚ ਮਾਇਆ) ਵਿਆਪ ਰਹੀ ਹੈ। ਸੁੰਦਰਤਾ, ਜੁਆਨੀ ਦੇ ਨਸ਼ੇ (ਦੀ ਮਸਤੀ) ਦਾ ਮੱਤਿਆ ਹੋਇਆ (ਜੀਵ) ਮਾਇਆ ਦੇ ਪ੍ਰਭਾਵ ਅਧੀਨ ਹੈ।੨।

ਜ਼ਿਮੀਦਾਰਾਂ, ਕੰਗਾਲਾਂ ਅਤੇ ਰੰਗ-ਰਲੀਆਂ ਮਨਾਉਣ ਵਾਲੇ ਅਮੀਰਜ਼ਾਦਿਆਂ ਅਥਵਾ ਰਾਜਿਆਂ ਮਹਾਰਾਜਿਆਂ (ਉਤੇ ਮਾਇਆ ਹੀ) ਵਿਆਪ ਰਹੀ ਹੈ । ਸੰਗੀ-ਸਾਥੀਆਂ ਦੇ ਨਾਲ (ਮਾਇਆਵੀ) ਗੀਤ (ਨਾਚ ਆਦਿ) ਨਾਦ ਸੁਣ ਕੇ (ਜੋ ਮਨ ਉਤੇ) ਦੂਜਾ ਪ੍ਰਭਾਵ ਪੈਂਦਾ ਹੈ (ਉਹ ਮਾਇਆ ਦੀ ਹੀ ਮਿਹਰਬਾਨੀ ਹੈ) । (ਮਾਇਆ ਸੁੰਦਰ) ਸੇਜਾਂ, ਮਹਲ-ਮਾੜੀਆਂ (ਅਤੇ ਅਨੇਕ ਪ੍ਰਕਾਰ ਦੇ) ਸ਼ੀਗਾਰਾਂ (ਰਾਹੀਂ ਮਨ ਉਤੇ ਆਪਣਾ) ਪ੍ਰਭਾਵ ਪਾਉਂਦੀ ਹੈ । ਪੰਜ ਦੂਤ (ਕਾਮ, ਕ੍ਰੋਧ, ਲੋਭ, ਮੋਹ, ਹੰਕਾਰ) ਅਤੇ ਅਗਿਆਨਤਾ (ਸਭ ਉਤੇ ਮਾਇਆ ਦਾ ਹੀ) ਵਿਆਪਕ ਪ੍ਰਭਾਵ ਹੈ ।੩।

(ਜਿਹੜਾ ਕੋਈ) ਹਉਮੈ ਵਿੱਚ ਫਸਿਆ ਹੋਇਆ ਕਰਮ-ਕਾਂਡ ਕਰਦਾ ਹੈ (ਉਸ ਉਤੇ ਵੀ ਮਾਇਆ ਹੀ) ਵਿਆਪਦੀ ਹੈ । ਗ੍ਰਿਹਸਤੀ (ਅਤੇ) ਉਦਾਸੀ (ਜੀਵਨ ਵਾਲਿਆਂ ਉਤੇ ਵੀ ਸੂਖਮ ਰੂਪ ਵਿੱਚ ਮਾਇਆ ਹੀ) ਵਿਆਪਦੀ ਹੈ । ਆਚਾਰ, ਵਾਪਾਰ (ਅਤੇ ਜਾਤਿ ਅਭਿਮਾਨ ਵਿਚ ਮਾਇਆ ਹੀ) ਬਿਆਪਦੀ ਹੈ । (ਗਲ ਕੀ) ਹਰੀ ਪਰਮੇਸ਼ਰ ਦੇ ਪ੍ਰੇਮ ਵਿੱਚ ਰੰਗੇ ਜਾਣ ਤੋਂ ਬਿਨਾਂ ਸਭ ਕੁਝ (ਮਾਇਆ ਹੀ ਮਾਇਆ ਕਿਸੇ ਨਾ ਕਿਸੇ ਰੂਪ ਵਿੱਚ) ਵਿਆਪ ਰਹੀ ਹੈ ।੪।

(ਜੇ ਮਾਇਆ ਕਿਸੇ ਤੇ ਪ੍ਰਭਾਵ ਨਹੀਂ ਪਾ ਸਕਦੀ ਤਾਂ ਉਹ ਕੇਵਲ ਪ੍ਰਭੂ ਪਿਆਰਿਆਂ ਉਤੇ, ਕਿਉਂਕਿ) ਸੰਤ ਲੋਕਾਂ ਦੇ (ਹਰ ਪ੍ਰਕਾਰ ਦੇ) ਬੰਧਨ ਹਰੀ ਪਰਮੇਸ਼ਰ ਨੇ ਕੱਟ ਦਿੱਤੇ ਹਨ, (ਇਸ ਲਈ) ਉਨ੍ਹਾਂ ਨੂੰ ਮਾਇਆ ਕਿਥੋਂ ਵਿਆਪ ਸਕਦੀ ਹੈ? (ਭਾਵ ਨਹੀਂ ਵਿਆਪ ਸਕਦੀ) । ਨਾਨਕ (ਗੁਰੂ ਜੀ ਤੱਤ ਰੂਪ ਵਿੱਚ ਫੁਰਮਾਉਂਦੇ ਹਨ ਕਿ) ਜਿਸ (ਵਡਭਾਗੀ ਜੀਵ) ਨੇ ਸੰਤ (ਸਤਿਗੁਰੂ ਜੀ) ਦੀ (ਚਰਨ) ਧੂੜ ਪ੍ਰਾਪਤ ਕਰ ਲਈ ਹੈ ਉਸ ਦੇ ਨੇੜੇ ਮਾਇਆ ਨਹੀਂ ਢੁਕ ਸਕਦੀ (ਭਾਵ ਉਨ੍ਹਾਂ ਉਤੇ ਆਪਣਾ ਪ੍ਰਭਾਵ ਨਹੀਂ ਪਾ ਸਕਦੀ) ।੫।੧੯।੮੮।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿੱਚ ਸਾਹਿਬਾਂ ਨੇ ਮਾਇਆ ਦੀ ਬਹੁ-ਰੰਗੀ ਵਿਆਪਕਤਾ ਨੂੰ ਪ੍ਰਗਟਾਇਆ ਹੈ । ਮਾਨ-ਅਪਮਾਨ, ਜਾਤ-ਸਜਾਤ, ਗੁਪਤ ਤੇ ਪ੍ਰਗਟ ਸਭ ਰੂਪਾਂ ਵਿੱਚ ਹਰੇਕ ਨੂੰ ਮਾਇਆ ਚਮੁੱਟੀ ਪਈ ਹੈ । ਇਸ ਦੇ ਜਾਲ ਚੋਂ ਕੇਵਲ ਓਹੀ ਬਚ ਕੇ ਨਿਕਲਦੇ ਹਨ ਜਿਹੜੇ ਸਦਾ ਹਰੀ ਦੇ ਰੰਗ ਵਿਚ ਰਤੇ ਰਹਿੰਦੇ ਹਨ । ਰੱਬੀ-ਸੰਤ, ਬ੍ਰਹਮ ਗਿਆਨੀ ਜਿਹੜੇ ਈਸ਼ਵਰ ਪਰਾਇਣ ਹੁੰਦੇ ਹਨ, ਮਾਇਆ ਉਨ੍ਹਾਂ ਦੀ ਦਾਸੀ ਬਣ ਕੇ ਉਨ੍ਹਾਂ ਦੀ ਕਾਰ-ਸੇਵਾ ਕਰਦੀ ਹੈ।

ਇਸ ਬਾਰੇ ਭਗਤ ਕਬੀਰ ਜੀ ਦੇ ਬਚਨ ਬੜੇ ਕਮਾਲ ਦੇ ਹਨ :-

**ਨਾਕਹੁ ਕਾਟੀ, ਕਾਨਹੁ ਕਾਟੀ, ਕਾਟਿ ਕੂਟ ਕੈ ਡਾਰੀ ॥**

**ਕਹੁ ਕਬੀਰ ਸੰਤਨ ਕੀ ਬੈਰਨਿ, ਤੀਨ ਲੋਕ ਕੀ ਪਿਆਰੀ ॥** [ਪੰਨਾ ੪੭੬

ਅਜਿਹੇ ਹੋਰ ਬੇਅੰਤ ਪਰਮਾਣ ਹਨ ਜਿਨ੍ਹਾਂ ਤੋਂ ਪ੍ਰਗਟ ਹੁੰਦਾ ਹੈ ਕਿ ਮਾਇਆ ਗੁਰਮੁਖ ਸੰਤ ਜਨਾਂ ਦੇ ਨੇੜੇ ਨਹੀਂ ਢੁਕਦੀ, ਸਗੋਂ ਉਨ੍ਹਾਂ ਦੀ ਮਾਰ ਤੋਂ ਡਰਦੀ ਹੈ । ਜਿਸ ਮਾਇਆ ਨੇ ਸਾਰੇ ਜਗਤ ਨੂੰ ਠੱਗ

ਲਿਆ ਹੈ, ਉਹ ਮਾਇਆ ਕੇਵਲ ਹਰੀ ਜਨਾਂ ਨੇ ਹੀ ਠੱਗੀ ਹੈ, ਇਹ ਹੋਰ ਕਿਸੇ ਦੇ ਕਾਬੂ ਨਹੀਂ ਆਈ:-

ਅਚਿੰਤ ਸੋਇ ਜਾਗਨੁ ਉਠਿ ਬੈਸਨ, ਅਚਿੰਤ ਹਸਤ ਬੈਰਾਗੀ ॥

ਕਹੁ ਨਾਨਕ ਜਿਨਿ ਜਗਤੁ ਠਗਾਨਾ, ਸੁ ਮਾਇਆ ਹਰਿ ਜਨ ਠਾਗੀ॥ [ਪੰ. ੧੨੧੭

**ਗਉੜੀ ਗੁਆਰੇਰੀ ਮਹਲਾ ੫ ॥ ਨੈਨਹੁ ਨੀਦ, ਪਰਦ੍ਰਿਸਟਿ ਵਿਕਾਰ ॥ ਸ੍ਰਵਣ ਸੋਏ, ਸੁਣਿ ਨਿੰਦ ਵੀਚਾਰ ॥ ਰਸਨਾ ਸੋਈ, ਲੋਭਿ ਮੀਠੈ ਸਾਦਿ ॥ ਮਨੁ ਸੋਇਆ, ਮਾਇਆ ਬਿਸਮਾਦਿ ॥ ੧ ॥ ਇਸੁ ਗ੍ਰਿਹ ਮਹਿ, ਕੋਈ ਜਾਗਤੁ ਰਹੈ ॥ ਸਾਬਤੁ ਵਸਤੁ, ਓਹੁ ਅਪਨੀ ਲਹੈ ॥ ੧ ॥ ਰਹਾਉ ॥ ਸਗਲ ਸਹੇਲੀ, ਅਪਨੈ ਰਸਿ ਮਾਤੀ ॥ ਗ੍ਰਿਹ ਅਪੁਨੇ ਕੀ, ਖਬਰਿ ਨ ਜਾਤੀ ॥ ਮੁਸਨਹਾਰ, ਪੰਚ ਬਟਵਾਰੇ ॥ ਸੂਨੇ ਨਗਰਿ ਪਰੇ ਠਗਹਾਰੇ ॥ ੨ ॥ ਉਨ ਤੇ ਰਾਖੈ ਬਾਪੁ ਨ ਮਾਈ ॥ ਉਨ ਤੇ ਰਾਖੈ ਮੀਤੁ ਨ ਭਾਈ ॥ ਦਰਬਿ ਸਿਆਣਪ, ਨਾ ਓਇ ਰਹਤੇ ॥ ਸਾਧ ਸੰਗਿ, ਓਇ ਦੁਸਟ ਵਸਿ ਹੋਤੇ ॥ ੩ ॥ ਕਰਿ ਕਿਰਪਾ ਮੋਹਿ, ਸਾਰਿੰਗਪਾਣਿ ॥ ਸੰਤਨ ਧੂਰਿ, ਸਰਬ ਨਿਧਾਨ ॥ ਸਾਬਤੁ ਪੂੰਜੀ, ਸਤਿਗੁਰ ਸੰਗਿ ॥ ਨਾਨਕੁ ਜਾਗੈ, ਪਾਰਬ੍ਰਹਮ ਕੈ ਰੰਗਿ ॥ ੪ ॥ ਸੋ ਜਾਗੈ, ਜਿਸੁ ਪ੍ਰਭੁ ਕਿਰਪਾਲੁ ॥ ਇਹ ਪੂੰਜੀ ਸਾਬਤੁ ਧਨੁ ਮਾਲੁ ॥ ੧ ॥ ਰਹਾਉ ਦੂਜਾ ॥ ੨੦ ॥ ੮੯ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਨੈਨਹੁਂ, ਸਹੇਲੀਂ ।

**ਫੁਟਕਲ** : ਜਿਥੇ 'ਰਹਾਉ ਦੂਜਾ' ਹੋਏ ਉਥੇ ਬਹੁਤੀ ਥਾਵੇਂ ਅੰਕ ਨਹੀਂ ਦਿੱਤਾ ਜਾਂਦਾ ।

**ਪਦ ਅਰਥ** : ਨੈਨਹੁ=ਅੱਖਾਂ ਨੂੰ । ਮਾਇਆ ਬਿਸਮਾਦਿ=ਮਾਇਆ ਦੀ ਮਿੱਠੀ ਨੀਂਦ ਵਿੱਚ, ਰਹੱਸ ਵਿੱਚ। ਸਗਲ ਸਹੇਲੀ=ਹਰ ਇਕ ਇੰਦ੍ਰੀ। ਮਾਤੀ=ਮਸਤ ਹੋਈ। ਗ੍ਰਿਹ=ਘਰ। ਮੁਸਨਹਾਰ=ਲੁੱਟਣ ਵਾਲੇ । ਬਟਵਾਰੇ=ਰਾਹਜ਼ਨ, ਲੁਟੇਰੇ । ਸੂਨੇ ਨਗਰ=ਸੁੰਞੇ, ਚੁਪ ਚਾਪ ਵਾਲੇ ਨਗਰ (ਸਰੀਰ) ਵਿੱਚ। ਠਗਹਾਰੇ=ਠਗਣ ਵਾਲੇ । ਉਨ ਤੇ=ਉਨ੍ਹਾਂ (ਠੱਗਾਂ) ਤੋਂ। ਦਰਬਿ=ਧਨ ਨਾਲ। ਸਾਰਿੰਗਪਾਣਿ=ਵਾਹਿਗੁਰੂ ।

**ਅਰਥ** : ਅੱਖਾਂ ਨੂੰ, ਪਰਾਇਆ (ਰੂਪ ਤੇ ਪਰਾਇਆ ਧਨ) ਵੇਖਣ ਨਾਲ (ਵਿਕਾਰਮਈ) ਨੀਂਦ ਆਉਂਦੀ ਹੈ । ਕੰਨ, (ਪਰਾਈ) ਨਿੰਦਿਆ (ਦੇ) ਵਿਚਾਰ ਸੁਣ ਸੁਣ ਕੇ ਸੁੱਤੇ ਪਏ ਹਨ । ਜੀਭ, (ਭਾਂਤ ਭਾਂਤ ਦੇ ਪਦਾਰਥਾਂ ਦੇ) ਲੋਭ ਵਿੱਚ ਅਤੇ ਮਿੱਠੇ ਸੁਆਦਾਂ ਵਿੱਚ ਗਲਤਾਨ (ਹੋਈ) ਪਈ ਹੈ । (ਇਨ੍ਹਾਂ ਸਾਰਿਆਂ ਇੰਦ੍ਰਿਆਂ ਦਾ ਮੁੱਖੀ) ਮਨ, ਮਾਇਆ ਦੀ ਨੀਂਦ ਵਿੱਚ (ਮਸਤ ਹੋ ਕੇ) ਸੁੱਤਾ ਪਿਆ ਹੈ (ਭਾਵ

ਸਾਰੇ ਇੰਦ੍ਰੇ ਸੁੱਤੇ ਪਏ ਹਨ) ।੧।

(ਇਨਸਾਨ ਦੇ) ਇਸ (ਸਰੀਰ ਰੂਪੀ) ਘਰ ਵਿੱਚ ਕੋਈ (ਵਿਰਲਾ ਜਗਿਆਸੂ ਕਾਮ ਆਦਿਕ ਪੰਜਾਂ, ਚੋਰਾਂ ਤੋਂ ਸੁਚੇਤ ਹੋ ਕੇ) ਜਾਗਤ ਰੂਪ ਰਹਿੰਦਾ ਹੈ । ਉਹ (ਜਾਗਣ ਵਾਲਾ ਮਨੁੱਖ ਹੀ) ਆਪਣੀ (ਸੁਆਸਾਂ ਰੂਪੀ) ਵਸਤੂ (ਇਨ੍ਹਾਂ ਪੰਜਾਂ ਤੋਂ) ਸਹੀ ਸਲਾਮਤ (ਬਚਾਅ) ਲੈਂਦਾ ਹੈ (ਅਤੇ ਆਪਣੇ ਸੁਆਸ ਨਾਮ-ਸਿਮਰਨ ਦੁਆਰਾ ਸਫਲ ਕਰਦਾ ਹੈ) ।੧।ਰਹਾਉ।

(ਮਨੁੱਖੀ ਸਰੀਰ ਦੀਆਂ) ਸਾਰੀ ਸਹੇਲੀਆਂ (ਗਿਆਨ ਇੰਦ੍ਰੀਆਂ) ਆਪੋ ਆਪਣੇ (ਸੁਆਦਾਂ) ਵਿੱਚ ਮਸਤ ਹਨ (ਉਨ੍ਹਾਂ ਨੇ) ਆਪਣੇ (ਬੇ-ਬਹਾ ਕੀਮਤੀ) ਘਰ ਦੀ ਖ਼ਬਰ (ਸਾਰ ਹੀ) ਨਹੀਂ ਜਾਣੀ। (ਜਗਤ ਅੰਦਰ ਅਮੋਲਕ ਆਤਮਿਕ ਧਨ ਨੂੰ) ਲੁੱਟਣ ਵਾਲੇ (ਕਾਮ, ਕ੍ਰੋਧ, ਲੋਭ, ਮੋਹ ਅਤੇ ਹੰਕਾਰ) ਪੰਜ ਲੁਟੇਰੇ (ਫਿਰ ਰਹੇ) ਹਨ । (ਉਹ) ਠੱਗ, ਸੁੰਞੀ ਪਈ ਨਗਰੀ (ਦੇਹੀ) ਵਿੱਚ (ਧਾ ਕੇ) ਪੈ ਜਾਂਦੇ ਹਨ ।੨।

(ਹੇ ਭਾਈ !) ਉਨ੍ਹਾਂ (ਠੱਗਾਂ) ਤੋਂ ਮਾਤਾ ਪਿਤਾ (ਵੀ ਬਚਾਅ ਕੇ) ਨਹੀਂ ਰੱਖ ਸਕਦੇ । ਉਨ੍ਹਾਂ ਤੋਂ (ਕੋਈ) ਮਿੱਤਰ (ਜਾਂ) ਭਰਾ ਵੀ ਰਖਿਆ ਨਹੀਂ ਕਰ ਸਕਦਾ । ਉਹ (ਲੁਟੇਰੇ ਕਿਸੇ ਪ੍ਰਕਾਰ ਦੇ ਦੁਨਿਆਵੀ) ਧਨ (ਜਾਂ ਮਨੁੱਖੀ) ਸਿਆਣਪ ਨਾਲ (ਵੀ ਮਨੁੱਖ ਦੇ ਦੈਵੀ ਗੁਣਾਂ ਨੂੰ ਲੁੱਟਣ ਤੋਂ) ਨਹੀਂ ਰਹਿ ਸਕਦੇ । (ਹਾਂ, ਉਹ ਦੁਸ਼ਟ ਜੇਕਰ ਕਿਸੇ ਤਰ੍ਹਾਂ ਕਾਬੂ ਆ ਸਕਦੇ ਹਨ ਤਾਂ ਉਹ ਕੇਵਲ ਗੁਰੂ ਦੀ ਪਿਆਰੀ) ਸਾਧ ਸੰਗਤ ਰਾਹੀਂ (ਹੀ) ਕਾਬੂ ਆਉਂਦੇ ਹਨ ।੩।

(ਜਗਿਆਸੂਆਂ ਨੂੰ ਸਮਝਾਉਣ ਹਿਤ ਗੁਰੂ ਜੀ ਜਾਚਨਾ ਕਰਦੇ ਹਨ ਕਿ) ਹੇ ਪ੍ਰਭੂ ਜੀ ! ਮੇਰੇ ਉਤੇ ਕਿਰਪਾ ਕਰੋ । (ਮੈਨੂੰ ਆਪਣੇ) ਸੰਤਾਂ ਦੀ (ਚਰਨ) ਧੂੜੀ (ਬਖ਼ਸ਼ੋ ਕਿਉਂਕਿ ਇਸ ਧੂੜੀ) ਵਿੱਚ (ਹੀ) ਸਾਰੇ ਖ਼ਜ਼ਾਨੇ ਹਨ । ਸਤਿਗੁਰੂ ਦਾ ਸੰਗ ਕਰਕੇ (ਹੀ ਸ਼ੁਭ ਗੁਣਾਂ ਦੀ ਅਮੋਲਕ) ਪੂੰਜੀ ਸਾਬਤ ਬਚ ਸਕਦੀ ਹੈ । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਹੜਾ) ਪਰਮੇਸ਼ਰ ਦੇ ਰੰਗ ਵਿੱਚ ਜਾਗਦਾ ਹੈ (ਉਹ ਇਨ੍ਹਾਂ ਦੁਸ਼ਟਾਂ ਤੋਂ ਸਾਵਧਾਨ ਰਹਿੰਦਾ ਹੈ) ।੪।

(ਸਾਰੀ ਵਿਚਾਰ ਦਾ ਤੱਤ ਇਹ ਹੈ ਕਿ ਸਹੀ ਅਰਥਾਂ ਵਿੱਚ) ਓਹੀ (ਮਨੁੱਖ) ਜਾਗਦਾ ਹੈ ਜਿਸ ਉਤੇ ਪ੍ਰਭੂ ਕਿਰਪਾ ਕਰਦਾ ਹੈ। (ਉਸ ਮਨੁੱਖ ਦੀ) ਆਤਮਿਕ ਗੁਣਾਂ ਦੀ ਪੂੰਜੀ (ਅਤੇ ਹੋਰ) ਸਾਰਾ ਧਨ ਮਾਲ ਆਦਿ ਸਹੀ ਸਲਾਮਤ ਬਚ ਜਾਂਦਾ ਹੈ ।੧।ਰਹਾਉ ਦੂਜਾ ।੨੦।੮੯।

## ਸਾਰੰਸ਼ ਅਤੇ ਸਿਧਾਂਤ

ਸਰੀਰ ਰੂਪੀ ਨਗਰੀ ਵਿੱਚ ਇਕ ਅਤਿ ਸੁੰਦਰ ਵਸਤੂ ਹੈ ਪਰ ਉਸ ਦੀ ਪ੍ਰਾਪਤੀ ਲਈ ਇਕ ਸ਼ਰਤ ਹੈ, 'ਜਾਗਤ ਰਹਿਣ ਦੀ'।

ਗੁਰੂ ਸਾਹਿਬ ਫੁਰਮਾਉਂਦੇ ਹਨ ਕਿ ਮਨੁੱਖ ਅਗਿਆਨ ਦੀ ਨਿੰਦਰਾ ਵਿੱਚ ਸੁੱਤਾ ਪਇਆ ਹੈ ਕਿਉਂਕਿ ਇਸ ਦੇ ਗਿਆਨ ਇੰਦਰੇ ਆਪੋ ਆਪਣੇ ਵਿਕਾਰੀ ਰੱਸਾਂ ਵਿੱਚ ਗਲਤਾਨ ਹਨ । ਜਦੋਂ ਗਿਆਨ-ਵਸਤੂ ਨੂੰ ਕਾਮ, ਕ੍ਰੋਧ ਲੋਭ ਆਦਿ ਲੁਟੇਰੇ ਚੁਰਾ ਕੇ ਲੈ ਜਾਂਦੇ ਹਨ ਤਾਂ ਸੁੰਦਰ ਅਸਥਾਨ ਮਾਨੋ ਵੈਰਾਨ ਤੇ

ਕਬਰਸਤਾਨ ਹੀ ਬਣ ਜਾਂਦਾ ਹੈ। ਜੇ ਪਹਿਰੇਦਾਰ ਤਕੜਾ ਹੋਵੇ ਤਾਂ ਚੋਰਾਂ ਦੀ ਕੀ ਮਜ਼ਾਲ ਹੈ ਕਿ ਉਹ ਮਾਲ ਲੁਟ ਕੇ ਲਿਜਾ ਸਕਣ?

ਇਹ ਸਮਝ ਉਸ ਨੂੰ ਆਉਂਦੀ ਹੈ ਜਿਸ ਨੂੰ ਪ੍ਰਭੂ ਆਤਮਿਕ ਜਾਗ੍ਰਤੀ ਬਖ਼ਸ਼ ਦੇਵੇ, ਆਤਮਿਕ ਅਨੁਭਵ ਕਰਾ ਦੇਵੇ, ਫਿਰ ਉਸ ਉਤੇ ਮਾਇਆ ਆਪਨਾ ਅਸਰ ਨਹੀਂ ਪਾ ਸਕਦੀ। ਹਾਂ, ਜਿਹੜਾ ਜਗਿਆਸੂ ਸੁਆਸਾਂ ਰੂਪੀ ਪੂੰਜੀ ਸਾਂਭ ਕੇ ਰਖਦਾ ਹੈ, ਉਹੀ ਆਤਮ ਰੰਗਾਂ ਵਿੱਚ ਜਾਗਦਾ ਹੈ। ਗੁਰੂ ਮਹਾਰਾਜ ਦੇ ਪਵਿਤਰ ਵਾਕ ਹਨ :-

**ਜਾਗਤ ਰਹੇ ਤਿਨੀ ਪ੍ਰਭੁ ਪਾਇਆ, ਸਬਦੇ ਹਉਮੈ ਮਾਰੀ ॥**
**ਗਿਰਹੀ ਮਹਿ ਸਦਾ ਹਰਿ ਜਨ ਉਦਾਸੀ, ਗਿਆਨ ਤਤ ਬੀਚਾਰੀ ॥** [ਪੰਨਾ ੫੯੯

ਨੀਂਦ ਤੇ ਸਮਾਧੀ ਬਾਰੇ ਤਤ-ਗਿਆਨ ਦੀ ਸੋਝੀ ਹੋਣੀ ਚਾਹੀਦੀ ਹੈ। ਮਨਮੁਖ ਮਾਇਆ ਦੇ ਮੋਹ ਵਿੱਚ ਜਾਗਦਾ ਹੋਇਆ ਵੀ ਸੁਤੇ ਹੋਏ ਮਨੁੱਖ ਸਮਾਨ ਹੈ ਪਰ ਗੁਰਮੁਖ ਸੁੱਤਾ ਹੋਇਆ ਵੀ ਸਮਾਧੀ ਵਿੱਚ ਹੈ। ਭਾ. ਸ. ਗੁਰਦਾਸ ਜੀ ਦੇ ਬਚਨ ਹਨ :-

**ਗੁਰਮੁਖਿ ਸਵਣ ਸਮਾਧਿ ਹੈ, ਆਪੇ ਆਪਨ ਥਾਪ ਉਥਾਪੇ ॥** [ਪੰਨਾ ੯-੧੮

ਸੋ, ਗੁਰਮੁਖ ਸੌਣ ਅਤੇ ਜਾਗਣ ਵਾਲੀ ਅਵਸਥਾ ਤੋਂ ਉਪਰ ਉਠ ਜਾਂਦਾ ਹੈ :-

ਕਿਆ ਸਵਣਾ ਕਿਆ ਜਾਗਣਾ, ਗੁਰਮੁਖਿ ਤੇ ਪਰਵਾਣੁ ॥
ਜਿਨਾ ਸਾਸਿ ਗਿਰਾਸਿ ਨ ਵਿਸਰੈ, ਸੇ ਪੂਰੇ ਪੁਰਖ ਪਰਧਾਨ ॥ [ਪੰਨਾ ੩੧੩

**ਗਉੜੀ ਗੁਆਰੇਰੀ ਮਹਲਾ ੫ ॥ ਜਾ ਕੈ ਵਸਿ, ਖਾਨ ਸੁਲਤਾਨ ॥ ਜਾ ਕੈ ਵਸਿ ਹੈ, ਸਗਲ ਜਹਾਨ ॥ ਜਾਕਾ ਕੀਆ, ਸਭੁ ਕਿਛੁ ਹੋਇ ॥ ਤਿਸ ਤੇ ਬਾਹਰਿ, ਨਾਹੀ ਕੋਇ ॥ ੧ ॥ ਕਹੁ ਬੇਨੰਤੀ, ਅਪੁਨੇ ਸਤਿਗੁਰ ਪਾਹਿ ॥ ਕਾਜ ਤੁਮਾਰੇ, ਦੇਇ ਨਿਬਾਹਿ ॥ ੧ ॥ ਰਹਾਉ ॥ ਸਭ ਤੇ ਊਚ, ਜਾ ਕਾ ਦਰਬਾਰੁ ॥ ਸਗਲ ਭਗਤ, ਜਾ ਕਾ ਨਾਮੁ ਅਧਾਰੁ ॥ ਸਰਬ ਬਿਆਪਿਤ, ਪੂਰਨ ਧਨੀ ॥ ਜਾ ਕੀ ਸੋਭਾ, ਘਟਿ ਘਟਿ ਬਨੀ ॥ ੨ ॥ ਜਿਸੁ ਸਿਮਰਤ, ਦੁਖ ਡੇਰਾ ਢਹੈ ॥ ਜਿਸੁ ਸਿਮਰਤ, ਜਮੁ ਕਿਛੂ ਨ ਕਹੈ ॥ ਜਿਸੁ ਸਿਮਰਤ, ਹੋਤ ਸੂਕੇ ਹਰੇ ॥ ਜਿਸੁ ਸਿਮਰਤ, ਡੂਬਤ ਪਾਹਨ ਤਰੇ ॥ ੩ ॥ ਸੰਤ ਸਭਾ ਕਉ, ਸਦਾ ਜੈਕਾਰੁ ॥ ਹਰਿ ਹਰਿ ਨਾਮੁ, ਜਨ ਪ੍ਰਾਨ ਅਧਾਰੁ ॥ ਕਹੁ ਨਾਨਕ, ਮੇਰੀ ਸੁਣੀ ਅਰਦਾਸਿ ॥ ਸੰਤ ਪ੍ਰਸਾਦਿ, ਮੋ ਕਉ ਨਾਮ ਨਿਵਾਸਿ ॥੪॥੨੧॥੯੦॥**

ਪਦ ਅਰਥ : ਵਸਿ=ਕਾਬੂ ਵਿੱਚ। ਪਾਹਿ=ਪਾਸ (ਕੋਲ)। ਨਿਬਾਹਿ=ਸਿਰੇ ਚਾੜ੍ਹੇਗਾ। ਪਾਹਨ=

ਪੱਥਰ।

**ਅਰਥ** : ਜਿਸ (ਪਰਮੇਸ਼ਰ ਦੇ) ਵਸ ਵਿੱਚ ਖਾਨ (ਭਾਵ ਵੱਡੀਆਂ ਵੱਡੀਆਂ ਜਾਇਦਾਦਾਂ ਵਾਲੇ ਸਰਦਾਰ) ਅਤੇ ਸ਼ਹਿਨਸ਼ਾਹ ਹਨ, ਜਿਸ (ਪ੍ਰਭੂ) ਦੇ ਕਾਬੂ ਵਿੱਚ ਸਾਰਾ ਜਹਾਨ ਹੈ, ਜਿਸ (ਪ੍ਰਭੂ) ਦਾ (ਇਹ ਦਿੱਸਣਹਾਰ ਜਗਤ) ਸਭ ਕੁਝ (ਪੈਦਾ) ਕੀਤਾ ਹੋਇਆ ਹੈ, ਉਸ (ਪਰਮੇਸ਼ਰ ਦੇ ਹੁਕਮ) ਤੋਂ ਬਾਹਰ ਕੁਝ ਵੀ ਨਹੀਂ ਹੁੰਦਾ।੧।

(ਇਸ ਲਈ ਹੇ ਭਾਈ ! ਆਪਣੇ ਹਰੇਕ ਕਾਜ ਦੀ ਪੂਰਤੀ ਹਿੱਤ) ਸੱਚੇ ਗੁਰੂ ਅੱਗੇ ਬੇਨਤੀ ਕਰੋ। (ਉਹ) ਤੁਹਾਡੇ ਸਾਰੇ ਕਾਰਜ ਸਿਰੇ ਚਾੜ੍ਹ ਦੇਵੇਗਾ।੧।ਰਹਾਉ।

(ਹੇ ਭਾਈ !) ਜਿਸ (ਸਮਰਥ ਪ੍ਰਭੂ ਦਾ) ਦਰਬਾਰ ਸਭ ਤੋਂ ਉਚਾ ਹੈ, ਜਿਸ ਦਾ ਨਾਉਂ, ਸਾਰੇ ਭਗਤਾਂ ਦਾ ਆਸਰਾ ਹੈ, (ਉਹ) ਪੂਰਨ ਪਰਮੇਸ਼ਰ ਸਭ ਥਾਵਾਂ ਤੇ ਵਿਆਪਕ ਹੈ। ਜਿਸ ਦੀ ਸੋਭਾ ਹਰੇਕ ਹਿਰਦੇ ਵਿੱਚ ਬਣੀ (ਭਾਵ ਵਸੀ ਹੋਈ ਹੈ, ਐਸੇ ਸਮਰਥ ਪ੍ਰਭੂ ਕੋਲ ਆਪਣੀ ਬੇਨਤੀ ਕਰੋ)।੨।

ਜਿਸ ਨੂੰ ਯਾਦ ਕੀਤਿਆਂ (ਸਾਰੇ) ਦੁੱਖਾਂ (ਕਲੇਸ਼ਾਂ) ਦਾ ਡੇਰਾ (ਟਿਕਾਣਾ) ਨਸ਼ਟ ਹੋ ਜਾਂਦਾ ਹੈ, ਜਿਸ ਨੂੰ ਸਿਮਰਦਿਆਂ ਜਮ ਕੁਝ ਨਹੀਂ ਕਹਿੰਦਾ, ਜਿਸ ਨੂੰ ਸਿਮਰਦਿਆਂ (ਕਾਮ, ਕ੍ਰੋਧ ਆਦਿ ਨਾਲ ਸੜੇ) ਸੁੱਕੇ (ਮਨ) ਹਰੇ ਹੋ ਜਾਂਦੇ (ਹਨ), ਜਿਸ ਨੂੰ ਸਿਮਰਦਿਆਂ (ਸੰਸਾਰ ਸਾਗਰ ਵਿੱਚ) ਡੁਬ ਰਹੇ ਪੱਥਰ-(ਦਿਲ ਭਾਵ ਨਿਰਦਈ ਆਦਮੀ ਵੀ) ਤਰ ਜਾਂਦੇ ਹਨ। (ਹੇ ਭਾਈ ! ਐਸੇ ਕਾਮਲ ਮੁਰਸ਼ਦ ਅੱਗੇ ਆਪਣੀ ਬੇਨਤੀ ਕਰ)।੩।

(ਹੇ ਭਾਈ !) ਸੰਤ (ਜਨਾਂ) ਦੀ ਸਭਾ ਨੂੰ ਸਾਡੀ ਸਦਾ ਨਮਸਕਾਰ ਹੈ। (ਸੰਤ) ਜਨਾਂ ਦਾ ਹਰਿ-ਹਰਿ ਨਾਮ (ਹੀ) ਪ੍ਰਾਣਾਂ ਦਾ ਆਸਰਾ ਹੈ। ਨਾਨਕ (ਤੂੰ) ਆਖ ਕਿ (ਸੰਤ ਸਭਾ ਦਾ ਸਦਕਾ ਪਰਮੇਸ਼ਰ ਨੇ) ਮੇਰੀ (ਵੀ) ਬੇਨਤੀ ਸੁਣ ਲਈ ਹੈ (ਅਤੇ) ਸੰਤਾਂ ਦੀ ਕਿਰਪਾ ਨਾਲ ਮੈਨੂੰ (ਆਪਣੇ ਨਾਮ ਦੇ ਟਿਕਾਣੇ ਦਾ) ਨਿਵਾਸੀ (ਬਣਾ ਦਿੱਤਾ ਹੈ)।੪।੨੧।੯੦।

## ਸਾਰੰਸ਼ ਅਤੇ ਸਿਧਾਂਤ

ਸ਼ਬਦ ਬਹੁਤ ਸਰਲ ਹੈ। ਸੇਧ ਇਹ ਦਿੱਤੀ ਹੈ ਕਿ ਜਦੋਂ ਵੀ ਤੁਹਾਨੂੰ ਕਿਸੇ ਕਾਰਜ ਸਿਧੀ ਦੀ ਲੋੜ ਪਵੇ ਤਾਂ ਆਪਣੇ ਸਤਿਗੁਰੂ ਅਗੇ ਦੋਵੇਂ ਹਥ ਜੋੜ ਕੇ ਸਿਦਕ, ਸ਼ਰਧਾ ਅਤੇ ਭਰੋਸੇ ਨਾਲ ਅਰਦਾਸਿ ਕਰੋ, ਸਤਿਗੁਰੂ ਜੀ ਸਾਰੇ ਕਾਰਜ ਸਵਾਰ ਦੇਣਗੇ। (ਵਿਆਖਿਆ ਲਈ ਪੜ੍ਹੋ 'ਅਰਦਾਸਿ ਪਰੰਪਰਾ ਤੇ ਸ਼ਕਤੀ' ਇਸੇ ਕਾਲਮ ਤੋਂ ਜਿਸ ਵਿੱਚ ਗੁਰਬਾਣੀ-ਪ੍ਰਮਾਣ ਅਤੇ ਇਤਿਹਾਸਕ ਸਾਖੀਆਂ ਨੂੰ ਨਿਰੂਪਣ ਕੀਤਾ ਗਿਆ ਹੈ)।

ਜਗਿਆਸੂ ਦੇ ਹਿਰਦੇ ਵਿੱਚ ਵਿਸ਼ਵਾਸ ਹੋਣਾ ਚਾਹੀਦਾ ਹੈ ਕਿ ਸਤਿਗੁਰੂ ਆਪਣੇ ਸੇਵਕਾਂ ਦੀ ਅਰਦਾਸਿ ਸੁਣਦੇ ਹਨ ਤੇ ਕਾਰਜ ਰਾਸ ਕਰਦੇ ਹਨ। ਗੁਰਦੇਵ ਜੀ ਦੇ ਅੰਮ੍ਰਿਤ ਬਚਨ ਹਨ :-

**੧) ਸੁਣੀ ਅਰਦਾਸਿ ਸੁਆਮੀ ਮੇਰੈ, ਸਰਬ ਕਲਾ ਬਣਿ ਆਈ ॥**

ਪ੍ਰਗਟ ਭਈ ਸਗਲੇ ਜੁਗ ਅੰਤਰਿ, ਗੁਰ ਨਾਨਕ ਕੀ ਵਡਿਆਈ ॥ [ਪੰਨਾ ੬੧੧

੨) ਅਰਦਾਸਿ ਸੁਣੀ ਦਾਤਾਰਿ ਪ੍ਰਭਿ, ਹੋਏ ਕਿਰਪਾਲ ॥

ਰਾਖਿ ਲੀਆ ਅਪਨਾ ਸੇਵਕੋ, ਮੁਖਿ ਨਿੰਦਕ ਛਾਰੁ ॥ [ਪੰਨਾ ੮੧੮

ਸਿੱਖ ਧਰਮ ਵਿੱਚ ਦੁਖ ਸੁਖ ਲਈ, ਸਤਿਗੁਰੂ ਅਗੇ ਅਰਦਾਸਿ ਕਰਨੀ ਮੁਢਲਾ ਸਿਧਾਂਤ ਹੈ- ''ਮੇਰਾ ਦੁਖ ਸੁਖ ਤੁਝ ਹੀ ਪਾਸਿ'' ਰੂਪ ਵਿੱਚ ਭਾਵਨੀ ਸਹਿਤ ਕੀਤੀ ਅਰਦਾਸਿ ਕਦੇ ਵੀ ਬਿਰਥੀ ਨਹੀਂ ਜਾਂਦੀ, ਸਦਾ ਪਰਵਾਨ ਹੁੰਦੀ ਹੈ। ਇਸ ਲਈ ਗੁਰਬਾਣੀ ਵਿੱਚ ਆਦੇਸ਼ ਦਿੱਤਾ ਹੈ :-

ਜੀਅ ਕੀ ਬਿਰਥਾ ਹੋਇ, ਸੁ ਗੁਰ ਪਹਿ ਅਰਦਾਸਿ ਕਰਿ ॥ [ਪੰਨਾ ੫੧੯

**ਗਉੜੀ ਗੁਆਰੇਰੀ ਮਹਲਾ ੫ ॥ ਸਤਿਗੁਰ ਦਰਸਨਿ, ਅਗਨਿ ਨਿਵਾਰੀ। ਸਤਿਗੁਰ ਭੇਟਤ, ਹਉਮੈ ਮਾਰੀ ॥ ਸਤਿਗੁਰ ਸੰਗਿ, ਨਾਹੀ ਮਨੁ ਡੋਲੈ ॥ ਅੰਮ੍ਰਿਤ ਬਾਣੀ, ਗੁਰਮੁਖਿ ਬੋਲੈ ॥ ੧ ॥ ਸਭੁ ਜਗੁ ਸਾਚਾ, ਜਾ ਸਚ ਮਹਿ ਰਾਤੇ ॥ ਸੀਤਲ ਸਾਤਿ, ਗੁਰ ਤੇ ਪ੍ਰਭ ਜਾਤੇ ॥ ੧ ॥ ਰਹਾਉ ॥ ਸੰਤ ਪ੍ਰਸਾਦਿ, ਜਪੈ ਹਰਿ ਨਾਉ ॥ ਸੰਤ ਪ੍ਰਸਾਦਿ, ਹਰਿ ਕੀਰਤਨੁ ਗਾਉ ॥ ਸੰਤ ਪ੍ਰਸਾਦਿ, ਸਗਲ ਦੁਖ ਮਿਟੇ ॥ ਸੰਤ ਪ੍ਰਸਾਦਿ, ਬੰਧਨ ਤੇ ਛੁਟੇ ॥ ੨ ॥ ਸੰਤ ਕ੍ਰਿਪਾ ਤੇ, ਮਿਟੇ ਮੋਹ ਭਰਮ ॥ ਸਾਧ ਰੇਣੁ ਮਜਨ ਸਭਿ ਧਰਮ ॥ ਸਾਧ ਕ੍ਰਿਪਾਲ, ਦਇਆਲ ਗੋਵਿੰਦੁ ॥ ਸਾਧਾ ਮਹਿ, ਇਹ ਹਮਰੀ ਜਿੰਦੁ ॥ ੩ ॥ ਕਿਰਪਾ ਨਿਧਿ ਕਿਰਪਾਲ ਧਿਆਵਉ ॥ ਸਾਧ ਸੰਗਿ, ਤਾ ਬੈਠਣੁ ਪਾਵਉ ॥ ਮੋਹਿ ਨਿਰਗੁਣ ਕਉ, ਪ੍ਰਭਿ ਕੀਨੀ ਦਇਆ ॥ ਸਾਧ ਸੰਗਿ, ਨਾਨਕ ਨਾਮੁ ਲਇਆ ॥ ੪ ॥ ੨੨ ॥ ੯੧ ॥**

## ਉਚਾਰਨ ਸੇਧ

**ਬਿੰਦੀ ਸਹਿਤ :** ਸਾਂਤਿ, ਸਾਧਾਂ, ਮਹਿਂ, ਜਾਂ, ਧਿਆਵਉਂ, ਪਾਵਉਂ। **ਬਿੰਦੀ ਰਹਿਤ :** ਗਾਉ।

**ਪਦ ਅਰਥ :** ਅਗਨਿ=ਤ੍ਰਿਸ਼ਨਾ ਰੂਪੀ ਅੱਗ। ਨਿਵਾਰੀ=ਦੂਰ ਹੋ ਜਾਂਦੀ ਹੈ। ਜਾਤੇ=ਜਾਣੇ, ਪਛਾਣੇ। ਗਾਉ=ਗਾਉਂਦਾ ਹੈ। ਮਜਨ=(ਤੀਰਥਾਂ ਦਾ) ਇਸ਼ਨਾਨ।

**ਅਰਥ :** ਸੱਚੇ ਗੁਰੂ ਦਾ ਦਰਸ਼ਨ ਕਰਨ ਨਾਲ (ਮਨੁੱਖ ਦੀ ਤ੍ਰਿਸ਼ਨਾ ਰੂਪੀ) ਅੱਗ ਦੂਰ ਹੋ ਜਾਂਦੀ ਹੈ। ਸੱਚੇ ਗੁਰੂ ਨੂੰ ਮਿਲਦਿਆਂ (ਹੀ ਮਨੁੱਖ ਦੀ) ਹਉਮੈ ਨਸ਼ਟ ਹੋ ਜਾਂਦੀ ਹੈ। ਸਤਿਗੁਰੂ ਦੀ ਸੰਗਤ ਕਰਨ ਨਾਲ ਮਨ (ਵਿਕਾਰਾਂ ਵਲ) ਡੋਲਦਾ ਨਹੀਂ, (ਸਗੋਂ ਮਨ) ਗੁਰੂ ਦੁਆਰਾ (ਦ੍ਰਿੜਾਈ ਗਈ) ਅੰਮ੍ਰਿਤ ਬਾਣੀ ਬੋਲਦਾ (ਰਹਿੰਦਾ ਹੈ) ।੧।

(ਹੇ ਭਾਈ !) ਜਦੋਂ ਸੱਚੇ (ਅਕਾਲ ਪੁਰਖ) ਵਿਚ (ਸੁਰਤ ਕਰਕੇ) ਰੱਤੇ ਗਏ (ਤਾਂ) ਸਾਰਾ ਜਗਤ (ਹੀ) ਸੱਚਾ (ਪ੍ਰਤੀਤ ਹੋਇਆ) । (ਅਤੇ ਜਦੋਂ) ਗੁਰੂ (ਦੇ ਉਪਦੇਸ਼) ਤੋਂ ਪ੍ਰਭੂ ਜਾਣ ਲਏ (ਭਾਵ ਜਾਣ-ਪਛਾਣ ਹੋ ਗਈ ਤਾਂ ਹਿਰਦੇ ਅੰਦਰ ਪੂਰਨ) ਸ਼ਾਂਤੀ (ਅਤੇ) ਸੀਤਲਤਾ (ਆ ਗਈ) ।੧।ਰਹਾਉ।

ਸੰਤ ਗੁਰੂ ਦੀ ਕਿਰਪਾ ਨਾਲ (ਮੇਰਾ ਮਨ) ਹਰੀ ਦਾ ਨਾਮ ਜਪਦਾ ਹੈ । ਸੰਤ ਗੁਰੂ ਦੀ ਕਿਰਪਾ ਨਾਲ, ਪਰਮੇਸ਼ਰ ਦੀ ਕੀਰਤੀ ਗਾਉਂਦਾ ਹੈ । ਸੰਤ-ਗੁਰੂ ਦੀ ਕਿਰਪਾ ਨਾਲ ਸਾਰੇ ਦੁੱਖ ਦੂਰ ਹੋ ਗਏ । ਸੰਤ (ਗੁਰੂ) ਦੀ ਕਿਰਪਾ ਨਾਲ (ਮੋਹ ਮਾਇਆ ਦੇ) ਬੰਧਨਾਂ ਤੋਂ ਛੁੱਟ ਗਏ ।੨।

ਸੰਤ (ਗੁਰੂ) ਦੀ ਕਿਰਪਾ ਨਾਲ ਮੋਹ (ਅਤੇ) ਭਰਮ (ਭੁਲੇਖੇ) ਦੂਰ ਹੋ ਗਏ । ਸਾਧ (ਗੁਰੂ) ਦੀ ਚਰਨ-ਧੂੜੀ (ਵਿੱਚ) ਇਸ਼ਨਾਨ (ਮਾਨੋ) ਸਾਰੇ ਧਰਮਾਂ ਦੀ (ਪ੍ਰਾਪਤੀ ਹੈ) । ਸਾਧ (ਗੁਰੂ) ਕਿਰਪਾਲੂ, ਦਇਆਲੂ ਤੇ ਗੋਵਿੰਦ ਰੂਪ ਹਨ । ਸਾਡੀ ਇਹ (ਨਿਮਾਣੀ ਜਿਹੀ) ਜਿੰਦੜੀ ਸਾਧ ਜਨਾਂ ਦੇ (ਚਰਨਾਂ) ਵਿੱਚ (ਅਰਪਨ ਹੈ) ।੩।

ਹੇ ਕਿਰਪਾ ਦੇ ਸਮੁੰਦਰ ! (ਹੇ) ਕਿਰਪਾ ਦੇ ਘਰ !, (ਮੈਂ ਤੇਰੀ ਮਿਹਰ ਸਦਕਾ ਤੈਨੂੰ) ਧਿਆਉਂਦਾ ਹਾਂ। ਸਾਧ ਸੰਗਤ ਵਿੱਚ ਤਾਂ ਹੀ ਮੈਂ ਬੈਠਣਾ ਪ੍ਰਾਪਤ ਕਰ ਸਕਦਾ ਹਾਂ । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਦੋਂ) ਮੈਂ ਗੁਣਾਂ ਤੋਂ ਹੀਣੇ ਉਪਰ ਪ੍ਰਭੂ ਨੇ ਕਿਰਪਾ ਕੀਤੀ, (ਓਦੋਂ ਮੈਂ) ਸਾਧ (ਗੁਰੂ) ਨਾਲ ਮਿਲ ਕੇ (ਪ੍ਰਭੂ ਦਾ) ਨਾਮ (ਪ੍ਰਾਪਤ ਕਰ) ਲਿਆ ।੪।੨੨।੯੧।

## ਸਾਰੰਸ਼ ਅਤੇ ਸਿਧਾਂਤ

ਸਤਿਗੁਰੂ ਦੇ ਦਰਸ਼ਨ ਕਰਨ ਨਾਲ ਤ੍ਰਿਸ਼ਨਾ ਰੂਪੀ ਅੱਗ ਦੂਰ ਕੀਤੀ ਜਾ ਸਕਦੀ ਹੈ । ਜਦੋਂ ਮਨ ਦੀ ਤ੍ਰਿਪਤੀ ਹੋ ਜਾਵੇ, ਮਨ ਅਡੋਲ ਹੋ ਜਾਂਦਾ ਹੈ । ਸੰਤ ਗੁਰੂ ਦੀ ਕਿਰਪਾ ਨਾਲ ਹਉਮੈ ਵਰਗੇ ਦੀਰਘ ਰੋਗ ਵੀ ਦੂਰ ਹੋ ਜਾਂਦੇ ਹਨ । ਇਸੇ ਤਰ੍ਹਾਂ ''ਅਵਗਣ ਕਾਟਿ ਕਰੇ ਸੁਧ ਦੇਹਾ'' ਦੀ ਸ਼ਕਤੀ ਵੀ ਸੰਤ-ਗੁਰੂ ਵਿੱਚ ਟਿਕੀ ਹੋਈ ਹੈ । ਗੁਰੂ ਸਾਹਿਬ ਨੇ ਅੰਤਲੀ ਪੰਗਤੀ ਵਿੱਚ ਨਾਮ ਦੀ ਦਾਤਿ-ਪ੍ਰਾਪਤੀ ਦਾ ਜ਼ਿਕਰ ਕੀਤਾ ਹੈ :-

**ਮੋਹਿ ਨਿਰਗੁਣ ਕਉ, ਪ੍ਰਭਿ ਕੀਨੀ ਦਇਆ ॥**
**ਸਾਧ ਸੰਗਿ, ਨਾਨਕ, ਨਾਮੁ ਲਇਆ ॥**

ਸੋ, ਨਾਮ-ਸਿਮਰਨ ਪ੍ਰਭੂ ਦੀ ਕਿਰਪਾ ਦਾ ਕ੍ਰਿਸ਼ਮਾ ਹੈ, ਜੋ ਸਤਿਗੁਰੂ ਰਾਹੀਂ ਪ੍ਰਗਟ ਹੁੰਦਾ ਹੈ ।

**ਗਉੜੀ ਗੁਆਰੇਰੀ ਮਹਲਾ ੫ ॥ ਸਾਧ ਸੰਗਿ ਜਪਿਓ ਭਗਵੰਤੁ ॥ ਕੇਵਲ ਨਾਮੁ ਦੀਓ ਗੁਰਿ ਮੰਤੁ ॥ ਤਜਿ ਅਭਿਮਾਨ, ਭਏ ਨਿਰਵੈਰ ॥ ਆਠ ਪਹਰ, ਪੂਜਹੁ ਗੁਰ ਪੈਰ ॥ ੧ ॥ ਅਬ ਮਤਿ ਬਿਨਸੀ ਦੁਸਟ ਬਿਗਾਨੀ ॥ ਜਬ ਤੇ ਸੁਣਿਆ, ਹਰਿ ਜਸੁ ਕਾਨੀ ॥ ੧ ॥ ਰਹਾਉ ॥ ਸਹਜ ਸੂਖ, ਆਨੰਦ**

**ਨਿਧਾਨ ॥ ਰਾਖਨਹਾਰ ਰਖਿ ਲੇਇ ਨਿਦਾਨ ॥ ਦੂਖ ਦਰਦ ਬਿਨਸੇ ਭੈ ਭਰਮ ॥ ਆਵਣ ਜਾਣ ਰਖੇ, ਕਰਿ ਕਰਮ ॥ ੨ ॥ ਪੇਖੈ ਬੋਲੈ ਸੁਣੈ ਸਭੁ ਆਪਿ ॥ ਸਦਾ ਸੰਗਿ, ਤਾ ਕਉ ਮਨ ਜਾਪਿ ॥ ਸੰਤ ਪ੍ਰਸਾਦਿ, ਭਇਓ ਪਰਗਾਸੁ ॥ ਪੂਰਿ ਰਹੇ, ਏਕੈ ਗੁਣਤਾਸੁ ॥ ੩ ॥ ਕਹਤ ਪਵਿਤ੍ਰ, ਸੁਣਤ ਪੁਨੀਤ ॥ ਗੁਣ ਗੋਵਿੰਦ ਗਾਵਹਿ, ਨਿਤ ਨੀਤ ॥ ਕਹੁ ਨਾਨਕ, ਜਾਕਉ ਹੋਹੁ ਕ੍ਰਿਪਾਲ ॥ ਤਿਸੁ ਜਨ ਕੀ, ਸਭ ਪੂਰਨ ਘਾਲ ॥ ੪ ॥ ੨੩ ॥ ੯੨ ॥**

## ਉਚਾਰਨ ਸੇਧ

**ਬਿੰਦੀ ਸਹਿਤ :** ਗਾਵਹਿਂ।

**ਪਦ ਅਰਥ :** ਗੁਰਿ=ਗੁਰੂ ਨੇ। ਤਜਿ ਅਭਿਮਾਨ=ਅਹੰਕਾਰ ਤਿਆਗ ਕੇ। ਬਿਗਾਨੀ=ਬੇ-ਗਿਆਨੀ। ਕਾਨੀ=ਕੰਨਾਂ ਨਾਲ। ਨਿਦਾਨ=ਅੰਤ ਸਮੇਂ। ਗੁਣਤਾਸੁ=ਗੁਣਾਂ ਦਾ ਖ਼ਜ਼ਾਨਾ (ਪ੍ਰਭੂ)।

**ਅਰਥ :** (ਜਿਸ ਮਨੁੱਖ ਨੇ) ਸਾਧ ਸੰਗਤ ਵਿੱਚ (ਬੈਠ ਕੇ) ਪਰਮੇਸ਼ਰ ਨੂੰ ਜਪਿਆ, ਕੇਵਲ (ਉਸ ਨੂੰ ਹੀ ਸਤਿ) ਗੁਰੂ ਨੇ ਨਾਮ ਰੂਪੀ ਮੰਤਰ ਦਿੱਤਾ। (ਇਸ ਦੇ ਫਲਸਰੂਪ ਉਹ) ਹੰਕਾਰ ਤਿਆਗ ਕੇ ਵੈਰ ਰਹਿਤ ਹੋ ਗਏ। (ਇਸ ਲਈ ਹੇ ਸਤਿ ਸੰਗੀਓ ! ਤੁਸੀਂ ਵੀ ਅਜਿਹੇ) ਗੁਰੂ ਦੇ ਚਰਨ ਅੱਠੇ ਪਹਿਰ (ਭਾਵ ਹਰ ਸਮੇਂ) ਪੂਜੋ।੧।

ਜਦੋਂ ਦਾ (ਅਸਾਂ) ਹਰੀ ਦਾ ਜਸ ਕੰਨਾਂ ਨਾਲ ਸੁਣਿਆ ਹੈ, ਹੁਣ (ਸਾਡੀ) ਭੈੜੀ ਤੇ ਓਪਰੀ ਮਤਿ ਨਸ਼ਟ ਹੋ ਗਈ ਹੈ॥੧॥ਰਹਾਉ॥

ਹੇ ਭਾਈ ! (ਭੈੜੀ ਮਤ ਦਾ ਖ਼ਾਤਮਾ ਹੋਣ ਕਰਕੇ ਮਨ ਦੀ) ਅਡੋਲਤਾ ਦਾ (ਅਕਹਿ) ਸੁਖ (ਅਤੇ) ਅਨੰਦ ਦੇ ਖ਼ਜ਼ਾਨੇ (ਪ੍ਰਾਪਤ ਹੋ ਗਏ ਹਨ)। (ਹੁਣ ਸਾਨੂੰ ਯਕੀਨ ਹੋ ਗਿਆ ਕਿ) ਰਖਣ ਵਾਲਾ (ਪਰਮੇਸ਼ਰ) ਅੰਤ ਸਮੇਂ (ਸਾਨੂੰ ਜਮਦੂਤਾਂ ਤੋਂ) ਬਚਾਅ ਲਵੇਗਾ (ਇਸ ਲਈ ਸਾਰੇ) ਦੁਖ ਦਰਦ ਤੇ ਭਰਮ ਖ਼ਤਮ ਹੋ ਗਏ ਹਨ। (ਪ੍ਰਭੂ ਨੇ ਆਪਣੀ) ਕਿਰਪਾ ਕਰਕੇ ਆਉਣ ਜਾਣ (ਭਾਵ ਜੰਮਣ ਮਰਨ ਵਾਲੇ ਦੁੱਖ ਤੋਂ) ਰਖ ਲਏ।੨।

ਹੇ ਭਾਈ ! (ਪ੍ਰਭੂ) ਆਪ ਹੀ ਸਭ (ਕੁਝ) ਵੇਖਦਾ, ਬੋਲਦਾ (ਅਤੇ) ਸੁਣਦਾ ਹੈ। ਜਿਹੜਾ (ਪ੍ਰਭੂ) ਸਦਾ (ਜੀਵ ਦੇ) ਨਾਲ (ਅੰਗ-ਸੰਗ ਰਹਿੰਦਾ ਹੈ;) ਹੇ ਮਨ ! (ਤੂੰ ਉਸ ਦਾ) ਸਿਮਰਣ ਕਰ। (ਹੇ ਭਾਈ !) ਸੰਤ (ਗੁਰੂ ਦੀ) ਕਿਰਪਾ ਨਾਲ (ਜਿਸ ਦੇ ਹਿਰਦੇ ਵਿੱਚ ਗੁਰੂ ਗਿਆਨ ਦਾ) ਚਾਨਣ ਹੋ ਗਿਆ ਹੈ। ਉਸ ਨੂੰ (ਸਭ ਪਾਸੇ) ਇਕੋ (ਹੀ) ਗੁਣਾਂ ਦਾ ਭੰਡਾਰ ਵਾਹਿਗੁਰੂ ਪਰੀ-ਪੂਰਨ (ਦਿਸਦਾ ਹੈ)।੩।

ਹੇ ਭਾਈ ! (ਜਿਹੜੇ ਮਨੁੱਖ) ਹਰ ਰੋਜ਼ ਗੋਬਿੰਦ ਦੇ ਗੁਣ (ਸਿਫਤਾਂ) ਗਾਉਂਦੇ ਹਨ (ਉਹ) ਕਹਿਣ ਵਾਲੇ, ਸੁਣਨ ਵਾਲੇ ਪਵਿੱਤਰ ਤੇ ਪੁਨੀਤ ਹੋ ਜਾਂਦੇ ਹਨ। ਨਾਨਕ ਆਖ (ਕਿ ਹੇ ਵਾਹਿਗੁਰੂ !)

ਜਿਸ ਉਤੇ (ਤੁਸੀਂ) ਕਿਰਪਾਲੂ ਹੁੰਦੇ ਹੋ, ਉਸ ਜਨ ਦੀ (ਪਰਮਾਰਥ-ਮਾਰਗ ਵਿੱਚ ਕੀਤੀ) ਸਾਰੀ ਘਾਲ (ਕਮਾਈ) ਥਾਇ ਪੈ ਜਾਂਦੀ ਹੈ।੪।੨੩।੯੨।

## ਸਾਰੰਸ਼ ਅਤੇ ਸਿਧਾਂਤ

ਸਤਿਗੁਰੂ ਦੇ ਬਖ਼ਸ਼ੇ ਹੋਏ ਨਾਮ ਦਾ ਸਾਧ ਸੰਗਤ ਦੁਆਰਾ ਜਾਪ ਕਰਨਾ ਵਧੇਰੇ ਗੁਣਕਾਰੀ ਹੁੰਦਾ ਹੈ। ਗੁਰਦੇਵ ਪਿਤਾ ਜੀ ਦੀ ਸੰਗਤ ਵਿੱਚ ਪਾਪਾਂ ਨਾਲ ਭਰੀ ਹੋਈ ਮਤਿ ਛੇਤੀ ਧੋਤੀ ਜਾਂਦੀ ਹੈ। ਸਾਰਾ ਵਿਗਾੜਾ ਦੁਰਮਤਿ ਪਾਉਂਦੀ ਹੈ। ਜੇ ਸਾਵਧਾਨ ਹੋ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਗਤ ਵਿੱਚ ਹਰੀ ਦਾ ਜਸ ਸੁਣਿਆ ਜਾਵੇ ਤਾਂ ਵਿਕਾਰਾਂ ਵਾਲੀ ਦੁਸਟ ਮਤਿ ਵਿਨਾਸ਼ ਹੋ ਜਾਂਦੀ ਹੈ। ਗੁਰੂ ਬਾਬਾ ਜੀ ਨੇ ਮਤਿ ਨੂੰ ਪਵਿੱਤਰ ਕਰਨ ਵਾਲੀ ਜੁਗਤੀ ਦਾ ਸੰਕੇਤ ਜਪੁ ਬਾਣੀ ਵਿੱਚ ਇਉਂ ਦਿੱਤਾ ਹੈ :-

**ਭਰੀਐ ਹਥੁ ਪੈਰੁ ਤਨੁ ਦੇਹ ॥ ਪਾਣੀ ਧੋਤੈ ਉਤਰਸੁ ਖੇਹੁ ॥...**
**ਭਰੀਐ ਮਤਿ ਪਾਪ ਕੈ ਸੰਗਿ ॥ ਓਹੁ ਧੋਪੈ ਨਾਵੈ ਕੈ ਰੰਗਿ ॥** [ਪੰਨਾ ੪

**ਗਉੜੀ ਗੁਆਰੇਰੀ ਮਹਲਾ ੫ ॥ ਬੰਧਨ ਤੋੜਿ ਬੋਲਾਵੈ ਰਾਮੁ ॥ ਮਨ ਮਹਿ ਲਾਗੈ ਸਾਚੁ ਧਿਆਨੁ ॥ ਮਿਟਹਿ ਕਲੇਸ, ਸੁਖੀ ਹੋਇ ਰਹੀਐ ॥ ਐਸਾ ਦਾਤਾ ਸਤਿਗੁਰੁ ਕਹੀਐ ॥ ੧ ॥ ਸੋ ਸੁਖਦਾਤਾ, ਜਿ ਨਾਮੁ ਜਪਾਵੈ ॥ ਕਰਿ ਕਿਰਪਾ, ਤਿਸੁ ਸੰਗਿ ਮਿਲਾਵੈ ॥ ੧ ॥ ਰਹਾਉ ॥ ਜਿਸੁ ਹੋਇ ਦਇਆਲੁ, ਤਿਸੁ ਆਪਿ ਮਿਲਾਵੈ ॥ ਸਰਬ ਨਿਧਾਨ, ਗੁਰੂ ਤੇ ਪਾਵੈ ॥ ਆਪੁ ਤਿਆਗਿ, ਮਿਟੈ ਆਵਣ ਜਾਣਾ ॥ ਸਾਧ ਕੈ ਸੰਗਿ, ਪਾਰਬ੍ਰਹਮੁ ਪਛਾਣਾ ॥ ੨ ॥ ਜਨ ਊਪਰਿ, ਪ੍ਰਭ ਭਏ ਦਇਆਲ ॥ ਜਨ ਕੀ ਟੇਕ, ਏਕ ਗੋਪਾਲ ॥ ਏਕਾ ਲਿਵ, ਏਕੋ ਮਨਿ ਭਾਉ ॥ ਸਰਬ ਨਿਧਾਨ, ਜਨ ਕੈ ਹਰਿ ਨਾਉ ॥ ੩ ॥ ਪਾਰਬ੍ਰਹਮ ਸਿਉ, ਲਾਗੀ ਪ੍ਰੀਤਿ ॥ ਨਿਰਮਲ ਕਰਣੀ, ਸਾਚੀ ਰੀਤਿ ॥ ਗੁਰਿ ਪੂਰੈ, ਮੇਟਿਆ ਅੰਧਿਆਰਾ ॥ ਨਾਨਕ ਕਾ ਪ੍ਰਭੁ, ਅਪਰ ਅਪਾਰਾ ॥੪॥੨੪॥੯੩॥**

## ਉਚਾਰਨ ਸੇਧ

**ਬਿੰਦੀ ਸਹਿਤ** : ਮਿਟਹਿਂ, ਨਾਉਂ, ਸਿਉਂ।

**ਪਦ ਅਰਥ** : ਬੋਲਾਵੈ=ਜਪਾਉਂਦਾ ਹੈ। ਕਲੇਸ=ਦੁੱਖ, ਝਗੜੇ। ਜਨ=ਸੇਵਕ।

**ਅਰਥ** : (ਹੇ ਭਾਈ ! ਜਿਹੜਾ ਗੁਰਸਿਖ ਦੇ ਸਾਰੇ) ਬੰਧਨ ਕੱਟ ਕੇ (ਉਸ ਨੂੰ ਰਾਮ) ਨਾਮ ਜਪਾਉਂਦਾ ਹੈ। (ਜਿਸ ਦੇ ਫਲਸਰੂਪ ਸਿਖ ਦੇ) ਮਨ ਵਿਚ (ਪਰਮੇਸ਼ਰ ਦਾ) ਸੱਚ-ਰੂਪ ਧਿਆਨ ਲਗ ਜਾਂਦਾ ਹੈ। ਮਨ ਵਿਚੋਂ ਹਰ ਪ੍ਰਕਾਰ ਦੇ ਕਲ-ਕਲੇਸ਼ ਨਸ਼ਟ ਹੋ ਜਾਂਦੇ ਹਨ (ਅਤੇ ਧਿਆਉਣ ਨਾਲ, ਸੁੱਖੀ)

ਹੋ ਕੇ ਰਹੀਦਾ ਹੈ। ਸਤਿਗੁਰੂ ਇਹੋ ਜਿਹਾ ਦਾਤਾ ਆਖਿਆ ਜਾਂਦਾ ਹੈ।੧।

ਉਹ ਸੁੱਖਾਂ ਦਾ ਦਾਤਾ (ਸਤਿਗੁਰੂ) ਹੈ, ਜਿਹੜਾ (ਪਰਮੇਸ਼ਰ ਦਾ) ਨਾਮ ਜਪਾਉਂਦਾ ਹੈ। (ਉਹ ਆਪਣੀ) ਕਿਰਪਾ ਦ੍ਰਿਸ਼ਟੀ ਕਰ ਕੇ ਉਸ ਨੂੰ (ਪ੍ਰਭੂ) ਦੇ ਨਾਲ ਮਿਲਾਉਂਦਾ ਹੈ।੧।ਰਹਾਉ।

ਜਿਸ (ਸੇਵਕ ਜਨ) ਉਤੇ (ਪ੍ਰਭੂ ਆਪ) ਦਇਆਲ ਹੋਵੇ, ਉਸ ਨੂੰ (ਪੂਰਾ ਗੁਰੂ) ਮਿਲਾ ਦੇਂਦਾ ਹੈ। (ਉਹ ਸਿਖ ਗੁਣਾਂ ਦੇ) ਸਾਰੇ ਭੰਡਾਰ, ਗੁਰੂ ਤੋਂ ਪ੍ਰਾਪਤ ਕਰ ਲੈਂਦਾ ਹੈ। (ਉਸ ਗੁਰੂ ਤੋਂ ਇਹ ਉਪਦੇਸ਼ ਮਿਲਦਾ ਹੈ ਕਿ ਆਪਣੇ ਅੰਦਰੋਂ) ਆਪਾ ਭਾਵ (ਹੰਕਾਰ) ਤਿਆਗਣ ਨਾਲ ਜੰਮਣ-ਮਰਨ (ਦਾ ਗੇੜ) ਮੁਕ ਜਾਂਦਾ ਹੈ (ਅਤੇ) ਸਾਧ (ਗੁਰੂ) ਦਾ ਸੰਗ ਕਰ ਕੇ ਪਾਰਬ੍ਰਹਮ-ਪਰਮੇਸ਼ਰ ਨੂੰ ਪਛਾਣਨ ਵਾਲਾ ਬਣ (ਜਾਈਦਾ ਹੈ)।੨।

(ਜਿਸ ਸਿਖ) ਸੇਵਕ ਉਪਰ ਪ੍ਰਭੂ ਦਇਆਲੂ ਹੋਏ ਹਨ, (ਉਸ) ਸੇਵਕ ਦੀ ਓਟ (ਕੇਵਲ ਅਤੇ ਕੇਵਲ) ਇਕ ਗੋਪਾਲ (ਪਰਮੇਸ਼ਰ ਹੁੰਦੀ ਹੈ)। (ਉਸ ਸੇਵਕ ਦੇ ਮਨ ਅੰਦਰ ਕੇਵਲ) ਇਕ (ਪਰਮੇਸ਼ਰ) ਦੀ ਲਿਵ (ਤੇ) ਇਕ (ਦਾ ਹੀ) ਮਨ ਵਿੱਚ ਪ੍ਰੇਮ (ਸਮਾਇਆ ਹੁੰਦਾ ਹੈ)। ਹਰੀ ਦਾ (ਅਮੋਲਕ) ਨਾਮ ਹੀ (ਉਸ) ਸੇਵਕ ਲਈ ਸਾਰੇ ਖ਼ਜ਼ਾਨੇ (ਹੁੰਦੇ) ਹਨ।੩।

(ਜਿਸ ਸੇਵਕ ਦੀ) ਪਾਰਬ੍ਰਹਮ-ਪਰਮੇਸ਼ਰ ਨਾਲ ਪ੍ਰੀਤ ਲਗ ਜਾਂਦੀ ਹੈ (ਉਸ ਦੇ ਨਿਤ ਜੀਵਨ ਦੀ) ਕਰਣੀ ਪਵਿੱਤਰ (ਅਤੇ) ਰਹੁਰੀਤ ਵੀ ਸੱਚੀ (ਹੁੰਦੀ ਹੈ)। ਪੂਰੇ ਗੁਰੂ ਨੇ (ਉਸ ਦੇ ਅੰਦਰੋਂ ਸਾਰਾ ਅਗਿਆਨ ਰੂਪੀ) ਹਨੇਰਾ ਦੂਰ ਕਰ ਦਿੱਤਾ ਹੈ। ਸੋ, (ਹੇ ਭਾਈ !) ਨਾਨਕ ਦਾ ਪ੍ਰਭੂ ਪਾਰ ਤੋਂ ਰਹਿਤ (ਅਰਥਾਤ) ਬੇਅੰਤ ਹੈ।੪।੨੪।੯੩।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿੱਚ ਸਤਿਗੁਰੂ ਨੂੰ ਨਾਮ ਦਾ ਸੁਖਦਾਤਾ ਵਰਣਨ ਕਰਕੇ ਬਹੁਤ ਸੁੰਦਰ ਵਡਿਆਈ ਕੀਤੀ ਗਈ ਹੈ। ਮਾਇਆ ਮੋਹ ਦੇ ਬੰਧਨ ਹਰੇਕ ਵਿਅਕਤੀ ਆਪਣੇ ਬਲ ਨਾਲ ਨਹੀਂ ਤੋੜ ਸਕਦਾ। ਇਹ ਸਮਰਥਾ ਕੇਵਲ ਸਤਿਗੁਰੂ ਵਿੱਚ ਹੈ ਜਿਹੜਾ ਆਪਣੇ ਸਿਖਾਂ ਦੇ ਬੰਧਨ ਕਟ ਕੇ ਸਿੱਖਾਂ ਦੇ ਮੂੰਹ ਵਿਚੋਂ ਪਰਮੇਸ਼ਰ ਦਾ ਨਾਮ ਉਚਾਰਨ ਕਰਵਾਉਂਦਾ ਹੈ :-

**ਸਤਿਗੁਰ ਸਿਖ ਕੇ ਬੰਧਨ ਕਾਟੈ॥ ਗੁਰ ਕਾ ਸਿਖੁ ਬਿਕਾਰ ਤੇ ਹਾਟੈ॥**[ਪੰਨਾ ੨੮੬

ਸਤਿਗੁਰੂ ਸਿਖ ਨੂੰ ''ਹਲਤ ਸੁਖ, ਪਲਤ ਸੁਖ, ਨਿਤ ਸੁਖ ਸਿਮਰਨੋ'' ਦੇ ਖ਼ਜ਼ਾਨੇ ਬਖ਼ਸ਼ ਕੇ ਜੀਵਨ ਮੁਕਤ ਕਰ ਦੇਂਦਾ ਹੈ। ਇਸ ਸ਼ਬਦ ਵਿਚ ਮੁਖ ਸਿਧਾਂਤ ''ਸਰਬ ਨਿਧਾਨ ਜਨ ਕੈ ਹਰਿ ਨਾਉ'' ਚੇਤੇ ਰਖਣਾ ਚਾਹੀਦਾ ਹੈ। ਹਰੀ ਦਾ ਨਾਮ ਹੀ ਸਿਖ ਦੇ ਹਿਰਦੇ ਵਿਚੋਂ ਅਗਿਆਨਤਾ ਦਾ ਹਨੇਰਾ ਮੇਟ ਕੇ ਗਿਆਨ ਦਾ ਦੀਵਾ ਬਾਲਦਾ ਹੈ। ਗਲ ਕੀ, ਸਾਰਾ ਪਰਤਾਪ ਹੀ ਗੁਰਬਾਣੀ ਦੁਆਰਾ ਨਾਮ-ਸਿਮਰਨ ਦਾ ਹੈ।

**ਗਉੜੀ ਗੁਆਰੇਰੀ ਮਹਲਾ ੫ ॥ ਜਿਸੁ ਮਨਿ ਵਸੈ, ਤਰੈ ਜਨੁ ਸੋਇ ॥ ਜਾ ਕੈ ਕਰਮਿ ਪਰਾਪਤਿ ਹੋਇ ॥ ਦੂਖੁ ਰੋਗੁ, ਕਛੁ ਭਉ ਨ ਬਿਆਪੈ ॥**

**ਅੰਮ੍ਰਿਤ ਨਾਮੁ, ਰਿਦੈ ਹਰਿ ਜਾਪੈ ॥ ੧ ॥ ਪਾਰਬ੍ਰਹਮੁ ਪਰਮੇਸੁਰੁ ਧਿਆਈਐ ॥ ਗੁਰ ਪੂਰੇ ਤੇ, ਇਹ ਮਤਿ ਪਾਈਐ ॥ ੧ ॥ ਰਹਾਉ ॥ ਕਰਣ ਕਰਾਵਨਹਾਰ ਦਇਆਲ ॥ ਜੀਅ ਜੰਤ ਸਗਲੇ ਪ੍ਰਤਿਪਾਲ ॥ ਅਗਮ ਅਗੋਚਰ, ਸਦਾ ਬੇਅੰਤਾ ॥ ਸਿਮਰਿ ਮਨਾ, ਪੂਰੇ ਗੁਰ ਮੰਤਾ ॥ ੨ ॥ ਜਾ ਕੀ ਸੇਵਾ, ਸਰਬ ਨਿਧਾਨੁ ॥ ਪ੍ਰਭ ਕੀ ਪੂਜਾ, ਪਾਈਐ ਮਾਨੁ ॥ ਜਾ ਕੀ ਟਹਲ, ਨ ਬਿਰਥੀ ਜਾਇ ॥ ਸਦਾ ਸਦਾ, ਹਰਿ ਕੇ ਗੁਣ ਗਾਇ ॥ ੩ ॥ ਕਰਿ ਕਿਰਪਾ, ਪ੍ਰਭ ਅੰਤਰਜਾਮੀ ॥ ਸੁਖ ਨਿਧਾਨ ਹਰਿ ਅਲਖ ਸੁਆਮੀ ॥ ਜੀਅ ਜੰਤ, ਤੇਰੀ ਸਰਣਾਈ ॥ ਨਾਨਕ, ਨਾਮੁ ਮਿਲੈ ਵਡਿਆਈ ॥ ੪ ॥ ੨੫ ॥ ੯੪ ॥**

## ਉਚਾਰਨ ਸੇਧ

**ਬਿੰਦੀ ਰਹਿਤ :** 'ਜਾ ਕੈ' ਦਾ ਉਚਾਰਨ 'ਜਾਂ ਕੈ' ਕਰਨਾ ਅਸ਼ੁੱਧ ਹੈ। ਇਸੇ ਤਰ੍ਹਾਂ 'ਜਾ ਕੀ' ਦਾ ਉਚਾਰਨ 'ਜਾਂ ਕੀ' ਨਹੀਂ ਕਰਨਾ ਕਿਉਂਕਿ ਇਹ 'ਇਕ ਹਰੀ ਪੁਰਖ' ਨਾਲ ਸਬੰਧਤ ਹੈ।

**ਪਦ ਅਰਥ :** ਕਰਮਿ=ਭਾਗ ਵਿੱਚ। ਮੰਤਾ=ਮੰਤਰ (ਉਪਦੇਸ਼)। ਅਗਮ=ਅਪਹੁੰਚ। ਅਗੋਚਰ= ਜੋ ਇੰਦਰਿਆਂ ਦੇ ਵੇਖਣ ਦਾ ਵਿਸ਼ਾ ਨਹੀਂ।

**ਅਰਥ :** ਜਿਸ (ਕਿਸੇ ਮਨੁੱਖ ਦੇ) ਮਨ ਵਿੱਚ (ਪਰਮੇਸ਼ਰ ਦਾ ਅਸਚਰਜ ਨਾਮ) ਵਸ ਜਾਂਦਾ ਹੈ (ਨਿਸਚੇ ਹੀ) ਉਹ ਸੇਵਕ (ਇਸ ਸੰਸਾਰ ਸਮੁੰਦਰ ਤੋਂ) ਪਾਰ ਹੋ ਜਾਂਦਾ ਹੈ। (ਇਹ ਨਾਮ ਉਸ ਨੂੰ) ਮਿਲਦਾ ਹੈ ਜਿਸ ਦੇ ਭਾਗਾਂ ਵਿੱਚ (ਪਰਮੇਸ਼ਰ ਨੇ ਧੁਰੋਂ ਲਿਖਿਆ ਹੁੰਦਾ ਹੈ)। (ਉਸ ਨੂੰ ਫਿਰ ਕਿਸੇ ਪ੍ਰਕਾਰ ਦਾ) ਦੁਖ, ਬੀਮਾਰੀ (ਅਤੇ) ਡਰ ਨਹੀਂ ਪੋਹਦਾ (ਕਿਉਂਕਿ ਉਹ) ਹਰੀ ਦਾ ਅੰਮ੍ਰਿਤ ਮਈ ਨਾਮ (ਸਦਾ ਹੀ ਆਪਣੇ) ਹਿਰਦੇ ਵਿੱਚ ਜਪਦਾ ਹੈ।੧।

(ਹੇ ਭਾਈ ! ਪੂਰਨ) ਪਾਰਬ੍ਰਹਮ ਪਰਮੇਸ਼ਰ ਨੂੰ ਸਦਾ ਹੀ ਧਿਆਉਣਾ ਚਾਹੀਦਾ ਹੈ (ਅਤੇ ਇਹ ਮਤਿ ਪੂਰੇ (ਸਮਰਥ) ਗੁਰੂ ਤੋਂ (ਹੀ) ਪ੍ਰਾਪਤ ਕਰਨੀ ਚਾਹੀਦੀ ਹੈ।੧।ਰਹਾਉ।

(ਉਹ ਪਰਮੇਸ਼ਰ ਸਭ ਕੁਝ) ਕਰਨ ਅਤੇ ਕਰਾਉਣ ਵਾਲਾ, ਦਇਆ ਦਾ ਘਰ (ਹੈ)। (ਧਰਤ, ਪਾਤਾਲ, ਅਕਾਸ਼ ਦੇ) ਸਾਰੇ ਜੀਅ ਜੰਤੂਆਂ (ਦੀ) ਪਾਲਣਾ (ਕਰਦਾ ਹੈ)। (ਉਹ) ਅਪਹੁੰਚ ਹੈ (ਇਨ੍ਹਾਂ ਸਥੂਲ) ਇੰਦ੍ਰਿਆਂ ਦਾ ਵਿਸ਼ਾ ਨਹੀਂ, ਸਦਾ ਬੇਅੰਤ ਹੈ। ਹੇ ਮਨ ! (ਤੂੰ ਅਜਿਹੇ ਸਮਰਥ) ਪੂਰਨ ਗੁਰੂ ਦਾ ਮੰਤਰ (ਉਪਦੇਸ਼) ਯਾਦ ਕਰ।੨।

ਜਿਸ ਦੀ ਸੇਵਾ (ਨਾਲ ਸਾਰੇ ਗੁਣਾਂ ਦਾ) ਖ਼ਜ਼ਾਨਾ (ਪ੍ਰਭੂ ਪ੍ਰਾਪਤ ਹੁੰਦਾ ਹੈ ਉਸ ਦੀ) ਪੂਜਾ ਕਰਨ ਨਾਲ (ਲੋਕ ਪਰਲੋਕ ਦਾ) ਮਾਣ ਪਾਈਦਾ ਹੈ। ਜਿਸ (ਪ੍ਰਭੂ) ਦੀ ਟਹਿਲ ਸੇਵਾ (ਕਦੇ ਵੀ) ਵਿਅਰਥ

ਨਹੀਂ ਜਾਂਦੀ (ਹੇ ਭਾਈ ! ਉਸ ਸਮਰਥ) ਹਰੀ ਦੇ ਹਮੇਸ਼ਾਂ ਹਰ ਸਮੇਂ ਗੁਣ ਗਾਇਨ ਕਰ ।੩।

ਹੇ ਅੰਦਰ ਦੀਆਂ ਜਾਨਣ ਵਾਲੇ ਪ੍ਰਭੂ ! ਕਿਰਪਾ ਕਰ । ਹੇ ਹਰੀ ! (ਸਾਰੇ) ਸੁਖਾਂ ਦੇ ਸਮੁੰਦਰ ! ਹੇ ਲਖਤਾ ਤੋਂ ਪਰੇ ! ਹੇ (ਸਭ ਦੇ) ਮਾਲਕ ! (ਸਾਰੇ ਜੀਅ ਜੰਤ ਤੇਰੀ ਸ਼ਰਣ ਹੀ ਤਕਦੇ) ਹਨ । ਨਾਨਕ (ਦਾਸ ਇਹੋ ਦਾਨ ਮੰਗਦਾ ਹੈ ਕਿ ਮੈਨੂੰ) ਨਾਮ ਰੂਪ ਵਡਿਆਈ ਮਿਲ ਜਾਵੇ ।੪।੨੫।੯੪।

## ਸਾਰੰਸ਼ ਅਤੇ ਸਿਧਾਂਤ

ਪਾਰਬ੍ਰਹਮ ਪਰਮੇਸ਼ਰ ਨੂੰ ਧਿਆਉਣ ਵਾਲੀ ਮਤਿ ਪੂਰੇ ਸਤਿਗੁਰੂ ਤੋਂ ਹੀ ਪ੍ਰਾਪਤ ਹੁੰਦੀ ਹੈ । ਪ੍ਰਭੂ ਦੀ ਸੇਵਾ ਤੇ ਪੂਜਾ ਨਾਲ ਸੱਚਾ ਮਾਣ ਪ੍ਰਾਪਤ ਹੁੰਦਾ ਹੈ, ਜਿਵੇਂ ਕਿ ਜਪੁ ਬਾਣੀ ਅੰਦਰ ਗੁਰੂ ਬਾਬਾ ਜੀ ਦਾ ਫੁਰਮਾਨ ਹੈ :-

**ਜਿਨਿ ਸੇਵਿਆ, ਤਿਨਿ ਪਾਇਆ ਮਾਨੁ ॥**

ਇਸ ਸ਼ਬਦ ਵਿੱਚ ਵੀ ਨਾਮ ਦੀ ਵਡਿਆਈ ਦਾ ਜ਼ਿਕਰ ਹੈ । ਨਾਮ ਸਿਮਰਨ ਦਾ ਸਦਕਾ ਦੁਖ, ਰੋਗ ਅਤੇ ਦੁਨਿਆਵੀ ਡਰ ਆਦਿ ਸਭ ਦੂਰ ਹੋ ਜਾਂਦੇ ਹਨ ।

**ਗਉੜੀ ਗੁਆਰੇਰੀ ਮਹਲਾ ੫ ॥ ਜੀਅ ਜੁਗਤਿ, ਜਾ ਕੈ ਹੈ ਹਾਥਿ ॥ ਸੋ ਸਿਮਰਹੁ, ਅਨਾਥ ਕੋ ਨਾਥੁ ॥ ਪ੍ਰਭ ਚਿਤਿ ਆਏ, ਸਭੁ ਦੁਖੁ ਜਾਇ ॥ ਭੈ ਸਭ ਬਿਨਸਹਿ, ਹਰਿ ਕੈ ਨਾਇ ॥ ੧ ॥ ਬਿਨੁ ਹਰਿ, ਭਉ ਕਾਹੇ ਕਾ ਮਾਨਹਿ ॥ ਹਰਿ ਬਿਸਰਤ, ਕਾਹੇ ਸੁਖੁ ਜਾਨਹਿ ॥ ੧ ॥ ਰਹਾਉ ॥ ਜਿਨਿ ਧਾਰੇ, ਬਹੁ ਧਰਣਿ ਅਗਾਸ ॥ ਜਾਕੀ ਜੋਤਿ, ਜੀਅ ਪਰਗਾਸ ॥ ਜਾ ਕੀ ਬਖਸ, ਨ ਮੇਟੈ ਕੋਇ ॥ ਸਿਮਰਿ ਸਿਮਰਿ ਪ੍ਰਭੁ, ਨਿਰਭਉ ਹੋਇ ॥ ੨ ॥ ਆਠ ਪਹਰ ਸਿਮਰਹੁ, ਪ੍ਰਭ ਨਾਮੁ ॥ ਅਨਿਕ ਤੀਰਥ ਮਜਨੁ ਇਸਨਾਨੁ ॥ ਪਾਰਬ੍ਰਹਮ ਕੀ ਸਰਣੀ ਪਾਹਿ ॥ ਕੋਟਿ ਕਲੰਕ, ਖਿਨ ਮਹਿ ਮਿਟਿ ਜਾਹਿ ॥ ੩ ॥ ਬੇਮੁਹਤਾਜੁ, ਪੂਰਾ ਪਾਤਿਸਾਹੁ ॥ ਪ੍ਰਭ ਸੇਵਕ, ਸਾਚਾ ਵੇਸਾਹੁ ॥ ਗੁਰਿ ਪੂਰੈ ਰਾਖੇ ਦੇ ਹਾਥ ॥ ਨਾਨਕ, ਪਾਰਬ੍ਰਹਮ ਸਮਰਾਥ ॥ ੪ ॥ ੨੬ ॥ ੯੫ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਬਿਨਸਹਿੰ, ਨਾਇੰ, ਮਾਨਹਿੰ, ਜਾਨਹਿੰ, ਪਾਹਿੰ, ਜਾਹਿੰ । **ਫੁਟਕਲ** : ਮੱਜਨੁ ।

**ਪਦ ਅਰਥ** : ਜੀਅ ਜੁਗਤਿ=ਜੀਆਂ ਦੀ (ਜੀਵਨ) ਜੁਗਤੀ । ਬਿਨਸਹਿ=ਨਾਸ਼ ਹੋ ਜਾਂਦੇ ਹਨ। ਧਾਰੇ=ਟਿਕਾਏ ਹੋਏ । ਧਰਣਿ=ਧਰਤੀ । ਵੇਸਾਹੁ=ਭਰੋਸਾ ।

**ਅਰਥ** : (ਹੇ ਭਾਈ !) ਜਿਸ (ਪਰਮੇਸ਼ਰ) ਦੇ ਹੱਥ ਵਿੱਚ (ਸਾਰੇ) ਜੀਆਂ ਦੀ (ਜੀਵਨ) ਜੁਗਤੀ

(ਦਾ ਪ੍ਰਬੰਧ) ਹੈ, (ਜੋ) ਅਨਾਥਾਂ ਦਾ ਨਾਥ (ਮਾਲਕ) ਹੈ, ਉਸ ਨੂੰ ਸਿਮਰੋ। (ਲਗਾਤਾਰੀ ਸਿਮਰਨ ਦਾ ਸਦਕਾ ਜਦੋਂ ਉਹ) ਪ੍ਰਭੂ ਚਿਤ ਵਿੱਚ ਆ (ਵਸੇ ਤਾਂ ਵਿਛੋੜੇ ਦਾ) ਸਾਰਾ ਦੁਖ ਦੂਰ ਹੋ ਜਾਂਦਾ ਹੈ। ਪਰਮੇਸ਼ਰ ਦੇ ਨਾਮ (ਦੀ ਕਲਾ) ਦੁਆਰਾ (ਹਰ ਪ੍ਰਕਾਰ ਦੇ) ਸਾਰੇ ਡਰ ਵੀ ਖ਼ਤਮ ਹੋ ਜਾਂਦੇ ਹਨ।੧।

(ਹੇ ਭਾਈ! ਐਸੇ ਸਮਰਥ) ਹਰੀ ਤੋਂ ਬਿਨਾ (ਤੂੰ ਕਿਸੇ ਹੋਰ ਸ਼ਕਤੀ) ਦਾ ਡਰ ਕਿਉਂ ਮੰਨਦਾ ਹੈਂ? (ਫਿਰ ਉਸ) ਹਰੀ ਦੇ ਭੁੱਲਣ ਤੇ (ਆਪਣੇ ਮਨ ਵਿੱਚ) ਕਾਹਦਾ ਸੁਖ ਸਮਝਦਾ ਹੈਂ? (ਭਾਵ ਕੋਈ ਸੁਖ ਨਹੀਂ ਹੈ)।੧।ਰਹਾਉ।

(ਹੇ ਭਾਈ ਸੁਣ!) ਜਿਸ (ਪ੍ਰਭੂ) ਨੇ ਅਨੇਕਾਂ ਧਰਤੀਆਂ (ਤੇ) ਆਕਾਸ਼ (ਚੰਨ ਤਾਰੇ) ਬਣਾਏ (ਤੇ ਟਿਕਾ ਕੇ ਰਖੇ ਹੋਏ ਹਨ); ਜਿਸ ਦੀ ਜੋਤਿ (ਕਲਾ ਸਾਰੇ) ਜੀਆਂ ਦੇ (ਹਿਰਦਿਆਂ ਵਿੱਚ) ਪ੍ਰਕਾਸ਼ ਕਰ ਰਹੀ ਹੈ, ਜਿਸ ਦੀ (ਕੀਤੀ ਹੋਈ) ਬਖ਼ਸ਼ਿਸ਼ ਨੂੰ ਕੋਈ ਮਿਟਾ ਨਹੀਂ ਸਕਦਾ, (ਤੂੰ ਅਜਿਹੇ) ਪ੍ਰਭੂ ਨੂੰ (ਆਪਣੇ ਹਿਰਦੇ ਵਿੱਚ) ਬਾਰ ਬਾਰ ਯਾਦ ਕਰ ਕੇ (ਸਦਾ ਲਈ) ਡਰ ਤੋਂ ਰਹਿਤ ਹੋ ਜਾ।੨।

ਪ੍ਰਭੂ ਦਾ (ਪਾਵਨ) ਨਾਮ ਅੱਠੇ ਪਹਿਰ(ਭਾਵ ਦਿਨ-ਰਾਤ) ਸਿਮਰ (ਕਿਉਂਕਿ ਅਜਿਹਾ ਸਿਮਰਨ) ਅਨੇਕ ਤੀਰਥਾਂ ਦਾ (ਪੂਰਬੀ) ਮੱਜਨ, ਇਸ਼ਨਾਨ ਹੈ। (ਹੇ ਭਾਈ! ਜੇ ਤੂੰ) ਪਰਮੇਸ਼ਰ ਦੀ ਸਰਣੀ ਪੈ ਜਾਵੇਂ (ਤਾਂ ਤੇਰੇ) ਕਰੋੜਾਂ ਕਲੰਕ (ਇਕ) ਖਿਨ ਵਿਚ ਮਿਟ ਜਾਣਗੇ।੩।

(ਸ਼ਬਦ ਦੇ ਸੁਰਤੇ ਨੂੰ ਇਹੋ ਸੋਝੀ ਹੁੰਦੀ ਹੈ ਕਿ ਉਹ ਪ੍ਰਭੂ) ਬੇਗਰਜ਼ (ਅਤੇ) ਪੂਰਨ ਪਾਤਿਸ਼ਾਹ (ਭਾਵ ਸ਼ਹਿਨਸ਼ਾਹ) ਹੈ। ਸੇਵਕਾਂ (ਦਾ ਉਸ) ਪ੍ਰਭੂ (ਉਪਰ) ਸੱਚਾ ਸਿਦਕ (ਭਰੋਸਾ ਹੈ)। ਪੂਰੇ ਗੁਰੂ (ਪਰਮੇਸ਼ਰ ਨੇ ਆਪਣੇ) ਸੇਵਕ, ਹੱਥ ਦੇ ਕੇ ਰੱਖ ਲਏ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਪਾਰਬ੍ਰਹਮ (ਸਰਬ ਕਲਾ) ਸਮਰਥ ਹੈ।੪।੨੬।੯੫।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚੋਂ ਨਾਮ ਸਿਮਰਨ ਦੀ ਪ੍ਰੇਰਨਾ ਮਿਲਦੀ ਹੈ। ਹਰੀ ਤੋਂ ਬਿਨਾਂ ਹੋਰ ਕਿਸੇ ਦਾ ਭੈ ਨਹੀਂ ਮੰਨਣਾ ਚਾਹੀਦਾ। ਨਿਰਭਉ ਹੋਣ ਦੀ ਜੁਗਤੀ ''ਨਿਰਭਉ ਜਪੈ ਸਗਲ ਭਉ ਮਿਟੈ'' ਹੈ। ਗੁਰ-ਪਰਮੇਸ਼ਰ, ਬੇ-ਮੁਹਤਾਜ ਅਤੇ ਪੂਰਾ ਪਾਤਿਸ਼ਾਹ ਹੈ। ਉਸ ਦੀ ਸ਼ਰਣ ਵਿੱਚ ਆਉਣ ਨਾਲ ਕ੍ਰੋੜਾਂ ਕਲੇਸ਼ ਤੇ ਕਲੰਕ, ਇਕ ਖਿਨ ਵਿੱਚ ਨਾਸ ਹੋ ਜਾਂਦੇ ਹਨ।

**ਗਉੜੀ ਗੁਆਰੇਰੀ ਮਹਲਾ ੫ ॥ ਗੁਰ ਪਰਸਾਦਿ, ਨਾਮਿ ਮਨੁ ਲਾਗਾ ॥ ਜਨਮ ਜਨਮ ਕਾ ਸੋਇਆ ਜਾਗਾ ॥ ਅੰਮ੍ਰਿਤ ਗੁਣ ਉਚਰੈ ਪ੍ਰਭ ਬਾਣੀ ॥ ਪੂਰੇ ਗੁਰ ਕੀ ਸੁਮਤਿ ਪਰਾਣੀ ॥੧॥ ਪ੍ਰਭ ਸਿਮਰਤ, ਕੁਸਲ ਸਭਿ ਪਾਏ ॥ ਘਰਿ ਬਾਹਰਿ, ਸੁਖ ਸਹਜ ਸਬਾਏ ॥੧॥ ਰਹਾਉ ॥ ਸੋਈ ਪਛਾਤਾ, ਜਿਨਹਿ ਉਪਾਇਆ ॥ ਕਰਿ ਕਿਰਪਾ ਪ੍ਰਭਿ ਆਪਿ ਮਿਲਾਇਆ ॥ ਬਾਹ ਪਕਰਿ ਲੀਨੋ**

**ਕਰਿ ਅਪਨਾ ॥ ਹਰਿ ਹਰਿ ਕਥਾ, ਸਦਾ ਜਪੁ ਜਪਨਾ ॥੨॥ ਮੰਤ੍ਰੁ ਤੰਤ੍ਰੁ ਅਉਖਧੁ, ਪੁਨਹਚਾਰੁ ॥ ਹਰਿ ਹਰਿ ਨਾਮੁ, ਜੀਅ ਪ੍ਰਾਨ ਅਧਾਰੁ ॥ ਸਾਚਾ ਧਨੁ ਪਾਇਓ, ਹਰਿ ਰੰਗਿ ॥ ਦੁਤਰੁ ਤਰੇ, ਸਾਧ ਕੈ ਸੰਗਿ ॥੩॥ ਸੁਖਿ ਬੈਸਹੁ, ਸੰਤ ਸਜਨ ਪਰਵਾਰੁ ॥ ਹਰਿ ਧਨੁ ਖਟਿਓ, ਜਾ ਕਾ ਨਾਹਿ ਸੁਮਾਰੁ ॥ ਜਿਸਹਿ ਪਰਾਪਤਿ, ਤਿਸੁ ਗੁਰੁ ਦੇਇ॥ ਨਾਨਕ, ਬਿਰਥਾ ਕੋਇ ਨ ਹੋਇ॥੪॥੨੭॥੯੬॥**

## ਉਚਾਰਨ ਸੇਧ

**ਬਿੰਦੀ ਸਹਿਤ** : ਬਾਂਹ, ਨਾਹਿਂ।

**ਨੋਟ** : 'ਪੁਨਹਚਾਰੁ' ਜੁੜਤ ਪਦ ਹੈ। ਇਸ ਦਾ ਉਚਾਰਨ 'ਪੁਨਹ ਚਾਰੁ' ਪਦ ਛੇਦ ਕਰਨਾ ਅਸ਼ੁੱਧ ਹੈ।

**ਪਦ ਅਰਥ** : ਨਾਮਿ=ਨਾਮ ਵਿੱਚ। ਲਾਗਾ=ਜੁੜਿਆ ਹੈ। ਪਰਾਣੀ=ਪ੍ਰਾਣੀ ਨੂੰ ('ਸ਼ਬਦਾਰਥ' ਵਿੱਚ 'ਪਰਾਣੀ' ਦੇ ਅਰਥ 'ਪਛਾਣੀ' ਕੀਤੇ ਹਨ, ਪਰ ਇਹ ਅਰਥ ਠੀਕ ਨਹੀਂ, ਵੇਖੋ ਮਹਾਨ ਕੋਸ਼)। ਸੁਮਤਿ=ਸ੍ਰੇਸ਼ਟ ਮਤਿ। ਸਬਾਏ=ਸਾਰੇ ਹੀ। ਪੁਨਹਚਾਰੁ=ਪ੍ਰਾਸ਼ਚਿਤ ਕਰਮ। ਦੁਤਰੁ=ਜੋ ਤਰਨਾ ਕਠਿਨ ਹੋਵੇ।

**ਅਰਥ** : (ਪੰਚਮ ਗੁਰਦੇਵ ਫੁਰਮਾਉਂਦੇ ਹਨ ਕਿ ਜਦੋਂ) ਗੁਰੂ ਦੀ ਕਿਰਪਾ ਨਾਲ ਮਨ ਪਰਮੇਸ਼ਰ ਦੇ ਨਾਮ ਵਿੱਚ ਜੁੜ ਗਿਆ, (ਤਾਂ) ਜਨਮਾਂ ਜਨਮਾਂ ਤੋਂ (ਪਰਮੇਸ਼ਰ ਵਲੋਂ ਅਵੇਸਲਾ ਮਨ) ਜਾਗ ਉਠਿਆ (ਭਾਵ ਇਸ ਨੂੰ ਅਸਲੀਅਤ ਦੀ ਸੋਝੀ ਆ ਗਈ)। (ਜਿਸ) ਪ੍ਰਾਣੀ ਨੂੰ ਪੂਰੇ ਗੁਰੂ ਦੀ ਸ੍ਰੇਸ਼ਟ ਮਤਿ ਪ੍ਰਾਪਤ ਹੁੰਦੀ ਹੈ (ਉਹ ਮਨ) ਅੰਮ੍ਰਿਤ ਗੁਣਾਂ (ਦੀ ਖਾਣ ਅਤੇ) ਪ੍ਰਭੂ ਦੀ ਬਾਣੀ ਉਚਾਰਦਾ ਹੈ।੧।

(ਹੇ ਭਾਈ !) ਪਰਮੇਸ਼ਰ ਸਿਮਰਦਿਆਂ (ਹਿਰਦੇ ਵਿੱਚ) ਸਾਰੇ ਅਨੰਦ (ਪ੍ਰਾਪਤ) ਹੋ ਗਏ (ਹਨ)। (ਜਿਸ ਦਾ ਸਦਕਾ) ਘਰ (ਹਿਰਦੇ ਅੰਦਰ) ਟਿਕਾਉ (ਅਤੇ) ਬਾਹਰ (ਦੁਨੀਆ ਵਿੱਚ ਹਰ ਪਾਸੇ) ਸਾਰੇ ਸੁਖ (ਹੀ ਪ੍ਰਤੀਤ ਹੋ ਰਹੇ ਹਨ)।੧।ਰਹਾਉ।

(ਹੋਰ ਵਿਸਥਾਰ ਸਹਿਤ ਫੁਰਮਾਉਂਦੇ ਹਨ ਕਿ) ਜਿਸ (ਪਰਮੇਸ਼ਰ) ਨੇ ਪੈਦਾ ਕੀਤਾ ਸੀ, ਉਸ ਨੂੰ ਪਛਾਣ ਲਿਆ ਹੈ। ਪ੍ਰਭੂ ਨੇ ਕਿਰਪਾ ਕਰਕੇ (ਆਪ ਹੀ ਸਾਨੂੰ ਆਪਣੇ ਨਾਲ) ਮਿਲਾ ਲਿਆ ਹੈ। (ਪ੍ਰਭੂ ਨੇ) ਬਾਂਹ ਫੜ ਕੇ ਆਪਣਾ ਬਣਾ ਲਿਆ ਹੈ। (ਹੁਣ) ਸਦਾ ਹੀ ਪਰਮੇਸ਼ਰ ਦੀ ਕਥਾ-ਵਾਰਤਾ (ਅਤੇ ਨਾਮ ਦਾ) ਜਾਪ ਜਪਣਾ (ਪ੍ਰਾਪਤ ਹੋ ਗਿਆ)।੨।

(ਸਾਡੇ ਲਈ ਪਰਮੇਸ਼ਰ ਦਾ ਨਾਮ ਹੀ) ਮੰਤ੍ਰ, ਤੰਤ੍ਰ, ਦਵਾ-ਦਾਰੂ ਅਤੇ ਪ੍ਰਾਸਚਿਤ ਕਰਮ ਹੈ; (ਗਲ ਕੀ) ਹਰੀ ਹਰੀ ਨਾਮ (ਹੀ) ਜੀਆਂ ਅਤੇ ਪ੍ਰਾਣਾਂ ਦਾ ਆਸਰਾ (ਬਣ ਗਿਆ ਹੈ)। ਪਰਮੇਸ਼ਰ ਦੇ ਪਿਆਰ ਵਿਚ (ਮਸਤ ਹੋ ਕੇ) ਸੱਚਾ ਧਨ ਪ੍ਰਾਪਤ ਹੋਇਆ ਹੈ। (ਇਹ ਸੰਸਾਰ ਜਿਸ ਤੋਂ) ਤਰਨਾ ਕਠਿਨ ਸੀ, ਸਾਧ ਗੁਰੂ ਦੇ ਸੰਗ ਕਰਕੇ ਤਰ ਲਿਆ।੩।

ਹੇ ਸੰਤ ਸੱਜਣ ਜੀ ! (ਤੁਸੀਂ ਪ੍ਰਭੂ ਦਾ) ਪਰਵਾਰ (ਹੋ, ਤੁਸੀਂ ਸੰਸਾਰ ਵਿੱਚ ਸਦਾ) ਸੁਖ (ਆਰਾਮ) ਨਾਲ ਬੈਠੋ (ਭਾਵ ਜੀਵਨ ਵਿਚ ਮੌਜਾਂ ਮਾਣੋ, ਪਰ ਤੁਸਾਡੇ ਲਈ ਆਦੇਸ਼ ਹੈ ਕਿ ਤੁਸੀਂ ਉਸ ਪ੍ਰਭੂ ਦਾ) ਨਾਮ ਧਨ ਖੱਟ ਲਓ ਜਿਸ ਦਾ ਕੋਈ ਅੰਤ ਨਹੀਂ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਭਾਈ !) ਜਿਸ ਨੂੰ (ਇਹ ਨਾਮ-ਧਨ) ਮਿਲਦਾ ਹੈ, ਉਸ ਨੂੰ ਗੁਰੂ ਹੀ ਦੇਂਦਾ ਹੈ (ਅਸਲ ਵਿੱਚ ਗੁਰੂ ਦੇ ਦਰ ਤੋਂ ਕਦੇ ਵੀ) ਕੋਈ ਖ਼ਾਲੀ ਨਹੀਂ ਜਾਂਦਾ ।੪।੨੭।੯੬।

## ਅਰਥ ਭੇਦ ਅਤੇ ਨਿਰਣੈ

**ਅੰਮ੍ਰਿਤ ਗੁਣ ਉਚਰੈ ਪ੍ਰਭ ਬਾਣੀ ॥**

ਇਸ ਪੰਗਤੀ ਦੇ ਅਰਥ ਦੋ ਤਰ੍ਹਾਂ ਕੀਤੇ ਗਏ ਹਨ :-

੧. ਬਾਣੀ ਕਰਕੇ ਪ੍ਰਭੂ ਕੇ ਅੰਮ੍ਰਿਤ ਗੁਣ ਉਚਾਰਨ ਕਰਤੇ ਹੈਂ। [ਫ.ਸ., ਪੰ. ਨਰੈਣ ਸਿੰਘ

੨. (ਮਨ ਹੁਣ) ਬਾਣੀ ਦੁਆਰਾ, ਪ੍ਰਭੂ ਦੇ ਅੰਮ੍ਰਿਤ ਗੁਣ ਉਚਾਰਦਾ ਹੈ। [ਸੰਥਯਾ ਪੋਥੀ

੩. (ਗੁਰੂ ਦੀ) ਬਾਣੀ ਪ੍ਰਭੂ ਦੇ ਅੰਮ੍ਰਿਤ-ਗੁਣ ਉਚਾਰਦੀ ਹੈ। [ਸ਼ਬਦਾਰਥ

੪. ਜਿਸ ਪ੍ਰਾਣੀ ਨੂੰ ਪੂਰੇ ਗੁਰੂ ਦੀ ਸ੍ਰੇਸ਼ਟ ਮਤਿ ਪ੍ਰਾਪਤ ਹੁੰਦੀ ਹੈ, ਉਹ ਪ੍ਰਭੂ ਦੇ ਆਤਮਿਕ ਜੀਵਨ ਦੇਣ ਵਾਲੇ ਗੁਣ ਉਚਾਰਦਾ ਹੈ ਪ੍ਰਭੂ ਦੀ (ਸਿਫਤਿ-ਸਲਾਹ ਦੀ) ਬਾਣੀ ਉਚਾਰਦਾ ਹੈ। [ਦਰਪਣ

**ਨਿਰਣੈ** : ਜਦ ਆਰੰਭ ਵਿਚ ਹੀ ਗੁਰੂ ਦੀ ਕਿਰਪਾ ਨਾਲ ਮਨ ਦੇ ਨਾਮ ਵਿੱਚ ਲਗਣ ਦਾ ਜ਼ਿਕਰ ਤਾਂ ਇਥੇ ਨੰਬਰ ੧ ਵਾਂਗ ਬਹੁ-ਵਚਨੀ ਕਿਰਿਆ ਵਰਤਣ ਦੀ ਉਕੀ ਲੋੜ ਨਹੀਂ ਕਿਉਂਕਿ ਸਰੂਪ 'ਉਚਰੈ' ਹੈ, 'ਉਚਰਹਿ' ਨਹੀਂ। ਫਿਰ ਨੰਬਰ ੩ ਵਾਲੇ ਅਰਥ ਕਿ ਗੁਰੂ ਦੀ ਬਾਣੀ ਪ੍ਰਭੂ ਦੇ ਅੰਮ੍ਰਿਤ ਗੁਣ ਉਚਾਰਦੀ ਹੈ, ਇਹ ਵੀ ਖਿੱਚ ਵਾਲੇ ਅਰਥ ਹਨ। ਮਨ ਹੀ ਪ੍ਰਭੂ ਦੇ ਗੁਣ ਤੇ ਅੰਮ੍ਰਿਤ ਬਾਣੀ ਉਚਾਰਦਾ ਹੈ, ਇਹ ਅਰਥ ਸ਼ਬਦ ਸਰੂਪ ਦੇ ਅਨੁਕੂਲ ਹਨ।

## ਸਾਰੰਸ਼ ਅਤੇ ਸਿਧਾਂਤ

ਜਦੋਂ ਜਗਿਆਸੂ ਦਾ ਮਨ ਨਾਮ ਵਿਚ ਲਗ ਜਾਵੇ ਤਾਂ ਉਹ ਇਹ ਸਮਝੇ ਕਿ ਉਸ ਉਤੇ ਗੁਰੂ ਦੀ ਮਹਾਨ ਕਿਰਪਾ ਹੋਈ ਹੈ, ਉਸ ਉਤੇ ਸਾਰਾ ਪਰਤਾਪ ਗੁਰੂ ਪਾਤਿਸ਼ਾਹ ਜੀ ਦਾ ਹੈ। ਨਾਮ ਧਨ ਉਸੇ ਜਗਿਆਸੂ ਨੂੰ ਪ੍ਰਾਪਤ ਹੁੰਦਾ ਹੈ ਜਿਸ ਦੀ ਬਾਂਹ ਗੁਰੂ ਫੜ ਕੇ ਆਪਣਾ ਬਣਾ ਲੈਂਦਾ ਹੈ।

**ਗਉੜੀ ਗੁਆਰੇਰੀ ਮਹਲਾ ੫ ॥ ਹਸਤ ਪੁਨੀਤ ਹੋਹਿ, ਤਤਕਾਲ ॥ ਬਿਨਸਿ ਜਾਹਿ ਮਾਇਆ ਜੰਜਾਲ ॥ ਰਸਨਾ ਰਮਹੁ ਰਾਮਗੁਣ, ਨੀਤ ॥ ਸੁਖੁ ਪਾਵਹੁ, ਮੇਰੇ ਭਾਈ ਮੀਤ ॥ ੧ ॥ ਲਿਖੁ ਲੇਖਣਿ ਕਾਗਦਿ ਮਸਵਾਣੀ ॥ ਰਾਮ ਨਾਮ ਹਰਿ ਅੰਮ੍ਰਿਤ ਬਾਣੀ ॥ ੧ ॥ ਰਹਾਉ ॥ ਇਹ ਕਾਰਜਿ, ਤੇਰੇ ਜਾਹਿ**

**ਬਿਕਾਰ ॥ ਸਿਮਰਤ ਰਾਮ, ਨਾਹੀ ਜਮ ਮਾਰ ॥ ਧਰਮ ਰਾਇ ਕੇ ਦੂਤ ਨ ਜੋਹੈ ॥ ਮਾਇਆ ਮਗਨ ਨ ਕਛੂਐ ਮੋਹੈ ॥ ੨ ॥ ਉਧਰਹਿ ਆਪਿ, ਤਰੈ ਸੰਸਾਰੁ ॥ ਰਾਮ ਨਾਮੁ ਜਪਿ ਏਕੰਕਾਰੁ ॥ ਆਪਿ ਕਮਾਉ, ਅਵਰਾ ਉਪਦੇਸ ॥ ਰਾਮਨਾਮ, ਹਿਰਦੈ ਪਰਵੇਸ ॥ ੩ ॥ ਜਾਕੈ ਮਾਥੈ, ਏਹੁ ਨਿਧਾਨੁ ॥ ਸੋਈ ਪੁਰਖੁ ਜਪੈ ਭਗਵਾਨੁ ॥ ਆਠ ਪਹਰ, ਹਰਿ ਹਰਿ ਗੁਣ ਗਾਉ ॥ ਕਹੁ ਨਾਨਕ, ਹਉ ਤਿਸੁ ਬਲਿ ਜਾਉ ॥ ੪ ॥ ੨੮ ॥ ੯੭ ॥**

## ਉਚਾਰਨ ਸੇਧ

**ਬਿੰਦੀ ਸਹਿਤ :** ਹੋਹਿਂ, ਜਾਹਿਂ, ਉਧਰਹਿਂ, ਅਵਰਾਂ, ਜਾਉਂ।

**ਫੁਟਕਲ :** 'ਜੋਹੈ' ਤੇ 'ਮੋਹੈ' ਦਾ ਉਚਾਰਨ 'ਜੋਹੈਂ' ਤੇ 'ਮੋਹੈਂ' ਕਰਨਾ ਅਸ਼ੁੱਧ ਹੈ।

**ਪਦ ਅਰਥ :** ਹਸਤ=ਹੱਥ। ਤਤਕਾਲ=ਤੁਰੰਤ ਹੀ। ਹੋਹਿ=ਹੋ ਜਾਣਗੇ। ਰਮਹੁ=ਗਾਇਨ ਕਰੋ। ਲੇਖਨਿ=ਕਲਮ। ਮਸਵਾਨੀ=ਦਵਾਤ। ਮਾਰ=ਸਜ਼ਾ, ਦੰਡ। ਨ ਜੋਹੈ=ਨਹੀਂ ਵੇਖਦਾ। ਕਮਾਉ=(ਨਾਮ ਅਭਿਆਸ ਦੀ) ਕਮਾਈ ਕਰੋ। ਅਵਰਾ=ਹੋਰ (ਲੋਕਾਂ) ਨੂੰ।

**ਅਰਥ :** (ਹੇ ਭਾਈ ! ਸਾਈਂ ਦੀ ਸੇਵਾ ਕਰਨ ਨਾਲ ਤੇਰੇ) ਹੱਥ ਤੁਰੰਤ ਹੀ ਪਵਿਤਰ ਹੋ ਜਾਣਗੇ, (ਅਤੇ) ਮਾਇਆ ਦੇ (ਸਾਰੇ) ਝਗੜੇ ਨਾਸ਼ ਹੋ ਜਾਣਗੇ। (ਇਸ ਲਈ) ਰਸਨਾ ਦੁਆਰਾ ਹਰੀ ਦੇ ਗੁਣ ਨਿਤ ਗਾਇਨ ਕਰੋ। (ਇਸ ਦੇ ਫਲ ਸਰੂਪ) ਹੇ ਮੇਰੇ ਭਾਈ ਮਿੱਤਰ ! (ਅਬਿਨਾਸ਼ੀ) ਸੁਖ ਪ੍ਰਾਪਤ ਕਰ ਲਵੋਗੇ।੧।

(ਹੇ ਭਾਈ ! ਤੂੰ) ਦਵਾਤ ਚੋਂ (ਸਿਆਹੀ ਲੈ ਕੇ) ਕਲਮ ਨਾਲ ਕਾਗਜ਼ ਉਤੇ ਹਰੀ ਦਾ ਰਾਮ-ਨਾਮ (ਅਤੇ ਗੁਰੂ ਦੀ) ਅੰਮ੍ਰਿਤਮਈ ਬਾਣੀ (ਲਿਖ)।੧।ਰਹਾਉ।

ਇਹ ਕੰਮ ਕਰਨ ਨਾਲ ਤੇਰੇ (ਅੰਦਰਲੇ ਸਾਰੇ) ਵਿਕਾਰ (ਨੱਸ) ਜਾਣਗੇ। ਰਾਮ ਦਾ (ਨਾਮ) ਸਿਮਰਦਿਆਂ ਜਮਾਂ ਦੀ ਮਾਰ ਨਹੀਂ ਪੈਂਦੀ। (ਨਾਮ ਸਿਮਰਨ ਵਾਲਾ ਮਨੁੱਖ) ਧਰਮ ਰਾਜ ਦੇ ਦੂਤਾਂ ਨੂੰ ਨਹੀਂ ਵੇਖਦਾ (ਭਾਵ ਮੌਤ ਵਾਲੇ ਪਾਸੇ ਨਹੀਂ ਜਾਂਦਾ ਅਤੇ) ਮਾਇਆ ਦੀ ਮਗਨਤਾ (ਉਸ ਨੂੰ) ਰਤਾ ਭਰ ਵੀ ਨਹੀਂ ਮੋਹ ਸਕਦੀ।੨।

(ਹੇ ਭਾਈ ! ਪ੍ਰਭੂ ਦਾ ਨਾਮ ਜਪਣ ਨਾਲ ਤੂੰ) ਆਪ ਵੀ ਤਰ ਜਾਵੇਂਗਾ (ਅਤੇ ਤੇਰੀ ਸੰਗਤਿ ਕਰਨ ਵਾਲਾ) ਸੰਸਾਰ ਭੀ ਤਰ ਜਾਵੇਗਾ। (ਇਸ ਲਈ ਤੂੰ ਕੇਵਲ) ਏਕੰਕਾਰ, (ਅਕਾਲ ਪੁਰਖ ਦਾ ਨਾਮ) ਜਪ। (ਆਪ ਨਾਮ-ਅਭਿਆਸ ਦੀ) ਕਮਾਈ ਕਰ (ਅਤੇ) ਹੋਰਨਾਂ ਨੂੰ (ਵੀ ਸਿਮਰਨ ਦਾ) ਉਪਦੇਸ਼ ਦੇ। (ਇਸ ਤਰ੍ਹਾਂ) ਰਾਮ-ਨਾਮ ਦਾ ਹਿਰਦੇ ਵਿੱਚ ਪਰਵੇਸ਼ (ਟਿਕਾਉ) ਹੋ ਜਾਂਦਾ ਹੈ।੩।

(ਹੇ ਭਾਈ !) ਜਿਸ ਦੇ ਮੱਥੇ ਉਤੇ (ਧੁਰ ਦਰਗਾਹੋਂ, ਲੇਖ ਲਿਖਿਆ ਜਾਵੇ, ਉਸੇ ਨੂੰ ਹੀ) ਇਹ

(ਨਾਮ ਰੂਪੀ) ਖ਼ਜ਼ਾਨਾ (ਮਿਲਦਾ ਹੈ ਅਤੇ) ਓਹੀ ਪੁਰਸ਼ ਪਰਮੇਸ਼ਰ ਨੂੰ ਸਿਮਰਦਾ ਹੈ। (ਜਿਹੜਾ ਮਨੁੱਖ) ਅਠੇ ਪਹਿਰ (ਭਾਵ ਹਰ ਸਮੇਂ) ਹਰੀ ਦੇ ਗੁਣ (ਅਥਵਾ ਸਿਫਤਾਂ) ਗਾਉਂਦਾ ਹੈ, ਨਾਨਕ ! ਆਖ ਮੈਂ ਉਸ (ਮਹਾਂ ਪੁਰਸ਼) ਤੋਂ ਵਾਰਨੇ ਜਾਂਦਾ ਹਾਂ ।੪।੨੮।੯੭।

## ਅਰਥ ਭੇਦ ਅਤੇ ਨਿਰਣੈ

**ਧਰਮ ਰਾਜ ਕੇ ਦੂਤ ਨ ਜੋਹੈ ॥**

ਇਸ ਪੰਗਤੀ ਵਿੱਚ 'ਜੋਹੈ' ਪਦ ਦੇ ਅਰਥ ਟੀਕਾਕਾਰਾਂ ਨੇ ਬਹੁ-ਬਚਨੀ ਕ੍ਰਿਆ ਵਿਚ ਕੀਤੇ ਹਨ ਜੋ ਕਿ ਸ਼ਬਦ ਸਰੂਪ ਅਨੁਸਾਰ ਠੀਕ ਨਹੀਂ ਮੰਨੇ ਜਾ ਸਕਦੇ :-

੧. ਔਰ ਧਰਮ ਰਾਏ ਕੇ ਦੂਤ ਦੇਖ ਨਹੀਂ ਸਕੇਂਗੇ। [ਫ. ਸ.

੨. ਧਰਮ ਰਾਜ ਕੇ ਦੂਤ (ਤੇਰੀ ਵਲ) ਤਕ ਵੀ ਨਹੀਂ ਸਕਣਗੇ। [ਸਿੰ. ਪੋ.

੩. ਜੋਹੈ, ਜੋਹੈਂ, ਤੱਕਦੇ। (ਕਾਮਾਦਿਕ) ਦੂਤ ਜੋ ਧਰਮ ਦੇ ਵਸ ਪਾਂਦੇ ਹਨ ਤੇਰੇ ਵਲ ਤਕ ਨਹੀਂ ਸਕਣਗੇ। [ਦਰਪਣ

**ਨਿਰਣੈ :** ਗੁਰਬਾਣੀ ਵਿੱਚ 'ਜੋਹੈ' ਤੇ 'ਜੋਹਹਿ' ਦੋਵੇਂ ਸਰੂਪ ਉਪਲਬਧ ਹਨ। 'ਜੋਹੈ' ਇਕ ਬਚਨੀ ਕ੍ਰਿਆ ਦਾ ਸੂਚਕ ਹੈ ਜਦੋਂ ਕਿ 'ਜੋਹਹਿ' ਬਹੁ ਬਚਨੀ ਕ੍ਰਿਆ ਦਾ ਲਖਾਇਕ ਹੈ। ਇਨ੍ਹਾਂ ਦੀ ਵਰਤੋਂ ਲਈ ਵੇਖੋ ਹੇਠ ਲਿਖੇ ਪ੍ਰਮਾਣ :-

੧. **ਕਾਲੁ ਨ ਜੋਹੈ, ਦੁਖੁ ਨ ਸੰਤਾਪੇ ॥** [ਪੰਨਾ ੧੨੪

੨. **ਮਾਤ ਗਰਭ ਮਹਿ ਅਗਨਿ ਨ ਜੋਹੈ ॥** [ਪੰਨਾ ੮੬੮

੩. **...ਪਰ ਘਰਿ ਜੋਹਹਿ ਕਪਟ ਨਰਾ ॥** [ਪੰਨਾ ੮੩

੪. **ਤਰੁਣ ਤੇਜੁ, ਪਰਤ੍ਰਿਆ ਮੁਖੁ ਜੋਹਹਿ....** [ਪੰਨਾ ੯੩

ਸੋ, ਉਪਰੋਕਤ ਪੰਗਤੀ ਵਿਚ 'ਜੋਹੈ' ਤੇ 'ਮੋਹੈ' ਪਦ ਦਾ ਉਚਾਰਨ ਵੀ 'ਜੋਹੈਂ ਤੇ ਮੋਹੈਂ' ਬਿੰਦੀ ਸਹਿਤ ਕਰਨਾ ਅਸ਼ੁੱਧ ਹੈ। ਇਥੇ 'ਜੋਹੈ' ਤੋਂ ਭਾਵ ਹੈ(ਸਿਮਰਨ ਕਰਨ ਵਾਲਾ ਦੂਤਾਂ ਦਾ ਮੂੰਹ)ਨਹੀਂ ਵੇਖਦਾ।

## ਸਾਰੰਸ਼ ਅਤੇ ਸਿਧਾਂਤ

ਨਾਮ ਜਪਣ ਨਾਲ ਰਸਨਾ ਪਵਿਤਰ ਹੁੰਦੀ ਹੈ, ਗੁਰਬਾਣੀ ਅਰਥਾਤ ਹਰਿ ਜਸ ਲਿਖਣ ਨਾਲ ਹਥ ਪਵਿਤਰ ਹੁੰਦੇ ਹਨ। ਗੁਰਮਤਿ ਦਾ ਇਹ ਸਿਧਾਂਤ ਹੇਠ ਲਿਖੀਆਂ ਪੰਗਤੀਆਂ ਰਾਹੀਂ ਵੀ ਭਲੀ ਪ੍ਰਕਾਰ ਨਿਰੂਪਣ ਕੀਤਾ ਗਿਆ ਹੈ :-

੧. **ਕਹਤੇ ਪਵਿਤ੍ਰ ਸੁਣਤੇ ਸਭਿ ਧੰਨੁ, ਲਿਖਤੀ ਕੁਲੁ ਤਾਰਿਆ ਜੀਉ॥** [ਪੰਨਾ ੮੧

੨. **ਤੇ ਹਸਤ ਪੁਨੀਤ ਪਵਿਤ੍ਰ ਹਹਿ ਮੇਰੀ ਜਿੰਦੂੜੀਏ,**
**ਜੋ ਹਰਿ ਜਸੁ ਹਰਿ ਹਰਿ ਲੇਖਹਿ ਰਾਮ ॥** [ਪੰਨਾ ੫੪੦

੩. **ਗੁਰਬਾਣੀ ਲਿਖ ਪੋਥੀਆਂ, ਤਾਲ ਮਿਰਦੰਗ ਰਬਾਬ ਵਜਾਵੈ॥** [ਭਾ. ਗੁ. ੬-੧੨

ਸੋ, ਹਰੇਕ ਗੁਰਮੁਖ ਮਾਈ ਭਾਈ ਦਾ ਫਰਜ਼ ਬਣਦਾ ਹੈ ਕਿ ਜਿਥੇ ਉਹ ਆਪ ਅੰਮ੍ਰਿਤ ਬਾਣੀ ਦਾ ਜਾਪ ਅਤੇ ਗੁਰੂ ਘਰ ਦੀ ਹੋਰ ਸੇਵਾ ਕਰਦੇ ਹਨ, ਉਥੇ ਉਹ ਹੋਰਨਾਂ ਨੂੰ ਵੀ ਪ੍ਰੇਰਨਾ ਦੇਣ। ਇਸ ਤਰ੍ਹਾਂ ਉਹ ਗੁਰੂ ਦੇ ਆਗਿਆਕਾਰੀ ਸਿਖ ਬਣ ਕੇ ਆਪਣਾ ਜਨਮ ਸਵਾਰ ਲੈਣਗੇ, ਉਨ੍ਹਾਂ ਨੂੰ ਇਹ ਅਨੁਭਵ ਹੋ ਜਾਵੇਗਾ :-

ਸਾਧ ਸੰਗਿ, ਕੀਰਤਨ ਫਲੁ ਪਾਇਆ ॥
ਜਮ ਕਾ ਮਾਰਗੁ, ਦ੍ਰਿਸਟਿ ਨ ਆਇਆ ॥ [ਪੰਨਾ ੧੯੭

**ਰਾਗੁ ਗਉੜੀ ਗੁਆਰੇਰੀ ਮਹਲਾ ੫ ਚਉਪਦੇ ਦੁਪਦੇ ॥ ੴ ਸਤਿਗੁਰ ਪ੍ਰਸਾਦਿ ॥ ਜੋ ਪਰਾਇਓ, ਸੋਈ ਅਪਨਾ ॥ ਜੋ ਤਜਿ ਛੋਡਨ, ਤਿਸੁ ਸਿਉ ਮਨੁ ਰਚਨਾ॥ ੧ ॥ ਕਹਹੁ, ਗੁਸਾਈ ਮਿਲੀਐ ਕੇਹ ॥ ਜੋ ਬਿਬਰਜਤ, ਤਿਸ ਸਿਉ ਨੇਹ ॥ ੧ ॥ ਰਹਾਉ ॥ ਝੂਠੁ ਬਾਤ, ਸਾ ਸਚੁ ਕਰਿ ਜਾਤੀ ॥ ਸਤਿ ਹੋਵਨੁ, ਮਨਿ ਲਗੈ ਨ ਰਾਤੀ ॥ ੨ ॥ ਬਾਵੈ ਮਾਰਗੁ, ਟੇਢਾ ਚਲਨਾ ॥ ਸੀਧਾ ਛੋਡਿ, ਅਪੂਠਾ ਬੁਨਨਾ ॥ ੩ ॥ ਦੁਹਾ ਸਿਰਿਆ ਕਾ ਖਸਮੁ, ਪ੍ਰਭੁ ਸੋਈ ॥ ਜਿਸੁ ਮੇਲੇ ਨਾਨਕ, ਸੋ ਮੁਕਤਾ ਹੋਈ ॥ ੪ ॥ ੨੯ ॥ ੯੮ ॥**

## ਉਚਾਰਨ ਸੇਧ

**ਬਿੰਦੀ ਸਹਿਤ :** ਗੁਸਾਈਂ, ਸਿਉਂ, ਨੇਂਹ, ਦੁਹਾਂ, ਸਿਰਿਆਂ।

**ਪਦ ਅਰਥ :** ਕੇਹ=ਕਿਸ ਤਰ੍ਹਾਂ, ਕਿਵੇਂ?। ਬਿਬਰਜਤ=ਨਾ ਕਰਨ ਯੋਗ ਕੰਮ- (ਨੋਟ-ਕਈ ਸ਼ਬਦਾਂ ਵਿੱਚ 'ਬਿਬਰਜਿਤ' ਸਰੂਪ ਵੀ ਹੈ)। ਨੇਹ=ਮੋਹ। ਬਾਵੈ=ਬਾਇਆਂ, ਖਬਾ ਭਾਵ ਉਲਟਾ।

**ਅਰਥ :** (ਹੇ ਭਾਈ! ਮਨੁੱਖ ਦੀ ਅਜਿਹੀ ਹਾਲਤ ਹੈ ਕਿ) ਜੋ ਪਰਾਇਆ (ਮਾਲ ਧਨ) ਹੈ ਉਸ ਨੂੰ ਆਪਣਾ (ਸਮਝ ਰਿਹਾ ਹੈ, ਅਤੇ) ਜੋ (ਆਪਣਾ ਨਹੀਂ) ਛੋੜ ਜਾਣਾ ਹੈ, ਉਸ ਦੇ ਨਾਲ (ਇਸ ਦਾ) ਮਨ ਖਚਿਤ ਹੋ ਰਿਹਾ ਹੈ।੧।

(ਹੇ ਭਾਈ !) ਦਸ (ਅਜਿਹੀ ਦਸ਼ਾ ਵਿੱਚ ਜੀਵ) ਗੁਸਾਈਂ (ਮਾਲਕ) ਨੂੰ ਕਿਸ ਤਰ੍ਹਾਂ ਮਿਲ ਸਕਦਾ ਹੈ? (ਜਦੋਂ ਕਿ) ਜੋ (ਕੰਮ ਕਰਨਾ) ਮਨ੍ਹਾ ਹੈ, ਉਸ ਨਾਲ (ਇਹ) ਪ੍ਰੀਤ (ਪਾਈ ਬੈਠਾ ਹੈ)।੧।ਰਹਾਉ।

ਜੋ (ਗਲ) ਝੂਠ ਹੈ (ਭਾਵ ਜਗਤ ਵਿਚ ਜੀਊਣਾ ਝੂਠ ਹੈ) ਉਹ (ਗਲ ਇਸ ਨੇ) ਸੱਤ ਕਰਕੇ ਜਾਣੀ ਹੈ (ਭਾਵ ਜੀਉਣਾ ਸੱਚ ਸਮਝੀ ਬੈਠਾ ਹੈ)। (ਇਸ ਦੇ ਉਲਟ ਜੋ) ਸੱਚ (ਨਿਸਚੇ) ਕਰ ਕੇ ਹੋਣਾ ਹੈ (ਉਹ ਇਸ ਦੇ) ਮਨ ਵਿਚ ਰਤਾ ਭਰ ਵੀ ਨਹੀਂ ਲਗਦਾ।੨।

ਹੇ ਭਾਈ ! (ਇਸ ਮਨ ਦਾ ਕੰਮ ਹੈ) ਖੱਬੇ ਪਾਸੇ ਅਤੇ ਵਿੰਗਾ ਹੋ ਕੇ ਚਲਨਾ (ਅਰਥਾਤ ਆਕੜ

ਫਾਕੜ ਵਿਚ ਰਹਿਣਾ) ਹੈ। ਸਿੱਧਾ (ਕੰਮ) ਛੋੜ ਕੇ ਅਪੁੱਠਾ ਬੁਣਨ ਵਾਲਾ (ਭਾਵ ਫਸਾਉਣ ਵਾਲਾ ਕੰਮ) ਕਰਨਾ ਹੈ ।੩।

(ਸਿੱਧਾ ਤੇ ਅਪੁੱਠਾ) ਦੋਹਾਂ ਪਾਸਿਆਂ ਦਾ ਮਾਲਕ ਉਹ ਪ੍ਰਭੂ (ਆਪਿ) ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਸ (ਜੀਵ ਨੂੰ ਪਰਮੇਸ਼ਰ ਆਪਣੇ ਨਾਲ) ਮੇਲ ਲਵੇ, ਉਹ (ਆਵਾਗਉਣ ਦੇ ਚਕਰ ਤੋਂ ਮੁਕਤ ਹੋ) ਜਾਂਦਾ ਹੈ ।੪।੨੯।੯੮।

## ਸਾਰੰਸ਼ ਅਤੇ ਸਿਧਾਂਤ

ਜਿਹੜੀ ਗਲ ਵਿਵਰਜਿਤ (ਮਨ੍ਹਾਂ) ਹੋਵੇ ਉਸ ਨਾਲ ਪ੍ਰੇਮ ਕਰਨਾ ਸਤਿਗੁਰਾਂ ਦੀ ਹੁਕਮ ਅਦੂਲੀ ਹੈ ਅਤੇ ਪ੍ਰਭੂ ਦੇ ਮਿਲਾਪ ਵਿਚ ਇਹੋ ਰੁਕਾਵਟ ਹੈ। ਗੁਰਬਾਣੀ ਵਿੱਚ ਜਗਿਆਸੂ ਲਈ ਜੋ ਗਲਾਂ ਵਿਵਰਜਿਤ ਹਨ ਉਨ੍ਹਾਂ ਦੀ ਸੇਧ ਸਾਨੂੰ ਹੇਠ ਲਿਖੀਆਂ ਪੰਗਤੀਆਂ ਵਿਚੋਂ ਮਿਲਦੀ ਹੈ :-

੧. **ਉਸਤਤਿ ਨਿੰਦਾ ਦੋਊ ਬਿਬਰਜਿਤ, ਤਜਹੁ ਮਾਨੁ ਅਭਿਮਾਨਾ॥** [ਪੰਨਾ ੧੧੨੩

੨. **ਮਾਨ ਮੋਹ ਮੇਰ ਤੇਰ ਬਿਬਰਜਿਤ, ਏਹੁ ਮਾਰਗੁ ਖੰਡੇਧਾਰ ॥** [ਪੰਨਾ ੫੩੪

ਗਲ ਕੀ, ਪ੍ਰਭੂ ਦੇ ਮਿਲਾਪ ਮਾਰਗ ਵਿਚ ਕਪਟ, ਵੇਸ, ਭੇਖ, ਚਤੁਰਾਈਆਂ, ਸਿਆਣਪਾਂ, ਆਪਤ ਬਾਦ, ਅਹੰਕਾਰ, ਕੁਚਰਚਾ, ਪਾਖੰਡ ਆਦਿ ਸਭ ਬਿਬਰਜਿਤ ਹਨ। ਜੇ ਹੇਠ ਲਿਖੀ ਪੰਗਤੀ ਅਮਲੀ ਜੀਵਨ ਵਿਚ ਆ ਜਾਵੇ ਤਾਂ ਜੀਵਨ ਦਾ ਬਹੁਤ ਕੁਝ ਸਵਰ ਸਕਦਾ ਹੈ :-

**ਛਾਡਿ ਮਨ ਹਰਿ ਬਿਮੁਖਨ ਕੋ ਸੰਗੁ ॥** [ਪੰਨਾ ੧੨੫੩

**ਗਉੜੀ ਗੁਆਰੇਰੀ ਮਹਲਾ ੫ ॥ ਕਲਿਜੁਗ ਮਹਿ, ਮਿਲਿ ਆਏ ਸੰਜੋਗ ॥ ਜਿਚਰੁ ਆਗਿਆ, ਤਿਚਰੁ ਭੋਗਹਿ ਭੋਗ ॥ ੧ ॥ ਜਲੈ ਨ ਪਾਈਐ ਰਾਮੁ ਸਨੇਹੀ ॥ ਕਿਰਤਿ ਸੰਜੋਗਿ ਸਤੀ ਉਠਿ ਹੋਈ ॥ ੧ ॥ ਰਹਾਉ ॥ ਦੇਖਾ ਦੇਖੀ, ਮਨ ਹਠਿ ਜਲਿ ਜਾਈਐ ॥ ਪ੍ਰਿਅ ਸੰਗੁ ਨ ਪਾਵੈ, ਬਹੁ ਜੋਨਿ ਭਵਾਈਐ ॥ ੨ ॥ ਸੀਲ ਸੰਜਮਿ, ਪ੍ਰਿਅ ਆਗਿਆ ਮਾਨੈ ॥ ਤਿਸੁ ਨਾਰੀ ਕਉ, ਦੁਖੁ ਨ ਜਮਾਨੈ ॥ ੩ ॥ ਕਹੁ ਨਾਨਕ, ਜਿਨਿ, ਪ੍ਰਿਉ ਪਰਮੇਸਰੁ ਕਰਿ ਜਾਨਿਆ ॥ ਧੰਨੁ ਸਤੀ, ਦਰਗਹ ਪਰਵਾਨਿਆ ॥ ੪ ॥ ੩੦ ॥ ੯੯ ॥**

## ਉਚਾਰਨ ਸੇਧ

**ਬਿੰਦੀ ਸਹਿਤ :** ਭੋਗਹਿਂ। **ਨੋਟ :** 'ਜਮਾਨੈ' ਦਾ ਉਚਾਰਨ 'ਜ਼ਮਾਨੈ' ਕਰਨਾ ਅਸ਼ੁੱਧ ਹੈ।

**ਪਦ ਅਰਥ :** ਜਲੈ=(ਅੱਗ ਵਿੱਚ) ਸੜਨ ਨਾਲ। ਰਾਮ ਸਨੇਹੀ=ਪਿਆਰਾ ਰਾਮ। ਕਿਰਤਿ ਸੰਜੋਗਿ=ਪਏ ਸੰਜੋਗਾਂ ਦੀ ਕਿਰਤ ਕਰ ਕੇ। ਸਤੀ=ਮੋਏ ਹੋਏ ਪਤੀ ਨਾਲ ਮਨ ਹਠ ਨਾਲ ਪ੍ਰਾਣ ਦੇਣ

ਵਾਲੀ ਇਸਤਰੀ। ਸੀਲ=ਕੋਮਲ ਸੁਭਾਅ। ਸੰਜਮਿ=ਨੇਮ ਵਿਚ ਰਹਿਣ ਵਾਲੀ। ਜਮਾਨੈ=ਜਮਾਂ ਦਾ। ਪ੍ਰਿਉ=ਪਤੀ।

**ਅਰਥ** : (ਅਸੀਂ ਸਾਰੇ ਜੀਵ ਪਿਛਲੇ) ਸੰਜੋਗਾਂ (ਦੇ) ਮੇਲ ਕਰਕੇ ਕਲਿਜੁਗ ਵਿਚ ਆਏ ਹਾਂ। ਜਿਤਨਾ ਚਿਰ (ਉਸ ਪਰਮੇਸ਼ਰ ਦੀ) ਆਗਿਆ ਹੈ, ਉਤਨਾ ਚਿਰ (ਅਸੀਂ ਆਪੋ ਆਪਣੇ ਕੀਤੇ ਕਰਮਾਂ) ਦਾ ਫਲ ਭੋਗਦੇ ਹਾਂ।੧।

(ਹਾਂ, ਇਕ ਗਲ ਯਾਦ ਰਖੋ ਕਿ) ਸਾੜਨ ਨਾਲ ਉਹ ਪਿਆਰਾ ਰਾਮ ਪ੍ਰਾਪਤ ਨਹੀਂ ਕਰ ਸਕੀਦਾ। (ਪਿਛਲੇ ਜਨਮਾਂ ਦੇ ਪਏ) ਸੰਜੋਗਾਂ ਦੀ ਕਿਰਤ ਕਰਕੇ ਹੀ (ਭੁਲੀ ਹੋਈ ਇਸਤਰੀ ਝਟ) ਉਠ ਕੇ (ਪਤੀ ਨਾਲ) ਸਤੀ ਹੋ ਜਾਂਦੀ ਹੈ (ਭਾਵ ਸੜ ਜਾਂਦੀ ਹੈ)।੧।ਰਹਾਉ।

(ਜਿਹੜੀ ਇਸਤਰੀ) ਵੇਖਾ ਵੇਖੀ (ਭੇਡ-ਚਾਲ) ਅਨੁਸਾਰ, ਮਨ ਦੇ ਹਠ ਨਾਲ (ਅਗ ਵਿੱਚ) ਸੜ ਕੇ (ਮਰ) ਜਾਂਦੀ ਹੈ, (ਉਹ) ਪਤੀ ਦਾ ਸੰਗ ਨਹੀਂ ਪਾ ਸਕਦੀ, (ਸਗੋਂ) ਬਹੁਤ ਜੂਨਾਂ ਵਿਚ ਫਿਰਾਈ ਜਾਂਦੀ ਹੈ।੨।

(ਜਿਹੜੀ ਇਸਤਰੀ) ਸੀਲ-ਸੁਭਾਅ ਵਾਲੀ, ਸੰਜਮ ਵਾਲੀ ਪਤੀ ਦੀ ਆਗਿਆ ਮੰਨਦੀ ਹੈ, ਉਸ ਇਸਤਰੀ ਨੂੰ (ਮਰਨ ਮਗਰੋਂ) ਜਮਾਂ ਦਾ ਦੁੱਖ ਨਹੀਂ ਹੁੰਦਾ।੩।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਸ (ਇਸਤਰੀ) ਨੇ ਪਤੀ ਨੂੰ ਪਰਮੇਸ਼ਰ ਕਰਕੇ ਜਾਣਿਆ ਹੈ, (ਸਹੀ ਅਰਥਾਂ ਵਿਚ ਉਹ) ਸਤੀ ਧੰਨਤਾ ਯੋਗ ਹੈ, (ਰੱਬੀ) ਦਰਗਾਹ (ਵਿਚ ਵੀ ਓਹ ਹੀ) ਪਰਵਾਨੀ ਜਾਂਦੀ ਹੈ।੪।੩੦।੯੯।

## ਅਰਥ ਭੇਦ ਅਤੇ ਨਿਰਣੈ

**ਸੀਲ ਸੰਜਮਿ ਪ੍ਰਿਅ ਆਗਿਆ ਮਾਨੈ ॥ ਤਿਸੁ ਨਾਰੀ ਕਉ, ਦੁਖੁ ਨ ਜਮਾਨੈ ॥**

ਪਹਿਲੀ ਪੰਗਤੀ ਬਾਰੇ ਸਮੂਹ ਟੀਕਾਕਾਰਾਂ ਦੀ ਇਕ ਰਾਇ ਹੈ ਪਰ ਦੂਜੀ ਪੰਗਤੀ ਦੇ ਅਰਥ ਇਉਂ ਪ੍ਰਚਲਤ ਹਨ :-

੧. ਉਸ ਜੀਵ ਇਸਤ੍ਰੀ ਕੋ ਕਿਸੀ ਸਮੇਂ ਮੈ ਦੁਖ ਨਹੀਂ ਹੋਤਾ ਵਾ (ਜਮਾਨੈ) ਜਮੋਂ ਕਾ ਦੁੱਖ ਨਹੀਂ ਹੋਤਾ। [ਫ.ਸ.

੨. ਉਸ ਇਸਤ੍ਰੀ ਨੂੰ (ਜਮਾਨੈ) ਜਮਾਂ ਦੇ ਘਰ(ਜਮ ਲੋਕ ਵਿਚ)ਦੁੱਖ ਨਹੀਂ ਹੋਵੇਗਾ।[ਪ੍ਰਿੰ. ਨਰੈਣ ਸਿੰਘ

੩. ਉਸ ਇਸਤ੍ਰੀ ਨੂੰ ਜਮਾਨੇ ਦਾ ਅਰਥਾਤ ਭਿਆਨਕ ਸਮੇਂ ਦਾ ਦੁੱਖ ਨਹੀਂ ਹੁੰਦਾ।[ਸੰਪ੍ਰਦਾਈ ਸਟੀਕ

੪. ਉਸ ਇਸਤ੍ਰੀ ਨੂੰ ਜਮਾਂ ਦਾ ਦੁੱਖ ਨਹੀਂ ਹੋਵੇਗਾ। [ਸ਼੍ਰੋ.ਪੋ.

੫. ਉਸ ਇਸਤਰੀ ਨੂੰ ਜਮਾਂ ਦਾ ਦੁੱਖ ਨਹੀਂ ਪੋਹ ਸਕਦਾ। [ਦਰਪਣ

**ਨਿਰਣੈ** : ਸੰਤ ਕਰਤਾਰ ਸਿੰਘ ਕਮਾਲੀਏ ਵਾਲੇ ਵੀ 'ਜਮਾਨੈ' ਪਦ ਦਾ ਅਰਥ 'ਜ਼ਮਾਨੇ ਦਾ ਦੁਖ' ਹੀ ਕਰਦੇ ਹੁੰਦੇ ਸਨ। ਇਸ ਤਰ੍ਹਾਂ ਦੇ ਗਲਤ ਅਰਥ ਸੁਣ ਕੇ ਅਗੋਂ ਗ਼ਲਤ ਅਰਥਾਂ ਦੀ ਪ੍ਰਪਾਟੀ

ਚਲ ਪੈਂਦੀ ਹੈ। ਮਹਾਨ ਕੋਸ਼ ਵਿੱਚ 'ਜਮਾਨੈ' ਦੇ ਹੇਠ ਲਿਖੇ ਅਰਥ ਅੰਕਿਤ ਹਨ :-

ਯਮ ਦਾ, ਯਮ ਸਬੰਧੀ, ''ਤਿਸੁ ਨਾਰੀ ਕਉ ਦੁਖੁ ਨ ਜਮਾਨੈ''। 'ਣ' ਤੇ 'ਨ' ਦੇ ਭੇਦ ਨੂੰ ਜੇ ਮੁਖ ਰਖੀਏ ਤਾਂ ਭਾਈ ਗੁਰਦਾਸ ਜੀ ਜਿਨ੍ਹਾਂ ਦੀ ਰਚਨਾ ਗੁਰਬਾਣੀ ਦੀ ਕੁੰਜੀ ਕਰਕੇ ਮੰਨੀ ਜਾਂਦੀ ਹੈ, ਵਿਚੋਂ 'ਜਮਾਂ ਦੇ' ਅਰਥ ਕਰਨ ਦੀ ਹੀ ਪ੍ਰੋੜਤਾ ਹੁੰਦੀ ਹੈ। ਜਿਵੇਂ :-

**੧. ਗੁਰ ਪੂਰੇ ਵਿਣੁ ਜਾਇ ਜਮਾਣੈ ॥** [ਭਾ. ਗੁ. ਵਾ. ੧੫-੭

**੨. ਬੇਮੁਖ ਮੂਲਹ ਘੁਥਿਆ, ਦੂਖ ਸਹੇ ਜਮਾਣੈ ॥** [ਵਾਰ ੩੪-੪

## ਸਾਰੰਸ਼ ਅਤੇ ਸਿਧਾਂਤ

ਇਸ ਦੇਸ਼ ਵਿਚ ਇਸਤਰੀ ਦਾ ਆਪਣੇ ਮੋਏ ਹੋਏ ਪਤੀ ਨਾਲ ਸੜ ਜਾਣਾ 'ਸਤੀ' ਹੋਣ ਦਾ ਪ੍ਰਤੀਕ ਸਮਝਿਆ ਜਾਂਦਾ ਸੀ। ਸ੍ਰੀ ਗੁਰੂ ਅਮਰਦਾਸ ਜੀ ਨੇ ਇਸ ਕੁਰੀਤੀ ਦਾ ਜਿਥੇ ਵਿਰੋਧ ਕੀਤਾ ਹੈ ਉਥੇ ਨਾਲ ਹੀ 'ਸਤੀ' ਦੀ ਪਰਿਭਾਸ਼ਾ ਨੂੰ ਇਉਂ ਅੰਕਿਤ ਕੀਤਾ ਹੈ :-

**ਸਤੀਆ ਏਹਿ ਨ ਆਖੀਅਨਿ, ਜੋ ਮੜਿਆ ਲਗਿ ਜਲੰਨਿ ॥**

**ਨਾਨਕ, ਸਤੀਆ ਜਾਣੀਅਨਿ, ਜਿ ਬਿਰਹੇ ਚੋਟ ਮਰੰਨਿ ॥** [ਪੰਨਾ ੭੮੭

ਇਸ ਸ਼ਬਦ ਵਿਚ ਪੰਚਮ ਗੁਰਦੇਵ ਜੀ ਕਥਨ ਕਰ ਰਹੇ ਹਨ ਕਿ ''ਦੇਖਾ ਦੇਖੀ ਮਨਹਠਿ ਜਲ ਜਾਈਐ॥ ਪ੍ਰਿਅ ਸੰਗੁ ਨ ਪਾਵੈ, ਬਹੁ ਜੋਨਿ ਭਵਾਈਐ''। ਇਹ ਸੰਸਾਰ ਦੀ ਭੇਡਾ ਚਾਲ ਹੈ- ''ਜਗ ਕੀ ਭੇਡਾ ਚਾਲ ਪਾਛੈ ਕੇ ਪਾਛੇ ਚਲੈ। ਪਰਮਾਰਥ ਨਾ ਸਮ੍ਹਾਲ, ਦੇਖੋ ਜਗ ਕੀ ਮੂੜਤਾ''। (ਸਾਰ ਕੁਤਾਵਲੀ)

ਪਰ ਗੁਰੂ ਸਾਹਿਬ ਅਜਿਹੀਆਂ ਜੀਵ-ਇਸਤ੍ਰੀਆਂ ਨੂੰ ਇਸ ਸੁੰਦਰ ਸਿਖਿਆ ਦੁਆਰਾ ਸਮਝਾਉਂਦੇ ਹਨ ਕਿ ਸੰਸਾਰ ਵਿਚ ਨਾ ਕੋਈ ਆਪਣੇ ਆਪ ਆਉਂਦਾ ਹੈ ਅਤੇ ਨਾ ਕੋਈ ਆਪਣੇ ਆਪ ਜਾਂਦਾ ਹੈ। ਪ੍ਰਭੂ ਦੇ ਬਣਾਏ ਹੋਏ ਦੋ ਨੇਮ ਹਨ ਇਕ ਸੰਜੋਗ ਤੇ ਦੂਜਾ ਵਿਜੋਗ, ਜਿਹੜੇ ਸੰਸਾਰ ਦੀ ਕਾਰ ਨੂੰ ਚਲਾ ਰਹੇ ਹਨ :-

**ਵਿਜੋਗਿ ਮਿਲਿ ਵਿਛੁੜਿਆ, ਸੰਜੋਗੀ ਮੇਲੁ ॥**

ਫਿਰ ਜਿਤਨੀ ਉਮਰ ਕਿਸੇ ਦੀ ਧੁਰ ਦਰਗਾਹੋਂ ਲਿਖੀ ਗਈ ਹੈ, ਉਤਨੀ ਉਮਰ ਭੋਗ ਕੇ ਉਹ ਟੁਰ ਪਵੇਗਾ। ਵੇਖਾ ਵੇਖੀ ਸੜਨ ਦੀ ਬਜਾਏ ਜੇ ਇਸਤ੍ਰੀ ਸੀਲ, ਸੰਜਮ, ਪਤੀਬ੍ਰਤਾ ਧਰਮ ਉਤੇ ਕਾਇਮ ਰਹੇ ਤਾਂ ਨਿਸਚੇ ਜਾਣੋ ਉਸ ਨੂੰ ਰਬੀ ਦਰਗਾਹ ਵਿਚ ਕਿਸੇ ਪ੍ਰਕਾਰ ਦਾ ਦੁਖ ਨਹੀਂ ਵਿਆਪ ਸਕਦਾ, ਸਦਾ ਸੁਖੀ ਰਹੇਗੀ। ਅੰਤ, ਵਿਚ ਇਹ ਸਿਧਾਂਤ ਦਿਤਾ ਹੈ :-

**ਕਹੁ ਨਾਨਕ, ਜਿਨਿ ਪ੍ਰਿਉ ਪਰਮੇਸਰੁ ਕਰਿ ਜਾਨਿਆ ॥**

**ਧੰਨੁ ਸਤੀ, ਦਰਗਹ ਪਰਵਾਨਿਆ ॥**

ਜੇ ਵਰਤਮਾਨ ਸਮੇਂ ਵਲ ਝਾਤ ਪਾਈਏ ਤਾਂ ਸ਼ਾਇਦ ਹੀ ਕੋਈ ਅਜਿਹੀ ਇਸਤ੍ਰੀ ਲਭੇ ਜੋ ਆਪਣੇ ਪਤੀ ਨੂੰ ਪਰਮੇਸ਼ਰ ਦਾ ਰੂਪ ਜਾਣਦੀ ਹੋਵੇ। ਪੁਰਾਣੇ ਜ਼ਮਾਨੇ ਵਿਚ ਅਨਪੜ੍ਹਤਾ ਕਾਰਨ ਇਸਤਰੀ

ਮਨੁੱਖ ਦੇ ਪੈਰਾਂ ਦੀ ਜੁਤੀ ਸਮਝੀ ਜਾਂਦੀ ਸੀ। ਪਰ ਅਜ ਦੇ ਪੜ੍ਹੇ ਹੋਏ ਜਮਾਨੇ ਵਿਚ ਜਨਾਨੀ ਮਰਦ ਨੂੰ ਪੈਰ ਦੀ ਜੁੱਤੀ ਸਮਝਣ ਤੋਂ ਗੁਰੇਜ਼ ਨਹੀਂ ਕਰਦੀ। ਇਹ ਵਿਗਿਆਨ ਅਥਵਾ ਵਿਦਿਅਕ ਯੁਗ ਦੀਆਂ ਬਰਕਤਾਂ ਹਨ। ਪਤੀਬ੍ਰਤਾ ਧਰਮ ਦੀ ਪਾਲਨਾ ਅਤੇ ਪਤੀ ਨੂੰ ਪਰਮੇਸ਼ਰ ਜਾਣਨ ਵਾਲੀ ਭਾਵਨਾ ਰਖਣ ਵਾਲੀਆਂ ਇਸਤ੍ਰੀਆਂ ਦੀ ਗਿਣਤੀ ਨਾਂ ਮਾਤਰ ਹੀ ਹੈ।

ਭਾਵੇਂ ਵਰਤਮਾਨ ਸਮੇਂ ਵਿਚ ਸਤੀ ਰਸਮ ਦਾ ਨਾਮ-ਨਿਸ਼ਾਨ ਨਹੀਂ ਰਿਹਾ ਪਰ ਅਜੋੜ ਵਿਆਹ ਅਤੇ ਲੈਣ ਦੇਣ ਦੇ ਝਗੜਿਆ ਕਰਕੇ ਕਈ ਨਿਰਦੋਸ਼ ਬੀਬੀਆਂ ਦਾਜ ਦੀ ਬਲੀ ਦਾ ਸ਼ਿਕਾਰ ਬਣਦੀਆਂ ਰਹਿੰਦੀਆਂ ਹਨ। ਅਖ਼ਬਾਰਾਂ ਵਿਚ ਨਿਤ ਨਵੇਂ ਸੂਰਜ ਕਈ ਅਜਿਹੀਆਂ ਦੁਖਦਾਈ ਖ਼ਬਰਾਂ ਪ੍ਰਕਾਸ਼ਤ ਹੁੰਦੀਆਂ ਰਹਿੰਦੀਆਂ ਹਨ।

**ਗਉੜੀ ਗੁਆਰੇਰੀ ਮਹਲਾ ੫ ॥ ਹਮ ਧਨਵੰਤ, ਭਾਗਠ ਸਚ ਨਾਇ ॥ ਹਰਿ ਗੁਣ ਗਾਵਹ ਸਹਜਿ ਸੁਭਾਇ ॥ ੧ ॥ ਰਹਾਉ ॥ ਪੀਊ ਦਾਦੇ ਕਾ ਖੋਲਿ ਡਿਠਾ ਖਜਾਨਾ ॥ ਤਾ ਮੇਰੈ ਮਨਿ ਭਇਆ ਨਿਧਾਨਾ ॥ ੧ ॥ ਰਤਨ ਲਾਲ, ਜਾ ਕਾ ਕਛੂ ਨ ਮੋਲੁ ॥ ਭਰੇ ਭੰਡਾਰ, ਅਖੂਟ ਅਤੋਲ ॥ ੨ ॥ ਖਾਵਹਿ ਖਰਚਹਿ ਰਲਿ ਮਿਲਿ ਭਾਈ ॥ ਤੋਟਿ ਨ ਆਵੈ, ਵਧਦੋ ਜਾਈ ॥ ੩ ॥ ਕਹੁ ਨਾਨਕ, ਜਿਸੁ ਮਸਤਕਿ ਲੇਖੁ ਲਿਖਾਇ ॥ ਸੁ ਏਤੁ ਖਜਾਨੈ, ਲਇਆ ਰਲਾਇ ॥ ੪ ॥ ੩੧ ॥ ੧੦੦ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਤਾਂ, ਜਾਂ ਕਾ, ਗਾਵਹਂ, ਖਾਵਹਿਂ, ਖਰਚਹਿਂ।

**ਪਦ ਅਰਥ** : ਧਨਵੰਤ=ਧਨਵਾਨ। ਭਾਗਠ=ਭਾਗਵਾਨ। ਸਚ ਨਾਇ=ਸਚੇ (ਪ੍ਰਭੂ) ਦੇ ਨਾਮ ਕਰਕੇ। ਪੀਊ ਦਾਦੇ ਕਾ=ਆਦਿਲੇ ਗੁਰੂਆਂ ਦਾ। ਨਿਧਾਨਾ=ਖ਼ਜ਼ਾਨਾ।

**ਅਰਥ** : (ਹੇ ਭਾਈ !) ਅਸੀਂ ਸਚੇ (ਪ੍ਰਭੂ) ਦੇ ਨਾਮ ਕਰਕੇ ਧਨਵਾਨ ਅਤੇ ਭਾਗਵਾਨ ਹਾਂ। ਸਹਜ ਸੁਭਾਵਿਕ ਹਰੀ ਦੇ ਗੁਣ ਗਾਉਂਦੇ ਹਾਂ।੧।ਰਹਾਉ।

(ਹੇ ਭਾਈ !) ਜਦੋਂ (ਮੈਂ ਆਪਣੇ) ਪਿਊ ਦਾਦੇ (=ਆਦਿਲੇ ਗੁਰੂਆਂ ਦੀ ਬਾਣੀ) ਦਾ ਖ਼ਜ਼ਾਨਾ ਖੋਹਲ ਕੇ ਵੇਖਿਆ ਤਾਂ ਮੇਰੇ ਮਨ ਵਿੱਚ (ਉਹ ਅਮੋਲਕ) ਖ਼ਜ਼ਾਨਾ (ਸੁਤੇ ਹੀ ਪ੍ਰਕਾਸ਼ਮਾਨ) ਹੋ ਗਿਆ।੧।

ਹੇ ਭਾਈ ! (ਗੁਰਬਾਣੀ ਵਿੱਚ, ਪ੍ਰੇਮ ਤੇ ਵੈਰਾਗ ਰੂਪੀ ਅਮੋਲਕ) ਰਤਨ ਤੇ ਲਾਲ ਜਿਨ੍ਹਾਂ ਦਾ (ਕੋਈ) ਕੁਝ ਵੀ ਮੁੱਲ ਨਹੀਂ ਪਾ ਸਕਦਾ, (ਭਾਵ ਅਮੋਲਕ ਹਨ, ਉਨ੍ਹਾਂ ਦੇ) ਅਤੁਲ ਤੇ ਅਖੁਟ ਭੰਡਾਰ (ਸਾਡੇ ਪਾਸ) ਭਰੇ ਪਏ ਹਨ।੨।

ਹੇ ਭਾਈ ! (ਜਿਹੜੇ ਮਨੁੱਖ) ਭਰਾਵਾਂ ਵਾਂਗ (ਆਪਸ ਵਿੱਚ) ਰਲ ਮਿਲ ਕੇ (ਗੁਰਬਾਣੀ ਦਾ

ਭੰਡਾਰ) ਆਪ ਛਕਦੇ (ਅਤੇ) ਹੋਰਨਾਂ ਨੂੰ ਛਕੀਦੇ ਹਨ, (ਉਨ੍ਹਾਂ ਨੂੰ ਕਦੇ ਵੀ) ਘਾਟਾ ਨਹੀਂ ਪੈਂਦਾ (ਸਗੋਂ ਇਹ ਖ਼ਜ਼ਾਨਾ ਹਰ ਰੋਜ਼ ਹੋਰ) ਵਧਦਾ ਹੀ ਜਾਂਦਾ ਹੈ ।੩।

ਨਾਨਕ (ਤੂੰ) ਆਖ ਜਿਸ (ਮਨੁੱਖ ਨੇ ਆਪਣੇ) ਮੱਥੇ ਉਤੇ (ਇਸ ਖ਼ਜ਼ਾਨੇ ਦੀ ਪ੍ਰਾਪਤੀ ਦਾ) ਲੇਖ ਲਿਖਵਾਇਆ ਹੈ, (ਪਰਮਾਤਮਾ ਨੇ) ਉਸ ਨੂੰ ਇਸ ਖ਼ਜ਼ਾਨੇ ਵਿੱਚ ਰਲਾ ਲਿਆ ਹੈ ।੪।੩੧।੧੦੦।

## ਸਾਰੰਸ਼ ਅਤੇ ਸਿਧਾਂਤ

ਪਿਉ ਦਾਦੇ ਦਾ ਖ਼ਜ਼ਾਨਾ ਕੀ ਹੈ? ਨਾਮ-ਬਾਣੀ । ਸ੍ਰੀ ਗੁਰੂ ਅਮਰਦਾਸ ਜੀ ਦੇ ਪਵਿੱਤਰ ਵਾਕ ਹਨ :-

**ਹਮ ਘਰਿ ਨਾਮੁ ਖਜਾਨਾ ਸਦਾ ਹੈ, ਭਗਤਿ ਭਰੇ ਭੰਡਾਰਾ ॥** [ਪੰਨਾ ੫੯੩

ਸ੍ਰੀ ਗੁਰੂ ਅਰਜਨ ਦੇਵ ਜੀ ਪਹਿਲੇ ਸਤਿਗੁਰਾਂ ਦੀ ਬਾਣੀ ਦਾ ਖ਼ਜ਼ਾਨਾ ਜਿਸ ਵਿਚ ਅਮੋਲਕ ਲਾਲ ਰਤਨ ਹਨ, ਦਰਸ਼ਨ ਕਰਕੇ ਆਪ ਨਿਹਾਲ ਹੋਏ । ਤਾਂ ਹੀ ਆਪ ਜੀ ਨੇ ਰੱਬੀ ਰੰਗਾਂ ਵਿੱਚ ਆ ਕੇ ਇਸ ਸ਼ਬਦ ਦਾ ਉਚਾਰਨ ਕੀਤਾ ।

ਗੁਰੂ ਸਾਹਿਬ ਨੇ ਇਸ ਖ਼ਜ਼ਾਨੇ ਨੂੰ ਗੁਰਸਿਖ ਪੁਤਰਾਂ ਵਿੱਚ ਵੰਡਿਆ ਅਤੇ ਇਸ ਨੂੰ ਅਮੁੱਕ ਖ਼ਜ਼ਾਨਾ ਆਖਿਆ :-

**ਖਾਵਹਿ ਖਰਚਹਿ ਰਲਿ ਮਿਲਿ ਭਾਈ ॥ ਤੋਟਿ ਨ ਆਵੈ, ਵਧਦੋ ਜਾਈ ॥**

ਗੁਰਬਾਣੀ ਵਿੱਚ ਨਾਮ ਰੂਪੀ ਖ਼ਜ਼ਾਨੇ ਬਾਰੇ ਕਈ ਪ੍ਰਮਾਣ ਮਿਲਦੇ ਹਨ, ਜਿਵੇਂ :-

੧. **ਖਾਵਹੁ ਚਰਚਹੁ ਤੋਟਿ ਨ ਆਵੈ, ਹਲਤ ਪਲਤ ਕੈ ਸੰਗੇ ॥**
**ਲਾਦਿ ਖਜਾਨਾ ਗੁਰਿ, ਨਾਨਕ ਕਉ ਦੀਆ,**
**ਇਹੁ ਮਨੁ ਹਰਿ ਰੰਗਿ ਰੰਗੇ ॥** [ਪੰਨਾ ੪੮੯

੨. **ਸਤਿਗੁਰ ਕੀਨੀ ਦਾਤਿ, ਮੂਲਿ ਨ ਨਿਖੁਟਈ ॥**
**ਖਾਵਹੁ ਭੁੰਚਹੁ ਸਭਿ, ਗੁਰਮੁਖਿ ਛੁਟਈ ॥** [ਪੰਨਾ ੧੩੬੩

੩. **ਤੋਟਿ ਨ ਆਵੈ ਅਖੁਟ ਭੰਡਾਰ ॥**
**ਨਾਨਕ, ਭਗਤ ਸੋਹਹਿ ਹਰਿ ਦੁਆਰ ॥** [ਪੰਨਾ ੮੯੩

੪. **ਮੇਰੇ ਰਾਮ ਕੋ ਭੰਡਾਰੁ ॥**
**ਖਾਤ ਖਰਚਿ ਕਛੁ ਤੋਟਿ ਨ ਆਵੈ, ਅੰਤੁ ਨਹੀ ਹਰਿ ਪਾਰਾਵਾਰੁ॥** [ਪੰਨਾ ੮੯੩

੫. **ਖਾਤ ਖਰਚਤ ਕਿਛੁ ਨਿਖੁਟਤ ਨਾਹੀ, ਰਾਮ ਰਤਨੁ ਧਨੁ ਖਾਟਿਓ॥**[ਪੰਨਾ ੭੧੪

ਦੁਨਿਆਵੀ ਪਦਾਰਥਾਂ ਦੇ ਭਰੇ ਭੰਡਾਰ ਤੋਲੇ ਜਾ ਸਕਦੇ ਹਨ ਜੋ ਖਾਣ ਖਰਚਣ ਤੇ ਮੁੱਕ ਜਾਂਦੇ ਹਨ ਪਰ ਨਾਮ ਬਾਣੀ ਦਾ ਖ਼ਜ਼ਾਨਾ ਅਖੁੱਟ ਤੇ ਅਮੁੱਕ ਹੈ । ਜਿਸ ਨੇ ਭਾਗਾਂ ਵਾਲਾ ਬਣਨਾ ਹੋਵੇ, ਉਹ ਇਸ ਬਾਣੀ ਦੇ ਲੜ ਲਗੇ । ਪਰ ਲਗਦਾ ਓਹੀ ਹੈ, ਜਿਸ ਦੇ ਮੱਥੇ ਉਤੇ ਪਰਮਾਤਮਾ ਨੇ ਧੁਰ ਤੋਂ ਇਸ

ਬਖ਼ਸ਼ਿਸ਼ ਦਾ ਲੇਖ ਲਿਖ ਕੇ ਪਾਇਆ ਹੈ। ਜਿਹੜੇ ਜਗਿਆਸੂ ਗੁਰਬਾਣੀ ਦੇ ਲੜ ਲਗਦੇ ਹਨ, ਉਨ੍ਹਾਂ ਨੂੰ ਅਮੋਲਕ ਰਤਨ ਪ੍ਰਾਪਤ ਹੁੰਦਾ ਹੈ, ਗੁਰਵਾਕ ਹਨ :-

ਰਤਨਾ ਰਤਨ ਪਦਾਰਥ, ਬਹੁ ਸਾਗਰੁ ਭਰਿਆ ਰਾਮ ॥
ਬਾਣੀ ਗੁਰਬਾਣੀ ਲਾਗੇ, ਤਿਨ ਹਥਿ ਚੜਿਆ ਰਾਮ ॥
ਗੁਰਬਾਣੀ ਲਾਗੇ ਜਿਨ੍ ਹਥਿ ਚੜਿਆ, ਨਿਰਮੋਲਕ ਰਤਨ ਅਪਾਰਾ ॥
ਹਰਿ ਹਰਿ ਨਾਮੁ ਅਤੋਲਕ ਪਾਇਆ, ਤੇਰੀ ਭਗਤਿ ਭਰੇ ਭੰਡਾਰਾ ॥...[ਪੰ. ੪੪੨

**ਗਉੜੀ ਮਹਲਾ ੫ ॥ ਡਰਿ ਡਰਿ ਮਰਤੇ, ਜਬ ਜਾਨੀਐ ਦੂਰਿ ॥ ਡਰੁ ਚੂਕਾ, ਦੇਖਿਆ ਭਰਪੂਰਿ ॥੧॥ ਸਤਿਗੁਰ ਅਪਨੇ ਕਉ ਬਲਿਹਾਰੈ ॥ ਛੋਡਿ ਨ ਜਾਈ, ਸਰਪਰ ਤਾਰੈ ॥੧॥ਰਹਾਉ॥ ਦੂਖੁ ਰੋਗੁ ਸੋਗੁ, ਬਿਸਰੈ ਜਬ ਨਾਮੁ ॥ ਸਦਾ ਅਨੰਦੁ, ਜਾ ਹਰਿ ਗੁਣ ਗਾਮੁ ॥੨॥ ਬੁਰਾ ਭਲਾ, ਕੋਈ ਨ ਕਹੀਜੈ ॥ ਛੋਡਿ ਮਾਨੁ, ਹਰਿ ਚਰਨ ਗਹੀਜੈ ॥ ੩ ॥ ਕਹੁ ਨਾਨਕ, ਗੁਰ ਮੰਤ੍ਰੁ ਚਿਤਾਰਿ ॥ ਸੁਖੁ ਪਾਵਹਿ, ਸਾਚੈ ਦਰਬਾਰਿ ॥੪॥੩੨॥੧੦੧॥**

## ਉਚਾਰਨ ਸੇਧ

**ਬਿੰਦੀ ਸਹਿਤ :** ਜਾਂ, ਪਾਵਹਿਂ।

**ਪਦ ਅਰਥ :** ਸਰਪਰ=ਹਰ ਹਾਲਤ ਵਿੱਚ। ਗਾਮ=ਗਾਵਣ (ਹੁੰਦਾ ਹੈ)। ਪਾਵਹਿ=ਪਾਵੇਂਗਾ।

**ਅਰਥ:** ਹੇ ਭਾਈ! (ਉਦੋਂ) ਡਰ ਡਰ ਕੇ ਮਰਦੇ ਸਾਂ (ਜਦੋਂ) ਪ੍ਰਭੂ ਨੂੰ ਦੂਰ ਜਾਣਦੇ ਸਾਂ। (ਪਰ ਹੁਣ ਜਦ ਉਸ ਨੂੰ ਸਾਰਿਆਂ ਵਿੱਚ) ਵਿਆਪਕ ਦੇਖਿਆ ਹੈ (ਤਾਂ ਸਾਡਾ ਸਾਰਾ) ਡਰ ਦੂਰ ਹੋ ਗਿਆ ਹੈ।੧।

(ਹੇ ਭਾਈ! ਮੈਂ) ਆਪਣੇ ਸਤਿਗੁਰੂ ਤੋਂ ਸਦਕੇ ਜਾਂਦਾ ਹਾਂ (ਕਿਉਂਕਿ ਉਹ ਕਦੇ ਵੀ ਸਾਥ) ਛੱਡ ਕੇ ਨਹੀਂ ਜਾਂਦਾ (ਅਤੇ ਆਪਣੇ ਸੇਵਕ ਨੂੰ) ਹਰ ਹਾਲਤ ਵਿੱਚ (ਸੰਸਾਰ ਸਾਗਰ ਤੋਂ) ਤਾਰਦਾ ਹੈ।੧।ਰਹਾਉ।

(ਹੇ ਭਾਈ !) ਜਦੋਂ (ਮਨੁੱਖ ਨੂੰ ਪ੍ਰਭੂ ਦਾ) ਨਾਮ ਭੁੱਲ ਜਾਂਦਾ ਹੈ (ਓਦੋਂ ਉਸ ਉਤੇ) ਦੁੱਖ, ਰੋਗ, ਚਿੰਤਾ (ਸਾਰੇ ਹੀ ਧਾਵਾ ਬੋਲ ਦਿੰਦੇ ਹਨ)। (ਪਰ) ਜਦੋਂ ਹਰੀ ਦੇ ਗੁਣਾਂ ਦਾ ਗਾਇਨ ਕੀਤਾ ਜਾਂਦਾ ਹੈ (ਤਾਂ) ਸਦਾ ਹੀ (ਆਤਮਿਕ) ਅਨੰਦ (ਬਣ ਜਾਂਦਾ ਹੈ)।੨।

(ਹੇ ਭਾਈ ! ਚਾਹੇ ਕੋਈ ਹੋਵੇ), ਕਿਸੇ ਨੂੰ (ਵੀ ਹੰਕਾਰ ਵਿੱਚ ਆ ਕੇ) ਚੰਗਾ-ਮੰਦਾ (ਭਲਾ-ਬੁਰਾ) ਨਹੀਂ ਕਹਿਣਾ ਚਾਹੀਦਾ, (ਸਗੋਂ) ਹੰਕਾਰ ਛੱਡ ਕੇ ਹਰੀ ਦੇ ਚਰਨ ਪਕੜਨੇ ਚਾਹੀਦੇ ਹਨ (ਨਿਮਰ-ਭਾਵੀ ਹੋ ਕੇ ਪ੍ਰਭੂ ਦਾ ਧਿਆਨ ਧਰਨਾ ਚਾਹੀਦਾ ਹੈ)।੩।

ਨਾਨਕ (ਤੂੰ) ਆਖ (ਹੇ ਭਾਈ !) ਗੁਰੂ ਦਾ ਮੰਤਰ ਚੇਤੇ ਕਰ (ਗੁਰੂ ਗੁਰੂ ਜਪ, ਇਸ ਤਰ੍ਹਾਂ ਤੂੰ) ਸਚੇ ਦਰਬਾਰ ਵਿੱਚ (ਅਮਰ) ਸੁਖ ਪਾ ਲਵੇਂਗਾ।੪।੩੨।੧੦੧।

## ਸਾਰੰਸ਼ ਅਤੇ ਸਿਧਾਂਤ

ਜਿਸ ਸਿਖ ਦੇ ਹਿਰਦੇ ਵਿਚ ਸਾਈਂ ਦੀ ਹਜੂਰੀ ਦਾ ਪ੍ਰਕਾਸ਼ ਹੈ ਉਸ ਨੂੰ ਸਤਿਗੁਰਾਂ ਉਤੇ ਪੂਰਨ ਵਿਸ਼ਵਾਸ ਹੈ ਕਿ ਉਹ ਆਪਣੇ ਸਿਖਾਂ ਸੇਵਕਾਂ ਨੂੰ ਇਸ ਜਲਦੇ ਬਲਦੇ ਸੰਸਾਰ ਤੋਂ ਤਾਰ ਲੈਣਗੇ ।

ਗੁਰਦੇਵ ਜੀ ਦੇ ਬਚਵ ਵੀ ਹਨ :-

**ਸੰਤ ਕਉ ਰਾਖਉ, ਆਪਨੇ ਜੀਅ ਨਾਲਿ॥**

**ਸੰਤ ਉਧਾਰਉ, ਤਤਖਿਣ ਤਾਲਿ। ॥** [ਪੰਨਾ ੮੬੭

ਇਸ ਸ਼ਬਦ ਵਿਚ ਤੱਤ ਸਿਧਾਂਤ ਇਹ ਹੈ ਕਿ ਮਨੁੱਖ ਦੁਨਿਆਵੀ ਵਡਿਆਈ ਅਤੇ ਮਾਣ ਨੂੰ ਛਡ ਕੇ ਗੁਰ=ਮੰਤਰ ਦੀ ਕਮਾਈ ਕਰੇ ਅਤੇ ਪਰਮੇਸ਼ਰ ਨੂੰ ਸਰਬ ਵਿਆਪਕ ਸਮਝੇ।

**ਗਉੜੀ ਮਹਲਾ ੫ ॥ ਜਾ ਕਾ ਮੀਤੁ ਸਾਜਨੁ ਹੈ ਸਮੀਆ ॥ ਤਿਸੁ ਜਨ ਕਉ, ਕਹੁ ਕਾ ਕੀ ਕਮੀਆ ॥ ੧ ॥ ਜਾ ਕੀ ਪ੍ਰੀਤਿ, ਗੋਬਿੰਦ ਸਿਉ ਲਾਗੀ ॥ ਦੂਖੁ ਦਰਦੁ ਭ੍ਰਮ ਤਾ ਕਾ ਭਾਗੀ ॥੧॥ਰਹਾਉ॥ ਜਾ ਕਉ ਰਸ, ਹਰਿ ਰਸੁ ਹੈ ਆਇਓ॥ ਸੋ, ਅਨ ਰਸ ਨਾਹੀ ਲਪਟਾਇਓ॥੨॥ ਜਾ ਕਾ ਕਹਿਆ, ਦਰਗਹ ਚਲੈ ॥ ਸੋ ਕਿਸ ਕਉ, ਨਦਰਿ ਲੈ ਆਵੈ ਤਲੈ ॥੩॥ ਜਾ ਕਾ ਸਭ ਕਿਛੁ, ਤਾ ਕਾ ਹੋਇ ॥ ਨਾਨਕ, ਤਾ ਕਉ ਸਦਾ ਸੁਖੁ ਹੋਇ ॥੪॥੩੩॥੧੦੨॥**

## ਉਚਾਰਨ ਸੇਧ

**ਬਿੰਦੀ ਰਹਿਤ** : ਬਹੁਤੇ ਪ੍ਰੇਮੀ, ਸਮੀਆ ਤੇ ਕਮੀਆ ਦਾ ਉਚਾਰਨ ਅਨੁਨਾਸਕੀ ਸੁਰ ਵਿਚ ਕਰਦੇ ਹਨ ਪਰ ਸ਼ਬਦਾਵਲੀ ਦਾ ਅਜਿਹਾ ਰੂਪ ਕਾਵਿ ਕਲਾ ਦਾ ਪ੍ਰਤੀਕ ਹੁੰਦਾ ਹੈ, ਜਿਵੇਂ ਕਿ- ਜਾ ਕੀ, ਜਾ ਕਾ, ਕਾ ਕੀ, ਤਾ ਕਾ ਅਤੇ ਤਾ ਕਉ।

**ਪਦ ਅਰਥ** : ਸਮੀਆ=ਸਰਬ ਵਿਆਪਕ। ਕਮੀਆ=ਕਮੀ, ਘਾਟਾ। ਭਾਗੀ=ਭਜ ਜਾਂਦਾ ਹੈ। ਚਲੈ=ਚਲਦਾ, ਭਾਵ ਮੰਨਿਆ ਜਾਂਦਾ ਹੋਵੇ ।

**ਅਰਥ** : ਜਿਸ ਦਾ ਸਜਣ ਮਿਤਰ, ਸਰਬ ਵਿਆਪਕ ਸੁਆਮੀ ਹੈ, ਦਸੋ ਉਸ ਜਨ ਨੂੰ ਕਿਸ ਗਲ ਦਾ ਘਾਟਾ ਹੈ ? (ਭਾਵ ਕੋਈ ਘਾਟਾ ਨਹੀਂ ਹੈ) । ੧।

(ਹੇ ਭਾਈ !) ਜਿਸ ਦੀ ਪ੍ਰੀਤ ਗੋਬਿੰਦ ਨਾਲ ਲਗ ਜਾਂਦੀ ਹੈ, ਉਸ ਦਾ ਦੁਖ, ਦਰਦ ਤੇ ਭਰਮ (ਸਭ ਕੁਝ) ਭੱਜ ਜਾਂਦਾ ਭਾਵ ਦੂਰ ਹੋ ਜਾਂਦਾ ਹੈ । ੧। ਰਹਾਉ।

(ਹੇ ਭਾਈ !) ਜਿਸ (ਮਨੁਖ) ਨੂੰ ਹਰਿ ਰਸ ਆ ਗਿਆ ਹੈ, ਉਹ ਹੋਰਨਾਂ (ਮਾਇਕੀ) ਰਸਾਂ ਵਿਚ ਲੰਪਟ ਨਹੀਂ ਹੁੰਦਾ ।੨।

(ਹੇ ਭਾਈ !) ਜਿਸ ਦਾ (ਜਗਿਆਸੂ) ਦਾ ਕਹਿਆ (ਹੋਇਆ, ਰਬੀ) ਦਰਗਾਹ ਵਿਚ ਚਲਦਾ

ਹੋਵੇ ਉਹ ਕਿਸ ਨੂੰ (ਆਪਣੀ) ਨਿਗਾਹ ਹੇਠਾਂ ਲਿਆਉਂਦਾ ਹੈ? (ਭਾਵ ਉਹ ਕਿਸੇ ਨੂੰ ਕੁਝ ਨਹੀਂ ਸਮਝਦਾ ਬੇ-ਪਰਵਾਹ ਹੋ ਜਾਂਦਾ ਹੈ)।੩।

(ਹੇ ਭਾਈ !) ਜਿਸ (ਪ੍ਰਭੂ) ਦਾ (ਇਹ ਸਰੀਰ ਤੇ ਹੋਰ) ਸਭ ਕੁਝ ਬਣਾਇਆ ਹੋਇਆ ਹੈ, (ਤੂੰ) ਉਸ ਦਾ ਸੇਵਕ ਬਣ ਜਾ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜੋ ਅਜਿਹਾ ਸੇਵਕ ਬਣਕੇ ਸੇਵਾ ਵਿਚ ਵਿਚਰਦਾ ਹੈ), ਉਸ ਨੂੰ ਸਦਾ (ਆਤਮਿਕ) ਸੁਖ (ਪ੍ਰਾਪਤ) ਹੁੰਦਾ ਹੈ। ੪।੩੩।੧੦੨।

## ਸਾਰੰਸ਼ ਅਤੇ ਸਿਧਾਤ

ਜਿਸ ਸੇਵਕ ਦਾ ਮਿਤਰ ਸਰਬ-ਵਿਆਪੀ ਵਾਹਿਗੁਰੂ ਆਪ ਹੋਵੇ, ਉਸ ਸੇਵਕ ਨੂੰ ਕਿਸੇ ਚੀਜ਼ ਦੀ ਥੁੜ ਨਹੀਂ ਹੋ ਸਕਦੀ । ਗੁਰਵਾਕ ਹਨ :-

**ਕਛੂ ਨ ਥੋਰਾ ਹਰਿ ਭਗਤਨ ਕਉ ॥**
**ਖਾਤ ਖਰਚਤ ਬਿਲਛਤ ਦੇਵਨ ਕਉ ॥** [ਪੰਨਾ ੩੯੦

ਜਿਸ ਦੀ ਆਪਣੇ ਸੁਆਮੀ ਤਕ ਸਿਧੀ ਪਹੁੰਚ ਹੋਵੇ ਉਹ ਕਿਸੇ ਵਡੇ ਤੋਂ ਵਡੇ ਰਾਜੇ ਮਹਾਰਾਜੇ ਦੀ ਪ੍ਰਵਾਹ ਤੇ ਖੁਸ਼ਾਮਦ ਨਹੀਂ ਕਰਦਾ । ਗੁਰਬਾਣੀ ਵਿਚ ਅੰਕਿਤ ਹੈ :-

੧. **ਤਾਹਿ ਕਹਾ ਪਰਵਾਹ ਕਾਹੂ ਕੀ,**
**ਜਾ ਕੈ ਬਸੀਸਿ ਧਰਿਓ ਗੁਰਿ ਹਥੁ ॥** [ਪੰਨਾ ੧੪੦੫

੨. **ਸੰਤਨ ਅਵਰ ਨ ਕਾਹੂ ਜਾਨੀ ॥**
**ਬੇਪਰਵਾਹ ਸਦਾ ਰੰਗਿ ਹਰਿ ਕੈ, ਜਾ ਕੋ ਪਾਖੁ ਸੁਆਮੀ ॥** [ਪੰਨਾ ੭੧੧

ਇਸ ਸ਼ਬਦ ਦਾ ਸਿਧਾਂਤ ਗੁਰੂ ਨਾਲ ਪ੍ਰੀਤਿ ਲਗਣ ਦੀ ਵਡਿਆਈ ਵਾਲਾ ਹੈ। ਕਿਸੇ ਵਸਤੂ ਦਾ ਪ੍ਰਾਪਤ ਹੋਣਾ ਮਾਮੂਲੀ ਗਲ ਹੈ, ਪਰ ਪ੍ਰੀਤਵਾਨ ਤਾਂ ਪ੍ਰਭੂ ਦੇ ਦਰਸ਼ਨ ਬਿਨਾ ਤ੍ਰਿਪਤ ਹੀ ਨਹੀਂ ਹੁੰਦਾ।

**ਗਉੜੀ ਮਹਲਾ ੫ ॥ ਜਾ ਕੈ, ਦੁਖੁ ਸੁਖੁ ਸਮ ਕਰਿ ਜਾਪੈ ॥ ਤਾ ਕਉ, ਕਾੜਾ ਕਹਾ ਬਿਆਪੈ ॥ ੧ ॥ ਸਹਜ ਅਨੰਦ, ਹਰਿ ਸਾਧੂ ਮਾਹਿ ॥ ਆਗਿਆਕਾਰੀ, ਹਰਿ ਹਰਿ ਰਾਇ ॥ ੧ ॥ ਰਹਾਉ ॥ ਜਾ ਕੈ, ਅਚਿੰਤੁ ਵਸੈ ਮਨਿ ਆਇ ॥ ਤਾ ਕਉ, ਚਿੰਤਾ ਕਤਹੂੰ ਨਾਹਿ ॥ ੨ ॥ ਜਾ ਕੈ, ਬਿਨਸਿਓ ਮਨ ਤੇ ਭਰਮਾ ॥ ਤਾ ਕੈ, ਕਛੂ ਨਾਹੀ ਡਰੁ ਜਮਾ ॥੩॥ ਜਾ ਕੈ ਹਿਰਦੈ, ਦੀਓ ਗੁਰਿ ਨਾਮਾ॥ ਕਹੁ ਨਾਨਕ, ਤਾ ਕੈ ਸਗਲ ਨਿਧਾਨਾ॥੪॥੩੪॥੧੦੩॥**

## ਉਚਾਰਨ ਸੇਧ

**ਬਿੰਦੀ ਸਹਿਤ :** ਮਾਹਿੰ, ਨਾਹਿੰ, ਜਮਾਂ ।

**ਬਿੰਦੀ ਰਹਿਤ :** ਜਾ ਕਉ, ਤਾ ਕਉ, ਤਾਕੈ, ਜਾ ਕੈ ।

**ਪਦ ਅਰਥ :** ਸਮ=ਬਰਾਬਰ, ਇਕੋ ਜਿਹਾ । ਕਾੜਾ=ਫਿਕਰ । ਹਰਿ ਰਾਇ=ਹਰੀ ਰਾਜਾ । ਜਮਾ=ਜਮਾਂ ਦਾ ।

**ਅਰਥ :** ਜਿਸ (ਮਨੁੱਖ) ਨੂੰ ਦੁੱਖ ਤੇ ਸੁਖ ਇਕੋ ਜਿਹਾ ਕਰਕੇ ਪ੍ਰਤੀਤ ਹੁੰਦਾ ਹੈ, ਉਸ ਨੂੰ ਝੋਰਾ ਕਿਵੇਂ ਲਗ ਸਕਦਾ ਹੈ ? (ਭਾਵ ਉਹ ਸਾਰੇ ਝੋਰਿਆਂ ਤੋਂ ਰਹਿਤ ਹੋ ਜਾਂਦਾ ਹੈ) ।੧।

(ਹੇ ਭਾਈ !) ਹਰੀ ਦੇ ਸਾਧੂ ਵਿਚ ਸਹਜ ਤੇ ਅਨੰਦ (ਵਾਲਾ ਗੁਣ ਸੁਤੇ ਹੀ ਪ੍ਰਵੇਸ਼ ਕਰ ਜਾਂਦਾ ਹੈ) ਕਿਉਂਕਿ ਉਹ ਹਰੀ ਰਾਜੇ ਦਾ ਆਗਿਆਕਾਰੀ ਹੁੰਦਾ ਹੈ । ੧। ਰਹਾਉ।

(ਹੇ ਭਾਈ !) ਜਿਸ ਦੇ (ਮਨ ਵਿਚ) ਅਚਿੰਤ ਪ੍ਰਭੂ ਵਸਦਾ ਹੈ, ਉਸ ਨੂੰ ਕਦੇ ਵੀ ਚਿੰਤਾ ਨਹੀਂ ਹੁੰਦੀ ।੨।

(ਹੇ ਭਾਈ !) ਜਿਸ ਦੇ ਮਨ ਤੋਂ ਭਰਮ ਦਾ ਨਾਸ਼ ਹੋ ਗਿਆ ਹੈ, ਉਸ ਲਈ ਜਮਾਂ ਦਾ ਕੋਈ ਡਰ ਨਹੀਂ ਰਹਿੰਦਾ ।੩।

(ਹੇ ਭਾਈ !) ਜਿਸ ਦੇ ਹਿਰਦੇ ਵਿਚ ਗੁਰੂ ਨੇ (ਅੰਮ੍ਰਿਤ) ਨਾਮ ਬਖਸ਼ ਦਿਤਾ ਹੈ, ਨਾਨਕ ਆਖ (ਉਸ ਕੋਲ ਮਾਨੋ) ਸਾਰੇ ਖਜ਼ਾਨੇ (ਆ ਗਏ ਹਨ) ।੪। ੩੪। ੧੦੩ ।

## ਸਾਰੰਸ਼ ਅਤੇ ਸਿਧਾਂਤ

ਜਿਸ ਦੇ ਹਿਰਦੇ ਵਿਚ ਅਚਿੰਤੁ ਪ੍ਰਭੂ ਵਸ ਜਾਂਦਾ ਹੈ ਉਹ ਮਨੁੱਖ ਝੰਖ ਨਹੀਂ ਝੰਖਦਾ । ਉਸ ਨੂੰ ਦੁਖ ਸੁਖ ਸਮਾਨ ਲਗਦਾ ਹੈ। ਸਾਧੂ ਪੁਰਖ ਦੀ ਇਹ ਨਿਸ਼ਾਨੀ ਹੁੰਦੀ ਹੈ ਕਿ ਉਹ ਸਦਾ ਸਹਿਜ ਤੇ ਅਨੰਦ ਦੇ ਘਰ ਵਿਚ ਨਿਵਾਸ ਰਖਦਾ ਹੈ। ਭਗਤ ਕਬੀਰ ਜੀ ਨੇ ਜੀਵ ਨੂੰ ਇਹ ਮਤਿ ਦਿਤੀ ਹੈ :-

**ਕਬੀਰ ਝੰਖੁ ਨ ਝੰਖੀਐ, ਤੁਮਰੋ ਕਹਿਓ ਨ ਹੋਇ ॥**
**ਕਰਮ ਕਰੀਮ ਜੁ ਕਰਿ ਰਹੇ, ਮੇਟਿ ਨ ਸਾਕੈ ਕੋਇ ॥** [ਪੰਨਾ ੧੩੬੬

**ਗਉੜੀ ਮਹਲਾ ੫ ॥ ਅਗਮ ਰੂਪ ਕਾ, ਮਨ ਮਹਿ ਥਾਨਾ ॥ ਗੁਰਪ੍ਰਸਾਦਿ, ਕਿਨੈ ਵਿਰਲੈ ਜਾਨਾ ॥ ੧ ॥ ਸਹਜ ਕਥਾ ਕੇ, ਅੰਮ੍ਰਿਤ ਕੁੰਟਾ ॥ ਜਿਸਹਿ ਪਰਾਪਤਿ, ਤਿਸੁ ਲੈ ਭੁੰਚਾ ॥ ੧ ॥ ਰਹਾਉ ॥ ਅਨਹਤ ਬਾਣੀ, ਥਾਨੁ ਨਿਰਾਲਾ ॥ ਤਾ ਕੀ ਧੁਨਿ ਮੋਹੇ ਗੁਪਾਲਾ ॥ ੨ ॥ ਤਹ ਸਹਜ ਅਖਾਰੇ, ਅਨੇਕ ਅਨੰਤਾ ॥ ਪਾਰਬ੍ਰਹਮ ਕੇ ਸੰਗੀ, ਸੰਤਾ ॥ ੩ ॥ ਹਰਖ ਅਨੰਤ, ਸੋਗ ਨਹੀ ਬੀਆ ॥ ਸੋ ਘਰੁ, ਗੁਰਿ, ਨਾਨਕ ਕਉ ਦੀਆ ॥ ੪ ॥ ੩੫ ॥ ੧੦੪ ॥**

## ਉਚਾਰਨ ਸੇਧ

**ਬਿੰਦੀ ਸਹਿਤ :** ਮਹਿਂ, ਤਾਂ , ਨਹੀਂ । **ਬਿੰਦੀ ਰਹਿਤ :** ਤਾਕੀ , ਤਹ ।

**ਬਿਸਰਾਮ ਭੇਦ :** ਅੰਤਲੀ ਪੰਗਤੀ ਦਾ ਬਿਸਰਾਮ ਚੇਤੇ ਰਖਣ ਦੀ ਲੋੜ ਹੈ ਕਿਉਂਕਿ ਬਹੁਤੇ

ਪ੍ਰੇਮੀ 'ਗੁਰਿ ਨਾਨਕ' ਜੁੜਵਾਂ ਪਾਠ ਕਰਦੇ ਹਨ ਜੋ ਠੀਕ ਨਹੀਂ, ਨਾਨਕ ਮੋਹਰ ਛਾਪ ਹੈ।

**ਪਦ ਅਰਥ :** ਅਗਮ ਰੂਪ=ਮਾਨ ਤੇ ਬਾਣੀ ਤੋਂ ਪਰੇ, ਅਪਹੁੰਚ ਰੂਪ। ਭੁੰਚਾ=ਛਕਦਾ ਹੈ, ਨਿਰਾਲਾ=ਵਿਲਖਣਤਾ ਵਾਲਾ। ਅਖਾਰੇ=ਅਖਾੜੇ, ਮੰਡਲ। ਬੀਆ=ਹੋਰ, ਦੂਜਾ। ਗੁਰਿ=ਗੁਰੂ ਨੇ। ਨਾਨਕ ਕਉ=ਨਾਨਕ ਨੂੰ।

**ਅਰਥ :** (ਪ੍ਰਭੂ ਦੇ) ਅਪਹੁੰਚ ਰੂਪ ਦਾ ਟਿਕਾਣਾ ਮਨ ਵਿਚ ਹੈ। ਪਰ ਗੁਰੂ ਦੀ ਕਿਰਪਾ ਨਾਲ ਕਿਸੇ ਵਿਰਲੇ ਨੇ (ਇਹ ਥਾਨ) ਜਾਣਿਆ (ਭਾਵ ਦਰਸ਼ਨ ਕੀਤਾ ਹੈ)। ੧।

(ਇਸ ਅਸਥਾਨ ਤੇ) ਸਹਜ (ਅੰਮ੍ਰਿਤ ਗਿਆਨ) ਦੀ ਕਥਾ ਤੇ ਅੰਮ੍ਰਿਤ ਸਰੋਵਰ ਨਕਾ ਨਕ ਭਰੇ ਹੋਏ ) ਹਨ। (ਪਰ, ਜਿਸ ਨੂੰ ਗਿਆਨ ਰੂਪੀ ਅੰਮ੍ਰਿਤ ਜਲ) ਪ੍ਰਾਪਤ ਹੁੰਦਾ ਹੈ, ਉਹੋ ਹੀ (ਅੰਮ੍ਰਿਤ ਸਰੋਵਰ ਚੋਂ) ਪ੍ਰਾਪਤ ਕਰ ਕੇ ਛਕਦਾ ਹੈ। ੧। ਰਹਾਉ।

ਅਨਹਦ ਬਾਣੀ (ਜਿਥੇ ਉਤਰਦੀ ਹੈ ਉਹ) ਥਾਨ (ਭਾਵ ਦਸਮ ਦੁਆਰ) ਵਿਲਖਣਤਾ (ਬਿਸਮਾਦ) ਵਾਲਾ ਹੈ। ਉਸ (ਅਨਹਦ ਬਾਣੀ) ਦੀ ਧੁਨੀ ਨਾਲ ਗੋਪਾਲ ਜੀ ਵੀ ਮੋਹੇ ਜਾਂਦੇ ਹਨ। ੨।

(ਹੇ ਭਾਈ !) ਜਿਥੇ ਪਾਰਬ੍ਰਹਮ ਦੇ ਸੰਗੀ ਸੰਤ (ਜਨ ਇਕਤਰ ਹੁੰਦੇ ਹਨ) ਉਸ ਥਾਂ ਤੇ ਅਨਗਿਣਤ ਬੇਅੰਤ ਸਹਜ (ਗਿਆਨ ਦੇ ਅਖਾੜੇ (ਰਚੇ ਰਹਿੰਦੇ ਹਨ)। ੩।

(ਹੇ ਭਾਈ !) ਜਿਥੇ ਅਨੰਤ ਖੁਸ਼ੀ ਹੈ, (ਉਥੇ) ਹੋਰ (ਕਿਸੇ) ਪ੍ਰਕਾਰ ਦਾ ਸੋਗ ਨਹੀਂ, ਉਹ ਘਰ, ਗੁਰੂ ਨੇ (ਦਾਸ) ਨਾਨਕ ਨੂੰ (ਬਖਸ਼) ਦਿਤਾ ਹੈ। ੪। ੩੫। ੧੦੪।

## ਸਾਰੰਸ਼ ਅਤੇ ਸਿਧਾਂਤ

ਗੁਰੂ ਸਾਹਿਬ ਦੇ ਪਵਿਤ੍ਰ ਵਾਕ ਹਨ :-

**ਕਾਇਆ ਅੰਦਰਿ ਸਭੁ ਕਿਛੁ ਵਸੈ, ਖੰਡ ਮੰਡਲ ਪਾਤਾਲਾ ॥**

**ਕਾਇਆ ਅੰਦਰਿ ਜਗਜੀਵਨ ਦਾਤਾ ਵਸੈ, ਸਭਨਾ ਕਰੈ ਪ੍ਰਤਿਪਾਲਾ॥**[ਪੰਨਾ ੭੫੪

ਉਹ ਅਪਹੁੰਚ ਪ੍ਰਭੂ ਦਾ ਨਿਵਾਸ ਅਸਥਾਨ ਹਰੇਕ ਦੇ ਮਨ ਵਿਚ ਹੈ ਪਰ ਇਹ ਭੇਦ ਗੁਰੂ ਦੀ ਕਿਰਪਾ ਨਾਲ ਕਿਸੇ ਵਿਰਲੇ ਸੰਤ ਸਜਨ ਨੇ ਜਾਣਿਆ ਹੈ। ਗੁਰੂ ਅਰਜਨ ਦੇਵ ਜੀ ਫੁਰਮਾਉਂਦੇ ਹਨ ਕਿ ਮੈਨੂੰ ਆਪਣੇ ਪਿਤਾ ਗੁਰੂ ਰਾਮਦਾਸ ਜੀ ਨੇ ਅਜਿਹੇ ਘਰ ਦੇ ਦਰਸ਼ਨ ਕਰਾਏ ਹਨ ਜਿਥੇ ਸਦਾ ਖੇੜਾ, ਖੁਸ਼ੀਆਂ ਅਤੇ ਅਨਹਦ ਧੁਨੀ ਦੇ ਵਾਜੇ ਵਜਦੇ ਰਹਿੰਦੇ ਹਨ। ਸਹਜ ਅਵਸਥਾ ਦੀ ਕਥਾ ਬਹੁਤ ਹੀ ਮਿਠੀ ਹੈ ਪਰ ਕੋਈ ਵਿਰਲਾ ਪ੍ਰੇਮੀ ਇਸ ਦਾ ਰਸ ਤੇ ਰਹੱਸ ਮਾਣਦਾ ਹੈ।

**ਗਉੜੀ ਮ : ੫ ॥ ਕਵਨ ਰੂਪੁ ਤੇਰਾ, ਆਰਾਧਉ ॥ ਕਵਨ ਜੋਗੁ, ਕਾਇਆ ਲੇ ਸਾਧਉ ॥ ੧ ॥ ਕਵਨ ਗੁਨੁ, ਜੋ ਤੁਝੁ ਲੈ ਗਾਵਉ ॥ ਕਵਨ ਬੋਲ, ਪਾਰਬ੍ਰਹਮ ਰੀਝਾਵਉ ॥ ੧ ॥ ਰਹਾਉ ॥ ਕਵਨ ਸੁ ਪੂਜਾ ਤੇਰੀ ਕਰਉ**

॥ ਕਵਨ ਸੁ ਬਿਧਿ, ਜਿਤੁ ਭਵਜਲ ਤਰਉ ॥ ੨ ॥ ਕਵਨ ਤਪੁ, ਜਿਤੁ ਤਪੀਆ ਹੋਇ ॥ ਕਵਨੁ ਸੁ ਨਾਮੁ, ਹਉਮੈ ਮਲੁ ਖੋਇ ॥ ੩ ॥ ਗੁਣ ਪੂਜਾ ਗਿਆਨ ਧਿਆਨ, ਨਾਨਕ ਸਗਲ ਘਾਲ ॥ ਜਿਸੁ ਕਰਿ ਕਿਰਪਾ, ਸਤਿਗੁਰੁ ਮਿਲੈ ਦਇਆਲ ॥ ੪ ॥ ਤਿਸ ਹੀ ਗੁਨੁ, ਤਿਨ ਹੀ ਪ੍ਰਭ ਜਾਤਾ ॥ ਜਿਸ ਕੀ ਮਾਨਿ ਲੇਇ, ਸੁਖਦਾਤਾ ॥ ੧ ॥ ਰਹਾਉ ਦੂਜਾ ॥ ੩੬ ॥ ੧੦੫ ॥

## ਉਚਾਰਨ ਸੇਧ

**ਬਿੰਦੀ ਸਹਿਤ** : ਆਰਾਧਉਂ, ਕਾਇਆਂ, ਸਾਧਉਂ, ਗਾਵਉਂ ਰੀਝਾਵਉਂ, ਤਰਉਂ।

**ਪਦ ਅਰਥ** : ਆਰਾਧਉ (ਮੈਂ) ਅਰਾਧਨਾ ਕਰਾਂ । ਸਾਧਉ=(ਮੈਂ) ਸਾਧਾਂ, ਵੱਸ ਵਿਚ ਕਰਾਂ । ਰੀਝਾਵਉ (ਮੈਂ ਪ੍ਰਸੰਨ ਕਰਾਂ । ਮਾਨਿ ਲੇਇ=ਮੰਨ ਲੈਂਦਾ ਹੈ ।

**ਅਰਥ** : (ਹੇ ਪ੍ਰਭੂ !) ਤੇਰਾ ਕਿਹੜਾ ਰੂਪ (ਸਾਹਮਣੇ ਰਖ ਕੇ ਮੈਂ ਤੇਰੀ) ਅਰਾਧਨਾ ਕਰਾਂ ? (ਉਹ) ਕਿਹੜਾ ਜੋਗ ਹੈ ਜਿਸ ਨਾਲ ਮੈਂ (ਆਪਣੇ) ਸਰੀਰ ਨੂੰ ਸਾਧਾਂ (ਭਾਵ ਮਨ ਵਸ ਵਿਚ ਕਰਾਂ?)।੧।

ਹੇ ਪਾਰਬ੍ਰਹਮ ! (ਉਹ) ਕਿਹੜੇ ਗੁਣ ਹਨ (ਜੋ ਪ੍ਰਾਪਤ ਕਰਕੇ ਮੈਂ) ਤੇਰੀ ਸਿਫਤ=ਸਲਾਹ ਕਰਾਂ ? (ਉਹ) ਕਿਹੜੇ ਬੋਲ ਹਨ ਜਿਨ੍ਹਾਂ ਦੁਆਰਾ (ਮੈਂ) ਤੈਨੂੰ ਪ੍ਰਸੰਨ ਕਰਾਂ ? ।੧। ਰਹਾਉ।

(ਹੇ ਪ੍ਰਭੂ !) ਤੇਰੀ ਉਹ ਕਿਹੜੀ (ਸ੍ਰੇਸ਼ਟ) ਪੂਜਾ ਹੈ (ਜੋ ਮੈਂ) ਕਰਾਂ ? ਉਹ ਕਿਹੜਾ (ਤ੍ਰੀਕਾ) ਹੈ, ਜਿਸ ਨਾਲ (ਮੈਂ) ਭਉਜਲ ਸੰਸਾਰ ਤੋਂ ਤਰ ਜਾਵਾਂ ? ।੨।

(ਹੇ ਪ੍ਰਭੂ ! (ਉਹ) ਕਿਹੜਾ ਤਪ ਹੈ (ਜਿਸ ਨੂੰ ਸਾਧਣ ਨਾਲ ਮਨੁੱਖ) ਤਪੀਆ ਹੋ ਸਕਦਾ ਹੈ ? (ਉਹ) ਕਿਹੜਾ ਨਾਮ ਹੈ ਜਿਹੜਾ ਹਉਮੈ ਦੀ ਮੈਲ ਨੂੰ ਨਾਸ਼ ਕਰ ਦਿੰਦਾ ਹੈ ? ।੩।

ਨਾਨਕ (ਗੁਰੂ ਜੀ ਇਹ ਤੱਤ ਕਢਦੇ ਹਨ ਕਿ) ਕਿਰਪਾ ਕਰਕੇ ਜਿਸ (ਜਗਿਆਸੂ) ਨੂੰ ਦਇਆਲੂ ਸਤਿਗੁਰੂ ਮਿਲ ਪੈਣ, (ਜਾਣੋ) ਗੁਣ, ਪੂਜਾ, ਗਿਆਨ ਅਤੇ ਧਿਆਨ ਦੀ ਸਾਰੀ ਘਾਲ (ਸੁਤੇ ਹੀ ਉਸ ਦੇ ਪਲੇ ਪੈ ਜਾਂਦੀ ਹੈ) । ੪।

(ਹੇ ਭਾਈ !) ਜਿਸ ਦੀ (ਗਲ) ਸੁਖ ਦਾਤਾ (ਸਤਿਗੁਰੂ) ਮੰਨ ਲੈਂਦਾ ਹੈ ਉਸਨੂੰ ਹੀ (ਅਜਿਹਾ) ਗੁਣ (ਪ੍ਰਾਪਤ ਹੁੰਦਾ ਹੈ ਜਾਣੋ), ਉਸੇ ਨੇ ਹੀ ਪ੍ਰਭੂ ਨੂੰ ਜਾਣਿਆ-ਪਛਾਣਿਆ ਹੈ।੧।ਰਹਾਉ ਦੂਜਾ ।੩੬।੧੦੫।

## ਸਾਰੰਸ਼ ਅਤੇ ਸਿਧਾਂਤ

ਇਸ ਸਬਦ ਵਿਚ ਸਮਕਾਲੀ ਪ੍ਰਚਲਤ ਪਾਠ-ਪੂਜਾ, ਜੋਗ, ਗਿਆਨ-ਧਿਆਨ ਆਦਿ ਸਾਰੇ ਵਖ ਵਖ ਵਿਚਾਰਾਂ ਦਾ ਇਕੋ ਬੁਨਿਆਦੀ ਸਿਧਾਂਤ ਗੁਰਮਤਿ ਦੀ ਰੌਸ਼ਨੀ ਵਿਚ ਦ੍ਰਿੜ ਕਰਵਾਇਆ ਗਿਆ ਹੈ। ਭਾਰਤ ਬਹੁ ਧਰਮਾਂ ਦਾ ਦੇਸ਼ ਹੈ। ਸ਼ਬਦਾਰਥੀ ਵਿਦਵਾਨਾਂ ਨੇ ਸਾਰੇ ਸ਼ਬਦ ਦਾ ਸਾਰੰਸ਼ ਵੇਖੋ ਪੰ. ੧੮੬ ਉਤੇ ਵਿਦਮਾਨ ਕੀਤਾ ਹੈ। ਭਾਵ ਕੋਈ ਕਿਸ ਕਿਸ ਧਰਮ ਦੀ ਪਾਠ-ਪੂਜਾ ਵਿਧੀ ਬਿਆਨ ਕਹੇ ਤੇ ਅਪਣਾਏ ?

ਗੁਰਦੇਵ ਪਿਤਾ ਜੀ ਸਿਖਾਂ ਨੂੰ ਇਹ ਦ੍ਰਿੜ ਕਰਵਾਇਆ ਹੈ ਕਿ ਗੁਣ, ਪੂਜਾ, ਸਾਰੇ ਗਿਆਨ ਧਿਆਨ ਅਤੇ ਸਾਰੇ ਜਪ ਤਪ ਘਾਲ ਕਮਾਈਆਂ, ਸੁਤੇ ਸਿਧ ਉਸ ਮਨੁੱਖ ਨੂੰ ਪ੍ਰਾਪਤ ਹੋ ਜਾਂਦੀਆਂ ਹਨ ਜਿਸ ਉਤੇ ਪਾਰਬ੍ਰਹਮ ਪਰਮੇਸ਼ਰ ਜੀ ਦੀ ਨਦਰ ਹੋ ਜਾਂਦੀ ਹੈ।

ਸਿਧਾਂਤ ਇਹ ਹੈ ਕਿ ਜਿਸ ਜਗਿਆਸੂ ਉਤੇ ਪ੍ਰਭੂ ਆਪਣੀ ਕਿਰਪਾ ਕਰ ਦੇਣ, ਉਸਨੂੰ ਗੁਰੂ ਦਾ ਮਿਲਾਪ ਕਰਾ ਦੇਣ, ਫਿਰ ਅਜਿਹਾ ਸੇਵਕ ਸਦਾ ਲਈ ਨਿਹਾਲੋ ਨਿਹਾਲ ਹੋ ਜਾਂਦਾ ਹੈ।

**ਗਉੜੀ ਮਹਲਾ ੫ ॥ ਆਪਨ ਤਨੁ ਨਹੀ, ਜਾ ਕੋ ਗਰਬਾ ॥ ਰਾਜ ਮਿਲਖ ਨਹੀ ਆਪਨ ਦਰਬਾ ॥ ੧ ॥ ਆਪਨ ਨਹੀ, ਕਾ ਕਉ ਲਪਟਾਇਓ ॥ ਆਪਨ ਨਾਮੁ, ਸਤਿਗੁਰ ਤੇ ਪਾਇਓ ॥ ੧ ॥ ਰਹਾਉ ॥ ਸੁਤ ਬਨਿਤਾ, ਆਪਨ ਨਹੀ ਭਾਈ ॥ ਇਸਟ ਮੀਤ, ਆਪ ਬਾਪੁ ਨ ਮਾਈ ॥ ੨ ॥ ਸੁਇਨਾ ਰੂਪਾ, ਫੁਨਿ ਨਹੀ ਦਾਮ ॥ ਹੈਵਰ ਗੈਵਰ, ਆਪਨ ਨਹੀ ਕਾਮ ॥ ੩ ॥ ਕਹੁ ਨਾਨਕ, ਜੋ ਗੁਰਿ ਬਖਸਿ ਮਿਲਾਇਆ ॥ ਤਿਸਕਾ ਸਭੁ ਕਿਛੁ, ਜਿਸ ਕਾ ਹਰਿ ਰਾਇਆ ॥ ੪ ॥ ੩੭ ॥ ੧੦੬ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਨਹੀਂ । **ਬਿੰਦੀ ਰਹਿਤ** : ਜਾ ਕੋ, ਕਾ ਕਉ ।

**ਬਿਸਰਾਮ ਭੇਦ** : ਪਹਿਲੀ ਪੰਗਤੀ ਦਾ ਬਿਸਰਾਮ ਚੇਤੇ ਰਖਣ ਦੀ ਲੋੜ ਹੈ ਕਿਉਂਕਿ ਆਮ ਪਾਠੀ ਸਿੰਘ ਆਪਣੇ ਵੇਗ ਵਿਚ 'ਆਪਨ ਤਨੁ' ਮਗਰੋਂ ਹੀ ਬਿਸਰਾਮ ਦੇ ਜਾਂਦੇ ਹਨ । ਇਸੇ ਤਰ੍ਹਾਂ ਦੂਜੇ ਤੀਜੇ ਪਦੇ ਵਿਚ ਸਮਝ ਕੇ ਬਿਸਰਾਮ ਦੇਣ ਦੀ ਲੋੜ ਹੈ।

**ਪਦ ਅਰਥ** : ਮਿਲਖ=ਜਾਇਦਾਦ । ਦਰਬਾ=ਧਨ, ਦੌਲਤ । ਇਸਟ ਮੀਤ=ਪਿਆਰੇ । ਫੁਨਿ=ਪੁਨਾ ਫਿਰ । ਦਾਮ=ਦਮੜੇ, ਦੌਲਤ । ਹੈਵਰ=ਘੋੜੇ। ਗੈਵਰ=ਹਾਥੀ ।

**ਅਰਥ** : (ਹੇ ਭਾਈ !) ਜਿਸ ਸਰੀਰ ਦਾ (ਤੂੰ) ਹੰਕਾਰ ਕਰਦਾ ਹੈਂ (ਉਹ ਸਰੀਰ ਤੇਰਾ) ਆਪਣਾ ਨਹੀਂ ਹੈ। ਰਾਜ, ਜਾਇਦਾਦ (ਅਤੇ) ਦੌਲਤ (ਉਹ ਵੀ ਤੇਰੀ ਆਪਣੀ) ਨਹੀਂ ਹੈ । ੧।

(ਜਦ ਤੇਰਾ) ਆਪਣਾ (ਕੁਝ ਵੀ) ਨਹੀਂ ਹੈ, (ਤਾ ਓਇ ਮੂਰਖਾ ! ਤੂੰ) ਕਾਹਦੇ ਵਸਤੇ ਇਨ੍ਹਾਂ ਨਾਲ ਚੰਬੜਿਆ ਪਿਆ ਹੈ? (ਤੂੰ ਇਹ ਸਮਝ ਕਿ ਤੇਰਾ) ਆਪਣਾ (ਤਾਂ ਕੇਵਲ) ਨਾਮ ਹੈ (ਜੋ) ਸਤਿਗੁਰੂ ਪਾਸੋਂ ਪ੍ਰਾਪਤ ਹੁੰਦਾ ਹੈ । ੧। ਰਹਾਉ ।

ਪੁਤ੍ਰ ਇਸਤ੍ਰੀ, ਭਰਾ (ਵੀ ਤੇਰੇ) ਆਪਣੇ ਨਹੀਂ ਹਨ । ਪਿਆਰੇ ਮਿਤਰ (ਅਤੇ) ਮਾਈ ਬਾਪ ਵੀ (ਤੇਰੇ) ਆਪਣੇ ਨਹੀਂ ਹਨ ।੨।

ਫਿਰ ਸੋਨਾ, ਚਾਂਦੀ, ਦਮੜੇ (ਵੀ ਤੇਰੇ) ਨਹੀਂ ਹਨ । ਘੋੜੇ, ਹਾਥੀ (ਆਦਿ ਵੀ ਤੇਰੇ) ਆਪਣੇ

ਕੰਮ ਆਉਣ ਵਾਲੇ ਨਹੀਂ ਹਨ। ੩।

ਨਾਨਕ ! ਆਖ, ਜਿਸ ਨੂੰ ਗੁਰੂ ਨੇ (ਨਾਮ) ਬਖਸ਼ ਕੇ (ਪ੍ਰਭੂ ਨਾਲ) ਮਿਲਾ ਲਿਆ ਹੈ (ਉਸ ਨੂੰ ਸਮਝ ਆ ਗਈ ਹੈ ਕਿ) ਜਿਸ ਦਾ ਹਰੀ ਰਾਜਾ (ਮਿੱਤਰ ਬਣ ਗਿਆ ਹੈ) ਉਸ ਦਾ ਸਭ ਕੁਝ (ਆਪਣਾ ਹੋ ਗਿਆ ਹੈ।੪।੩੭।੧੦੬।

## ਸਾਰੰਸ਼ ਅਤੇ ਸਿਧਾਂਤ

ਮਨੁੱਖ ਸਮਝਦਾ ਹੈ ਕਿ ਹੋਰ ਸਭ ਕਿਛੁ ਅਪਣਾ ਹੈ, ਇਕ ਰਾਮ ਹੀ ਪਰਾਇਆ ਹੈ। ਧੀਆਂ ਪੁਤਰ, ਇਸਤਰੀ, ਭਰਾ, ਮਿਤਰ, ਪਿਆਰ, ਮਾਂ, ਪਿਉ, ਸੋਨਾ, ਚਾਂਦੀ, ਹਾਥੀ, ਘੋੜੇ ਸਭ ਪਦਾਰਥ ਆਪਣੇ ਹੀ ਬਣਾਈ ਬੈਠਾ ਹੈ। ਬਸ, ਇਹੋ ਹੀ ਮਨਮੁਖਤਾ ਦੀ ਨਿਸ਼ਾਨੀ ਹੈ :-

**ਮਨਮੁਖ ਜਾਣੈ ਆਪਣੇ, ਧੀਆ ਪੂਤ ਸੰਜੋਗੁ** [ਪੰਨਾ ੬੩

ਜਦ ਸਰੀਰ ਵਿਚੋਂ ਫੂਕ ਨਿਕਲ ਜਾਂਦੀ ਹੈ, ਸਭ ਕੁਝ ਹੀ ਪਰਾਇਆ ਹੋ ਜਾਂਦਾ ਹੈ :-

੧. **ਧਨ ਲੋਕਾਂ, ਤਨੁ ਭਸਮੈ ਢੇਰੀ ॥** [ਪੰਨਾ ੮੩੨

੨. **ਲਸਕਰ ਜੋੜੇ, ਕੀਆ ਸਾਂਬਾਹਾ ॥**

**ਨਿਕਸਿਆ ਫੂਕ ਤ ਹੋਇ ਗਇਓ ਸੁਆਹਾ ॥** [ਪੰਨਾ ੩੯੨

ਸੋ, ਤੱਤ ਸਿਧਾਂਤ ਇਹ ਹੈ ਕਿ ਜਿਸਨੂੰ ਪਰਮੇਸ਼ਰ ਗੁਰੂ ਮਿਲਾ ਦਿੰਦਾ ਹੈ (ਉਹ)ਹਰੀ ਵਿਚ ਜਾ ਸਮਾਉਂਦਾ ਹੈ। ਜਦੋਂ ਮੈਂ ਮੇਰੀ ਮੁੱਕ ਜਾਂਦੀ ਹੈ, ਮਨ ਦੀ ਦਸ਼ਾ ਬਦਲ ਜਾਂਦੀ ਹੈ, ਓਦੋਂ ਆਖਣ ਲਗ ਜਾਂਦਾ ਹੈ ''ਅਬ ਤਬ ਜਬ ਕਬ ਤੁਹੀ ਤੁਹੀ ॥ ਹਮ ਤੁਅ ਪਰਸਾਦਿ ਸੁਖੀ ਸਦ ਹੀ ॥'' (ਪੰਨਾ ੮੯੯)

**ਗਉੜੀ ਮਹਲਾ ੫ ॥ ਗੁਰ ਕੇ ਚਰਣ, ਊਪਰਿ ਮੇਰੇ ਮਾਥੇ ॥ ਤਾ ਤੇ, ਦੁਖ ਮੇਰੇ ਸਗਲੇ ਲਾਥੇ ॥ ੧ ॥ ਸਤਿਗੁਰ ਅਪੁਨੇ ਕਉ, ਕੁਰਬਾਨੀ ॥ ਆਤਮੁ ਚੀਨਿ, ਪਰਮ ਰੰਗ ਮਾਨੀ ॥੧॥ਰਹਾਉ॥ ਚਰਣ ਰੇਣੁ ਗੁਰ ਕੀ, ਮੁਖਿ ਲਾਗੀ ॥ ਅਹੰਬੁਧਿ, ਤਿਨਿ ਸਗਲ ਤਿਆਗੀ ॥ ੨ ॥ ਗੁਰ ਕਾ ਸਬਦੁ ਲਗੋ ਮਨਿ ਮੀਠਾ ॥ ਪਾਰਬ੍ਰਹਮੁ, ਤਾ ਤੇ ਮੋਹਿ ਡੀਠਾ ॥ ੩ ॥ ਗੁਰੁ ਸੁਖਦਾਤਾ, ਗੁਰੁ ਕਰਤਾਰੁ ॥ ਜੀਅ ਪ੍ਰਾਣ, ਨਾਨਕ, ਗੁਰੁ ਆਧਾਰੁ ॥੪॥੩੮॥੧੦੭॥**

## ਉਚਾਰਨ ਸੇਧ

**ਬਿੰਦੀ ਸਹਿਤ :** ਤਾਂ ਤੇ।

**ਪਦ ਅਰਥ :** ਤਾ ਤੇ=ਜਿਸ ਕਰਕੇ। ਚੀਨਿ=ਪਛਾਣ ਕੇ। ਮਾਨੀ=ਮਾਣਦਾ ਹਾਂ। ਰੇਣੁ=ਧੂੜੀ। ਮੁਖਿ=ਮਥੇ ਤੇ। ਅਹੰਬੁਧਿ=ਹੰਕਾਰ ਵਾਲੀ ਬੁੱਧੀ।

**ਅਰਥ :** (ਹੇ ਭਾਈ !) ਗੁਰੂ ਦੇ ਚਰਨ ਮੇਰੇ (ਮੱਥੇ) ਉਤੇ (ਲਗੇ ਭਾਵ ਛੁਹੇ) ਜਿਸ ਕਰਕੇ ਮੇਰੇ

ਸਾਰੇ ਦੁੱਖ (ਦਰਦ) ਦੂਰ ਹੋ ਗਏ । ੧।

(ਮੈਂ) ਆਪਣੇ ਸਤਿਗੁਰ ਤੋਂ ਕਰਬਾਨ ਜਾਂਦਾ ਹਾਂ । (ਗੁਰੂ ਰਾਹੀਂ) ਆਤਮੁ (ਨਿਜ ਸਰੂਪ ਨੂੰ) ਪਛਾਣ ਕੇ (ਮੈਂ) ਵਡਾ (ਆਤਮਿਕ) ਅਨੰਦ ਮਾਣ ਰਿਹਾ ਹਾਂ ।੧। ਰਹਾਉ।

(ਹੇ ਭਾਈ ! ਗੁਰੂ ਦੇ ਚਰਨਾਂ ਦੀ ਧੂੜੀ (ਜਿਸ ਦੇ) ਮਥੇ ਤੇ ਲੱਗੀ ਹੈ, ਉਸ ਨੇ ਸਾਰੀ ਹੰਕਾਰ ਵਾਲੀ ਬੁਧੀ ਤਿਆਗ ਦਿੱਤੀ ਹੈ । ੨।

(ਹੇ ਭਾਈ !) ਗੁਰੂ ਦਾ ਸ਼ਬਦ (ਮੇਰੇ) ਮਨ ਵਿਚ ਮਿੱਠਾ ਲੱਗਾ ਹੈ, ਇਸ ਕਰਕੇ ਮੈਂ ਪਾਰਬ੍ਰਹਮ ਨੂੰ ਵੇਖ ਲਿਆ ਹੈ (ਦਰਸ਼ਨ ਕਰ ਲਿਆ ਹੈ)। ੩ ।

(ਹੇ ਭਾਈ !) ਗੁਰੂ, ਸੁਖਾਂ ਦਾ ਦਾਤਾ ਹੈ, ਗੁਰੂ ਕਰਤਾਰ ਹੈ । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਮੇਰੀ) ਜਿੰਦ ਦੇ ਪ੍ਰਾਨਾਂ ਦਾ ਆਸਰਾ (ਕੇਵਲ ਮੇਰਾ) ਗੁਰੂ ਹੀ ਹੈ । ੪। ੩੮ । ੧੦੭ ।

## ਸਾਰੰਸ਼ ਅਤੇ ਸਿਧਾਂਤ

ਗੁਰੂ ਦੀ ਚਰਨ-ਧੂੜੀ ਤੋਂ ਭਾਵ ਗੁਰੂ ਦੇ ਚਰਨਾਂ ਵਿਚ ਮਨ ਲਗਣ ਦਾ ਹੈ :-

**ਗੁਰੂ ਚਰਣੀ ਜਾ ਕਾ ਮਨੁ ਲਾਗੈ॥ ਦੂਖੁ ਦਰਦ ਭ੍ਰਮੁ ਤਾਕਾ ਭਾਗੈ॥[ਪੰਨਾ ੮੬੪**

ਜਿਸ ਮਨੁੱਖ ਨੂੰ ਗੁਰੂ ਦੇ ਚਰਨਾਂ ਦੀ ਧੂੜ ਪ੍ਰਾਪਤ ਹੋ ਜਾਂਦੀ ਹੈ , ਉਸਦੇ ਅੰਦਰੋਂ ਹੰਕਾਰ ਵਾਲੀ ਬੁੱਧੀ ਖਤਮ ਹੋ ਜਾਂਦੀ ਹੈ । ਗੁਰੂ ਦਾ ਸ਼ਬਦ ਉਸ ਨੂੰ ਮਿੱਠਾ ਲਗਣ ਲਗ ਜਾਂਦਾ ਹੈ, ਜਿਸ ਸਦਕਾ ਉਹ ਪਾਰਬ੍ਰਹਮ ਦੇ ਦਰਸ਼ਨ ਕਰ ਲੈਂਦਾ ਹੈ ।

**ਗਉੜੀ ਮਹਲਾ ੫ ॥ ਰੇ ਮਨ ਮੇਰੇ ! ਤੂੰ ਤਾ ਕਉ ਆਹਿ ॥ ਜਾ ਕੇ ਊਣਾ ਕਛਹੂ ਨਾਹਿ ॥ ੧ ॥ ਹਰਿ ਸਾ ਪ੍ਰੀਤਮੁ ਕਰਿ, ਮਨ ਮੀਤ ॥ ਪ੍ਰਾਨ ਅਧਾਰੁ ਰਾਖਹੁ ਸਦ ਚੀਤ ॥ ੧ ॥ ਰਹਾਉ ॥ ਰੇ ਮਨ ਮੇਰੇ ਤੂੰ ਤਾ ਕਉ ਸੇਵਿ ॥ ਆਦਿ ਪੁਰਖ, ਅਪਰੰਪਰ ਦੇਵ ॥ ੨ ॥ ਤਿਸ ਊਪਰਿ ਮਨ ਕਰਿ ਤੂੰ ਆਸਾ ॥ ਆਦਿ ਜੁਗਾਦਿ, ਜਾ ਕਾ ਭਰਵਾਸਾ ॥ ੩ ॥ ਜਾ ਕੀ ਪ੍ਰੀਤਿ, ਸਦਾ ਸੁਖੁ ਹੋਇ ॥ ਨਾਨਕੁ ਗਾਵੈ ਗੁਰ ਮਿਲਿ, ਸੋਇ ॥ ੪ ॥ ੩੯ ॥ ੧੦੮ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਨਾਹਿਂ । **ਬਿੰਦੀ ਰਹਿਤ** : ਤਾ ਕਉ, ਜਾ ਕਉ, ਜਾ ਕਾ, ਜਾ ਕੀ,

**ਪਦ ਅਰਥ** : ਆਹਿ=ਚਾਹ, ਮੰਗ । ਊਣਾ=ਕਮੀ, ਕਸਰ । ਅਪਰੰਪਰ=ਪਰੇ ਤੋਂ ਪਰੇ, ਬੇਅੰਤ।

**ਅਰਥ** : ਹੇ ਮੇਰੇ ਮਨ ! ਤੂੰ ਉਸ ਨੂੰ ਚਾਹ (ਭਾਵ ਉਸ ਦੀ ਇਛਾ ਕਰ) ਜਿਸ ਕੋਲ ਕਿਸੇ (ਪਦਾਰਥ) ਦੀ ਕਮੀ ਨਹੀਂ ਹੈ । ੧।

ਹੇ ਮਨ ! ਹਰੀ ਵਰਗਾ ਪਿਆਰਾ ਮਿੱਤਰ ਬਣਾ । (ਜੋ ਤੇਰੇ) ਪ੍ਰਾਣਾਂ ਦਾ ਆਸਰਾ ਹੈ, (ਉਸ

ਹਰੀ ਨੂੰ) ਸਦਾ ਯਾਦ ਰਖ । ੧। ਰਹਾਉ।

ਹੇ ਮੇਰੇ ਮਨ ! ਤੂੰ ਉਸ (ਹਰੀ) ਨੂੰ ਸੇਵ (ਜਿਹੜਾ) ਆਦਿ ਪੁਰਖ, ਬੇਅੰਤ (ਅਤੇ) ਪ੍ਰਕਾਸ਼ ਰੂਪ ਹੈ ।੨।

ਹੇ ਮਨ ! ਤੂੰ ਉਸ (ਹਰੀ) ਉਤੇ ਆਸ ਰਖ, ਜਿਸ ਦਾ ਆਦਿ ਜੁਗਾਦਿ ਤੋਂ (ਸਭ ਜੀਆਂ ਨੂੰ) ਭਰੋਸਾ ਹੈ ।੩।

(ਹੇ ਭਾਈ !) ਜਿਸ ਦੀ ਪ੍ਰੀਤ ਨਾਲ ਹਮੇਸ਼ਾ (ਸੱਚਾ) ਸੁਖ (ਪ੍ਰਾਪਤ) ਹੁੰਦਾ ਹੈ। ਨਾਨਕ (ਦਾਸ) ਗੁਰੂ ਨੂੰ ਮਿਲ ਕੇ ਉਸ (ਹਰੀ ਦੇ ਗੁਣ) ਗਾਉਂਦਾ ਹੈ। ੪। ੩੯ । ੧੦੮ ।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ, ਗੁਰੂ ਨਾਲ ਮਿਲ ਕੇ ਹਰੀ ਦੀ ਪ੍ਰੀਤ, ਉਸ ਪ੍ਰਭੂ ਦੇ ਗੁਣਾਂ ਅਤੇ ਉਸ ਉਤੇ ਭਰੋਸਾ ਕਰਨ ਦਾ ਉਪਦੇਸ਼ ਦਿਤਾ ਹੈ। ਵਡਾ ਸਿਧਾਂਤ ਇਹ ਹੈ ਕਿ ਮਨੁੱਖ ਆਪਣੇ ਮਨ ਵਿਚ ਪ੍ਰਭੂ ਦੀ ਚਾਹਨਾ, ਸਲਾਹਨਾ ਕਰੇ, ਫਿਰ ਗੁਰੂ ਕਿਰਪਾ ਸਦਕਾ ਸਦੀਵੀ ਸੁਖ ਪ੍ਰਾਪਤ ਹੋ ਜਾਵੇਗਾ।

**ਗਉੜੀ ਮਹਲਾ ੫ ॥ ਮੀਤੁ ਕਰੈ, ਸੋਈ ਹਮ ਮਾਨਾ ॥ ਮੀਤ ਕੇ ਕਰਤਬ, ਕੁਸਲ ਸਮਾਨਾ ॥ ੧ ॥ ਏਕਾ ਟੇਕ, ਮੇਰੈ ਮਨਿ ਚੀਤ ॥ ਜਿਸੁ ਕਿਛੁ ਕਰਣਾ, ਸੁ ਹਮਰਾ ਮੀਤੁ ॥ ੧ ॥ ਰਹਾਉ ॥ ਮੀਤੁ ਹਮਾਰਾ, ਵੇਪਰਵਾਹਾ ॥ ਗੁਰ ਕਿਰਪਾ ਤੇ, ਮੋਹਿ ਅਸਨਾਹਾ ॥ ੨ ॥ ਮੀਤੁ ਹਮਾਰਾ, ਅੰਤਰਜਾਮੀ ॥ ਸਮਰਥ ਪੁਰਖੁ, ਪਾਰਬ੍ਰਹਮੁ ਸੁਆਮੀ ॥ ੩ ॥ ਹਮ ਦਾਸੇ, ਤੁਮ ਠਾਕੁਰ ਮੇਰੇ ॥ ਮਾਨ ਮਹਤੁ, ਨਾਨਕ, ਪ੍ਰਭ ਤੇਰੇ ॥ ੪ ॥ ੮੦ ॥ ੧੦੯ ॥**

**ਪਦ ਅਰਥ** : ਮੀਤ=ਮਿਤਰ (ਕਰਤਾ ਪੁਰਖ)। ਕਰਤਬ=ਕੌਤਕ, ਚੋਜ । ਕੁਸਲ ਸਮਾਨਾ=ਸੁਖ (ਅਨੰਦ ਸਮਾਨ) ਖੁਸ਼ੀ ਵਰਗੇ । ਮਨਿ ਚੀਤ=ਮਨ ਤੇ ਚਿਤ ਵਿਚ । ਅਸਨਾਹਾ=ਪ੍ਰੇਮ । ਦਾਸੇ=ਸੇਵਕ । ਠਾਕੁਰ=ਮਾਲਕ । ਮਾਨ ਮਹਤੁ=ਵਡਿਆਈ, ਆਦਰ-ਸਤਿਕਾਰ।

**ਅਰਥ** : ਹੇ ਭਾਈ ! (ਜੋ ਕੁਝ ਸਾਡਾ) ਮਿਤਰ ਕਰਦਾ ਹੈ ਅਸਾਂ ਉਸ ਨੂੰ (ਮਿੱਠਾ ਕਰਕੇ) ਮੰਨਿਆ ਹੈ। ਸਾਡੇ ਮਿੱਤਰ ਦੇ ਕੌਤਕ ਸੁੱਖ-ਭਰੀ ਖੁੱਸ਼ੀ ਵਰਗੇ ਹਨ।੧।

(ਹੇ ਭਾਈ !) ਮੇਰੇ ਮਨ ਤੇ ਚਿਤ ਵਿਚ ਇਕ ਦੀ ਟੇਕ ਹੈ । ਜਿਸ ਨੇ ਕੁਝ ਕਰਨਾ ਹੈ, ਉਹ ਸਾਡਾ ਮਿਤਰ ਹੈ । ੧। ਰਹਾਉ।

(ਹੇ ਭਾਈ !) ਸਾਡਾ ਮਿਤਰ (ਵਡਾ) ਵੇਪਰਵਾਹ ਹੈ । ਗੁਰੂ ਦੀ ਕਿਰਪਾ ਕਰ ਕੇ (ਮੈਨੂੰ ਉਸ ਨਾਲ) ਪ੍ਰੇਮ ਹੈ । ੨ ।

(ਹੇ ਭਾਈ !) ਸਾਡਾ ਮਿਤਰ ਅੰਦਰ ਦੀਆਂ ਜਾਨਣ ਵਾਲਾ ਹੈ, ਉਹ ਸਮਰਥ ਪੁਰਖ, ਪਾਰਬ੍ਰਹਮ

(ਅਤੇ) ਮਾਲਕ ਹੈ । ੩ ।

ਨਾਨਕ (ਬੇਨਤੀ ਕਰਦਾ ਹੈ ਕਿ ਹੇ ਪ੍ਰਭੂ !) ਅਸੀ (ਤੇਰੇ) ਦਾਸਰੇ ਹਾਂ ਤੁਸੀਂ ਸਾਡੇ ਮਾਲਕ ਹੋ। ਤੇਰੇ (ਸੇਵਕ ਹੋਣ ਕਰਕੇ ਹੀ ਸਾਨੂੰ ਲੋਕ ਪ੍ਰਲੋਕ ਵਿਚ) ਆਦਰ-ਸਤਿਕਾਰ (ਮਿਲਦਾ ਹੈ)।੪।੪੦।੧੦੯।

## ਸਾਰੰਸ ਅਤੇ ਸਿਧਾਂਤ

ਪਿਛਲੇ ਸ਼ਬਦ ਵਿਚ ਜਿਸ ਹਰੀ ਨੂੰ ਮਿਤਰ ਬਨਾਉਣ ਦਾ ਉਪਦੇਸ਼ ਦਿਤਾ ਸੀ, ਹੁਣ ਉਸ ਦੇ ਕੀਤੇ ਕਰਤਬਾਂ ਉਤੇ ਖੁਸ਼ੀ ਦਾ ਪ੍ਰਗਟਾਵਾ ਕਰ ਰਹੇ ਹਨ । ਜੇ ਮਾਲਕ ਮਿੱਤਰ ਬਣ ਜਾਵੇ ਤਾਂ ਕਿਸੇ ਗਲ ਦੀ ਕਮੀ ਨਹੀਂ ਰਹਿ ਜਾਂਦੀ, ਸਗੋਂ ਇਹ ਭਾਵਨਾ ਦ੍ਰਿੜ ਹੋ ਜਾਂਦੀ ਹੈ :-

**ਜੋ ਕਿਛੁ ਠਾਕੁਰ ਕਾ, ਸੋ ਸੇਵਕ ਕਾ,**
**ਸੇਵਕੁ ਠਾਕਰੁ ਹੀ ਸੰਗਿ ਜਾਹਰੁ ਜੀਉ ॥** [ਪੰਨਾ ੧੦੨੧

ਇਹ ਮਿਤਰਤਾ ਮਾਲਕ ਦੀ ਬਰਾਬਰੀ ਵਾਲੀ ਨਹੀਂ ਮਹਤਰੀ-ਭਾਵ ਵਾਲੀ ਹੈ । ਸਤਿਗੁਰੂ ਜੀ ਨੇ ਅੰਤਲੀ ਪੰਗਤੀ ਵਿਚ ਗੁਪਤ ਭੇਦ ਨੂੰ ਅਰਦਾਸਿ ਰੂਪ ਵਿਚ ਖੋਲ੍ਹ ਦਿਤਾ ਹੈ :-

**ਹਮ ਦਾਸੇ ਤੁਮ ਠਾਕੁਰ ਮੇਰੇ ॥ ਮਾਨੁ ਮਹਤੁ ਨਾਨਕੁ ਪ੍ਰਭ ਤੇਰੇ ॥**

**ਗਉੜੀ ਮਹਲਾ ੫ ॥ ਜਾ ਕਉ, ਤੁਮ ਭਏ ਸਮਰਥ ਅੰਗਾ ॥ ਤਾ ਕਉ, ਕਛੁ ਨਾਹੀ ਕਾਲੰਗਾ ॥ ੧ ॥ ਮਾਧਉ ! ਜਾ ਕਉ ਹੈ ਆਸ ਤੁਮਾਰੀ ॥ ਤਾ ਕਉ, ਕਛੁ ਨਾਹੀ ਸੰਸਾਰੀ ॥ ੧ ॥ ਰਹਾਉ ॥ ਜਾ ਕੈ ਹਿਰਦੈ, ਠਾਕੁਰੁ ਹੋਇ ॥ ਤਾ ਕਉ, ਸਹਸਾ ਨਾਹੀ ਕੋਇ ॥ ੨ ॥ ਜਾ ਕਉ, ਤੁਮ ਦੀਨੀ ਪ੍ਰਭ ਧੀਰ ॥ ਤਾ ਕੈ ਨਿਕਟਿ ਨ ਆਵੈ ਪੀਰ ॥ ੩ ॥ ਕਹੁ ਨਾਨਕ, ਮੈ ਸੋ ਗੁਰੁ ਪਾਇਆ ॥ ਪਾਰਬ੍ਰਹਮ ਪੂਰਨ, ਦੇਖਾਇਆ ॥ ੪ ॥ ੪੧ ॥ ੧੧੦ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਨਾਹੀਂ । **ਬਿੰਦੀ ਰਹਿਤ** : ਜਾ ਕਉ, ਤਾ ਕਉ, ਤਾ ਕੈ ।

**ਪਦ ਅਰਥ** : ਸਮਰਥ=ਹੇ ਸ਼ਕਤੀ ਮਾਨ ! ਅੰਗਾ=ਪਖੀ, ਸਹਾਇਕ । ਕਾਲੰਗਾ=ਕਲੰਕ, ਖੁਨਾਮੀ । ਸੰਸਾਰੀ=ਦੁਨੀਆਦਾਰੀ । ਸਹਸਾ=ਸੰਸਾ । ਧੀਰ=ਧੀਰਜ । ਪੀਰ=ਪੀੜਾ ।

**ਅਰਥ** : ਹੇ ਸ਼ਕਤੀਵਾਨ (ਪ੍ਰਭੂ !) ਜਿਸ ਦੇ ਤੁਸੀਂ ਸਹਾਇਕ ਹੋ, ਉਸ ਨੂੰ ਕੋਈ ਕਲੰਕ ਨਹੀਂ (ਲਗ ਸਕਦਾ) । ੧ ।

ਹੇ ਮਾਧੋ ! ਜਿਸ ਨੂੰ ਤੁਹਾਡੀ ਆਸ ਹੈ, ਉਸ ਨੂੰ ਦੁਨਿਆਵੀ (ਲੋਕਾਂ ਦੀ) ਕੋਈ (ਪਰਵਾਹ) ਨਹੀਂ ਹੈ । ੧ । ਰਹਾਉ ।

(ਹੇ ਭਾਈ !) ਜਿਸ ਦੇ ਹਿਰਦੇ ਵਿਚ ਮਾਲਕ (ਵਸਿਆ) ਹੁੰਦਾ ਹੈ, ਉਸ ਨੂੰ ਕੋਈ (ਕਿਸੇ ਕਿਸਮ

ਦਾ) ਸੰਸਾ ਨਹੀਂ ਵਿਆਪਦਾ। ੨।

ਹੇ ਪ੍ਰਭੂ ! ਜਿਸ ਨੂੰ ਤੁਸਾਂ ਧੀਰਜ ਦਿਤੀ ਹੈ, ਉਸ ਦੇ ਨੇੜੇ (ਕਿਸੇ ਕਿਸਮ ਦੀ) ਪੀੜਾ ਨਹੀਂ ਆਉਂਦੀ। ੩।

ਨਾਨਕ ਆਖ (ਕਿ ਮੈਂ ਉਹ ਸ਼ਬਦ) ਗੁਰੂ ਪ੍ਰਾਪਤ ਕਰ ਲਿਆ ਹੈ (ਜਿਸ ਨੇ ਮੈਨੂੰ) ਪੂਰਨ ਪਾਰਬ੍ਰਹਮ ਵਿਖਾ ਦਿਤਾ ਹੈ (ਭਾਵ ਸਭ ਪਾਸੇ ਦਰਸ਼ਨ ਕਰਾ ਦਿਤੇ ਹਨ)। ੪। ੪੧। ੧੧੦।

## ਅਰਥ ਭੇਦ ਅਤੇ ਨਿਰਣੈ

**ਮਾਧਉ ਜਾ ਕਉ ਹੈ ਆਸ ਤੁਮਾਰੀ ॥**

**ਤਾ ਕਉ, ਕਛੁ ਨਾਹੀ ਸੰਸਾਰੀ ॥**

ਇਸ ਪੰਗਤੀ ਵਿਚ 'ਸੰਸਾਰੀ' ਪਦ ਦੇ ਕਈ ਤਰ੍ਹਾਂ ਅਰਥ ਕੀਤੇ ਗਏ ਹਨ। ਜਿਵੇਂ ਕਿ

੧. ਉਸ ਪੁਰਸ ਕੋ ਸੰਸਾਰ ਪ੍ਰਾਪਤਿ ਕਰਨੇ ਵਾਲੇ ਕਰਮ ਕੁਝ ਨਹੀਂ ਕਰ ਸਕਤੇ। [ਫ. ਸ.

੨. ਸੰਸਾ, ਭਰਮ, ਤੌਖਲਾ। [ਸ਼ਬਦਾਰਥ

੩. ਉਸ ਨੂੰ ਕੁਝ ਸੰਸਾਰੀ (ਦੁੱਖ) ਨਹੀਂ ਲਗਦਾ। [ਪੰ. ਨਰੈਣ ਸਿੰਘ

੪. ਉਸ ਨੂੰ ਸੰਸਾਰੀ (ਲੋਕ) ਕੁਝ (ਖੇਦ) ਨਹੀਂ (ਦੇ ਸਕਦੇ)। [ਸੰ. ਪੋ.

੫. ਉਸ ਨੂੰ ਦੁਨੀਆਂ ਦੇ (ਲੋਕਾਂ ਦੀ ਸਹਾਇਤਾ) ਦੀ ਆਸ ਬਣਾਣ ਦੀ ਲੋੜ) ਨਹੀਂ (ਰਹਿੰਦੀ)। [ਦਰਪਣ

੬. ਸੰਸਾਰੀ-ਵਿ. ਸੰਸਾਰ ਨਾਲ ਸਬੰਧ ਰਖਣ ਵਾਲਾ ਦੁਨਿਆਵੀ, ਸੰਸਾਰਿਕ।

੨. ਸੰਸਾਰ ਰਚਣ ਵਾਲਾ, ਰਜੋਗੁਣ (ਬ੍ਰਹਮਾ), 'ਇਕੁ ਸੰਸਾਰੀ ਇਕੁ ਭੰਡਾਰੀ' (ਜਪੁ) ੨. ਗ੍ਰਿਹਸਥੀ 'ਨਾ ਅਉਧੂਤੀ ਨਾ ਸੰਸਾਰੀ' (ਰਾਮ. ਅ : ਮ : ੧) ਸੰਗਯਾ-ਸੰਸਾਰ ਕੀ ਰੀਤਿ, ਦੁਨੀਆਂ ਦੀ ਚਾਲ 'ਛੂਟਿ ਗਈ ਸੰਸਾਰੀ' (ਕੇਦ : ਕਬੀਰ) [ਮਹਾਨ ਕੋਸ਼

**ਨਿਰਣੈ** : ਇਹ ਰਹਾਉ ਵਾਲੀ ਪੰਗਤੀ ਹੈ। ਵਿਸ਼ਾ ਆਸ ਦਾ ਹੈ। ਜਿਸ ਨੂੰ ਪ੍ਰਭੂ ਦੀ ਆਸ ਹੋਵੇ ਉਸ ਨੂੰ ਸੰਸਾਰ ਨਾਲ ਸਬੰਧ ਰਖਣ ਵਾਲੇ ਲੋਕਾਂ ਅਥਵਾ ਲੋਕਾਚਾਰੀਆਂ ਦੀ ਪਰਵਾਹ ਨਹੀਂ ਹੁੰਦੀ। ਸੋ, 'ਸੰਸਾਰੀ' ਦੇ ਅਰਥ ਸੰਸਾ, ਸੰਸਾਰ ਰਚਣ ਵਾਲਾ ਆਦਿ ਕਰਨੇ ਠੀਕ ਨਹੀਂ ਹਨ। 'ਸੰਸਾਰੀ' ਦੇ ਅਰਥ ਦੁਨੀਆਦਾਰੀ, ਲੋਕਾਚਾਰੀ ਹੀ ਢੁਕਵੇਂ ਹਨ।

## ਸਾਰੰਸ਼ ਅਤੇ ਸਿਧਾਂਤ

ਜਿਸ ਦਾ ਪਖ ਪੂਰਨ ਵਾਲਾ ਪ੍ਰਭੂ ਆਪ ਹੋਵੇ, ਜੇ ਉਸ ਉਤੇ ਕੋਈ ਮਨੁੱਖ ਕਿਸੇ ਪ੍ਰਕਾਰ ਦਾ ਦੋਸ਼ ਥਪਣਾ ਚਾਹੇ ਤਾਂ ਉਸ ਨੂੰ ਨਿਰਾਸਤਾ ਦਾ ਹੀ ਮੂੰਹ ਵੇਖਣਾ ਪੈਂਦਾ ਹੈ। ਬਸ, ਪ੍ਰਭੂ ਦੇ ਪਿਆਰੇ ਨੂੰ ਇਕ ਪ੍ਰਭੂ ਦੀ ਟੇਕ ਹੀ ਧੀਰਜ ਬੰਨ੍ਹਾਉਂਦੀ ਹੈ, ਜੋ ਸਾਰੇ ਦੁੱਖ ਦੂਰ ਕਰਨ ਵਾਲੀ ਹੁੰਦੀ ਹੈ।

**ਗਉੜੀ ਮਹਲਾ ੫ ॥ ਦੁਲਭ ਦੇਹ ਪਾਈ, ਵਡਭਾਗੀ ॥ ਨਾਮੁ ਨ ਜਪਹਿ, ਤੇ ਆਤਮਘਾਤੀ ॥ ੧ ॥ ਮਰਿ ਨ ਜਾਹੀ, ਜਿਨਾ ਬਿਸਰਤ ਰਾਮ ॥ ਨਾਮ ਬਿਹੂਨ, ਜੀਵਨ ਕਉਨ ਕਾਮ ॥ ੧ ॥ ਰਹਾਉ ॥ ਖਾਤ ਪੀਤ, ਖੇਲਤ ਹਸਤ, ਬਿਸਥਾਰ ॥ ਕਵਨ ਅਰਥ, ਮਿਰਤਕ ਸੀਗਾਰ ॥ ੨ ॥ ਜੋ ਨ ਸੁਨਹਿ, ਜਸੁ ਪਰਮਾਨੰਦਾ ॥ ਪਸੁ ਪੰਖੀ, ਤ੍ਰਿਗਦ ਜੋਨਿ ਤੇ ਮੰਦਾ ॥ ੩ ॥ ਕਹੁ ਨਾਨਕੁ, ਗੁਰਿ ਮੰਤ੍ਰੁ ਦ੍ਰਿੜਾਇਆ ॥ ਕੇਵਲ ਨਾਮੁ, ਰਿਦ ਮਾਹਿ ਸਮਾਇਆ ॥ ੪ ॥ ੪੨ ॥ ੧੧੧ ॥**

## ਉਚਾਰਨ ਸੇਧ

**ਬਿੰਦੀ ਸਹਿਤ ;** ਵਡਭਾਗੀਂ, ਜਪਹਿਂ, ਜਾਹੀਂ, ਸੁਨਿਹਂ ।

**ਪਦ ਅਰਥ ;** ਦੁਲਭ=ਜਿਹੜੀ ਲਭਣੀ ਔਖੀ ਹੋਵੇ । ਵਡਭਾਗੀ=ਵਡੇ ਭਾਗਾਂ ਨਾਲ । ਆਤਮਘਾਤੀ=ਆਤਮਾ ਦਾ ਘਾਤ ਕਰਨ ਵਾਲੇ (ਕਾਤਲ) । ਜਾਹੀ=ਜਾਂਦੇ ਹਨ । ਵਿਸਥਾਰ=ਖਿਲਾਰਾ ਅਡੰਬਰ । ਕਵਨ ਅਰਥ=ਕਿਹੜੇ ਕੰਮ ? ਤ੍ਰਿਗਦ ਜੋਨਿ=ਟੇਢੀਆਂ ਜੋਨਾਂ ।

**ਅਰਥ ;** (ਹੇ ਭਾਈ !) ਵਡੇ ਭਾਗਾਂ ਕਰਕੇ (ਨਾਮ ਜਪਣ ਲਈ) ਦੁਰਲਭ (ਮਨੁਖਾ) ਦੇਹੀ ਪ੍ਰਾਪਤ ਹੁੰਦੀ ਹੈ । (ਜਿਹੜੇ ਪ੍ਰਭੂ ਦਾ) ਨਾਮ ਨਹੀਂ ਜਪਦੇ, ਉਹ (ਮਨੁੱਖ ਇਉਂ ਸਮਝੋ ਕਿ ਆਪਣੀ) ਆਤਮਾ ਦਾ ਘਾਤ ਕਰਨ ਵਾਲੇ (ਕਾਤਲ) ਹਨ । ੧ ।

(ਹੇ ਭਾਈ ! ਉਹ ਮਨੁੱਖ) ਮਰ ਕਿਉਂ ਨਹੀਂ ਜਾਂਦੇ ਜਿਨ੍ਹਾਂ ਨੂੰ (ਪ੍ਰਭੂ ਦਾ) ਨਾਮ ਵਿਸਰ ਜਾਂਦਾ ਹੈ (ਕਿਉਂਕਿ) ਨਾਮ ਤੋਂ ਸਖਣਾ ਜੀਵਨ ਕਿਸ ਕੰਮ? (ਭਾਵ ਵਿਅਰਥ ਹੈ) । ੧ । ਰਹਾਉ ।

(ਹੇ ਭਾਈ ! ਨਾਮ ਵਿਹੂਣੇ ਮਨੁੱਖ ਜੋ) ਖਾਂਦੇ ਪੀਂਦੇ, ਹਸਦੇ, ਖੇਡਦੇ ਹਨ (ਉਹ ਸਭ) ਖਿਲਾਰਾ (ਮਨ ਦਾ ਪਰਚਾਵਾ) ਹੈ । (ਦਸੋ ਖਾਂ) ਮੁਰਦੇ ਦਾ ਸੀਂਗਾਰ ਕਿਸ ਅਰਥ ਹੈ ? (ਭਾਵ ਉਹ ਕਿਸੇ ਕੰਮ ਨਹੀਂ ਆਉਂਦਾ) । ੨ ।

(ਇਸੇ ਤਰ੍ਹਾਂ) ਜਿਹੜਾ (ਮਨੁੱਖ) ਪਰਮ-ਅਨੰਦ (ਵਾਹਿਗੁਰੂ ਜੀ) ਦਾ ਜਸ ਨਹੀਂ ਸੁਣਦਾ, (ਉਹ) ਪਸ਼ੂਆਂ, ਪੰਖੀਆਂ, ਅਤੇ (ਹੋਰ) ਟੇਢੀਆਂ ਜੂਨਾਂ ਤੋਂ ਵੀ ਭੈੜਾ ਹੈ । ੩ ।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਸ ਨੂੰ) ਗੁਰੂ ਨੇ ਨਾਮ-ਮੰਤ੍ਰ ਦ੍ਰਿੜ੍ਹ ਕਰਾ ਦਿਤਾ ਹੈ, (ਉਸ ਦੇ) ਹਿਰਦੇ ਵਿਚ ਕੇਵਲ ਨਾਮ ਹੀ ਸਮਾਇਆ (ਰਹਿੰਦਾ) ਹੈ । ੪ । ੪੨ । ੧੧੧ ।

## ਸਾਰੰਸ਼ ਅਤੇ ਸਿਧਾਂਤ

ਮਨੁੱਖਾਂ ਜਨਮ ਜਿਸ ਮਨੋਰਥ ਲਈ ਮਿਲਿਆ ਹੈ ਜੇ ਉਸ ਦੀ ਪੂਰਤੀ ਨਹੀਂ ਹੁੰਦੀ ਤਾਂ ਅਜਿਹਾ

ਜੀਊਣਾ ਕਿਸ ਅਰਥ ? ਖਾਣਾ, ਪੀਣਾ, ਹਸਣ, ਸੌਣਾ ਆਦਿ ਕਿਰਿਆ ਤਾਂ ਪਸ਼ੂ ਵੀ ਕਰ ਲੈਂਦੇ ਹਨ। ਇਸ ਲਈ ਮਨੁੱਖ ਨੂੰ ਪ੍ਰਭੂ ਦਾ ਨਾਮ ਕਿਸੇ ਕੀਮਤ ਤੇ ਵੀ ਨਹੀਂ ਵਿਸਾਰਨਾ ਚਾਹੀਦਾ, ਸਦਾ ਚੇਤੇ ਰਖਣਾ ਚਾਹੀਦਾ ਹੈ ਕਿਉਂਕਿ ਪ੍ਰਭੂ ਨੂੰ ਮਿਲਣ ਲਈ ਇਹ ਦੁਰਲਭ ਅਵਸਰ ਮਿਲਿਆ ਹੈ।

ਜਿਹੜੇ ਮਨੁੱਖ ਨਾਮ ਨਹੀਂ ਜਪਦੇ ਉਹ ਗੁਰਮਤਿ ਅਨੁਸਾਰ ਆਤਮਘਾਤੀ ਹਨ। ਗੁਰਬਾਣੀ ਨੇ ਆਤਮਘਾਤੀ ਜੀਵ ਨੂੰ 'ਜਗਤ ਕਾਸਾਈ' ਗਰਦਾਨਿਆ ਹੈ। ਜਿਹੜੀ ਦੇਹ ਨਾਮ ਨਹੀਂ ਜਪਦੀ, ਉਹ ਪਸ਼ੂਆਂ ਪ੍ਰੇਤਾਂ ਨਾਲੋਂ ਵੀ ਮਾੜੀ ਹੈ-

**ਚਿਰੰਕਾਲ ਪਾਈ ਦ੍ਰੁਲਭ ਦੇਹ ॥ ਨਾਮ ਬਿਹੂਣੀ, ਹੋਈ ਖੇਹ ॥**

**ਪਸੂ ਪਰੇਤ ਮੁਗਧ ਤੇ ਬੁਰੀ ॥ ਤਿਸਹਿ ਨ ਬੂਝੈ, ਜਿਨਿ ਏਹ ਸਿਰੀ ॥[ਪੰਨਾ ੮੯੦**

**ਗਉੜੀ ਮਹਲਾ ੫ ॥ ਕਾ ਕੀ ਮਾਈ, ਕਾ ਕੋ ਬਾਪ ॥ ਨਾਮ ਧਾਰੀਕ, ਝੂਠੇ ਸਭਿ ਸਾਕ ॥ ੧ ॥ ਕਾਹੇ ਕਉ, ਮੂਰਖ ਭਖਲਾਇਆ ॥ ਮਿਲਿ ਸੰਜੋਗਿ, ਹੁਕਮਿ ਤੂੰ ਆਇਆ ॥ ੧ ॥ ਰਹਾਉ ॥ ਏਕਾ ਮਾਟੀ, ਏਕਾ ਜੋਤਿ ॥ ਏਕੋ ਪਵਨੁ, ਕਹਾ ਕਉਨੁ ਰੋਤਿ ॥ ੨ ॥ ਮੇਰਾ ਮੇਰਾ ਕਰਿ ਬਿਲਲਾਹੀ ॥ ਮਰਣਹਾਰੁ, ਇਹੁ ਜੀਅਰਾ ਨਾਹੀ ॥ ੩ ॥ ਕਹੁ ਨਾਨਕ, ਗੁਰਿ ਖੋਲੇ ਕਪਾਟ ॥ ਮੁਕਤੁ ਭਏ, ਬਿਨਸੇ ਭ੍ਰਮ ਥਾਟ ॥ ੪ ॥ ੪੩ ॥ ੧੧੨ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਕਹਾਂ, ਬਿਲਲਾਹੀਂ।

**ਪਦ ਅਰਥ** : ਕਾ ਕੀ=ਕਿਸ ਦੀ। ਮਾਈ=ਮਾਂ। ਨਾਮ ਧਾਰੀਕ=ਕੇਵਲ ਕਹਿਣ ਨੂੰ, ਨਾਮ ਮਾਤਰ ਹੀ। ਭਖਲਾਇਆ=ਬਰੜਾਉਂਦਾ ਪਿਆ ਹੈਂ, ਤੱਤੇ ਬੋਲ ਬੋਲ ਰਿਹਾ ਹੈਂ। ਬਿਲਲਾਹੀ=ਵਿਰਲਾਪ ਕਰਦੇ ਹਨ। ਜੀਅਰਾ=ਜੀਵ। ਕਪਾਟ=ਕਿਵਾੜ, ਦਰਵਾਜ਼ੇ। ਭ੍ਰਮ ਥਾਟ=ਭਰਮ ਦੇ ਠਾਠ, ਦਿਖਾਵੇ ਜਿਵੇਂ- 'ਹਰਿ ਚੰਦਉਰੀ, ਮ੍ਰਿਗ ਤ੍ਰਿਸ਼ਨਾ' ਆਦਿ।

**ਅਰਥ** : (ਹੇ ਭਾਈ ! ਕੌਣ) ਕਿਸੇ ਦੀ ਮਾਂ ਹੈ ? (ਅਤੇ ਕੌਣ) ਕਿਸੇ ਦਾ ਪਿਓ ਹੈ ?। (ਇਹ) ਸਾਰੇ ਸਾਕ-ਸਬੰਧੀ, ਕੇਵਲ ਕਹਿਣ ਮਾਤਰ ਹਨ ਅਤੇ ਝੂਠੇ ਹਨ। ੧।

ਹੇ ਮੂਰਖ (ਮਨੁੱਖ !) ਕਾਹਦੇ ਵਾਸਤੇ ਤੂੰ ਬਰੜਾਉਂਦਾ ਪਿਆ ਹੈਂ ? ਤੂੰ (ਪ੍ਰਭੂ ਦੇ) ਹੁਕਮ (ਅਤੇ ਪੂਰਬਲੇ) ਸੰਜੋਗਾਂ ਦੇ ਮੇਲ ਕਰ ਕੇ (ਇਸ ਸੰਸਾਰ ਵਿਚ) ਆਇਆ ਹੈਂ। ੧। ਰਹਾਉ।

(ਹੇ ਭਾਈ !) ਸਾਰੇ ਸਰੀਰਾਂ ਨੂੰ ਪੰਜ ਤਤਾਂ ਵਾਲੀ) ਇਕੋ ਮਿਟੀ (ਲਗੀ ਹੋਈ ਹੈ ਅਤੇ ਸਭ ਵਿਚ) ਇਕੋ ਜੋਤਿ ਹੈ। ਇਕੋ (ਸੁਆਸਾ ਵਾਲੀ) ਪਉਣ ਹੈ, (ਫਿਰ) ਕਿਥੇ ? ਕੌਣ (ਕਿਸ ਨੂੰ ਕੋਈ) ਰੋਦਾ ਹੈ ? (ਭਾਵ ਰੋਣਾ ਵਿਅਰਥ ਹੈ)। ੨।

(ਕਈ ਮਨੁੱਖ ਦੂਜੇ ਦੇ ਮਰਨ ਉਤੇ) ਮੇਰਾ ਮੇਰਾ ਕਰ ਕੇ ਵਿਰਲਾਪ ਕਰਦੇ ਹਨ (ਪਰ ਅਸਲੀਅਤ ਇਹ ਹੈ ਕਿ) ਇਹ ਜੀਵ ਮਰਨ ਵਾਲਾ ਨਹੀਂ ਹੈ । ੩ ।

ਨਾਨਕ ! ਆਖ, ਗੁਰੂ ਨੇ (ਜਿਨ੍ਹਾਂ ਦੇ) ਕਿਵਾੜ ਖੋਲ੍ਹ ਦਿਤੇ ਹਨ (ਉਹ) ਮੁਕਤ ਹੋ ਗਏ ਹਨ (ਉਨ੍ਹਾਂ ਦੇ ਸਾਰੇ ਭਰਮ ਦਿਖਲਾਵੇ) ਮੁੱਕ ਗਏ ਹਨ । ੪ । ੪੩ । ੧੧੨ ।

## ਸਾਰੰਸ਼ ਅਤੇ ਸਿਧਾਂਤ

ਸੰਸਾਰ ਵਿਚ ਮਾਤਾ ਪਿਤਾ ਭੈਣ ਭਰਾਵਾਂ ਅਤੇ ਹੋਰ ਸਾਕਾਂ ਦਾ ਮੇਲ ਪੂਰਬਲੇ ਜਨਮਾਂ ਦੇ ਸੰਜੋਗਾਂ ਕਰ ਕੇ ਹੋਇਆ ਹੈ । ਪਰ ਮਨੁੱਖ ਬੇਸਮਝੀ ਕਾਰਨ ਮੇਰਾ ਮੇਰਾ ਕਰ ਕੇ ਵਿਰਲਾਪ ਕਰ ਰਿਹਾ ਹੈ । ਉਸ ਨੂੰ ਇਹ ਸੋਝੀ ਨਹੀਂ ਕਿ ਸਾਡੀ ਆਤਮਾ ਰਾਮ ਦੀ ਅੰਸ਼ ਹੋਣ ਕਰਕੇ ਅਮਰ ਹੈ ।

ਗੁਰੂ ਦੇ ਗਿਆਨ ਦੁਆਰਾ ਜਿਸ ਮਨੁੱਖ ਦੇ ਭਰਮ ਦੇ ਪੜਦੇ ਖੁਲ ਗਏ ਹਨ, ਉਸ ਨੂੰ 'ਮਰਣਹਾਰੁ ਇਹ ਜੀਅਰਾ ਨਾਹੀ' ਦੀ ਸੋਝੀ ਆ ਗਈ ਹੈ । ਸਿਧਾਂਤ ਇਹ ਹੈ ਕਿ-

੧) **ਨ ਕਿਸ ਕਾ ਪੂਤ, ਨ ਕਿਸ ਕੀ ਮਾਈ ॥**
**ਝੂਠੈ ਮੋਹਿ ਭਰਮਿ ਭੁਲਾਈ ॥** [ਪੰਨਾ ੩੫੧

੨) **ਨਾ ਕਿਸੀ ਕਾ ਮੀਤੁ, ਨਾ ਕਿਸੀ ਕਾ ਭਾਈ, ਨਾ ਕਿਸੇ ਬਾਪੁ ਨਾ ਮਾਈ ॥**
**ਪ੍ਰਣਵਤਿ ਨਾਨਕ ਜੇ ਤੂ ਦੇਵਹਿ, ਅੰਤੇ ਹੋਇ ਸਖਾਈ ॥** [ਪੰਨਾ ੮੭੬

ਸੋ, ਯਾਦ ਰਖੋ ਅੰਤ ਸਮੇਂ ਨਾਮ ਤੋਂ ਬਿਨਾਂ ਕੋਈ ਸਹਾਇਤਾ ਕਰਨ ਵਾਲਾ ਨਹੀਂ ਹੈ, ਇਸ ਲਈ ਜਿਥੋਂ ਤਕ ਹੋ ਸਕੇ ਆਪਣੇ ਆਪ ਨੂੰ ਝੂਠੇ ਸਾਕਾਂ ਤੋਂ ਬਚਾ ਕੇ ਰਖੋ, ਭਾਵ ਨਿਰਲੇਪ ਰਹੁ ।

**ਗਉੜੀ ਮਹਲਾ ੫ ॥ ਵਡੇ ਵਡੇ ਜੋ ਦੀਸਹਿ ਲੋਗ ॥ ਤਿਨ ਕਉ ਬਿਆਪੈ, ਚਿੰਤਾ ਰੋਗ ॥ ਕਉਨ ਵਡਾ, ਮਾਇਆ ਵਡਿਆਈ ॥ ਸੋ ਵਡਾ, ਜਿਨਿ ਰਾਮ ਲਿਵਲਾਈ ॥ ੧ ॥ ਰਹਾਉ ॥ ਭੂਮੀਆ, ਭੂਮਿ ਊਪਰਿ, ਨਿਤ ਲੁਝੈ ॥ ਛੋਡਿ ਚਲੈ, ਤ੍ਰਿਸਨਾ ਨਹੀਂ ਬੂਝੈ ॥ ੨ ॥ ਕਹੁ ਨਾਨਕ, ਇਹੁ ਤਤੁ ਬੀਚਾਰਾ ॥ ਬਿਨੁ ਹਰਿ ਭਜਨ, ਨਾਹੀ ਛੁਟਕਾਰਾ ॥ ੩ ॥ ੪੪ ॥ ੧੧੩ ॥**

### ਉਚਾਰਨ ਸੇਧ

**ਬਿੰਦੀ ਸਹਿਤ** : ਦੀਸਹਿੰ, ਭੂਮੀਆਂ

**ਪਾਠ ਭੇਦ** : 'ਕਉਨ ਵਡਾ' ਅਤੇ 'ਕੋਊ ਨ ਵਡਾ' ਦੋਵੇਂ ਸਰੂਪ ਪੁਰਾਤਨ ਹੱਥ ਲਿਖਤੀ ਬੀੜਾਂ ਵਿਚ ਉਪਲਬਧ ਹਨ । ਪਰ ਸ੍ਰੀ ਕਰਤਾਰਪੁਰ ਵਾਲਾ ਪਾਵਨ ਸਰੂਪ ਜਿਸ ਨੂੰ ਪੰਥਕ ਪ੍ਰਮਾਣਿਕਤਾ ਪ੍ਰਾਪਤ ਹੈ, ਵਿਚ ਪਾਠ 'ਕੋਊ ਨ ਵਡਾ' ਦਰਜ ਹੈ ।

**ਪਦ ਅਰਥ** : ਵਡੇ ਵਡੇ=ਭਾਵ ਮਾਇਆ ਧਾਰੀ, ਅਮੀਰ ਦੀਸਹਿ=ਦਿਸਦੇ ਹਨ । ਬਿਆਪੈ=

ਲਗਦਾ ਹੈ। ਕੋਉ ਨ ਵਡਾ=ਕੋਈ ਵੱਡਾ ਨਹੀਂ ਹੈ। ਭੂਮੀਆਂ=ਜ਼ਿਮੀਦਾਰ। ਲੁਝੈ=ਲੜਦਾ, ਝਗੜਦਾ ਹੈ।

**ਅਰਥ** : (ਹੇ ਭਾਈ ! ਸੰਸਾਰ ਵਿਚ) ਜਿਤਨੇ ਵਡੇ ਵਡੇ (ਮਾਇਅਧਾਰੀ) ਲੋਕ ਦਿਸਦੇ ਹਨ, ਇਨ੍ਹਾਂ (ਸਾਰਿਆਂ) ਨੂੰ ਚਿੰਤਾ ਦਾ ਰੋਗ ਲਗਦਾ ਹੈ। ੧।

(ਹੇ ਭਾਈ !) ਮਾਇਆ ਦੀ ਵਡਿਆਈ ਨਾਲ ਕੋਈ ਵੱਡਾ ਨਹੀਂ। (ਸਹੀ ਅਰਥਾਂ ਵਿਚ) ਉਹ (ਮਨੁੱਖ) ਵੱਡਾ ਹੈ ਜਿਸ ਨੇ ਹਰੀ ਨਾਲ (ਆਪਣੀ) ਲਿਵ (ਸੁਰਤਿ) ਜੋੜੀ ਹੈ। ੧। ਰਹਾਉ।

(ਹੇ ਭਾਈ!) ਜ਼ਿਮੀਦਾਰ, ਜ਼ਮੀਨ (ਦੇ ਮਸਲੇ) ਉਤੇ ਰੋਜ਼ ਲੜਦਾ-ਝਗੜਦਾ ਹੈ। (ਅੰਤ ਉਹ ਜ਼ਮੀਨ ਇਥੇ ਹੀ) ਛਡ ਕੇ ਚਲਾ ਜਾਂਦਾ ਹੈ, (ਭਾਵ ਮਰ ਜਾਂਦਾ ਹੈ, ਪਰ ਉਸ ਦੀ) ਤ੍ਰਿਸ਼ਨਾ ਨਹੀਂ ਬੁਝਦੀ।੨।

ਨਾਨਕ! (ਤੂੰ) ਆਖ (ਕਿ ਅਸਾਂ) ਇਹ ਤਤ ਵਿਚਾਰਿਆ ਹੈ (ਭਾਵ ਸਾਰਾ ਨਿਚੋੜ ਕਢਿਆ ਹੈ ਕਿ) ਹਰੀ ਦੇ (ਨਾਮ) ਸਿਮਰਨ ਤੋਂ ਬਿਨਾਂ (ਜਗਤ ਦੇ ਬੰਧਨਾਂ ਤੋਂ) ਛੁਟਕਾਰਾ ਨਹੀਂ ਹੋ ਸਕਦਾ।੩।੪੪।੧੧੩।

## ਅਰਥ ਭੇਦ ਅਤੇ ਨਿਰਣੈ

**ਕੋਉ ਨ ਵਡਾ ਮਾਇਆ ਵਡਿਆਈ ॥**

ਇਸ ਪੰਗਤੀ ਵਿਚ 'ਕਉਨ' ਅਤੇ 'ਕੋਉ ਨ' ਦੋ ਤਰ੍ਹਾਂ ਦੇ ਪਾਠ ਪ੍ਰਚਲਤ ਹਨ। ਫਰੀਦਕੋਟੀ ਸਟੀਕ, ਸੰਥਯਾ ਪੋਥੀ ਅਤੇ ਸੰਪ੍ਰਦਾਈ ਸਟੀਕਾਂ ਵਿਚ 'ਕਉਨ' ਪਾਠ ਦਰਜ ਹੈ ਅਤੇ ਅਰਥ ਕੀਤੇ ਹਨ=ਮਾਇਆ ਦੀ ਵਡਿਆਈ ਕਰ ਕੇ ਕਉਣ ਵਡਾ ਹੈ ? (ਭਾਵ ਕੋਈ ਵਡਾ ਨਹੀਂ ਹੈ)। ਸ਼ਬਦਾਰਥ ਅਤੇ ਦਰਪਣ' ਵਿਚ ਪਾਠ 'ਕੋਉ ਨ' ਦਰਜ ਹੈ। ਅਰਥ-

੧. ਮਾਇਆ ਦੀ ਵਡਿਆਈ ਕਰ ਕੇ ਕੋਈ ਨਹੀਂ ਵਡਾ। [ਸ਼ਬਦਾਰਥ

੨. ਹੇ ਭਾਈ ! ਮਾਇਆ ਦੇ ਕਾਰਨ (ਜਗਤ ਵਿਚ) ਮਿਲੀ ਵਡਿਆਈ ਨਾਲ ਕੋਈ ਭੀ ਮਨੁੱਖ (ਅਸਲ ਵਿਚ) ਵਡਾ ਨਹੀਂ ਹੈ। [ਦਰਪਣ

**ਨਿਰਣੈ** : ਅਰਥ ਹਮੇਸ਼ਾ ਸ਼ਬਦ ਸਰੂਪ ਅਨੁਸਾਰ ਕਰਨੇ ਹੀ ਠੀਕ ਹੁੰਦੇ ਹਨ। ਜੇ ਸਰੂਪ 'ਕੋਊ ਨ' ਹੋਵੇ ਤਾਂ ਅਰਥ 'ਕੋਈ ਨਹੀਂ' ਹੋਣਗੇ ਅਤੇ ਜੇ 'ਕਉਨ' ਹੋਵੇ ਤਾਂ ਅਰਥ 'ਕੌਣ' ਹੋਣਗੇ।

ਭਾ. ਸਾ. ਰਣਧੀਰ ਸਿੰਘ ਜੀ ਨੇ ਆਪਣੀ ਪੁਸਤਕ ਗੁਰਬਾਣੀ ਵਿਲਖਣਤਾ ਵਿਚ 'ਸ਼ੁਬਦਾਰਥੀਆਂ' ਤੇ ਇਹ ਦੋਸ਼ ਥੱਪਿਆ ਹੈ ਕਿ ਉਹਨਾਂ ਆਪਣੇ ਅਰਥਾਂ ਦੀ ਸਿਧੀ ਲਈ 'ਕੋਉ ਨ' ਦੇ ਕਕੇ ਨੂੰ ਹੋੜਾ ਲਾ ਲਿਆ ਹੈ। ਪਰ ਖੋਜ ਤੋਂ ਇਹ ਸਚਾਈ ਪ੍ਰਗਟ ਹੋਈ ਹੈ ਕਿ ਸ੍ਰੀ ਕਰਤਾਰਪੁਰੀ ਬੀੜ ਵਿਚ ਪਾਠ ਕਕੇ ਨੂੰ ਹੋੜਾ ਅਤੇ 'ਓ' ਨੂੰ ਔਂਕੜ ਲਗਾ ਹੋਇਆ ਹੈ। ਇਸ ਲਈ ਇਹ ਸਰੂਪ ਹੀ ਸ਼ੁੱਧ ਮੰਨਿਆ ਜਾਂਦਾ ਹੈ ਕਿਉਂਕਿ ਇਤਿਹਾਸਕ ਤੌਰ ਤੇ ਕੌਮ ਨੇ ਇਸ ਸਰੂਪ ਨੂੰ ਪ੍ਰਮਾਣਿਕਤਾ ਦਿਤੀ ਹੋਈ ਹੈ।

## ਸਾਰੰਸ਼ ਅਤੇ ਸਿਧਾਂਤ

ਸੰਸਾਰ ਦੇ ਜਿਤਨੇ ਵੀ ਵਡੇ ਲੋਕ ਹਨ, ਬਾਹਰ ਮੁੱਖੀ ਭਾਵੇਂ ਲੋਕਾਂ ਨੂੰ ਮੁੱਖੀ ਦਿਸਦੇ ਹੋਣ ਪਰ ਅਸਲੀਅਤ ਇਹ ਨਹੀਂ ਹੈ। ਉਹ ਵੀ ਅੰਦਰੋਂ ਸਦਾ ਚਿੰਤਾ ਦੇ ਰੋਗ ਨਾਲ ਗ੍ਰਸੇ ਰਹਿੰਦੇ ਹਨ।

ਮਾਇਆ ਨਾਲ ਤ੍ਰਿਸਨਾ ਦੀ ਤ੍ਰਿਪਤੀ ਨਹੀਂ ਹੁੰਦੀ। ਮਾਇਆ ਦੇ ਜਾਇਦਾਦ ਦੀਆਂ ਵੰਡੀਆਂ ਪੈਣ ਵੇਲੇ ਵੇਖੋ ਆਪਸ ਵਿਚ ਕਿਵੇਂ ਡਾਂਗਾਂ ਗੰਡਾਸੇ ਚਲਦੇ ਹਨ :-

**੧) ਮਾਇਆ, ਐਸੀ ਮੋਹਨੀ ਭਾਈ ॥ ਜੇਤੇ ਜੀਅ, ਤੇਤੇ ਡਹਕਾਈ ॥** [ਪੰਨਾ ੧੧੬੦

**੨) ਕਿਸ ਹੀ ਵਾਧਿ ਘਾਟਿ ਕਿਸ ਹੀ ਪਹਿ, ਸਗਲੇ ਲਰਿ ਲਰਿ ਮੂਆ ॥** [ਪੰਨਾ ੬੭੬

ਮਾਇਆ ਦੇ ਬੰਧਨ ਤੋਂ ਛੁਟਕਾਰਾ ਪਾਉਣ ਬਾਰੇ ਕੇਵਲ ਇਕੋ ਤੱਤ ਵਿਚਾਰ ਹੈ ਉਹ ਹੈ, ਭਜਨ ਬੰਦਗੀ :- **ਸੋਧਤ ਸੋਧਤ ਸੋਧਿ ਬੀਚਾਰਾ॥ ਬਿਨੁ ਹਰਿ ਭਜਨ ਨਹੀ ਛੁਟਕਾਰਾ॥**[ਪੰਨਾ ੯੯੧

**ਗਉੜੀ ਮਹਲਾ ੫ ॥ ਪੂਰਾ ਮਾਰਗੁ, ਪੂਰਾ ਇਸਨਾਨੁ ॥ ਸਭੁ ਕਿਛੁ ਪੂਰਾ, ਹਿਰਦੈ ਨਾਮੁ ॥ ੧ ॥ ਪੂਰੀ ਰਹੀ, ਜਾ ਪੂਰੈ ਰਾਖੀ ॥ ਪਾਰਬ੍ਰਹਮ ਕੀ ਸਰਣਿ, ਜਨ ਤਾਕੀ ॥ ੧ ॥ ਰਹਾਉ ॥ ਪੂਰਾ ਸੁਖੁ, ਪੂਰਾ ਸੰਤੋਖੁ ॥ ਪੂਰਾ ਤਪੁ, ਪੂਰਨ ਰਾਜੁ ਜੋਗੁ ॥ ੨ ॥ ਹਰਿ ਕੈ ਮਾਰਗਿ, ਪਤਿਤ ਪੁਨੀਤ ॥ ਪੂਰੀ ਸੋਭਾ, ਪੂਰਾ ਲੋਕੀਕ ॥ ੩ ॥ ਕਰਣਹਾਰੁ, ਸਦ ਵਸੈ ਹਦੂਰਾ॥ ਕਹੁ ਨਾਨਕ, ਮੇਰਾ ਸਤਿਗੁਰੁ ਪੂਰਾ ॥ ੪ ॥ ੪੫ ॥ ੧੧੪ ॥**

## ਉਚਾਰਨ ਸੇਧ

**ਫੁਟਕਲ** : ੧. ਚੌਥੀ ਪੰਗਤੀ ਦਾ ਉਚਾਰਨ ਸਾਧਾਰਨ ਪਾਠੀ 'ਪਾਰਬ੍ਰਹਮ ਕੀ ਸਰਣਿ ਜਨ ਤਾ ਕੀ' ਕਰਦੇ ਹਨ।

'ਜਨ ਤਾਕੀ' ਵਿਚ 'ਜਨ' ਪਦ ਦੇ ਅਰਥ 'ਜਨ ਨੇ' ਤਾਂ ਹੋ ਸਕਦੇ ਹਨ ਜੇ 'ਜਨਿ' ਨੰਨੇ ਸਿਹਾਰੀ ਸਹਿਤ ਹੁੰਦਾ। ਜੇ 'ਤਾਕੀ' ਪਦ ਨੂੰ ਬਹੁਵਚਨੀ 'ਜਨ' ਰੂਪ ਨਾਲ ਸਬੰਧਤ ਕਰੀਏ ਤਾਂ 'ਜਨਾ' (ਦਾਸਾਂ) ਨੇ ਅਰਥ ਹੋ ਸਕਦੇ ਹਨ। ਪੁਰਾਤਨ ਬੀੜਾਂ ਤੋਂ ਸ਼ਬਦ ਸਰੂਪ ਨੂੰ ਖੋਜਣ ਦੀ ਹੋਰ ਲੋੜ ਹੈ ਪਰ ਅੰਕਿਤ ਸਰੂਪ ਅਨੁਸਾਰ 'ਤਾਕੀ' ਜੁੜਤ ਪਾਠ ਕਰਨਾ ਹੀ ਸ਼ੁੱਧ ਹੈ।

**ਪਦ ਅਰਥ** : ਮਾਰਗੁ (ਜੀਵਨ ਦਾ) ਰਸਤਾ। ਤਾਕੀ=ਤੱਕੀ, ਵੇਖੀ ਲੋਕੀਕ=ਲੋਕਪੁਣਾ। ਹਦੂਰਾ=ਹਾਜ਼ਰ ਨਾਜ਼ਰ ॥

**ਅਰਥ** : (ਹੇ ਭਾਈ ! ਜਿਸ ਦੇ ਹਿਰਦੇ ਵਿਚ) ਨਾਮ (ਵਸ ਗਿਆ ਹੈ ਉਸ ਮਨੁੱਖ ਦਾ ਜੀਵਨ) ਮਾਰਗ ਪੂਰਾ ਹੈ, (ਤੀਰਥ) ਇਸ਼ਨਾਨ (ਵੀ) ਪੂਰਾ (ਹੈ), (ਉਸ ਦਾ) ਸਭ ਕੁਝ ਪੂਰਾ ਹੈ। ੧।

(ਉਸ ਸੇਵਕ ਦੀ) ਪੂਰੀ (ਪਤਿ) ਰਹੀ ਹੈ ਜਿਸ ਦੀ ਪੂਰੇ (ਪਰਮੇਸ਼ਰ) ਨੇ ਰਖੀ ਹੈ। ਦਾਸਾਂ ਨੇ (ਕੇਵਲ) ਪਾਰਬ੍ਰਹਮ ਦੀ ਸਰਣ ਤੱਕੀ ਹੈ। ੧। ਰਹਾਉ।

(ਉਸ ਮਨੁੱਖ ਨੂੰ) ਪੂਰਾ ਸੁਖ ਤੇ ਪੂਰਾ ਸੰਤੋਖ ਹੈ। (ਉਸ ਨੂੰ) ਪੂਰਾ ਤਪ ਤੇ ਪੂਰਾ ਰਾਜ ਜੋਗ (ਪ੍ਰਾਪਤ) ਹੈ। ੨।

(ਹੇ ਭਾਈ !) ਹਰੀ ਦੇ ਮਾਰਗ ਉਤੇ (ਚਲ ਕੇ ) ਆਚਰਨ ਤੋਂ ਗਿਰੇ ਹੋਏ ਲੋਕ ਵੀ ਪਵਿਤ੍ਰ ਹੋ ਜਾਂਦੇ ਹਨ । (ਉਹ ਅੱਗੇ ਸਚੇ ਦਰਬਾਰ ਵਿਚ ਵੀ) ਪੂਰੀ ਸੋਭਾ ਪਾਉਂਦੇ ਹਨ (ਅਤੇ ਉਨ੍ਹਾਂ ਦਾ) ਲੋਕਪਣਾ ਵੀ ਪੂਰਾ ਹੁੰਦਾ ਹੈ । ੩।

ਨਾਨਕ ! ਆਖ (ਪੈਦਾ) ਕਰਨ ਵਾਲਾ (ਪ੍ਰਭੂ ਹਰ ਥਾਂ, ਮੈਨੂੰ) ਸਦਾ ਹੀ ਹਾਜ਼ਰ ਨਾਜ਼ਰ ਵਸਦਾ (ਦਿਸਦਾ ਹੈ ਕਿਉਂਕਿ ਉਹ) ਮੇਰਾ ਸਤਿਗੁਰੂ ਪੂਰਾ ਹੈ । ੪ । ੪੫ । ੧੧੪ ।

## ਸਾਰੰਸ਼ ਅਤੇ ਸਿਧਾਂਤ

ਸਾਰੇ ਤੀਰਥ ਇਸ਼ਨਾਨ, ਤਪ, ਰਾਜ-ਜੋਗ ਆਦਿ ਉਸ ਜਗਿਆਸੂ ਨੂੰ ਪੂਰਨ ਰੂਪ ਵਿਚ ਪ੍ਰਾਪਤ ਹੋ ਜਾਂਦੇ ਹਨ ਜਿਸ ਦੇ ਹਿਰਦੇ ਵਿਚ ਹਰੀ-ਨਾਮ ਦਾ ਵਾਸਾ ਹੋ ਜਾਂਦਾ ਹੈ। ਪਰ ਨਾਮ ਵੀ ਉਹ ਜਨ ਜਪਦਾ ਹੈ ਜਿਸ ਉਤੇ ਪ੍ਰਭੂ ਦੀ ਕਿਰਪਾ ਦ੍ਰਿਸ਼ਟੀ ਹੁੰਦੀ ਹੈ । ਗੁਰਬਾਣੀ ਵਿਚ ਨਾਮ ਦੀਆਂ ਵਡਿਆਈਆਂ ਨੂੰ ਇਉਂ ਰੂਪਮਾਨ ਕੀਤਾ ਹੈ :-

**ਸਭਿ ਵਡਿਆਈਆ ਹਰਿ ਨਾਮ ਵਿਚਿ, ਹਰਿ ਗੁਰਮੁਖਿ ਧਿਆਈਐ ॥**
**ਜਿ ਵਸਤੁ ਮੰਗੀਐ ਸਾਈ ਪਾਈਐ, ਜੇ ਨਾਮਿ ਚਿਤੁ ਲਾਈਐ ॥** [ਪੰਨਾ ੮੫੦

ਸਿਧਾਂਤ ਇਹ ਹੈ ਕਿ ਸੇਵਕ ਆਪਣੇ ਸਾਹਿਬ ਨੂੰ ਹਰ ਵੇਲੇ ਹਾਜ਼ਰ ਹਜ਼ੂਰ ਰੂਪ ਵਿਚ ਵੇਖਦਾ ਹੈ।

**ਗਉੜੀ ਮਹਲਾ ੫ ॥ ਸੰਤ ਕੀ ਧੂਰਿ, ਮਿਟੇ ਅਘ ਕੋਟਿ ॥ ਸੰਤ ਪ੍ਰਸਾਦਿ ਜਨਮ ਮਰਣ ਤੇ ਛੋਟ ॥ ੧ ॥ ਸੰਤ ਕਾ ਦਰਸੁ, ਪੂਰਨ ਇਸਨਾਨੁ ॥ ਸੰਤ ਕ੍ਰਿਪਾ ਤੇ ਜਪੀਐ ਨਾਮੁ ॥੧॥ ਰਹਾਉ ॥ ਸੰਤ ਕੈ ਸੰਗਿ, ਮਿਟਿਆ ਅਹੰਕਾਰੁ ॥ ਦ੍ਰਿਸਟਿ ਆਵੈ, ਸਭੁ ਏਕੰਕਾਰੁ ॥ ੨ ॥ ਸੰਤ ਸੁਪ੍ਰਸੰਨ, ਆਏ ਵਸਿ ਪੰਚਾ ॥ ਅੰਮ੍ਰਿਤੁ ਨਾਮੁ, ਰਿਦੈ ਲੈ ਸੰਚਾ ॥ ੩ ॥ ਕਹੁ ਨਾਨਕ, ਜਾ ਕਾ ਪੂਰਾ ਕਰਮ ॥ ਤਿਸੁ ਭੇਟੇ, ਸਾਧੂ ਕੇ ਚਰਨ ॥ ੪ ॥ ੪੬ ॥ ੧੧੫ ॥**

## ਉਚਾਰਨ ਸੇਧ

**ਬਿੰਦੀ ਰਹਿਤ** : 'ਪੰਚਾ' ਨੂੰ 'ਪੰਚਾਂ' ਪੜ੍ਹਨਾ ਅਸ਼ੁੱਧ ਹੈ । ਇਸੇ ਤਰ੍ਹਾਂ, 'ਸੰਤ ਸੁਪ੍ਰਸੰਨ' ਨੂੰ 'ਸੰਤ ਸੁ ਪ੍ਰਸੰਨ' ਪਦ ਛੇਦ ਕਰਕੇ ਪੜ੍ਹਨਾ ਵੀ ਠੀਕ ਨਹੀਂ ਹੈ ।

**ਪਾਠ ਭੇਦ** : ਗੁਰਬਾਣੀ ਵਿਆਕਰਣ ਅਨੁਸਾਰ 'ਕਰਮ' ਪਦ ਦੇ 'ਮ' ਅਖਰ ਨੂੰ 'ਔਂਕੜ ਲਗਾਣਾ ਚਾਹੀਦਾ ਹੈ ਪਰ ਪਹਿਲਾਂ ਪੁਰਾਤਨ ਹਥ ਲਿਖਤੀ ਬੀੜਾਂ ਨੂੰ ਵਾਚਣ ਦੀ ਲੋੜ ਹੈ ।

**ਪਦ ਅਰਥ** : ਅਘ=ਪਾਪ । ਕੋਟਿ=ਕ੍ਰੋੜਾਂ । ਪੰਚਾ=ਪੰਜ, ਕਾਮ, ਕ੍ਰੋਧ ਆਦਿ । ਸੰਚਾ=ਇਕੱਠਾ ਕੀਤਾ । ਕਰਮ=ਭਾਗ ।

**ਅਰਥ** : (ਹੇ ਭਾਈ ! ਸਾਸ-ਗਿਰਾਸ ਨਾਮ ਜਪਣ ਵਾਲੇ) ਸੰਤ ਦੀ (ਚਰਨ-)ਧੂੜੀ ਨਾਲ

(ਅਨੇਕਾਂ ਮਨੁੱਖਾਂ ਦੇ) ਕ੍ਰੋੜਾਂ ਪਾਪ ਖਤਮ ਹੋ ਗਏ ਹਨ।ਸੰਤ ਦੀ ਕ੍ਰਿਪਾ ਨਾਲ (ਉਨ੍ਹਾਂ ਨੂੰ) ਜਨਮ ਮਰਣ (ਵਾਲੇ ਗੇੜ) ਤੋਂ ਛੋਟ (ਮਿਲ ਗਈ) ਹੈ।੧।

(ਅਜਿਹੇ) ਸੰਤ ਦਾ ਦਰਸ਼ਨ ਪੂਰਾ (ਤੀਰਥ) ਇਸ਼ਨਾਨ ਹੈ।ਸੰਤ ਦੀ ਕਿਰਪਾ ਤੇ (ਪ੍ਰਭੂ ਦਾ) ਨਾਮ ਜਪਿਆ ਜਾ ਸਕਦਾ ਹੈ।੧। ਰਹਾਉ।

ਸੰਤ ਦਾ ਸੰਗ ਕਰਕੇ (ਜਿਸ ਮਨੁੱਖ ਦਾ) ਹੰਕਾਰ ਮਿਟ ਗਿਆ ਹੈ, (ਉਸ ਨੂੰ) ਸਭ (ਪਾਸੇ) ਏਕੰਕਾਰ ਹੀ ਦਿਸਦਾ ਹੈ। ੨।

(ਜਿਸ ਉਤੇ) ਸੰਤ ਚੰਗੀ ਤਰ੍ਹਾਂ ਪ੍ਰਸੰਨ (ਹੋਏ ਹਨ ਉਸ ਦੇ) ਪੰਜੇ (ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਆਦਿ) ਕਾਬੂ ਵਿਚ ਆ ਗਏ ਹਨ, (ਉਸਨੇ) ਅੰਮ੍ਰਿਤ ਨਾਮ ਹਿਰਦੇ ਵਿਚ ਇਕੱਠਾ ਕਰ ਲਿਆ ਹੈ।੩।

ਨਾਨਕ ! ਆਖ ਜਿਸ (ਮਨੁੱਖ ਦੇ ਮੱਥੇ ਉਤੇ) ਪੂਰਾ ਭਾਗ (ਲਿਖਿਆ ਹੋਇਆ ਹੈ) ਉਸ ਨੂੰ ਹੀ ਸਾਧੂ (ਗੁਰੂ) ਦੇ ਚਰਨ (ਪਰਸਣ ਲਈ) ਮਿਲੇ ਹਨ।੪।੪੬।੧੧੫।

## ਸਾਰੰਸ਼ ਅਤੇ ਸਿਧਾਂਤ

ਇਸ ਸਬਦ ਵਿਚ ਸਾਸ ਗਿਰਾਸ ਹਰੀ ਦਾ ਅੰਮ੍ਰਿਤ ਨਾਮ ਜਪਣ ਵਾਲੇ (ਗੁਰੂ) ਸੰਤ ਦੀ ਸੰਗਤਿ, ਕਿਰਪਾ ਅਤੇ ਚਰਨ ਧੂੜੀ ਦੀ ਵਡਿਆਈ ਦਾ ਵਰਣਨ ਹੈ। ਕਈ ਪਾਠਕਾਂ ਨੂੰ 'ਸੰਤ' ਤੋਂ ਪਹਿਲਾਂ (ਗੁਰੂ) ਪਦ ਲਾਉਣ ਬਾਰੇ ਭੁਲੇਖਾ ਪੈਂਦਾ ਹੋਵੇ ਪਰ ਇਥੇ ਗੁਰਮਤਿ ਸਿਧਾਂਤ ਨੂੰ ਮੁਖ ਰਖ ਕੇ ਹੀ ਅਰਥ ਕੀਤੇ ਹਨ। ਇਸ ਵਿਚ ਘੁੰਡੀ ਇਹ ਹੈ ਕਿ 'ਸੰਤ' ਪਦ ਮਗਰੋਂ ਸਬੰਧਕੀ ਕੀ ਕਾ ਆਦਿ ਦੀ ਵਰਤੋਂ ਤੋਂ ਸਪਸ਼ਟ ਹੁੰਦਾ ਹੈ ਕਿ 'ਸੰਤ' ਪਦ ਇਕ ਵਿਅਕਤੀ ਦਾ ਸੂਚਕ ਹੈ। ਸਬਦ ਵਿੱਚ ਅੰਕਿਤ ਗੁਣਾ ਵਾਲਾ ਵਿਅਕਤੀ ਗੁਰੂ ਤੋਂ ਬਿਨਾਂ ਹੋਰ ਕੋਈ ਨਹੀਂ ਹੋ ਸਕਦਾ :-

**ਜੋ ਕੇ ਜਨਮ ਮਰਣ ਤੇ ਡਰੈ ॥ ਸਾਧ ਜਨਾ ਕੀ ਸਰਨੀ ਪਰੈ ॥** [ਪੰਨਾ ੨੯੬

ਸਿਧਾਂਤ ਇਹ ਹੈ ਕਿ ਪੂਰੇ ਭਾਗਾਂ ਨਾਲ ਗੁਰੂ-ਸੰਤ ਦਾ ਸੰਗ ਤੇ ਨਾਮ ਦਾ ਰੰਗ ਪ੍ਰਾਪਤ ਹੁੰਦਾ ਹੈ।

**ਗਉੜੀ ਮਹਲਾ ੫ ॥ ਹਰਿ ਗੁਣ ਜਪਤ, ਕਮਲੁ ਪਰਗਾਸੈ ॥ ਹਰਿ ਸਿਮਰਤ, ਤ੍ਰਾਸ ਸਭ ਨਾਸੈ ॥ ੧ ॥ ਸਾ ਮਤਿ ਪੂਰੀ, ਜਿਤੁ ਹਰਿ ਗੁਣ ਗਾਵੈ ॥ ਵਡੈ ਭਾਗਿ, ਸਾਧੂ ਸੰਗੁ ਪਾਵੈ ॥ ੧ ॥ ਰਹਾਉ ॥ ਸਾਧ ਸੰਗਿ, ਪਾਈਐ, ਨਿਧਿ ਨਾਮਾ ॥ ਸਾਧ ਸੰਗਿ, ਪੂਰਨ ਸਭਿ ਕਾਮਾ ॥ ੨ ॥ ਹਰਿ ਕੀ ਭਗਤਿ, ਜਨਮੁ ਪਰਵਾਣੁ ॥ ਗੁਰ ਕ੍ਰਿਪਾ ਤੇ, ਨਾਮ ਵਖਾਣੁ ॥ ੩ ॥ ਕਹੁ ਨਾਨਕ, ਸੋ ਜਨੁ ਪਰਵਾਨੁ ॥ ਜਾ ਕੈ ਰਿਦੈ, ਵਸੈ ਭਗਵਾਨੁ ॥ ੪ ॥ ੪੭ ॥ ੧੧੬ ॥**

**ਪਦ ਅਰਥ :** ਕਮਲੁ=(ਹਿਰਦਾ ਰੂਪੀ) ਕੰਵਲ। ਪਰਗਾਸੈ=ਖਿੜਦਾ ਹੈ। ਤ੍ਰਾਸ=ਡਰ। ਨਿਧਿ

ਨਾਮਾ=ਨਾਮ ਦਾ ਖਜ਼ਾਨਾ।

**ਅਰਥ :** (ਹੇ ਭਾਈ !) ਹਰੀ ਦੇ ਗੁਣ (ਗਾਉਂਦਿਆਂ ਨਾਮ) ਜਪਦਿਆਂ (ਹਿਰਦਾ ਰੂਪੀ) ਕੰਵਲ ਖਿੜ ਪੈਂਦਾ ਹੈ। ਹਰੀ ਦਾ (ਨਾਮ) ਸਿਮਰਦਿਆਂ ਸਾਰਾ ਡਰ ਨਾਸ਼ (ਭਾਵ ਦੂਰ) ਹੋ ਜਾਂਦਾ ਹੈ। ੧।

(ਹੇ ਭਾਈ !) ਉਹ ਮਤਿ ਪੂਰੀ ਹੈ ਜਿਸ (ਮਤ ਦੁਆਰਾ ਮਨੁੱਖ) ਹਰੀ ਦੇ ਗੁਣ ਗਾਉਂਦਾ ਹੈ। (ਪ੍ਰੰਤੂ) ਵਡੇ ਭਾਗਾਂ ਨਾਲ (ਉਹ) ਗੁਰੂ ਦਾ ਸੰਗ ਪ੍ਰਾਪਤ ਕਰਦਾ ਹੈ। ੧। ਰਹਾਉ।

(ਹੇ ਭਾਈ !) ਸਾਧ (ਗੁਰੂ ਦੀ) ਸੰਗਤ ਦੁਆਰਾ ਨਾਮ ਦਾ ਖਜ਼ਾਨਾ ਪਾਇਆ ਜਾਂਦਾ ਹੈ ; ਸਾਧ (ਗੁਰੂ ਦੀ) ਸੰਗਤ ਰਾਹੀਂ ਹੀ ਸਾਰੇ ਕੰਮ ਪੂਰੇ ਹੁੰਦੇ ਹਨ। ੨।

ਹੇ ਭਾਈ ! ਗੁਰੂ ਦੀ ਕਿਰਪਾ ਨਾਲ ਜਿਹੜਾ ਆਦਮੀ ਨਾਮ ਉਚਾਰਦਾ ਹੈ, ਹਰੀ ਦੀ ਭਗਤੀ ਦੁਆਰਾ ਉਸ ਦਾ ਜਨਮ ਮਰਣ ਪ੍ਰਵਾਨ ਹੋ ਜਾਂਦਾ ਹੈ। ੩।

ਨਾਨਕ ! (ਤੂੰ) ਆਖ, ਉਹ ਜਨ (ਜਗਤ ਵਿਚ ਆਇਆ) ਪਰਵਾਨ ਹੈ, ਜਿਸ ਦੇ ਹਿਰਦੇ ਵਿਚ ਭਗਵਾਨ ਵਸਦਾ ਹੈ (ਭਾਵ ਪ੍ਰਗਟ ਹੋ ਗਿਆ ਹੈ)। ੪। ੪੭। ੧੧੬।

## ਸਾਰੰਸ਼ ਅਤੇ ਸਿਧਾਂਤ

ਬਹੁਤ ਵਿਦਿਆ ਦੇ ਅਹੰਕਾਰ ਅਤੇ ਚਤੁਰਾਈ ਵਾਲੀ ਮਤਿ ਲਈ ਗੁਰੂ ਘਰ ਵਿਚ ਕੋਈ ਥਾਂ ਨਹੀਂ। ਜਿਹੜੀ ਮਤਿ ' ਨਾਨਕ ਕੈ ਘਰਿ ਕੇਵਲ ਨਾਮ' (ਪੰ. ੧੧੩੬) ਦਾ ਨਿਸ਼ਾਨਾ ਅਪਣਾਏ, ਹਰੀ ਦੇ ਗੁਣ ਗਾਏ, ਉਹ ਮਤਿ ਹੀ ਪੂਰੀ ਪਰਬਲ ਤੇ ਪਰਵਾਨ ਹੈ। ਹਰੀ ਦੇ ਗੁਣ ਗਾਉਣ ਨਾਲ ਮਤਿ ਦਾ ਵਿਕਾਸ ਤੇ ਬਿਗਾਸ ਹੁੰਦਾ ਹੈ।

੧. ਸੁ ਮਤਿ ਸਾਰੁ ਜਿਤੁ ਹਰਿ ਸਿਮਰੀਜੈ ॥ [ਪੰਨਾ ੮੯੫

੨. ਜਿਨਿ ਜਪੁ ਜਪਿਓ, ਸਤਿਗੁਰ ਮਤਿ ਵਾ ਕੇ ॥
ਜਮਕੰਕਰ ਕਾਲੁ ਸੇਵਕ ਪਗ ਤਾ ਕੇ ॥
ਊਤਮ ਸੰਗਤਿ ਗਤਿ ਮਿਤਿ ਊਤਮ,
ਜਗੁ ਭਉਜਲੁ ਪਾਰਿ ਤਰਾਇਆ ॥ [ਪੰਨਾ ੧੦੪੨

੩. ਗੁਰਿ ਪੂਰੈ ਪੂਰੀ ਕੀਤੀ ॥
ਦੁਸਮਨ ਮਰਿ ਵਿਡਾਰੈ ਸਗਲੇ ਦਾਸ ਕਉ ਸੁਮਤਿ ਦੀਤੀ ॥ [ਪੰਨਾ ੬੩੦

**ਗਉੜੀ ਮਹਲਾ ੫ ॥ ਏਕਸੁ ਸਿਉ, ਜਾ ਕਾ ਮਨੁ ਰਾਤਾ ॥ ਵਿਸਰੀ ਤਿਸੈ, ਪਰਾਈ ਤਾਤਾ ॥੧॥ ਬਿਨੁ ਗੋਬਿੰਦ, ਨ ਦੀਸੈ ਕੋਈ ॥ ਕਰਨ ਕਰਾਵਨ ਕਰਤਾ ਸੋਈ ॥੧॥ਰਹਾਉ॥ ਮਨਹਿ ਕਮਾਵੈ, ਮੁਖਿ ਹਰਿ ਹਰਿ ਬੋਲੈ ॥ ਸੋ ਜਨੁ, ਇਤ ਉਤ ਕਤਹਿ ਨ ਡੋਲੈ ॥੨॥ ਜਾ ਕੈ ਹਰਿ ਧਨੁ, ਸੋ ਸਚੁ ਸਾਹੁ ॥**

**ਗੁਰਿ ਪੂਰੈ, ਕਰਿ ਦੀਨੋ ਵਿਸਾਹੁ ॥ ੩ ॥ ਜੀਵਨ ਪੁਰਖੁ ਮਿਲਿਆ ਹਰਿ ਰਾਇਆ ॥ ਕਹੁ ਨਾਨਕ, ਪਰਮਪਦੁ ਪਾਇਆ ॥੪॥੪੮॥੧੧੭॥**

## ਉਚਾਰਨ ਸੇਧ

**ਬਿੰਦੀ ਸਹਿਤ** : ਸਿਉਂ ਮਨਿਹਂ । **ਬਿੰਦੀ ਰਹਿਤ** : ਜਾ ਕਾ, ਕਤਹਿ, ਜਾ ਕੈ ।

**ਫੁਟਕਲ** : 'ਸਾਹੁ ਤੇ ਵਿਸਾਹੁ' ਨੂੰ 'ਸਾਹੋ, ਵਿਸਾਹੋ' ਨਹੀਂ ਉਚਾਰਨਾ ਚਾਹੀਦਾ ।

**ਪਦ ਅਰਥ** : ਤਾਤਾ=ਈਰਖਾ । ਮਨਹਿ=ਮਨ ਵਿਚ । ਮੁਖਿ=ਮੂੰਹ ਤੋਂ । ਕਤਹਿ=ਕਤਈ, ਕਦੇ ਵੀ । ਵਿਸਾਹੁ=ਭਰੋਸਾ। ਇਤ ਉਤ=ਲੋਕ ਪ੍ਰਲੋਕ ।

**ਅਰਥ** : ਇਕ (ਵਾਹਿਗੁਰੂ ਨਾਮ) ਨਾਲ ਜਿਸ (ਜਗਿਆਸੂ ਦਾ) ਮਨ ਰੰਗਿਆ ਗਿਆ ਹੈ ਉਸ ਨੂੰ ਪਰਾਈ ਈਰਖਾ (ਕਰਨੀ) ਭੁੱਲ ਗਈ ਹੈ । ੧ ।

(ਉਸ ਨੂੰ) ਪਰਮਾਤਮਾ ਤੋਂ ਬਿਨਾਂ (ਹੋਰ) ਕੋਈ ਨਹੀਂ ਦਿਸਦਾ । ਓਹੀ ਕਰਤਾ ਪੁਰਖ (ਸਭ ਪਾਸੇ) ਕਰਨ ਕਰਾਉਣ ਵਾਲਾ ਹੈ । ੧ । ਰਹਾਉ ।

(ਜਿਹੜਾ ਜਨ ਆਪਣੇ) ਮਨ ਵਿਚ (ਨਾਮ ਸਿਮਰਨ ਦੀ ਘਾਲ ਕਮਾਈ) ਕਰਦਾ ਹੈ, ਮੂੰਹ ਤੋਂ ਹਰੀ ਹਰੀ ਬੋਲਦਾ ਹੈ, ਉਹ ਜਨ ਇਥੇ ਉਥੇ (ਭਾਵ ਲੋਕ ਪ੍ਰਲੋਕ ਵਿਚ) ਕਦੇ ਵੀ ਨਹੀਂ ਡੋਲਦਾ, (ਦ੍ਰਿੜ੍ਹਤਾ ਸਹਿਤ ਰਹਿੰਦਾ ਹੈ) । ੨ ।

ਜਿਸ (ਜਨ) ਦੇ ਕੋਲ ਹਰੀ ਦਾ (ਨਾਮ ਰੂਪੀ) ਧਨ ਹੈ, ਉਹ ਸੱਚਾ ਸ਼ਾਹੁ ਹੈ (ਅਤੇ) ਪੂਰੇ ਗੁਰੂ ਨੇ ਪਰਮੇਸ਼ਰ ਪਾਸ (ਉਸ ਦਾ)-ਭਰੋਸਾ ਬਣਾ ਦਿਤਾ ਹੈ। ੩ ।

(ਇਸਦੇ ਫਲਸਰੂਪ ਉਸ ਜਗਿਆਸੂ ਨੂੰ) ਸਤਿਪੁਰਖ ਹਰੀ ਰਾਜਾ ਮਿਲ ਗਿਆ ਹੈ । ਨਾਨਕ ਆਖ ਕਿ (ਸਹੀ ਅਰਥਾਂ ਵਿੱਚ ਉਸ ਨੇ) ਪਰਮ ਪਦ ਪ੍ਰਾਪਤ ਕਰ ਲਿਆ ਹੈ । ੪ । ੪੮ ॥ ੧੧੭ ।

## ਸਾਰੰਸ਼ ਅਤੇ ਸਿਧਾਂਤ

ਜਿਸ ਜਗਿਆਸੂ ਦਾ ਮਨ ਇਕ ਪ੍ਰਭੂ ਦੇ ਨਾਮ ਵਿਚ ਰੰਗਿਆ ਜਾਂਦਾ ਹੈ, ਉਹ ਕਿਸੇ ਨਾਲ ਈਰਖਾ ਦਵੈਤ ਨਹੀਂ ਕਰਦਾ ਕਿਉਂਕਿ ਉਸ ਨੂੰ ਏਕੰਕਾਰ ਤੋਂ ਬਿਨਾਂ ਹੋਰਾ ਦੂਜਾ ਕੋਈ ਦਿਸਦਾ ਹੀ ਨਹੀਂ । ਉਹ ਸਦਾ ਹਿਰਦੇ ਅਤੇ ਮੂੰਹ ਤੋਂ ਵਾਹਿਗੁਰੂ ਵਾਹਿਗੁਰੂ ਦਾ ਆਲਾਪ ਕਰਦਾ ਰਹਿੰਦਾ ਹੈ ਜਿਸ ਕਰਕੇ ਉਹ ਪੂਰੇ ਗੁਰੂ ਦਾ ਭਰੋਸਾ ਪ੍ਰਾਪਤ ਕਰ ਲੈਂਦਾ ਹੈ। ਇਸ ਤਰ੍ਹਾਂ ਦੀ ਘਾਲਨਾ ਸਦਕਾ ਉਹ ਪਰਮ-ਪਦ ਪ੍ਰਾਪਤ ਕਰਨ ਦੇ ਯੋਗ ਬਣ ਜਾਂਦਾ ਹੈ ।

**ਗਉੜੀ ਮਹਲਾ ੫ ॥ ਨਾਮੁ, ਭਗਤ ਕੈ ਪ੍ਰਾਨ ਆਧਾਰੁ ॥ ਨਾਮੋ ਧਨੁ, ਨਾਮੋ ਬਿਉਹਾਰੁ ॥ ੧ ॥ ਨਾਮ ਵਡਾਈ , ਜਨੁ ਸੋਭਾ ਪਾਏ ॥ ਕਰਿ ਕਿਰਪਾ, ਜਿਸੁ ਆਪਿ ਦਿਵਾਏ ॥ ੧ ॥ ਰਹਾਉ ॥ ਨਾਮੁ ਭਗਤ ਕੈ ਸੁਖ ਅਸਥਾਨੁ ॥**

**ਨਾਮ ਰਤੁ, ਸੋ ਭਗਤੁ ਪਰਵਾਨੁ ॥ ੨ ॥ ਹਰਿ ਕਾ ਨਾਮੁ, ਜਨ ਕਉ ਧਾਰੈ ॥ ਸਾਸਿ ਸਾਸਿ, ਜਨੁ ਨਾਮੁ ਸਮਾਰੈ ॥ ੩ ॥ ਕਹੁ ਨਾਨਕ, ਜਿਸੁ ਪੂਰਾ ਭਾਗੁ ॥ ਨਾਮ ਸੰਗਿ, ਤਾ ਕਾ ਮਨੁ ਲਾਗੁ ॥ ੪ ॥ ੪੯ ॥ ੧੧੮ ॥**

**ਪਦ ਅਰਥ:** ਕੈ=ਲਈ। ਨਾਮੋ=ਨਾਮ ਹੀ। ਅਧਾਰੁ=ਆਸਰਾ। ਰਤੁ=ਰੱਤਾ (ਜੁੜਿਆ) ਹੋਇਆ। ਧਾਰੈ=ਆਸਰਾ ਦਿੰਦਾ ਹੈ। ਸਮਾਰੈ। ਸਿਮਰਦਾ ਸੰਭਾਲਦਾ, ਅਰਥਾਤ ਯਾਦ ਕਰਦਾ ਹੈ।

**ਅਰਥ :** (ਹੇ ਭਾਈ !) ਪ੍ਰਭੂ ਦੇ ਭਗਤ ਲਈ (ਪ੍ਰਭੂ ਦਾ) ਨਾਮ, ਹੀ (ਉਸ ਦੇ) ਪ੍ਰਾਣਾਂ ਦਾ ਆਸਰਾ ਹੈ। ਨਾਮ ਹੀ (ਉਸ ਦੀ) ਦੌਲਤ, ਨਾਮ ਹੀ (ਉਸ ਦਾ) ਵਪਾਰ ਹੈ। ੧।

(ਹੇ ਭਾਈ !) ਜਿਸ ਨੂੰ (ਪ੍ਰਭੂ) ਆਪ ਕਿਰਪਾ ਕਰਕੇ (ਗੁਰੂ ਪਾਸੋਂ ਨਾਮ) ਦਿਵਾਉਂਦਾ ਹੈ ਓਹੀ ਜਨ) ਨਾਮ ਦੀ ਵਡਿਆਈ (ਅਤੇ) ਹਰ ਥਾਂ ਸ਼ੋਭਾ ਪਾਉਂਦਾ ਹੈ। ੧। ਰਹਾਉ।

ਨਾਮ, ਭਗਤ ਲਈ (ਆਤਮਿਕ) ਸੁਖ ਦਾ ਅਸਥਾਨ ਹੈ। (ਜਿਹੜਾ ਪ੍ਰਭੂ ਦੇ) ਨਾਮ ਨਾਲ ਜੁੜਿਆ ਰਹਿੰਦਾ ਹੈ, ਉਹ ਭਗਤ (ਰੱਬੀ-ਦਰਗਾਹ ਵਿਚ) ਪਰਵਾਨ (ਹੁੰਦਾ) ਹੈ। ੨।

ਹਰੀ ਦਾ ਨਾਮ (ਭਗਤ) ਜਨ ਨੂੰ ਆਸਰਾ ਦਿੰਦਾ ਹੈ (ਜਿਸ ਦੇ ਫਲਸਰੂਪ ਭਗਤ) ਜਨ (ਹਰੇਕ) ਸੁਆਸ ਨਾਲ (ਵਾਹਿਗੁਰੂ) ਨਾਮ ਨੂੰ ਸਿਮਰਦਾ ਹੈ। ੩।

ਨਾਨਕ ! ਆਖ ਜਿਸ (ਮਨੁੱਖ ਦੇ ਮਥੇ ਤੇ) ਪੂਰਾ ਭਾਗ (ਹੋਵੇ) ਉਸ ਦਾ ਮਨ ਹੀ (ਪਰਮੇਸ਼ਰ ਦੇ) ਨਾਮ ਨਾਲ ਜੁੜਦਾ ਹੈ। ੪। ੪੯। ੧੧੮।

## ਅਰਥ ਭੇਦ ਅਤੇ ਨਿਰਣੈ

**ਹਰਿ ਕਾ ਨਾਮੁ ਜਨ ਕਉ ਧਾਰੈ ॥**

ਇਸ ਪੰਗਤੀ ਦਾ ਉਚਾਰਨ 'ਹਰਿ ਕਾ ਨਾਮ ਜਨਕ ਉਧਾਰੈ' ਵੀ ਕੀਤਾ ਜਾਂਦਾ ਹੈ ਅਤੇ ਅਰਥ ਹੇਠ ਲਿਖੇ ਅਨੁਸਾਰ ਕੀਤੇ ਜਾਂਦੇ ਹਨ-

੧. ਹਰੀ ਕਾ ਜੋ ਨਾਮ ਹੈ-'ਤਿਸ ਨੇ ਜਨਕਾਦਿਕ ਉਧਾਰੇ ਹੈਂ'। ਵਾਹੀ ਕੇ ਨਾਮ ਕਰ ਜਨਕ ਨੇ ਨਰਕ ਸੇ ਜੀਵੋਂ ਕਾ ਉਧਾਰ ਕੀਆ ਵਾ ਹਰੀ ਕਾ ਨਾਮ ਹੀ ਜਨੋਂ ਕਾ ਆਸਰਾ ਰੂਪ ਹੈ। [ਫ. ਸ.

੨. ਹਰੀ ਦਾ ਨਾਮ ਦਾਸ ਨੂੰ ਆਸਰਾ ਦੇਂਦਾ ਹੈ। [ਸੰ. ਪੋ.

੩. 'ਧਾਰੈ' ਉਧਾਰਦਾ ਹੈ। ਅਰਥ ਕਰਨ ਲਗਿਆਂ 'ਉ' ਦੋਹਾਂ ਪਾਸੇ ਲਾਣਾ ਹੈ, ਜਿਵੇਂ ਕਿ ਪਾਠ 'ਜਨ ਕਉ ਉਧਾਰੈ' ਹੁੰਦਾ ਹੈ। ਦੇਖੋ ਪੰ. ੪੭੫, ਨੋਟ ੧੬। ਕਈ ਬੀੜਾਂ ਵਿਚ ਪਾਠ ਭੀ ਇਉਂ ਹੀ ਹੈ' ਜਨਕ ਉਧਾਰੈ' ਨਹੀਂ ਹੋ ਸਕਦਾ। [ਸ਼ਬਦਾਰਥ

੪. ਪ੍ਰਮਾਤਮਾ ਦਾ ਨਾਮ (ਪ੍ਰਮਾਤਮਾ ਦੇ) ਸੇਵਕ ਨੂੰ ਸਹਾਰਾ ਦੇਂਦਾ ਹੈ। [ਦਰਪਣ

੫. ਵਿ. ਜਾਣਨ ਵਾਲਾ ਗਯਾਤਾ ਗਿਆਨੀ ਹਰਿ ਕਾ ਨਾਮੁ ਜਨਕ ਉਧਾਰੈ ॥

(ਗਉ .ਮ. ੫) 'ਜਨਕ ਜਨਕ ਬੈਠੇ ਸਿੰਘਾਸਨਿ' (ਕਾਨ ਅ. ੪) ਗਿਆਨੀ ਜਨਕ ਸਿੰਘਾਸਨ ਤੇ ਬੈਠੇ। [ਮਹਾਨ ਕੋਸ਼

**ਨਿਰਣੈ** : ਆਮ ਪਾਠੀ 'ਜਨਕ ਉਧਾਰੈ' ਪਾਠ ਕਰਦੇ ਸੁਣੀਂਦੇ ਹਨ। ਉਹ ਆਖਦੇ ਹਨ ਕਿ ਰਾਜਾ ਜਨਕ ਵੱਡਾ ਭਗਤ ਸੀ, ਉਸ ਨੇ ਨਰਕਾਂ ਚੋਂ ਅਨੇਕਾਂ ਜੀਵਾਂ ਨੂੰ ਛੁਟਕਾਰਾ ਦਿਵਾਇਆ ਸੀ। ਇਸ ਲਈ ਇਸ ਪੰਗਤੀ ਨੂੰ ਪ੍ਰਚਲਤ ਸਾਖੀ ਨਾਲ ਜੋੜ ਲੈਂਦੇ ਹਨ। ਗੁਰਬਾਣੀ ਵਿਆਕਰਣ ਦੇ ਮੁਤਾਬਿਕ ਜੇ 'ਜਨਕੁ' ਪਾਠ ਹੁੰਦਾ ਹੈ ਤਾਂ 'ਜਨਕ' ਦਾ ਕਕਾ ਔਂਕੜਾ ਸਹਿਤ ਹੋਣਾ ਸੀ ਜਿਵੇਂ:-

**ਜਨਕੁ ਸੋਇ ਜਿਨਿ ਜਾਣਿਆ, ਉਨਮਨਿ ਰਥੁ ਧਰਿਆ ॥** [ਪੰਨਾ ੧੩੯੮

ਜੇ 'ਜਨਕਿ' ਪਾਠ ਹੁੰਦਾ ਤਾਂ 'ਜਨਕ ਨੇ ਅਰਥ ਬਣਨੇ ਸਨ, ਜੇ ਸੰਗਿਆ ਵਾਚਕ ਹੁੰਦਾ ਤਾਂ 'ਜਨਕੁ' ਹੋਣਾ ਸੀ। ਜੇ ਚੰਗੀ ਤਰ੍ਹਾਂ ਵੀਚਾਰੀਏ ਤਾਂ ਸਾਰਾ ਸ਼ਬਦ ਹੀ ਨਾਮ ਮਹਿਮਾ ਵਾਲਾ ਹੈ। ਹਰੀ ਦਾ ਨਾਮ ਕੇਵਲ ਰਾਜਾ ਜਨਕ ਨੂੰ ਹੀ ਉਧਾਰਨ ਵਾਲਾ ਨਹੀਂ, ਸਾਰੀ ਸ੍ਰਿਸ਼ਟੀ ਨੂੰ ਆਸਰਾ ਦੇਣ ਵਾਲਾ ਤੇ ਤਾਰਨ ਵਾਲਾ ਹੈ।

'ਮਹਾਨ ਕੋਸ਼' ਦੇ ਕਰਤਾ ਅਨੁਸਾਰ 'ਜਨਕ' ਦੇ ਅਰਥ 'ਜਾਨਣ ਵਾਲਾ' ਠੀਕ ਹਨ ਪਰ ਇਸ ਸ਼ਬਦ ਦੀ ਵਰਤੋਂ ਜਿਥੇ ਕਕੇ ਨੂੰ ਔਂਕੜ ਤੋਂ ਰਹਿਤ ਹੋਵੇ, ਉਥੇ ਬਹੁ-ਵਚਨੀ ਵਿਸ਼ੇਸ਼ਣ ਨਾਲ ਜੁੜਦੀ ਹੈ। 'ਕਉ' ਸਬੰਧਕੀ ਪਦ ਹੈ ਜਿਸ ਨਾਵ ਦੇ ਅਗੇ ਲਗਦਾ ਹੈ ਉਸ ਔਂਕੜ ਲਹਿ ਜਾਂਦਾ ਹੈ। ਜਦੋਂ 'ਜਨੁ' ਔਂਕੜ ਸਹਿਤ ਹੋਵੇ ਤਾਂ ਇਕ-ਬਚਨੀ ਨਾਵ ਦਾ ਸੂਚਕ ਹੁੰਦਾ ਹੈ। ਸੋ ਇਥੇ ਸਬੰਧਕੀ 'ਕਉ' ਲਗਣ ਨਾਲ 'ਜਨ' ਦਾ ਔਂਕੜ ਲਹਿ ਗਿਆ ਹੈ।

## ਸਾਰੰਸ਼ ਅਤੇ ਸਿਧਾਂਤ

ਜਦੋਂ ਤਕ ਜਗਿਆਸੂ ਆਪਣੇ ਜੀਵਨ ਵਿਚ ਨਾਮ ਦਾ ਬਿਉਪਾਰ ਨਹੀਂ ਕਰਦਾ, ਨਾਮ ਨੂੰ ਜ਼ਿੰਦਗੀ ਦਾ ਅਧਾਰ ਨਹੀਂ ਬਣਾਉਂਦਾ, ਆਤਮਿਕ ਸੁਖ ਵਾਲੇ ਅਸਥਾਨ ਨੂੰ ਪ੍ਰਾਪਤ ਨਹੀਂ ਕਰ ਸਕਦਾ। ਸੰਸਾਰ ਵਿਚ ਕਿਸੇ ਨੂੰ ਕਿਸੇ ਨਾ ਕਿਸੇ ਦਾ ਆਸਰਾ ਹੁੰਦਾ ਹੈ। ਭਗਤੀ ਦੇ ਨਾਮ ਦੀ ਸ਼ੋਭਾ ਹਰੇਕ ਨੂੰ ਨਹੀਂ ਮਿਲਦੀ। ਇਸ ਸ਼ੋਭਾ ਦਾ ਭਾਗੀ ਉਹੀ ਮਨੁੱਖ ਬਣਦਾ ਹੈ ਜਿਸ ਉਤੇ ਗੁਰੂ ਦੀ ਕਿਰਪਾ ਹੁੰਦੀ ਹੈ।

**ਗਉੜੀ ਮਹਲਾ ੫ ॥ ਸੰਤ ਪ੍ਰਸਾਦਿ, ਹਰਿਨਾਮੁ ਧਿਆਇਆ ॥ ਤਬ ਤੇ, ਧਾਵਤੁ ਮਨੁ ਤ੍ਰਿਪਤਾਇਆ ॥ ੧॥ ਸੁਖ ਬਿਸ੍ਰਾਮੁ ਪਾਇਆ, ਗੁਣ ਗਾਇ ॥ ਸ੍ਰਮੁ ਮਿਟਿਆ, ਮੇਰੀ ਹਤੀ ਬਲਾਇ ॥ ੧ ॥ ਰਹਾਉ ॥ ਚਰਨ ਕਮਲ, ਅਰਾਧਿ ਭਗਵੰਤਾ ॥ ਹਰਿ ਸਿਮਰਨ ਤੇ, ਮਿਟੀ ਮੇਰੀ ਚਿੰਤਾ ॥ ੨ ॥ ਸਭ ਤਜਿ ਅਨਾਥੁ, ਏਕ ਸਰਣਿ ਆਇਓ ॥ ਊਚ ਅਸਥਾਨੁ, ਤਬ ਸਹਜੇ ਪਾਇਓ ॥ ੩ ॥ ਦੂਖੁ ਦਰਦੁ, ਭਰਮੁ ਭਉ ਨਸਿਆ ॥ ਕਰਣਹਾਰੁ, ਨਾਨਕ ਮਨਿ**

**ਬਸਿਆ ॥ ੪॥ ੫੦ ॥ ੧੧੯ ॥**

## ਉਚਾਰਨ ਸੇਧ

**ਬਿਸਰਾਮ**- ਤੀਜੇ ਪਦ ਦੀ ਪਹਿਲੀ ਪੰਗਤੀ ਦਾ ਬਿਸਰਾਮ ਚੇਤੇ ਰਖਣ ਦੀ ਲੋੜ ਹੈ ਕਿਉਂਕਿ ਆਮ ਪਾਠ 'ਸਭਿ ਤਜਿ ਅਨਾਥੁ' ਮਗਰੋਂ ਬਿਸਰਾਮ ਦੇਂਦੇ ਹਨ ਜੋ ਠੀਕ ਨਹੀਂ ।

**ਪਦ ਅਰਥ** : ਸੰਤ ਪ੍ਰਸਾਦਿ=ਸੰਤ (ਗੁਰੂ) ਦੀ ਕਿਰਪਾ ਨਾਲ । ਧਾਵਤੁ ਮਨੁ=ਦੌੜਦਾ (ਚੰਚਲ) ਮਨ। ਸੁਖ ਬਿਸ੍ਰਾਮ=ਸੁਖ ਦਾ ਟਿਕਾਣਾ। ਹਤੀ=ਮਾਰੀ ਗਈ ਹੈ। ਬਲਾਇ=ਡਰਾਉਣੀ ਸ਼ੈ, ਆਫ਼ਤ, ਬਿਪਤਾ ।

**ਅਰਥ** : (ਹੇ ਭਾਈ ! ਜਦੋ ਤੋਂ ਮੈਂ) ਸੰਤ (ਗੁਰੂ ਦੀ) ਕਿਰਪਾ ਨਾਲ ਹਰੀ ਦਾ ਨਾਮ ਸਿਮਰਿਆ ਹੈ, ਓਦੋਂ ਤੋਂ (ਮੇਰਾ) ਚੰਚਲ ਮਨ ਤ੍ਰਿਪਤ ਹੋ ਗਿਆ ਹੈ ।੧।

(ਪ੍ਰਭੂ ਦੇ) ਗੁਣ ਗਾ ਕੇ (ਮੈਂ) ਸੁੱਖ ਦਾ ਟਿਕਾਣਾ ਪ੍ਰਾਪਤ ਕਰ ਲਿਆ ਹੈ। (ਹੁਣ ਮੇਰਾ) ਥਕੇਵਾਂ ਦੂਰ ਹੋ ਗਿਆ ਹੈ (ਅਤੇ) ਮੇਰੀ ਬਿਪਤਾ ਦੂਰ ਹੋ ਗਈ ਹੈ। ੧। ਰਹਾਉ।

(ਹੇ ਭਾਈ ! ਮੈ) ਭਗਵਾਨ ਦੇ ਚਰਨ ਕਮਲਾਂ ਦੀ ਅਰਾਧਨਾ (ਕੀਤੀ ਹੈ)। ਹਰੀ ਦੇ ਨਾਮ ਸਿਰਮਨ ਕਰਕੇ ਮੇਰੀ (ਸਾਰੀ) ਚਿੰਤਾ ਦੂਰ ਹੋ ਗਈ ਹੈ ।੨।

(ਹੇ ਭਾਈ ! ਜਦ ਮੈਂ) ਅਨਾਥ, ਸਭ ਦਾ (ਆਸਰਾ) ਤਿਆਗ ਕੇ ਇਕ (ਹਰੀ ਦੀ) ਸ਼ਰਣੀ ਆ ਗਿਆ ਤਾਂ ਸਹਿਜੇ ਹੀ (ਸਭ ਤੋਂ) ਉਚਾ ਅਸਥਾਨ (ਭਾਵ ਪਰਮ ਪਦ) ਪਾ ਲਿਆ ।੩।

ਨਾਨਕ (ਗੁਰੂ ਜੀ ਕਥਨ ਕਰਦੇ ਹਨ ਕਿ) ਜਦੋਂ (ਮੇਰੇ) ਮਨ ਵਿਚ ਕਰਣਹਾਰ (ਕਰਤਾਰ ਵਸ ਗਿਆ (ਤਾਂ ਮੇਰਾ) ਦੁਖ, ਦਰਦ, ਭੈ ਤੇ ਭਰਮ (ਆਦਿ ਸਭ ਕੁਝ) ਦੂਰ ਹੋ ਗਿਆ । ੪। ੫੦ । ੧੧੯।

## ਸਾਰੰਸ਼ ਅਤੇ ਸਿਧਾਂਤ

ਮਨ ਦੀ ਭਰਮਣ, ਭਟਕਣ ਇਹ ਵੀ ਇਕ ਪ੍ਰਕਾਰ ਬਲਾਅ (ਬਿਪਤਾ) ਦੇ ਸਮਾਨ ਹੈ । ਮਨ ਦਾ ਚਿੰਤਾ ਵਿਚ ਗ੍ਰਸਿਆ ਰਹਿਣਾ, ਟਿਕਾਅ ਨਾ ਹੋਣਾ, ਇਹ ਮਾਨਸਿਕ ਅਤ੍ਰਿਪਤੀ ਦਾ ਸੂਚਕ ਹੈ । ਸਿਧਾਂਤ ਇਹ ਹੈ ਕਿ ਗੁਰੂ ਪ੍ਰਮੇਸ਼ਰ ਜੀ ਦੀ ਸ਼ਰਣਿ ਵਿਚ ਪਇਆਂ, ਨਾਮ ਜਪਿਆਂ, ਤਨ ਦੀਆਂ ਬੀਮਾਰੀਆਂ ਅਤੇ ਮਨ ਦੇ ਸਾਰੇ ਦੁੱਖ ਦਰਦ ਦੂਰ ਹੋ ਜਾਂਦੇ ਹਨ । ਗੁਰ ਵਾਕ ਹਨ -

**ਪ੍ਰਥਮੇ ਮਿਟਿਆ ਤਨ ਕਾ ਦੂਖ ॥ ਮਨ ਸਗਲ ਕਉ ਹੋਆ ਸੂਖੁ ॥ ੧ ॥**
**ਗੁਰੂ ਪੂਰਾ ਪਾਇਓ ਮੇਰੇ ਭਾਈ ॥**
**ਰੋਗ ਸੋਗ ਸਭ ਦੂਖ ਬਿਨਾਸੇ, ਸਤਿਗੁਰ ਕੀ ਸਰਣਾਈ ॥** [ਪੰਨਾ ੩੯੫

**ਗਉੜੀ ਮਹਲਾ ੫ ॥ ਕਰ ਕਰਿ ਟਹਲ, ਰਸਨਾ ਗੁਣ ਗਾਵਉ ॥ ਚਰਨ, ਠਾਕੁਰ ਕੈ ਮਾਰਗਿ ਧਾਵਉ ॥ ੧ ॥ ਭਲੋ ਸਮੋ, ਸਿਮਰਨ ਕੀ ਬਰੀਆ**

**॥ ਸਿਮਰਤ ਨਾਮੁ, ਭੈ ਪਾਰਿ ਉਤਰੀਆ ॥ ੧ ॥ ਰਹਾਉ ॥ ਨੇਤ੍ਰ, ਸੰਤਨ ਕਾ ਦਰਸਨੁ ਪੇਖੁ ॥ ਪ੍ਰਭ ਅਵਿਨਾਸੀ, ਮਨ ਮਹਿ ਲੇਖੁ ॥ ੨ ॥ ਸੁਣਿ ਕੀਰਤਨੁ, ਸਾਧ ਪਹਿ ਜਾਇ ॥ ਜਨਮ ਮਰਣ ਕੀ ਤ੍ਰਾਸ ਮਿਟਾਇ ॥ ੩ ॥ ਚਰਣ ਕਮਲ ਠਾਕੁਰ, ਉਰਿ ਧਾਰਿ ॥ ਦੁਲਭ ਦੇਹ, ਨਾਨਕ, ਨਿਸਤਾਰਿ ॥੪॥੫੧॥੧੨੦॥**

## ਉਚਾਰਨ ਸੇਧ

**ਬਿੰਦੀ ਸਹਿਤ** : ਸਮੋਂ, ਮਹਿਂ

**ਨੋਟ-** 'ਗਾਵਉਂ', ਤੇ 'ਧਾਵਉ' ਸ਼ਬਦਾਂ ਦਾ ਉਚਾਰਨ ਬਿੰਦੀ ਸਹਿਤ ਕਰਨਾ ਹੀ ਉਚਿਤ ਹੈ ਕਿਉਂਕਿ ਸਾਰਾ ਸ਼ਬਦ ਬੇਨਤੀ ਰੂਪ ਵਿਚ ਹੈ। 'ਦੁਲਭ' ਦਾ ਉਚਾਰਨ 'ਦੁਲੱਭ' ਅਧਿਕ ਸਹਿਤ ਕਰਨਾ ਚਾਹੀਦਾ ਹੈ।

**ਪਦ ਅਰਥ** : ਕਰ=ਹਥ । ਕਰਿ=ਕਰ ਕੇ । ਗਾਵਉ=ਗਾਵਾਂ। ਧਾਵਉ=ਮੈਂ ਚੱਲਾਂ। ਬਰੀਆ= ਘੜੀ, ਅਵਸਰ। ਭੈ=ਭਉਜਲ (ਸੰਸਾਰ)। ਲੇਖੁ=ਲਿਖ । ਉਰਿ=ਹਿਰਦੇ ਵਿਚ । ਧਾਰਿ=ਰਖ ।

**ਅਰਥ** : (ਹੇ ਭਾਈ ! ਮੇਰੀ ਇੱਛਾ ਹੈ ਕਿ ਮੈਂ) ਹੱਥਾਂ ਨਾਲ (ਸਾਧ ਸੰਗਤ ਦੀ) ਟਹਲ-ਸੇਵਾ ਕਰਕੇ ਅਤੇ ਰਸਨਾ ਨਾਲ (ਹਰੀ ਦੇ) ਗੁਣ ਗਾਵਾਂ। ਪੈਰਾਂ ਨਾਲ ਮਾਲਕ ਦੇ ਮਾਰਗ ਉਤੇ ਚਲਾ ।੧।

(ਪ੍ਰਭੂ ਨੂੰ ਮਿਲਣ ਲਈ ਮਨੁੱਖਾ ਜਨਮ) ਸੋਹਣਾ ਸਮਾਂ ਹੈ । (ਹਰੀ) ਸਿਮਰਨ ਲਈ (ਇਹ ਸੁੰਦਰ) ਘੜੀ (ਅਵਸਰ) ਹੈ । (ਹੇ ਭਾਈ ! ਪ੍ਰਭੂ ਦਾ) ਨਾਮ ਸਿਮਰਦਿਆਂ ਭਉਜਲ (ਸੰਸਾਰ) ਤੋਂ ਪਾਰ ਉਤਰ ਜਾਈਦਾ ਹੈ । ੧। ਰਹਾਉ ।

(ਹੇ ਭਾਈ !) ਅੱਖਾਂ ਨਾਲ ਸੰਤਾਂ ਦਾ ਦਰਸਨ ਵੇਖ। ਅਬਿਨਾਸ਼ੀ ਪ੍ਰਭੂ ਦਾ (ਨਾਮ ਆਪਣੇ) ਮਨ ਵਿਚ ਲਿਖ ਲੈ । ੨।

ਸਾਧੂ (ਗੁਰੂ) ਪਾਸ ਜਾ ਕੇ (ਹਰੀ ਦਾ) ਕੀਰਤਨ ਸੁਣ । (ਇਸ ਤਰ੍ਹਾਂ ਜਨਮ ਮਰਣ ਦੀ (ਜੋ) ਡਰ (ਵਾਲੀ) ਹਾਲਤ ਹੈ ਉਸ ਨੂੰ) ਖ਼ਤਮ ਕਰ । ੩।

ਨਾਨਕ (ਗੁਰੂ ਜੀ ਪ੍ਰੇਰਨਾ ਦੇਂਦੇ ਹਨ ਕਿ ਹੇ ਭਾਈ !) ਮਾਲਕ ਦੇ ਸੋਹਣੇ ਚਰਨ (ਆਪਣੇ) ਹਿਰਦੇ ਵਿਚ (ਟਿਕਾ ਕੇ) ਰਖ । (ਇਸ ਤਰ੍ਹਾਂ) ਔਖੀ ਮਿਲੀ ਮਨੁੱਖਾ-ਦੇਹੀ, (ਸੰਸਾਰ ਸਮੁੰਦਰ ਤੋ-) ਪਾਰ ਕਰ ਲੈ । ੪। ੫੧। ੧੨੦।

## ਸਾਰੰਸ਼ ਅਤੇ ਸਿਧਾਂਤ

ਨਾਮ ਸਿਮਰਨ ਲਈ ਮਨੁਖਾ-ਜਨਮ ਇਕ ਦੁਰਲਭ ਤੇ ਸੁਹਾਵਣਾ ਸਮਾਂ ਹੈ । ਇਸ ਲਈ ਜਗਿਆਸੂ ਗੁਰੂ ਸਾਹਿਬ ਦਾ ਉਪਦੇਸ਼ ਸੁਣਾ ਕੇ ਆਪਣੇ ਮਨ ਵਿਚ ਇਹ ਭਾਵਨਾ ਪੈਦਾ ਕਰਦਾ ਹੈ ਕਿ ਰਸਨਾ ਨਾਲ ਹਰੀ ਦੇ ਗੁਣ ਗਾਵਾਂ, ਹੱਥਾਂ ਨਾਲ ਹਰੀ ਦੀ ਸੇਵਾ ਕਰਾਂ ਭਾਵ ਪੱਖਾ ਝਲਾਂ ਅਤੇ ਪੈਰਾ ਨਾਲ

ਗੋਬਿੰਦ ਦੇ ਮਾਰਗ ਵਲ ਜਾਵਾਂ। ਗੁਰੂ ਪਾਤਿਸ਼ਾਹ ਆਦੇਸ਼ ਦਿੰਦੇ ਹਨ ਕਿ ਅੱਖਾਂ ਨਾਲ ਪ੍ਰਭੂ ਦੇ ਸੰਤਾਂ ਦਾ ਦਰਸ਼ਨ ਕਰ; ਕੰਨਾਂ ਨਾਲ ਹਰੀ-ਕੀਰਤਨ ਸੁਣ। ਇਸ ਤਰ੍ਹਾਂ ਜਨਮ ਮਰਣ ਦਾ ਡਰ ਦੂਰ ਕਰ।

ਭਾਈ ਸਾ. ਗੁਰਦਾਸ ਜੀ ਹੇਠ ਲਿਖੇ ਕਬਿਤ ਰਾਹੀਂ ਇਸ ਬਾਰੇ ਇਉਂ ਸੇਧ ਦਿੰਦੇ ਹਨ -

**ਚਿਰੰਕਾਲ ਮਾਨਸ ਜਨਮ ਨਿਰਮੋਲ ਪਾਏ,**
**ਸਫਲ ਜਨਮ ਗੁਰ ਚਰਨ ਸਰਨ ਕੈ ॥**
**ਲੋਚਨ ਅਮੋਲ ਗੁਰ ਦਰਸ ਅਮੋਲ ਦੇਖੇ,**
**ਸ੍ਵਨ ਅਮੋਲ ਗੁਰੁ ਬਚਨ ਧਰਨ ਕੈ ॥**
**ਨਾਸਕਾ ਅਮੋਲ ਚਰਨਾਰਬਿੰਦ ਬਾਸਨਾ ਕੈ,**
**ਰਸਨਾ ਅਮੋਲ ਗੁਰਮੰਤ੍ਰ ਸਿਮਰਨ ਕੈ ॥**
**ਹਸਤ ਅਮੋਲ ਗੁਰੁ ਦੇਵ ਸੇਵ ਸਫਲ ਕੈ,**
**ਚਰਨ ਅਮੋਲ ਪਰਦਛਨਾ ਕਰਨ ਕੈ ॥** [ਕਬਿਤ ਨੰ. ੧੭

ਸਿਧਾਂਤ ਇਹ ਹੈ ਕਿ ਨਾਮ ਜਪਣ ਤੇ ਸੇਵਾ ਕਰਨ ਨਾਲ ਜਿਥੇ ਪ੍ਰੀਤ-ਪਿਆਰ ਅਥਵਾ ਸੁਖ ਨਾਲ ਸਮਾਂ ਬਿਤੀਤ ਹੁੰਦਾ ਹੈ, ਉਥੇ ਕੀਰਤਨ ਨਾਲ ਮਨ ਦਾ ਟਿਕਾਉ ਬਣਦਾ ਹੈ।

**ਗਉੜੀ ਮਹਲਾ ੫ ॥ ਜਾ ਕਉ, ਆਪਨੀ ਕਿਰਪਾ ਧਾਰੈ ॥ ਸੋ ਜਨੁ ਰਸਨਾ ਨਾਮੁ ਉਚਾਰੈ ॥ ੧ ॥ ਹਰਿ ਬਿਸਰਤੁ, ਸਹਸਾ ਦੁਖੁ ਬਿਆਪੈ ॥ ਸਿਮਰਤ ਨਾਮੁ, ਭਰਮੁ ਭਉ ਭਾਗੈ ॥ ੧ ॥ ਰਹਾਉ ॥ ਹਰਿ ਕੀਰਤਨੁ ਸੁਣੈ, ਹਰਿ ਕੀਰਤਨੁ ਗਾਵੈ ॥ ਤਿਸੁ ਜਨ, ਦੂਖੁ ਨਿਕਟਿ ਨਹੀ ਆਵੈ ॥ ੨ ॥ ਹਰਿ ਕੀ ਟਹਲ ਕਰਤ, ਜਨੁ ਸੋਹੈ ॥ ਤਾ ਕਉ; ਮਾਇਆ ਅਗਨਿ ਨ ਪੋਹੈ ॥ ੩ ॥ ਮਨਿ ਤਨਿ ਮੁਖਿ ਹਰਿਨਾਮੁ ਦਇਆਲ ॥ ਨਾਨਕ, ਤਜੀਅਲੇ ਅਵਰਿ ਜੰਜਾਲ ॥ ੪ ॥ ੫੨ ॥ ੧੨੧ ॥**

**ਪਦ ਅਰਥ** : ਧਾਰੈ=ਕਰਦਾ ਹੈ। ਸਹਸਾ=ਸੰਸਾ। ਬਿਆਪੈ=ਲਗਦਾ ਹੈ। ਨ ਪੋਹੈ=ਨਹੀਂ ਪੋਹ ਸਕਦੀ, ਨਹੀਂ ਅਸਰ ਕਰਦੀ। ਮਨਿ=ਮਨ ਕਰਕੇ। ਤਨਿ=ਸਰੀਰ ਕਰਕੇ। ਮੁਖਿ=ਮੂੰਹ ਨਾਲ।

**ਅਰਥ** : (ਹੇ ਭਾਈ! ਪ੍ਰਭੂ) ਜਿਸ (ਜਨ) ਉਤੇ ਆਪਣੀ ਕਿਰਪਾ ਕਰਦਾ ਹੈ, ਉਹ ਜਨ (ਆਪਣੀ) ਰਸਨਾ ਦੁਆਰਾ (ਪ੍ਰਭੂ ਦਾ) ਨਾਮ ਜਪਦਾ ਹੈ। ੧।

ਹਰੀ ਦਾ (ਨਾਮ) ਵਿਸਰਦਿਆਂ ਸੰਸਾ ਤੇ ਦੁੱਖ ਲਗਦਾ ਹੈ। (ਹਰੀ ਦਾ) ਨਾਮ ਸਿਮਰਦਿਆਂ ਸੰਸਾ ਤੇ ਡਰ ਦੂਰ ਹੋ ਜਾਂਦਾ ਹੈ। ੧। ਰਹਾਉ।

(ਜਿਹੜਾ ਜਨ) ਹਰੀ ਦਾ ਕੀਰਤਨ ਸੁਣਦਾ ਤੇ ਹਰੀ ਦਾ ਕੀਰਤਨ ਗਾਉਂਦਾ (ਰਹਿੰਦਾ) ਹੈ,

ਉਸ ਜਨ ਦੇ ਨੇੜੇ ਦੁੱਖ ਨਹੀਂ ਆਉਂਦਾ । ੨ ।

ਹਰੀ ਦੀ ਸੇਵਾ ਕਰਦਿਆਂ (ਹਰੀ) ਜਨ ਸੋਭਾ ਪਾਉਂਦਾ ਹੈ । ਉਸ (ਜਨ) ਨੂੰ ਮਾਇਆ ਦੀ ਅਗ ਨਹੀਂ ਪੋਹ ਸਕਦੀ । ੩ ।

(ਜੋ) ਮਨੁੱਖ ਮਨ ਕਰ ਕੇ, ਤਨ ਕਰ ਕੇ, ਮੂੰਹ ਨਾਲ ਦਇਆਲੂ (ਪੁਰਖ) ਹਰੀ ਦਾ ਨਾਮ ਸਿਮਰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ) (ਇਉਂ ਜਾਣੋ ਕਿ ਅਜਿਹੇ ਮਨੁੱਖ ਨੇ ਹੋਰ (ਸਾਰੇ) ਜੰਜਾਲ (ਆਪਣੇ ਗਲੋਂ) ਲਾਹ ਦਿੱਤੇ ਹਨ । ੪। ੫੨ । ੧੨੧ ।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਇਹ ਵਰਣਨ ਕੀਤਾ ਗਿਆ ਹੈ ਕਿ ਜਿਸ਼ ਜਗਿਆਸੂ ਉਤੇ ਪ੍ਰਭੂ ਦੀ ਕਿਰਪਾ ਹੁੰਦੀ ਹੈ ਉਹ ਨਾਮ ਸਿਮਰਨ ਤੇ ਹਰੀ ਕੀਰਤਨ ਵਿਚ ਜੁੜਿਆ ਹੋਇਆ ਸ਼ੋਭਾ ਪਾਉਂਦਾ ਹੈ ਸ਼ਬਦ ਦਾ ਸਿਧਾਂਤ ਇਹ ਹੈ ਕਿ ਪ੍ਰਭੂ ਦਾ ਨਾਮ ਬਿਸਾਰਿਆਂ ਸੰਸਾ ਤੇ ਦੁਖ ਚਮੁਟਦਾ ਹੈ ।

**ਗਉੜੀ ਮਹਲਾ ੫ ॥ ਛਾਡਿ ਸਿਆਨਪ, ਬਹੁ ਚਤੁਰਾਈ ॥ ਗੁਰੁ ਪੂਰੇ ਕੀ ਟੇਕ ਟਿਕਾਈ ॥ ਦੁਖ ਬਿਨਸੇ, ਸੁਖ ਹਰਿ ਗੁਣ ਗਾਇ ॥ ਗੁਰੁ ਪੂਰਾ ਭੇਟਿਆ, ਲਿਵ ਲਾਇ ॥ ੧॥ ਰਹਾਉ ॥ ਹਰਿ ਕਾ ਨਾਮੁ, ਦੀਓ ਗੁਰਿ ਮੰਤ੍ਰੁ ॥ ਮਿਟੇ ਵਿਸੂਰੇ, ਉਤਰੀ ਚਿੰਤ ॥ ੨॥ ਅਨਦ ਭਏ, ਗੁਰ ਮਿਲਤ ਕ੍ਰਿਪਾਲ ॥ ਕਰਿ ਕਿਰਪਾ, ਕਾਟੇ ਜਮ ਜਾਲ ॥ ੩ ॥ ਕਹੁ ਨਾਨਕ, ਗੁਰੁ ਪੂਰਾ ਪਾਇਆ ॥ ਤਾ ਤੇ, ਬਹੁਰਿ ਨ ਬਿਆਪੈ ਮਾਇਆ ॥ ੪ ॥ ੫੩ ॥ ੧੨੨ ॥**

**ਪਦ ਅਰਥ** : ਛਾਡਿ=ਛਡ ਕੇ । ਭੇਟਿਆ=ਮਿਲਿਆ । ਗੁਰਿ=ਗੁਰੂ ਨੇ । ਟੇਕ ਟਿਕਾਈ=ਟੇਕ ਧਾਰਨ ਕੀਤੀ, ਆਸਰਾ ਬਣਾਇਆ । ਵਿਸੂਰੇ=ਝੋਰੇ ।

**ਅਰਥ** : (ਹੇ ਭਾਈ ! ਜਿਸ ਮਨੁਖ ਨੇ ਆਪਣੀ) ਬਹੁਤੀ ਸਿਆਣਪ ਤੇ ਚਾਲਾਕੀ ਛੱਡ ਕੇ, ਪੂਰੇ ਗੁਰੂ ਦੀ ਟੇਕ ਧਾਰਨ ਕੀਤੀ ਹੈ, (ਉਸ ਨੂੰ) ਪੂਰਾ ਗੁਰੂ ਮਿਲ ਪਿਆ ਹੈ (ਜਿਸ ਦੀ ਕਿਰਪਾ ਨਾਲ ਉਸ ਨੇ ਆਪਣੀ) ਸੁਰਤਿ (ਨਾਮ ਵਿਚ) ਜੋੜ ਲਈ ਹੈ। ਹਰੀ ਦੇ ਗੁਣ ਗਾ ਕੇ (ਉਸ ਦੇ ਸਾਰੇ) ਦੁੱਖ ਨਾਸ਼ ਹੋ ਗਏ ਹਨ । ੧ । ਰਹਾਉ ।

ਗੁਰੂ ਨੇ (ਉਸ ਨੂੰ ਹਰੀ ਦਾ ਨਾਮ ਮੰਤਰ (ਵਜੋਂ) ਦਿੱਤਾ ਹੈ। (ਨਾਮ ਦੀ ਬਰਕਤ ਨਾਲ ਉਸ ਦੇ ਸਾਰੇ ਝੋਰੇ ਮਿਟ ਗਏ ਹਨ (ਅਤੇ ਸਾਰੀ) ਚਿੰਤਾ ਦੂਰ ਹੋ ਗਈ ਹੈ। ੨।

ਕਿਰਪਾਲੂ ਗੁਰੂ ਦੇ ਮਿਲਦਿਆਂ ਹੀ (ਉਸ ਨੂੰ ਆਤਮਿਕ) ਅਨੰਦ (ਪ੍ਰਾਪਤ) ਹੋ ਗਿਆ ਹੈ । (ਸਤਿਗੁਰੂ ਨੇ) ਕਿਰਪਾ ਕਰਕੇ (ਉਸ ਦੇ) ਜਮ ਦੇ ਫਾਹੇ ਕਟ ਦਿਤੇ ਹਨ। ੩।

ਨਾਨਕ (ਤੂੰ) ਆਖ ਜਿਸ (ਮਨੁੱਖ ਨੇ) ਪੂਰਾ ਗੁਰੂ ਪਾ ਲਿਆ ਹੈ (ਉਸ ਨੂੰ ਆਪਣੇ ਜੀਵਨ

ਮਾਰਗ ਵਿਚ) ਮੁੜ ਕੇ ਮਾਇਆ ਨਹੀਂ ਵਿਆਪ ਸਕਦੀ (ਇਉਂ ਜਾਣੋ ਕਿ ਉਹ ਮਾਇਆ ਦੇ ਪ੍ਰਭਾਵ ਤੋਂ ਮੁਕਤ ਹੋ ਗਿਆ ਹੈ।) ੪। ੫੩। ੧੨੨।

## ਅਰਥ ਭੇਦ ਅਤੇ ਨਿਰਣੈ

**ਛਾਡਿ ਸਿਆਨਪ ਬਹੁ ਚਤੁਰਾਈ ॥ ਗੁਰ ਪੂਰੇ ਕੀ ਟੇਕ ਟਿਕਾਈ ॥**

'ਦਰਪਣ' ਦੇ ਕਰਤਾ ਨੇ ਇਨ੍ਹਾਂ ਪੰਗਤੀਆਂ ਦੇ ਇਉਂ ਅਰਥ ਕੀਤੇ ਹਨ-

ਹੇ ਭਾਈ ! ਤੂ ਭੀ ਗੁਰੂ ਦਾ ਆਸਰਾ ਲੈ। ਇਹ ਖਿਆਲ ਛੱਡ ਦੇ ਕਿ ਤੂੰ ਬੜਾ ਸਿਆਣਾ ਤੇ ਚਤੁਰ ਹੈਂ (ਤੇ ਜੀਵਨ-ਮਾਰਗ ਨੂੰ ਆਪ ਹੀ ਸਮਝ ਸਕਦਾ ਹੈਂ)।

**ਨਿਰਣੈ** : ਜੇ ਸਾਰੇ ਸ਼ਬਦ ਦਾ ਅਧਿਐਨ ਕਰੀਏ ਤਾਂ ਨਿਰਸੰਦੇਹ ਸਾਰਾ ਸ਼ਬਦ ਹੀ ਭੂਤ ਕਾਲ ਦਾ ਸੂਚਕ ਹੈ। ਵਰਤਮਾਨ ਕਾਲ ਵਿਚ ਅਰਥ ਕਿਸੇ ਟੀਕਾਕਾਰ ਨੇ ਨਹੀਂ ਕੀਤੇ।

ਇਥੇ 'ਛਾਡਿ' ਪਦ ਦੇ ਡਡੇ ਨੂੰ ਸਿਹਾਰੀ ਕਰਤਾ ਕਾਰਦੰਤਕ ਰੂਪ ਵਿਚ ਵਰਤੀ ਗਈ ਹੈ, ਕ੍ਰਿਆ ਰੂਪ ਵਿਚ ਨਹੀਂ। 'ਦਰਪਣ' ਦੇ ਕਰਤਾ ਤੋਂ ਬਿਨਾਂ ਸਮੂਹ ਟੀਕਾਕਾਰਾਂ ਨੇ 'ਛਾਡਿ' ਦੇ ਅਰਥ 'ਛੱਡ ਕੇ' ਕੀਤੇ ਹਨ, 'ਤੂੰ ਛੱਡ ਦੇ' ਨਹੀਂ ਕੀਤੇ। ਸੋ ਹੁਕਮੀ ਕ੍ਰਿਆ ਵਿਚ ਇਥੇ ਅਰਥ ਕਰਨੇ ਠੀਕ ਨਹੀਂ ਕਿਉਂਕਿ ਇਸ ਸ਼ਬਦ ਵਿਚ ਨਦਰਾਏ ਹੋਏ ਮਨੁੱਖ ਦੀ ਅਵਸਥਾ ਦਾ ਵਰਣਨ ਹੈ।

## ਸਾਰੰਸ਼ ਅਤੇ ਸਿਧਾਂਤ

ਗੁਰੂ ਦੇ ਮਿਲਣ ਨਾਲ ਮਨੁੱਖ ਦੀ ਸੁਰਤਿ ਨਾਮ ਵਿਚ ਜੁੜ ਜਾਂਦੀ ਹੈ। ਗੁਰੂ ਦਾ ਮੰਤਰ ਮਿਲ ਜਾਣ ਨਾਲ ਹਰ ਪ੍ਰਕਾਰ ਦੀ ਚਿੰਤਾ ਮਿਟ ਜਾਂਦੀ ਹੈ। ਫਿਰ ਮਾਇਆ ਵੀ ਆਪਣਾ ਅਸਰ ਨਹੀਂ ਕਰ ਸਕਦੀ। ਇਹ ਪੂਰੇ ਗੁਰੂ ਦੀ ਟੇਕ ਰਖਣ ਦਾ ਫਲ ਪ੍ਰਾਪਤ ਹੁੰਦਾ ਹੈ।

**ਗਉੜੀ ਮਹਲਾ ੫ ॥ ਰਾਖਿ ਲੀਆ, ਗੁਰਿ ਪੂਰੈ ਆਪਿ ॥ ਮਨਮੁਖ ਕਉ, ਲਾਗੋ ਸੰਤਾਪੁ ॥ ੧ ॥ ਗੁਰੂ ਗੁਰੂ ਜਪਿ, ਮੀਤ ਹਮਾਰੇ ॥ ਮੁਖ ਊਜਲ ਹੋਵਹਿ ਦਰਬਾਰੇ ॥ ੧ ॥ ਰਹਾਉ ॥ ਗੁਰ ਕੇ ਚਰਣ, ਹਿਰਦੈ ਵਸਾਇ ॥ ਦੁਖ ਦੁਸਮਨ, ਤੇਰੀ ਹਤੈ ਬਲਾਇ ॥ ੨ ॥ ਗੁਰ ਕਾ ਸਬਦੁ, ਤੇਰੈ ਸੰਗਿ ਸਹਾਈ ॥ ਦਇਆਲ ਭਏ ਸਗਲੇ ਜੀਅ ਭਾਈ ॥ ੩ ॥ ਗੁਰਿ ਪੂਰੈ, ਜਬ ਕਿਰਪਾ ਕਰੀ ॥ ਭਨਤਿ ਨਾਨਕ, ਮੇਰੀ ਪੂਰੀ ਪਰੀ ॥ ੪ ॥ ੫੪ ॥ ੧੨੩ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਹੋਵਹਿਂ।

**ਪਦ ਅਰਥ** : ਸੰਤਾਪੁ=ਸਾੜੇ ਦਾ ਦੁੱਖ। ਹਤੈ=ਨਾਸ ਹੋ ਜਾਂਦੀ ਹੈ। ਬਲਾਇ=ਮੁਸੀਬਤ ਬਿਪਤਾ

। ਪੂਰੀ ਪਰੀ=ਘਾਲ ਥਾਇ ਪੈ ਗਈ, ਪਰਵਾਨ ਹੋ ਗਈ।

**ਅਰਥ** : (ਹੇ ਭਾਈ ! ਮੈਨੂੰ) ਪੂਰੇ ਗੁਰੂ ਨੇ ਆਪ (ਹਥ ਦੇ ਕੇ ਵੈਰੀਆਂ ਤੋਂ) ਬਚਲਾ ਲਿਆ (ਪਰ ਇਹ ਕੁਝ ਦੇਖ ਕੇ) ਆਪ-ਹੁਦਰੇ ਮਨੁੱਖ ਨੂੰ ਦੁੱਖ ਲਗਾ ਹੈ। ੧।

ਹੇ ਸਾਡੇ ਮਿੱਤਰ ! (ਤੂੰ) ਗੁਰੂ ਗੁਰੂ ਜਪ, (ਇਸ ਅਭਿਆਸ ਨਾਲ ਤੂੰ ਸਚੇ) ਦਰਬਾਰ ਵਿਚ ਉਜਲੇ ਮੁਖ ਵਾਲਾ ਹੋਵੇਂਗਾ। ੧। ਰਹਾਉ।

(ਹੇ ਮਿੱਤਰ !) ਗੁਰੂ ਦੇ ਚਰਣ (ਆਪਣੇ) ਹਿਰਦੇ ਵਿਚ ਵਸਾ ਲੈ। (ਇਸ ਤਰ੍ਹਾਂ) ਦੁਖ (ਤੇ) ਦੁਸ਼ਮਣ (ਨਾਸ਼ ਹੋ ਜਾਂਦੇ ਹਨ ਤੇ ਹੋਰ) ਬਿਪਤਾ ਵੀ ਨਾਸ ਹੋ ਜਾਂਦੀ ਹੈ। ੨।

ਹੇ ਭਾਈ ! (ਤੂੰ ਇਹ ਸਮਝ ਕਿ) ਗੁਰੂ ਦਾ ਸ਼ਬਦ ਤੇਰੇ ਅੰਗ ਸੰਗ (ਹੋਕੇ) ਸਹਾਇਤਾ ਕਰਨ ਵਾਲਾ ਹੈ ਅਤੇ ਸਾਰੇ ਜੀਵ, (ਤੇਰੇ ਉਤੇ) ਦਇਆਲੂ ਹੋਏ ਹਨ। ੩।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ- ਹੇ ਭਾਈ ! ਜਦੋਂ ਪੂਰੇ) ਗੁਰੂ ਨੇ ਕਿਰਪਾ ਕੀਤੀ (ਤਾਂ ਸਾਰੀ ਘਾਲ ਥਾਇ ਪੈ ਗਈ। ੪। ੫੪। ੧੨੩।

## ਸਾਰੰਸ਼ ਅਤੇ ਸਿਧਾਂਤ

ਗੁਰਦੇਵ ਬੜੇ ਪਿਆਰ ਨਾਲ ਸਮਝਾਉਂਦੇ ਹਨ ਕਿ ਹੇ ਭਾਈ ! ਤੂੰ ਗੁਰੂ ਗੁਰੂ ਜਪ। ਇਸ ਜਾਪ ਦਾ ਫਲ ਇਹ ਮਿਲਦਾ ਹੈ ਕਿ ਸਾਰੇ ਦੁਖ ਦੁਸ਼ਮਣ ਤੇ ਬਲਾਵਾਂ ਦੂਰ ਹੋ ਜਾਂਦੀਆਂ ਹਨ। ਪੂਰੇ ਗੁਰੂ ਦਾ ਮੰਤਰ ਮਨੁਖ ਨੂੰ ਅਉਖੀ ਘੜੀ ਦਾ ਮੂੰਹ ਨਹੀਂ ਵੇਖਣ ਦਿੰਦਾ। ਗੁਰਬਾਣੀ ਵੀ ਇਸੇ ਗੱਲ ਦੀ ਪੁਸ਼ਟੀ ਕਰਦੀ ਹੈ-

**ਦੁਖੁ ਕਲੇਸੁ ਨ ਭਉ ਬਿਆਪੈ, ਗੁਰਮੰਤ੍ਰੁ ਹਿਰਦੈ ਹੋਇ ॥**
**ਕੋਟਿ ਜਤਨਾ ਕਰਿ ਰਹੈ, ਗੁਰ ਬਿਨੁ ਤਰਿਓ ਨ ਕੋਇ ॥** [ਪੰਨਾ ੫੧

ਸਿਧਾਂਤ ਇਹ ਹੈ ਕਿ ਔਖੇ ਸਮੇਂ ਤੇ ਗੁਰੂ ਹੀ ਸਹਾਇਤਾ ਕਰਦਾ ਹੈ।

**ਗਉੜੀ ਮਹਲਾ ੫ ॥ ਅਨਿਕ ਰਸਾ ਖਾਏ ਜੈਸੇ ਢੋਰ ॥ ਮੋਹ ਕੀ ਜੇਵਰੀ ਬਾਧਿਓ ਚੋਰ ॥੧॥ ਮਿਰਤਕ ਦੇਹ, ਸਾਧ ਸੰਗ ਬਿਹੂਨਾ॥ ਆਵਤ ਜਾਤ, ਜੋਨੀ ਦੂਖ ਖੀਨਾ ॥੧॥ਰਹਾਉ॥ ਅਨਿਕ ਬਸਤ੍ਰ ਸੁੰਦਰ ਪਹਿਰਾਇਆ ॥ ਜਿਉ, ਡਰਨਾ ਖੇਤ ਮਾਹਿ ਡਰਾਇਆ ॥੨॥ ਸਗਲ ਸਰੀਰ, ਆਵਤ ਸਭ ਕਾਮ ॥ ਨਿਹਫਲ ਮਾਨੁਖੁ, ਜਪੈ ਨਹੀ ਨਾਮ॥੩॥ ਕਹੁ ਨਾਨਕ, ਜਾ ਕਉ ਭਏ ਦਇਆਲਾ ॥ ਸਾਧ ਸੰਗਿ ਮਿਲਿ, ਭਜਹਿ ਗੋੁਪਾਲਾ ॥੪॥੫੫॥੧੨੪॥**

## ਉਚਾਰਨ ਸੇਧ

**ਬਿੰਦੀ ਸਹਿਤ** : ਬਾਂਧਿਓ, ਮਾਹਿ, ਭਜਹਿ

**ਫੁਟਕਲ :** ਅਸਲ ਸਰੂਪ 'ਗੋੁਪਾਲਾ' ਹੈ ਪਰ ਇਥੇ 'ਗੋੁ' ਨੂੰ ਦੋ ਮਾਤ੍ਰਾਂ ਲਗੀਆਂ ਹੋਈਆਂ ਹਨ। ਸਹੀ ਉਚਾਰਨ 'ਗੁਪਾਲਾ' ਕਰਨਾ ਹੈ।

**ਪਦ ਅਰਥ :** ਰਸਾ=ਰਸ ਵਾਲੇ ਢੋਰ=ਪਸੂ। ਜੇਵਰੀ=ਰੱਸੀ ਨਾਲ। ਮਿਰਤਕ=ਮੁਰਦਾ। ਬਿਹੂਨਾ=ਬਿਨਾਂ, ਸਖਣਾ । ਖੀਨਾ=ਕਮਜ਼ੋਰ, ਨਾਸ । ਡਰਨਾ=ਜਾਨਵਰਾਂ ਦੇ ਡਰਾਉਣ ਲਈ ਖੇਤੀ ਵਿਚ ਖੜਾ ਕੀਤਾ, ਮਨੁੱਖੀ ਸ਼ਕਲ ਦਾ ਡਰਾਉਣਾ ਢਾਂਚਾ । ਨਿਹਫਲ=ਵਿਅਰਥ । ਭਜਹਿ=ਸਿਮਰਦੇ ਹਨ ।

**ਅਰਥ :** ਹੇ ਭਾਈ ! (ਜੋ ਨਾਮ ਵਿਹੂਣਾ ਮਨੁੱਖ) ਅਨੇਕ ਰੱਸਾਂ ਵਾਲੇ (ਪਦਾਰਥ) ਖਾ ਰਿਹਾ ਹੈ, (ਉਹ ਇਸ ਤਰ੍ਹਾਂ ਸਮਝੋ) ਕਿ ਜਿਸ ਤਰ੍ਹਾਂ ਪਸੂ (ਪੱਠੇ) ਖਾ ਕੇ (ਆਪਣਾ ਪੇਟ ਭਰਦਾ ਹੈ)। (ਮਾਇਆ) ਮੋਹ ਦੀ ਰੱਸੀ ਨਾਲ (ਉਹ ਇਸ ਤਰ੍ਹਾਂ) ਬੱਧਾ ਪਿਆ ਹੈ। (ਜਿਵੇਂ) ਚੋਰ (ਦੀਆਂ ਮੁਸ਼ਕਾਂ ਬੱਧੀਆਂ ਜਾਂਦੀਆਂ ਹਨ) ।੧।

ਸਾਧ ਸੰਗਤ ਤੋਂ ਸਖਣੇ (ਮਨੁੱਖ ਦੀ) ਦੇਹੀ ਮੁਰਦੇ (ਵਰਗੀ ਹੈ) (ਉਹ) ਆਉਂਦਾ ਜਾਂਦਾ (ਜੰਮਦਾ ਮਾਰਦਾ) ਰਹਿੰਦਾ ਹੈ। (ਉਹ) ਜੂਨਾਂ ਵਿਚ (ਪਿਆ) ਦੁੱਖ ਪਾਉਂਦਾ ਤੇ) ਨਾਸ (ਹੁੰਦਾ ਰਹਿੰਦਾ ਹੈ)।੧।ਰਹਾਉ।

(ਸਾਧ ਸੰਗਤ ਤੋਂ ਵਿਹੂਣਾ ਮਨੁੱਖ ਆਪਣੇ ਸਰੀਰ ਨੂੰ ਜੋ) ਅਨੇਕ ਪ੍ਰਕਾਰ ਦੇ ਸੁੰਦਰ ਕਪੜੇ ਪਹਿਨਾਉਂਦਾ ਹੈ (ਉਹ ਇਸ ਤਰ੍ਹਾਂ ਹੈ) ਜਿਵੇਂ ਮਨੁੱਖੀ ਸ਼ਕਲ ਦਾ ਡਰਾਉਣਾ ਢਾਂਚਾ ਖੇਤ ਵਿਚ ਖੜਾ (ਕੀਤਾ ਹੁੰਦਾ ਹੈ ਜਿਸ ਨਾਲ ਜਾਨਵਾਰਾਂ ਨੂੰ ਖੇਤੀ ਚੁਗਣ ਤੋਂ) ਡਰਾਇਆ (ਜਾਂਦਾ ਹੈ) । ੨ ।

(ਹੇ ਭਾਈ ! ਹੋਰ) ਸਾਰੇ ਸਰੀਰ (ਹਰ ਤਰ੍ਹਾਂ ਦੇ) ਕੰਮ ਆ ਜਾਂਦੇ ਹਨ , (ਪਰ ਜੋ) ਮਨੁੱਖ ਨਾਮ ਨਹੀਂ ਜਪਦਾ (ਉਸ ਦਾ ਸਰੀਰ) ਵਿਅਰਥ ਹੀ (ਜਾਂਦਾ ਹੈ) । ੩ ।

ਨਾਨਕ (ਤੂੰ) ਆਖ ਕਿ, (ਜਿਨ੍ਹਾਂ ਮਨੁੱਖਾਂ) ਉਤੇ (ਪ੍ਰਭੂ) ਦਿਆਲੂ ਹੋਵੇ, (ਉਹ) ਸਾਧ ਸੰਗਤ ਨਾਲ ਮਿਲ ਕੇ ਪਾਲਣਹਾਰ ਪ੍ਰਭੂ ਦਾ (ਨਾਮ) ਸਿਮਰਦੇ ਹਨ । ੪ । ੫੫ । ੧੨੪ ।

## ਸਾਰੰਸ਼ ਅਤੇ ਸਿਧਾਂਤ

ਸਾਧ ਸੰਗਤ ਅਤੇ ਨਾਮ ਵਿਹੂਣੇ ਮਨੁਖ ਦਾ ਜੀਵਨ ਪਸੂ ਤੋਂ ਵੀ ਮਾੜਾ ਹੈ । ਜੀਵਨ ਖੇਤਰ ਵਿਚ ਹਰ ਜਾਨਵਰ ਦਾ ਸਰੀਰ ਕਿਸੇ ਨਾ ਕਿਸੇ ਕੰਮ ਆ ਸਕਦਾ ਹੈ ਪਰ ਨਾਮ ਤੋਂ ਵਿਹੂਣੇ ਮਨੁੱਖ ਦਾ ਸਰੀਰ ਕਿਸੇ ਕੰਮ ਨਹੀਂ ਆਉਂਦਾ । ਇਸ ਲਈ ਉਸ ਦਾ ਇਸ ਜਗਤ ਤੇ ਆਉਣਾ ਨਿਸਫਲ ਹੈ :-

੧. **ਨਰੂ ਮਰੈ ਨਰ ਕਾਮਿ ਨ ਆਵੈ ॥ ਪਸੂ ਮਰੈ, ਦਸ ਕਾਜ ਸਵਾਰੈ ॥** [ਪੰਨਾ ੮੭੦

੨. **ਜੋ ਨ ਸੁਨਹਿ ਜਸੁ ਪਰਮਾਨੰਦਾ ॥ ਪਸੁ ਪੰਖੀ ਤ੍ਰਿਗਦ ਜੋਨਿ ਤੇ ਮੰਦਾ ॥** [ਪੰਨਾ ੧੮੮

**ਗਉੜੀ ਮਹਲਾ ੫ ॥ ਕਲਿ ਕਲੇਸ, ਗੁਰ ਸਬਦਿ ਨਿਵਾਰੇ ॥ ਆਵਣ ਜਾਣ ਰਹੇ, ਸੁਖ ਸਾਰੇ ॥ ੧ ॥ ਭੈ ਬਿਨਸੇ, ਨਿਰਭਉ ਹਰਿ ਧਿਆਇਆ ॥ ਸਾਧ ਸੰਗਿ ਹਰਿ ਕੇ ਗੁਣ ਗਾਇਆ ॥੧॥ ਰਹਾਉ ॥ ਚਰਨ ਕਵਲ, ਰਿਦ**

**ਅੰਤਰਿ ਧਾਰੇ ॥ ਅਗਨਿ ਸਾਗਰੁ, ਗੁਰਿ ਪਾਰਿ ਉਤਾਰੇ ॥ ੨ ॥ ਬੂਡਤ ਜਾਤ, ਪੂਰੈ ਗੁਰਿ ਕਾਢੇ ॥ ਜਨਮ ਜਨਮ ਕੇ ਟੂਟੇ, ਗਾਢੇ ॥੩॥ ਕਹੁ ਨਾਨਕ, ਤਿਸੁ ਗੁਰ ਬਲਿਹਾਰੀ ॥ ਜਿਸੁ ਭੇਟਤ, ਗਤਿ ਭਈ ਹਮਾਰੀ ॥੪॥੫੬॥੧੨੫॥**

**ਪਦ ਅਰਥ** : ਕਲਿ ਕਲੇਸ=ਕਲਪਣਾ ਤੇ ਦੁੱਖ। ਨਿਵਾਰੇ=ਦੂਰ ਕਰ ਦਿਤੇ। ਰਹੇ=ਮੁੱਕ ਗਏ। ਬੂਡਤ ਜਾਤ=ਡੁਬਦੇ ਜਾਂਦੇ। ਕਾਢੇ=ਕੱਢ ਦਿੱਤੇ। ਗਾਢੇ=ਗੰਢ (ਜੋੜ) ਦਿਤੇ। ਗਤਿ=ਗਤੀ, ਮੁਕਤੀ।

**ਅਰਥ** : (ਹੇ ਭਾਈ !) ਗੁਰੂ ਦੇ ਸਬਦ (ਭਾਵ ਗੁਰਬਾਣੀ) ਨੇ ਕਲਪਣਾ ਅਤੇ (ਹੋਰ ਸਾਰੇ) ਦੁੱਖ ਦੂਰ ਕਰ ਦਿੱਤੇ। ਜਨਮ ਮਰਣ ਦੇ (ਸਾਰੇ ਗੇੜ) ਮੁਕ ਗਏ (ਅਤੇ) ਸਾਰੇ (ਆਤਮਿਕ ਸੁਖ) (ਪ੍ਰਾਪਤ ਹੋ ਗਏ) ।੧।

ਭੈ-ਰਹਿਤ ਹਰੀ ਨੂੰ ਧਿਆਉਣ ਨਾਲ (ਸਾਰੇ) ਡਰ ਨਾਸ਼ ਹੋ ਗਏ (ਕਿਉਂਕਿ ਅਸਾਂ) ਸਾਧ ਸੰਗਤ ਵਿਚ (ਬੈਠ ਕੇ) ਹਰੀ ਦੇ ਗੁਣ ਗਾਇਨ ਕੀਤੇ ਗਏ ।੧। ਰਹਾਉ।

(ਜਿਨ੍ਹਾਂ ਮਨੁਖਾਂ ਨੇ ਹਰੀ ਦੇ) ਚਰਨ-ਕਮਲ (ਆਪਣੇ ਹਿਰਦੇ) ਵਿਚ ਵਸਾਏ, (ਉਹ ਜੀਵ) ਗੁਰੂ ਨੇ (ਤ੍ਰਿਸ਼ਨਾ ਰੂਪੀ) ਅਗ ਦੇ ਸਮੁੰਦਰ ਤੋਂ ਪਾਰ ਲੰਘਾ ਦਿਤੇ। ੨।

ਪੂਰੇ ਗੁਰੂ ਨੇ (ਸੰਸਾਰ ਸਾਗਰ ਵਿਚ) ਡੁਬਦੇ ਜਾਂਦੇ (ਮਨੁੱਖ) (ਬਾਂਹ ਪਕੜ ਕੇ ਬਾਹਰ) ਕੱਢ ਦਿੱਤੇ। ਜਨਮਾਂ ਜਨਮਾਂ ਦੇ ਟੁੱਟੇ (ਵਿਛੜੇ ਹੋਏ ਜੀਵ ਪਰਮੇਸ਼ਰ ਨਾਲ) ਜੋੜ ਦਿਤੇ। ੩।

ਨਾਨਕ ਆਖ (ਮੈਂ) ਉਸ ਗੁਰੂ ਤੋਂ ਸਦਕੇ ਹਾਂ, ਜਿਸ (ਗੁਰੂ) ਨੂੰ ਮਿਲਦਿਆਂ ਹੀ ਸਾਡੀ ਗਤੀ (ਮੁਕਤੀ ਹੋ ਗਈ ) ॥ ੪ ॥ ੫੬ ॥ ੧੨੫।

## ਅਰਥ ਭੇਦ ਅਤੇ ਨਿਰਣੈ

ਪ੍ਰੋ. ਸਾਹਿਬ ਸਿੰਘ ਨੇ ਇਸ ਸਾਰੇ ਸ਼ਬਦ ਦੇ ਅਰਥ ਅਨ ਪੁਰਖ ਵਿਚ ਕੀਤੇ ਹਨ ਜੋ ਕਿ ਠੀਕ ਨਹੀਂ ਮੰਨੇ ਜਾ ਸਕਦੇ ਕਿਉਂਕਿ 'ਜਿਸ ਭੇਟਤ ਗਤਿ ਭਈ ਹਮਾਰੀ' ਵਿਚ 'ਹਮਾਰੀ' ਸ਼ਬਦ ਅਨਪੁਰਖ ਦਾ ਸੂਚਕ ਨਹੀਂ ਹੋ ਸਕਦਾ।

## ਸਾਰੰਸ਼ ਅਤੇ ਸਿਧਾਂਤ

ਗੁਰ-ਸ਼ਬਦ ਦੀ ਅਰਾਧਨਾ ਨਾਲ ਮਨ ਤੇ ਤਨ ਦੇ ਸਭ ਕਲੇਸ਼ ਦੂਰ ਹੋ ਜਾਂਦੇ ਹਨ। ਇਸ ਸੰਸਾਰ ਤੋਂ ਮੋਹ ਮਾਇਆ ਦੇ ਟੋਏ ਵਿਚੋਂ ਬਾਂਹ ਪਕੜ ਕੇ ਬਾਹਰ ਕੱਢਣ ਦੀ ਸਮਰੱਥਾ ਕੇਵਲ ਸੰਤ-ਗੁਰੂ ਵਿਚ ਹੈ ਜਿਸ ਨੂੰ ਮਿਲਣ ਨਾਲ ਜੀਵਨ ਮੁਕਤ ਹੋ ਜਾਈਦਾ ਹੈ।

**ਗਉੜੀ ਮਹਲਾ ੫ ॥ ਸਾਧ ਸੰਗਿ, ਤਾ ਕੀ ਸਰਨੀ ਪਰਹੁ ॥ ਮਨੁ ਤਨੁ ਅਪਨਾ, ਆਗੈ ਧਰਹੁ ॥ ੧ ॥ ਅੰਮ੍ਰਿਤ ਨਾਮੁ ਪੀਵਹੁ, ਮੇਰੇ ਭਾਈ ॥ ਸਿਮਰਿ ਸਿਮਰਿ, ਸਭ ਤਪਤਿ ਬੁਝਾਈ ॥ ੧ ॥ ਰਹਾਉ ॥ ਤਜਿ ਅਭਿਮਾਨੁ, ਜਨਮ**

**ਮਰਣੁ ਨਿਵਾਰਹੁ ॥ ਹਰਿ ਕੇ ਦਾਸ ਕੇ ਚਰਣ, ਨਮਸਕਾਰਹੁ ॥ ੨ ॥ ਸਾਸਿ ਸਾਸਿ, ਪ੍ਰਭੁ ਮਨਹਿ ਸਮਾਲੇ ॥ ਸੋ ਧਨੁ ਸੰਚਹੁ, ਜੋ ਚਾਲੈ ਨਾਲੇ ॥ ੩ ॥ ਤਿਸਹਿ ਪਾਰਪਤਿ, ਜਿਸੁ ਮਸਤਕਿ ਭਾਗੁ ॥ ਕਹੁ ਨਾਨਕ, ਤਾ ਕੀ ਚਰਣੀ ਲਾਗੁ ॥ ੪ ॥ ੫੭ ॥ ੧੨੬ ॥**

## ਉਚਾਰਨ ਸੇਧ

**ਫੁਟਕਲ :** ਕਈ ਪ੍ਰੇਮੀ ਪਾਠੀ ਬਿਨਾ ਵਿਚਾਰੇ 'ਸਾਧ ਸੰਗਿ ਤਾ ਕੀ ਸਰਨੀ ਪਰਹੁ' ਦੀ ਬਜਾਏ 'ਸਾਧ ਸੰਗਿਤਾਂ ਕੀ ਸਰਨੀ ਪਰਹੁ' ਪਾਠ ਕਰਦੇ ਹਨ। ਏਦਾਂ ਦੇ ਪਦ ਛੇਦ ਕਾਰਨ ਨਾਲ ਅਰਥ ਦਾ ਅਨਰਥ ਹੋ ਜਾਂਦਾ ਹੈ।

**ਪਦ ਅਰਥ :** ਤਾ ਕੀ=ਉਸ (ਪ੍ਰਭੂ) ਦੀ। ਮਨਹਿ=ਮਨ ਵਿਚ। ਸਮਾਲੇ=ਯਾਦ ਕਰ। ਸੰਚਹੁ=ਇਕਠਾ ਕਰੋ।

**ਅਰਥ :** (ਹੇ ਭਾਈ !) ਸਾਧ ਸੰਗਤ (ਵਿਚ ਜਾ ਕੇ) ਉਸ (ਪ੍ਰਭੂ ਦੀ) ਸਰਨੀ ਪੈ ਜਾਉ। ਆਪਣਾ ਮਨ ਤਨ (ਉਸ ਪ੍ਰਭੂ ਦੇ) ਅਗੇ ਧਰ ਦਿਓ (ਭਾਵ ਭੇਟਾ ਕਰ ਦਿਉ)। ੧।

ਹੇ ਮੇਰੇ ਭਾਈ ! (ਸਤਿ ਸੰਗਤ ਵਿਚ ਬੈਠ ਕੇ) ਅੰਮ੍ਰਿਤ ਨਾਮ (ਰੱਸ) ਨੂੰ ਪੀਉ। (ਨਾਮ) ਸਿਮਰ ਸਿਮਰ ਕੇ (ਵਿਸ਼ੇ ਵਿਕਾਰਾਂ ਦੀ) ਸੜਨ ਬੁਝਾਈ ਜਾਂਦੀ ਹੈ। ੧। ਰਹਾਉ।

(ਹੇ ਭਾਈ !) ਅਹੰਕਾਰ ਦੂਰ ਕਰਕੇ ਜਨਮ ਮਰਣ (ਵਾਲਾ ਦੁੱਖ) ਦੂਰ ਕਰ ਲਵੋ (ਅਤੇ) ਹਰੀ ਦੇ ਦਾਸ (ਗੁਰੂ) ਦੇ ਚਰਨ (ਕਮਲਾਂ ਨੂੰ) ਨਮਸਕਾਰ ਕਰੋ। ੨।

ਆਪਣੇ ਮਨ ਵਿਚ (ਉਸ) ਪ੍ਰਭੂ ਨੂੰ ਸੁਆਸ ਸੁਆਸ ਯਾਦ ਕਰਦੇ ਰਹੋ। (ਤੁਸੀਂ) ਉਹ (ਨਾਮ) ਧਨ ਇਕੱਠਾ ਕਰੋ, ਜੋ (ਅੰਤ ਸਮੇਂ ਸਾਥੀ ਵਾਂਗ ਤੁਹਾਡੇ) ਨਾਲ ਚਲੇ। ੩।

(ਹੇ ਭਾਈ ! ਇਹ ਨਾਮ ਧਨ ਇਕੱਠਾ ਕਰਨਾ ਵੀ ਕਿਸੇ ਦੇ ਆਪਣੇ ਵਸ ਨਹੀਂ। ਇਹ ਨਾਮ ਧਨ) ਉਸ ਨੂੰ ਹੀ ਪ੍ਰਾਪਤ ਹੁੰਦਾ ਹੈ ਜਿਸ ਦੇ ਮੱਥੇ ਉਤੇ (ਉਤਮ) ਭਾਗ ਹੁੰਦਾ ਹੈ। ਨਾਨਕ ! ਆਖ (ਹੇ ਭਾਈ !) ਉਸ (ਮਨੁੱਖ) ਦੀ ਚਰਣੀ ਲਗ (ਜਿਸ ਨੂੰ ਨਾਮ-ਧਨ ਮਿਲਿਆ ਹੈ)। ੪। ੫੭। ੧੨੬।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਸਾਧ ਸੰਗਤ ਦੁਆਰਾ ਪ੍ਰਭੂ ਦੀ ਸ਼ਰਨ ਪੈ ਕੇ, ਤਨ ਮਨ, ਧਨ ਅਰਪ ਕੇ ਨਾਮ-ਰਸ ਪੀਣ ਦਾ ਉਪਦੇਸ਼ ਦਿੱਤਾ ਹੈ। ਇਸ ਦੇ ਨਾਲ ਹੀ ਹਰੀ ਦੇ ਭਗਤਾਂ ਦਾ ਸਤਿਕਾਰ ਕਰਨ ਦੀ ਪ੍ਰੇਰਨਾ ਵੀ ਮਿਲਦੀ ਹੈ। ਜਿਸ ਦੇ ਮਥੇ ਤੇ ਚੰਗਾ ਭਾਗ ਹੋਵੇ ਉਸ ਨੂੰ ਹੀ ਨਾਮ-ਧਨ ਪ੍ਰਾਪਤ ਹੁੰਦਾ ਹੈ।

**ਗਉੜੀ ਮਹਲਾ ੫ ॥ ਸੂਕੇ, ਹਰੇ ਕੀਏ ਖਿਨ ਮਾਹੇ ॥ ਅੰਮ੍ਰਿਤ ਦ੍ਰਿਸਟਿ, ਸੰਚਿ ਜੀਵਾਏ ॥ ੧ ॥ ਕਾਟੇ ਕਸਟ, ਪੂਰੇ ਗੁਰਦੇਵ ॥ ਸੇਵਕ ਕਉ**

**ਦੀਨੀ, ਅਪੁਨੀ ਸੇਵ ॥ ੧ ॥ ਰਹਾਉ ॥ ਮਿਟਿ ਗਈ ਚਿੰਤ, ਪੁਨੀ ਮਨ ਆਸਾ ॥ ਕਰੀ ਦਇਆ ਸਤਿਗੁਰਿ ਗੁਣ ਤਾਸਾ ॥ ੨ ॥ ਦੂਖ ਨਾਠੇ, ਸੁਖ ਆਇ ਸਮਾਏ ॥ ਢੀਲ ਨ ਪਰੀ, ਜਾ ਗੁਰਿ ਫੁਰਮਾਏ ॥ ੩ ॥ ਇਛ ਪੁਨੀ, ਪੂਰੇ ਗੁਰ ਮਿਲੇ ॥ ਨਾਨਕ ਤੇ ਜਨ ਸੁਫਲ ਫਲੇ ॥ ੪ ॥ ੫੮ ॥ ੧੨੭ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਮਾਹੇਂ।

**ਫੁਟਕਲ:** 'ਸੁਫਲ' ਨੂੰ 'ਸੁ ਫਲ' ਪਦ ਛੇਦ ਕਰ ਕੇ ਪੜ੍ਹਨਾ ਅਸ਼ੁੱਧ ਹੈ।

**ਪਦ ਅਰਥ** : ਸੂਕੇ=(ਆਤਮਿਕ ਜੀਵਨ ਤੋਂ) ਸੁਕੇ ਹੋਏ। ਹਰੇ=ਹਰੇ ਭਰੇ। ਖਿਨ ਮਾਹੇ=ਛਿਨ ਵਿਚ। ਅੰਮ੍ਰਿਤਿ ਦ੍ਰਿਸਟਿ=ਅੰਮ੍ਰਿਤ ਰੂਪ ਦ੍ਰਿਸ਼ਟੀ ਨਾਲ। ਸੰਚਿ=ਸਿੰਚ ਕੇ, ਛੱਟੇ ਮਾਰ ਕੇ। ਜੀਵਾਏ= ਜ਼ਿੰਦਾ ਕਰ ਦਿੱਤੇ। ਕਸ਼ਟ=ਵਡੇ ਦੁੱਖ। ਪੁਨੀ=ਪੂਰੀ ਹੋ ਗਈ। ਮਨ ਆਸਾ=ਮਨ ਦੀ ਇੱਛਾ। ਢੀਲ= ਢਿੱਲ, ਦੇਰੀ। ਫੁਰਮਾਏ=ਹੁਕਮ ਕੀਤਾ। ਸੁਫਲ=ਸ੍ਰੇਸ਼ਟ। ੪।

**ਅਰਥ** : (ਹੇ ਭਾਈ ! ਜਿਹੜੇ ਮਨੁੱਖ ਆਤਮਕ ਜੀਵਨ ਤੋਂ) ਸੁਕੇ ਹੋਏ ਸਨ (ਉਹ ਗੁਰੂ ਸਾਹਿਬ ਨੇ ਅੰਮ੍ਰਿਤ ਜੀਵਨ ਬਖਸ਼ ਕੇ ਖਿਨ ਮਾਤਰ) ਵਿਚ ਹਰੇ-ਭਰੇ ਕਰ ਦਿੱਤੇ। (ਆਪਣੀ) ਅੰਮ੍ਰਿਤ ਦ੍ਰਿਸ਼ਟੀ ਦੁਆਰਾ (ਨਾਮ ਰੂਪੀ ਜਲ ਦੇ) ਛਟੇ ਮਾਰ ਕੇ ਜ਼ਿੰਦਾ ਕਰ ਦਿੱਤੇ। ੧।

ਪੂਰੇ ਗੁਰਦੇਵ ਦੀ (ਅੰਮ੍ਰਿਤ ਦ੍ਰਿਸ਼ਟੀ ਨੇ) (ਸਾਰੇ) ਕਸ਼ਟ ਦੂਰ ਕਰ ਦਿਤੇ (ਅਤੇ) ਸੇਵਕ ਨੂੰ ਆਪਣੀ ਸੇਵਾ ਬਖਸ਼ ਦਿੱਤੀ। ੧। ਰਹਾਉ।

ਗੁਣਾਂ ਦੇ ਖਜ਼ਾਨੇ ਸਤਿਗੁਰੂ ਨੇ (ਜਿਸ ਉਤੇ) ਦਇਆ (ਦ੍ਰਿਸ਼ਟੀ) ਕੀਤੀ (ਉਸ ਦੀ ਸਾਰੀ) ਚਿੰਤਾ ਦੂਰ ਹੋ ਗਈ (ਅਤੇ) ਮਨ ਦੀ ਇੱਛਾ ਪੂਰੀ ਹੋ ਗਈ। ੨।

(ਜਦੋਂ) ਗੁਰੂ ਨੇ ਹੁਕਮ ਕੀਤਾ, (ਤਾਂ ਰਤਾ ਭਰ) ਦੇਰੀ ਨਹੀਂ ਲਗੀ, (ਉਸ ਰਬੀ-ਹੁਕਮ ਦਾ ਸਦਕਾ ਸਾਰੇ) ਦੁੱਖ ਨਸ ਗਏ, (ਅਤੇ ਸਾਰੇ) ਸੁਖ (ਹਿਰਦੇ ਵਿਚ ਆ ਕੇ) ਸਮਾਅ ਗਏ। ੩।

(ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਦੋਂ ਪੂਰੇ ਗੁਰੂ ਮਿਲੇ (ਤਾਂ ਸੇਵਕ ਦੀ) ਸਭ ਇੱਛਾ ਪੂਰੀ ਹੋ ਗਈ (ਅਤੇ) ਉਹ ਸੇਵਕ ਸ੍ਰੇਸ਼ਟ ਫਲਾਂ ਨਾਲ ਪ੍ਰਫੁਲਤ ਹੋ ਗਏ। ੪। ੫੮। ੧੨੭।

## ਸਾਰੰਸ਼ ਅਤੇ ਸਿਧਾਂਤ

ਸਤਿਗੁਰਾਂ ਵਿਚ ਇਹ ਸਮੱਰਥਾ ਹੈ ਕਿ ਜਿਨ੍ਹਾਂ ਜਗਿਆਸੂਆਂ ਦੇ ਹਿਰਦੇ ਪ੍ਰੇਮ ਤੋਂ ਬਿਨਾਂ ਸੁਕੇ ਸੜੇ ਸਖਣੇ ਪਏ ਹੋਣ, ਉਹ ਆਪਣੀ ਅੰਮ੍ਰਿਤ ਦ੍ਰਿਸ਼ਟੀ ਨਾਲ, ਪ੍ਰੇਮ ਦੇ ਬਦਲਾਂ ਨਾਲ ਅੰਮ੍ਰਿਤ ਮਈ ਵਰਖਾ ਕਰ ਕੇ ਹਰਾ ਭਰਾ ਕਰ ਦੇਂਦੇ ਹਨ।

ਕਈ ਸੱਜਣ ਇਸ ਸ਼ਬਦ ਦੇ ਅਭਿਆਸ ਨਾਲ ਸੁਕੇ ਹੋਏ ਬੱਚਿਆਂ ਨੂੰ ਪਾਣੀ ਦਾ ਛਟਾ ਮਾਰ ਕੇ

ਠੀਕ ਕਰ ਦੇਂਦੇ ਹਨ। ਮੇਰੇ ਇਕ ਮਿੱਤਰ ਸ. ਵਰਿਆਮ ਸਿੰਘ ਜੀ (ਜੋ ਅਜਲ ਕਲ ਸੰਤ ਬਾਬਾ ਕਰਕੇ ਜਾਣੇ ਜਾਂਦੇ ਹਨ) ਨੇ ਇਸ ਸ਼ਬਦ ਦੀ ਸਿਧੀ ਕਰ ਕੇ ਵਰਤੋਂ ਵਿਚ ਲਿਆਂਦੀ, ਪਰ ਬਾਅਦ ਵਿਚ ਉਨ੍ਹਾਂ ਨੂੰ ਆਪਣੇ ਅੰਤਰ ਆਤਮੇ ਚੋਂ ਆਵਾਜ਼ ਆਈ ਕਿ ਇਸ ਤਰ੍ਹਾਂ ਕਰਨਾ ਉਚਿਤ ਨਹੀਂ, ਕਿਉਂਕਿ ਇਕ ਤਰ੍ਹਾਂ ਮਾਲਕ ਦੇ ਕੰਮ ਵਿਚ ਦਖਲ ਦੇਣਾ ਹੈ। ਸੋ ਉਸ ਦੇ ਹੁਕਮ ਵਿਚ ਰਹਿਣਾ ਹੀ ਸੱਚੀ ਸਿਖੀ ਹੈ।

'ਸ਼ਰਧਾ ਪੂਰਕ ਗ੍ਰੰਥ' ਵਿਚ ਗੁਰਬਾਣੀ ਦੇ ਕਈ ਚੋਣਵੇਂ ਸ਼ਬਦ ਅਤੇ ਉਨ੍ਹਾਂ ਦੇ ਜਾਪ ਦੀ ਬਿਧੀ ਲਿਖੀ ਹੋਈ ਹੈ। ਕਈ ਸੱਜਣ ਬੜੇ ਚਾਅ ਨਾਲ ਉਨ੍ਹਾਂ ਸ਼ਬਦਾਂ ਦੀ ਮੰਤ੍ਰਾਂ ਜੰਤ੍ਰਾਂ ਵਾਂਗੂ ਸਾਧਨਾ ਕਰਦੇ ਹਨ, ਪਰ ਗੁਰਮਤਿ ਵਿਚ ਏਦਾਂ ਦੇ ਕਰਮ ਪਰਵਾਣ ਨਹੀਂ ਹਨ, ਕੇਵਲ ਨਾਮ ਦੀ ਵਡਿਆਈ ਹੀ ਸਰਵ ਉੱਚ ਹੈ- ''**ਨਾਨਕ ਨਾਮੁ ਮਿਲੈ ਵਡਿਆਈ, ਏਦੂ ਉਪਰਿ ਕਰਮੁ ਨਹੀ ॥**'' (ਪੰਨਾ ੯੦੩)।

ਦੁਖ ਸੁਖ ਪ੍ਰਭੂ ਦੇ ਭਾਣੇ ਵਿਚ ਹੀ ਲਗਦੇ ਤੇ ਨਾਸ ਹੁੰਦੇ ਹਨ।

**ਗਉੜੀ ਮਹਲਾ ੫ ॥ ਤਾਪ ਗਏ, ਪਾਈ ਪ੍ਰਭਿ ਸਾਂਤਿ ॥ ਸੀਤਲ ਭਏ, ਕੀਨੀ ਪ੍ਰਭ ਦਾਤਿ ॥ ੧ ॥ ਪ੍ਰਭ ਕਿਰਪਾ ਤੇ ਭਏ ਸੁਹੇਲੇ ॥ ਜਨਮ ਜਨਮ ਕੇ ਬਿਛੁਰੇ ਮੇਲੇ ॥ ੧ ॥ ਰਹਾਉ ॥ ਸਿਮਰਤ ਸਿਮਰਤ, ਪ੍ਰਭ ਕਾ ਨਾਉ ॥ ਸਗਲ ਰੋਗ ਕਾ ਬਿਨਸਿਆ ਥਾਉ ॥ ੨ ॥ ਸਹਜਿ ਸੁਭਾਇ, ਬੋਲੈ ਹਰਿ ਬਾਣੀ ॥ ਆਠ ਪਹਿਰ ਪ੍ਰਭ ਸਿਮਰਹੁ ਪ੍ਰਾਣੀ ॥ ੩ ॥ ਦੂਖੁ ਦਰਦੁ, ਜਮੁ ਨੇੜਿ ਨ ਆਵੈ ॥ ਕਹੁ ਨਾਨਕ, ਜੋ ਹਰਿ ਗੁਨ ਗਾਵੈ ॥ ੪ ॥ ੫੯ ॥ ੧੨੮ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਨਾਉਂ, ਥਾਉਂ,

**ਨੋਟ** : 'ਗਾਵੈ' ਦਾ ਉਚਾਰਨ 'ਗਾਵੈਂ' ਨਹੀਂ ਕਰਨਾ ਚਾਹੀਦਾ ਜਿਵੇਂ ਕਿ ਕਈ ਟੀਕਾਕਾਰਾਂ ਦੇ ਅਰਥਾਂ ਤੋਂ ਅਜਿਹੀ ਉਚਾਰਨ ਸੇਧ ਮਿਲਦੀ ਹੈ।

**ਪਦ ਅਰਥ** : ਤਾਪ=ਤਿੰਨੇ ਤਾਪ (੧) ਮਨ ਦੇ ਦੁਖ (੨) ਸਰੀਰ ਦੇ ਦੁਖ (੩) ਗ੍ਰਹਿ ਪੀੜਾ ਆਦਿਕ ਦੁਖ)। ਸੀਤਲ=ਠੰਢੇ ਠਾਰ। ਸੁਹੇਲ=ਸੌਖੇ, ਸੁੱਖੀ।

**ਅਰਥ** : (ਹੇ ਭਾਈ !) ਪ੍ਰਭੂ ਨੇ (ਆਤਮਿਕ) ਸ਼ਾਂਤੀ ਪਰਦਾਨ ਕੀਤੀ (ਜਿਸ ਸਦਕਾ ਤਿੰਨੇ) ਤਾਪ (ਮਿੱਟ) ਗਏ। ਪ੍ਰਭੂ ਦੀ ਕੀਤੀ ਦਾਤਿ (ਦੇ ਫਲਸਰੂਪ, ਮਨ ਤੇ ਤਨ) ਠੰਢੇ-ਠਾਰ ਹੋ ਗਏ। ੧।

(ਉਹ ਜਗਿਆਸੂ) ਪ੍ਰਭੂ ਦੀ ਕਿਰਪਾ ਨਾਲ ਸੌਖੇ ਹੋ ਗਏ (ਓਹ) ਜਨਮਾਂ ਜਨਮਾਂ ਦੇ ਵਿਛੁੜੇ ਹੋਏ (ਪ੍ਰਭੂ ਨੇ ਆਪਣੇ) ਨਾਲ ਮੇਲ ਲਏ। ੧। ਰਹਾਉ।

ਪ੍ਰਭੂ ਦਾ ਨਾਮ ਸਿਮਰਦਿਆਂ ਸਿਮਰਦਿਆਂ (ਪ੍ਰਾਣੀਆਂ ਦੇ) ਸਾਰੇ ਰੋਗਾਂ ਦਾ ਨਾਮੋ-ਨਿਸ਼ਾਨ ਮਿਟ ਗਿਆ। ੨।

(ਜਦੋਂ ਜਗਿਆਸੂ) ਸਹਜ (ਅਵਸਥਾ) ਵਿਚ ਪ੍ਰੇਮ ਨਾਲ ਹਰੀ ਦੀ ਬਾਣੀ ਬੋਲਦਾ ਹੈ। (ਉਹ ਹੋਰਨਾਂ ਨੂੰ ਪ੍ਰੇਰਨਾ ਦਿੰਦਾ ਹੈ-) ਹੇ ਪ੍ਰਾਣੀਓ ! ਅਠੇ ਪਹਿਰ ਪ੍ਰਭੂ ਦਾ ਸਿਮਰਨ ਕਰੋ। ੩।

ਨਾਨਕ (ਤੂੰ) ਆਖ, ਜੋ (ਪ੍ਰਾਣੀ) ਹਰੀ ਦੇ ਗੁਣ ਗਾਉਂਦਾ ਹੈ। (ਉਸਨੂੰ ਕਿਸੇ ਪ੍ਰਕਾਰ ਦਾ) ਦੁਖ, ਦਰਦ (ਨਹੀਂ ਲਗਦਾ ਅਤੇ) ਨਾ ਹੀ ਜਮ (ਉਸ ਦੇ) ਨੇੜੇ ਆਉਂਦਾ ਹੈ। ੪। ੫੯। ੧੨੮।

## ਸਾਰੰਸ਼ ਅਤੇ ਸਿਧਾਂਤ

ਪ੍ਰਭੂ ਦਾ ਨਾਮ ਸਿਮਰਨ ਨਾਲ ਆਧੀ ਬਿਆਧੀ ਉਪਾਧੀ ਤੀਨੋ ਤਾਪ ਲਹਿ ਜਾਂਦੇ ਹਨ। ਹਿਰਦਾ ਸੀਤਲ ਹੋ ਜਾਂਦਾ ਹੈ, ਸਾਰੇ ਸਰੀਰ ਵਿੱਚ ਸ਼ਾਂਤੀ ਆ ਵਸਦੀ ਹੈ। ਸਿਧਾਂਤ ਇਹ ਹੈ ਕਿ ਜਿਹੜਾ ਮਨੁੱਖ ਹਰੀ ਦੀਆਂ ਸਿਫਤਾਂ ਕਰਦਾ ਹੈ ਉਸ ਦੇ ਨੇੜੇ ਕਿਸੇ ਕਿਸਮ ਦਾ ਦੁੱਖ ਨਹੀਂ ਆਉਂਦਾ :-

**ਬਿਰਾਜਿਤ ਰਾਮ ਕੋ ਪਰਤਾਪ ॥**

**ਆਧਿ ਬਿਆਧਿ ਉਪਾਧਿ ਸਭ ਨਾਸੀ, ਬਿਨਸੇ ਤੀਨੈ ਤਾਪ ॥** [ਪੰਨਾ ੧੨੨੩

ਇਹ ਸਾਰੀ ਬਰਕਤ ''ਸਹਜ ਸੁਭਾਇ ਬੋਲੈ ਹਰਿ ਬਾਣੀ'' ਦੀ ਹੈ।

**ਗਉੜੀ ਮਹਲਾ ੫ ॥ ਭਲੇ ਦਿਨਸ, ਭਲੇ ਸੰਜੋਗ ॥ ਜਿਤੁ, ਭੇਟੇ ਪਾਰਬ੍ਰਹਮ ਨਿਰਜੋਗ ॥ ੧ ॥ ਓਹ ਬੇਲਾ ਕਉ, ਹਉ ਬਲਿ ਜਾਉ ॥ ਜਿਤੁ ਮੇਰਾ ਮਨੁ ਜਪੈ ਹਰਿ ਨਾਉ ॥ ੧ ॥ ਰਹਾਉ ॥ ਸਫਲ ਮੂਰਤੁ ਸਫਲ ਓਹ ਘਰੀ ॥ ਜਿਤੁ ਰਸਨਾ ਉਚਰੈ ਹਰਿ ਹਰੀ ॥ ੨ ॥ ਸਫਲੁ ਓਹੁ ਮਾਥਾ, ਸੰਤ ਨਮਸਕਾਰਸਿ ॥ ਚਰਣ ਪੁਨੀਤ, ਚਲਹਿ ਹਰਿ ਮਾਰਗਿ ॥੩॥ ਕਹੁ ਨਾਨਕ, ਭਲਾ ਮੇਰਾ ਕਰਮ ॥ ਜਿਤੁ ਭੇਟੇ ਸਾਧੂ ਕੇ ਚਰਨ ॥੪॥੬੦॥੧੨੯॥**

## ਉਚਾਰਨ ਸੇਧ

**ਬਿੰਦੀ ਸਹਿਤ** : ਜਾਉਂ, ਨਾਉਂ, ਚਲਹਿਂ।

ਨੋਟ- ਗੁਰਬਾਣੀ ਵਿਆਕਰਣ ਅਨੁਸਾਰ 'ਕਰਮ' ਪਦ ਦਾ ਸਰੂਪ ਔਂਕੜ ਸਹਿਤ ਹੋਵੇ ਤਾਂ 'ਮੇਰਾ ਕਰਮ' 'ਦਰਪਣ' ਵਿਚ 'ਮੇਰੇ ਵਡੇ ਭਾਗ' ਦੇ ਜੋ ਅਰਥ ਹਨ, ਉਹ ਮੂਲ ਸਰੂਪ ਦੇ ਅਨਕੂਲ ਨਹੀਂ ਕਿਉਂਕਿ ਮੂਲ ਪਾਠ 'ਮੇਰਾ ਕਰਮ' ਹੈ, 'ਮੇਰੇ ਕਰਮ' ਨਹੀਂ।

**ਪਦ ਅਰਥ** : ਭੇਟੇ=ਮਿਲੇ, ਪਰਸੇ। ਨਿਰਜੋਗ=ਨਿਰਲੇਪ। ਬੇਲਾ=ਵੇਲਾ। ਮੂਰਤੁ=ਮਹੂਰਤ। ਘਰੀ=ਘੜੀ। ਨਮਸਕਾਰਸਿ=ਨਮਸਕਾਰ ਕਰਦਾ ਹੈ। ਕਰਮ=ਭਾਗ।

**ਅਰਥ** : (ਉਹ) ਸ਼ੁਭ ਦਿਨ ਤੇ (ਸ਼ੁਭ) ਸੰਜੋਗ ਹਨ ਜਿਸ (ਸਮੇਂ ਮੈਨੂੰ) ਨਿਰਲੇਪ ਪ੍ਰਭੂ ਮਿਲ ਪਏ। ੧।

ਮੈਂ ਉਸ ਵੇਲੇ ਤੋਂ ਸਦਕੇ ਜਾਂਦਾ ਹੈ ਜਿਸ (ਵੇਲੇ) ਮੇਰਾ ਮਨ ਹਰੀ ਦਾ ਨਾਮ ਜਪਦਾ ਹੈ।੧। ਰਹਾਉ।

ਉਹ ਮਹੂਰਤ ਸਫਲ ਹੈ, ਉਹ ਘੜੀ ਸਫਲ ਹੈ ਜਿਸ (ਵੇਲੇ ਮੇਰੀ) ਰਸਨਾ ਹਰੀ ਦਾ (ਨਾਮ) ਉਚਾਰਦੀ ਹੈ । ੨ ।

ਉਹ ਮਸਤਕ ਸਫਲ ਹੈ (ਜੋ) ਸੰਤਾਂ ਨੂੰ ਨਮਸਕਾਰ ਕਰਦਾ ਹੈ । (ਉਹ ਚਰਨ ਪਵਿੱਤਰ ਹਨ (ਜੋ) ਹਰੀ ਦੇ ਮਾਰਗ ਉਤੇ ਚਲਦੇ ਹਨ । ੩।

ਨਾਨਕ ! ਆਖ (ਕਿ ਮੇਰਾ) ਕਰਮ (ਚੰਗਾ) ਹੈ ਜਿਸ (ਸਦਕਾ ਮੈਂ) ਸਾਧੂ (ਗੁਰੂ) ਦੇ ਚਰਨ ਪਰਸੇ ਹਨ । ੪ । ੬੦ । ੧੨੯ ।

## ਸਾਰੰਸ਼ ਅਤੇ ਸਿਧਾਂਤ

ਉਹ ਦਿਨ, ਵੇਲਾ, ਘੜੀ, ਮਹੂਰਤ ਸਫਲ ਹੈ ਜਿਸ ਵੇਲੇ ਮਨ ਪ੍ਰਭੂ ਦਾ ਨਾਮ ਜਪਦਾ ਹੈ-

**ਸਾ ਵੇਲਾ, ਸੋ ਮੂਰਤੁ, ਸਾ ਘੜੀ, ਸੋ ਮੁਹਤੁ ਸਫਲੁ ਹੈ,ਮੇਰੀ ਜਿੰਦੁੜੀਏ**
**ਜਿਤੁ ਹਰਿ ਮੇਰਾ ਚਿਤਿ ਆਵੈ ਰਾਮ ॥** [ਪੰਨਾ ੫੮੦

ਸਰੀਰ ਦੇ ਸਾਰੇ ਅੰਗ ਸਫਲ ਹਨ ਜਿਹੜੇ ਪ੍ਰਭੂ ਦੇ ਮਾਰਗ ਉਤੇ ਚਲਦੇ ਹਨ । ਸਿਧਾਂਤ ਇਹ ਹੈ ਕਿ ਜਿਸ ਦੇ ਮੱਥੇ ਉਤੇ ਚੰਗੇ ਭਾਗ ਹੋਣ ਉਸਨੂੰ ਹੀ ਸਾਧ-ਗੁਰੂ ਦੇ ਚਰਨ ਪਰਸਣ ਦਾ ਸ਼ੁਭ ਅਵਸਰ ਪ੍ਰਾਪਤ ਹੁੰਦਾ ਹੈ ।

**ਗਉੜੀ ਮਹਲਾ ੫ । ਗੁਰ ਕਾ ਸਬਦੁ, ਰਾਖੁ ਮਨ ਮਾਹਿ ॥ ਨਾਮੁ ਸਿਮਰਿ, ਚਿੰਤਾ ਸਭ ਜਾਹਿ ॥ ੧ ॥ ਬਿਨੁ ਭਗਵੰਤ, ਨਾਹੀ ਅਨ ਕੋਇ ॥ ਮਾਰੈ ਰਾਖੈ ਏਕੋ ਸੋਇ ॥ ੧ ॥ ਰਹਾਉ ॥ ਗੁਰ ਕੇ ਚਰਣ, ਰਿਦੈ ਉਰਿਧਾਰਿ ॥ ਅਗਨਿ ਸਾਗਰੁ, ਜਪਿ ਉਤਰਹਿ ਪਾਰਿ ॥ ੨ ॥ ਗੁਰ ਮੂਰਤਿ ਸਿਉ ਲਾਇ ਧਿਆਨੁ ॥ ਈਹਾ ਊਹਾ ਪਾਵਹਿ ਮਾਨੁ ॥੩॥ ਸਗਲ ਤਿਆਗਿ, ਗੁਰ ਸਰਣੀ ਆਇਆ ॥ ਮਿਟੇ ਅੰਦੇਸੇ, ਨਾਨਕ ਸੁਖੁ ਪਾਇਆ ॥ ੪ ॥ ੬੧ ॥ ੧੩੦ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਮਹਿਂ, ਜਾਹਿਂ, ਉਤਰਹਿਂ, ਸਿਉਂ, ਈਹਾਂ, ਊਹਾਂ, ਪਾਵਹਿਂ।

**ਪਦ ਅਰਥ** : ਜਾਹਿ=ਚਲੀਆਂ ਜਾਣਗੀਆਂ । ਅਨੁ=ਹੋਰ । ਉਰਿ ਧਾਰਿ=ਹਿਰਦੇ ਵਿਚ ਧਾਰ ਕੇ ਰਖ । ਮੂਰਤਿ=ਗੁਰੂ ਦੀ ਮੂਰਤੀ ''ਗੁਰੂ ਮੂਰਤਿ ਗੁਰਸਬਦ ਹੈ, ਸਾਧ ਸੰਗਤਿ ਵਿਚ ਪਰਗਟੀ ਆਇਆ ॥'' (ਭ. ਗੁ ਵਾਰ ੨੪-੨੫)

**ਅਰਥ** : (ਹੇ ਭਾਈ !) ਗੁਰੂ ਕਾ ਸ਼ਬਦ (ਆਪਣੇ) ਮਨ ਵਿਚ (ਧਾਰ ਕੇ) ਰਖ । ਨਾਮ ਸਿਮਰਨ ਨਾਲ ਸਾਰੀਆਂ ਚਿੰਤਾਵਾਂ ਦੂਰ ਹੋ ਜਾਣਗੀਆਂ । ੧ ।

(ਇਸ ਸੰਸਾਰ ਵਿਚ) ਬਿਨਾਂ ਭਗਵਾਨ ਹੋਰ ਕੋਈ (ਰਖਣ ਵਾਲਾ) ਨਹੀਂ ਹੈ । ਓਹ ਇਕੋ

(ਭਗਵੰਤ ਹੀ ਹੈ ਜੋ ਸਭ ਨੂੰ) ਮਾਰਦਾ ਤੇ ਰਖਦਾ ਹੈ । ੧ । ਰਹਾਉ ।

(ਹੇ ਭਾਈ !) ਗੁਰੂ ਦੇ ਚਰਨ (ਆਪਣੇ) ਹਿਰਦੇ ਵਿਚ ਧਾਰ ਕੇ ਰਖ । (ਉਸ ਦਾ ਨਾਮ) ਜਪ ਕੇ ਅਗਨ-ਸਾਗਰ ਤੋਂ ਪਾਰ ਹੋ ਜਾਵੇਂਗਾ । ੨ ।

(ਹੇ ਭਾਈ !) ਗੁਰੂ ਦੇ ਸ਼ਬਦ ਨਾਲ (ਆਪਣਾ) ਧਿਆਨ ਜੋੜ (ਫਿਰ) ਇਥੇ ਉਥੇ (ਭਾਵ ਲੋਕ ਪ੍ਰਲੋਕ) ਵਿਚ ਵਡਿਆਈ ਪਾ ਲਵੇਂਗਾ । ੩ ।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਹੜਾ ਮਨੁੱਖ) ਸਾਰੇ (ਆਸਰੇ) ਛੋੜ ਕੇ ਗੁਰੂ ਦੀ ਸ਼ਰਣ ਵਿਚ ਆ ਗਿਆ ਹੈ (ਉਸ ਦੇ) ਸਾਰੇ ਅੰਦੇਸ਼ੇ ਮਿਟ ਗਏ ਹਨ (ਅਤੇ ਉਸ ਨੇ ਸਦੀਵੀਂ) ਸੁੱਖ ਪ੍ਰਾਪਤ ਕਰ ਲਿਆ ਹੈ । ੪ । ੬੧ । ੧੩੦ ।

## ਸਾਰੰਸ਼ ਅਤੇ ਸਿਧਾਂਤ

ਜਗਿਆਸੂ ਨੂੰ ਗੁਰ ਦਾ ਸ਼ਬਦ ਹਿਰਦੇ ਵਿਚ ਟਿਕਾਉਣ ਲਈ ਸੁੰਦਰ ਉਪਦੇਸ਼ ਦ੍ਰਿੜ ਕਰਾਇਆ ਗਿਆ ਹੈ- ਹੇ ਭਾਈ ! ਤੂੰ ਪਵਿੱਤਰ ਨਾਮ ਸਿਮਰ । ਜਿਸ ਮਨੁੱਖ ਦੇ ਹਿਰਦੇ ਵਿਚ ਇਹ ਨਾਮ ਵਸ ਜਾਂਦਾ ਹੈ, ਉਸ ਨੂੰ ਚਾਹੀਦਾ ਹੈ ਕਿ ਉਹ ਕਿਸੇ ਗੱਲ ਦੀ ਚਿੰਤਾ ਨਾ ਕਰੇ :-

**ਜਿਸ ਦੈ ਚਿਤਿ ਵਸਿਆ, ਮੇਰਾ ਸੁਆਮੀ,**
**ਤਿਸ ਨੋ ਕਿਉ ਅੰਦੇਸਾ, ਕਿਸੈ ਗਲੈ ਦਾ ਲੋੜੀਐ ॥**
**ਹਰਿ ਸੁਖਦਾਤਾ ਸਭਨਾ ਗਲਾ ਕਾ,**
**ਤਿਸ ਨੋ ਧਿਆਇਦਿਆ, ਕਿਵ ਨਿਮਖ ਘੜੀ ਮੁਹੁ ਮੋੜੀਐ ॥** [ਪੰਨਾ ੫੫੦

ਸਿਧਾਂਤ ਇਹ ਹੈ ਕਿ ਨਾਮ=ਸਿਮਰਨ ਦੇ ਨਾਲ ਜੀਵ ਦਾ ਲੋਕ-ਪ੍ਰਲੋਕ ਸੁਹੇਲਾ ਹੋ ਜਾਂਦਾ ਹੈ ।

**ਗਉੜੀ ਮਹਲਾ ੫ ॥ ਜਿਸੁ ਸਿਮਰਤ, ਦੂਖੁ ਸਭੁ ਜਾਇ ॥ ਨਾਮੁ ਰਤਨੁ, ਵਸੈ ਮਨਿ ਆਇ ॥ ੧ ॥ ਜਪਿ ਮਨ ਮੇਰੇ, ਗੋਵਿੰਦ ਕੀ ਬਾਣੀ ॥ ਸਾਧੂ ਜਨ, ਰਾਮੁ ਰਸਨ ਵਖਾਣੀ ॥ ੧ ॥ ਰਹਾਉ ॥ ਇਕਸੁ ਬਿਨੁ, ਨਾਹੀ ਦੂਜਾ ਕੋਇ ॥ ਜਾ ਕੀ ਦ੍ਰਿਸਟਿ, ਸਦਾ ਸੁਖੁ ਹੋਇ ॥ ੨ ॥ ਸਾਜਨੁ ਮੀਤੁ ਸਖਾ ਕਰਿ ਏਕੁ ॥ ਹਰਿ ਹਰਿ ਅਖਰੁ, ਮਨ ਮਹਿ ਲੇਖੁ ॥ ੩ ॥ ਰਵਿ ਰਹਿਆ ਸਰਬਤ ਸੁਆਮੀ ॥ ਗੁਣ ਗਾਵੈ ਨਾਨਕੁ, ਅੰਤਰਜਾਮੀ ॥੪॥੬੨॥੧੩੧॥**

**ਪਦ ਅਰਥ** : ਰਸਨ=ਰਸਨਾ ਨਾਲ । ਵਖਾਣੀ=ਉਚਾਰੀ ਹੈ । ਦ੍ਰਿਸਟਿ=ਦ੍ਰਿਸ਼ਟੀ ਦੁਆਰਾ, ਵੇਖਣ ਨਾਲ । ਸਖਾ=ਸਾਥੀ ।

**ਅਰਥ** : ਜਿਸ (ਗੋਬਿੰਦ) ਨੂੰ ਸਿਮਰਦਿਆਂ ਸਾਰਾ (ਭਾਵ ਹਰ ਪ੍ਰਕਾਰ) ਦਾ ਦੁਖ (ਦੂਰ ਹੋ) ਜਾਂਦਾ ਹੈ (ਅਤੇ) ਨਾਮ ਰੂਪੀ ਰਤਨ ਮਨ ਵਿਚ ਆ ਕੇ ਵਸ ਜਾਂਦਾ ਹੈ । ੧।

ਹੇ ਮੇਰੇ ਮਨ ! (ਤੂੰ ਉਸ) ਗੋਬਿੰਦ ਦੀ ਬਾਣੀ ਯਾਦ ਕਰ । ਸਾਧੂ ਜਨਾਂ ਨੇ ਰਾਮ-ਰੂਪ (ਗੋਬਿੰਦ ਦੀ ਬਾਣੀ) ਰਸਨਾ ਨਾਲ ਉਚਾਰੀ ਹੈ । ੧। ਰਹਾਉ ।

ਜਿਸ (ਗੋਬਿੰਦ) ਦੀ ਕਿਰਪਾ-ਦ੍ਰਿਸ਼ਟੀ ਨਾਲ ਸਦਾ ਸੁੱਖ ਮਿਲਦਾ ਹੈ, (ਉਸ) ਇਕ (ਗੋਬਿੰਦ ਤੋਂ) ਬਿਨਾਂ ਦੂਜਾ ਕੋਈ (ਹੋਰ ਸੁਖ ਦੇਣ ਵਾਲਾ) ਨਹੀਂ ਹੈ । ੨ ।

(ਹੇ ਭਾਈ ! ਤੂੰ) ਸੱਜਣ, ਮਿਤਰ ਤੇ ਸਾਥੀ ਇਕ (ਗੋਬਿੰਦ ਨੂੰ) ਬਣਾ (ਅਤੇ) 'ਹਰੀ ਹਰੀ' (ਇਹ ਦੋ ਅੱਖਰ ਆਪਣੇ) ਮਨ ਵਿਚ ਲਿਖ ਲੈ (ਭਾਵ ਹਿਰਦੇ ਵਿਚ ਵਸਾ ਲੈ) । ੩ ।

(ਹੇ ਭਾਈ !) ਨਾਨਕ, (ਉਸ ਅੰਤਰਜਾਮੀ ਗੋਬਿੰਦ ਦੇ) ਗੁਣ ਗਾਉਂਦਾਹੈ (ਜੋ) ਸਾਰਿਆਂ ਦਾ ਮਾਲਕ ਹੈ (ਅਤੇ ਸਭ ਵਿਚ) ਵਿਆਪਕ ਹੋ ਰਿਹਾ ਹੈ । ੪ । ੬੨ । ੧੩੧ ।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਮਨ ਨੂੰ ਸੰਬੋਧਨ ਕਰਕੇ ਗੋਬਿੰਦ ਦੀ ਬਾਣੀ ਅਥਵਾ ਨਾਮ-ਸਿਮਰਨ ਦਾ ਉਪਦੇਸ਼ ਦਿੱਤਾ ਗਿਆ ਹੈ । ਜਿਤਨੇ ਵੀ ਸਾਧੂ ਜਨ ਹਨ, ਸਾਰੇ ਰਸਨਾ ਦੁਆਰਾ 'ਹਰੀ ਹਰੀ' ਦਾ ਸਿਮਰਨ ਕਰਦੇ ਹਨ, ਜਿਵੇਂ ਗੁਰਬਾਣੀ ਵਿਚ ਅੰਕਿਤ ਹੈ :-

**ਰਸਨਿ ਰਸਨਿ ਰਸਿ ਗਾਵਹਿ ਹਰਿ ਗੁਣ,**
**ਰਸਨਾ ਹਰਿ ਰਸੁ ਧਾਰੀ ॥** [ਪੰਨਾ ੫੦੭

ਸੋ, ਗੁਰਮਤਿ ਦੁਆਰਾ ਅੰਤਰਜਾਮੀ ਪਿਤਾ ਦੇ ਗੁਣ ਗਾਉਣੇ ਹੀ ਸਫਲ ਜੀਵਨ ਦੀ ਜੁਗਤੀ ਹੈ।

**ਗਉੜੀ ਮਹਲਾ ੫ ॥ ਭੈ ਮਹਿ ਰਚਿਓ ਸਭੁ ਸੰਸਾਰਾ ॥ ਤਿਸੁ ਭਉ ਨਾਹੀ, ਜਿਸੁ ਨਾਮੁ ਅਧਾਰਾ ॥ ੧ ॥ ਭਉ ਨ ਵਿਆਪੈ, ਤੇਰੀ ਸਰਣਾ ॥ ਜੋ ਤੁਧੁ ਭਾਵੈ, ਸੋਈ ਕਰਣਾ ॥੧॥ਰਹਾਉ॥ ਸੋਗ ਹਰਖ ਮਹਿ, ਆਵਣ ਜਾਣਾ ॥ ਤਿਨਿ ਸੁਖੁ ਪਾਇਆ, ਜੋ ਪ੍ਰਭ ਭਾਣਾ ॥੨॥ ਅਗਨਿ ਸਾਗਰੁ ਮਹਾ, ਵਿਆਪੈ ਮਾਇਆ ॥ ਸੇ ਸੀਤਲ, ਜਿਨ ਸਤਿਗੁਰੁ ਪਾਇਆ ॥੩॥ ਰਾਖਿ ਲੇਇ, ਪ੍ਰਭੁ ਰਾਖਨਹਾਰਾ ॥ ਕਹੁ ਨਾਨਕ, ਕਿਆ ਜੰਤ ਵਿਚਾਰਾ ॥੪॥੬੩॥੧੩੨॥**

## ਉਚਾਰਨ ਸੇਧ

**ਬਿੰਦੀ ਸਹਿਤ** : ਮਹਿਂ, ਨਾਹੀਂ, ਮਹਾਂ,

**ਪਦ ਅਰਥ** : ਰਚਿਓ=ਪਿਆ ਹੋਇਆ ਹੈ । ਤਿਸੁ=ਉਸਨੂੰ। ਭਉ=ਡਰ । ਸੋਗ=ਫਿਕਰ, ਚਿੰਤਾ । ਹਰਖ=ਖੁਸ਼ੀ, ਪ੍ਰਭ=(ਸੰਪਰਦਾਨ ਕਾਰਕ) ਪ੍ਰਭੂ ਨੂੰ ।

**ਅਰਥ** : (ਹੇ ਪ੍ਰਭੂ !) ਸਾਰਾ ਸੰਸਾਰ ਹੀ ਡਰ ਵਿਚ ਪਿਆ ਹੋਇਆ ਹੈ, (ਹਾਂ) ਉਸ (ਮਨੁੱਖ) ਨੂੰ ਡਰ ਨਹੀਂ ਜਿਸ ਨੂੰ (ਤੇਰਾ) ਨਾਮ ਰੂਪੀ ਆਸਰਾ ਹੈ । ੧।

(ਹੇ ਪ੍ਰਭੂ !) ਤੇਰੀ ਸਰਣੀ ਪਿਆਂ (ਕਿਸੇ ਪ੍ਰਕਾਰ ਦਾ) ਡਰ ਨਹੀਂ ਲਗਦਾ (ਕਿਉਂਕਿ ਸਰਣ ਪਏ ਹੋਏ ਜੀਵ ਨੇ) ਓਹੀ (ਕੁਝ) ਕਰਣਾ ਹੈ, ਜੋ ਤੈਨੂੰ ਚੰਗਾ ਲੱਗਦਾ ਹੈ। ੧। ਰਹਾਉ।

ਗ਼ਮੀ ਖੁਸ਼ੀ ਵਿਚ (ਜੀਵ ਦਾ) ਆਉਣਾ ਜਾਣਾ (ਭਾਵ ਜੰਮਣ ਮਰਣਾ ਬਣਿਆ ਰਹਿੰਦਾ ਹੈ)। (ਹਾਂ,) ਉਸ (ਜੀਵ) ਨੇ (ਸੱਚਾ) ਸੁੱਖ ਪ੍ਰਾਪਤ ਕੀਤਾ ਹੈ (ਜੋ) ਪ੍ਰਭੂ ਨੂੰ ਚੰਗਾ ਲਗ ਗਿਆ ਹੈ। ੨।

(ਇਹ ਸੰਸਾਰ ਤ੍ਰਿਸਨਾ ਰੂਪੀ) ਅਗਨੀ ਦਾ ਮਹਾਂ ਸਮੁੰਦਰ ਹੈ, (ਇਸ ਵਿਚ ਮੋਹਣੀ) ਮਾਇਆ ਵ੍ਹਿਆਪਦੀ ਹੈ। (ਪਰ) ਉਹ (ਮਨੁੱਖ) ਠੰਢੇ-ਠਾਰ ਹਨ ਜਿਨ੍ਹਾਂ ਨੇ ਸਤਿਗੁਰੂ ਨੂੰ (ਹਿਰਦੇ ਵਿਚ) ਪਾ ਲਿਆ ਹੈ।੩।

ਨਾਨਕ ! ਆਖ (ਕਿ ਇਹ) ਜੀਵ ਵਿਚਾਰੇ ਕੀ ਹਨ (ਭਾਵ ਇਨ੍ਹਾਂ ਦੇ ਹੱਥ ਵਿਚ ਕੋਈ ਸ਼ਕਤੀ ਨਹੀਂ ਹੈ)। ਰਖਣ ਵਾਲਾ ਪ੍ਰਭੂ (ਆਪ ਆਪਣੀ ਇੱਛਾ ਅਨੁਸਾਰ ਜੀਵਾਂ ਨੂੰ) ਰਖ ਲੈਂਦਾ (ਭਾਵ ਬਚਾਅ ਲੈਂਦਾ ਹੈ)। ੪। ੬੩। ੧੩੨।

## ਸਾਰੰਸ਼ ਅਤੇ ਸਿਧਾਂਤ

ਨਾਮ ਦੀ ਟੇਕ ਰੱਖਣ ਵਾਲੇ ਨੂੰ ਕਿਸੇ ਪ੍ਰਕਾਰ ਦਾ ਡਰ ਨਹੀਂ ਲਗਦਾ। ਉਸ ਲਈ ਗਮੀ ਤੇ ਖੁਸ਼ੀ ਸਮਾਨ ਰੂਪ ਹਨ।

ਸਿਧਾਂਤ ਇਹ ਹੈ ਕਿ ਜੰਤ ਵਿਚਾਰੇ ਦੇ ਹੱਥ ਵਿਚ ਕੋਈ ਸ਼ਕਤੀ ਨਹੀਂ ਹੈ ਜਿਸ ਨਾਲ ਇਹ ਆਪਣਾ ਬਚਾਉ ਆਪ ਕਰ ਸਕੇ। ਕੇਵਲ ਸਾਹਿਬ ਜੀ ਆਪ ਹੀ ਸਮੱਰਥ ਹਨ ਜਿਹੜੇ ਆਪਣੇ ਭਾਣੇ ਅਨੁਸਾਰ ਜੀਵ ਦੀ ਰੱਖਿਆ ਕਰਦੇ ਹਨ। ਸੋ, ਲੋੜ ਸਿਦਕ ਤੇ ਨਿਸ਼ਚੇ ਦੀ ਹੈ ਜਿਸ ਨਾਲ ਸਾਰੇ ਸੋਗ ਨਸ ਜਾਂਦੇ ਹਨ-

**ਜਿਸ ਕਾ ਅੰਗੁ ਕਰੇ ਮੇਰਾ ਪਿਆਰਾ ॥ ਸੋ ਮੁਕਤਾ ਸਾਗਰ ਸੰਸਾਰਾ ॥**

**ਸਤਿ ਕਰੇ ਜਿਨਿ ਗੁਰੂ ਪਛਾਤਾ, ਸੋ ਕਾਹੇ ਕਉ ਡਰਦਾ ਜੀਉ ॥** [ਪੰਨਾ ੧੦੧

**ਗਉੜੀ ਮਹਲਾ ੫ ॥ ਤੁਮਰੀ ਕ੍ਰਿਪਾ ਤੇ, ਜਪੀਐ ਨਾਉ ॥ ਤੁਮਰੀ ਕ੍ਰਿਪਾ ਤੇ, ਦਰਗਹ ਥਾਉ ॥ ੧ ॥ ਤੁਝ ਬਿਨੁ ਪਾਰਬ੍ਰਹਮ, ਨਹੀ ਕੋਇ ॥ ਤੁਮਰੀ ਕ੍ਰਿਪਾ ਤੇ, ਸਦਾ ਸੁਖੁ ਹੋਇ ॥ ੧ ॥ ਰਹਾਉ ॥ ਤੁਮ ਮਨਿ ਵਸੇ, ਤਉ ਦੂਖੁ ਨ ਲਾਗੈ ॥ ਤੁਮਰੀ ਕਿਰਪਾ ਤੇ, ਭ੍ਰਮੁ ਭਉ ਭਾਗੈ ॥ ੨ ॥ ਪਾਰਬ੍ਰਹਮ ਅਪਰੰਪਰ ਸੁਆਮੀ॥ ਸਗਲ ਘਟਾ ਕੇ ਅੰਤਰਜਾਮੀ ॥੩॥ ਕਰਉ ਅਰਦਾਸਿ, ਅਪਨੇ ਸਤਿਗੁਰ ਪਾਸਿ॥ ਨਾਨਕ, ਨਾਮੁ ਮਿਲੈ ਸਚੁ ਰਾਸਿ ॥੪॥੬੪॥੧੩੩॥**

## ਉਚਾਰਨ ਸੇਧ

**ਬਿੰਦੀ ਸਹਿਤ :** ਨਾਉਂ, ਥਾਉਂ, ਕਰਉਂ।

**ਨੋਟ-** 'ਕਰਉਂ' ਪਦ ਦਾ ਉਚਾਰਨ 'ਕਰੋਂ' ਕਰਨਾ ਅਸ਼ੁੱਧ ਹੈ।

**ਪਦ ਅਰਥ** : ਜਪੀਐ=ਜਪਿਆ ਜਾ ਸਕਦਾ ਹੈ। ਦਰਗਹ=ਦਰਬਾਰ, ਹਜ਼ੂਰੀ। ਪਾਰਬ੍ਰਹਮ=ਹੇ ਪ੍ਰਭੂ !। ਭ੍ਰਮ=ਭਟਕਣਾ। ਭਉ=ਡਰ। ਭਾਗੈ=ਦੂਰ ਹੁੰਦਾ ਹੈ।

**ਅਰਥ** : (ਹੇ ਪ੍ਰਭੂ !) ਤੇਰੀ ਕਿਰਪਾ ਨਾਲ ਹੀ (ਤੇਰਾ) ਨਾਮ ਜਪਿਆ ਜਾ ਸਕਦਾ ਹੈ। ਤੇਰੀ ਕਿਰਪਾ ਨਾਲ ਹੀ (ਤੇਰੀ) ਦਰਗਾਹ ਵਿਚ (ਜੀਵ ਨੂੰ) ਥਾਂ ਮਿਲਦੀ ਹੈ। ੧।

ਹੇ ਪ੍ਰਭੂ ! ਤੇਰੇ ਬਿਨਾਂ ਜੀਵ ਦਾ ਕੋਈ (ਰਖਵਾਲਾ) ਨਹੀਂ) ਹੈ। ਤੇਰੀ ਕਿਰਪਾ ਨਾਲ ਹੀ (ਜੀਵ ਨੂੰ) ਸਦਾ (ਆਤਮਿਕ) ਸੁਖ (ਪ੍ਰਾਪਤ) ਹੁੰਦਾ ਹੈ। ੧। ਰਹਾਉ।

(ਹੇ ਪ੍ਰਭੂ ਜੀ !) ਤੁਸੀਂ ਮਨ ਵਿਚ ਵਸੇ ਹੋਏ ਹੋਵੋ ਤਾਂ (ਜੀਵ ਨੂੰ ਕੋਈ) ਦੁਖ ਨਹੀਂ ਲਗਦਾ। ਤੇਰੀ ਕਿਰਪਾ ਨਾਲ ਹੀ (ਜੀਵ ਦੀ) ਭਟਕਣਾ ਤੇ ਡਰ ਭਜ ਜਾਂਦਾ ਹੈ ਭਾਵ ਦੂਰ ਹੋ ਜਾਂਦਾ ਹੈ। ੨।

ਹੇ ਪਾਰਬ੍ਰਹਮ ! ਬੇਅੰਤ ਸੁਆਮੀ ! (ਤੂੰ) ਸਾਰੇ ਦਿਲਾਂ ਦੇ ਅੰਦਰ ਦੀ ਜਾਣਨ ਵਾਲਾ ਹੈਂ। ੩।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਮੈਂ) ਆਪਣੇ ਸਤਿਗੁਰੂ ਕੋਲ (ਇਹ) ਅਰਦਾਸਿ (ਬੇਨਤੀ) ਕਰਦਾ ਹਾਂ (ਕਿ ਮੈਨੂੰ ਪ੍ਰਭੂ ਦਾ) ਨਾਮ ਮਿਲੇ (ਜੋ) ਸਚ ਰੂਪ ਪੂੰਜੀ ਹੈ। ੪। ੬੪। ੧੩੩।

## ਸਾਰੰਸ਼ ਅਤੇ ਸਿਧਾਂਤ

ਤਿੰਨ ਪਦਿਆਂ ਵਿੱਚ ਪ੍ਰਭੂ ਅਗੇ ਨਿਮਾਣਾ ਹੋ ਕੇ ਜੀਵ ਨੇ ਆਪਣੀ ਅਸਮਰਥਤਾ ਪ੍ਰਗਟਾਈ ਹੈ:-

**ਤੁਮ ਲਾਵਹੁ ਤਉ ਲਾਗਹ ਸੇਵ॥ ਹਮ ਤੇ ਕਛੂ ਨ ਹੋਵੈ ਦੇਵ ॥** [ਪੰਨਾ ੧੮੦

ਅੰਤਲੇ ਪਦੇ ਵਿਚ ਅੰਤਰਜਾਮੀ ਸਤਿਗੁਰੂ ਅਗੇ ਅਰਦਾਸ ਕਰਕੇ ਨਾਮ ਅਤੇ ਸੱਚ ਰੂਪ ਪੂੰਜੀ ਦੀ ਮੰਗ ਕੀਤੀ ਹੈ। ਇਹ ਸ਼ਬਦ ਦੇ ਆਰੰਭ ਵਿੱਚ ''ਤੁਮਰੀ ਕ੍ਰਿਪਾ'' ਵਲ ਹੀ ਆਪਣੀ ਨਿਗਾਹ ਰਖੀ ਹੈ ਅਤੇ ਅੰਤਲੀ ਪੰਗਤੀ ਵਿਚ ਵੀ ਅਰਦਾਸਿ ਦੁਆਰਾ ਸਚ ਨਾਮ ਰੂਪੀ ਪੂੰਜੀ ਹੀ ਮੰਗੀ ਹੈ।

**ਗਉੜੀ ਮਹਲਾ ੫ ॥ ਕਣ ਬਿਨਾ, ਜੈਸੇ ਥੋਥਰ ਤੁਖਾ ॥ ਨਾਮ ਬਿਹੂਨ, ਸੂਨੇ ਸੇ ਮੁਖਾ ॥ ੧ ॥ ਹਰਿ ਹਰਿ ਨਾਮੁ ਜਪਹੁ ਨਿਤ ਪ੍ਰਾਣੀ ॥ ਨਾਮ ਬਿਹੂਨ, ਧ੍ਰਿਗੁ ਦੇਹ ਬਿਗਾਨੀ ॥ ੧ ॥ ਰਹਾਉ ॥ ਨਾਮ ਬਿਨਾ, ਨਾਹੀ ਮੁਖਿ ਭਾਗੁ ॥ ਭਰਤ ਬਿਹੂਨ, ਕਹਾ ਸੋਹਾਗੁ ॥ ੨ ॥ ਨਾਮੁ ਬਿਸਾਰਿ, ਲਗੈ ਅਨ ਸੁਆਇ ॥ ਤਾ ਕੀ ਆਸ, ਨ ਪੂਜੈ ਕਾਇ ॥ ੩ ॥ ਕਰਿ ਕਿਰਪਾ ਪ੍ਰਭ ਅਪਨੀ ਦਾਤਿ ॥ ਨਾਨਕ, ਨਾਮੁ ਜਪੈ ਦਿਨ ਰਾਤਿ ॥ ੪ ॥ ੬੫ ॥ ੧੩੪ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਕਹਾਂ। **ਬਿੰਦੀ ਰਹਿਤ** : ਤਾ ਕੀ।

**ਨੋਟ** : ਕਈ ਟੀਕਾਕਾਰਾਂ ਨੇ 'ਲਗੈ' ਪਦ ਦੇ ਅਰਥ 'ਲਗੈਂ' ਬਹੁਬਚਨੀ ਕ੍ਰਿਆ ਦੇ ਰੂਪ ਵਿਚ ਕੀਤੇ ਹਨ, ਜੋ ਸ਼ਬਦ ਸਰੂਪ ਅਨੁਸਾਰ ਠੀਕ ਨਹੀਂ ਹਨ, ਕਿਉਂਕਿ ਇਸ ਸ਼ਬਦ ਦਾ ਸਰੂਪ 'ਲਗਹਿ'

ਨਹੀਂ 'ਲਗੈ' ਹੈ।

**ਪਦ ਅਰਥ** : ਕਣ=ਦਾਣੇ। ਥੋਥਰ ਤੁਖਾ=ਖ਼ਾਲੀ ਤੁਕੇ। ਸੂਨੇ=ਸੁੰਞੇ, ਖ਼ਾਲੀ। ਮੁਖਾ=ਮੂੰਹ। ਬਿਗਾਨੀ=ਪਰਾਈ, ਦੂਜੇ ਦੀ। ਮੁਖਿ ਭਾਗਿ=ਮੱਥੇ ਉਤੇ ਭਾਗ। ਭਰਤ ਬਿਹੂਨ=ਪਤੀ ਤੋਂ ਬਿਨਾ। ਕਹਾ=ਕਿਥੇ। ਅਨ ਸੁਆਦਿ=ਹੋਰ ਸੁਆਦ ਵਿੱਚ। ਨ ਪੂਜੈ=ਨਹੀਂ ਪੂਰੀ ਹੁੰਦੀ। ਕਾਇ=ਕੋਈ ਵੀ।

**ਅਰਥ** : ਦਾਣਿਆਂ ਤੋਂ ਬਿਨਾ ਜਿਵੇਂ ਖ਼ਾਲੀ ਤੁੱਕੇ ਹੁੰਦੇ ਹਨ, (ਉਸੇ ਤਰ੍ਹਾਂ) ਨਾਮ ਤੋਂ ਬਿਨਾ ਜੋ ਮੂੰਹ ਹਨ, ਉਹ ਸੁੰਞੇ (ਖ਼ਾਲੀ ਤੇ ਮੁਰਝਾਏ ਹੋਏ) ਹਨ। ੧।

ਹੇ ਪ੍ਰਾਣੀ ! ਹਰ ਰੋਜ਼ ਹਰੀ ਦਾ ਨਾਮ ਜਪੋ। ਨਾਮ ਤੋਂ ਬਿਨਾ ਦੇਹੀ ਫਿਟਕਾਰ ਯੋਗ ਅਤੇ ਬਿਗਾਨੀ (ਦੂਜੇ ਦੀ, ਭਾਵ ਮੌਤ ਦੀ ਹੈ) ।੧।ਰਹਾਉ।

(ਜਿਵੇਂ) ਨਾਮ-(ਸਿਮਰਨ) ਤੋਂ ਬਿਨਾ (ਮਨੁੱਖ ਦੇ) ਮੱਥੇ ਉਤੇ ਚੰਗਾ ਭਾਗ ਨਹੀਂ (ਹੁੰਦਾ), (ਤਿਵੇਂ) ਪਤੀ ਬਿਨਾਂ (ਇਸਤਰੀ ਦਾ) ਸੁਹਾਗ ਕਿਥੇ ਹੈ? (ਭਾਵ ਨਹੀਂ ਹੋ ਸਕਦਾ) ।੨।

(ਜਿਹੜਾ ਜੀਵ) ਨਾਮ ਨੂੰ ਬਿਸਾਰ ਕੇ ਹੋਰ ਪ੍ਰਯੋਜਨ ਵਿਚ ਲਗਦਾ ਹੈ, ਉਸ ਦੀ (ਕੋਈ ਭੀ ਦਿਲੀ) ਆਸ ਪੂਰੀ ਨਹੀਂ ਹੁੰਦੀ ।੩।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਸ ਜੀਵ ਉਤੇ) ਪ੍ਰਭੂ ਕਿਰਪਾ ਕਰਕੇ ਆਪਣੀ ਦਾਤਿ (ਬਖ਼ਸ਼ਦਾ ਹੈ, ਉਹ ਹੀ ਜੀਵ) ਦਿਨ ਰਾਤ (ਪ੍ਰਭੂ ਦਾ) ਨਾਮ ਜਪਦਾ ਹੈ ।੪।੬੫।੧੩੪।

## ਅਰਥ ਭੇਦ ਅਤੇ ਨਿਰਣੈ

### ੳ) ਨਾਮੁ ਬਿਸਾਰਿ, ਲਗੈ ਅਨ ਸੁਆਇ ॥

ਇਸ ਪੰਗਤੀ ਵਿੱਚ ਅਨ ਸੁਆਇ' ਪਦ ਦੇ ਅਰਥ ਹੋਰ ਸੁਆਇ' ਵਿਚ ਲਗਦੇ ਹਨ' ਕਰਨੇ ਠੀਕ ਨਹੀਂ ਹਨ ਕਿਉਂਕਿ ਸਾਰੇ ਸ਼ਬਦ ਵਿਚ ਰਸਾਂ ਜਾਂ ਸੁਆਦਾਂ ਦਾ ਕੋਈ ਜ਼ਿਕਰ ਨਹੀਂ ਹੈ। ਫਿਰ ਲਗੈ' ਪਦ ਬਹੁਵਚਨੀ ਕਿਰਿਆ ਦਾ ਲਖਾਇਕ ਨਹੀਂ। ਇਥੇ ਅਨ ਸੁਆਇ' ਤੋਂ ਭਾਵ ਹੋਰ ਪ੍ਰਯੋਜਨ ਵਿਚ ਧੰਧਿਆਂ ਵਿਚ ਲਗਣਾ ਹੈ :-

**ਦੇਨਹਾਰ ਪ੍ਰਭ ਛੋਡਿ ਕੈ, ਲਾਗਹਿ ਆਨ ਸੁਆਇ ॥**
**ਨਾਨਕ, ਕਹੂ ਨ ਸੀਝਈ, ਬਿਨੁ ਨਾਵੈ ਪਤਿ ਜਾਇ ॥** [ਪੰਨਾ ੨੬੮

### ਅ) ਕਰਿ ਕਿਰਪਾ ਪ੍ਰਭ ਅਪਨੀ ਦਾਤਿ ॥ ਨਾਨਕ, ਨਾਮੁ ਜਪੈ ਦਿਨ ਰਾਤਿ ॥

ਵੱਖ ਵੱਖ ਅਰਥ :

੧- ਹੇ ਨਾਨਕ ! (ਆਖ) ਹੇ ਪ੍ਰਭੂ ! ਮਿਹਰ ਕਰਕੇ ਤੂੰ ਜਿਸ ਮਨੁੱਖ ਨੂੰ ਆਪਣੇ ਨਾਮ ਦੀ ਦਾਤਿ ਬਖ਼ਸ਼ਦਾ ਹੈਂ, ਓਹੀ ਦਿਨ ਰਾਤ ਤੇਰਾ ਨਾਮ ਜਪਦਾ ਹੈ। [ਦਰਪਣ

੨- ਤਾਂ ਤੇ ਸਾਡੀ ਅਰਦਾਸ ਹੈ ਕਿ, ਹੇ ਪ੍ਰਭੂ ਕਿਰਪਾ ਕਰਕੇ ਆਪਣੀ ਦਾਤ ਬਖ਼ਸ਼ੋ ਕਿ ਨਾਨਕ ਦਿਨੇ ਰਾਤ ਨਾਮ ਜਪੇ। [ਸ੍ਰੰ.ਪੋ. ਅਤੇ ਬਾਕੀ ਸੰਪ੍ਰਦਾਈ

**ਨਿਰਣੈ** : ਗੁਰਬਾਣੀ ਦੇ ਲਗਮਾਤਰੀ ਨੇਮਾਂ ਦੇ ਅਧਾਰ ਤੇ ਇਸ ਪੰਗਤੀ ਵਿੱਚ 'ਜਪੈ' ਪਦ ਦੇ ਅਰਥ 'ਜਪੇ' ਜਾਂ 'ਜਪਦਾ ਰਹੇ' ਨਹੀਂ ਹੋ ਸਕਦੇ। 'ਜਪੈ' ਕਿਰਿਆ ਵਾਚੀ ਸ਼ਬਦ ਹੈ ਅਤੇ ਇਸ ਦੇ ਅਰਥ 'ਜਪਦਾ ਹੈ' ਭਾਵ ਅਨਪੁਰਖ ਵਿਚ ਹੋਣਗੇ। ਫਿਰ ਇਸ ਸ਼ਬਦ ਵਿਚ ਵਰਤੇ ਹੋਏ ਪਦ 'ਲਗੈ, ਤਾ ਕੀ, ਪੂਜੈ' ਤੋਂ ਅਰਥਾਂ ਦੀ ਸਥਿਤੀ ਸਪਸ਼ਟ ਹੋ ਜਾਂਦੀ ਹੈ। ਫਿਰ ਕਿਸੇ ਪੰਗਤੀ ਵਿਚ ਗੁਰੂ ਸਾਹਿਬ ਨੇ ਕੋਈ ਮੰਗ ਨਹੀਂ ਕੀਤੀ। ਇਸ ਲਈ ਅਨਪੁਰਖ ਵਿਚ ਇਉਂ ਕਰਨੇ ਹੀ ਠੀਕ ਹਨ- ''ਜਿਸ ਮਨੁੱਖ ਉਤੇ ਪ੍ਰਭੂ ਆਪਣੀ ਕਿਰਪਾ ਕਰਕੇ (ਨਾਮ ਦੀ) ਦਾਤਿ ਬਖ਼ਸ਼ਦਾ ਹੈ ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ ਜੀਵ ਹੀ) ਦਿਨ ਰਾਤਿ (ਪ੍ਰਭੂ ਦਾ) ਨਾਮ ਜਪਦਾ ਹੈ'' ।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਵੀ ਨਾਮ ਜਪਣ ਦੀ ਹੀ ਤਾਕੀਦ ਕੀਤੀ ਹੈ ਕਿਉਂਕਿ ਨਾਮ ਤੋਂ ਬਿਨਾ ਦੇਹੀ ਫਿਟਕਾਰ ਜੋਗ ਹੈ । ਜਿਵੇਂ ਪਤੀ ਤੋਂ ਬਿਨਾ ਸੋਹਾਗ ਨਹੀਂ ਸੋਭਦਾ ਤਿਵੇਂ ਨਾਮ ਵਿਸਾਰਨ ਵਾਲੇ ਮਨੁੱਖਾਂ ਦਾ ਮੁਖ ਭਾਗਾਂ ਵਾਲਾ ਨਹੀਂ ਬਣ ਸਕਦਾ। ਨਾਮ ਜਪਣਾ ਕਿਸੇ ਜੀਵ ਦੇ ਵਸ ਦੀ ਗਲ ਨਹੀਂ। ਇਹ ਤਾਂ ਪਰਮੇਸ਼ਰ ਦੀ ਦਾਤ ਹੈ :-

(੧) **ਆਪਿ ਜਪਾਏ ਜਪੈ ਸੋ ਨਾਉ॥ ਆਪਿ ਗਾਵਾਏ ਸੁ ਹਰਿਗੁਨ ਗਾਉ॥**[ਪੰ. ੨੭੧

(੨) ਜਿਸ ਨੋ ਕ੍ਰਿਪਾ ਕਰੇ ਸੋ ਧਿਆਵੈ ॥
ਨਿਤ ਹਰਿ ਜਪੁ ਜਾਪੈ, ਜਪਿ ਹਰਿ ਸੁਖੁ ਪਾਵੈ ॥ [ਪੰਨਾ ੯੯੮

**ਗਉੜੀ ਮਹਲਾ ੫ ॥ ਤੂੰ ਸਮਰਥੁ, ਤੂੰ ਹੈ ਮੇਰਾ ਸੁਆਮੀ ॥ ਸਭੁ ਕਿਛੁ ਤੁਮ ਤੇ, ਤੂੰ ਅੰਤਰਜਾਮੀ ॥ ੧ ॥ ਪਾਰਬ੍ਰਹਮ ਪੂਰਨ ਜਨ ਓਟ ॥ ਤੇਰੀ ਸਰਣਿ ਉਧਰਹਿ ਜਨ ਕੋਟਿ ॥ ੧ ॥ ਰਹਾਉ ॥ ਜੇਤੇ ਜੀਅ, ਤੇਤੇ ਸਭਿ ਤੇਰੇ ॥ ਤੁਮਰੀ ਕ੍ਰਿਪਾ ਤੇ ਸੂਖ ਘਨੇਰੇ ॥ ੨ ॥ ਜੋ ਕਿਛੁ ਵਰਤੈ, ਸਭ ਤੇਰਾ ਭਾਣਾ ॥ ਹੁਕਮੁ ਬੂਝੈ, ਸੋ ਸਚਿ ਸਮਾਣਾ ॥ ੩ ॥ ਕਰਿ ਕਿਰਪਾ ਦੀਜੈ ਪ੍ਰਭ ਦਾਨੁ ॥ ਨਾਨਕ, ਸਿਮਰੈ ਨਾਮੁ ਨਿਧਾਨੁ ॥ ੪ ॥ ੬੬ ॥ ੧੩੫ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਤੂੰ ਹੈਂ, ਉਧਰਹਿਂ ।

**ਪਦ ਅਰਥ** : ਸਮਰਥੁ=ਸ਼ਕਤੀਵਾਨ। ਘਨੇਰੇ=ਘਣੇ, ਬਹੁਤ । ਨਿਧਾਨੁ=ਖ਼ਜ਼ਾਨਾ ।

**ਅਰਥ** : ਹੇ ਪ੍ਰਭੂ ! ਤੂੰ ਸ਼ਕਤੀਵਾਨ ਹੈਂ, ਤੂੰ ਹੀ ਮੇਰਾ ਮਾਲਕ ਹੈਂ । ਸਭ ਕੁਝ ਤੇਰੇ ਤੋਂ ਹੀ ਹੁੰਦਾ ਹੈ, ਤੂੰ ਅੰਤਰਜਾਮੀ ਪਿਤਾ ਹੈਂ ।੧।

ਹੇ ਪੂਰਨ ਪਾਰਬ੍ਰਹਮ ! (ਤੂੰ ਆਪਣੇ) ਦਾਸਾਂ ਦੀ ਪੂਰੀ ਓਟ (ਟੇਕ) ਹੈਂ। ਤੇਰੀ ਸ਼ਰਨ (ਪੈ ਕੇ

ਕ੍ਰੋੜਾਂ) ਸੇਵਕ (ਸੰਸਾਰ ਸਾਗਰ ਤੋਂ) ਤਰ ਜਾਂਦੇ ਹਨ ।੧।ਰਹਾਉ।

ਸੰਸਾਰ ਵਿਚ ਜਿਤਨੇ ਜੀਵ ਹਨ, ਉਤਨੇ ਹੀ (ਭਾਵ) ਸਾਰੇ ਤੇਰੇ (ਹੀ ਪੈਦਾ ਕੀਤੇ ਹੋਏ ਹਨ ਅਤੇ) ਓਹ ਤੇਰੀ ਕਿਰਪਾ ਨਾਲ ਹੀ ਬਹੁਤ ਸੁਖ ਪਾ ਰਹੇ ਹਨ । ੨ ।

(ਹੇ ਪ੍ਰਭੂ !) ਜਗਤ ਵਿਚ ਜੋ ਕੁਝ ਵਰਤਦਾ (ਹੁੰਦਾ) ਹੈ, ਸਭ ਤੇਰਾ ਭਾਣਾ (ਭਾਵ ਤੇਰੀ ਇੱਛਾ ਅਨੁਸਾਰ ਹੋ ਰਿਹਾ) ਹੈ । ਜਿਹੜਾ ਮਨੁੱਖ ਹੁਕਮ ਨੂੰ ਸਮਝਦਾ ਹੈ, ਉਹੀ ਸੱਚ ਵਿਚ ਲੀਨ ਹੁੰਦਾ ਹੈ ।੩।

ਹੇ ਪ੍ਰਭੂ ! ਕਿਰਪਾ ਕਰਕੇ ਇਹ ਦਾਨ ਦਿਓ ਕਿ ਨਾਨਕ ਤੇਰਾ ਨਾਮ ਰੂਪ ਖ਼ਜ਼ਾਨਾ (ਸਦਾ ਹੀ) ਸਿਮਰਦਾ ਰਹੇ ।੪।੬੬।੧੩੫।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਪ੍ਰਭੂ ਦੀ ਅੰਤਰ ਜਾਮਤਾ, ਸਮਰਥਾ ਅਤੇ ਭਾਣੇ ਦੇ ਦਰਸ਼ਨ ਕਰਵਾਏ ਗਏ ਹਨ । ਫਿਰ ਜੋ ਕਿਛੁ ਹੋ ਰਿਹਾ ਹੈ ਉਹ ਵਾਹਿਗੁਰੂ ਜੀ ਦੇ ਆਪਣੇ ਹੁਕਮ ਵਿਚ ਹੈ :-

**ਤੀਨ ਭਵਨ ਨਿਹਕੇਵਲ ਗਿਆਨੁ ॥ ਸਾਚੇ ਗੁਰ ਤੇ ਹੁਕਮ ਪਛਾਨੁ॥[ਪੰਨਾ ੪੧੪**

ਸੋ, ਅਜਿਹੇ ਪ੍ਰਭੂ ਦੀ ਅਲਪਗ ਜੀਵ ਕੀ ਉਸਤਤਿ ਕਰ ਸਕਦਾ ਹੈ? :-

**ਗੁਣ ਨਿਧਾਨ ਮੇਰਾ ਪ੍ਰਭੁ ਕਰਤਾ, ਉਸਤਤਿ ਕਉਨੁ ਕਰੀਜੈ ਰਾਮ ॥**
**ਸੰਤਾ ਕੀ ਬੇਨੰਤੀ ਸੁਆਮੀ, ਨਾਮ ਮਹਾ ਰਸੁ ਦੀਜੈ ਰਾਮ ॥**
**ਨਾਮੁ ਦੀਜੈ ਦਾਨੁ ਕੀਜੈ ਬਿਸਰੁ ਨਾਹੀ ਇਕ ਖਿਨੋ ॥**
**ਗੁਣ ਗੋਪਾਲ ਉਚਰੁ ਰਸਨਾ, ਸਦਾ ਗਾਈਐ ਅਨਦਿਨੋ ॥... [ਪੰਨਾ ੭੮੪**

**ਗਉੜੀ ਮਹਲਾ ੫ ॥ ਤਾ ਕਾ ਦਰਸੁ ਪਾਈਐ ਵਡਭਾਗੀ ॥ ਜਾ ਕੀ ਰਾਮਨਾਮਿ ਲਿਵ ਲਾਗੀ ॥ ੧ ॥ ਜਾ ਕੈ, ਹਰਿ ਵਸਿਆ ਮਨ ਮਾਹੀ ॥ ਤਾ ਕਉ ਦੁਖੁ ਸੁਪਨੈ ਭੀ ਨਾਹੀ ॥ ੧ ॥ ਰਹਾਉ ॥ ਸਰਬ ਨਿਧਾਨ ਰਾਖੇ, ਜਨ ਮਾਹਿ ॥ ਤਾ ਕੈ ਸੰਗਿ, ਕਿਲਵਿਖ ਦੁਖ ਜਾਹਿ ॥ ੨ ॥ ਜਨ ਕੀ ਮਹਿਮਾ, ਕਥੀ ਨ ਜਾਇ॥ ਪਾਰਬ੍ਰਹਮੁ ਜਨੁ ਰਹਿਆ ਸਮਾਇ ॥੩॥ ਕਰਿ ਕਿਰਪਾ ਪ੍ਰਭ ਬਿਨਉ ਸੁਨੀਜੈ ॥ ਦਾਸ ਕੀ ਧੂਰਿ, ਨਾਨਕ ਕਉ ਦੀਜੈ ॥੪॥੬੭॥੧੩੬॥**

## ਉਚਾਰਨ ਸੇਧ

**ਬਿੰਦੀ ਸਹਿਤ** : ਮਾਹੀਂ, ਮਾਹਿਂ, ਜਾਹਿਂ, ਬਿਨਉਂ ।

**ਪਦ ਅਰਥ** : ਵਡਭਾਗੀ=ਵਡੇ ਭਾਗਾਂ ਨਾਲ । ਨਿਧਾਨ=ਖਜ਼ਾਨੇ । ਜਨ ਮਾਹਿ=ਸੇਵਕ ਦੇ (ਹਿਰਦੇ) ਵਿਚ । ਕਿਲਵਿਖ=ਪਾਪ, ਕਲੇਸ਼ । ਜਨੁ=ਸੇਵਕ ।

**ਅਰਥ** : (ਹੇ ਭਾਈ !) ਜਿਸ (ਜਗਿਆਸੂ) ਦੀ ਰਾਮ ਦੇ ਨਾਮ ਲਿਵ ਲਗ ਗਈ ਹੈ, ਉਸ ਦਾ

ਦਰਸ਼ਨ ਵਡੇ ਭਾਗਾਂ ਨਾਲ ਪ੍ਰਾਪਤ ਹੁੰਦਾ ਹੈ । ੧।

(ਹੇ ਭਾਈ !) ਜਿਸ ਦੇ ਮਨ ਵਿਚ ਹਰੀ ਵਸ ਗਿਆ ਹੈ, ਉਸ ਨੂੰ ਸੁਪਨੇ ਵਿਚ ਭੀ ਦੁੱਖ ਨਹੀਂ (ਲਗ ਸਕਦਾ) । ੧। ਰਹਾਉ ।

(ਪ੍ਰਭੂ ਨੇ) ਸਾਰੇ ਖਜ਼ਾਨੇ ਸੇਵਕ ਦੇ (ਹਿਰਦੇ) ਵਿਚ ਰਖ ਦਿਤੇ ਹਨ । ਉਸ (ਸੇਵਕ) ਦੇ ਸੰਗ ਕਰਕੇ (ਸਾਰੇ) ਪਾਪ ਤੇ ਦੁੱਖ (ਨਾਸ ਹੋ) ਜਾਂਦੇ ਹਨ । ੨ ।

(ਉਸ) ਸੇਵਕ ਦੀ ਵਡਿਆਈ (ਸਿਫਤਿ ਸਾਲਾਹ) ਬਿਆਨ ਨਹੀਂ ਕੀਤੀ ਜਾ ਸਕਦੀ (ਕਿਉਂਕਿ ਉਹ) ਜਨ ਪਾਰਬ੍ਰਹਮ ਦਾ ਰੂਪ ਹੈ (ਜੋ ਸਭ ਵਿਚ) ਵਿਆਪਕ ਹੋ ਰਿਹਾ ਹੈ । ੩ ।

ਹੇ ਪ੍ਰਭੂ ! ਕਿਰਪਾ ਕਰਕੇ (ਮੇਰੀ ਇਹ) ਬੇਨਤੀ ਸੁਣੋ, (ਅਜਿਹੇ) ਦਾਸ ਦੀ (ਚਰਨ) ਧੂੜੀ ਨਾਨਕ ਨੂੰ (ਬਖ਼ਸ਼ਿਸ਼ ਕਰ) ਦਿਓ । ੪ । ੬੮ । ੧੩੭।

## ਅਰਥ ਭੇਦ ਅਤੇ ਨਿਰਣੈ

**ਜਨ ਕੀ ਮਹਿਮਾ, ਕਥੀ ਨ ਜਾਇ ॥ ਪਾਰਬ੍ਰਹਮ ਜਨੁ ਰਹਿਆ ਸਮਾਇ ॥**

ਪਹਿਲੀ ਪੰਗਤੀ ਦੇ ਅਰਥ ਸਪਸ਼ਟ ਹਨ, ਦੂਜੀ ਪੰਗਤੀ ਵਿਚ 'ਜਨ' ਦੇ ਸਰੂਪ ਅਨੁਸਾਰ ਅਰਥ ਨਹੀਂ ਕੀਤੇ ਗਏ :

੧. ਪਾਰਬ੍ਰਹਮ ਮੈਂ ਦਾਸ ਅਭੇਦ ਹੋਗਾ [ਫ. ਸ. ਪੰ. : ਨਰੈਣ ਸਿੰਘ

੨. ਪਾਰਬ੍ਰਹਮ ਤੇ ਦਾਸ (ਇਕ ਦੂਏ ਵਿਚ) ਸਮਾ ਰਹੇ ਹੁੰਦੇ ਹਨ [ਸੰ. ਪੋਥੀ

੩. ਜਨ ਹਰੀ ਦਾ ਰੂਪ ਹੈ । [ਸ਼ਬਦਾਰਥ

੪. ਉਹ ਸੇਵਕ ਉਸ ਪਾਰਬ੍ਰਹਮ ਦਾ ਰੂਪ ਬਣ ਜਾਂਦਾ ਹੈ ਜੋ ਸਭ ਜੀਵਾਂ ਵਿਚ ਵਿਆਪਕ ਹੈ । [ਦਰਪਣ

**ਨਿਰਣੈ** ; ਗੁਰਬਾਣੀ ਵਿਆਕਰਣ ਅਨੁਸਾਰ ਪਾਰਬ੍ਰਹਮ ਵਿੱਚ ਸਮਾਉਣ ਦੇ ਅਰਥ ਤਾਂ ਬਣ ਸਕਦੇ ਸਨ ਜੇ 'ਪਾਰਬ੍ਰਹਮ' ਦਾ 'ਮ' ਅੱਖਰ ਸਿਹਾਰੀ ਸਹਿਤ ਹੁੰਦਾ । 'ਜਨ ਵਿਚ ਪਾਰਬ੍ਰਹਮ ਸਮਾ ਰਿਹਾ ਹੈ' ਇਹ ਅਰਥ ਤਾਂ ਬਣਦੇ ਜੇ 'ਜਨਿ' ਪਦ ਨੰਨੇ ਦੀ ਸਿਹਾਰੀ ਸਹਿਤ ਹੁੰਦਾ । ਇਹ ਦੋਵੇਂ ਪਦ ਔਂਕੜ ਸਹਿਤ ਹੋਣ ਕਾਰਨ ਸੰਗਿਆ ਵਾਚਕ ਹਨ ।

ਪਹਿਲੀ ਪੰਗਤੀ ਤੋਂ ਸਪਸ਼ਟ ਹੈ ਕਿ ਪ੍ਰਭੂ ਦੇ ਜਨ (ਸੇਵਕ) ਦੀ ਮਹਿਮਾਂ ਦਾ ਵਰਣਨ ਨਹੀਂ ਹੋ ਸਕਦਾ ਕਿਉਂਕਿ (ਪ੍ਰਭੂ ਦਾ) ਜਨ ਪਾਰਬ੍ਰਹਮ ਰੂਪ ਹੈ 'ਜੋ ਵਿਆਪਕ ਹੋ ਕੇ ਸਭ ਵਿਚ ਵਿਚਰ ਰਿਹਾ ਹੈ।' ਗੁਰਬਾਣੀ ਵੀ ਸਾਨੂੰ ਇਹ ਸੇਧ ਦਿੰਦੀ ਹੈ :-

੧. **ਹਰਿ ਕਾ ਸੇਵਕੁ ਸੋ ਹਰਿ ਜੇਹਾ ॥ ਭੇਦੁ ਨ ਜਾਣਹੁ ਮਾਣਸ ਦੇਹਾ ॥**
**ਜਿਉ ਜਲ ਤਰੰਗ ਉਠਹਿ ਬਹੁ ਭਾਤੀ,**
**ਫਿਰਿ ਸਲਲੈ ਸਲਲ ਸਮਾਇਦਾ ॥੮॥** [ਪੰਨਾ ੧੦੭੬

੨. **ਬ੍ਰਹਮ ਮਹਿ ਜਨੁ, ਜਨ ਮਹਿ ਪਾਰਬ੍ਰਹਮੁ ॥** [ਪੰਨਾ ੨੮੭

ਇਸ ਪੰਗਤੀ ਵਿਚ 'ਜਨ' ਪਦ ਦੇ ਅਰਥ ਜਾਣੋ, ਮਾਨੋ ਕਰਨੇ ਵੀ ਠੀਕ ਨਹੀਂ।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਜਿਸ ਸੇਵਕ ਦੀ ਪ੍ਰਭੂ ਦੇ ਚਰਨਾਂ ਕਮਲਾਂ ਨਾਲ ਪ੍ਰੀਤ ਲਗੀ ਹੋਈ ਹੈ ਉਸ ਦੇ ਦਰਸ਼ਨਾਂ ਲਈ ਜਾਚਨਾ ਕੀਤੀ ਗਈ ਹੈ। ਸੇਵਕ ਦੀ ਮਹਿਮਾ ਦਾ ਵਰਣਨ ਕਰਨਾ ਔਖਾ ਹੈ ਕਿਉਂਕਿ 'ਜੋ ਹਰਿ ਦਾਸਨ ਕੀ ਉਸਤਤਿ ਹੈ, ਸਾ ਹਰਿ ਕੀ ਵਡਿਆਈ' (ਪੰ. ੬੫੨) ਦਾ ਪ੍ਰਮਾਣ ਸਾਡੇ ਸਾਹਮਣੇ ਹੈ। ਇਸ ਲਈ ਪ੍ਰਭੂ ਪਾਸੋਂ ਜਨ ਦੀ ਧੂੜੀ ਮੰਗੀ ਹੈ-

**ਜਨ ਕੇ ਚਰਨ ਵਸਹਿ ਮੇਰੈ ਹੀਅਰੈ, ਸੰਗਿ ਪੁਨੀਤਾ ਦੇਹੀ ॥**

**ਜਨ ਕੀ ਧੂਰਿ ਦੇਹੁ ਕਿਰਪਾਨਿਧਿ, ਨਾਨਕ ਕੈ ਸੁਖੁ ਏਹੀ ॥** [ਪੰਨਾ ੬੮੦

**ਗਉੜੀ ਮਹਲਾ ੫ ॥ ਹਰਿ ਸਿਮਰਤ ਤੇਰੀ ਜਾਇ ਬਲਾਇ ॥ ਸਰਬ ਕਲਿਆਣ, ਵਸੈ ਮਨਿ ਆਇ ॥ ੧ ॥ ਭਜੁ ਮਨ ਮੇਰੇ ਏਕੋ ਨਾਮੁ ॥ ਜੀਅ ਤੇਰੇ ਕੈ, ਆਵੈ ਕਾਮਿ ॥ ੧ ॥ ਰਹਾਉ ॥ ਰੈਣਿ ਦਿਨਸੁ, ਗੁਣ ਗਾਉ ਅਨੰਤਾ ॥ ਗੁਰ ਪੂਰੇ ਕਾ, ਨਿਰਮਲ ਮੰਤਾ ॥ ੨ ॥ ਛੋਡਿ ਉਪਾਵ, ਏਕ ਟੇਕ ਰਾਖੁ ॥ ਮਹਾ ਪਦਾਰਥੁ, ਅੰਮ੍ਰਿਤ ਰਸੁ ਚਾਖੁ ॥ ੩ ॥ ਬਿਖਮ ਸਾਗਰੁ, ਤੇਈ ਜਨ ਤਰੇ ॥ ਨਾਨਕ, ਜਾ ਕਉ ਨਦਰਿ ਕਰੇ ॥ ੪ ॥ ੬੮ ॥ ੧੩੭ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਮਹਾਂ।

**ਪਦ ਅਰਥ** : ਬਲਾਇ=ਆਫਤ, ਬਿਪਤਾ। ਸਰਬ ਕਲਿਆਣ=ਸਾਰੇ ਸੁਖ, ਅਨੰਦ। ਮੰਤਾ= ਮੰਤਰ, ਉਪਦੇਸ਼। ਬਿਖਮ=ਔਖਾ।

**ਅਰਥ** : (ਹੇ ਭਾਈ !) ਹਰੀ ਦਾ (ਨਾਮ) ਸਿਮਰਦਿਆਂ ਤੇਰੀ (ਸਾਰੀ) ਬਿਪਤਾ ਦੂਰ ਹੋ ਜਾਵੇਗੀ। (ਜਦ ਨਾਮ) ਮਨ ਵਿਚ ਆਕੇ ਵਸਦਾ ਹੈ ਸਾਰੇ ਸੁਖ-ਅਨੰਦ (ਪ੍ਰਾਪਤ ਹੋ ਜਾਂਦੇ ਹਨ)। ੧।

ਹੇ ਮੇਰੇ ਮਨ! (ਤੂੰ) ਇਕੋ ਨਾਮ ਸਿਮਰ। (ਅੰਤਿ, ਨਾਮ ਹੀ) ਤੇਰੇ ਜੀਅ ਦੇ ਕੰਮ ਆਵੇਗਾ।੧।ਰਹਾਉ।

(ਹੇ ਮਨ ! ਤੂੰ) ਅਨੰਤ (ਪ੍ਰਭੂ) ਦੇ ਦਿਨ ਰਾਤ ਗੁਣ ਗਾਇਨ ਕਰ, (ਤੇਰੇ ਲਈ ਇਹੋ ਹੀ) ਪੂਰੇ ਗੁਰੂ ਦਾ ਨਿਰਮਲ ਉਪਦੇਸ਼ ਹੈ। ੨।

(ਹੇ ਮਨ ! ਸਾਰੇ) ਹੀਲੇ ਛੱਡ ਕੇ (ਤੂੰ) ਇਕ (ਪ੍ਰਭੂ) ਦੀ ਟੇਕ ਰਖ (ਅਤੇ ਨਾਮ ਅੰਮ੍ਰਿਤ ਜੋ ਇਕ) ਮਹਾਨ ਪਦਾਰਥ ਹੈ (ਉਸ) ਦਾ ਅੰਮ੍ਰਿਤ ਰਸ ਚੱਖ। ੩।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਨ੍ਹਾਂ ਉਤੇ (ਪ੍ਰਭੂ ਆਪਣੀ ਕਿਰਪਾ) ਦ੍ਰਿਸ਼ਟੀ ਕਰੇ

(ਭਾਵ ਜੋ ਦ੍ਰਿਸ਼ਟੀ ਦੇ ਪਾਤਰ ਬਣੇ) ਉਹੀ ਜਨ ਔਖੇ (ਤਰੇ ਜਾਣ ਵਾਲੇ) ਸਾਗਰ ਤੋਂ ਤਰੇ ਹਨ । ੪ । ੯੮ । ੧੩੭ ।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਮਨ ਨੂੰ ਨਾਮ-ਸਿਮਰਨ, ਭਜਨ-ਬੰਦਗੀ ਕਰਨ ਦੀ ਸਿੱਖਿਆ ਦਿੱਤੀ ਹੈ । ਸਿਮਰਨ ਇਕ ਇਹੋ ਜਿਹੀ ਸ਼ਕਤੀ ਹੈ ਜਿਸ ਨਾਲ ਹਰ ਪ੍ਰਕਾਰ ਦੀਆਂ ਦੁੱਖ ਦੇਣ ਵਾਲੀਆਂ ਬਲਾਵਾਂ ਦੂਰ ਹੋ ਜਾਂਦੀਆਂ ਹਨ । ਰਬੀ ਦਰਗਾਹ ਵਿਚ ਜੀਵ ਦੇ ਕੰਮ ਕੇਵਲ ਨਾਮ ਹੀ ਆਉਂਦਾ ਹੈ ਬਾਕੀ ਕੋਈ ਵਸਤੂ ਨਾਲ ਨਹੀਂ ਜਾਂਦੀ । ਨਾਮ ਹਰ ਤਰ੍ਹਾਂ ਕਲਿਆਣਕਾਰੀ ਹੈ । ਪਰ ਨਾਮ ਓਦੋਂ ਸਿਮਰਿਆ ਜਾਂਦਾ ਹੈ, ਜਦੋਂ ਪ੍ਰਭੂ ਜੀਵ ਉਤੇ ਆਪਣੀ ਨਦਰ ਕਰਦਾ ਹੈ :-

**ਨਦਰਿ ਕਰੇ, ਤਾ ਸਿਮਰਿਆ ਜਾਇ॥ ਆਤਮਾ ਦ੍ਰਵੈ, ਰਹੇ ਲਿਵ ਲਾਇ॥ਪੰ. ੬੬੧**

**ਗਉੜੀ ਮਹਲਾ ੫ ॥ ਹਿਰਦੈ, ਚਰਨ ਕਮਲ ਪ੍ਰਭ ਧਾਰੇ ॥ ਪੂਰੇ ਸਤਿਗੁਰ ਮਿਲਿ ਨਿਸਤਾਰੇ॥੧॥ ਗੋਵਿੰਦ ਗੁਣ ਗਾਵਹੁ, ਮੇਰੇ ਭਾਈ॥ ਮਿਲਿ ਸਾਧੂ ਹਰਿਨਾਮੁ ਧਿਆਈ ॥੧॥ਰਹਾਉ॥ ਦੁਲਭ ਦੇਹ ਹੋਈ ਪਰਵਾਨੁ ॥ ਸਤਿਗੁਰ ਤੇ ਪਾਇਆ, ਨਾਮ ਨੀਸਾਨੁ ॥ ੨ ॥ ਹਰਿ ਸਿਮਰਤੁ, ਪੂਰਨ ਪਦੁ ਪਾਇਆ ॥ ਸਾਧ ਸੰਗਿ, ਭੈ ਭਰਮ ਮਿਟਾਇਆ॥੩॥ ਜਤ ਕਤ ਦੇਖਉ, ਤਤ ਰਹਿਆ ਸਮਾਇ ॥ ਨਾਨਕ, ਦਾਸ ਹਰਿ ਕੀ ਸਰਣਾਇ ॥੪॥੯੯॥੧੩੮॥**

**ਪਦ ਅਰਥ** : ਧਿਆਈ=ਧਿਆਓ । ਨੀਸਾਨੁ=ਪਰਵਾਨਾ ਪ੍ਰਵਾਨਗੀ ਦਾ ਚਿੰਨ੍ਹ । ਜਤ ਕਤ= ਜਿਥੇ ਕਿਥੇ ।

**ਅਰਥ** : (ਜਿਨ੍ਹਾਂ ਸੇਵਕਾਂ ਨੇ) ਪ੍ਰਭੂ ਦੇ ਚਰਨ ਕਮਲ (ਆਪਣੇ ਹਿਰਦੇ ਵਿਚ) ਟਿਕਾਏ ਹਨ, ਉਹ ਪੂਰੇ ਸਤਿਗੁਰੂ ਨਾਲ ਮਿਲ ਕੇ (ਆਪ ਤੁਰ ਗਏ ਅਤੇ ਅਗੋਂ ਉਨ੍ਹਾਂ ਨੇ ਹੋਰ ਕਈ ਸੰਗੀ ਸਾਥੀ) ਤਾਰ ਦਿਤੇ ਹਨ । ੧ ।

ਹੇ ਮੇਰੇ ਭਾਈ ! (ਤੁਸੀਂ ਵੀ) ਗੋਬਿੰਦ ਦੇ ਗੁਣ ਗਾਇਨ ਕਰੋ । ਸਾਧੂ (ਗੁਰੂ) ਨੂੰ ਮਿਲ ਕੇ ਹਰੀ ਦਾ ਨਾਮ ਧਿਆਓ । ੧ । ਰਹਾਉ ।

ਹੇ ਭਾਈ ! ਔਖੀ ਲਭੀ, (ਮਨੁੱਖਾ) ਦੇਹੀ (ਉਸ ਜੀਵ ਦੀ) ਪਰਵਾਨ ਹੈ, (ਜਿਸ ਨੇ) ਸਤਿਗੁਰੂ ਤੋਂ ਨਾਮ ਦਾ ਨਿਸ਼ਾਨ (ਪਰਵਾਨਗੀ ਦਾ ਚਿੰਨ੍ਹ) ਪ੍ਰਾਪਤ ਕਰ ਲਿਆ ਹੈ । ੨ ।

(ਉਸ ਜੀਵ ਨੇ) ਹਰੀ ਨੂੰ ਸਿਮਰਦਿਆਂ ਪੂਰਨ ਪਦ ਪਾ ਲਿਆ ਹੈ, (ਅਤੇ) ਸਾਧ ਸੰਗ ਵਿਚ (ਨਾਮ ਜਪਦੇ ਹੋਏ ਭੈ ਤੇ ਭਰਮ (ਆਦਿ) ਨੂੰ ਦੂਰ ਕਰ ਲਿਆ ਹੈ । ੩ ।

(ਹੇ ਭਾਈ !) ਜਿਥੇ ਕਿਥੇ ਵੇਖੋ (ਉਹ ਹਰੀ) ਉਥੇ ਹੀ ਵਿਆਪਕ ਹੋ ਰਿਹਾ ਹੈ । ਨਾਨਕ (ਗੁਰੂ

ਜੀ ਦਸਦੇ ਹਨ ਕਿ ਪ੍ਰਭੂ ਦੇ) ਦਾਸ (ਹਮੇਸ਼ਾ) ਹਰੀ ਦੀ ਸਰਣ ਵਿਚ ਸਮਾਏ ਰਹਿੰਦੇ ਹਨ।੪।੯।੧੩੮।

## ਸਾਰੰਸ਼ ਅਤੇ ਸਿਧਾਂਤ

ਜਿਵੇਂ ਗੁਰੂ ਮਹਾਰਾਜ ਦੇ ਅੰਮ੍ਰਿਤ ਬਚਨ ਹਨ "**ਆਇਆ ਸਫਲੁ, ਤਾਹੂ ਕੋ ਗਨੀਐ ॥ ਜਾਸੁ ਰਸਨੁ, ਹਰਿ ਹਰਿ ਜਸੁ ਭਨੀਐ॥**" (ਪੰਨਾ ੨੫੨), ਇਸੇ ਤਰ੍ਹਾਂ ਇਸ ਸ਼ਬਦ ਵਿਚ ਆਪ ਦਸ ਰਹੇ ਹਨ ਕਿ ਸਾਧ-ਗੁਰੂ ਤੋਂ ਨਾਮ ਦਾ ਨਿਸ਼ਾਨ ਪੈਣ ਉਤੇ ਹੀ ਮਨੁੱਖਾ ਦੇਹੀ ਪਰਵਾਨ ਹੁੰਦੀ ਹੈ । ਗੁਰੂ ਦੀ ਕਿਰਪਾ ਨਾਲ ਸਾਰਾ ਭੈ ਭਰਮ ਮਿਟ ਜਾਂਦਾ ਹੈ, ਫਿਰ ਹਰ ਪਾਸੇ ਕੇਵਲ ਉਸ ਪ੍ਰਭੂ ਦੇ ਹੀ ਦੀਦਾਰ ਹੁੰਦੇ ਹਨ, ਦੂਜਾ ਕੋਈ ਨਜ਼ਰੀਂ ਨਹੀਂ ਪੈਂਦਾ। ਇਹ ਪੂਰਨ-ਪਦ ਪ੍ਰਾਪਤੀ ਦੀ ਪਛਾਣ ਹੈ।

**ਗਉੜੀ ਮਹਲਾ ੫ ॥ ਗੁਰ ਜੀ ਕੇ ਦਰਸਨ ਕਉ ਬਲ ਜਾਉ ॥ ਜਪਿ ਜਪਿ ਜੀਵਾ ਸਤਿਗੁਰ ਨਾਉ ॥ ੧ ॥ ਪਾਰਬ੍ਰਹਮ ਪੂਰਨ ਗੁਰਦੇਵ ॥ ਕਰਿ ਕਿਰਪਾ ਲਾਗਉ ਤੇਰੀ ਸੇਵ ॥੧॥ਰਹਾਉ॥ ਚਰਨ ਕਮਲੁ, ਹਿਰਦੈ ਉਰਧਾਰੀ ॥ ਮਨ ਤਨ ਧਨ, ਗੁਰ ਪ੍ਰਾਨ ਅਧਾਰੀ ॥੨॥ ਸਫਲ ਜਨਮੁ, ਹੋਵੈ ਪਰਵਾਣੁ ॥ ਗੁਰੁ ਪਾਰਬ੍ਰਹਮੁ, ਨਿਕਟਿ ਕਰਿ ਜਾਣੁ ॥ ੩ ॥ ਸੰਤ ਧੂਰਿ ਪਾਈਐ ਵਡਭਾਗੀ ॥ ਨਾਨਕ, ਗੁਰ ਭੇਟਤ, ਹਰਿ ਸਿਉ ਲਿਵ ਲਾਗੀ ॥ ੪ ॥ ੭੦ ॥ ੧੩੯ ॥**

## ਉਚਾਰਨ ਸੇਧ

**ਬਿੰਦੀ ਸਹਿਤ :** ਜਾਉਂ, ਜੀਵਾਂ, ਨਾਉਂ, ਲਾਗਉਂ, ਉਰਧਾਰੀਂ, ਸਿਉਂ, ਵਡਭਾਗੀਂ ।

**ਪਦ ਅਰਥ :** ਬਲਿ ਜਾਉ=(ਮੈਂ) ਸਦਕੇ ਜਾਂਦਾ ਹਾਂ । ਜਪਿ ਜਪਿ=ਜਪ ਜਪ ਕੇ । ਉਰਧਾਰੀ=ਟਿਕਾਈ । ਅਧਾਰੀ=ਆਸਰਾ। ਵਡਭਾਗੀ=ਵਡੇ ਭਾਗਾਂ ਨਾਲ ।

**ਅਰਥ :** (ਮੈਂ) ਗੁਰੂ ਜੀ ਦੇ ਦਰਸ਼ਨ ਤੋਂ ਸਦਕੇ ਜਾਂਦਾ ਹਾਂ । (ਮੈਂ) ਸਤਿਗੁਰੂ ਦਾ ਨਾਮ ਜਪ ਜਪ ਕੇ ਜੀਉਂਦਾ ਹਾਂ । ੧।

ਹੇ ਪੂਰਨ ਪਾਰਬ੍ਰਹਮ ਗੁਰਦੇਵ ਜੀਉ ! ਕਿਰਪਾ ਕਰੋ (ਮੈਂ ਇਸੇ ਤਰ੍ਹਾਂ) ਆਪ ਦੀ ਸੇਵਾ ਵਿਚ ਲੱਗਾ ਰਹਾਂ । ੧। ਰਹਾਉ ।

ਹੇ ਗੁਰੂ ਜੀ ! (ਮਿਹਰ ਕਰੋ ਮੈਂ ਆਪ ਜੀ ਦੇ) ਚਰਨ ਕਮਲ ਹਿਰਦੇ ਵਿਚ ਟਿਕਾਈ ਰਖਾਂ (ਆਪ ਮੇਰੇ) ਮਨ ਦਾ, ਤਨ ਦਾ, ਧਨ ਦਾ (ਅਤੇ) ਪ੍ਰਾਨਾਂ ਦਾ ਆਸਰਾ ਹੋ । ੨ ।

(ਹੇ ਭਾਈ !) ਗੁਰੂ ਪਾਰਬ੍ਰਹਮ ਹੈ, (ਉਸ ਨੂੰ) ਹਾਜ਼ਰ ਨਾਜ਼ਰ ਕਰਕੇ ਜਾਣ । (ਇਸ ਤਰ੍ਹਾਂ, ਤੇਰਾ) ਜਨਮ ਸਫਲ (ਹੋ ਜਾਏਗਾ ਤੇ ਤੂੰ ਦਰਗਾਹ ਵਿਚ) ਪਰਵਾਨ (ਹੋ ਜਾਵੇਂਗਾ) । ੩।

(ਹੇ ਭਾਈ!) ਸੰਤ (ਗੁਰੂ) ਦੀ ਚਰਨ-ਧੂੜੀ ਵਡੇ ਭਾਗਾਂ ਨਾਲ ਪ੍ਰਾਪਤ ਹੁੰਦੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਗੁਰੂ ਦੇ ਮਿਲਿਆਂ ਹੀ ਹਰੀ (ਦੇ ਚਰਨਾਂ ਨਾਲ), ਲਿਵ ਲਗਦੀ ਹੈ।੪।੭੦।੧੩੯।

## ਸਾਰੰਸ਼ ਅਤੇ ਸਿਧਾਂਤ

ਗੁਰੂ ਜੀ ਦਾ ਦਰਸ਼ਨ, ਗੁਰੂ ਜੀ ਦੀ ਅਪਾਰ ਮਹਿਮਾ, ਗੁਰੂ ਜੀ ਨੂੰ ਆਪਣਾ ਮਨ, ਤਨ, ਅਤੇ ਪ੍ਰਾਣਾਂ ਦਾ ਆਸਰਾ ਸਮਝਣਾ ਹੀ ਸਫਲ ਜੀਵਨ ਦੀ ਨਿਸ਼ਾਨੀ ਹੈ। ਗੁਰੂ ਤੇ ਪਾਰਬ੍ਰਹਮ ਵਿਚ ਕੋਈ ਭੇਦ ਨਹੀਂ ਹੈ। ਇਸ ਸ਼ਬਦ ਵਿਚ ਸਿਖਿਆ ਇਹ ਦਿਤੀ ਹੈ ਕਿ 'ਗੁਰੂ ਪਾਰਬ੍ਰਹਮ ਨਿਕਟਿ ਕਰਿ ਜਾਣੁ' ਬਸ ਇਹੋ ਹਜ਼ੂਰੀ ਵਿਚ ਰਹਿਣ ਦਾ ਸਬਕ ਯਾਦ ਕਰਨਾ ਹੈ :-

੧. **ਪੂਰੇ ਗੁਰ ਕਾ ਸੁਨਿ ਉਪਦੇਸੁ ॥ ਪਾਰਬ੍ਰਹਮੁ ਨਿਕਟਿ ਕਰਿ ਪੇਖੁ॥[ਪੰਨਾ ੨੯੫**

੨. **ਨਿਕਟਿ ਪੇਖੁ, ਪ੍ਰਭੁ ਕਰਣੈਹਾਰ॥ ਈਤ ਊਤ ਪ੍ਰਭ ਕਾਰਜ ਸਾਰ॥ [ਪੰ. ੧੧੮੩**

**ਗਉੜੀ ਮਹਲਾ ੫ ॥ ਕਰੈ ਦੁਹਕਰਮ, ਦਿਖਾਵੈ ਹੋਰੁ ॥ ਰਾਮ ਕੀ ਦਰਗਹ ਬਾਧਾ ਚੋਰੁ ॥੧॥ ਰਾਮੁ ਰਮੈ, ਸੋਈ ਰਾਮਾਣਾ ॥ ਜਲਿ ਥਲਿ ਮਹੀਅਲਿ, ਏਕੁ ਸਮਾਣਾ ॥੧॥ਰਹਾਉ॥ ਅੰਤਰਿ ਬਿਖੁ, ਮੁਖਿ ਅੰਮ੍ਰਿਤੁ ਸੁਣਾਵੈ ॥ ਜਮਪੁਰਿ ਬਾਧਾ ਚੋਟਾ ਖਾਵੈ ॥੨॥ ਅਨਿਕ ਪੜਦੇ ਮਹਿ ਕਮਾਵੈ ਵਿਕਾਰ ॥ ਖਿਨ ਮਹਿ ਪ੍ਰਗਟਿ ਹੋਹਿ ਸੰਸਾਰਿ ॥੩॥ ਅੰਤਰਿ ਸਾਚਿ, ਨਾਮਿ ਰਸਿ ਰਾਤਾ ॥ ਨਾਨਕ, ਤਿਸੁ ਕਿਰਪਾਲੁ ਬਿਧਾਤਾ ॥੪॥੭੧॥੧੪੦॥**

## ਉਚਾਰਨ ਸੇਧ

**ਬਿੰਦੀ ਸਹਿਤ** : ਮਹਿਂ, ਚੋਟਾਂ, ਹੋਹਿਂ।

**ਪਦ ਅਰਥ** : ਦੁਹਕਰਮ=ਖੋਟੇ (ਪਾਪ) ਕਰਮ। ਰਮੈ=ਸਿਮਰਦਾ ਹੈ। ਰਾਮਾਣਾ=ਰਾਮ ਦਾ। ਬਿਖੁ=ਜ਼ਹਿਰ (ਮਾਇਆ)। ਅੰਮ੍ਰਿਤੁ=ਮਿੱਠਾ। ਚੋਟਾ=ਸੱਟਾਂ। ਪ੍ਰਗਟ=ਨਸ਼ਰ, ਉਜਾਗਰ। ਬਿਧਾਤਾ= ਭਾਗ ਬਣਾਉਣ ਵਾਲਾ।

**ਅਰਥ** : (ਜਿਹੜਾ ਮਨੁੱਖ ਅੰਦਰਖਾਤੇ) ਪਾਪ ਕਰਦਾ ਹੈ (ਅਤੇ ਬਾਹਰ ਲੋਕਾਂ ਨੂੰ) ਹੋਰ ਰੂਪ ਵਿਖਾਉਂਦਾ ਹੈ, ਰਾਮ ਦੀ ਦਰਗਾਹ ਵਿਚ (ਉਹ) ਚੋਰ ਵਾਂਗ ਬੱਧਾ ਜਾਂਦਾ ਹੈ। ੧।

(ਜਿਹੜਾ ਮਨੁੱਖ) ਰਾਮ ਨੂੰ ਸਿਮਰਦਾ ਹੈ (ਅਸਲ ਵਿਚ) ਓਹੀ ਰਾਮ ਦਾ (ਸਪੂਤ) ਹੈ। (ਹੇ ਭਾਈ!) ਪਾਣੀ ਵਿਚ, ਪ੍ਰਿਥਵੀ ਉਤੇ (ਧਰਤੀ ਪੁਲਾੜ) ਅਸਮਾਨ (ਆਦਿ ਸਾਰੇ) ਪਾਸੇ ਇਕੋ (ਰਾਮ ਹੀ) ਸਮਾਇਆ ਹੋਇਆ ਹੈ। ੧। ਰਹਾਉ।

ਜਿਸ ਮਨੁੱਖ ਦੇ ਅੰਦਰ ਜਹਰ (ਕਉੜੱਤਣ ਹੈ ਅਤੇ ਬਾਹਰੋਂ) ਮੂੰਹ ਚੋਂ ਮਿੱਠੇ ਬੋਲ ਸੁਣਾਉਂਦਾ ਹੈ, (ਉਹ ਪਾਪ ਕਰਮਾਂ ਦਾ) ਬੱਧਾ ਹੋਇਆ ਜਮਪੁਰੀ ਵਿਚ (ਜਾ ਕੇ ਆਪਣੇ ਮੂੰਹ ਉਤੇ) ਸੱਟਾਂ ਖਾਂਦਾ ਹੈ।੨।

(ਕੋਈ ਵੀ ਜੀਵ ਜੋ) ਅਨੇਕ ਪੜਦਿਆਂ ਵਿਚ (ਲੁਕ ਕੇ) ਵਿਸ਼ੇ-ਵਿਕਾਰ ਕਮਾਉਂਦਾ ਹੈ, (ਉਸ ਦੇ ਪਾਪ ਕਰਮ) ਛੇਤੀ ਹੀ (ਸਾਰੇ) ਸੰਸਾਰ ਅੰਦਰ ਪ੍ਰਗਟ (ਨਸ਼ਰ) ਹੋ ਜਾਂਦੇ ਹਨ। ੩।

(ਜਿਹੜਾ ਮਨੁੱਖ ਹਿਰਦੇ) ਅੰਦਰ ਸੱਚ ਹੋਣ ਕਰਕੇ ਨਾਮ ਰਸ ਵਿਚ ਲੀਨ ਹੋ ਗਿਆ ਹੈ, ਨਾਨਕ (ਗੁਰੂ ਜੀ ਫੁਰਮਾਉਂਦੇ ਹਨ, ਇਉਂ ਜਾਣੋ ਕਿ) ਉਸ ਉੱਤੇ ਭਾਗ ਬਣਾਉਣ ਵਾਲਾ ਹਰੀ (ਆਪ) ਕਿਰਪਾਲੂ ਹੋਇਆ ਹੈ । ੪ । ੭੧ । ੧੪੦ ।

## ਸਾਰੰਸ਼ ਅਤੇ ਸਿਧਾਂਤ

ਜੋ ਮਨੁੱਖ ਹਿਰਦੇ ਅੰਦਰੋਂ ਕਾਲੀਆਂ ਕਰਤੂਤਾਂ ਕਰਦਾ ਹੋਵੇ, ਬਾਹਰ ਨਿਰਮਲੇ ਸੰਤਾਂ ਵਾਲਾ, ਚਿਟਾ ਵੇਸ ਰਖਦਾ ਹੋਵੇ, ਅਜਿਹੇ ਕਰਮ ਕਰਨ ਵਾਲੇ ਨੂੰ ਰਬੀ-ਦਰਗਾਹ ਵਿਚ ਚੋਰ ਸਮਝ ਕੇ ਸਜ਼ਾ ਦਿਤੀ ਜਾਂਦੀ ਹੈ। ਅਸਲੀ ਰਾਮ ਦਾ ਸਪੂਤ, ਸਿਖ-ਸੇਵਕ ਨਾਮ-ਰਸੀਆ, ਨਾਮ-ਭਗਤ ਓਹੀ ਹੈ ਜੋ ਹਰ ਵਕਤ ਰਾਮ-ਰਾਮ ਦਾ ਸਿਮਰਨ ਕਰਦਾ ਹੈ । ਗੁਰਬਾਣੀ ਦਾ ਇਹ ਸਿਧਾਂਤ ਹੈ-

**੧. ਜਤਨ ਕਰੈ ਮਨੁਖ ਡਹਕਾਵੈ, ਓਹੁ ਅੰਤਰਜਾਮੀ ਜਾਨੈ ॥**
**ਪਾਪ ਕਰੇ ਕਰਿ ਮੂਕਰਿ ਪਾਵੈ, ਭੇਖ ਕਰੈ ਨਿਰਬਾਨੈ ॥** [ਪੰਨਾ ੬੮੦

**੨. ਲੂਕਿ ਕਮਾਵੈ, ਕਿਸ ਤੇ, ਜਾ ਵੇਖੈ ਸਦਾ ਹਦੂਰਿ ॥** [ਪੰਨਾ ੪੮

ਸੋ, ਰਾਮ ਦੀ ਹੋਂਦ ਨੂੰ ਮੰਨਣਾ ਉਸਦੇ ਰਸ ਵਿਚ ਅਤੇ ਹਜ਼ੂਰੀ ਵਿਚ ਰਹਿਣਾ ਹੀ ਸਹੀ ਸਿਮਰਨ ਹੈ ।

**ਗਉੜੀ ਮਹਲਾ ੫ ॥ ਰਾਮ ਰੰਗੁ, ਕਦੇ ਉਤਰਿ ਨ ਜਾਇ ॥ ਗੁਰੁ ਪੂਰਾ, ਜਿਸੁ ਦੇਇ ਬੁਝਾਇ ॥ ਹਰਿ ਰੰਗਿ ਰਾਤਾ, ਸੋ ਮਨੁ ਸਾਚਾ ॥ ਲਾਲ ਰੰਗ, ਪੂਰਨ ਪੁਰਖੁ ਬਿਧਾਤਾ ॥੧॥ਰਹਾਉ॥ ਸੰਤਹ ਸੰਗਿ ਬੈਸਿ, ਗੁਨ ਗਾਇ, ਤਾ ਕਾ ਰੰਗੁ, ਨ ਉਤਰੈ ਜਾਇ ॥ ੨ ॥ ਬਿਨੁ ਹਰਿ ਸਿਮਰਨੁ, ਸੁਖੁ ਨਹੀ ਪਾਇਆ ॥ ਆਨ ਰੰਗ ਫੀਕੇ ਸਭ ਮਾਇਆ ॥ ੩ ॥ ਗੁਰਿ ਰੰਗੇ, ਸੇ ਭਏ ਨਿਹਾਲ ॥ ਕਹੁ ਨਾਨਕ ਗੁਰ ਭਏ ਹੈ ਦਇਆਲ ॥ ੪ ॥ ੭੨ ॥ ੧੪੧ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਸੰਤਹਂ, ਨਹੀਂ, ਹੈਂ ।

**ਪਦ ਅਰਥ** : ਬਿਧਾਤਾ=ਸਿਰਜਨਹਾਰ, ਫਲ ਪ੍ਰਦਾਤਾ । ਬੈਸਿ=ਬੈਠ ਕੇ । ਆਨ=ਹੋਰ । ਨਿਹਾਲ=ਪ੍ਰਸੰਨ ।

**ਅਰਥ** : (ਹੇ ਭਾਈ !) ਰਾਮ-ਨਾਮ ਦਾ ਰੰਗ (ਇਤਨਾ ਪੱਕਾ ਹੈ) ਜੋ ਕਦੇ ਵੀ ਉਤਰਦਾ ਨਹੀਂ ਹੈ। (ਪਰ ਇਸ ਰੰਗ ਦੀ ਪਰਖ ਉਸ ਨੂੰ ਹੁੰਦੀ ਹੈ) ਜਿਸ ਨੂੰ ਪੂਰਾ ਗੁਰੂ ਸਮਝਾ ਦੇਵੇ । ੧।

ਹੇ ਭਾਈ ! (ਜੋ ਮਨ) ਹਰੀ ਦੇ (ਲਾਲ) ਰੰਗ ਵਿਚ ਰੰਗਿਆ ਹੋਇਆ ਹੈ, ਉਹ ਸਚਾ ਮਨ ਹੈ । (ਨਾਮ ਰੂਪੀ) ਲਾਲ ਰੰਗ (ਜਿਸ ਮਨ ਉੱਤੇ ਚੜ੍ਹਦਾ ਹੈ ਉਹ ਮਨ) ਪੂਰਨ ਪੁਰਖ ਬਿਧਾਤ ਦਾ (ਰੂਪ ਹੀ ਬਣ ਜਾਂਦਾ ਹੈ) । ੧। ਰਹਾਉ ।

(ਹੇ ਭਾਈ ! ਜਿਹੜਾ ਮਨੁੱਖ) ਸੰਤਾਂ ਦੇ ਨਾਲ ਬੈਠ ਕੇ ਉਸ ਬਿਧਾਤੇ) ਦੇ ਗੁਣ ਗਾਉਂਦਾ ਹੈ, ਉਸ ਦਾ ਰੰਗ ਨਾ ਲਹਿੰਦਾ ਹੈ (ਨਾ) ਜਾਂਦਾ ਹੈ (ਭਾਵ ਸਦਾ ਲਈ ਪੱਕਾ ਰਹਿੰਦਾ ਹੈ) । ੨ ।

ਹਰੀ ਦੇ (ਨਾਮ) ਸਿਮਰਨ ਤੋਂ ਬਿਨਾਂ (ਕਿਸੇ ਜੀਵ ਨੇ ਵੀ ਆਤਮਿਕ) ਸੁਖ ਪ੍ਰਾਪਤ ਨਹੀਂ ਕੀਤਾ ਅਤੇ (ਨਾਮ ਰੰਗ ਤੋਂ ਬਿਨਾਂ) ਹੋਰ (ਜਿਤਨੇ ਵੀ) ਮਾਇਆ ਦੇ ਰੰਗ ਹਨ, ਸਭ ਫਿਕੇ (ਬੇ-ਸੁਆਦੇ) ਹਨ।੩।

(ਜਿਨ੍ਹਾਂ ਜਗਿਆਸੂਆਂ ਦੇ ਸਰੀਰ ਰੂਪੀ ਚੋਲੇ) ਗੁਰੂ ਨੇ (ਨਾਮ-ਰੰਗ ਵਿਚ ਰੰਗੇ ਹਨ, ਉਹ ਨਿਹਾਲ ਹੋ ਗਏ ਹਨ। ਨਾਨਕ ! ਆਖ (ਕਿ ਉਨ੍ਹਾਂ ਉਤੇ) ਗੁਰੂ (ਮਹਾਰਾਜ ਆਪ ਦਇਆਲੂ ਹੋਏ ਹਨ) । ੪ । ੭੨ । ੧੪੧ ।

## ਸਾਰੰਸ਼ ਅਤੇ ਸਿਧਾਂਤ

ਇਸ ਸਬਦ ਵਿਚ ਰਾਮ-ਰੰਗ, ਰਬੀ ਪਿਆਰ ਨੂੰ ਬੜੇ ਸਤਿਕਾਰ ਸਹਿਤ ਨਿਰੂਪਣ ਕੀਤਾ ਹੈ । ਇਹ ਅਜਿਹਾ ਗੂੜਾ ਤੇ ਸੱਚਾ ਰੰਗ ਹੈ ਜੋ ਨਾ ਕਦੇ ਉਤਰਦਾ ਹੈ ਨਾ ਕਦੇ ਫਿਕਾ ਹੁੰਦਾ ਹੈ । ਬਾਕੀ ਮਾਇਆ ਦੇ ਰੰਗ ਚਮਕੀਲੇ ਹਨ ਅਤੇ ਉਹਨਾਂ ਦੀ ਚਮਕ ਉਡਦਿਆਂ ਦੇਰੀ ਨਹੀਂ ਲਗਦੀ ।

ਸਿਧਾਂਤ ਇਹ ਹੈ ਕਿ ਨਾਮ-ਸਿਮਰਨ ਤੋਂ ਬਿਨਾਂ ਕਿਸੇ ਨੂੰ ਵੀ ਸਦੀਵੀ ਸੁਖ ਪ੍ਰਾਪਤ ਨਹੀਂ ਹੋਇਆ ਤੇ ਨਾ ਹੋ ਸਕਦਾ ਹੈ । ਸਾਰਾ ਸਉਦਾ ਗੁਰੂ ਦੀ ਮਿਹਰ ਦਾ ਹੈ-

੧. ਗੁਰਿ ਰੰਗੇ ਸੇ ਭਏ ਨਿਹਾਲ ॥

੨. ਗੁਰਿ ਤੁਠੈ ਹਰਿ ਰੰਗੁ ਚਾੜਿਆ, ਫਿਰਿ ਬਹੁੜਿ ਨ ਹੋਵੀ ਭੰਗੁ ॥[ਪੰਨਾ ੭੩੧

**ਗਉੜੀ ਮਹਲਾ ੫ ॥ ਸਿਮਰਤ ਸੁਆਮੀ, ਕਿਲਵਿਖੇ ਨਾਸੇ ॥ ਸੂਖ ਸਹਜ, ਆਨੰਦ ਨਿਵਾਸੇ ॥ ੧ ॥ ਰਾਮ ਜਨਾ ਕਉ, ਰਾਮ ਭਰੋਸਾ ॥ ਨਾਮੁ ਜਪਤ, ਸਭੁ ਮਿਟਿਓ ਅੰਦੇਸਾ ॥ ੧ ॥ ਰਹਾਉ ॥ ਸਾਧ ਸੰਗਿ, ਕਛੁ ਭਉ ਨ ਭਰਾਤੀ ॥ ਗੁਣ ਗੋਪਾਲ ਗਾਈਅਹਿ ਦਿਨੁ ਰਾਤੀ ॥ ੨ ॥ ਕਰਿ ਕਿਰਪਾ ਪ੍ਰਭ ਬੰਧਨ ਛੋਟ ॥ ਚਰਣ ਕਮਲ ਕੀ ਦੀਨੀ ਓਟਿ ॥੩॥ ਕਹੁ ਨਾਨਕ ਮਨਿ ਭਈ ਪਰਤੀਤਿ ॥ ਨਿਰਮਲ ਜਸੁ ਪੀਵਹਿ ਜਨ ਨੀਤਿ ॥੪॥੭੩॥੧੪੨॥**

## ਉਚਾਰਨ ਸੇਧ

**ਬਿੰਦੀ ਸਹਿਤ** : ਗਾਈਅਹਿਂ, ਪੀਵਹਿਂ, ਭਰਾਂਤੀ।

**ਪਾਠ ਭੇਦ** : 'ਕਰਿ ਕਿਰਪਾ ਪ੍ਰਭ ਬੰਧਨ ਛੋਟ' ਪੰਗਤੀ ਵਿਚ 'ਪ੍ਰਭ' ਦਾ ਸਰੂਪ ਜੇ 'ਪ੍ਰਭਿ' ਭਭੇ ਸਿਹਾਰੀ ਵਾਲਾ ਹੋਵੇ ਤਾਂ ਸਿਹਾਰੀ ਵਿਚੋਂ 'ਨੇ' ਦੇ ਅਰਥ ਨਿਕਲ ਸਕਦੇ ਸਨ, ਪਰ ਵਰਤਮਾਨ ਸਰੂਪ ਵਿੱਚ 'ਪ੍ਰਭੂ ਦੀ ਕਿਰਪਾ ਕਰਕੇ' ਅਰਥ ਕਰਨੇ ਹੀ ਠੀਕ ਹਨ।

**ਪਦ ਅਰਥ** : ਨਾਸੇ=ਨਾਸ਼ ਹੋ ਗਏ। ਕਿਲਵਿਖ=ਪਾਪ । ਭਰਾਤੀ=ਭਰਮ । ਪਰਤੀਤਿ=ਭਰੋਸਾ, ਨਿਸਚਾ ।

**ਅਰਥ** : (ਹੇ ਭਾਈ !) ਸੁਆਮੀ ਦਾ (ਨਾਮ) ਸਿਮਰਦਿਆਂ (ਰਾਮ ਜਨਾਂ ਦੇ ਸਾਰੇ) ਪਾਪ ਨਾਸ ਹੋ ਗਏ ਹਨ (ਅਤੇ ਉਨ੍ਹਾਂ ਨੂੰ ਹਿਰਦੇ ਅੰਦਰ) ਸੁਖ ਸਹਜ ਤੇ ਅਨੰਦ ਦਾ ਨਿਵਾਸ ਹੋ ਗਿਆ ਹੈ । ੧ ।

ਰਾਮ ਜਨਾਂ ਨੂੰ (ਸਦਾ) ਰਾਮ ਦਾ ਭਰੋਸਾ (ਪ੍ਰਾਪਤ ਹੈ) ਅਤੇ ਨਾਮ ਜਪਦਿਆਂ (ਉਨ੍ਹਾਂ ਦਾ) ਸਾਰਾ ਫਿਕਰ ਦਰਤ (ਪਾਪ) ਮਿਟ ਗਿਆ ਹੈ । ੧ । ਰਹਾਉ ।

(ਹੇ ਭਾਈ !) ਸਾਧ ਸੰਗਤ ਵਿਚ (ਵਿਚਰਦਿਆਂ) ਕਿਸੇ ਪ੍ਰਕਾਰ ਦਾ ਭੈ ਅਤੇ ਭਰਮ ਨਹੀਂ ਰਹਿੰਦਾ (ਕਿਉਂਕਿ ਉਥੇ) ਦਿਨ ਰਾਤ ਗੋਪਾਲ ਦੇ ਗੁਣ ਗਾਏ ਜਾਂਦੇ ਹਨ । ੨ ।

ਪ੍ਰਭੂ ਦੀ ਕਿਰਪਾ ਕਰਕੇ (ਰਾਮ ਜਨਾਂ ਨੂੰ ਜਨਮ ਮਰਣ ਦੇ) ਬੰਧਨਾਂ ਤੋਂ ਛੋਟ (ਮਿਲੀ ਹੁੰਦੀ ਹੈ)। (ਪ੍ਰਭੂ ਨੇਂ ਆਪੇ ਉਨ੍ਹਾਂ ਨੂੰ) ਚਰਨ ਕਮਲ ਦੀ ਟੇਕ ਦੇ ਦਿੱਤੀ (ਹੁੰਦੀ) ਹੈ । ੩ ।

ਨਾਨਕ ! ਆਖ ਕਿ ਰਾਮ ਜਨਾਂ ਦੇ ਮਨ ਵਿਚ (ਨਾਮ ਦੀ) ਪਰਤੀਤੀ ਆ ਗਈ ਹੈ । (ਇਸ ਲਈ ਉਹ) ਹਰ ਰੋਜ ਹਰੀ ਦਾ ਨਿਰਮਲ ਜਸ (ਗਾਇਨ ਕਰਕੇ ਨਾਮ ਅੰਮ੍ਰਿਤ) ਪੀਂਦੇ ਹਨ।੪।੭੩।੧੪੨।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਰਾਮ ਉਪਰ ਭਰੋਸੇ ਦਾ ਵਰਣਨ ਹੈ । ਜਿਥੇ ਪ੍ਰੀਤਿ ਹੋਵੇ, ਉਥੇ ਪ੍ਰਤੀਤਿ ਦਾ ਪ੍ਰਗਟ ਹੋਣਾ ਅਵੱਸ਼ ਹੁੰਦਾ ਹੈ । ਦਿਲੋਂ ਪ੍ਰਤੀਤ ਹੋਣ ਨਾਲ ਪ੍ਰਭੂ ਦਾ ਮਨ ਵਿਚ ਚੇਤੇ ਆਉਣਾ ਆਤਮਿਕ ਮੰਡਲ ਵਿਚ ਗੁਰੂ ਦੇ ਗਿਆਨ ਦੀ ਸੋਝੀ ਆਦਿ ਆਉਣੀ ਵੀ ਸੁਭਾਵਿਕ ਹੈ ।

ਗੁਰੂ ਸਾਹਿਬ ਦੇ ਅੰਮ੍ਰਿਤ ਵਾਕ ਹਨ-

**ਸਤੁ ਸੰਤੋਖੁ ਦਇਆ ਧਰਮੁ ਸੁਚਿ, ਸੰਤਨ ਤੇ ਇਹੁ ਮੰਤੁ ਲਈ ॥**
**ਕਹੁ ਨਾਨਕ, ਜਿਨਿ ਮਨਹੁ ਪਛਾਨਿਆ,**
**ਤਿਨ ਕਉ, ਸਗਲੀ ਸੋਝ ਪਈ ॥** [ਪੰਨਾ ੮੨੨

ਸਿਧਾਂਤ ਇਹ ਹੈ ਕਿ ਨਾਮ ਸਿਮਰਨ ਦੀ ਬਰਕਤ ਨਾਲ ਸਾਰੇ ਅੰਦੇਸ਼ੇ ਮਿਟ ਜਾਂਦੇ ਹਨ ਤੇ ਨਿਸਚਿੰਤ ਹੋ ਜਾਈਦਾ ਹੈ :-

**ਰਾਮ ਜਨਾ ਕਉ ਰਾਮ ਭਰੋਸਾ ॥ ਨਾਮ ਜਪਤ ਸਭੁ ਮਿਟਿਓ ਅੰਦੇਸਾ॥** [ਪੰਨਾ ੫੧

ਰਾਮ ਉਤੇ ਪੂਰਨ ਭਰੋਸੇ ਵਾਲਾ ਵਿਅਕਤੀ ਸਦਾ ਪ੍ਰਭੂ ਦੀ ਹਜ਼ੂਰੀ ਵਿਚ ਰਹਿੰਦਾ ਹੈ ਅਤੇ ਪਿਆਰੇ ਪ੍ਰਭੂ ਨਾਲ ਲਾਡ ਕਰਦਾ ਹੈ ''ਤੇਰੇ ਭਰੋਸੇ ਪਿਆਰੇ ਮੈ ਲਾਡ ਲਡਾਇਆ'' :-

**ਤੇਰੈ ਭਰੋਸੈ ਪਿਆਰੇ ਮੈ ਲਾਡ ਲਡਾਇਆ ॥** [ਪੰਨਾ ੫੧

**ਗਉੜੀ ਮਹਲਾ ੫ ॥ ਹਰਿ ਚਰਣੀ, ਜਾ ਕਾ ਮਨੁ ਲਾਗਾ ॥ ਦੂਖੁ, ਦਰਦੁ, ਭ੍ਰਮ ਤਾ ਕਾ ਭਾਗਾ ॥ ੧ ॥ ਹਰਿ ਧਨ ਕੋ, ਵਾਪਾਰੀ ਪੂਰਾ ॥ ਜਿਸਹਿ**

**ਨਿਵਾਜੇ, ਸੋ ਜਨੁ ਸੂਰਾ ॥ ੧ ॥ ਰਹਾਉ ॥ ਜਾ ਕਉ, ਭਏ ਕ੍ਰਿਪਾਲ ਗੁਸਾਈ ॥ ਸੇ ਜਨ ਲਾਗੇ , ਗੁਰ ਕੀ ਪਾਈ ॥ ੨ ॥ ਸੂਖ ਸਹਜ, ਸਾਂਤਿ ਆਨੰਦਾ ॥ ਜਪਿ ਜਪਿ ਜੀਵੇ, ਪਰਮਾਨੰਦਾ ॥ ੩ ॥ ਨਾਮ ਰਾਸਿ, ਸਾਧ ਸੰਗਿ ਖਾਟੀ ॥ ਕਹੁ ਨਾਨਕ, ਪ੍ਰਭਿ ਅਪਦਾ ਕਾਟੀ ॥ ੪ ॥ ੭੪ ॥ ੧੪੩ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਗੁਸਾਈਂ, ਪਾਈਂ।

**ਨੋਟ**- ਕਈ ਟੀਕਾਕਾਰਾਂ ਨੇ 'ਜੀਵੇ' ਦਾ ਪਦ ਅਰਥ 'ਜੀਊਦੇ ਹਨ' ਕੀਤੇ ਹਨ ਜੋ ਠੀਕ ਨਹੀਂ ਹਨ । ਜੇ 'ਜੀਵਹਿ' ਪਦ ਸਰੂਪ ਹੁੰਦਾ ਤਾਂ ਉਚਾਰਨ ਤੇ ਅਰਥ ਵਿਚ ਫਰਕ ਪੈਣਾ ਸੀ ।

**ਪਦ ਅਰਥ** : ਨਿਵਾਜੇ=ਵਡਿਆਈ ਦੇਵੇ । ਸੂਰਾ=ਸੂਰਮਾ, ਬਹਾਦਰ । ਪਾਈ=ਚਰਨੀ । ਖਾਟੀ=ਖੱਟੀ, ਕਮਾਈ । ਅਪਦਾ=ਬਿਪਤਾ ।

**ਅਰਥ** : (ਹੇ ਭਾਈ !) ਜਿਸ ਮਨੁੱਖ ਦਾ ਹਰੀ ਦੇ ਚਰਨਾਂ ਵਿਚ ਮਨ ਲਗ ਗਿਆ, (ਨਿਸਚੇ ਜਾਣੋ) ਉਸ ਦਾ (ਸਭ) ਦੁਖ, ਦਰਦ (ਤੇ) ਭਰਮ (ਆਦਿ) ਨਸ ਗਿਆ (ਭਾਵ ਦੂਰ ਹੋ ਗਿਆ) । ੧ ।

(ਜੋ ਮਨੁੱਖ) ਹਰੀ (ਨਾਮ) ਧਨ ਨੂੰ (ਖ਼ਰੀਦਦਾ ਹੈ ਉਹ) ਪੂਰਾ ਵਪਾਰੀ ਹੈ । ਜਿਸ ਨੂੰ (ਪ੍ਰਭੂ ਮਾਣ-ਵਡਿਆਈ ਦੇ ਦੇਵੇ, (ਅਸਲ ਵਿਚ) ਉਹ ਜਨ ਸੂਰਮਾ ਹੈ । ੧ । ਰਹਾਉ ।

(ਹੇ ਭਾਈ!) ਜਿਨ੍ਹਾਂ ਉਤੇ ਮਾਲਕ ਕਿਰਪਾਲੂ ਹੋਏ ਹਨ, ਉਹ ਜਨ ਹੀ ਗੁਰੂ ਦੀ ਚਰਨੀ ਲੱਗੇ ਹਨ।੨।

(ਹੇ ਭਾਈ ! ਜਿਹੜੇ ਜਗਿਆਸੂ) ਪਰਮਾਨੰਦ (ਪਰਮੇਸ਼ਰ) ਦਾ (ਨਾਮ) ਜਪ ਜਪ ਕੇ ਜੀਊਂਦੇ ਰਹੇ, (ਓਹ) ਸੁਖ, ਸਹਜ ਸ਼ਾਂਤੀ (ਅਤੇ) ਅਨੰਦ ਵਿਚ (ਵਿਚਰਦੇ ਰਹੇ) ।੩।

(ਜਿਸ ਮਨੁੱਖ ਨੇ) ਸਾਧ ਸੰਗਤ ਵਿਚ (ਜਾ ਕੇ) ਨਾਮ ਦੀ ਪੂੰਜੀ ਖੱਟੀ ਹੈ । ਨਾਨਕ ! ਆਖ (ਕਿ) ਪ੍ਰਭੂ ਨੇ (ਉਸ ਦੀ ਸਾਰੀ) ਬਿਪਤਾ ਕਟ ਦਿਤੀ ਹੈ। ੪ । ੭੪ । ੧੪੩ ।

## ਸਾਰਿਸ਼ ਅਤੇ ਸਿਧਾਂਤ

ਜਿਨ੍ਹਾਂ ਗੁਰੂ ਪਿਆਰਿਆਂ ਦਾ ਮਨ ਪ੍ਰਭੂ ਦੇ ਚਰਨਾਂ ਵਿਚ ਜੁੜ ਜਾਂਦਾ ਹੈ, ਉਨ੍ਹਾਂ ਦੇ ਸਾਰੇ ਦੁਖ ਦਲਿਦਰ ਦੂਰ ਹੋ ਜਾਂਦੇ ਹਨ । ਸਾਧ ਸੰਗਤ ਦੁਆਰਾ ਜਿਨ੍ਹਾਂ ਦੇ ਨਾਮ ਦੀ ਰਾਸਿ ਖਟੀ ਹੈ, ਉਨ੍ਹਾਂ ਉਤੇ ਕਿਸੇ ਪ੍ਰਕਾਰ ਦੀ ਬਿਪਤਾ ਨਹੀਂ ਆਉਂਦੀ, ਉਹ ਸਦਾ ਸੁਖ ਤੇ ਸ਼ਾਂਤੀ ਨਾਲ ਵਸਦੇ ਹਨ । ਸਚ ਜਾਣੋ, ਬਿਪਤਾ ਉਥੇ ਹੁੰਦੀ ਹੈ ਜਿਥੇ ਹਰੀ ਦਾ ਸਿਮਰਨ ਨਹੀਂ ਹੁੰਦਾ । ਜਿਥੇ ਹਰੀ ਦੇ ਗੁਣ ਗਾਏ ਜਾਂਦੇ ਹੋਣ ਉਥੇ ਸਦੀਵੀ ਅਨੰਦ ਬਣਿਆ ਰਹਿੰਦਾ ਹੈ-

**ਬਿਪਤਿ ਤਹਾ, ਜਹਾ ਹਰਿ ਸਿਮਰਨੁ ਨਾਹੀ ॥**
**ਕੋਟਿ ਅਨੰਦ, ਜਹ ਹਰਿ ਗੁਨ ਗਾਹੀ ॥** [ਪੰਨਾ ੧੯੭

**ਗਉੜੀ ਮਹਲਾ ੫ ॥ ਹਰਿ ਸਿਮਰਤ, ਸਭਿ ਮਿਟਹਿ ਕਲੇਸ ॥ ਚਰਣ ਕਮਲ, ਮਨ ਮਹਿ ਪਰਵੇਸ ॥ ੧ ॥ ਉਚਰਹੁ ਰਾਮ ਨਾਮੁ, ਲਖ ਬਾਰੀ ॥ ਅੰਮ੍ਰਿਤਰਸੁ ਪੀਵਹੁ ਪ੍ਰਭ ਪਿਆਰੀ ॥ ੧ ॥ ਰਹਾਉ ॥ ਸੂਖ ਸਹਜ ਰਸ, ਮਹਾ ਅਨੰਦਾ ॥ ਜਪਿ ਜਪਿ ਜੀਵੇ, ਪਰਮਾਨੰਦਾ ॥ ੨ ॥ ਕਾਮ ਕ੍ਰੋਧ, ਲੋਭ ਮਦ ਖੋਏ ॥ ਸਾਧ ਕੇ ਸੰਗਿ ਕਿਲ ਬਿਖ ਸਭ ਧੋਏ ॥ ੩ ॥ ਕਰਿ ਕਿਰਪਾ, ਪ੍ਰਭ ਦੀਨ ਦਇਆਲਾ ॥ ਨਾਨਕ ਦੀਜੈ ਸਾਧ ਰਵਾਲਾ ॥੪॥੭੫॥੧੪੪॥**

## ਉਚਾਰਨ ਸੇਧ

**ਬਿੰਦੀ ਸਹਿਤ** : ਮਿਟਹਿੰ, ਮਹਾਂ।

**ਪਦ ਅਰਥ** : ਪਰਵੇਸ਼ ਟਿੱਕ ਜਾਂਦੇ ਹਨ ਵਸ ਜਾਂਦੇ ਹਨ। ਬਾਰੀ=ਵਾਰੀ। ਮਦ=ਅਹੰਕਾਰ। ਰਵਾਲ=ਧੂੜੀ। ਨਾਨਕ=ਨਾਨਕ ਨੂੰ (ਸੰਪਰਦਾਨ ਕਾਰਕ)

**ਅਰਥ** : (ਹੇ ਭਾਈ !) ਹਰੀ ਦਾ (ਨਾਮ) ਸਿਮਰਦਿਆਂ ਸਾਰੇ ਕਲੇਸ਼ (ਦੁੱਖ-ਝਗੜੇ) ਖਤਮ ਹੋ ਜਾਂਦੇ ਹਨ (ਅਤੇ ਪ੍ਰਭੂ ਦੇ) ਸੋਹਣੇ ਚਰਨ (ਮਨੁੱਖੀ) ਮਨ ਵਿਚ ਟਿੱਕ ਜਾਂਦੇ ਹਨ। ੧।

ਹੇ ਪਿਆਰੀ (ਰਸਨਾ !) ਪ੍ਰਭੂ ਦਾ ਅੰਮ੍ਰਿਤ-ਰੱਸ ਪੀਓ ਅਤੇ ਰਾਮ ਦਾ ਨਾਮ ਲਖਾਂ ਵਾਰੀ ਉਚਾਰਨ ਕਰੋ।੧।ਰਹਾਉ।

(ਜਿਹੜੇ ਜਗਿਆਸੂ) ਪਰਮ ਅਨੰਦ (ਸਰੂਪ ਵਾਹਿਗੁਰੂ ਜੀ ਨੂੰ), ਜਪ ਜਪ ਕੇ ਜੀਵੇ (ਉਨ੍ਹਾਂ ਨੂੰ ਹੀ ਆਤਮਿਕ) ਸੁਖ, ਸਹਜ ਰਸ ਦੇ ਵੱਡੇ ਅਨੰਦ (ਪ੍ਰਾਪਤ ਹੋਏ)। ੨।

(ਜਿਸ ਜਗਿਆਸੂ ਨੇ ਨਾਮ ਜਪਿਆ ਹੈ ਉਸ ਦੇ) ਕਾਮ ਕ੍ਰੋਧ, ਲੋਭ, ਮੋਹ, ਅਹੰਕਾਰ ਨਾਸ਼ ਹੋ ਗਏ ਹਨ। ਸਾਧੂ ਦਾ ਸੰਗ ਕਰ ਕੇ (ਉਸ ਦੇ) ਸਾਰੇ ਪਾਪ ਨਾਸ਼ ਹੋ ਗਏ ਹਨ। ੩।

ਹੇ ਦੀਨਾਂ ਉਤੇ ਦਇਆ ਕਰਨ ਵਾਲੇ ਪ੍ਰਭੂ ! (ਆਪਣੀ) ਕਿਰਪਾ ਕਰ, ਨਾਨਕ ਨੂੰ ਸਾਧ (ਗੁਰੂ ਦੀ) ਚਰਨਧੂੜੀ (ਬਖ਼ਸ਼ਿਸ਼ ਕਰ) ਦਿਓ ਜੀ। ੪। ੭੪। ੧੪੪॥

## ਅਰਥ ਭੇਦ ਅਤੇ ਨਿਰਣੈ

**ਉਚਰਹੁ ਰਾਮ ਨਾਮੁ, ਲਖ ਬਾਰੀ ॥**

**ਅੰਮ੍ਰਿਤ ਰਸੁ ਪੀਵਹੁ ਪ੍ਰਭ ਪਿਆਰੀ ॥**

ਇਨ੍ਹਾਂ ਪੰਗਤੀਆਂ ਦੇ ਅਰਥਾਂ ਦੀਆਂ ਕਈ ਵੰਨਗੀਆਂ ਉਪਲਬਧ ਹਨ। ਜਿਵੇਂ ਕਿ-

੧. ਹੇ ਭਾਈ ! ਰਾਮ ਨਾਮ ਕੋ ਲਾਖੋ ਬਾਰੀ ਉਚਾਰਨ ਕਰੋ ਔਰ ਨਾਮ ਅੰਮ੍ਰਿਤ ਕਾ ਰਸ ਪਾਨ ਕਰੋ ਕਿਉਂਕਿ ਪ੍ਰਭੂ ਨੂੰ ਭਗਤੀ ਹੀ ਪਿਆਰੀ ਹੈ। [ਫ. ਸ.

੨. ਲਖਾਂ ਵੇਰੀ ਰਾਮ ਦਾ ਨਾਮ ਜਪੋ। (ਪ੍ਰਭੂ ਦੀ ਪਿਆਰੀ ਭਗਤੀ ਦੇ) ਅੰਮ੍ਰਿਤ ਰਸ ਨੂੰ ਪੀਉ। [ਪੰ. ਨਰੈਣ ਸਿੰਘ

੩. ਹੇ ਪ੍ਰਭੂ ਦੀ ਪਿਆਰੀ (ਰਸਨਾਂ) ! ਲਖਾਂ ਵਾਰੀ ਰਾਮ ਦਾ ਨਾਮ ਉਚਾਰਨ ਕਰ (ਤਦ ਤੂੰ) ਅੰਮ੍ਰਿਤ ਰਸ ਪੀਵੇਂਗੀ (ਭਾਵ ਤੇਰੇ ਉਚਾਰਣ ਵਿਚ ਰਸ ਭਰ ਜਾਏਗਾ)। [ਸੰ. ਪੋਥੀ

੪. ਹੇ ਪਿਆਰੀ ਜੀਭ ! ਲੱਖਾਂ ਵਾਰੀ ਪਰਮਾਤਮਾਂ ਦਾ ਨਾਮ ਉਚਾਰਦੀ ਰਹੁ ਤੇ ਪਰਮਾਤਮਾ ਦਾ ਆਤਮਕ ਜੀਵਨ ਵਾਲਾ ਨਾਮ-ਰਸ ਪੀਂਦੀ ਰਹੁ। [ਦਰਪਣ

**ਨਿਰਣੈ** : ਇਸ ਸ਼ਬਦ ਵਿਚ 'ਭਗਤੀ' ਪਦ ਦਾ ਕੋਈ ਸੰਕੇਤ ਨਹੀਂ, ਅਤੇ ਨਾ ਹੀ ਇਸ ਸਬਦ ਦਾ ਸੰਬੋਧਨ ਪੁਲਿੰਗਵਾਚੀ ਹੈ। ਕਿਉਂਕਿ ਅੰਮ੍ਰਿਤ ਰਸ ਪੀਣ ਦੀ ਪ੍ਰੇਰਨਾ ਹੈ ਅਤੇ ਰਸ ਪੀਣਾ, ਰਸਨਾ (ਜੀਭ) ਦਾ ਕੰਮ ਹੈ। ਇਸ ਲਈ ਸੰਪ੍ਰਦਾਈ ਵਿਦਵਾਨਾਂ ਦੇ ਅਰਥ ਸ਼ਬਦਾਵਲੀ ਦੇ ਅਨੁਕੂਲ ਨਹੀਂ। ''ਅੰਮ੍ਰਿਤ ਰਸੁ ਪੀਵਹੁ ਪ੍ਰਭ ਪਿਆਰੀ'' ਦੇ ਅਰਥ ਜਿਵੇਂ ਉਪਰ ਨੰਬਰ ੩ ਦੇ ਸਾਹਮਣੇ ਅੰਕਿਤ ਹਨ, ਇਨ੍ਹਾਂ ਤੋਂ ਸਾਧਾਰਨ ਜਗਿਆਸੂ ਨੂੰ ਇਹ ਭੁਲੇਖਾ ਲਗ ਸਕਦਾ ਹੈ ਕਿ ਪ੍ਰਭੂ ਦੀ ਵੀ ਕੋਈ ਪਿਆਰੀ ਰਸਨਾ ਹੈ। ਜੇ ਸੋਚਿਆ ਜਾਵੇ ਤਾਂ ਇਥੇ ਅਨਵੈ ਰੂਪ ਵਿਚ ਇਉਂ ਅਰਥ ਕਰਨੇ ਹੀ ਸੋਭਦੇ ਹਨ :-

''ਹੇ ਪਿਆਰੀ (ਰਸਨਾ !) ਪ੍ਰਭੂ ਦਾ ਅੰਮ੍ਰਿਤ ਰਸ ਪੀਉ ਅਤੇ ਰਾਮ ਦਾ ਨਾਮ ਲੱਖਾਂ ਵਾਰੀ (ਭਾਵ ਲਗਾਤਾਰ) ਉਚਾਰਦੀ ਰਹੁ।''

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਰਸਨਾ ਨੂੰ ਅੰਮ੍ਰਿਤ-ਨਾਮ ਜਪਣ ਦੀ ਹਿਦਾਇਤ (ਪ੍ਰੇਰਨਾ) ਕੀਤੀ ਗਈ ਹੈ। ਹੇ ਜਿਹਵੇ ਤੂੰ ਰਾਮ ਗੁਣ ਗਾਉ' ਇਕ ਵਾਰੀ ਨਹੀਂ, 'ਇਕਦੂ ਜੀਭੌਂ, ਲਖ ਹੋਹਿ ਹੋਵਹਿ, ਲਖ ਵੀਸ ॥ ਲਖੁ ਲਖੁ ਗੇੜਾ ਆਖੀਅਹਿ, ਏਕੁ ਨਾਮ ਜਗਦੀਸ'। ਇਸ ਤਰ੍ਹਾਂ, ਸਿਮਰਨ ਵਿਚ ਗਹ-ਗਚ ਹੋ ਕੇ ਲਗੀ ਰਹੁ, ਛਡ ਨਾਹ। ਇਸ ਜੁਗਤੀ ਨਾਲ ਪੰਜਾਂ ਵੈਰੀਆਂ ਅਤੇ ਹੋਰ ਦੁੱਖਾਂ ਪਾਪਾਂ ਦਾ ਸਫਾਇਆ ਹੋ ਜਾਂਦਾ ਹੈ।

**ਗਉੜੀ ਮਹਲਾ ੫ ॥ ਜਿਸ ਕਾ ਦੀਆ ਪੈਨੈ ਖਾਇ ॥ ਤਿਸੁ ਸਿਉ ਆਲਸੁ ਕਿਉ ਬਨੈ, ਮਾਇ ॥ ੧ ॥ ਖਸਮੁ ਬਿਸਾਰਿ, ਆਨ ਕੰਮਿ ਲਾਗਹਿ ॥ ਕਉਡੀ ਬਦਲੇ, ਰਤਨੁ ਤਿਆਗਹਿ ॥ ੧ ॥ ਰਹਾਉ ॥ ਪ੍ਰਭੂ ਤਿਆਗਿ, ਲਾਗਤ ਅਨ ਲੋਭਾ ॥ ਦਾਸਿ ਸਲਾਮੁ ਕਰਤ, ਕਤ ਸੋਭਾ ॥ ੨ ॥ ਅੰਮ੍ਰਿਤ ਰਸੁ, ਖਾਵਹਿ ਖਾਨ ਪਾਨ ॥ ਜਿਨਿ ਦੀਏ, ਤਿਸਹਿ ਨ ਜਾਨਹਿ ਸੁਆਨ ॥ ੩ ॥ ਕਹੁ ਨਾਨਕ, ਹਮ ਲੂਣ ਹਰਾਮੀ ॥ ਬਖਸਿ ਲੇਹੁ, ਪ੍ਰਭ ਅੰਤਰਜਾਮੀ ॥੪॥੭੬॥੧੪੫॥**

## ਉਚਾਰਨ ਸੇਧ

**ਬਿੰਦੀ ਸਹਿਤ** : ਲਾਗਹਿੰ, ਤਿਆਗਹਿੰ, ਖਾਵਹਿੰ,

**ਨੋਟ** : 'ਖਾਇ' ਨੂੰ 'ਖਾਇੰ' ਪੜ੍ਹਨ ਅਸ਼ੁੱਧ ਹੈ ਕਿਉਂਕਿ ਇਹ ਪੰਗਤੀ ਸੰਬੋਧਨ ਰੂਪ ਵਿਚ ਨਹੀਂ ਹੈ।

**ਪਦ ਅਰਥ** : ਪੈਨੇ ਖਾਇ=ਪਾਂਦਾ ਖਾਂਦਾ ਹੈ। ਲਾਗਹਿ=ਲਗਦਾ ਹੈਂ। ਅਨ ਲੋਭਾ=ਹੋਰ ਲਾਲਚ ਵਿਚ। ਕਉਡੀ=ਤੁਛ ਜਿਹੀ ਮਾਇਆ। ਰਤਨੁ=ਨਾਮ। ਦਾਸਿ=ਦਾਸੀ, ਮਾਇਆ। ਖਾਵਹਿ= ਖਾਂਦਾ ਹੈ। ਖਾਨ=ਖਾਣੇ, ਭੋਜਨ। ਪਾਨ=ਪੀਂਦਾ ਹੈਂ।

**ਅਰਥ** : (ਮਨੁੱਖ) ਜਿਸ (ਪਰਮੇਸ਼ਰ) ਦਾ ਦਿਤਾ ਹੋਇਆ (ਕਪੜਾ) ਪਾਂਦਾ (ਤੇ ਭੋਜਨ) ਖਾਂਦਾ ਹੈ, ਉਸ (ਪਰਮੇਸ਼ਰ) ਨਾਲ ਆਲਸ (ਕਰਨਾ) ਕਿਵੇਂ (ਵਾਜਬ) ਬਣਦਾ ਹੈ ? (ਭਾਵ ਸਿਮਰਨ ਵਿਚ ਆਲਸ ਕਰਨਾ ਸ਼ੋਭਾ ਨਹੀਂ ਦੇਂਦਾ)। ੧।

(ਹੇ ਜੀਵ ! ਤੂੰ) ਮਾਲਕ ਨੂੰ ਵਿਸਾਰ ਕੇ (ਸੰਸਾਰ ਦੇ) ਹੋਰ ਕੰਮਾਂ ਵਿਚ ਫਸਿਆਂ ਫਿਰਦਾ ਹੈਂ ਤੁਛ ਜਿਹੀ ਮਾਇਆ ਬਦਲੇ (ਨਾਮ ਰੂਪੀ ਕੀਮਤੀ) ਰਤਨ ਨੂੰ ਤਿਆਗਦਾ ਹੈਂ। (ਤੇਰੀ ਇਹ ਕ੍ਰਿਆ ਬਹੁਤ ਘਟੀਆ ਹੈ)। ੧। ਰਹਾਉ।

(ਹੇ ਜੀਵ ! ਤੂੰ) ਪ੍ਰਭੂ ਨੂੰ ਤਿਆਗ ਕੇ ਹੋਰ ਹੋਰ ਲਾਲਚ ਵਿਚ ਲਗ ਰਿਹਾ ਹੈਂ। ਦਾਸੀ (ਮਾਇਆ) ਨੂੰ ਨਮਸਕਾਰ ਕਰਦਿਆਂ (ਤੇਰੀ ਪ੍ਰਭੂ ਦੇ ਦਰਬਾਰ ਵਿਚ) ਕਿਸ ਤਰ੍ਹਾਂ ਸ਼ੋਭਾ ਹੋ ਸਕਦੀ ਹੈ ? (ਭਾਵ ਨਹੀਂ ਹੋ ਸਕਦੀ)। ੨।

(ਹੇ ਲੋਭੀ ਜੀਵ ! ਤੂੰ ਕਈ ਪ੍ਰਕਾਰ ਦੇ) ਅੰਮ੍ਰਿਤ ਰਸ ਪੀਂਦਾ ਹੈਂ (ਅਤੇ) ਖਾਣੇ ਖਾਂਦਾ ਹੈਂ। (ਪਰ) ਓਇ ਮੂਰਖਾ ! ਜਿਸ (ਪਰਮੇਸ਼ਰ) ਨੇ (ਤੈਨੂੰ ਇਹ ਪਦਾਰਥ) ਬਖਸ਼ੇ ਹਨ, (ਤੂੰ) ਉਸ ਨੂੰ ਜਾਣਦਾ ਹੀ ਨਹੀਂ (ਭਾਵ ਚੇਤੇ ਹੀ ਨਹੀਂ ਕਰਦਾ, ਤੇਰੇ ਲਈ ਅਜਿਹਾ ਕਰਨਾ ਚੰਗੀ ਗਲ ਨਹੀਂ)। ੩।

ਨਾਨਕ ! ਆਖ, (ਹੇ ਪ੍ਰਭੂ !) ਅਸੀਂ ਲੂਣ ਹਰਾਮੀ (ਅਕ੍ਰਿਤ ਘਣ) ਹਾਂ, (ਪਰ) ਹੇ ਅੰਤਰਜਾਮੀ ਪ੍ਰਭੂ ! (ਤੁਸੀਂ ਸਾਨੂੰ) ਬਖਸ਼ ਲਵੋ ਜੀ। ੪। ੭੬। ੧੪੫।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਨਾ-ਸ਼ੁਕਰੇ ਮਨੁੱਖ ਨੂੰ ਹਲੂਣਾ ਦਿਤਾ ਹੈ। ਹੇ ਭਾਈ ! ਜਿਸ ਮਾਲਕ ਨੇ ਤੈਨੂੰ ਸਭ ਕੁਝ ਦਿਤਾ ਹੈ ਤੂ ਉਸ ਦਾ ਸਿਮਰਨ ਕਰਨ ਤੋਂ ਕਿਉਂ ਆਲਸ ਕਰਦਾ ਹੈ ? ਮਾਲਕ ਨੂੰ ਛਡ ਕੇ ਮਾਇਆ (ਦਾਸੀ) ਦਾ ਗੁਲਾਮ ਕਿਉਂ ਬਣ ਰਿਹਾ ਹੈ ? ਇਹ ਅਗਿਆਨਤਾ ਵਾਲਾ ਕੰਮ ਹੈ- 'ਠਾਕੁਰ ਛੋਡਿ ਦਾਸੀ ਕਉ ਸਿਮਰਹਿ, ਮਨਮੁਖ ਅੰਧ ਅਗਿਆਨਾ' (ਪੰ. ੧੧੩੮)। ਜ਼ਰਾ ਸੋਚ ਤਾਂ ਸਹੀ, ਕੀ ਇਸ ਤਰ੍ਹਾਂ ਕਰਨਾ ਤੈਨੂੰ ਸੋਭਾ ਦੇਂਦਾ ਹੈ ?

ਸਿਧਾਂਤ ਇਹ ਹੈ ਕਿ ''ਰਾਖਨਹਾਰੁ ਸਮ੍ਹਾਰਿ ਜਨਾ॥ ਸਗਲੇ ਛੋਡਿ ਬੀਚਾਰ ਮਨਾ॥''(ਪੰ. ੯੧੩)

ਇਸ ਸ਼ਬਦ ਨੂੰ ਸਾਹਮਣੇ ਰਖੋ ਤੇ ਸਿਮਰਨ ਵਿਚ ਜੁਟ ਜਾਉ । ਅੰਤ ਵਿਚ ਅਰਦਾਸਿ ਕਰਨ ਦੀ ਜਾਚ ਸਿਖਾਈ ਹੈ। ਹੇ ਪ੍ਰਭੂ! ਤੂੰ ਅੰਤਰਜਾਮੀ ਹੈ ਅਸੀਂ ਲੂਣ ਹਰਾਮੀ ਹਾਂ। ਬਸ, ਕਿਰਪਾ ਕਰਕੇ ਸਾਨੂੰ ਬਖਸ਼ ਲਵੋ-

**ਲੂਣ ਹਰਾਮੀ ਨਾਨਕੁ ਲਾਲਾ, ਬਖਸਿਹਿ ਤੁਧੁ ਵਡਿਆਈ ॥**

**ਆਦਿ ਜੁਗਾਦਿ ਦਇਆ ਪਤਿ ਦਾਤਾ, ਤੁਧੁ ਵਿਣੁ ਮੁਕਤਿ ਨ ਪਾਈ ॥**[ਪੰਨਾ ੯੯੧

**ਗਉੜੀ ਮਹਲਾ ੫ ॥ ਪ੍ਰਭ ਕੇ ਚਰਨ, ਮਨ ਮਾਹਿ ਧਿਆਨੁ ॥ ਸਗਲ ਤੀਰਥ, ਮਜਨ ਇਸਨਾਨੁ ॥ ੧ ॥ ਹਰਿ ਦਿਨੁ ਹਰਿ ਸਿਮਰਨੁ, ਮੇਰੇ ਭਾਈ ॥ ਕੋਟਿ ਜਨਮ ਕੀ ਮਲੁ ਲਹਿ ਜਾਈ ॥ ੧ ॥ ਰਹਾਉ ॥ ਹਰਿ ਕੀ ਕਥਾ, ਰਿਦ ਮਾਹਿ ਬਸਾਈ ॥ ਮਨ ਬਾਂਛਤ, ਸਗਲੇ ਫਲ ਪਾਈ ॥ ੨ ॥ ਜੀਵਨ ਮਰਣੁ, ਜਨਮੁ ਪਰਵਾਨੁ ॥ ਜਾ ਕੈ ਰਿਦੈ ਵਸੈ ਭਗਵਾਨੁ ॥ ੩ ॥ ਕਹੁ ਨਾਨਕ, ਸੇਈ ਜਨ ਪੂਰੇ ॥ ਜਿਨਾ ਪਰਾਪਤਿ ਸਾਧੂ ਧੂਰੇ ॥ ੪ ॥ ੭੭ ॥ ੧੪੬ ॥**

## ਉਚਾਰਨ ਸੇਧ

**ਫੁਟਕਲ :** 'ਜਿਨਾ' ਦਾ ਉਚਾਰਨ ਹਮੇਸ਼ਾ 'ਜਿਨ੍ਹਾਂ' ਕਰਨਾ ਚਾਹੀਦਾ ਹੈ ।

**ਪਦ ਅਰਥ :** ਮਨ ਮਾਹਿ=ਮਨ ਵਿਚ। ਮਜਨ ਇਸਨਾਨੁ=ਪੁਰਬੀ ਇਸ਼ਨਾਨ। ਮਲੁ=ਮੈਲ। ਪੂਰੇ=(ਗੁਣਾ ਕਰਕੇ) ਪੂਰੇ।

**ਅਰਥ :** (ਹੇ ਭਾਈ !) ਪ੍ਰਭੂ ਦੇ ਚਰਨਾ ਦਾ ਮਨ ਵਿਚ ਧਿਆਨ (ਕਰਨ ਨਾਲ ਉਹ) ਸਾਰੇ ਤੀਰਥਾਂ ਦਾ ਪੂਰਬੀ-ਇਸ਼ਨਾਨ (ਹੋ ਜਾਂਦਾ ਹੈ) । ੧।

ਹੇ ਮੇਰੇ ਭਾਈ ! (ਜੋ ਮਨੁੱਖ) ਹਰੀ ਦਾ ਸਿਮਰਨ ਹਰ ਰੋਜ਼ (ਕਰਦਾ ਹੈ ਉਸ ਦੇ ਮਨ ਨੂੰ) ਕ੍ਰੋੜਾਂ ਜਨਮਾਂ ਦੀ (ਲਗੀ ਹੋਈ ਪਾਪਾਂ ਦੀ) ਮੈਲ ਲਹਿ ਜਾਂਦੀ ਹੈ । ੧ । ਰਹਾਉ ।

(ਹੇ ਭਾਈ ! ਜੋ ਮਨੁੱਖ) ਹਰੀ ਦੀ (ਉਤਮ) ਕਥਾ ਨੂੰ ਹਿਰਦੇ ਵਿਚ ਵਸਾਉਂਦਾ ਹੈ, (ਉਹ) ਮਨ ਭਾਉਂਦੇ ਸਾਰੇ ਫਲ ਪ੍ਰਾਪਤ ਕਰ ਲੈਂਦਾ ਹੈ । ੨।

(ਹੇ ਭਾਈ !) ਜਿਸ (ਮਨੁੱਖ) ਦੇ ਹਿਰਦੇ ਵਿਚ ਭਗਵਾਨ ਵਸਦਾ ਹੈ । (ਉਸ ਮਨੁਖ ਦਾ) ਜੀਵਨ ਜੰਮਣ ਤੇ ਮੌਤ (ਸਭ ਕੁਝ) ਪਰਵਾਨ ਹੈ । ੩ ।

ਨਾਨਕ (ਤੂੰ) ਆਖ, ਉਹੀ ਪੂਰੇ ਸੇਵਕ ਹਨ, ਜਿਨ੍ਹਾਂ ਨੂੰ ਸਾਧ (ਜਨਾਂ) ਦੀ ਚਰਨ ਧੂੜੀ ਪ੍ਰਾਪਤ ਹੋਈ ਹੈ । ੪ । ੭੭ । ੧੪੬ ।

## ਅਰਥ ਭੇਦ ਅਤੇ ਨਿਰਣੈ

**ਹਰਿ ਦਿਨੁ, ਹਰਿ ਸਿਮਰਨੁ, ਮੇਰੇ ਭਾਈ ॥**

ਇਹ ਪੰਗਤੀ ਬਹੁਤ ਸੌਖੀ ਹੈ ਪਰ 'ਹਰਿ ਦਿਨ' ਦਾ ਅਰਥ 'ਹਰ ਰੋਜ਼' ਕਰਨ ਲਗਿਆਂ ਇਹ

ਸ਼ੰਕਾਂ ਉਠਦੀ ਹੈ ਕਿ ਹਰਿ' ਪਦ ਦੇ ਅਰਥ ਤਾਂ 'ਹਰਿ' ਹਨ, 'ਹਰ ਰੋਜ਼' ਕਿਵੇਂ ਹੋ ਸਕਦੇ ਹਨ ਜਿਵੇਂ ਕਿ ਸਿਵਾਏ ਕਰਤਾ 'ਦਰਪਣ' ਦੇ ਬਾਕੀ ਦੇ ਟੀਕਾਕਾਰਾਂ ਨੇ ਕੀਤੇ ਹਨ।

ਗੁਰਬਾਣੀ ਵਿਚ 'ਹਰਿ' ਪਦ 'ਹਰ ਰੋਜ਼' ਦੇ ਅਰਥਾਂ ਵਿਚ ਕਿਤੇ ਨਹੀਂ ਵਰਤਿਆ ਗਿਆ। ਇਹ ਸੰਭਵ ਹੈ ਕਿ ਲਿਖਾਰੀ ਤੋਂ ਉਤਾਰਾ ਕਰਨ ਵੇਲੇ 'ਹਰਿ' ਦੀ ਸਿਹਾਰੀ ਵਾਧੂ ਲਗ ਗਈ ਹੋਵੇ। ਪਰ ਅਜਿਹੇ ਸ਼ਬਦ ਸਰੂਪਾਂ ਦੇ ਨਿਰਣੇ ਪੁਰਾਤਨ ਹਥ-ਲਿਖਤੀ ਬੀੜਾਂ ਦੇ ਦਰਸ਼ਨ ਕਰਨ ਮਗਰੋਂ ਹੀ ਹੋ ਸਕਦੇ ਹਨ। 'ਦਰਪਣ' ਵਿਚ ਇਸ ਪਦ ਦੇ ਕੀਤੇ ਅਰਥ ਠੀਕ ਲਗਦੇ ਹਨ।

'ਹੇ ਮੇਰੇ ਵੀਰ! ਸਾਰਾ ਦਿਨ ਸਦਾ ਪਰਮਾਤਮਾ ਦਾ ਸਿਮਰਨ ਕਰਿਆ ਕਰ। 'ਸਿਮਰਨ ਸੰਗਿਆ ਹੈ, ਕਿਰਿਆ ਨਹੀਂ। ਬਾਕੀ ਭਾਵ-ਅਰਥ ਅਨਪੁਰਖ ਵਲ ਹੀ ਲਗਦੇ ਹਨ। ਗੁਰਬਾਣੀ ਦੇ ਲਗਮਾਤਰੀ ਨੇਮਾਂ ਅਨੁਸਾਰ 'ਹਰਿ' ਦੇ ਅਰਥ ਹਰ ਰੋਜ਼ ਨਹੀਂ ਹੋ ਸਕਦੇ। ਹਾਂ, 'ਹਰ' ਪਦ ਹੋਵੇ ਤਾਂ ਇਹ ਅਰਥ ਹੁੰਦੇ ਹਨ ... ਹਰੇ। ਜਿਵੇਂ:-

**ਦਿਵਸ ਚਾਰਿ ਕੀ ਕਰਹੁ ਸਾਹਿਬੀ, ਜੈਸੇ ਬਨ ਹਰ ਪਾਤ ॥** [ਪੰਨਾ ੧੨੫੧

## ਸਾਰੰਸ਼ ਅਤੇ ਸਿਧਾਂਤ

ਤੀਰਥ-ਇਸ਼ਨਾਨਾਂ ਦੀ ਹਉਮੈਂ, ਜਨਮ ਜਨਮਾਤਰਾਂ ਦੀ ਮਨ ਨੂੰ ਲਗੀ ਵਿਸ਼ੇ ਵਿਕਾਰਾਂ ਦੀ ਮੈਲ, ਪ੍ਰਭੂ ਦੇ ਸੋਹਣੇ ਚਰਨਾਂ ਦਾ ਧਿਆਨ, ਸਿਮਰਣ ਅਤੇ ਉਸ ਦੀ ਉਤਮ ਕਥਾ ਹਿਰਦੇ ਵਿਚ ਵਸਾਉਣ ਨਾਲ ਉਤਰ ਜਾਂਦੀ ਹੈ।

ਵੇਖੋ ਕਿਤਨਾ ਸੁੰਦਰ ਪ੍ਰਮਾਣ ਹੈ-

**ਪ੍ਰੇਮ ਭਗਤਿ ਰਾਚੇ ਜਨ ਨਾਨਕ, ਹਰਿ ਸਿਮਰਨਿ, ਦਹਨ ਭਏ ਮਲ॥**[ਪੰਨਾ ੭੧੭

ਭਾਵ ਪ੍ਰਭੂ ਦੀ ਪ੍ਰੇਮਾ-ਭਗਤੀ ਵਿਚ ਲੀਨ ਹੋਣ ਕਰਕੇ ਹਰੀ-ਸਿਮਰਨ ਦੁਆਰਾ (ਸਾਰੇ) ਪਾਪ ਸੜ ਗਏ।

**ਗਉੜੀ ਮਹਲਾ ੫ ॥ ਖਾਦਾ ਪੈਨਦਾ, ਮੂਕਰਿ ਪਾਇ ॥ ਤਿਸ ਨੋ ਜੋਹਹਿ, ਦੂਤ ਧਰਮਰਾਇ ॥ ੧ ॥ ਤਿਸ ਸਿਉ ਬੇਮੁਖੁ, ਜਿਨਿ ਜੀਉ ਪਿੰਡੁ ਦੀਨਾ ॥ ਕੋਟਿ ਜਨਮ ਭਰਮਹਿ ਬਹੁ ਜੂਨਾ ॥ ੧ ॥ ਰਹਾਉ ॥ ਸਾਕਤ ਕੀ ਐਸੀ ਹੈ ਰੀਤਿ ॥ ਜੋ ਕਿਛੁ ਕਰੈ, ਸਗਲ ਬਿਪਰੀਤਿ ॥ ੨ ॥ ਜੀਉ ਪ੍ਰਾਣ, ਜਿਨਿ ਮਨੁ ਤਨੁ ਧਾਰਿਆ ॥ ਸੋਈ ਠਾਕੁਰੁ, ਮਨਹੁ ਬਿਸਾਰਿਆ ॥ ੩ ॥ ਬਧੇ ਬਿਕਾਰ, ਲਿਖੇ ਬਹੁ ਕਾਗਰ ॥ ਨਾਨਕ, ਉਧਰੁ, ਕ੍ਰਿਪਾ ਸੁਖ ਸਾਗਰ ॥ ੪ ॥ ਪਾਰਬ੍ਰਹਮ ਤੇਰੀ ਸਰਣਾਇ ॥ ਬੰਧਨ ਕਾਟਿ ਤਰੇ ਹਰਿ ਨਾਇ ॥ ੧ ॥ ਰਹਾਉ ਦੂਜਾ ॥ ੭੮ ॥ ੧੪੭ ॥**

## ਉਚਾਰਨ ਸੇਧ

**ਬਿੰਦੀ ਸਹਿਤ :** ਖਾਂਦਾ, ਜੋਹਹਿਂ, ਭਰਮਹਿਂ, ਮਨਹੁਂ, ਨਾਇਂ ।

**ਫੁਟਕਲ :** 'ਬਧੇ' ਦਾ ਉਚਾਰਨ 'ਬੱਧੇ' ਨਹੀਂ ਅਤੇ 'ਉਧਰੁ' ਦਾ ਉਚਾਰਨ 'ਉਧੱਰ' ਕਰਨਾ ਹੈ।

**ਪਦ ਅਰਥ :** ਉਧਰੁ=ਉਧਾਰ ਦੇ, ਤਾਰ ਲੈ । ਜੋਹਹਿ=ਵੇਖਦੇ ਹਨ, ਤਾੜਦੇ ਹਨ। ਬਿਪਰੀਤਿ= ਰੀਤੀ ਤੋਂ ਉਲਟ। ਬਧੇ=ਵਧੇ । ਕਾਗਰ=ਕਾਗਜ਼ ।

**ਅਰਥ :** (ਹੇ ਭਾਈ ! ਜਿਹੜਾ ਮਨੁੱਖ ਰੋਟੀ) ਖਾਂਦਾ ਹੈ, (ਕਪੜੇ) ਪਹਿਨਦਾ ਹੈ (ਖਾ ਪਾ ਕੇ ਫਿਰ ਮੁਕਰ ਜਾਂਦਾ ਹੈ (ਭਾਵ ਦਾਤਾਰ ਦਾ ਸੁਕਰਾਨਾ ਨਹੀਂ ਕਰਦਾ, ਪਰਮੇਸ਼ਰ ਤੋਂ ਬੇ-ਮੁੱਖ ਹੋ ਜਾਂਦਾ ਹੈ), ਉਸ ਨੂੰ ਧਰਮ ਰਾਜੇ ਦੇ ਦੂਤ (ਡੰਡ ਦੇਣ ਲਈ ਵੇਖਦੇ ਰਹਿੰਦੇ ਹਨ ) । ੧ ।

ਜਿਸ (ਪ੍ਰਭੂ) ਨੇ (ਮਨੁੱਖ ਨੂੰ ਅਮੋਲਕ) ਜਿੰਦ ਤੇ ਸਰੀਰ ਦਿਤਾ ਹੈ (ਇਹ) ਉਸ ਤੋਂ ਵੀ, ਬੇ-ਮੁਖ ਹੈ । (ਇਸ ਦੇ ਫਲਸਰੂਪ ਜੀਵ) ਕ੍ਰੋੜਾਂ ਜਨਮਾਂ (ਅੰਦਰ) ਬਹੁਤ ਜੂਨੀਆਂ ਵਿਚ ਭਟਕਦਾ ਰਹਿੰਦਾ ਹੈ । ੧ । ਰਹਾਉ ।

(ਹੇ ਭਾਈ !) ਸਾਕਤ (ਪੁਰਸ਼) ਦੀ ਇਹੋ ਜਿਹੀ (ਜੀਵਨ) ਰੀਤੀ (ਮਰਯਾਦਾ) ਹੈ, ਜੋ ਕੁਝ ਕਰਦਾ ਹੈ (ਉਹ) ਸਾਰਾ ਹੀ (ਸਚ ਧਰਮ) ਦੀ ਰੀਤੀ ਤੋਂ ਉਲਟ-ਪੁਲਟ ਹੀ ਕਰਦਾ ਹੈ । ੨ ।

ਜਿਸ (ਪ੍ਰਭੂ) ਨੇ ਜਿੰਦ, ਪ੍ਰਾਣ (ਅਤੇ) ਸਰੀਰ ਬਣਾਇਆ ਹੈ, ਉਸ ਠਾਕੁਰ ਨੂੰ (ਜੀਵ ਨੇ ਆਪਣੇ) ਮਨ ਤੋਂ ਹੀ ਵਿਸਾਰ ਦਿੱਤਾ ਹੈ । ੩ ।

(ਬੇਮੁਖ ਜੀਵ ਦੇ) ਵਿਕਾਰ (ਬਹੁਤ) ਵਧ ਗਏ ਹਨ (ਅਤੇ ਚਿਤ੍ਰ ਗੁਪਤ ਨੇ ਇਸ ਦੇ ਕਰਮ-ਲੇਖਾਂ ਦੇ) ਬਹੁਤ ਕਾਗਜ਼ ਲਿਖ ਲਏ ਹਨ । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜੀਵ ਬੇਨਤੀ ਕਰੇ) ਹੇ ਸੁੱਖਾਂ ਦੇ ਸਮੁੰਦਰ ! (ਤੂੰ) ਕਿਰਪਾ ਕਰ (ਮੈਨੂੰ ਸੰਸਾਰ ਸਾਗਰ ਤੋਂ) ਤਾਰ ਲੈ । ੪ ।

ਹੇ ਪਾਰਬ੍ਰਹਮ ! (ਜੋ ਜੀਵ) ਤੇਰੀ ਸਰਣੀ ਵਿਚ ਆਉਂਦਾ ਹੈ (ਉਹ ਮਾਇਆ ਦੇ) ਬੰਧਨ ਕਟ ਕੇ ਹਰੀ ਦੇ ਨਾਮ (ਸਿਮਰਨ) ਦੁਆਰਾ (ਸੰਸਾਰ ਸਮੁੰਦਰ) ਤੋਂ ਪਾਰ ਹੋ ਜਾਂਦਾ ਹੈ । ਰਹਾਉ ਦੂਜਾ ।੭੮।੧੪੭।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਸਾਕਤ ਦੇ ਜੀਵਨ ਦਾ ਜ਼ਿਕਰ ਹੈ । ਪ੍ਰਭੂ ਦਾ ਦਿਤਾ ਖਾ ਕੇ ਮੁਕਰਨਾ ਸ਼ੁਕਰਾਨਾ ਨਾ ਕਰਨਾ ਅਕ੍ਰਿਤਘਣਾ ਵਾਲਾ ਕੰਮ ਕਰਨਾ ਹੈ-

**ਅਕਿਰਤਘਣਾ, ਹਰਿ ਵਿਸਰਿਆ, ਜੋਨੀ ਭਰਮੇਤੁ ॥** [ਪੰਨਾ ੭੦੬

ਧਾਰਮਿਕ ਰੀਤੀ ਦੇ ਉਲਟ ਚਲਣ ਵਾਲੇ ਜੀਵ ਦੇ ਕਰਮਾਂ ਦਾ ਜੇ ਪੂਰਾ ਲੇਖਾ ਲਿਖਿਆ ਜਾਵੇ ਤਾਂ ਧਰਮਰਾਜ ਦੇ ਦਫਤਰ ਦੇ ਸਾਰੇ ਕਾਗਜ਼ ਭਰੇ ਜਾਣਗੇ । ਅੰਤ ਵਿਚ ਉਸ ਦੇ ਛੁਟਕਾਰੇ ਦਾ ਸਾਧਨ ਪ੍ਰਭੂ ਦੀ ਸਰਣ ਦਸ ਕੇ ਸਮਾਪਤੀ ਕਰ ਦਿਤੀ ਹੈ ।

**ਗਉੜੀ ਮਹਲਾ ੫ ॥ ਅਪਨੇ ਲੋਭ ਕਉ, ਕੀਨੋ ਮੀਤੁ ॥ ਸਗਲ ਮਨੋਰਥ, ਮੁਕਤਿ ਪਦੁ ਦੀਤੁ ॥ ੧ ॥ ਐਸਾ ਮੀਤੁ ਕਰਹੁ, ਸਭ ਕੋਇ ॥ ਜਾ ਤੇ, ਬਿਰਥਾ ਕੋਇ ਨ ਹੋਇ ॥ ੧ ॥ ਰਹਾਉ ॥ ਅਪੁਨੈ ਸੁਆਇ, ਰਿਦੈ ਲੈ ਧਾਰਿਆ ॥ ਦੂਖ ਦਰਦ ਰੋਗ, ਸਗਲ ਬਿਦਾਰਿਆ ॥ ੨ ॥ ਰਸਨਾ ਗੀਧੀ, ਬੋਲਤ ਰਾਮ ॥ ਪੂਰਨ ਹੋਏ, ਸਗਲੇ ਕਾਮ ॥ ੩ ॥ ਅਨਿਕ ਬਾਰ, ਨਾਨਕ ਬਲਿਹਾਰਾ ॥ ਸਫਲ ਦਰਸਨੁ, ਗੋਬਿੰਦੁ ਹਮਾਰਾ ॥ ੪ ॥ ੭੯ ॥ ੧੪੮ ॥**

## ਉਚਾਰਨ ਸੇਧ

**ਬਿੰਦੀ ਰਹਿਤ** : ਜਾ ਤੇ।

**ਪਦ ਅਰਥ** : ਜਾ ਤੇ=ਜਿਸ ਤੋਂ। ਸੁਆਇ=ਸੁਆਰਥ, ਗਰਜ਼ ਲਈ। ਬਿਦਾਰਿਆ=ਦੂਰ ਕੀਤਾ। ਗੀਧੀ=ਗਿੱਝੀ ਗਈ, ਹਿਲ ਗਈ ਹੈ।

**ਅਰਥ** : (ਹੇ ਭਾਈ ! ਅਸਾਂ) ਆਪਣੇ ਲਾਲਚ ਵਾਸਤੇ (ਗੋਬਿੰਦ ਨੂੰ) ਮਿਤਰ ਬਣਾਇਆ, (ਉਸ ਨੇ ਸਾਨੂੰ) ਸਾਰੇ ਮਨੋਰਥ (ਅਤੇ) ਮੁਕਤੀ ਦਾ ਪਦ (ਬਖਸਿਸ਼) ਕਰ ਦਿਤਾ। ੧।

(ਹੇ ਭਾਈ !) ਸਭ ਕੋਈ ਇਹੋ ਜਿਹਾ ਮਿਤਰ ਬਣਾਉ, ਜਿਸ ਤੋਂ (ਲਏ ਬਿਨਾਂ) ਕੋਈ ਜੀਵ ਖ਼ਾਲੀ ਨਹੀਂ ਹੁੰਦਾ। ੧। ਰਹਾਉ।

(ਹੇ ਭਾਈ ! ਅਸਾਂ) ਆਪਣੇ ਸੁਆਰਥ ਲਈ (ਹਰੀ ਮਿੱਤਰ ਨੂੰ) ਹਿਰਦੇ ਵਿਚ ਟਿਕਾਇਆ, (ਉਸ ਨੇ ਸਾਡੇ) ਦੁੱਖ ਦਰਦ ਅਤੇ ਰੋਗ ਦੂਰ ਕਰ ਦਿਤੇ। ੨।

(ਸਾਡੀ) ਰਸਨਾ ਰਾਮ (ਰਾਮ) ਬੋਲਦੀ (ਰਾਮ ਨਾਮ ਵਿਚ ਹੀ) ਗਿਝ ਗਈ ਹੈ (ਭਾਵ ਹਿਲ ਗਈ) ਹੈ। (ਜਿਸ ਦਾ ਸਦਕਾ ਸਾਡੇ) ਸਾਰੇ ਕੰਮ ਪੂਰੇ ਹੋ ਗਏ ਹਨ। ੩।

(ਹੇ ਭਾਈ !) ਸਾਡਾ ਗੋਬਿੰਦ (ਜੋ ਸਾਰੀ ਪ੍ਰਿਥਵੀ ਦਾ ਮਾਲਕ ਹੈ, ਉਸ ਦਾ) ਦਰਸ਼ਨ (ਸਦਾ) ਸਫਲ ਹੈ (ਭਾਵ ਸਭ ਫਲ ਦੇਣ ਵਾਲਾ ਹੈ)। ਨਾਨਕ (ਗੁਰੂ ਜੀ ਕਹਿੰਦੇ ਹਨ ਕਿ ਅਜਿਹੇ ਮਿੱਤਰ ਤੋਂ) ਅਨੇਕ ਵਾਰੀ ਬਲਿਹਾਰ (ਜਾਂਦਾ) ਹਾਂ। ੪। ੭੯। ੧੪੮।

## ਸਾਰੰਸ਼ ਅਤੇ ਸਿਧਾਂਤ

ਸੰਸਾਰ ਵਿਚ ਮਿਤਰ ਤਾਂ ਬੜੇ ਬਣਦੇ ਹਨ ਪਰ ਉਹ ਸਾਰੇ ਦੇ ਸਾਰੇ ਅਪ-ਸੁਆਰਥੀ ਹੁੰਦੇ ਹਨ। ਗੁਰਦੇਵ ਜੀ ਨੇ ਇਸ ਰਾਜ਼ ਨੂੰ ਇਸ ਤਰ੍ਹਾਂ ਖੋਲ੍ਹਿਆ ਹੈ-

**ਜੋ ਸੰਸਾਰੈ ਕੇ ਕੁਟੰਬ ਮਿਤ੍ਰ ਭਾਈ ਦੀਸਹਿ ਮਨ ਮੇਰੇ, ਤੇ ਸਭਿ ਅਪਨੈ ਸੁਆਇ ਮਿਲਾਸਾ ॥**
**ਜਿਤੁ ਦਿਨਿ ਉਨ ਕਾ ਸੁਆਉ ਹੋਇ ਨ ਆਵੈ,**
**ਤਿਤੁ ਦਿਨਿ ਨੇੜੈ ਕੋ ਨ ਢੁਕਾਸਾ ॥** [ਪੰਨਾ ੮੬੦

ਹਰ ਮਨੁੱਖ ਕਿਸੇ ਨਾ ਕਿਸੇ ਵਸਤੂ ਦਾ ਲੋੜਵੰਦ ਹੈ। ਉਸ ਨੂੰ ਆਪਣੀਆਂ ਲੋੜਾਂ ਦੀ ਪੂਰਤੀ ਹਿਤ ਕਈ ਪਾਪੜ ਵੇਲਣੇ ਪੈਂਦੇ ਹਨ। ਪ੍ਰੰਤੂ ਪੂਰਤੀ ਲਈ ਕੋਈ ਭਰੋਸਾ ਨਹੀਂ ਹੁੰਦਾ।

ਇਸ ਲਈ ਗੁਰੂ ਸਾਹਿਬ ਉਸ ਗੋਬਿੰਦ ਨਾਲ ਮਿਤਰਤਾ ਪਾਉਣ ਦੀ ਪ੍ਰੇਰਨਾ ਦੇ ਰਹੇ ਹਨ ਜਿਸ ਦੀ ਨਦਰਿ ਤੋਂ ਕੋਈ ਮਨੁੱਖ ਖ਼ਾਲੀ ਨਹੀਂ ਹੈ। ਜਿਹੜੇ ਮਨੁੱਖ ਆਪਣੀ ਗਰਜ਼ ਪੂਰੀ ਕਰਨ ਲਈ ਅਜਿਹਾ ਮਿਤਰ ਬਣਾਉਂਦੇ ਹਨ ਉਨ੍ਹਾਂ ਦੀ ਗਰਜ਼ ਵੀ ਪੂਰੀ ਹੋ ਜਾਂਦੀ ਹੈ ਅਤੇ ਉਸ ਦੇ ਮਿਲਣ ਦਾ ਫਲਸਰੂਪ ਮੁਕਤੀ ਭੀ ਪ੍ਰਾਪਤ ਹੋ ਜਾਂਦੀ ਹੈ। ਜਿਹੜਾ ਮਨੁਖ ਹਰੀ ਮਿਤਰ ਬਣਾ ਲੈਂਦਾ ਹੈ ਉਸ ਨੂੰ ਕਿਸੇ ਗਲ ਦੀ ਕਮੀ ਨਹੀਂ ਰਹਿੰਦੀ :-

**ਜਾ ਕਾ ਮੀਤੁ ਸਾਜਨੁ ਹੈ ਸਮੀਆ ॥**
**ਤਿਸੁ ਜਨ ਕਉ, ਕਹੁ ਕਾ ਕੀ ਕਮੀਆ ॥** [ਪੰਨਾ ੧੮੬

**ਗਉੜੀ ਮਹਲਾ ੫ ॥ ਕੋਟਿ ਬਿਘਨ ਹਿਰੇ, ਖਿਨ ਮਾਹਿ ॥ ਹਰਿ ਹਰਿ ਕਥਾ, ਸਾਧ ਸੰਗਿ ਸੁਨਾਹਿ ॥ ਪੀਵਤ ਰਾਮ ਰਸੁ, ਅੰਮ੍ਰਿਤ ਗੁਣ ਜਾਸੁ ॥ ਜਪਿ ਹਰਿ ਚਰਣ, ਮਿਟੀ ਖੁਧਿ ਤਾਸੁ ॥ ੧ ॥ ਰਹਾਉ ॥ ਸਰਬ ਕਲਿਆਣ, ਸੁਖ ਸਹਜ ਨਿਧਾਨ ॥ ਜਾ ਕੈ ਰਿਦੈ ਵਸਹਿ ਭਗਵਾਨ ॥ ੨ ॥ ਅਉਖਧ ਮੰਤ੍ਰ ਤੰਤ੍ਰ, ਸਭਿ ਛਾਰੁ ॥ ਕਰਣੈਹਾਰ, ਰਿਦੇ ਮਹਿ ਧਾਰੁ ॥੩॥ ਤਜਿ ਸਭਿ ਭਰਮ, ਭਜਿਓ ਪਾਰਬ੍ਰਹਮੁ ॥ ਕਹੁ ਨਾਨਕ, ਅਟਲ ਇਹੁ ਧਰਮੁ ॥੪॥੮੦॥੧੪੯॥**

## ਉਚਾਰਨ ਸੇਧ

**ਬਿੰਦੀ ਸਹਿਤ :** ਮਾਹਿਂ, ਸੁਨਾਹਿਂ, ਵਸਹਿਂ।

**ਪਦ ਅਰਥ :** ਬਿਘਨ=ਰੁਕਾਵਟਾਂ। ਹਿਰੇ=ਨਾਸ ਹੋ ਗਏ ਹਨ। ਸੁਨਾਹਿ=ਸੁਣਦੇ ਹਨ। ਜਾਸੁ= ਜਿਸ। ਖੁਧਿ ਤਾਸੁ=ਭੇਖੁ ਤ੍ਰੇਹ, ਤ੍ਰਿਸ਼ਨਾ। ਅਉਖਧ=ਦਵਾਈ। ਤੰਤ੍ਰ=ਟੂਣੇ। ਛਾਰ=ਸੁਆਹ, ਨਾਸ਼ਵੰਤ।

**ਅਰਥ :** (ਹੇ ਭਾਈ ! ਜਿਹੜੇ ਜਗਿਆਸੂ) ਹਰੀ ਹਰੀ (ਨਾਮ ਦੀ) ਕਥਾ ਸਾਧ ਸੰਗਤ ਵਿਚ ਸੁਣਦੇ (ਤੇ ਸੁਣਾਉਂਦੇ) ਹਨ (ਜਾਣੋ ਕਿ) ਉਨ੍ਹਾਂ ਦੇ ਕ੍ਰੋੜਾਂ ਬਿਘਨ (ਇਕ) ਖਿਨ ਵਿਚ ਨਾਸ ਹੋ ਗਏ ਹਨ। ਰਾਮ-ਨਾਮ ਦਾ ਰਸ ਪੀਂਦਿਆਂ (ਹਰੀ ਦੇ) ਅੰਮ੍ਰਿਤ ਗੁਣਾਂ ਦਾ ਜਸ (ਕਰਦਿਆਂ) ਹਰੀ ਦੇ ਚਰਣ ਜਪ ਕੇ ਉਨ੍ਹਾਂ ਦੀ (ਸਾਰੀ) ਭੁਖ, ਤ੍ਰੇਹ (ਤ੍ਰਿਸ਼ਨਾ ਆਦਿ ਸਭ) ਮਿਟ ਗਈ ਹੈ। ੧। ਰਹਾਉ।

(ਹੇ ਭਾਈ !) ਜਿਸ ਦੇ ਹਿਰਦੇ ਵਿਚ ਭਗਵਾਨ ਜੀ ਵਸ ਜਾਣ (ਉਸ ਨੂੰ) ਸਾਰੇ ਅਨੰਦ, ਸੁਖ (ਅਤੇ) ਸਹਜ ਦੇ ਖਜ਼ਾਨੇ (ਮਿਲ ਜਾਂਦੇ ਹਨ)। ੨।

(ਹੇ ਭਾਈ !) ਦਵਾਈ, ਮੰਤਰ, ਟੂਣੇ (ਆਦਿ ਜਿਤਨੇ ਉਪਾਉ ਹਨ) ਸਭ ਨਾਸ਼ਵੰਤ ਹਨ, (ਇਸ ਲਈ ਤੂੰ) ਕਰਣਹਾਰ (ਕਰਤਾਰ ਨੂੰ ਆਪਣੇ) ਹਿਰਦੇ ਵਿਚ ਟਿਕਾਅ। ੩।

ਨਾਨਕ ! ਆਖ (ਜਿਸ ਜਗਿਆਸੂ ਨੇ) ਸਾਰੇ ਭਰਮ ਤਿਆਗ ਕੇ ਪਾਰਬ੍ਰਹਮ ਪਰਮੇਸ਼ਰ ਨੂੰ ਸਿਮਰਿਆ ਹੈ, (ਉਸ ਨੂੰ ਸਮਝ ਆਈ ਹੈ ਕਿ ਕੇਵਲ) ਇਹ (ਭਜਨ ਸਿਮਰਨ ਵਾਲਾ) ਧਰਮ ਹੀ ਅਟੱਲ ਹੈ। ੪। ੮੦। ੧੪੯।

## ਅਰਥ ਭੇਦ ਅਤੇ ਨਿਰਣੈ

### (ੳ) ਜਪਿ ਹਰਿ ਚਰਣ, ਮਿਟੀ ਖੁਧਿ ਤਾਸੁ ॥

ਇਸ ਪੰਗਤੀ ਵਿਚ 'ਖੁਧਿ ਤਾਸੁ' ਦੇ ਅਰਥਾਂ ਵਿੱਚ ਮਤ ਭੇਦ ਹੈ :-

੧. (ਜੋ) ਹਰੀ ਦੇ ਚਰਣਾਂ ਨੂੰ ਜਪ ਰਿਹਾ ਹੈ (ਭਾਵ ਯਤਨ ਕਰ ਰਿਹਾ ਹੈ) ਉਸ ਦੀ ਸਾਰੀ ਭੁੱਖ ਮਿਟ ਜਾਂਦੀ ਹੈ। [ਸੰ. ਪੋਥੀ ਅਤੇ ਹੋਰ ਸਟੀਕ

੨. ਪਰਮਾਤਮਾ ਦੇ ਚਰਨ ਜਪ ਕੇ (ਮਾਇਆ ਦੀ) ਭੁੱਖ ਮਿਟ ਜਾਂਦੀ ਹੈ। [ਦਰਪਣ

੩. (ਜੋ) ਹਰੀ ਦੇ ਚਰਨਾਂ (ਦਾ ਧਿਆਨ ਧਰ ਕੇ ਨਾਮ) ਜਪਦਾ ਹੈ। ਉਸ ਦੀ (ਖੁਧਿ) ਤ੍ਰਿਸ਼ਨਾ ਰੂਪੀ ਭੁੱਖ ਮਿਟ ਜਾਂਦੀ ਹੈ। [ਪੰ. ਨਰੈਣ ਸਿੰਘ

**ਨਿਰਣੈ :** ਪ੍ਰੋ. ਸਾਹਿਬ ਸਿੰਘ ਨੇ 'ਖੁਧਿਤਾਸੁ' ਜੁੜਤ ਸ਼ਬਦ ਦਸਿਆ ਹੈ। 'ਸ਼ਬਦਾਰਥੀ ਵਿਦਵਾਨਾਂ ਨੇ 'ਖੁਧਿ' ਤੇ 'ਤਾਸੁ' ਦੋ ਵਖਰੇ ਸ਼ਬਦ ਮੰਨੇ ਹਨ। ਸੰਪ੍ਰਦਾਈ ਵਿਦਵਾਨਾਂ ਨੇ 'ਤਾਸ' ਦੇ ਅਰਥ 'ਉਸ ਦੀ' ਕੀਤੇ ਹਨ। ਪਰ ਇਥੇ 'ਖੁਧਿ ਦੇ ਅਰਥ 'ਭੁੱਖ' ਅਤੇ 'ਤਾਸੁ' ਦੇ ਅਰਥ ਤ੍ਰੇਹ, ਪਿਆਸ (ਭਾਵ ਤ੍ਰਿਸ਼ਨਾ) ਹਨ। ਮਹਾਨ ਕੋਸ਼ ਵਿਚ ਵੀ ਦੋ ਵਖਰੇ ਪਦ ਦੇ ਕੇ ਇਹੋ ਹੀ ਅਰਥ ਕੀਤੇ ਹਨ। ਤਾਸੁ-ਸੰ- ਤ੍ਰਿਖਾ, ਸੰਗਯਾ ਤੇਹ, ਪਯਾਸ, ਵੇਖੋ ਤਾਸ ੯ 'ਜਪਿ ਹਰਿ ਚਰਣ ਮਿਟੀ ਖੁਧਿ ਤਾਸ' ਭੁਖ ਤੇ ਪਿਆਸ। ਤਾਸੁ-ਸਿੰਧੀ, ਪਯਾਸ, ਤ੍ਰਿਖਾ, ਹਾਂ, ਜੇ ਇਸ ਪੰਗਤੀ ਵਿਚ 'ਜਾਸੁ' ਦੇ ਅਰਥ 'ਜਿਸ' ਹੁੰਦੇ ਤਾਂ 'ਤਾਸੁ' ਦੇ ਅਰਥ 'ਤਿਸ ਦੇ, ਉਸ ਦੇ' ਭਾਵ ਪੜਨਾਵ ਰੂਪ ਵਿਚ ਅਰਥ ਕੀਤੇ ਜਾ ਸਕਦੇ ਸਨ। 'ਜਾਸੁ' ਦੇ ਅਰਥ- ਜਸ, ਵਡਿਆਈ, ਸਿਫਤਿ ਸਲਾਹ, ਸਭ ਟੀਕਾਕਾਰਾਂ ਨੇ ਕੀਤੇ ਹਨ। ਇਸ ਲਈ 'ਤਾਸੁ' ਦੇ ਅਰਥ 'ਤ੍ਰਿਸ਼ਨਾ' ਕਰਨੇ ਹੀ ਉਚਿਤ ਹਨ।

### (ਅ) ਸਰਬ ਕਲਿਆਣ ਸੁਖ ਸਹਜ ਨਿਧਾਨ ॥
### ਜਾ ਕੈ ਰਿਦੈ ਵਸਹਿ ਭਗਵਾਨ ॥

ਵੱਖ ਵੱਖ ਅਰਥ :

੧. ਜਿਸ ਦੇ ਹਿਰਦੇ ਵਿਚ ਭਗਵਾਨ ਵਸ ਰਿਹਾ ਹੈ, ਉਸ ਨੂੰ ਸਭ ਪ੍ਰਕਾਰ ਦੀਆਂ ਕਲਯਾਣਾਂ (ਭਾਵ ਚਾਰੇ ਸ਼ਕਤੀਆਂ ਤੇ) ਸਹਜ ਦੇ ਸੁਖਾਂ ਦੇ ਖਜ਼ਾਨੇ (ਪ੍ਰਾਪਤ ਹੋ ਜਾਂਦੇ ਹਨ)। [ਸੰ. ਪੋਥੀ

੨. ਹੇ ਭਗਵਾਨ ! ਜਿਸ ਮਨੁੱਖ ਦੇ ਹਿਰਦੇ ਵਿਚ ਤੂੰ ਵਸ ਪੈਂਦਾ ਹੈਂ, ਉਸ ਨੂੰ ਸਾਰੇ ਸੁਖਾਂ ਦੇ ਖਜ਼ਾਨੇ ਤੇ ਆਤਮ ਅਡੋਲਤਾ ਦੇ ਆਨੰਦ ਮਿਲ ਜਾਂਦੇ ਹਨ। [ਦਰਪਣ

**ਨਿਰਣੈ:** ਨੰਬਰ ੨ ਵਾਲੇ ਅਰਥ ਠੀਕ ਨਹੀਂ ਕਿਉਂਕਿ 'ਭਗਵਾਨ' ਪਦ ਨੂੰ ਇਥੇ ਸੰਬੋਧਨ ਰੂਪ

ਵਿਚ ਅਰਥਾਉਣਾ ਭੁੱਲ ਹੈ। ਹੋ ਸਕਦਾ ਹੈ ਕਿ ਦਰਪਣ ਦੇ ਕਰਤਾ ਨੇ ਸ਼ਾਇਦ 'ਵਸਹਿ' ਸ਼ਬਦ ਤੋਂ ਭੁਲੇਖਾ ਖਾਧਾ ਹੋਵੇ। 'ਭਗਵਾਨ' ਆਦਰਵਾਚੀ ਸ਼ਬਦ ਹੈ। ਪਹਿਲੀ ਪੰਗਤੀ ਵਿਚ 'ਸੁਖ' ਸ਼ਬਦ ਬਹੁ-ਬਚਨ ਦਾ ਲਖਾਇਕ ਹੈ। ਇਸ ਲਈ ਦੋਹਾਂ ਸ਼ਬਦਾਂ ਦਾ ਸੁਮੇਲ ਬਹੁਤ ਸੁੰਦਰ ਹੈ। ਲਗ-ਮਾਤਰੀ ਨੇਮਾਂ ਦੀ ਇਥੇ ਉਲੰਘਣਾ ਨਹੀਂ ਜੋ ਪਿਛੇ ਅਰਥੇ ਦਿਤੇ ਹਨ ਉਨ੍ਹਾਂ ਨੂੰ ਉਸੇ ਰੂਪ ਅੰਦਰ ਹਿਰਦੇ ਵਿਚ ਧਾਰਨਾ ਨਰੋਆ ਰਹੇਗਾ। ਸ਼ਬਦਾਰਥ ਵਿਚ ਵੀ 'ਭਗਵਾਨ' ਔਂਕੜ ਰਹਿਤ ਦਿਤਾ ਹੋਇਆ ਹੈ, ਜਿਸ ਨਾਲ ਕਿਸੇ ਪ੍ਰਕਾਰ ਦੀ ਔਂਕੜ ਬਾਕੀ ਨਹੀਂ ਰਹਿ ਜਾਂਦੀ। ਇਸ ਸ਼ਬਦ ਵਿਚ ਸੰਬੋਧਨ ਰੂਪ ਵਿਚ ਕੋਈ ਪੰਕਤੀ ਨਹੀਂ। ਜੇ ਅਜਿਹੀ ਕੋਈ ਪੰਗਤੀ ਹੁੰਦੀ ਤਾਂ 'ਵਸਹਿ' ਦੇ ਅਰਥ 'ਤੂੰ ਵਸਦਾ ਹੈਂ' ਕਰਨੇ ਉਚਿਤ ਸਨ।

## ਸਾਰੰਸ਼ ਅਤੇ ਸਿਧਾਂਤ

ਜਿਹੜੇ ਲੋਕ ਸਾਧ ਸੰਗਤ ਵਿਚ ਵਾਹਿਗੁਰੂ ਜੀ ਦੀ ਕਥਾ ਸੁਣਦੇ ਹਨ, ਉਨ੍ਹਾਂ ਦੇ ਹਿਰਦੇ ਅੰਦਰ ਜਦੋਂ ਉਹ ਕਥਾ ਵਸ ਜਾਂਦੀ ਹੈ ਤਾਂ ਉਨ੍ਹਾਂ ਦੇ ਜੀਵਨ ਰਾਹ ਵਿਚ ਆਉਣ ਵਾਲੇ ਅਨਗਿਣਤ ਬਿਘਨ ਸੁਤੇ ਹੀ ਦੂਰ ਹੋ ਜਾਂਦੇ ਹਨ-

੧. **ਬਿਘਨ ਬਿਨਾਸਨ, ਸਭਿ ਦੁਖ ਨਾਸਨ, ਗੁਰਚਰਣੀ ਮਨ ਲਾਗਾ ॥**
**ਗੁਨ ਗਾਵਤ ਅਚੁਤ ਅਬਿਨਾਸੀ,**
**ਅਨ ਦਿਨੁ ਹਰਿ ਰੰਗਿ ਜਾਗਾ ॥ ੩ ॥**
**ਮਨ ਇਛੇ ਸੇਈ ਫਲ ਪਾਏ, ਹਰਿ ਕੀ ਕਥਾ ਸੁਹੇਲੀ ॥**
**ਆਦਿ ਅੰਤਿ ਮਧਿ ਨਾਨਕ ਕਉ, ਸੋ ਪ੍ਰਭੁ ਹੋਆ ਬੇਲੀ ॥** [ਪੰਨਾ ੬੧੬

ਜਿਹੜੇ ਜੀਵ ਭਰਮ ਛਡ ਕੇ ਪ੍ਰਭੂ ਦਾ ਸਿਮਰਨ ਕਰਦੇ ਹਨ ਉਹ ਜੰਤਰਾਂ ਮੰਤਰਾਂ, ਟੂਣਿਆਂ ਟਾਣਿਆਂ ਦੀ ਕਮਾਈ ਵਿਚ ਨਹੀਂ ਪੈਂਦੇ। ਸਾਰੇ ਭਰਮਾਂ ਨੂੰ ਤਿਆਗ ਕੇ ਜੋ ਧਰਮ ਪ੍ਰਾਪਤ ਹੁੰਦਾ ਹੈ ਉਹ 'ਅਟਲ ਧਰਮੁ' ਦਾ ਪ੍ਰਤੀਕ ਹੈ। ਅਸਲੀ ਧਰਮ ਹਰੀ ਦਾ ਨਾਮ ਜਪਣਾ ਤੇ ਕੀਰਤਨ ਕਰਨਾ ਹੈ-

**ਸਭਿ ਮਹਿ ਪੂਰਿ ਰਹੇ ਪਾਰਬ੍ਰਹਮ**
**ਨਾਨਕ ਹਰਿ ਕੀਰਤਨੁ ਕਰਿ, ਅਟਲ ਏਹੁ ਧਰਮ ॥** [ਪੰਨਾ ੨੯੯

**ਗਉੜੀ ਮਹਲਾ ੫ ॥ ਕਰਿ ਕਿਰਪਾ, ਭੇਟੇ ਗੁਰ ਸੋਈ ॥ ਤਿਤੁ ਬਲਿ, ਰੋਗੁ ਨ ਬਿਆਪੈ ਕੋਈ ॥ ੧ ॥ ਰਾਮ ਰਮਣ, ਤਰਣ ਭੈ ਸਾਗਰ ॥ ਸਰਣਿ ਸੂਰ, ਫਾਰੇ ਜਮ ਕਾਗਰ ॥ ੧ ॥ ਰਹਾਉ ॥ ਸਤਿਗੁਰਿ ਮੰਤ੍ਰੁ ਦੀਓ ਹਰਿਨਾਮ ॥ ਇਹ ਆਸਰੁ, ਪੂਰਨ ਭਏ ਕਾਮ ॥ ੨ ॥ ਜਪ ਤਪ ਸੰਜਮ, ਪੂਰੀ ਵਡਿਆਈ ॥ ਗੁਰ ਕਿਰਪਾਲ, ਹਰਿ ਭਏ ਸਹਾਈ ॥ ੩ ॥ ਮਾਨ ਮੋਹ ਖੋਏ ਗੁਰਿ ਭਰਮ ॥ ਪੇਖੁ ਨਾਨਕ, ਪਸਰੇ ਪਾਰਬ੍ਰਹਮ ॥ ੪ ॥ ੮੧ ॥ ੧੫੦ ॥**

## ਉਚਾਰਨ ਸੇਧ

**ਨੋਟ** : ਕਈ ਟੀਕਾਕਾਰਾਂ ਨੇ 'ਪੇਖੁ' ਪਦ ਦੇ ਅਰਥ 'ਵੇਖਿਆ' **ਕੀਤੇ ਹਨ**, ਪਰ ਇਹ ਅਰਥ ਉਥੇ ਹੁੰਦੇ ਹਨ ਜਿਥੇ ਸ਼ਬਦ ਸਰੂਪ 'ਪੇਖਿ' ਹੋਵੇ। ਦੋਹਾਂ ਸ਼ਬਦ ਜੋੜਾਂ **ਦਾ ਅਰਥ ਚੇਤੇ** ਰਖਣ ਦੀ ਲੋੜ ਹੈ।

**ਪਦ ਅਰਥ** : ਸੋਈ=ਓਹੀ (ਜੀਵ)। ਗੁਰ=ਗੁਰੂ ਨੂੰ **(ਸੰਪਰਦਾਨ** ਕਾਰਕ) ਤਿਤੁ ਬਲਿ=ਉਸ ਬਲ ਦੀ (ਬਰਕਤ) ਨਾਲ। ਰਾਮ **ਰਮਣ=ਰਾਮ ਦਾ ਸਿਮਰਨ ਕਰਦਿਆਂ**। ਸਰਣਿ=ਸੂਰਿ=ਸੂਰਮੇ (ਗੁਰੂ) ਦੀ ਸਰਣ ਵਿਚ। ਪੇਖੁ=ਵੇਖ। **ਜਮ ਕਾਗਰ=ਜਮਾਂ ਦੇ** (ਲੇਖੇ ਜੋਖੇ ਵਾਲੇ) ਕਾਗਜ਼। ਆਸਰ= ਆਸਰੇ ਤੇ। ਪਸਰੇ=ਵਿਆਪਕ।

**ਅਰਥ** : (ਹੇ ਭਾਈ !) ਉਹ (ਜੀਵ) ਗੁਰੂ ਨੂੰ ਮਿਲਦਾ ਹੈ ਜਿਸ ਤੇ (ਪ੍ਰਭੂ) ਕਿਰਪਾ ਕਰੇ, ਉਸ (ਗੁਰੂ ਦੇ) ਬਲ ਕਰ ਕੇ (ਉਸ ਦੇ ਨੇੜੇ) ਕੋਈ ਰੋਗ ਨਹੀਂ ਆਉਂਦਾ। ੧।

(ਹੇ ਭਾਈ !) ਰਾਮ (ਨਾਮ) ਸਿਮਰਦਿਆਂ ਭਵ-ਸਾਗਰ ਤੋਂ ਤਰ ਜਾਈਦਾ ਹੈ। (ਗੁਰੂ) ਸੂਰਮੇ ਦੀ ਸ਼ਰਣ ਵਿਚ (ਆਉਣ ਨਾਲ) ਜਮਾਂ ਦੇ (ਲੇਖੇ ਜੋਖੇ ਵਾਲੇ ਸਾਰੇ) ਕਾਗਜ਼ ਫਾੜੇ ਜਾਂਦੇ ਹਨ।੧।ਰਹਾਉ।

(ਹੇ ਭਾਈ !) ਸਤਿਗੁਰੂ ਨੇ (ਜਿਸ ਮਨੁੱਖ ਨੂੰ) ਹਰੀ ਨਾਮ ਦਾ ਮੰਤਰ (ਬਖਸ਼) ਦਿਤਾ ਹੈ, ਇਸ (ਨਾਮ-ਮੰਤਰ ਦੇ) ਆਸਰੇ (ਉਸ ਦੇ) ਸਾਰੇ ਕੰਮ ਸੰਪੂਰਨ ਹੋ ਗਏ ਹਨ। ੨।

(ਜਿਸ ਮਨੁੱਖ ਉਤੇ) ਗੁਰੂ ਕਿਰਪਾਲੂ ਹੋਵੇ, ਹਰੀ ਭੀ (ਉਸੇ ਮਨੁੱਖ ਦੇ) ਸਹਾਈ ਬਣਦੇ ਹਨ। (ਉਸ ਮਨੁੱਖ ਨੂੰ ਮਾਨੋ ਸਾਰੇ) ਜਪਾਂ, ਤਪਾਂ, ਸੰਜਮਾਂ ਦੀ ਪੂਰੀ ਵਡਿਆਈ (ਮਿਲ ਜਾਂਦੀ ਹੈ)। ੩।

(ਹੇ ਭਾਈ !) ਜਿਸ ਮਨੁੱਖ ਉਤੇ ਗੁਰੂ ਦਿਆਲ ਹੋਏ) ਗੁਰੂ ਨੇ (ਉਸ ਮਨੁੱਖ ਦੇ) ਮਾਨ, ਮੋਹ ਤੇ ਭਰਮ (ਆਦਿ ਵਿਕਾਰ ਸਭ) ਨਾਸ ਕਰ ਦਿਤੇ। ਨਾਨਕ ਗੁਰੂ ਜੀ (ਫੁਰਮਾਉਂਦੇ ਹਨ- ਹੇ ਭਾਈ !) ਪਾਰਬ੍ਰਹਮ ਪਰਮੇਸਰ (ਜੋ ਸਭ ਪਾਸੇ) ਪਰੀਪੂਰਨ ਹਨ (ਉਸ ਨੂੰ) ਵੇਖ (ਭਾਵ ਉਸ ਦਾ ਦਰਸ਼ਨ ਕਰ) ।੪।੮੧।੧੫੦।

## ਸਾਰੰਸ਼ ਅਤੇ ਸਿਧਾਂਤ

ਗੁਰੂ ਦੀ ਸ਼ਕਤੀ ਕਰ ਕੇ ਮਨੁੱਖ ਨੂੰ ਕੋਈ ਰੋਗ ਨਹੀਂ ਵਿਆਪਦਾ। ਸਤਿਗੁਰੂ ਦੇ ਨਾਮ-ਮੰਤ੍ਰ ਦਾ ਸਦਕਾ ਸਾਰੇ ਕਾਰਜ ਪੂਰੇ ਹੋ ਜਾਂਦੇ ਹਨ। ਗੁਰੂ ਸੂਰਮੇ ਦੀ ਸ਼ਰਣ ਵਿਚ ਆਉਣ ਦਾ ਇਹ ਫਲ ਹੈ ਕਿ ਸਾਰੇ ਜਪ, ਤਪ, ਸੰਜਮ ਸੁਤੇ ਹੀ ਜੀਵਨ ਵਿਚ ਪ੍ਰਵੇਸ਼ ਕਰ ਜਾਂਦੇ ਹਨ ਅਤੇ ਹਰ ਪਾਸੇ ਉਸ ਹਰੀ ਦੇ ਦਰਸ਼ਨ ਹੋਣ ਲਗ ਜਾਂਦੇ ਹਨ। ਸੋ, ਇਸ ਸ਼ਬਦ ਵਿਚ ਪ੍ਰਭੂ ਦੇ ਮਿਲਾਪ ਤੋਂ ਜੋ ਫਲ ਪ੍ਰਾਪਤ ਹੁੰਦੇ ਹਨ ਉਨ੍ਹਾਂ ਦਾ ਸੰਕੇਤ ਮਾਤਰ ਵਰਣਨ ਕੀਤਾ ਹੈ।

**ਗਉੜੀ ਮਹਲਾ ੫ ॥ ਬਿਖੈ ਰਾਜ ਤੇ, ਅੰਧੁਲਾ ਭਾਰੀ ॥ ਦੁਖਿ ਲਾਗੈ, ਰਾਮ ਨਾਮੁ ਚਿਤਾਰੀ ॥ ੧ ॥ ਤੇਰੇ ਦਾਸ ਕਉ ਤੁਹੀ ਵਡਿਆਈ ॥ ਮਾਇਆ**

**ਮਗਨੁ, ਨਰਕਿ ਲੈ ਜਾਈ ॥ ੧ ॥ ਰਹਾਉ ॥ ਰੋਗ ਗਿਰਸਤ, ਚਿਤਾਰੇ ਨਾਉ ॥ ਬਿਖੁ ਮਾਤੇ ਕਾ ਠਉਰ ਨ ਠਾਉ ॥ ੨ ॥ ਚਰਨ ਕਮਲ ਸਿਉ ਲਾਗੀ ਪ੍ਰੀਤਿ । ਆਨ ਸੁਖਾ, ਨਹੀਂ ਆਵਹਿ ਚੀਤਿ ॥ ੩ ॥ ਸਦਾ ਸਦਾ ਸਿਮਰਉ, ਪ੍ਰਭ ਸੁਆਮੀ ॥ ਮਿਲੁ ਨਾਨਕ, ਹਰਿ ਅੰਤਰਜਾਮੀ ॥ ੪ ॥ ੮੨ ॥ ੧੫੧ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਨਾਉਂ, ਠਾਉਂ, ਸਿਉਂ, ਆਵਹਿਂ, ਸਿਮਰਉਂ। **ਬਿੰਦੀ ਰਹਿਤ** : ਤੁਹੀ, ਸੁਖਾ।

**ਪਦ ਅਰਥ** : ਬਿਖੈ ਰਾਜ ਤੇ=ਵਿਸ਼ਿਆਂ ਦੀ ਪ੍ਰਫੁਲਤਾ ਕਰ ਕੇ । ਅੰਧੁਲਾ ਭਾਰੀ=ਬਹੁਤ ਅੰਨ੍ਹਾ, ਅਗਿਆਨੀ, ਖਸਮ ਤੋਂ ਘੁੱਥਾ ਹੋਇਆ । ਦੁਖਿ ਲਾਗੈ=ਦੁਖ ਵਿਚ ਫਸਦਾ ਹੈ । ਚਿਤਾਰੀ=ਚੇਤਦਾ (ਯਾਦ) ਕਰਦਾ ਹੈ । ਤੁਹੀ=ਤੇਰੀ । ਮਾਇਆ ਮਗਨੁ=ਮਾਇਆ ਦੀ ਮਸਤੀ । ਗਿਰਸਤ=ਰੋਗ ਦਾ ਗ੍ਰਸਿਆ ਹੋਇਆ । ਬਿਖੁ ਮਾਤੇ ਕਾ=ਵਿਸ਼ਿਆਂ ਵਿਚ ਮੱਤੇ ਹੋਏ ਦਾ । ਠਾਉ=ਥਾਂ । ਠਉਰ=ਟਿਕਾਣਾ । ਆਨ ਸੁਖਾ=ਹੋਰ ਸੁਖ । ਸਿਮਰਉ=ਸਿਮਰਦਾ ਹਾਂ ।

**ਅਰਥ** : ਵਿਸ਼ਿਆਂ ਦੇ ਰਾਜ (ਭਾਵ ਵਿਕਾਰਾਂ ਦੀ ਪ੍ਰਬਲਤਾ) ਕਰ ਕੇ (ਮਨੁੱਖ) ਬਹੁਤ ਅੰਨ੍ਹਾ ਹੋਇਆ ਪਿਆ ਹੈ (ਭਾਵ ਵਿਸ਼ਿਆ ਵਿਚ ਗ਼ਰਕ ਹੋਇਆ ਪਿਆ ਹੈ, ਅਤੇ ਜਦੋਂ ਇਨ੍ਹਾਂ ਦੇ ਭੋਗਾਂ ਕਾਰਨ) ਦੁੱਖ ਵਿਚ ਫਸਦਾ ਹੈ ਤਾਂ (ਰੱਬ ਦਾ) ਨਾਮ ਚੇਤੇ ਕਰਦਾ ਹੈ । ੧ ।

(ਹੇ ਪ੍ਰਭੂ !) ਤੇਰੇ ਦਾਸ ਨੂੰ ਤੇਰੀ (ਬਖਸ਼ੀ ਹੋਈ) ਵਡਿਆਈ (ਹੀ ਚੰਗੀ ਲਗਦੀ ਹੈ ਕਿਉਂਕਿ ਜੋ ਮਨੁੱਖ) ਮਾਇਆ ਵਿਚ ਡੁਬਿਆ ਹੋਇਆ ਹੈ ਉਸ ਨੂੰ (ਮਾਇਆ ਦੀ) ਮਸਤੀ ਨਰਕ ਵਿਚ ਲੈ ਜਾਵੇਗੀ । ੧ । ਰਹਾਉ ।

ਰੋਗਾਂ ਵਿਚ ਫਸਿਆ ਹੋਇਆ (ਮਨੁੱਖ ਰਬ ਦਾ) ਨਾਮ ਚੇਤੇ ਕਰਦਾ ਹੈ (ਪਰ) ਵਿਸ਼ਿਆਂ ਵਿੱਚ ਮਤੇ ਹੋਏ ਮਨੁੱਖ ਦਾ ਕੋਈ ਥਾਂ ਟਿਕਾਣਾ ਨਹੀਂ (ਭਾਵ ਉਸ ਨੂੰ ਕਿਤੇ ਵੀ ਢੋਈ ਨਹੀਂ ਮਿਲਦੀ) । ੨ ।

(ਹਾਂ, ਜਿਸ ਮਨੁੱਖ ਦੀ) ਪ੍ਰੀਤ (ਪ੍ਰਭੂ ਦੇ) ਚਰਨ ਕਮਲਾਂ ਨਾਲ ਲਗ ਗਈ ਹੈ, (ਉਸ ਦੇ) ਚਿਤ ਵਿਚ ਹੋਰ ਸੁਖ ਆਉਂਦੇ ਹੀ ਨਹੀਂ । (ਭਾਵ ਉਸ ਨੂੰ ਦੁਨਿਆਵੀ ਸੁਖ ਚੰਗੇ ਹੀ ਨਹੀਂ ਲਗਦੇ) । ੩ ।

ਨਾਨਕ (ਗੁਰੂ ਜੀ ਬੇਨਤੀ ਕਰਦੇ ਹਨ ਕਿ) ਹੇ ਅੰਤਰਜਾਮੀ ਹਰੀ ! (ਮੈਨੂੰ) ਮਿਲ, ਹੇ (ਮੇਰੇ) ਸੁਆਮੀ ਪ੍ਰਭੂ ! (ਮੇਰੇ ਤੇ ਕਿਰਪਾ ਕਰ ਕਿ ਮੈਂ) ਸਦਾ ਸਦਾ (ਤੈਨੂੰ) ਸਿਮਰਦਾ ਰਹਾਂ ।੪।੮੨।੧੫੧।

## ਅਰਥ ਭੇਦ ਅਤੇ ਨਿਰਣੈ

**ਬਿਖੈ ਰਾਜ ਤੇ ਅੰਧੁਲਾ ਭਾਰੀ ॥ ਦੁਖਿ ਲਾਗੈ, ਰਾਮ ਨਾਮੁ ਚਿਤਾਰੀ ॥**

ਇਨ੍ਹਾਂ ਪੰਗਤੀਆਂ ਦੇ ਅਰਥ ਦੋ ਤਰ੍ਹਾਂ ਪ੍ਰਚਲਤ ਹਨ-

੧. (ਜੀਵ) ਵਿਸ਼ਯਾ ਦੇ (ਰਾਜ) ਮਨੋਰਾਜ (ਸੰਕਲਪਾਂ) ਕਰ ਕੇ ਭਾਰੀ ਅੰਨ੍ਹਾਂ ਹੋ ਰਿਹਾ ਹੈ । ਅਥਵਾ

ਜੋ ਰਾਜ (ਦੇ ਮਦ) ਵਿਚ ਅੰਨ੍ਹਾਂ ਤੇ (ਭਾਰੀ) ਬੋਲਾ ਹੈ। ਭਾਰੀ ਪੰਜਾਬੀ ਮੁਹਾਵਰੇ ਵਿਚ 'ਬੋਲੇ' ਨੂੰ ਕਹਿੰਦੇ ਹਨ, ਇਸ ਨੂੰ 'ਭਾਰੀ' ਸੁਣੀਂਦਾ ਹੈ। [ਪ੍ਰਿੰ. ਨਰੈਣ ਸਿੰਘ

੨. (ੳ) 'ਵਿਸ਼ਿਆਂ ਵਿਚ ਪ੍ਰਬਲ ਪੁਰਖ' ਤੋਂ ੨ (ੳ) 'ਅੰਧੁਲਾ (ਨੈਣਾਂ ਤੋਂ ਹੀਨ) ਪੁਰਖ' ਚੰਗਾ ਹੈ। [ਸੰ. ਪੋ.

੩. (ਹੇ ਭਾਈ !) ਵਿਸ਼ਿਆਂ ਦੇ ਪ੍ਰਭਾਵ ਨਾਲ (ਮਨੁੱਖ ਵਿਕਾਰਾਂ ਵਿਚ ਬਹੁਤ ਅੰਨ੍ਹਾਂ ਹੋ ਜਾਂਦਾ ਹੈ। [ਦਰਪਣ

੪. ਬਿਖੈ ਰਾਜ-ਵਿਸ਼ਯਾ ਦੀ ਹਕੂਮਤ। ਵਿਕਾਰਾਂ ਦੀ ਪ੍ਰਬਲਤਾ 'ਬਿਖੈ ਰਾਜ ਤੇ ਅੰਧੁਲਾ ਭਾਰੀ' (ਗਉੜੀ ਮਹਲਾ ੫)

**ਨਿਰਣੈ** : ਸੰਪਰਦਾਈ ਪੋਥੀ ਦੇ ਕਰਤਾ ਨੇ ਇਸ ਸ਼ਬਦ ਦੀ ਖੁਲ੍ਹ ਕੇ ਵਿਆਖਿਆ ਕੀਤੀ ਹੈ ਅਤੇ ਦਸਿਆ ਹੈ ਕਿ 'ਇਸ ਸ਼ਬਦ ਵਿਚ ਤ੍ਰੈ ਕਿਸਮ ਦੇ ਪੁਰਖਾਂ ਦਾ ਟਾਕਰਾ ਕੀਤਾ ਸਹੀ ਹੁੰਦਾ ਹੈ ਅਤੇ ਤੀਸਰੇ ਦੀ ਵਿਸ਼ੇਸ਼ਤਾ ਦਰਸਾਈ ਹੈ।

(੧) ਪਹਿਲੇ ਪੁਰਖ ਵਿਚ ਤ੍ਰੈ ਲਏ ਹਨ (੧) (ੳ) ਬਿਖੈ ਰਾਜ, (ਅ) ਮਾਇਆ ਮਗਨ ਤੇ (ੲ) ਬਿਖ ਮਾਤਾ

(੨) ਦੂਜੇ ਵਿਚ ਦੋ ਲਏ ਹਨ- (੨) (ੳ) ਅੰਧੁਲਾ ਤੇ (ਅ) ਰੋਗ ਗ੍ਰਸਤ

(੩) ਤੀਜੇ ਵਿਚ ਇਕੋ ਲਿਆ ਹੈ। (੩) (ੳ) ''ਤੇਰੇ ਦਾਸ''

ਵਿਆਖਿਆ ਪੜ੍ਹਕੇ ਇਉਂ ਪ੍ਰਤੀਤ ਹੁੰਦਾ ਹੈ ਕਿ ਭਾਈ ਸਾਹਿਬ ਅਤੇ ਸ਼ਬਦਾਰਥੀ ਵਿਦਵਾਨਾਂ ਨੇ 'ਰੋਗ ਗਿਰਸਤ ਚਿਤਾਰੇ ਨਾਉ ॥ **ਬਿਖੁ ਮਾਤੇ ਕਾ ਠਉਰ ਨਾ ਠਾਉ'** ਪੰਗਤੀਆਂ ਨੂੰ ਮੁਖ ਰਖ ਕੇ ਦੋਹਾਂ ਦਾ ਟਾਕਰਾ ਕੀਤਾ ਹੈ। ਜੇ ਨਿਰਣੈ ਦੀ ਕਸਵਟੀ ਤੇ ਪਰਖੀਏ ਤਾਂ ਇਹ ਵਿਚਾਰ ਸਹੀ ਨਹੀਂ ਜਾਪਦੇ। ਜੋ ਰੋਗ ਵਿਚ ਗ੍ਰਸਿਆ ਹੋਇਆ ਮਨੁੱਖ ਹੀ ਰਬ ਨੂੰ ਯਾਦ ਕਰਦਾ ਹੈ ਤਾਂ ਕੀ ਵਿਸ਼ਈ ਮਨੁੱਖ ਰੋਗ ਵਿਚ ਗ੍ਰਸਿਆ ਹੋਇਆ ਰੱਬ ਨੂੰ ਚੇਤੇ ਨਹੀਂ ਕਰਦਾ ? ਰੋਗ ਦੀਆਂ ਦੋ ਕਿਸਮਾਂ ਬਣਾ ਲੈਣੀਆਂ ਇਕ ਆਮ ਰੋਗੀ ਦੇ ਦੂਜੇ ਵਿਸ਼ੇ ਵਿਕਾਰਾਂ ਵਾਲਾ ਰੋਗੀ, ਇਹ ਵਿਦਵਾਨਾ ਦਾ ਆਪੋ ਆਪਣਾ ਢੰਗ ਕਿਹਾ ਜਾ ਸਕਦਾ ਹੈ, ਵੈਸੇ ਰੋਗੀ ਕੋਈ ਹੋਵੇ ਜਦੋਂ ਦੁਖੀ ਹੁੰਦਾ ਹੈ ਤਾਂ ਹਾਇ ਹਾਇ ਦੇ ਨਾਲ ਰਬ ਦਾ ਨਾਮ ਵੀ ਲੈਂਦਾ ਹੈ ਜਿਵੇਂ ਕਿ ਗੁਰਬਾਣੀ ਵਿਚ ਅੰਕਿਤ ਹੈ-

**ਸਾਕਤ ਮੂੜ ਅਚੇਤ ਨ ਚੇਤਹਿ,**
**ਦੁਖੁ ਲਾਗੈ ਤਾ ਰਾਮੁ ਪੁਕਾਰਾ ਹੇ ॥** **[ਪੰਨਾ ੧੦੩੦**

ਦੂਜੇ ਪਾਸੇ ਹਰੀ ਦੇ ਸੇਵਕ ਦੀ ਵਡਿਆਈ ਕੀਤੀ ਹੈ ਕਿਉਂਕਿ ਹਰੀ ਦਾ ਸੇਵਕ ਕੇਵਲ ਦੁਖ ਵਿਚ ਹੀ ਪ੍ਰਭੂ ਨੂੰ ਯਾਦ ਨਹੀਂ ਕਰਦਾ, ਸਗੋਂ 'ਦੁਖਿ ਸੁਖਿ ਪਿਆਰੇ ਤੁਧੁ ਧਿਆਈ' ਦੀ ਭਾਵਨਾ ਵਿਚ ਲੀਨ ਰਹਿੰਦਾ ਹੈ। ਉਸਦੇ ਮਨ ਵਿਚ ਪ੍ਰਭੂ ਦੇ ਚਰਨ ਕਮਲਾਂ ਪ੍ਰਤੀ ਪ੍ਰੀਤਿ ਬਣੀ ਰਹਿੰਦੀ ਹੈ, ਅਤੇ ਉਹ ਹੋਰ

ਮਾਇਕ ਸੁਖਾਂ ਨੂੰ ਨਾਮ ਦੇ ਮੁਕਾਬਲੇ ਤੇ ਤੁੱਛ ਜਾਣਦਾ ਹੈ। ਉਹ ਸਦਾ ਸਾਹਿਬ ਦਾ ਸ਼ੁਕਰਾਨਾ ਕਰਦਾ ਹੈ-

**ਰਾਖਿ ਲੀਏ ਪ੍ਰਭਿ ਰਾਖਨਹਾਰੈ, ਜੋ ਪ੍ਰਭ ਅਪੁਨੇ ਭਾਣੇ ॥**

**ਜੀਉ ਪਿੰਡੁ ਸਭੁ ਤੁਮਰਾ ਦਾਤੇ, ਨਾਨਕ ਸਦ ਕੁਰਬਾਣੇ ॥** [ਪੰਨਾ ੩੮੩

ਇਸ ਪੰਗਤੀ ਦੇ ਸਹੀ ਅਰਥ ਪਿਛੇ ਕਰ ਦਿਤੇ ਹਨ ।

## ਸਾਰੰਸ਼ ਅਤੇ ਸਿਧਾਂਤ

ਪਾਪ ਭਾਵੇਂ ਕਿਤਨਾ ਵੀ ਬੁਰਾ ਹੋਵੇ ਪਰ ਪਾਪੀ ਨੂੰ ਉਸ ਨਾਲ ਪਿਆਰ ਹੁੰਦਾ ਹੈ । ਗੁਰਬਾਣੀ ਵਿਚ ਇਸ ਬਾਰੇ ਇਉਂ ਸੰਕੇਤ ਪ੍ਰਾਪਤ ਹੈ :-

**ਪਾਪੁ ਬੁਰਾ ਪਾਪੀ ਕਉ ਪਿਆਰਾ ॥ ਪਾਪ ਲਦੇ, ਪਾਪੇ ਪਾਸਾਰਾ॥**[ਪੰਨਾ ੯੩੫

ਵਿਸ਼ੇ ਭੋਗ ਵੀ ਪਾਪਾਂ ਦੇ ਪ੍ਰਤੀਕ ਹਨ । 'ਵਿਸ਼ਈ ਪੁਰਸ਼' ਵਿਸ਼ੇ ਭੋਗਾਂ ਬਿਨਾ ਰਹਿ ਨਹੀਂ ਸਕਦਾ ਭਾਵੇਂ ਉਸ ਨੂੰ ਕਿਤਨਾ ਹੀ ਦੁੱਖ ਕਿਉਂ ਨਾ ਉਠਾਉਣਾ ਪਵੇ। ਗੁਰੂ ਮਹਾਰਾਜ ਦੇ ਅੰਮ੍ਰਿਤ ਬਚਨ ਹਨ :-

**ਨਿਮਖ ਕਾਮ ਸੁਆਦ ਕਾਰਣਿ, ਕੋਟਿ ਦਿਨਸ ਦੁਖੁ ਪਾਵਹਿ ॥**

**ਘਰੀ ਮੁਹਤ ਰੰਗ ਮਾਣਹਿ, ਫਿਰਿ ਬਹੁਰਿ ਬਹੁਰਿ ਪਛੁਤਾਵਹਿ ॥** [ਪੰਨਾ ੪੦੩

ਇਸੇ ਤਰ੍ਹਾਂ, ਵਿਸ਼ਈ ਤੇ ਪ੍ਰਭੂ ਦੇ ਸੇਵਕਾਂ ਦੀ ਅਵਸਥਾ ਦਾ ਇਕ ਹੋਰ ਥਾਂ ਤੇ ਵੀ ਵਰਣਨ ਉਪਲਬਧ ਹੈ-

**ਹਰਿ ਕੇ ਦਾਸ ਸਿਉ ਸਾਕਤ ਨਹੀ ਸੰਗੁ॥ ਓਹੁ ਬਿਖਈ, ਓਸੁ ਰਾਮ ਕੋ ਰੰਗ॥**[ਪੰ. ੧੯੮

ਸਿਧਾਂਤ ਇਹ ਹੈ ਕਿ ਪ੍ਰਭੂ ਦੇ ਸੇਵਕ ਨੂੰ ਨਾਮ ਸਿਮਰਨ ਦੇ ਸਿਵਾ ਹੋਰ ਕੋਈ ਸੁਖ ਸੁਖਾਉਂਦਾ ਨਹੀਂ । ਅਜਿਹੀ ਭਾਵਨਾ ਦਾ ਮੁਕਾਬਲਾ ਭਗਤ ਕਬੀਰ ਜੀ ਦੀ ਬਾਣੀ ਵਿਚੋਂ ਵੀ ਪ੍ਰਾਪਤ ਹੁੰਦਾ ਹੈ-

**ਕਬੀਰ ਨ੍ਰਿਪ ਨਾਰੀ, ਕਿਉ ਨਿੰਦੀਐ, ਕਿਉ ਹਰਿ ਚੇਰੀ ਕਉ ਮਾਨੁ ॥**

**ਓਹੁ ਮਾਂਗ ਸਵਾਰੈ ਬਿਖੈ ਕਉ, ਓਹੁ ਸਿਮਰੈ ਹਰਿਨਾਮੁ ॥** [ਪੰਨਾ ੧੩੭੩

**ਗਉੜੀ ਮਹਲਾ ੫ ॥ ਆਠ ਪਹਰ ਸੰਗੀ ਬਟਵਾਰੇ ॥ ਕਰਿ ਕਿਰਪਾ ਪ੍ਰਭਿ ਲਏ ਨਿਵਾਰੇ ॥ ੧ ॥ ਐਸਾ ਹਰਿ ਰਸੁ ਰਮਹੁ, ਸਭੁ ਕੋਇ ॥ ਸਰਬ ਕਲਾ ਪੂਰਨ ਪ੍ਰਭੁ ਸੋਇ ॥ ੧ ॥ ਰਹਾਉ ॥ ਮਹਾ ਤਪਤਿ, ਸਾਗਰ ਸੰਸਾਰ ॥ ਪ੍ਰਭ, ਖਿਨ ਮਹਿ ਪਾਰਿ ਉਤਾਰਣਹਾਰ ॥ ੨ ॥ ਅਨਿਕ ਬੰਧਨ, ਤੋਰੇ ਨਹੀ ਜਾਹਿ ॥ ਸਿਮਰਤ ਨਾਮ, ਮੁਕਤਿ ਫਲ ਪਾਹਿ ॥੩॥ ਉਕਤਿ ਸਿਆਨਪ, ਇਸ ਤੇ ਕਛੁ ਨਾਹਿ ॥ ਕਰਿ ਕਿਰਪਾ, ਨਾਨਕ ਗੁਣ ਗਾਹਿ ॥੪॥੮੩॥੧੫੨॥**

### ਉਚਾਰਨ ਸੇਧ

**ਬਿੰਦੀ ਸਹਿਤ :** ਮਹਾਂ, ਮੀਂਹ, ਜਾਹਿਂ, ਗਾਹਿਂ, ਪਾਹਿਂ, ਨਾਹਿਂ।

**ਪਦ ਅਰਥ** : ਬਟਵਾਰੇ=ਲੁਟੇਰੇ। ਨਿਵਾਰੇ=ਦੂਰ ਕਰ ਦਿਤੇ। ਰਮਹੁ=ਭੋਗੋ, ਮਾਣੋ। ਤੋਰੇ ਨਹੀ ਜਾਹਿ= ਤੋੜੇ ਨਹੀਂ ਜਾ ਸਕਦੇ। ਉਕਤਿ=ਉਕਤੀ ਜੁਗਤੀ ਭਾਵ ਦਲੀਲ।

**ਅਰਥ** : (ਹੇ ਭਾਈ ! ਜਿਹੜੇ) **ਲੁਟੇਰੇ ਅਠੇ ਪਹਿਰ ਨਾਲ** (ਰਹਿੰਦੇ ਸਨ ਖਹਿੜਾ ਹੀ ਨਹੀਂ **ਛਡਦੇ ਸਨ**) ਪ੍ਰਭੂ ਨੇ ਕਿਰਪਾ ਕਰਕੇ (ਓਹ ਸਾਥੋਂ) ਦੂਰ ਕਰ ਦਿਤੇ ਹਨ (ਇਹ ਸਾਰੀ ਬਰਕਤ ਨਾਮ **ਰਸ) ਦੀ ਹੈ**। ੧।

(**ਹੇ ਭਾਈ** !) ਹਰੀ ਦਾ (ਨਾਮ) ਰੱਸ ਇਸ ਤਰ੍ਹਾਂ ਦਾ (ਸ਼ਕਤੀਸ਼ਾਲੀ ਹੈ, ਇਸ ਲਈ) ਸਾਰੇ ਹੀ (ਉਸ ਰਸ) **ਨੂੰ ਮਾਣੋ**। ੧। ਰਹਾਉ।

(**ਹੇ ਭਾਈ** !) ਸੰਸਾਰ ਸਮੁੰਦਰ (ਤ੍ਰਿਸ਼ਨਾ ਦੀ ਅਗ ਨਾਲ) ਬਹੁਤ ਤਪ ਰਿਹਾ ਹੈ, (ਪਰ ਉਸ) ਪ੍ਰਭੂ ਦਾ (ਨਾਮ **ਇਕ**) ਖਿਨ ਵਿਚ (ਸੰਸਾਰ ਸਾਗਰ ਤੋ) ਪਾਰ ਕਰਨ ਵਾਲਾ ਹੈ। ੨।

(ਹੇ ਭਾਈ ! ਜੀਵਨ ਕਾਲ ਵਿੱਚ ਅਨੇਕਾਂ ਬੰਧਨ (ਵਿਆਪਦੇ) ਹੁੰਦੇ ਹਨ ਜੋ) ਤੋੜੇ ਨਹੀਂ ਜਾ ਸਕਦੇ। (ਪਰ ਜਿਹੜੇ ਮਨੁੱਖ ਪ੍ਰਭੂ ਦਾ) ਨਾਮ ਸਿਮਰਦੇ ਹਨ (ਉਹ ਬੰਧਨ ਤੋੜ ਕੇ) ਮੁਕਤੀ ਦਾ ਫਲ ਪ੍ਰਾਪਤ ਕਰ ਲੈਂਦੇ ਹਨ। ੩।

ਉਕਤੀ ਜੁਗਤੀ (ਭਰੀਆਂ) ਦਲੀਲਾਂ ਤੇ ਸਿਆਣਪਾਂ (ਕੀਤਿਆਂ) ਇਸ (ਜੀਵ) ਤੋਂ ਕੁਝ ਵੀ ਪ੍ਰਾਪਤ ਨਹੀਂ ਹੋ ਸਕਦਾ। ਨਾਨਕ (ਗੁਰੂ ਜੀ ਕਥਨ ਕਰਦੇ ਹਨ ਕਿ ਜਿਨ੍ਹਾਂ ਉਤੇ ਪ੍ਰਭੂ) ਕਿਰਪਾ ਕਰੇ (ਉਹ ਮਨੁੱਖ ਹੀ ਪ੍ਰਭੂ ਦੇ) ਗੁਣ ਗਾਉਂਦੇ ਹਨ। ੪। ੮੩। ੧੫੨।

## ਸਾਰੰਸ਼ ਅਤੇ ਸਿਧਾਂਤ

ਜਿਵੇਂ ਪ੍ਰਭੂ ਆਪ ਸਰਬ-ਕਲਾ ਸਮਰਥ ਹੈ ਤਿਵੇਂ ਉਸ ਦਾ ਸਿਮਰਨ ਵੀ ਬਹੁਤ ਸ਼ਕਤੀਸ਼ਾਲੀ ਹੈ। ਨਾਮ ਸਿਮਰਨ ਨਾਲ ਕਾਮ, ਕ੍ਰੋਧ, ਲੋਭ, ਮੋਹ ਅਹੰਕਾਰ ਆਦਿ ਵਿਕਾਰਾਂ ਉਤੇ ਕਾਬੂ ਪਾ ਲਈਦਾ ਹੈ। ਔਖੇ ਤੋਂ ਔਖੇ ਬੰਧਨ, ਨਾਮ ਸਿਰਮਨ ਨਾਲ ਕਟੇ ਜਾਂਦੇ ਹਨ। ਬੰਧਨ ਕਿਸੇ ਉਕਤੀ ਯੁਕਤੀ ਜਾਂ ਸਿਆਣਪ ਨਾਲ ਨਹੀਂ ਟੁਟਦੇ, ਇਨ੍ਹਾਂ ਨੂੰ ਤੋੜਨ ਦਾ ਇਕੋ ਇਕ ਹਲ ਹੈ- ਪਰਮੇਸ਼ਰ ਦੇ ਗੁਣ ਗਾਉਣੇ। ਜਿਹੜਾ ਜੀਵ ਨਾਮ ਸਿਮਰਨ ਕਰਦਾ ਹੈ, ਮਾਲਕ ਉਸ ਦੇ ਸਾਰੇ ਬੰਧਨ ਕਟ ਦਿੰਦਾ ਹੈ :-

**ਬੰਧਨ ਕਾਟਨਹਾਰੁ ਸੁਆਮੀ॥ ਜਨ ਨਾਨਕੁ ਸਿਮਰੈ ਅੰਤਰਜਾਮੀ॥[ਪੰਨਾ ੬੮੪**

**ਗਉੜੀ ਮਹਲਾ ੫ ॥ ਥਾਤੀ ਪਾਈ, ਹਰਿ ਕੋ ਨਾਮ ॥ ਬਿਚਰੁ ਸੰਸਾਰ, ਪੂਰਨ ਸਭਿ ਕਾਮ ॥੧॥ ਵਡਭਾਗੀ, ਹਰਿ ਕੀਰਤਨੁ ਗਾਈਐ ॥ ਪਾਰਬ੍ਰਹਮ, ਤੂੰ ਦੇਹਿ ਤ ਪਾਈਐ ॥ ੧ ॥ ਰਹਾਉ ॥ ਹਰਿ ਕੇ ਚਰਣ, ਹਿਰਦੈ ਉਰਿਧਾਰਿ ॥ ਭਵ ਸਾਗਰੁ ਚੜਿ ਉਤਰਹਿ ਪਾਰਿ ॥ ੨ ॥ ਸਾਧੂ ਸੰਗੁ ਕਰਹੁ ਸਭੁ ਕੋਇ ॥ ਸਦਾ ਕਲਿਆਣ, ਫਿਰਿ ਦੂਖੁ ਨ ਹੋਇ ॥ ੩ ॥ ਪ੍ਰੇਮ ਭਗਤਿ ਭਜੁ ਗੁਣੀ**

**ਨਿਧਾਨੁ ॥ ਨਾਨਕ, ਦਰਗਹ ਪਾਈਐ ਮਾਨੁ ੪ ॥ ੮੪ ॥ ੧੫੩ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਦੇਹਿੰ, ਵਡਭਾਗੀਂ, ਉਤਰਹਿੰ

**ਫੁਟਕਲ** : 'ਉਰਿਧਾਰਿ' ਪਦ ਨੂੰ ਇਥੇ ਪਦ ਛੇਦ ਕਰਕੇ 'ਉਰ ਧਾਰਿ' ਪੜ੍ਹਨ ਦੀ ਲੋੜ ਨਹੀਂ ਕਿਉਂਕਿ 'ਹਿਰਦੈ' ਪਦ 'ਉਰਿ' ਅਰਥ ਦਾ ਲਖਾਇਕ ਪਹਿਲਾਂ ਹੀ ਦਰਜ ਹੈ।

**ਪਦ ਅਰਥ** : ਥਾਤੀ=ਰਾਸਿ, ਪੂੰਜੀ। ਬਿਚਰੁ=ਫਿਰਦਾ ਰਹੁ।

**ਅਰਥ** : (ਹੇ ਭਾਈ !) ਹਰੀ ਦਾ ਨਾਮ (ਰੂਪ) ਪੂੰਜੀ ਪਾ ਕੇ ਸੰਸਾਰ ਵਿਚ ਵਿਚਰਦਾ ਰਹੁ, (ਤੇਰੇ) ਸਾਰੇ ਕਾਰਜ ਪੂਰੇ ਹੋ ਜਾਣਗੇ। ੧।

ਵਡੇ ਭਾਗਾਂ ਨਾਲ ਹਰੀ ਦਾ ਕੀਰਤਨ ਗਾਇਆ ਜਾਂਦਾ ਹੈ। (ਪਰ) ਹੇ ਪਾਰਬ੍ਰਹਮ ! ਜਿਸ ਨੂੰ ਤੂੰ (ਕੀਰਤਨ ਦੀ ਦਾਤਿ) ਦੇਵੇਂ ਤਾਂ ਹੀ (ਉਹ ਇਹ ਦਾਤ) ਪਾ ਸਕਦਾ ਹੈ। ੧। ਰਹਾਉ।

(ਹੇ ਭਾਈ ! ਤੂੰ) ਹਰੀ ਦੇ ਚਰਨ (ਆਪਣੇ) ਹਿਰਦੇ ਵਿਚ ਟਿਕਾਅ। (ਤੂੰ ਇਸ ਤਰ੍ਹਾਂ ਚਰਨ ਰੂਪੀ ਬੋਹਿਥ ਤੇ) ਚੜ੍ਹ ਕੇ ਸੰਸਾਰ ਸਾਗਰ ਤੋਂ ਪਾਰ ਹੋ ਜਾਵੇਂਗਾ। ੨।

(ਹੇ ਭਾਈ !) ਸਭ ਕੋਈ ਸਾਧੂ (ਗੁਰੂ) ਦਾ ਸੰਗ ਕਰੋ (ਇਸ ਨਾਲ ਤੁਹਾਡਾ) ਸਦਾ ਲਈ ਕਲਿਆਣ ਹੋ ਜਾਵੇਗਾ, ਮੁੜ ਕੇ (ਕੋਈ) ਦੁਖ ਨਹੀ ਲਗੇਗਾ। ੩।

ਨਾਨਕ (ਗੁਰੂ ਜੀ ਜੀਵ ਨੂੰ ਸੇਧ ਦਿੰਦੇ ਹਨ ਕਿ ਹੇ ਭਾਈ !) ਪ੍ਰੇਮਾ ਭਗਤੀ ਕਰ ਕੇ ਗੁਣਾਂ ਦੇ ਖਜ਼ਾਨੇ ਨੂੰ ਯਾਦ ਕਰ, (ਇਸ ਤਰ੍ਹਾਂ) ਰਬੀ ਦਰਗਾਹ ਵਿਚ ਮਾਣ ਪਾਈਦਾ ਹੈ। ੪। ੮੪। ੧੫੩।

## ਸਾਰੰਸ਼ ਅਤੇ ਸਿਧਾਂਤ

ਸਾਧੂ ਸੰਗ ਵਿਚ ਗੁਣਾਂ ਦੇ ਖਜ਼ਾਨੇ ਪ੍ਰਭੂ ਦੀ ਭਗਤੀ ਕਰਨ ਨਾਲ ਸਾਰੇ ਸੁਖ ਪ੍ਰਾਪਤ ਹੁੰਦੇ ਹਨ ਤੇ ਸਾਰੇ ਕਾਰਜ ਵੀ ਸਵਰ ਜਾਂਦੇ ਹਨ। ਇਸ ਲਈ ਇਸ ਸ਼ਬਦ ਵਿਚ ਸਾਧੂ ਸੰਗੁ' ਕਰਹੁ ਸਭੁ ਕੋਇ' ਦੀ ਪ੍ਰੇਰਨਾ ਦਿਤੀ ਗਈ ਹੈ। ਸਿਧਾਂਤ ਇਹ ਹੈ ਕਿ ਕੀਰਤਨ ਦੀ ਦਾਤਿ ਵਡੇ ਭਾਗਾਂ ਨਾਲ ਮਿਲਦੀ ਹੈ। ਜਿਸ ਮਨੁੱਖ ਨੇ ਵੀ ਪ੍ਰਭੂ ਦੀ ਕੀਰਤੀ ਗਾਇਨ ਕੀਤੀ, ਉਸ ਨੇ ਸਤਿ ਸੰਗਤ ਦੁਆਰਾ ਪਰਮੇਸ਼ਰ ਨੂੰ ਪ੍ਰਾਪਤ ਕਰ ਲਿਆ :-

**ਵਡੈ ਭਾਗਿ ਪ੍ਰਭ ਕੀਰਤਨੁ ਗਾਇਆ ॥**
**ਸੰਤ ਸੰਗਿ ਨਾਨਕ ਪ੍ਰਭੁ ਪਾਇਆ ॥** [ਪੰਨਾ ੮੦੫

**ਗਉੜੀ ਮਹਲਾ ੫ ॥ ਜਲਿ ਥਲਿ ਮਹੀਅਲਿ ਪੂਰਨ ਹਰਿ ਮੀਤ ॥ ਭ੍ਰਮ ਬਿਨਸੇ, ਗਾਇ ਗੁਣ ਨੀਤ ॥੧॥ ਊਠਤ ਸੋਵਤ, ਹਰਿ ਸੰਗਿ ਪਹਰੂਆ ॥ ਜਾ ਕੈ ਸਿਮਰਣਿ, ਜਮ ਨਹੀ ਡਰੂਆ ॥ ੧ ॥ ਰਹਾਉ ॥ ਚਰਣ ਕਮਲ**

**ਪ੍ਰਭ, ਰਿਦੈ ਨਿਵਾਸੁ ॥ ਸਗਲ ਦੂਖ ਕਾ ਹੋਇਆ ਨਾਸੁ ॥੨॥ ਆਸਾ, ਮਾਣੁ, ਤਾਣੁ, ਧਨੁ ਏਕ ॥ ਸਾਚੇ ਸਾਹ ਕੀ, ਮਨ ਮਹਿ ਟੇਕ ॥ ੩ ॥ ਮਹਾ ਗਰੀਬ ਜਨ ਸਾਧ ਅਨਾਥ ॥ ਨਾਨਕ, ਪ੍ਰਭਿ ਰਾਖੇ ਦੇ ਹਾਥ ॥੪॥੮੫॥੧੫੪॥**

## ਉਚਾਰਨ ਸੇਧ

**ਫੁਟਕਲ** : ਕਈ ਪਾਠਕ 'ਪਹਰੂਆ' ਪਦ ਦਾ ਉਚਾਰਨ 'ਪਾਹਰੂਆ' ਕਰਦੇ ਹਨ। ਇਸ ਬਣਤਰ ਦੇ ਬਾਕੀ ਸ਼ਬਦ ਜਿਵੇਂ ਉਚਾਰੇ ਜਾਂਦੇ ਹਨ, ਉਸੇ ਤਰ੍ਹਾਂ ਹੀ ਇਸਦਾ ਉਚਾਰਨ ਕਰਨਾ ਉਚਿਤ ਹੈ।

**ਪਦ ਅਰਥ** : ਪਹਰੂਆ=ਪਹਿਰੇਦਾਰ । ਡਰੂਆ=ਡਰ । ਅਨਾਥ=ਨਿਖਸਮੇ ਭਾਵ ਨਿਮਾਣੇ ।

**ਅਰਥ** : (ਹੇ ਭਾਈ !) ਜਲ ਵਿਚ, ਧਰਤੀ ਵਿਚ, ਧਰਤੀ ਤੇ ਆਕਾਸ ਦੇ ਵਿਚਕਾਰ, ਪੁਲਾੜ ਵਿਚ (ਹਰ ਥਾਂ ਤੇ) ਹਰੀ ਮਿਤਰ ਪਰੀਪੂਰਨ ਹੈ । (ਜਿਸ ਨੇ ਅਜਿਹੇ ਪ੍ਰਭੂ ਦੇ) ਹਰ ਰੋਜ਼ ਗੁਣ ਗਾਇਨ ਕੀਤੇ (ਉਸ ਦੇ ਸਾਰੇ) ਭਰਮ ਨਾਸ਼ ਹੋ ਗਏ । ੧ ।

ਜਿਸ (ਹਰੀ ਦੇ) ਸਿਮਰਨ ਨਾਲ ਜਮਾਂ ਦਾ ਡਰ ਨਹੀਂ ਰਹਿੰਦਾ । (ਉਹ) ਹਰੀ ਉਠਦਿਆਂ-(ਬਹਿੰਦਿਆਂ), ਸਉਂਦਿਆਂ, ਪਹਿਰੇਦਾਰ (ਵਾਂਗ ਸਦਾ) ਨਾਲ (ਰਹਿੰਦਾ ਹੈ) । ੧ । ਰਹਾਉ ।

(ਜਿਸ ਦੇ) ਹਿਰਦੇ ਵਿਚ ਪ੍ਰਭੂ ਦੇ ਚਰਨ-ਕਮਲਾਂ ਦਾ ਵਾਸਾ ਹੋ ਗਿਆ ਹੈ । (ਉਸ ਦੇ ਹਿਰਦੇ ਚੋਂ) ਸਾਰੇ ਦੁੱਖਾਂ ਦਾ ਨਾਸ਼ ਹੋ ਗਿਆ ਹੈ । ੨ ।

(ਜਿਸ ਜੀਵ) ਦੇ ਹਿਰਦੇ ਇਕ ਪ੍ਰਭੂ ਦੀ) ਆਸ ਹੈ (ਉਸ ਦਾ) ਮਾਣ, ਤਾਣ, ਦੌਲਤ ਇਕ (ਪ੍ਰਭੂ ਹੀ) ਹੈ। (ਉਸ ਦੇ ਮਨ ਵਿੱਚ ਇਕੋ) ਸਚੇ ਸ਼ਾਹ (ਮਾਲਕ) ਦੀ ਟੇਕ ਹੈ । ੩ ।

ਨਾਨਕ (ਗੁਰੂ ਜੀ ਕਥਨ ਕਰਦੇ ਹਨ ਕਿ ਜੋ) ਸਾਧੂ (ਗੁਰੂ ਦੇ) ਸੇਵਕ ਅਤੀ ਗਰੀਬ, ਨਿਰਾਸਰੇ ਸਨ, (ਉਹ) ਪ੍ਰਭੂ ਨੇ (ਆਪਣਾ) ਹਥ ਦੇ ਕੇ ਰਖ ਲਏ (ਭਾਵ ਬਚਾਅ ਲਏ) । ੪ । ੮੫ । ੧੫੪ ।

**ਨੋਟ-** ਸੰਪ੍ਰਦਾਈ ਵਿਦਵਾਨਾਂ ਨੇ ਇਸ ਸ਼ਬਦ ਦੇ ਅਰਥ ਉਤਮ ਪੁਰਖ ਵਿਚ ਕੀਤੇ ਹਨ ਪਰ 'ਉਤਮ ਪੁਰਖ' ਨਾਲੋਂ 'ਅਨਪੁਰਖ' ਵਿਚ ਅਰਥੇ ਕਰਨੇ ਵਧੇਰੇ ਢੁਕਵੇਂ ਲਗਦੇ ਹਨ ।

## ਸਾਰੰਸ਼ ਅਤੇ ਸਿਧਾਂਤ

ਹਰੀ ਐਸਾ ਮਿਤਰ ਹੈ, ਜਿਹੜਾ ਉਠਦਿਆਂ, ਬੈਠਦਿਆਂ, ਸੌਂਦਿਆਂ, ਜਾਗਦਿਆਂ ਸਦਾ ਹੀ ਪਹਿਰੇਦਾਰ ਵਾਂਗੂ ਜੀਵ ਦਾ ਰਖਵਾਲਾ ਬਣਿਆ ਰਹਿੰਦਾ ਹੈ । ਹਰੀ ਦੇ ਸਿਮਰਨ ਨਾਲ ਜਮਾਂ ਦਾ ਡਰ ਨਹੀਂ ਰਹਿੰਦਾ । ਗੁਰਬਾਣੀ ਵਿਚ ਪਵਿਤ੍ਰ ਵਾਕ ਹਨ-

**੧. ਧਰਮ ਰਾਇ ਤਿਨ ਕਾ ਮਿਤ੍ਰੁ ਹੈ, ਜਮ ਮਗਿ ਨ ਪਾਵੈ ॥** [ਪੰਨਾ ੧੦੯੧

**੨. ਮਨਿ ਤਨਿ ਪ੍ਰਭੁ ਅਰਾਧੀਐ, ਮਿਲਿ ਸਾਧ ਸਮਾਗੈ ।**
**ਉਚਰਤ ਗੁਨ ਗੋਪਾਲ ਜਸੁ, ਦੂਰ ਤੇ ਜਮੁ ਭਾਗੈ ॥** [ਪੰਨਾ ੮੧੭

ਸਿਧਾਂਤ ਇਹ ਹੈ ਕਿ ਪ੍ਰਭੂ ਨੂੰ ਹਰ ਥਾਂ ਵਿਆਪਕ ਜਾਣੋ ਅਤੇ ਨਿਤ ਉਸੇ ਦੇ ਗੁਣ ਕਰੀ ਚਲੋ ।

**ਗਉੜੀ ਮਹਲਾ ੫ ॥ ਹਰਿ ਹਰਿ ਨਾਮਿ ਮਜਨੁ ਕਰਿ, ਸੂਚੇ ॥ ਕੋਟਿ ਗ੍ਰਹਣ, ਪੁੰਨ ਫਲ ਮੂਚੇ ॥ ੧ ॥ ਰਹਾਉ ॥ ਹਰਿ ਕੇ ਚਰਣ ਰਿਦੇ ਮਹਿ ਬਸੇ ॥ ਜਨਮ ਜਨਮ ਕੇ ਕਿਲਵਿਖ ਨਸੇ॥੧॥ ਸਾਧ ਸੰਗਿ ਕੀਰਤਨੁ ਫਲੁ ਪਾਇਆ ॥ ਜਮ ਕਾ ਮਾਰਗੁ, ਦ੍ਰਿਸਟਿ ਨ ਆਇਆ ॥ ੨ ॥ ਮਨ, ਬਚ, ਕ੍ਰਮ, ਗੋਵਿੰਦ ਅਧਾਰੁ ॥ ਤਾ ਤੇ ਛੁਟਿਓ, ਬਿਖੁ ਸੰਸਾਰੁ ॥ ੩ ॥ ਕਰਿ ਕਿਰਪਾ ਪ੍ਰਭਿ, ਕੀਨੋ ਅਪਨਾ ॥ ਨਾਨਕ, ਜਾਪੁ ਜਪੇ, ਹਰਿ ਜਪਨਾ ॥ ੪ ॥ ੮੬ ॥ ੧੫੫ ॥**

**ਪਦ ਅਰਥ** : ਮਜਨੁ=ਪੁਰਬੀ-ਇਸ਼ਨਾਨ । ਗ੍ਰਹਣ=ਸੂਰਜ, ਚੰਦ੍ਰਮਾਂ ਦਾ ਆਵਰਣ (ਪੜਦੇ) ਵਿਚ ਆ ਜਾਣਾ । ਮੂਚੇ=ਵਡੇ, ਬਹੁਤ ਕਿਲ ਵਿਖ=ਪਾਪ । ਦ੍ਰਿਸਟਿ=ਦ੍ਰਿਸ਼ਟੀ ਵਿਚ ।

**ਅਰਥ** : (ਹੇ ਭਾਈ ! ਜਿਹੜੇ ਜੀਵ) ਹਰੀ ਦੇ ਨਾਮ (ਰੂਪੀ ਜਲ) ਵਿਚ ਪੁਰਬੀ-ਇਸ਼ਨਾਨ ਕਰ ਕੇ ਸੁੱਚੇ ਹੋ ਗਏ ਹਨ ; (ਉਨ੍ਹਾਂ ਦੇ ਇਕ ਗ੍ਰਹਣ ਦੇ ਨਹੀਂ, ਸਗੋਂ ਕ੍ਰੋੜਾਂ ਗ੍ਰਹਣਾਂ (ਸਮੇਂ ਪ੍ਰਾਪਤ ਕੀਤੇ) ਪੁੰਨਾਂ ਦੇ ਫਲ ਨਾਲੋਂ ਬਹੁਤ (ਫਲ ਪਾ ਲਏ ਹਨ) । ੧ ।

(ਹੇ ਭਾਈ ! ਜਿਸ ਦੇ) ਹਿਰਦੇ ਵਿਚ ਹਰੀ ਦੇ ਚਰਣ ਵਸ ਗਏ ਹਨ (ਉਸ ਦੇ) ਜਨਮਾਂ ਜਨਮਾਂ ਦੇ ਪਾਪ ਤੇ ਦੁੱਖ ਦੂਰ ਹੋ ਗਏ ਹਨ । ੧ । ਰਹਾਉ ।

(ਹੇ ਭਾਈ !) ਸਾਧ (ਗੁਰੂ) ਦਾ ਸੰਗ ਕਰਕੇ (ਉਸ ਜੀਵ ਨੇ) ਹਰੀ-ਕੀਰਤਨ ਦਾ (ਇਹ) ਫਲ ਪ੍ਰਾਪਤ ਕੀਤਾ ਹੈ । ਜਮਾਂ ਦਾ ਰਸਤਾ ਉਸ ਦੀ ਦ੍ਰਿਸ਼ਟੀ ਵਿਚ ਹੀ ਨਹੀਂ ਆਇਆ । ੨ ।

(ਹੇ ਭਾਈ ! ਜਿਸ ਨੇ ਆਪਣੇ) ਮਨ, ਬਚਨ ਤੇ ਕਰਮ ਦਾ ਆਸਰਾ ਹੀ ਗੋਬਿੰਦ ਬਣਾ ਲਿਆ ਹੈ, ਉਸ ਪਾਸੋਂ ਇਹ ਜ਼ਹਿਰੀਲਾ ਸੰਸਾਰ ਛੁਟ ਗਿਆ ਹੈ । ੩ ।

ਨਾਨਕ (ਗੁਰੂ ਜੀ ਫੁਮਰਾਉਂਦੇ ਹਨ ਕਿ ਜਿਸ ਨੂੰ) ਪ੍ਰਭੂ ਨੇ ਕਿਰਪਾ ਕਰ ਕੇ ਆਪਣਾ ਬਣਾ ਲਿਆ ਹੈ (ਉਹ ਮਨੁੱਖ ਸਦਾ) ਹਰੀ ਦਾ ਜਾਪ ਜਪਦਾ ਰਹਿੰਦਾ ਹੈ । ੪ । ੮੬ । ੧੫੫ ।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਰਾਹੀਂ ਨਾਮ-ਸਰੋਵਰ ਵਿਚ ਇਸ਼ਨਾਨ ਅਤੇ ਸਾਧ ਸੰਗ ਵਿਚ ਬੈਠ ਕੇ ਕਥਾ-ਕੀਰਤਨ ਕਰਨ ਤੇ ਸੁਣਨ ਦਾ ਫਲ (ਮਹਾਤਮ) ਦਸਿਆ ਹੈ ਓਹ ਗ੍ਰਹਿਣ ਸਮੇਂ ਕੀਤੇ ਪੁੰਨ ਦਾਨ ਆਦਿ ਕ੍ਰੋੜਾਂ ਫਲਾਂ ਨਾਲੋਂ ਵਧੇਰੇ ਫਲ ਪ੍ਰਾਪਤ ਹੁੰਦਾ ਹੈ । ਇਥੋਂ ਤਕ ਕਿ ਉਸ ਨੂੰ ਜਮਾਂ ਦਾ ਮਾਰਗ ਵੀ ਨਜ਼ਰੀ ਨਹੀਂ ਪੈਂਦਾ, ਭਾਵ ਜਮਾਂ ਦੀ ਦ੍ਰਿਸ਼ਟ ਤੋਂ ਦੂਰ ਹੋ ਜਾਂਦਾ ਹੈ :-

**ਜਹ ਲਾਲਚ ਜਾਗਾਤੀ ਘਾਟ ॥ ਦੂਰਿ ਰਹੀ ਉਹ ਜਨ ਤੇ ਬਾਟ ॥**
**ਚਿਤ੍ਰ ਗੁਪਤੁ ਸਭ ਲਿਖਤੇ ਲੇਖਾ ॥**
**ਭਗਤ ਜਨਾ ਕਉ ਦ੍ਰਿਸਟਿ ਨ ਪੇਖਾ ॥** [ਪੰਨਾ ੩੯੩

**ਗਉੜੀ ਮਹਲਾ ੫ ॥ ਪਉ ਸਰਣਾਈ, ਜਿਨਿ ਹਰਿ ਜਾਤੇ ॥ ਮਨੁ ਤਨੁ ਸੀਤਲੁ, ਚਰਣ ਹਰਿ ਰਾਤੇ ॥ ੧ ॥ ਭੈ ਭੰਜਨ ਪ੍ਰਭ, ਮਨਿ ਨ ਬਸਾਹੀ ॥ ਡਰਪਤ ਡਰਪਤ, ਜਨਮ ਬਹੁਤੁ ਜਾਹੀ ॥੧॥ ਰਹਾਉ ॥ ਜਾ ਕੈ ਰਿਦੈ, ਬਸਿਓ ਹਰਿਨਾਮੁ ॥ ਸਗਲ ਮਨੋਰਥ ਤਾ ਕੇ ਪੂਰਨ ਕਾਮ ॥੨॥ ਜਨਮੁ ਜਰਾ, ਮਿਰਤੁ, ਜਿਸੁ ਵਾਸਿ ॥ ਸੋ ਸਮਰਥੁ, ਸਿਮਰਿ ਸਾਸਿ ਗਿਰਾਸਿ ॥ ੩ ॥ ਮੀਤੁ ਸਾਜਨੁ ਸਖਾ, ਪ੍ਰਭੁ ਏਕ ॥ ਨਾਮੁ ਸੁਆਮੀ ਕਾ, ਨਾਨਕ ਟੇਕ ॥੪॥੮੭॥੧੫੬॥**

## ਉਚਾਰਨ ਸੇਧ

**ਬਿੰਦੀ ਸਹਿਤ :** ਬਸਾਹੀਂ, ਜਾਂਹੀਂ,

**ਪਦ ਅਰਥ :** ਬਸਾਹੀ=ਨਹੀਂ ਵਸਾਉਂਦੇ। ਜਾਹੀ=ਜਾਂਦੇ ਹਨ। ਜਰਾ=ਬੁਢੇਪਾ। ਮਿਰਤੁ=ਮੌਤ। ਵਾਸਿ=ਵਸ ਵਿਚ।

**ਅਰਥ:** (ਹੇ ਭਾਈ!) ਜਿਸ ਨੇ ਹਰੀ ਨੂੰ ਜਾਣ ਲਿਆ ਹੈ, ਉਸ ਦੀ ਸਰਣੀ ਪੈ ਜਾ। (ਜਿਹੜੇ ਮਨੁੱਖ) ਹਰੀ ਦੇ ਚਰਣਾਂ ਵਿਚ ਲੀਨ ਹੋ ਜਾਂਦੇ ਹਨ (ਉਨ੍ਹਾਂ ਦਾ) ਮਨ ਤੇ ਤਨ ਠੰਢਾ-ਠਾਰ (ਹੋ ਜਾਂਦਾ ਹੈ) ।੧।

(ਹੇ ਭਾਈ ! ਜਿਹੜੇ ਮਨੁੱਖ) ਡਰ ਦੂਰ ਕਰਨ ਵਾਲੇ ਪ੍ਰਭੂ ਦੇ ਨਾਮ ਨੂੰ ਮਨ ਵਿਚ ਨਹੀਂ ਵਸਾਉਂਦੇ, ਡਰਦਿਆਂ ਡਰਦਿਆਂ ਹੀ (ਉਨ੍ਹਾਂ ਦੇ) ਬਹੁਤ ਜਨਮ ਬਤੀਤ ਹੋ ਜਾਂਦੇ ਹਨ। ੧। ਰਹਾਉ।

ਜਿਸ ਦੇ ਹਿਰਦੇ ਵਿਚ ਹਰੀ ਦਾ ਨਾਮ ਵਸ ਗਿਆ ਹੈ ਉਸ ਦੇ ਸਾਰੇ ਮਨੋਰਥ ਅਤੇ ਕੰਮ ਪੂਰੇ (ਹੋ ਗਏ ਹਨ)। ੨।

(ਹੇ ਭਾਈ !) ਜਨਮ, ਬੁਢੇਪਾ ਅਤੇ ਮੌਤ ਜਿਸ਼ (ਪ੍ਰਭੂ) ਦੇ ਵਸ ਵਿਚ ਹੈ, ਉਸ ਸ਼ਕਤੀਵਾਨ (ਕਰਤਾ ਪੁਰਖ) ਨੂੰ ਸਾਸ ਗਿਰਾਸ ਨਾਲ ਯਾਦ ਕਰੋ। ੩।

(ਹੇ ਭਾਈ !) ਇਕ ਪ੍ਰਭੂ ਹੀ (ਸਾਡਾ) ਮਿਤਰ ਸਜਣ ਤੇ ਸਾਥੀ ਹੈ (ਅਤੇ ਉਸ) ਸੁਆਮੀ ਦਾ ਨਾਮ ਹੀ ਨਾਨਕ ਦੀ ਟੇਕ ਹੈ। ੪। ੮੭। ੧੫੬।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਪ੍ਰਭੂ ਦਾ ਸਿਮਰਨ ਕਰਨ ਵਾਲਿਆਂ ਦੀ ਸ਼ਰਣ ਵਿਚ ਪੈਣ ਦਾ ਸੰਦੇਸ਼ਾ ਦਿੱਤਾ ਹੈ। ਜਿਸ ਵਾਹਿਗੁਰੂ ਦੇ ਵਸ ਵਿਚ ਜਨਮ, ਬੁਢੇਪਾ ਅਤੇ ਮੌਤ ਹੈ, ਉਸ ਨੂੰ ਸਾਸ ਸਾਸ ਸਿਮਰਨਾ ਚਾਹੀਦਾ ਹੈ। ਨਾਮ ਸਿਮਰਨ ਤੋਂ ਬਿਨਾਂ ਮਨੁਖਾ ਜਨਮ ਦੁਨਿਆਵੀ ਡਰਾਂ ਵਿਚ ਵਿਅਰਥ ਹੀ ਬਤੀਤ ਹੋ ਜਾਂਦਾ ਹੈ।

ਜੋ ਜੀਵ ਪ੍ਰਭੂ ਦਾ ਸਿਮਰਨ ਨਹੀਂ ਕਰਦੇ ਉਨ੍ਹਾਂ ਦਾ ਇਹ ਜਨਮ ਡਰਦਿਆਂ ਡਰਦਿਆਂ ਹੀ ਗੁਜ਼ਰ ਜਾਂਦਾ ਹੈ ਅਤੇ ਹੋਰ ਕਈ ਜਨਮ ਵੀ ਏਦਾਂ ਹੀ ਬਿਤੀਤ ਹੋ ਜਾਂਦੇ ਹਨ। ਉਹ ਕਦੀ ਵੀ ਨਿਰਭੈ ਹੋ ਕੇ ਨਹੀਂ ਜੀਉਂਦੇ ਕਿਉਂਕਿ ਕਈ ਪ੍ਰਕਾਰ ਦਾ ਡਰ ਉਨ੍ਹਾਂ ਦੇ ਮਨ ਤੇ ਛਾਇਆ ਰਹਿੰਦਾ ਹੈ। ਰਾਜ

ਦਾ ਡਰ, ਮੌਤ ਦਾ ਡਰ, ਧਨ ਦੌਲਤ ਖੁਸ ਜਾਣ ਦਾ ਡਰ ਆਦਿ ਆਦਿ। ਸਿਧਾਂਤ ਇਹ ਹੈ-

**ਬਿਰਥਾ ਜਨਮੁ ਤਿਨਾ, ਜਿਨੀ ਨਾਮੁ ਵਿਸਾਰਿਆ ॥**

**ਜੂਐ ਖੇਲਣੁ ਜਗਿ, ਕਿ ਇਹੁ ਮਨੁ ਹਾਰਿਆ ॥** [ਪੰਨਾ ੩੬੯

**ਗਉੜੀ ਮਹਲਾ ੫ ॥ ਬਾਹਿਰ ਰਾਖਿਓ, ਰਿਦੈ ਸਮਾਲਿ ॥ ਘਰਿ ਆਏ, ਗੋਵਿੰਦੁ ਲੈ ਨਾਲਿ ॥ ੧ ॥ ਹਰਿ ਹਰਿ ਨਾਮੁ ਸੰਤਨ ਕੈ ਸੰਗਿ ॥ ਮਨੁ ਤਨੁ ਰਾਤਾ, ਰਾਮ ਕੈ ਰੰਗਿ ॥ ੧ ॥ ਰਹਾਉ ॥ ਗੁਰ ਪਰਸਾਦੀ, ਸਾਗਰੁ ਤਰਿਆ ॥ ਜਨਮ ਜਨਮ ਕੇ ਕਿਲਵਿਖ ਸਭਿ ਹਿਰਿਆ ॥ ੨ ॥ ਸੋਭਾ ਸੁਰਤਿ ਨਾਮਿ ਭਗਵੰਤੁ ॥ ਪੂਰੇ ਗੁਰ ਕਾ, ਨਿਰਮਲੁ ਮੰਤੁ ॥ ੩ ॥ ਚਰਣ ਕਮਲ, ਹਿਰਦੈ ਮਹਿ ਜਾਪੁ ॥ ਨਾਨਕੁ ਪੇਖਿ ਜੀਵੈ ਪਰਤਾਪੁ ॥੪॥੮੮॥੧੫੭॥**

**ਪਦ ਅਰਥ** : ਸਮਾਲਿ=ਸੰਭਾਲ ਕੇ। ਹਿਰਿਆ=ਨਾਸ ਹੋ ਗਏ ਹਨ।

**ਅਰਥ** : (ਹਰੀ ਦੇ ਪਿਆਰੇ ਸੰਤ, ਜਦ ਘਰੋਂ) ਬਾਹਰ ਗਏ (ਤਾਂ ਵੀ ਉਨ੍ਹਾਂ ਨੇ ਹਰੀ ਨੂੰ) ਹਿਰਦੇ ਵਿਚ ਸੰਭਾਲ ਕੇ ਰਖਿਆ (ਭਾਵ ਚੇਤੇ ਰਖਿਆ)। (ਜਦ ਉਹ ਵਾਪਸ) ਘਰ ਵਿਚ ਆਏ (ਤਾਂ ਵੀ) ਗੋਬਿੰਦ ਨੂੰ ਨਾਲ ਲੈ ਕੇ ਆਏ (ਭਾਵ ਓਦੋਂ ਵੀ ਯਾਦ ਰਖਿਆ)। ੧।

(ਹੇ ਭਾਈ !) ਹਰੀ ਦਾ ਨਾਮ (ਹਰ ਸਮੇਂ) ਸੰਤਾਂ ਦੇ ਸੰਗ ਹੀ (ਰਹਿੰਦਾ ਹੈ)। (ਉਨ੍ਹਾਂ ਦਾ) ਮਨ, ਤਨ ਰਾਮ (ਨਾਮ) ਦੇ ਰੰਗ ਵਿਚ ਰੰਗਿਆ ਰਹਿੰਦਾ ਹੈ। ੧। ਰਹਾਉ।

(ਹੇ ਭਾਈ ! ਹਰੀ ਦੇ ਜਨਾਂ ਨੇ) ਸੰਸਾਰ ਸਾਗਰ ਤਰ ਲਿਆ ਹੈ, (ਅਤੇ) ਉਨ੍ਹਾਂ ਦੇ (ਪੂਰਬਲੇ) ਜਨਮਾਂ ਜਨਮਾਤਰਾਂ ਦੇ ਸਾਰੇ ਪਾਪ ਨਾਸ਼ ਹੋ ਗਏ ਹਨ। ੨।

(ਹੇ ਭਾਈ ! ਨਾਮ ਦੁਆਰਾ) ਸ਼ੋਭਾ ਬਣਦੀ ਹੈ, ਉਚੀ ਸੁਰਤਿ ਮਿਲਦੀ ਹੈ ਤੇ ਚੰਗੇ ਭਾਗਾਂ ਵਾਲੇ ਹੋਈਦਾ ਹੈ। ਪੂਰੇ ਗੁਰੂ ਦਾ ਪਵਿਤ੍ਰ ਮੰਤਰ (ਆਪਣੀ ਕਲਾ ਵਰਤਾਉਂਦਾ ਹੈ)। ੩।

(ਹੇ ਭਾਈ ! ਜਿਸ ਜਗਿਆਸੂ ਦੇ) ਹਿਰਦੇ ਵਿਚ (ਪ੍ਰਭੂ ਦੇ) ਚਰਨ ਕਮਲ ਦਾ ਜਾਪ (ਹੋ ਰਿਹਾ ਹੈ) ਨਾਨਕ (ਉਸ ਪ੍ਰਭੂ ਦਾ) ਪਰਤਾਪ ਵੇਖ ਕੇ ਜੀਉਂਦਾ ਹੈ। ੪।੮੮।੧੫੭।

## ਸਾਰੰਸ਼ ਅਤੇ ਸਿਧਾਂਤ

ਸੰਤ ਭਾਵੇਂ ਘਰ ਹੋਣ ਭਾਵੇਂ ਬਾਹਰ ਉਹ ਪ੍ਰਭੂ ਨਾਮ ਦਾ ਸੰਗ ਨਹੀਂ ਛਡਦੇ। ਨਾਮ ਸਿਮਰਨ ਨਾਲ ਜਿਥੇ ਸੂਰਤ ਉਚੀ ਹੁੰਦੀ ਹੈ ਉਥੇ ਸ਼ੋਭਾ ਵੀ ਪ੍ਰਾਪਤ ਹੋ ਜਾਂਦੀ ਹੈ। ਪ੍ਰਭੂ ਦੇ ਸੇਵਕਾਂ ਨੂੰ ਆਪਣੇ ਸਾਹਿਬ ਉਤੇ ਭਰੋਸਾ ਹੁੰਦਾ ਹੈ। ਇਸ ਲਈ ਉਹ ਆਪਣੇ ਪ੍ਰੀਤਮ ਪਾਸੋਂ 'ਨਾਮ ਜਪਉ ਹਰਿ ਰੰਗਿ' ਦੀ ਮੰਗ ਕਰਦੇ ਹਨ-

**ਘਰਿ ਬਾਹਰਿ ਤੇਰਾ ਭਰਵਾਸਾ, ਤੂ ਜਨ ਕੈ ਹੈ ਸੰਗਿ ॥**




**ਕਰਿ ਕਿਰਪਾ ਪ੍ਰੀਤਮ ਪ੍ਰਭ ਅਪੁਨੇ, ਨਾਮੁ ਜਪਉ ਹਰਿ ਰੰਗਿ ॥ [ਪੰਨਾ ੬੭੭**

ਹਰੀ ਦੇ ਵਰੋਸਾਏ ਹੋਏ ਸੰਤ ਦੀ ਪਛਾਣ ਹੀ ਇਹ ਹੈ ਕਿ ਪ੍ਰਭੂ ਦਾ ਨਾਮ ਸਦਾ ਉਸ ਦੇ ਅੰਗ ਸੰਗ ਰਹਿੰਦਾ ਹੈ।

**ਗਉੜੀ ਮਹਲਾ ੫ ॥ ਧੰਨੁ ਇਹੁ ਥਾਨੁ ਗੋਵਿੰਦ ਗੁਣ ਗਾਏ ॥ ਕੁਸਲ ਖੇਮ, ਪ੍ਰਭਿ ਆਪਿ ਬਸਾਏ ॥ ੧ ॥ ਰਹਾਉ ॥ ਬਿਪਤਿ ਤਹਾ, ਜਹਾ ਹਰਿ ਸਿਮਰਨੁ ਨਾਹੀ ॥ ਕੋਟਿ ਅਨੰਦ, ਜਹ ਹਰਿ ਗੁਨ ਗਾਹੀ ॥ ੧ ॥ ਹਰਿ ਬਿਸਰਿਐ, ਦੁਖ ਰੋਗ ਘਨੇਰੇ ॥ ਪ੍ਰਭ ਸੇਵਾ, ਜਮੁ ਲਗੈ ਨ ਨੇਰੇ ॥ ੨ ॥ ਸੋ ਵਡਭਾਗੀ, ਨਿਹਚਲ ਥਾਨੁ ॥ ਜਹ ਜਪੀਐ, ਪ੍ਰਭ ਕੇਵਲ ਨਾਮੁ ॥ ੩ ॥ ਜਹ ਜਾਈਐ, ਤਹ ਨਾਲਿ ਮੇਰਾ ਸੁਆਮੀ ॥ ਨਾਨਕ ਕਉ ਮਿਲਿਆ ਅੰਤਰਜਾਮੀ ॥ ੪ ॥ ੮੯ ॥ ੧੫੮ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਤਹਾਂ, ਜਹਾਂ, ਗਾਹੀਂ,

**ਪਦ ਅਰਥ** : ਥਾਨੁ=ਅਸਥਾਨ, ਜਗ੍ਹਾ। ਕੁਸਲ=ਅਨੰਦ। ਖੇਮ=ਖੁਸ਼ੀਂ।

**ਅਰਥ** : (ਹੇ ਭਾਈ !) ਇਹ ਅਸਥਾਨ (ਜਿਥੇ) ਗੋਬਿੰਦ ਦੇ ਗੁਣ (ਗਾਏ ਜਾਂਦੇ ਹਨ) ਧੰਨਤਾ ਯੋਗ ਹੈ। ਪ੍ਰਭੂ ਨੇ ਆਪ (ਇਸ ਥਾਂ ਤੇ ਜੀਵ) ਵਸਾਏ ਹਨ, (ਜਿਸ ਕਰ ਕੇ ਸਦਾ) ਖੁਸ਼ੀਆਂ ਤੇ ਖੇੜੇ (ਬਣੇ ਹੋਏ ਹਨ)।੧।

ਉਥੇ ਮੁਸੀਬਤ (ਹੁੰਦੀ) ਹੈ, ਜਿਥੇ ਹਰੀ ਦਾ ਸਿਮਰਨ ਨਹੀਂ ਹੁੰਦਾ। ਜਿਥੇ ਹਰੀ ਦੇ ਗੁਣ ਗਾਏ ਜਾਂਦੇ ਹਨ (ਉਥੇ) ਕ੍ਰੋੜਾਂ ਅਨੰਦ (ਅਨੁਭਵ) ਹੁੰਦੇ ਹਨ।੧। ਰਹਾਉ।

ਹਰੀ ਦੇ ਵਿਸਰਨ ਨਾਲ ਬਹੁਤ ਦੁੱਖ ਤੇ ਰੋਗ (ਲਗਦੇ ਹਨ ਪਰ) ਪ੍ਰਭੂ ਦੀ ਸੇਵਾ (ਕਰਨ ਤੇ ਨਾਮ ਜਪਣ ਨਾਲ) ਜਮ (ਬਿਲਕੁਲ) ਨੇੜੇ ਨਹੀਂ ਲਗਦਾ।੨।

ਉਹ ਅਸਥਾਨ (ਸਾਧ ਸੰਗਤਿ) ਵਡੇ ਭਾਗਾਂ ਵਾਲਾ ਅਤੇ ਸਦਾ ਥਿਰ ਰਹਿਣ ਵਾਲਾ ਹੈ, ਜਿਸ ਥਾਂ ਤੇ ਕੇਵਲ ਪ੍ਰਭੂ ਦਾ ਨਾਮ ਜਪਿਆ ਜਾਂਦਾ ਹੈ।੩।

(ਹੇ ਭਾਈ !) ਨਾਨਕ ਨੂੰ ਅੰਤਰਜਾਮੀ (ਵਾਹਿਗੁਰੂ) ਮਿਲਿਆ ਹੈ ਜਿਥੇ ਵੀ ਜਾਈਐ ਉਥੇ ਹੀ ਮੇਰਾ (ਅੰਤਰਜਾਮੀ) ਸੁਆਮੀ (ਪ੍ਰੇਮ) ਨਾਲ (ਭਾਗ ਅੰਗ ਸੰਗ ਹੁੰਦਾ ਹੈ)।੪।੮੯।੧੫੮।

## ਅਰਥ ਭੇਦ ਅਤੇ ਨਿਰਣੈ

**ਧੰਨ ਇਹੁ ਥਾਨੁ ਗੋਵਿੰਦ ਗੁਣ ਗਾਏ ॥**



ਇਸ ਪੰਗਤੀ ਦੇ ਦੋ ਤਰ੍ਹਾਂ ਅਰਥ ਕੀਤੇ ਜਾਂਦੇ ਹਨ-

੧. ਹੇ ਭਾਈ ਸਤਸੰਗ ਰੂਪ ਯਹਿ ਧੰਨ ਅਸਥਾਨੁ ਹੈ ਜਿਸ ਮੈਂ ਗੋਬਿੰਦ ਕੇ ਗੁਣ ਗਾਇਨ ਕੀਏ ਹੈ। [ਫ. ਸ.

੨. (ਹੇ ਭਾਈ !) ਗੋਬਿੰਦ ਦੇ ਗੁਣ ਗਾਂਵਿਆਂ (ਮਨੁੱਖ ਦਾ) ਇਹ ਹਿਰਦਾ=ਥਾਂ ਭਾਗਾਂ ਵਾਲਾ ਬਣ ਜਾਂਦਾ ਹੈ। [ਦਰਪਣ

੩. ਇਹ ਥਾਂ ਸ੍ਰੀ ਹਰਿਮੰਦਰ ਸਾਹਿਬ ਵਾ=ਸਤਸੰਗ ਸੰਗਤਾਂ ਦੇ ਜੋਗ ਹੈ ਜਿਥੇ ਗੋਵਿੰਦ ਦੇ ਗੁਣ ਗਾਏ। [ਸੰ. ਸ

੪. ਇਸਥਾਨ ਧੰਨ ਹੈ (ਜਿਥੇ) ਵਾਹਿਗੁਰੂ ਜੀ ਦੇ ਗੁਣ ਗਾਏ ਜਾਂਦੇ ਹਨ। [ਸੰ. ਪੋ.

**ਨਿਰਣੈ** : ਗੁਰਬਾਣੀ ਦੇ ਲਗ ਮਾਤਰੀ ਨੇਮਾਂ ਅਨੁਸਾਰ 'ਜਹ' ਸ਼ਬਦ ਸਥਾਨ ਵਾਚੀ ਹੈ। ਇਸ ਸ਼ਬਦ ਵਿਚ 'ਜਹ ਜਾਈਐ' ਜਹ ਜਪੀਐ' ਸ਼ਬਦਾਂ ਦੀ ਵਰਤੋਂ ਸਪਸ਼ਟ ਹੈ ਕਿ ਇਥੇ 'ਥਾਨੁ' ਦਾ ਭਾਵ ਉਸ ਜਗਾ ਤੋਂ ਹੈ ਜਿਥੇ ਹਰੀ ਦੀ ਗੁਣ ਗਾਏ ਜਾਂਦੇ ਹਨ। ਇਥੇ ਹਿਰਦੇ ਦੀ ਗਲ ਨਹੀਂ।

ਇਸ ਲਈ 'ਥਾਨੁ' ਦੇ ਅਰਥ ਸ੍ਰੀ ਹਰਿਮੰਦਰ ਸਾਹਿਬ ਸਤਿਸੰਗ ਜਾ ਰਿਦਾ ਰੂਪੀ ਘਰ ਆਦਿ ਕਰਨੇ ਠੀਕ ਨਹੀਂ। ਕੋਈ ਵੀ ਥਾਂ ਹੋਵੇ ਹਰੀ ਦੀ ਸਿਫਤ ਸਲਾਹ ਹੋਵੇ ਉਹ ਧੰਨਤਾ ਯੋਗ ਹੈ।

**ਧੰਨੁ ਸੁ ਥਾਨੁ ਬਸੰਤ ਧੰਨੁ, ਜਹ ਜਪੀਐ ਨਾਮੁ ॥**
**ਕਥਾ ਕੀਰਤਨੁ ਹਰਿ ਅਤਿ ਘਨਾ, ਸੁਖ ਸਹਜ ਬਿਸ੍ਰਾਮੁ ॥** [ਪੰਨਾ ੮੧੬

## ਸਾਰੰਸ਼ ਅਤੇ ਸਿਧਾਂਤ

ਉਹ ਥਾਂ ਧੰਨਤਾ ਯੋਗ ਹੈ ਜਿਥੇ ਪ੍ਰਭੂ ਦੇ ਗੁਣ ਗਾਇਨ ਕੀਤੇ ਜਾਂਦੇ ਹਨ। ਗੁਣ ਗਾਉਣ ਨਾਲ ਸਾਰੇ ਸੁਖ ਤੇ ਅਨੰਦ ਪ੍ਰਾਪਤ ਹੁੰਦੇ ਹਨ ਜਿਥੇ ਨਾਮ ਨਹੀਂ ਜਪਿਆ ਜਾਂਦਾ ਉਥੇ ਬਿਪਤਾ ਬਣੀ ਰਹਿੰਦੀ ਹੈ-

੧. **ਜਿਥੈ ਨਾਮ ਜਪੀਐ ਪ੍ਰਭ ਪਿਆਰੇ ॥ ਸੇ ਅਸਥਲ ਸੋਇਨ ਚਉਬਾਰੇ ॥**
**ਜਿਥੈ ਨਾਮੁ ਨ ਜਪੀਐ ਮੇਰੇ ਗੋਇਦਾ,**
**ਸੇਈ ਨਗਰ ਉਜਾੜੀ ਜੀਉ ॥ ੧ ॥** [ਪੰਨਾ ੧੦੫

੨. **ਜਹਾਂ ਬੀਸਰੈ ਠਾਕੁਰੁ ਪਿਆਰੋ, ਤਹਾਂ ਦੂਖ ਸਭ ਆਪਦ ॥**
**ਜਹ ਗੁਨ ਗਾਇ ਆਨੰਦ ਮੰਗਲ ਰੂਪ, ਤਹਾਂ ਸਦ ਸੁਖ ਸੰਪਦ ॥ ੧ ॥**
**ਜਹਾ ਸ੍ਰਵਨ ਹਰਿ ਕਥਾ ਨ ਸੁਨੀਐ, ਤਹ ਮਹਾ ਭਇਆਨ ਉਦਿਆਨਦ ॥**
**ਜਹਾਂ ਕੀਰਤਨੁ ਸਾਧ ਸੰਗਤਿ ਰਸੁ, ਤਹ ਸਘਨ ਬਾਸ ਫਲਾਂਨਦ ॥**
[ਪੰਨਾ ੧੨੦੪

ਸੋ 'ਥਾਨੁ' ਸ਼ਬਦ ਜਿਥੇ ਉਸ ਥਾਂ ਲਈ ਵਰਤਿਆ ਗਿਆ ਹੈ, ਜਿਸ ਅਸਥਾਨ ਤੇ, ਜਿਸ ਨਗਰ ਵਿਖੇ ਹਰੀ ਜਸ ਹੁੰਦਾ ਹੈ। ਸੋ, 'ਜਹ ਜਾਈਐ' 'ਜਹ ਜਪੀਐ' ਸ਼ਬਦ ਵੀ 'ਥ੍ਹਾਨ' ਨਾਲ ਹੀ ਸਬੰਧਤ ਹਨ।

**ਗਉੜੀ ਮਹਲਾ ੫ ॥ ਜੋ ਪ੍ਰਾਣੀ ਗੋਵਿੰਦੁ ਧਿਆਵੈ, ਪੜਿਆ, ਅਣਪੜਿਆ, ਪਰਮਗਤਿ ਪਾਵੈ ॥ ੧ ॥ ਸਾਧੂ ਸੰਗਿ, ਸਿਮਰਿ ਗੋਪਾਲੁ ॥ ਬਿਨੁ ਨਾਵੈ, ਝੂਠਾ ਧਨੁ ਮਾਲੁ ॥੧॥ ਰਹਾਉ ॥ ਰੂਪਵੰਤ ਸੋ ਚਤੁਰੁ ਸਿਆਣਾ ॥ ਜਿਨਿ ਜਨਿ ਮਾਨਿਆ, ਪ੍ਰਭ ਕਾ ਭਾਣਾ ॥ ੨ ॥ ਜਗ ਮਹਿ ਆਇਆ, ਸੋ ਪਰਵਾਣੁ ॥ ਘਟਿ ਘਟਿ, ਅਪਣਾ ਸੁਆਮੀ ਜਾਣੁ ॥ ੩ ॥ ਕਹੁ ਨਾਨਕ, ਜਾ ਕੇ ਪੂਰਨ ਭਾਗ ॥ ਹਰਿ ਚਰਣੀ, ਤਾ ਕਾ ਮਨੁ ਲਾਗੁ ॥੪॥੯੦॥੧੫੯॥**

## ਉਚਾਰਨ ਸੇਧ

**ਬਿੰਦੀ ਰਹਿਤ :** ਮਾਨਿਆ, ਜਾ ਕੇ, ਤਾ ਕਾ ।

**ਪਦ ਅਰਥ :** ਮਾਲੁ=ਪਦਾਰਥ । ਰੂਪਵੰਤੁ=ਰੂਪਵਾਨ, ਸੁੰਦਰ,

**ਅਰਥ :** (ਹੇ ਭਾਈ !) ਜਿਹੜਾ ਪ੍ਰਾਣੀ ਗੋਵਿੰਦ ਨੂੰ ਧਿਆਉਂਦਾ ਹੈ, (ਉਹ ਭਾਵੇਂ) ਪੜ੍ਹਿਆ (ਹੋਵੇ ਭਾਵੇਂ) ਅਨਪੜ੍ਹ ਹੋਵੇ, (ਅੰਤਿ) ਪਰਮਗਤੀ ਨੂੰ ਪ੍ਰਾਪਤ ਹੁੰਦਾ ਹੈ । ੧ ।

(ਹੇ ਭਾਈ ! ਤੂੰ ਵੀ) ਸਾਧੂ (ਗੁਰੂ) ਦੀ ਸੰਗਤ ਵਿਚ ਗੋਪਾਲ ਦਾ ਸਿਮਰਨ ਕਰ (ਕਿਉਂਕਿ) ਨਾਮ ਤੋਂ ਬਿਨਾਂ (ਸਾਰਾ) ਮਾਲ, ਧਨ ਝੂਠਾ (ਨਾਸਵੰਤ) ਹੈ । ੧ । ਰਹਾਉ ।

(ਹੇ ਭਾਈ !) ਜਿਸ ਸੇਵਕ ਨੇ ਪ੍ਰਭੂ ਦਾ ਭਾਣਾ (ਮੰਨਿਆ ਹੈ ਅਸਲ ਵਿੱਚ) ਉਹ (ਸੇਵਕ ਹੀ) ਸੁੰਦਰ, ਚਤੁਰ ਅਤੇ ਸਿਆਣਾ ਹੈ । ੨ ।

(ਹੇ ਭਾਈ ! ਜਿਸ ਸੇਵਕ ਨੇ) ਹਰੇਕ ਹਿਰਦੇ ਵਿਚ ਮਾਲਕ (ਵਸਦਾ) ਜਾਣਿਆ ਹੈ, ਉਹ (ਸੇਵਕ) ਹੀ ਸੰਸਾਰ ਵਿਚ ਆਇਆ ਪਰਵਾਣ (ਗਿਣਿਆ ਜਾਂਦਾ ਹੈ) । ੩ ।

ਨਾਨਕ ! ਜਿਸ (ਸੇਵਕ ਦੇ) ਪੂਰੇ ਭਾਗ (ਹੋਣ) ਉਸ ਦਾ ਮਨ ਹਰੀ ਦੇ ਚਰਨਾਂ ਨਾਲ ਲਗਦਾ (ਭਾਵ ਜੁੜਦਾ) ਹੈ ।੪।੯੦।੧੫੯।

## ਸਾਰੰਸ਼ ਅਤੇ ਸਿਧਾਂਤ

ਪ੍ਰਭੂ ਦੇ ਨਾਮ-ਸਿਮਰਨ ਦੇ ਮੁਕਾਬਲੇ ਤੇ ਦੁਨਿਆਵੀ ਵਿਦਿਆ ਦਾ ਕੋਈ ਮੁੱਲ ਨਹੀਂ, ਨਾ ਹੀ ਰਬੀ ਦਰਬਾਰ ਵਿੱਚ ਕੋਈਂ ਵਡਿਆਈ ਮਿਲਦੀ ਹੈ । ਇਸ ਲਈ ਅੱਗੇ ਪਰਲੋਕ ਵਿੱਚ ਅਨਪੜ੍ਹ ਭਾਵ ਵਿਦਿਆ ਤੋਂ ਕੋਰੇ ਮਨੁੱਖ ਦੀ ਕੋਈ ਹਤਕ ਨਹੀਂ ਹੁੰਦੀ । ਗੁਰੂ ਘਰ ਵਿਚ ਉਸ ਪ੍ਰਾਣੀ ਨੂੰ ਉਤਮ ਗਿਣਿਆ ਜਾਂਦਾ ਹੈ ਜੋ ਪ੍ਰਭੂ ਦਾ ਨਾਮ ਸਿਮਰਦਾ ਹੈ । ਨਿਰਾ ਪੜ੍ਹਨਾ ਗੁੜਨਾ ਕੇਵਲ ਸੰਸਾਰ ਦੀ ਕਾਰ ਹੈ ਜੋ ਹਉਮੈ ਦੇ ਮਾਰਗ ਵਲ ਧਕਦੀ ਹੈ । ਜਿਹੜਾ ਸਾਈਂ ਦਾ ਸਿਮਰਨ ਕਰਦਾ ਹੈ, ਸਹੀ ਅਰਥਾਂ ਵਿਚ ਓਹੀ ਪ੍ਰਵਾਨਿਤ ਵਿਦਵਾਨ ਹੈ-

**੧) ਸਚੀ ਪਟੀ ਸਚੁ ਮਨਿ, ਪੜੀਐ ਸਬਦੁ ਸੁ ਸਾਰੁ ॥**

**ਨਾਨਕ, ਸੋ ਪੜਿਆ ਸੋ, ਪੰਡਿਤੁ ਬੀਨਾ,**
**ਜਿਸੁ ਰਾਮਨਾਮੁ ਗਲਿ ਹਾਰੁ ॥** [ਪੰਨਾ ੯੩੮

੨) **ਨਾ ਕੋ ਪੜਿਆ ਪੰਡਿਤੁ ਬੀਨਾ, ਨਾ ਕੋ ਮੂਰਖੁ ਮੰਦਾ ॥**
**ਬੰਦੀ ਅੰਦਰਿ ਸਿਫਤਿ ਕਰਾਏ, ਤਾ ਕਉ ਕਹੀਐ ਬੰਦਾ ॥** [ਪੰਨਾ ੩੫੯

ਸੋ, ਅਧਿਆਤਮਿਕ ਖੇਤਰ ਵਿਚ ਪੜ੍ਹੇ ਅਨਪੜ੍ਹੇ ਦਾ ਪਰਸਪਰ ਕੋਈ ਮੁਕਾਬਲਾ ਨਹੀਂ । ਇਸ ਖੇਤਰ ਵਿਚ ਕੇਵਲ ਨਾਮ ਧਿਆਉਣ ਵਾਲੇ ਦਾ ਸਤਿਕਾਰ ਤੇ ਸੇਵਾ ਕਰਨੀ ਹੀ ਸਫਲ ਜੀਵਨ ਦੀ ਨਿਸ਼ਾਨੀ ਹੈ:-

**ਆਇਆ ਸਫਲ ਤਾਹੂ ਕੋ ਗਨੀਐ ॥ ਜਾਸੁ ਰਸਨ ਹਰਿ ਹਰਿ ਮੁਖਿ ਭਨੀਐ ॥**

**ਗਉੜੀ ਮਹਲਾ ੫ ॥ ਹਰਿ ਕੇ ਦਾਸ ਸਿਉ, ਸਾਕਤ ਨਹੀ ਸੰਗੁ ॥ ਓਹੁ ਬਿਖਈ, ਓਸੁ ਰਾਮ ਕੋ ਰੰਗੁ ॥ ੧ ॥ ਰਹਾਉ ॥ ਮਨ ਅਸਵਾਰ, ਜੈਸੇ ਤੁਰੀ ਸੀਗਾਰੀ ॥ ਜਿਉ, ਕਾਪੁਰਖੁ ਪੁਚਾਰੈ ਨਾਰੀ ॥ ੧ ॥ ਬੈਲ ਕਉ ਨੇਤ੍ਰਾ ਪਾਇ ਦੁਹਾਵੈ ॥ ਗਊ ਚਰਿ, ਸਿੰਘ ਪਾਛੈ ਪਾਵੈ ॥ ੨ ॥ ਗਾਡਰ ਲੇ, ਕਾਮਧੇਨੁ ਕਰਿ ਪੂਜੀ ॥ ਸਉਦੇ ਕਉ ਧਾਵੈ, ਬਿਨੁ ਪੂੰਜੀ ॥ ੩ ॥ ਨਾਨਕ, ਰਾਮਨਾਮੁ ਜਪਿ ਚੀਤ॥ ਸਿਮਰਿ ਸੁਆਮੀ ਹਰਿ ਸਾ ਮੀਤ ॥੪॥੯੧॥੧੬੦॥**

ਉਚਾਰਨ ਸੇਧ

**ਨੋਟ :** 'ਬਿਖਈ' ਦਾ ਉਚਾਰਨ 'ਬਿਖ ਈ' ਕਰਣਾ ਅਸ਼ੁੱਧ ਹੈ । ਇਸ ਦਾ ਉਚਾਰਨ 'ਵਿੱਸ਼ਈ' ਵਾਂਗੂ ਕਰਨਾ ਹੈ- **ਬਿਖਈ ਦਿਨੁ ਰੈਨਿ ਇਵ ਹੀ ਗੁਦਾਰੈ ॥** [ਪੰਨਾ ੧੨੦੫

**ਪਦ ਅਰਥ :** ਸਾਕਤ=ਮਾਇਆ ਦਾ ਉਪਾਸ਼ਕ । ਬਿਖਈ=ਵਿਸ਼ੱਈ, ਵਿਸ਼ਿਆਂ ਨਾਲ ਭਰਿਆ ਹੋਇਆ । ਤੁਰੀ=ਘੋੜੀ । ਸੀਗਾਰੀ=ਸ਼ਿੰਗਾਰੀ ਹੋਵੇ । ਕਾ ਪੁਰਖੁ=ਖੁਸਰਾ, ਨਿਪੁੰਸਕ । ਪੁਚਾਰੈ=ਪੁਚਕਾਰੇ, ਚੁੰਮੇ ਚੱਟੇ । ਨਾਰੀ=ਇਸਤ੍ਰੀ ਨੂੰ । ਨੇਤ੍ਰਾ=ਪੈਰਾਂ ਵਿਚ ਪਾਉਣ ਵਾਲੀ ਰੱਸੀ । ਦੁਹਾਵੈ=ਚੁਆਏ । ਗਊ ਚਰਿ=ਗਊ ਤੇ ਚੜ੍ਹ ਕੇ। ਸਿੰਘ=ਸ਼ੇਰ। ਗਾਡਰ=ਭੇਡ। ਕਾਮਧੇਨ=ਮਨ ਮੰਗੇ ਪਦਾਰਥ ਦੇਣ ਵਾਲੀ ਗਊ । ਪੂਜੀ=ਪੂਜਣੀ ਕੀਤੀ । ਪੂੰਜੀ=ਰਾਸ, ਮੂੜੀ । ਸਾ=ਵਰਗਾ ।

**ਅਰਥ :** ਹਰੀ ਦੇ ਸੇਵਕ ਨਾਲ, ਸਾਕਤ ਦਾ ਸੰਗ (ਭਾਵ ਮੇਲ) ਨਹੀਂ ਹੋ ਸਕਦਾ (ਕਿਉਂਕਿ) ਉਹ (ਸਾਕਤ) ਵਿਸ਼ੱਈ (ਹੈ, ਜਦੋਂ ਕਿ ਪ੍ਰਭੂ ਦੇ) ਉਸ (ਸੇਵਕ) ਉਤੇ ਰਾਮ ਦੇ (ਨਾਮ) ਦਾ ਰੰਗ (ਚੜ੍ਹਿਆ ਹੋਇਆ ਹੈ) । ੧ । ਰਹਾਉ ।

ਜਿਵੇਂ ਸ਼ਿੰਗਾਰੀ ਹੋਈ ਘੋੜੀ ਤੇ ਮਨ ਦਾ ਸਵਾਰ ਭਾਵ ਖਿਆਲੀ ਸਵਾਰ ਨਹੀਂ ਚੜ੍ਹ ਸਕਦਾ, (ਜਾਂ) ਜਿਵੇਂ ਕੋਈ ਖੁਸਰਾ ਇਸਤਰੀ ਨੂੰ ਪੁਚ ਪੁਚ ਕਰਦਾ (ਭਾਵ ਪਿਆਰ ਕਰਦਾ ਹੋਵੇ) । ੧ ।

(ਹੋਰ ਪ੍ਰਮਾਣ- ਜਿਵੇਂ ਕੋਈ) ਬੈਲ ਨੂੰ ਨੇਤਰਾ ਪਾ ਕੇ (ਦੁੱਧ) ਚੁਆਵੇ, (ਜਾਂ) ਗਊ ਤੇ ਬੈਠ ਕੇ ਸ਼ੇਰ ਦਾ ਪਿੱਛਾ ਕਰੇ। ੨।

(ਜਾਂ ਜਿਵੇਂ ਕੋਈ) ਭੇਡ ਲੈ ਕੇ (ਉਸ ਨੂੰ ਕਾਮਧੇਨ ਸਮਝ ਕੇ ਉਸ ਦੀ) ਪੂਜਾ ਕਰੀ ਜਾਏ, (ਜਾਂ ਕੋਈ) ਬਿਨਾਂ ਰਾਸ਼ੀ ਦੇ, ਸਉਦਾ ਖਰੀਦਣ ਜਾਵੇ। ੩।

ਨਾਨਕ, (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ) ਮਿਤਰ! (ਤੂੰ ਆਪਣੇ) ਚਿਤ (ਅੰਦਰ) ਰਾਮ ਦਾ ਨਾਮ ਜਪ! (ਤੂੰ) ਹਰੀ ਵਰਗਾ ਮਾਲਕ (ਸਦਾ) ਸਿਮਰਦਾ ਰਹੁ। ੪। ੯੧। ੧੬੦।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਹਰੀ ਦੇ ਸੇਵਕ ਅਤੇ ਸਾਕਤ ਪੁਰਸ਼ ਦੇ ਲੱਖਣਾ ਦੀ ਅਜੋੜਤਾ ਨੂੰ ਪ੍ਰਮਾਣਾਂ ਰਾਹੀਂ ਇਉਂ ਮੂਰਤੀਮਾਨ ਕੀਤਾ ਗਿਆ ਹੈ-

੧. ਹਰੀ ਦੇ ਦਾਸ ਅਤੇ ਵਿਸ਼ੱਈ ਪੁਰਸ਼ ਦਾ ਪਰਪਸਰ ਮੇਲ ਨਹੀਂ ਹੋ ਸਕਦਾ। ਹਰੀ ਦਾ ਸੇਵਕ ਨਾਮ ਨਾਲ ਪਿਆਰ ਪਾਉਂਦਾ ਹੈ ਜਦੋਂ ਕਿ ਸਾਕਤ ਪੁਰਸ਼ ਵਿਸ਼ੇ ਵਿਕਾਰਾਂ ਵਿੱਚ ਖਚਿਤ ਰਹਿੰਦਾ ਹੈ।

੨. ਸ਼ੀਂਗਾਰ ਕੇ ਪੀੜੀ ਹੋਈ ਘੋੜੀ ਅਤੇ ਅਨਾੜੀ ਅਸਵਾਰ ਦਾ ਕਦੇ ਮੇਲ ਨਹੀਂ ਬਣਦਾ।

੩. ਨਾਰੀ ਦੀ ਕਾਮ ਵਾਸ਼ਨਾ ਖੁਸਰੇ ਪਾਸੋਂ ਕਦੇ ਪੂਰੀ ਨਹੀਂ ਹੋ ਸਕਦੀ। ਇਸ ਲਈ ਦੋਹਾਂ ਦਾ ਪਰਸਪਰ ਕੋਈ ਮੇਲ ਨਹੀਂ ਹੈ।

੪. ਬਲਦ ਤੋਂ ਦੁੱਧ ਦੀ ਆਸ ਰਖਣੀ ਅਸੰਗਤ ਹੈ।

੫ ਗਊ ਉਤੇ ਸਵਾਰ ਹੋ ਕੇ ਜੇ ਕੋਈ ਸ਼ੇਰ ਦੇ ਪਿਛੇ ਦੌੜੇ ਤਾਂ ਇਹ ਮੇਲ ਵੀ ਅਨੁਚਿਤ ਹੈ।

੬. ਭੇਡ ਤੋਂ ਕਾਮਧੇਨ-ਗਊ ਵਾਲੇ ਪਦਾਰਥਾਂ ਦੀ ਪ੍ਰਾਪਤੀ ਹੋਣੀ ਅਸੰਭਵ ਹੈ।

੭. ਜਿਵੇਂ ਪੂੰਜੀ ਤੋਂ ਬਿਨਾਂ ਸੌਦੇ ਦੀ ਪ੍ਰਾਪਤੀ ਹੋਣੀ ਸੰਭਵ ਨਹੀਂ ਇਸੇ ਤਰ੍ਹਾਂ ਪ੍ਰਭੂ ਦੇ ਸੰਤਾਂ ਅਤੇ ਸਾਕਤਾਂ ਦਾ ਕਦਾਚਿਤ ਮੇਲ ਨਹੀਂ ਹੋ ਸਕਦਾ। ਕਿਉਂਕਿ ਇਕ (ਭਾਵ ਸਾਕਤ) ਇੰਦ੍ਰਿਆਂ ਦੇ ਰੱਸਾਂ ਵਿਚ ਲਿਪਟਿਆ ਹੋਇਆ ਹੰਕਾਰੀ ਸੁਭਾਅ ਵਾਲਾ ਹੈ ਅਤੇ ਦੂਜਾ ਸਤਿਪੁਰਸ਼ ਆਤਮ-ਰਸੁ ਗਿਆਨੀ, ਸੀਲ ਸੁਭਾਅ ਵਾਲਾ ਹੈ।

ਇਕ (ਜੀਵ) ਭੇਡ (ਅਵਿਦਿਆ) ਨੂੰ ਪੂਜਣ ਵਾਲਾ ਤੇ ਦੂਜਾ (ਜੀਵ) ਕਾਮਧੇਨ ਭਾਵ ਹਰੀ ਦੇ ਗੁਣ ਗਾਉਣ ਵਾਲੀ ਵਿਦਿਆ ਦਾ ਪੁਜਾਰੀ ਹੈ। ਇਕ ਕੋਲ ਸ਼ਰਧਾ ਰੂਪੀ ਪੂੰਜੀ ਹੈ ਅਤੇ ਦੂਜਾ ਬਿਨਾਂ ਪੂੰਜੀ ਤੋਂ ਸਉਦਾ ਖ਼ਰੀਦਣਾ ਚਾਹੁੰਦਾ ਹੈ। ਸਿਧਾਂਤ ਇਹ ਹੈ-

**ਵਿਚਿ ਸਚੇ ਕੂੜੁ ਨ ਗਡਈ, ਮਨਿ ਵੇਖਹੁ ਕੋ ਨਿਰਜਾਸਿ॥**
**ਕੂੜਿਆਰ ਕੂੜਿਆਰੀ ਜਾਇ ਰਲੇ,**
**ਸਚਿਆਰ ਸਿਖ, ਬੈਠੇ ਸਤਿਗੁਰ ਪਾਸਿ॥** [ਪੰਨਾ ੩੧੪

**ਗਉੜੀ ਮਹਲਾ ੫ ॥ ਸਾ ਮਤਿ ਨਿਰਮਲੁ ਕਹੀਅਤ ਧੀਰ ॥ ਰਾਮ ਰਸਾਇਣੁ ਪੀਵਤ ਬੀਰ ॥ ੧ ॥ ਹਰਿ ਕੇ ਚਰਣ, ਹਿਰਦੈ ਕਰਿ ਓਟ ॥ ਜਨਮ ਮਰਣ ਤੇ, ਹੋਵਤ ਛੋਟ ॥ ੧ ॥ ਰਹਾਉ ॥ ਸੋ ਤਨੁ ਨਿਰਮਲੁ, ਜਿਤੁ ਉਪਜੈ ਨ ਪਾਪੁ ॥ ਰਾਮ ਰੰਗਿ, ਨਿਰਮਲ ਪਰਤਾਪੁ ॥ ੨ ॥ ਸਾਧ ਸੰਗਿ ਮਿਟਿ ਜਾਤ ਬਿਕਾਰ ॥ ਸਭ ਤੇ ਊਚ, ਏਹੋ ਉਪਕਾਰ ॥ ੩ ॥ ਪ੍ਰੇਮ ਭਗਤਿ, ਰਾਤੇ ਗੋਪਾਲ ॥ ਨਾਨਕੁ ਜਾਚੈ, ਸਾਧ ਰਵਾਲ ॥ ੪ ॥ ੯੨ ॥ ੧੬੧ ॥**

**ਪਦ ਅਰਥ** : ਧੀਰ=ਧੀਰਜ ਵਾਲੀ। ਬੀਰ=ਹੇ ਵੀਰ ! ਪਰਤਾਪੁ=ਤੇਜ। ਰਵਾਲ=ਧੂੜੀ।

**ਅਰਥ** : ਹੇ ਵੀਰ ! (ਜੋ ਮਤਿ) ਰਾਮ ਦਾ ਰਸ ਪੀਂਦੀ ਹੈ, ਉਹ ਮਤਿ ਨਿਰਮਲ ਤੇ ਧੀਰਜਵਾਨ ਕਹੀ ਜਾਂਦੀ ਹੈ। ੧।

(ਜਿਹੜਾ ਮਨੁੱਖ) ਹਰੀ ਦੇ ਚਰਨਾਂ ਦੀ ਹਿਰਦੇ ਵਿਚ ਟੇਕ ਰਖਦਾ ਹੈ (ਉਸ ਨੂੰ) ਜਨਮ ਮਰਣ ਤੋਂ ਛੋਟ (ਪ੍ਰਾਪਤ) ਹੋ ਜਾਂਦੀ ਹੈ। ੧। ਰਹਾਉ।

ਉਹ ਸਰੀਰ ਪਵਿਤ੍ਰ ਹੈ ਜਿਸ ਵਿਚ (ਕਦੇ ਵੀ) ਪਾਪ ਪੈਦਾ ਨਹੀਂ ਹੁੰਦਾ। ਰਾਮ (ਨਾਮ) ਦੇ ਪ੍ਰੇਮ ਕਰਕੇ (ਸਤਿਸੰਗੀ ਸਰੀਰ ਦਾ) ਨਿਰਮਲ ਤੇਜ-ਪ੍ਰਤਾਪ (ਪ੍ਰਗਟ ਹੁੰਦਾ ਰਹਿੰਦਾ ਹੈ)। ੨।

(ਸਾਧ ਸੰਗਤ ਦਾ) ਸਭ ਤੋਂ ਉਚਾ ਇਹੋ ਉਪਕਾਰ ਹੈ ਕਿ ਸਾਧ ਸੰਗਤ ਵਿਚ ਜਾਂਦਿਆਂ (ਵਿਸ਼ੇ) ਵਿਕਾਰ ਦੂਰ ਹੋ ਜਾਂਦੇ ਹਨ। ੩।

(ਜਿਹੜੇ ਪੁਰਸ਼) ਪ੍ਰਭੂ ਦੀ ਪੂਰਨ ਭਗਤੀ ਵਿਚ ਰਤੇ (ਰਹਿੰਦੇ ਹਨ) ਨਾਨਕ (ਉਨ੍ਹਾਂ) ਸਾਧੂ ਪੁਰਸ਼ਾਂ ਦੀ ਚਰਨ ਧੂੜੀ ਮੰਗਦਾ ਹੈ। ੪। ੯੨। ੧੬੧।

## ਸਾਰੰਸ਼ ਅਤੇ ਸਿਧਾਂਤ

ਜਿਹੜੇ ਜਗਿਆਸੂ ਆਪਣੇ ਹਿਰਦੇ ਵਿਚ ਹਰੀ ਦੀ ਓਟ ਸੰਮ੍ਹਾਲੀ ਰਖਦੇ ਹਨ ਉਨ੍ਹਾਂ ਦੇ ਹਿਰਦੇ ਅੰਦਰੋਂ ਬਾਹਰੋਂ ਨਿਰਮਲ ਹੁੰਦੇ ਹਨ। ਓਹੀ ਮਤਿ ਨਿਰਮਲ ਗਿਣੀ ਜਾਂਦੀ ਹੈ, ਜਿਹੜੀ ਰਾਮ ਰਸਾਇਣ ਪੀਂਦੀ ਹੈ। ਉਹੀ ਸਰੀਰ ਨਿਰਮਲ ਹੁੰਦਾ ਹੈ ਜਿਹੜਾ ਪਾਪਾਂ ਤੋਂ ਨਿਰਲੇਪ ਹੋਵੇ। ਸਾਧ (ਗੁਰੂ ਦਾ) ਸੰਗ ਕਰਨਾ ਆਪਣੇ ਅਤੇ ਦੂਜਿਆਂ ਉਤੇ ਉਪਕਾਰ ਕਰਨ ਸਮਾਨ ਹੈ। ਸਿਧਾਂਤ ਇਹ ਹੈ ਕਿ ਸੰਗਤ ਦੇ ਪ੍ਰਭਾਵ ਨਾਲ ਸਾਰੇ ਵਿਕਾਰ ਮਿਟ ਜਾਂਦੇ ਹਨ, ਜਨਮ ਮਰਣ ਤੋਂ ਰਹਿਤ ਹੋ ਜਾਈਦਾ ਹੈ।

**ਗਉੜੀ ਮਹਲਾ ੫ ॥ ਐਸੀ ਪ੍ਰੀਤਿ, ਗੋਵਿੰਦ ਸਿਉ ਲਾਗੀ ॥ ਮੇਲਿ ਲਏ, ਪੂਰਨ ਵਡਭਾਗੀ ॥੧॥ ਰਹਾਉ ॥ ਭਰਤਾ ਪੇਖਿ, ਬਿਗਸੈ ਜਿਉ ਨਾਰੀ ॥ ਤਿਉ ਹਰਿ ਜਨੁ ਜੀਵੈ, ਨਾਮੁ ਚਿਤਾਰੀ ॥ ੧ ॥ ਪੂਤ ਪੇਖਿ, ਜਿਉ ਜੀਵਤ**

**ਮਾਤਾ ॥ ਓਤਿ ਪੋਤਿ, ਜਨੁ ਹਰਿ ਸਿਉ ਰਾਤਾ ॥ ੨ ॥ ਲੋਭੀ ਅਨਦੁ ਕਰੈ, ਪੇਖਿ ਧਨਾ ॥ ਜਨੁ, ਚਰਨ ਕਮਲ ਸਿਉ ਲਾਗੋ ਮਨਾ ॥ ੩ ॥ ਬਿਸਰੁ ਨਹੀ, ਇਕ ਤਿਲੁ ਦਾਤਾਰ ॥ ਨਾਨਕ ਕੇ ਪ੍ਰਭ ਪ੍ਰਾਨ ਅਧਾਰ ॥੪॥੯੩॥੧੬੨॥**

## ਉਚਾਰਨ ਸੇਧ

**ਬਿੰਦੀ ਸਹਿਤ :** ਸਿਉਂ, ਜਿਉਂ, ਤਿਉਂ,

**ਪਦ ਅਰਥ :** ਭਰਤਾ=ਪਤੀ। ਚਿਤਾਰੀ=ਯਾਦ ਕਰ ਕੇ। ਓਤਿ ਪੋਤਿ=ਤਾਣੈ ਪੇਟੇ ਵਾਂਗ।

**ਅਰਥ :** (ਜਿਨ੍ਹਾਂ ਸੇਵਕਾਂ ਦੀ) ਗੋਬਿੰਦ ਨਾਲ ਇਹੋ ਜਿਹੀ ਪ੍ਰੀਤਿ (ਜਿਸ ਦਾ ਵਰਣਨ ਇਸ ਸ਼ਬਦ ਵਿਚ ਦਿਤਾ ਹੈ) ਲਗ ਗਈ ਹੈ, (ਉਹ) ਪੂਰੇ ਵਡਭਾਗੀ ਹਨ (ਕਿਉਂਕਿ ਐਸੇ ਸੇਵਕ ਪ੍ਰਭੂ ਨੇ ਆਪਣੇ ਨਾਲ) ਮੇਲ ਲਏ ਹਨ। ੧।

ਜਿਵੇਂ ਪਤੀ ਨੂੰ ਵੇਖਕ ਕੇ ਇਸਤ੍ਰੀ ਖੁਸ਼ ਹੁੰਦੀ ਹੈ, ਤਿਵੇਂ ਹਰੀ ਦਾ ਸੇਵਕ (ਹਰੀ ਦਾ) ਨਾਮ ਯਾਦ ਕਰ ਕੇ ਜੀਉਂਦਾ ਹੈ। ੧। ਰਹਾਉ।

ਜਿਵੇਂ ਪੁਤਰ ਵੇਖ ਕੇ ਮਾਂ ਜੀਉਂਦੀ ਹੈ, (ਉਸ ਤਰ੍ਹਾਂ) ਹਰੀ ਦਾ ਜਨ ਤਾਣੇ=ਪੇਟੇ ਵਾਂਗ (ਹਰੀ ਵਿਚ) ਰੱਤਾ (ਰਹਿੰਦਾ ਹੈ)। ੨।

(ਜਿਵੇਂ) ਲੋਭੀ (ਪੁਰਸ਼) ਦੌਲਤ ਵੇਖ ਕੇ ਖੁਸ਼ ਹੁੰਦਾ ਹੈ, (ਇਸੇ ਤਰ੍ਹਾਂ) ਸੇਵਕ ਦਾ ਮਨ (ਪ੍ਰਭੂ ਦੇ) ਸੋਹਣੇ ਚਰਨਾਂ ਨਾਲ ਲਗਾ (ਰਹਿੰਦਾ ਹੈ)। ੩।

ਹੇ ਨਾਨਕ ਦੇ ਪ੍ਰਭੂ! (ਤੂੰ ਸਭ ਜੀਆਂ ਦੇ) ਪ੍ਰਾਨਾਂ ਦਾ ਆਸਰਾ ਹੈਂ। (ਐਸੇ ਵਡਭਾਗੀ ਜਨ ਇਉਂ ਅਰਦਾਸਿ ਕਰਦੇ ਹਨ) ਹੇ ਦਾਤਾਰ! (ਤੂੰ) ਇਕ ਤਿਲ (ਜਿਤਨਾ ਸਮਾਂ ਵੀ) ਨਾ ਵਿਸਰ।੪।੯੩।੧੬੨।

## ਅਰਥ ਭੇਦ ਅਤੇ ਨਿਰਣੈ

**ਐਸੀ ਪ੍ਰੀਤਿ ਗੋਵਿੰਦ ਸਿਉ ਲਾਗੀ ॥ ਮੇਲਿ ਲਏ ਪੂਰਨ ਵਡਭਾਗੀ ॥**

ਦੂਜੀ ਪੰਗਤੀ ਦੇ ਅਰਥਾਂ ਬਾਰੇ ਟੀਕਾਕਾਰਾਂ ਵਿਚ ਮਤਭੇਦ ਹਨ ਅਤੇ ਅਰਥਾਂ ਦੇ ਨਮੂਨੇ ਹੇਠ ਦਰਜ ਹਨ-

੧. ਸੋ ਵਡਭਾਗੀ ਪੂਰਨ ਪ੍ਰਮੇਸ਼ਰ ਨੇ ਅਪਨੇ ਸਾਥ ਮੇਲ ਲਏ ਹੈਂ। [ਫ. ਸ.

੨. ਪੂਰਨ (ਪ੍ਰਮੇਸਰ) ਨੇ (ਐਸੇ) ਵਡੇ ਭਾਗਾਂ ਵਾਲੇ (ਪੁਰਖਾਂ ਨੂੰ) ਆਪਣੇ ਨਾਲ ਮੇਲ ਲਿਆ ਹੈ। [ਸੰ. ਪੋ.

੩. (ਉਨ੍ਹਾਂ ਵਡਭਾਗੀ ਪੁਰਸ਼ਾਂ ਨੂੰ) ਪੂਰਣ ਵਾਹਿਗੁਰੂ (ਆਪਣੇ ਨਾਲ) ਮੇਲ ਹੀ ਲਏਗਾ। [ਪੰ. ਨਰੈਣ ਸਿੰਘ

੪. ਉਹ ਮਨੁੱਖ ਵਡੇ ਭਾਗਾਂ ਵਾਲੇ ਹੋ ਜਾਂਦੇ ਹਨ, ਉਹ ਸਾਰੇ ਗੁਣਾਂ ਨਾਲ ਭਰਪੂਰ ਹੋ ਜਾਂਦੇ ਹਨ,

ਪਰਮਾਤਮਾ ਉਨ੍ਹਾਂ ਨੂੰ ਆਪਣੇ ਨਾਲ ਮਿਲਾ ਲੈਂਦਾ ਹੈ। [ਦਰਪਣ

**ਨਿਰਣੈ** : ਇਥੇ 'ਪੂਰਨ' ਅਤੇ 'ਵਡਭਾਗੀ' ਸ਼ਬਦ ਪਰਮਾਤਮਾ ਦੇ ਵਿਸ਼ੇਸ਼ਣ ਨਹੀਂ ਹੋ ਸਕਦੇ; ਉਸ ਦੇ ਸੇਵਕਾਂ ਦੇ ਵਿਸ਼ੇਸ਼ਣ ਹੋ ਸਕਦੇ ਹਨ ਜਿਨ੍ਹਾਂ ਦੀ ਪ੍ਰੀਤਿ ਗੋਵਿੰਦ ਨਾਲ ਲਗ ਗਈ ਹੋਵੇ। 'ਪੂਰੇ ਭਾਗ' ਅਤੇ 'ਪੂਰਨ ਵਡਭਾਗੀ' ਸ਼ਬਦਾਂ ਦੇ ਅਰਥਾਂ ਵਿਚ ਕੋਈ ਵਿਸ਼ੇਸ਼ ਅੰਤਰ ਨਹੀਂ। ਹੇਠ ਲਿਖੇ ਪ੍ਰਮਾਣਾਂ ਤੋਂ ਸਹੀ ਅਰਥਾਂ ਦਾ ਨਿਰਨਾ ਹੋ ਜਾਂਦਾ ਹੈ-

**੧. ਪ੍ਰਭ ਚਰਣੀ ਮਨੁ ਲਾਗਾ ॥ ਪੂਰਨ ਜਾ ਕੇ ਭਾਗਾ ॥** [ਪੰਨਾ ੬੨੭

**੨. ਪੂਰਨ ਭਾਗ ਭਏ, ਜਿਸੁ ਪ੍ਰਾਣੀ ॥ ਸਾਧ ਸੰਗਿ ਮਿਲੇ ਸਾਰੰਗ ਪਾਣੀ ॥**
**ਨਾਨਕ, ਨਾਮੁ ਵਸਿਆ ਜਿਸੁ ਅੰਤਰਿ, ਪਰਵਾਣੁ ਗਿਰਸਤ ਉਦਾਸਾ ਜੀਉ॥**[ਪੰ. ੧੦੮

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਗੋਵਿੰਦ ਨਾਲ ਪ੍ਰੀਤਿ ਕਰਨ ਦੀ ਰੀਤ ਤਿੰਨ ਪ੍ਰਮਾਣਾਂ ਦੁਆਰਾ ਦਰਸਾਈ ਹੈ-

੧. ਇਸਤ੍ਰੀ ਜਿਵੇਂ ਪਤੀ ਨਾਲ ਕਰਦੀ ਹੈ। 'ਪੰਥੁ ਨਿਹਾਰੈ ਕਾਮਨੀ, ਲੋਚਨ ਭਰੀਲੇ ਉਸਾਸਾ', ਪਤੀ ਦੇ ਪਰਦੇਸ ਜਾਣ ਪਿਛੋਂ ਔਸੀਆਂ ਪਾਉਂਦੀ ਅਤੇ ਕਾਵਾਂ ਨੂੰ ਉਡਾਉਂਦੀ ਰਹਿੰਦੀ ਹੈ।

੨. ਮਾਤਾ ਜਿਵੇਂ ਪੁਤਰ ਨਾਲ ਕਰਦੀ ਹੈ- **ਮਾਤਾ ਪ੍ਰੀਤਿ ਕਰੇ ਪੁਤੁ ਖਾਇ ॥** [ਪੰਨਾ ੧੬੪
ਜੇ ਪੁਤਰ ਅੱਖ ਅਗੋਂ ਜ਼ਰਾ ਉਹਲੇ ਹੋ ਜਾਏ ਤਾ ਤੜਫਦੀ ਹੈ।

੩. ਲੋਭੀ ਪੁਰਸ਼ ਜਿਵੇਂ ਧਨ ਵੇਖ ਕੇ ਉਸ ਨਾਲ ਪ੍ਰੀਤ ਕਰਦਾ ਹੈ :-**ਜਿਉ ਲੋਭੀਐ ਧਨੁ ਦਾਨੁ ॥**

ਲੋਭੀ, ਯੋਗ ਅਯੋਗ ਹਰ ਤਰੀਕੇ ਨਾਲ ਧਨ ਬਟੋਰਨ ਦੀ ਕਰਦਾ ਹੈ, ਤਾਂ ਹੀ ਗੁਰੂ ਸਾਹਿਬ ਨੇ ਨਿਰਣਾ ਕਰ ਦਿਤਾ ਹੈ-

**ਜਿਉ ਕੂਕਰੁ ਹਰਕਾਇਆ, ਧਾਵੈ ਦਹਦਿਸ ਜਾਇ ॥**
**ਲੋਭੀ ਜੰਤੁ ਨ ਜਾਣਈ, ਭਖੁ ਅਭਖੁ ਸਭ ਖਾਇ ॥**
**ਕਾਮ ਕ੍ਰੋਧ ਮਦਿ ਬਿਆਪਿਆ, ਫਿਰਿ ਫਿਰਿ ਜੋਨੀ ਪਾਇ ॥੨॥** [ਪੰਨਾ ੫੦

ਗੁਰਬਾਣੀ ਵਿਚ ਪ੍ਰੀਤਿ ਕਰਨ ਦੇ ਕਈ ਪ੍ਰਮਾਣ ਦਿਤੇ ਗਏ ਹਨ। ਅਸਲ ਵਿਚ ਪ੍ਰੀਤਿ ਦੇ ਨਮੂਨੇ ਇਹ ਹਨ- ਜਿਵੇਂ ਕਿਸੇ ਸੋਹਾਗਣ ਦਾ ਪਤੀ ਪਰਦੇਸ ਗਿਆ ਹੋਵੇ, ਉਹ ਉਸ ਦੀ ਉਡੀਕ ਕਰਦੀ ਹੋਵੇ। ਇਸੇ ਤਰ੍ਹਾਂ, ਲੋਭੀ ਮਨੁੱਖ ਦੀ ਪੈਸੇ ਨਾਲ ਪ੍ਰੀਤਿ ਹੁੰਦੀ ਹੈ। ਜੀਵਨ ਦਾ ਅਸਲੀ ਨਿਸ਼ਾਨਾ ਪ੍ਰਭੂ ਪ੍ਰੀਤੀ ਦਾ ਹੋਣਾ ਚਾਹੀਦਾ ਹੈ। ਵੇਖੋ ਕਾਮਣਿ ਕਿਤਨੀਆਂ ਔਸੀਆਂ ਪਾਉਂਦੀ ਹੋਈ, ਕਿਤੇ ਕਾਵਾਂ ਨੂੰ ਉਡਾਉਂਦੀ ਹੋਈ, ਆਖਦੀ ਹੈ :-

**ਉਡਹੁ ਨ ਕਾਗਾ ਕਾਰੇ॥ ਬੇਗਿ ਮਿਲੀਜੈ ਅਪੁਨੇ ਰਾਮ ਪਿਆਰੇ॥**[ਪੰਨਾ ੩੩੭-੩੮

ਮਾਂ ਦਾ ਬਚੇ ਨਾਲ ਪਿਆਰ ਵੇਖੋ, ਉਹ ਘਰ ਦੇ ਅੰਦਰ ਬਾਹਰ ਘਰੋਗੀ ਕੰਮ ਕਰਦੀ ਹੈ ਪਰ ਉਸ ਦਾ ਧਿਆਨ ਬਚੇ ਵਿਚ ਵੀ ਹੁੰਦਾ ਹੈ।

**ਗਉੜੀ ਮਹਲਾ ੫ ॥ ਰਾਮ ਰਸਾਇਣਿ, ਜੋ ਜਨ ਗੀਧੇ ॥ ਚਰਨ ਕਮਲ, ਪ੍ਰੇਮ ਭਗਤੀ ਬੀਧੇ ॥ ੧ ॥ ਰਹਾਉ ॥ ਆਨ ਰਸਾ, ਦੀਸਹਿ ਸਭਿ ਛਾਰੁ ॥ ਨਾਮ ਬਿਨਾਂ, ਨਿਹਫਲ ਸੰਸਾਰੁ ॥ ੧ ॥ ਅੰਧ ਕੂਪ ਤੇ ਕਾਢੇ, ਆਪਿ ॥ ਗੁਣ ਗੋਵਿੰਦ, ਅਚਰਜ ਪਰਤਾਪ ॥ ੨ ॥ ਵਣਿ ਤ੍ਰਿਣਿ ਤ੍ਰਿਭਵਣਿ ਪੂਰਨ ਗੋਪਾਲ ॥ ਬ੍ਰਹਮ ਪਸਾਰੁ, ਜੀਅ ਸੰਗਿ ਦਇਆਲ ॥ ੩ ॥ ਕਹੁ ਨਾਨਕ, ਸਾ ਕਥਨੀ ਸਾਰੁ ॥ ਮਾਨਿ ਲੇਤੁ, ਜਿਸੁ ਸਿਰਜਨਹਾਰੁ ॥ ੪ ॥ ੯੪ ॥ ੧੬੩ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਦੀਸਹਂ।

**ਪਦ ਅਰਥ** : ਰਸਾਇਣ=ਰਸ ਦਾ ਆਯਨ (ਘਰ)। ੨. ਅਜਿਹੀ ਦਵਾਈ ਜਿਸ ਨਾਲ ਮੁਰਝਾਇਆ ਅਤੇ ਪੁਰਾਣਾ ਸ਼ਰੀਰ ਨਵੇਂ ਸਿਰੋਂ ਜਵਾਨ ਹੋ ਜਾਵੇ। ੩. ਕਲੀ ਨੂੰ ਚਾਂਦੀ ਅਤੇ ਤਾਂਬੇ ਨੂੰ ਸੋਨਾ ਬਣਾਉਣ ਵਾਲੀ ਸਮਗਰੀ। ਗੀਧੇ=ਗਿੱਝੇ ਹੋਏ। ਬੀਧੇ=ਵਿੰਨ੍ਹੇ ਹੋਏ।

**ਅਰਥ** : (ਜਿਹੜੇ) ਜਨ ਰਸਾਂ ਦੇ ਘਰ ਵਾਲੇ ਰਾਮ ਨਾਲ ਗਿੱਝ (ਹਿਲ) ਗਏ ਹਨ (ਉਨ੍ਹਾਂ ਦੇ ਮਨ ਪਿਆਰ ਕਰਕੇ ਪ੍ਰਭੂ ਦੇ) ਚਰਨ ਕਮਲਾਂ ਦੀ ਪ੍ਰੇਮਾ ਭਗਤੀ ਨਾਲ ਵਿੰਨ੍ਹੇ ਗਏ ਹਨ। ੧। ਰਹਾਉ।

(ਅਜਿਹੇ ਜਨਾਂ ਨੂੰ) ਹੋਰ ਰਸ ਸੁਆਹ ਸਮਾਨ ਦਿਸਦੇ ਹਨ (ਤੇ) ਨਾਮ ਤੋਂ ਬਿਨਾਂ (ਸਾਰਾ) ਸੰਸਾਰ ਹੀ ਫਜ਼ੂਲ (ਫਲਹੀਣ ਹੀ ਦਿਸਦਾ ਹੈ)। ੧।

(ਉਨ੍ਹਾਂ ਨੂੰ ਪ੍ਰਭੂ ਨੇ ਆਪ) ਅਗਿਆਨ ਰੂਪੀ ਖੂਹ ਵਿਚੋਂ (ਬਾਹਰ) ਕਢ ਲਿਆ ਹੈ। (ਇਹ) ਗੋਵਿੰਦ ਦੇ ਗੁਣ ਗਾਉਣ ਦਾ ਹੀ ਅਸਚਰਜ ਪ੍ਰਤਾਪ (ਵਡਿਆਈ) ਹੈ। ੨।

(ਹੇ ਭਾਈ!) ਜੰਗਲ ਵਿਚ ਘਾਹ (ਹਰਿਆਵਲ) ਵਿਚ, ਤਿੰਨ ਭਵਣਾ (ਭਾਵ ਸਾਰੇ ਸੰਸਾਰ) ਵਿਚ, ਗੋਪਾਲ ਪਰੀ ਪੂਰਨ ਹੈ। (ਜਿਸ) ਬ੍ਰਹਮ ਦਾ (ਇਹ) ਪਸਾਰਾ ਹੈ (ਉਹ) ਦਇਆਲੂ ਜੀਆਂ ਦੇ ਨਾਲ (ਅੰਗ ਸੰਗ) ਹੈ। ੩।

ਨਾਨਕ! ਆਖ (ਕਿ) ਉਹੀ ਕਥਨੀ ਸ੍ਰੇਸ਼ਟ ਹੈ, ਜਿਸ ਨੂੰ ਸਿਰਜਨਹਾਰ ਮੰਨ ਲੈਂਦਾ ਹੈ। (ਭਾਵ ਪਰਵਾਨ ਕਰ ਲੈਂਦਾ ਹੈ)। ੪। ੯੪। ੧੬੩।

## ਅਰਥ ਭੇਦ ਅਤੇ ਨਿਰਣੈ

**ਕਹੁ ਨਾਨਕ ਸਾ ਕਥਨੀ ਸਾਰੁ ॥ ਮਾਨਿ ਲੇਤੁ ਜਿਸੁ ਸਿਰਜਨਹਾਰੁ ॥**

ਇਸ ਪੰਗਤੀ ਵਿਚ 'ਸਾਰੁ' ਪਦ ਦੇ ਅਰਥ ਦੋ ਤਰ੍ਹਾਂ ਕੀਤੇ ਗਏ ਹਨ-

੧. ਗੁਰੂ ਜੀ ਕਥਨ ਕਰਦੇ ਹਨ ਕਿ ਉਹ ਕਥਨੀ ਸਾਰੁ-ਸਰੇਸ਼ਟ ਹੈ, ਜਿਸ ਕਥਨੀ ਨੂੰ ਸਿਰਜਨਹਾਰ

ਪਰਮਾਤਮਾ ਮੰਨ ਲੈਂਦਾ ਹੈ, ਭਾਵ ਮਨਜ਼ੂਰ ਕਰ ਲੈਂਦਾ ਹੈ। [ਸੰ. ਸ. ਅਤੇ ਸੰ. ਪੋ. ਆਦਿ

੨. ਹੇ ਨਾਨਕ ! ਆਖ (ਹੇ ਭਾਈ ਤੂੰ ਭੀ ਆਪਣੇ ਹਿਰਦੇ ਵਿਚ) ਉਹ ਸਿਫਤਿ ਸਾਲਾਹ ਸੰਭਾਲ ਜਿਸ (ਸਿਫਤਿ-ਸਾਲਾਹ ਰੂਪ ਕਥਨੀ) ਨੂੰ ਸਿਰਜਣਹਾਰ ਪ੍ਰਭੂ ਆਦਰ ਸਤਿਕਾਰ ਦੇਂਦਾ ਹੈ। [ਦਰਪਣ

**ਨਿਰਣੈ** : ਸਿਵਾਏ ਪ੍ਰੋ. ਸਾਹਿਬ ਸਿੰਘ ਦੇ ਬਾਕੀ ਟੀਕਾਕਾਰਾਂ ਨੇ 'ਸਾਰੁ' ਪਦ ਦੇ ਅਰਥ ਸ੍ਰੇਸ਼ਟ' ਹੀ ਕੀਤੇ ਹਨ ਅਤੇ ਇਹ ਅਰਥ ਪ੍ਰਮਾਣੀਕ ਹਨ। 'ਸਾਰੁ' ਦੇ ਅਰਥ ਸੰਭਾਲ ਵੀ ਹੋ ਸਕਦੇ ਹਨ ਪਰ ਇਥੇ 'ਸਾਰੁ' ਪਦ ਕਿਰਿਆਵਾਚੀ ਨਹੀਂ, ਵਿਸ਼ੇਸ਼ਣ ਹੈ। ਸੋ ਸ੍ਰੇਸ਼ਟ, ਤਤ, ਅਸਲੀਅਤ ਇਹ ਅਰਥ ਹੀ ਠੀਕ ਢੁਕਦੇ ਹਨ-

੧. **ਕਥਨੀ ਝੂਠੀ ਜਗੁ ਭਵੈ, ਰਹਣੀ ਸਬਦੁ ਸੁ ਸਾਰੁ ॥** [ਪੰਨਾ ੫੬

੨. **ਜਾਲਿ ਮੋਹੁ ਘਸਿ ਮਸੁ ਕਰਿ, ਮਤਿ ਕਾਗਦੁ ਕਰਿ ਸਾਰੁ ॥** [ਪੰਨਾ ੧੬

## ਸਾਰੰਸ਼ ਅਤੇ ਸਿਧਾਂਤ

ਪਰਮਾਰਥ ਵਿਚ ਆਮ ਤੌਰ ਤੇ ਇਹ ਆਖਿਆ ਜਾਂਦਾ ਹੈ ਕਿ ਅਮਕਾ ਸਿੱਖ ਤਾਂ ਗੁਰੂ ਸਾਹਿਬ ਦੇ ਚਰਨ-ਕਮਲਾਂ ਦਾ ਭੌਰਾ ਹੈ। ਭੌਰੇ ਦੀ ਮਿਸਾਲ ਇਸ ਲਈ ਦਿਤੀ ਜਾਂਦੀ ਹੈ ਕਿ ਉਹ ਹਮੇਸ਼ਾਂ ਫੁਲਾਂ ਉਤੇ ਫਿਰਦਾ ਹੋਇਆ, ਉਨ੍ਹਾਂ ਦੀ ਸੁਗੰਧੀ ਲੈਂਦਾ ਹੋਇਆ ਉਨ੍ਹਾਂ ਵਿਚ ਲਪੇਟਿਆ ਜਾਂਦਾ ਹੈ। ਇਥੋਂ ਤੱਕ ਕਿ ਉਹ ਆਪਣਾ ਜੀਵਨ ਵੀ ਬਲੀਦਾਨ ਕਰ ਦੇਂਦਾ ਹੈ। ਇਸੇ ਤਰ੍ਹਾਂ ਜਿਹੜੇ ਗੁਰਸਿਖ ਨਾਮ-ਰਸ ਦੇ ਭੌਰੇ ਹਨ ਉਨ੍ਹਾਂ ਨੂੰ ਨਾਮ-ਰਸ ਤੋਂ ਬਿਨਾਂ ਹੋਰ ਕੋਈ ਰਸ ਚੰਗਾ ਨਹੀਂ ਲਗਦਾ। ਉਨ੍ਹਾਂ ਦੀ ਸੁਰਤਿ ਨਾਮ ਸਿਮਰਨ ਵਿਚ ਗਿਝ ਜਾਂਦੀ ਹੈ। ਉਹ ਸੰਸਾਰਕ ਰਸਾਂ ਤੋਂ ਨਿਰਲੇਪ ਰਹਿੰਦੇ ਹਨ ਅਤੇ ਸਦਾ ਪ੍ਰਭੂ ਦੇ ਚਰਨ ਕਮਲਾਂ ਦੇ ਸ਼ੈਦਾਈ ਹੋ ਕੇ ਭਗਤੀ ਰੂਪ ਮਣਕਿਆਂ ਵਾਂਗ ਮਾਲਾ ਵਿਚ ਪਰੋਤੇ ਜਾਂਦੇ ਹਨ। 'ਰਸਾਇਣ' ਬਾਰੇ ਭਾਈ ਸਾ. ਰਣਧੀਰ ਸਿੰਘ ਜੀ ਨੇ 'ਜੇਹਲ ਚਿਠੀਆਂ' ਪੁਸਤਕ ਵਿਚ ਚੰਗਾ ਜ਼ਿਕਰ ਕੀਤਾ ਹੈ। ਜਦੋਂ ਆਪ ਨੂੰ ਰਸਾਇਣ ਦੀ ਸਿਧੀ ਜਿਸ ਨਾਲ ਸੋਨਾ ਬਣਦਾ ਸੀ, ਪ੍ਰਾਪਤ ਹੋਈ ਤਾਂ ਸੁਰਤਿ ਨਾਮ ਵਲੋਂ ਟੁਟਣੀ ਸ਼ੁਰੂ ਹੋ ਗਈ ਸੀ। ਫਿਰ ਆਪ ਜੀ ਨੇ ਸਤਿਗੁਰਾਂ ਅਗੇ ਅਰਦਾਸਿ ਕਰ ਕੇ ਉਹ ਰਸਾਇਣ ਵਾਲਾ ਨੁਸਖਾ ਹੀ ਸਾੜ ਦਿੱਤਾ। ਸੋ ਗੁਰੂ ਘਰ ਵਿਚ ਕਥਨੀ ਉਹ ਸ੍ਰੇਸ਼ਟ ਹੈ ਜਿਸ ਨਾਲ ਪ੍ਰਭੂ ਪਤੀਜ਼ਦਾ ਹੈ। ਸਿਧਾਂਤ ਇਹ ਹੈ ਕਿ ਕਰਤਾਰ ਦਾ ਨਾਮ 'ਰਸਾਇਣ' ਹੈ, ਬਾਕੀ ਸਭ ਰੌਲਾ-ਗੌਲਾ ਹੀ ਹੈ।

**ਗਉੜੀ ਮਹਲਾ ੫ ॥ ਨਿਤ ਪ੍ਰਤਿ ਨਾਵਣੁ ਰਾਮਸਰਿ ਕੀਜੈ ॥ ਝੋਲਿ ਮਹਾਰਸੁ, ਹਰਿ ਅੰਮ੍ਰਿਤੁ ਪੀਜੈ ॥ ੧ ॥ ਰਹਾਉ ॥ ਨਿਰਮਲ ਉਦਕੁ, ਗੋਵਿੰਦ ਕਾ ਨਾਮੁ ॥ ਮਜਨੁ ਕਰਤ, ਪੂਰਨ ਸਭਿ ਕਾਮ ॥੧॥ ਸੰਤ ਸੰਗਿ ਤਹ ਗੋਸਟਿ ਹੋਇ ॥ ਕੋਟਿ ਜਨਮ ਕੇ ਕਿਲਵਿਖ ਖੋਇ ॥ ੨ ॥ ਸਿਮਰਹਿ ਸਾਧ, ਕਰਹਿ**

**ਆਨੰਦੁ ॥ ਮਨਿ ਤਨਿ ਰਵਿਆ ਪਰਮਾਨੰਦੁ ॥ ੩ ॥ ਜਿਸਹਿ ਪਰਾਪਤਿ ਹਰਿ ਚਰਣ ਨਿਧਾਨ ॥ ਨਾਨਕ ਦਾਸ, ਤਿਸਹਿ ਕੁਰਬਾਨ ॥੪॥੯੫॥੧੬੪॥**

## ਉਚਾਰਨ ਸੇਧ

**ਬਿੰਦੀ ਸਹਿਤ** : ਮਹਾਂ ਰਸੁ, ਤਾਂ ਸਿਮਰਹਿਂ, ਕਰਹਿਂ,

**ਫੁਟਕਲ** : 'ਨਾਵਣ' ਦਾ ਉਚਾਰਨ ਨ੍ਹਾਵਣ ਕਰਨਾ ਹੈ।

**ਪਦ ਅਰਥ** : ਨਿਤ ਪ੍ਰਤਿ=ਹਰ ਰੋਜ਼। ਨਾਵਣੁ=ਇਸ਼ਨਾਨ। ਰਾਮ ਸਰਿ=ਰਾਮ (ਨਾਮ) ਦੇ ਸਰੋਵਰ ਵਿਚ। ਝੋਲਿ=ਝੋਲ ਕੇ, ਨਿਤਾਰ ਕੇ (ਭਾਵ ਵਿਚਾਰ ਕੇ)। ਉਦਕੁ=ਜਲ, ਪਾਣੀ। ਮਜਨੁ= ਇਸ਼ਨਾਨ। ਗੋਸਟਿ=ਚਰਚਾ। ਖੋਇ=ਨਾਸ਼ ਹੋ ਜਾਂਦੇ ਹਨ।

**ਅਰਥ** : (ਹੇ ਭਾਈ !) ਹਰ ਰੋਜ਼ ਰਾਮ (ਨਾਮ) ਦੇ ਸਰੋਵਰ ਵਿਚ ਇਸ਼ਨਾਨ ਕਰਨਾ ਚਾਹੀਦਾ ਹੈ। (ਰਾਮ ਨਾਮ ਦੀ) ਵਿਚਾਰ ਕਰ ਕੇ (ਜੋ) ਹਰੀ (ਨਾਮ) ਦਾ ਮਹਾਂ=ਰਸ ਅੰਮ੍ਰਿਤ ਹੈ (ਉਹ) ਪੀਣਾ ਚਾਹੀਦਾ ਹੈ। ੧। ਰਹਾਉ।

(ਸਹੀ ਅਰਥਾਂ ਵਿਚ) ਗੋਵਿਦ ਦਾ ਨਾਮ ਹੀ ਨਿਰਮਲ ਜਲ ਹੈ। (ਇਸ ਜਲ ਵਿਚ) ਇਸ਼ਨਾਨ ਕਰਦਿਆਂ ਸਾਰੇ ਕੰਮ ਪੂਰੇ ਹੋ ਜਾਂਦੇ ਹਨ। ੧।

(ਜਿਥੇ) ਸੰਤਾਂ ਦਾ ਸੰਗ ਹੋਵੇ ਉਥੇ (ਗਿਆਨ) ਚਰਚਾ ਹੁੰਦੀ ਹੈ (ਜਿਸ ਦੀ ਬਰਕਤ ਨਾਲ) ਕ੍ਰੋੜਾਂ ਜਨਮਾਂ ਦੇ ਪਾਪ ਨਾਸ ਹੋ ਜਾਂਦੇ ਹਨ। ੨।

ਸਾਧੂ (ਜਨ ਉਥੇ ਨਾਮ) ਸਿਮਰਦੇ ਹਨ (ਅਤੇ) ਅਨੰਦ (ਪ੍ਰਾਪਤ) ਕਰਦੇ ਹਨ। (ਉਨ੍ਹਾਂ) ਦੇ ਮਨ ਤੇ ਤਨ ਵਿਚ ਪਰਮਾਨੰਦ (ਪ੍ਰਭੂ) ਵਿਆਪ ਰਿਹਾ ਹੁੰਦਾ ਹੈ। ੩।

ਜਿਸ ਨੂੰ ਹਰੀ ਦੇ ਚਰਨਾ ਰੂਪੀ ਖਜ਼ਾਨੇ ਪ੍ਰਾਪਤ ਹੋ ਗਏ ਹਨ। ਨਾਨਕ ਦਾਸ ਉਸ ਤੋਂ ਕੁਰਬਾਨ ਜਾਂਦਾ ਹੈ।੪।੯੫।੧੬੪।

## ਅਰਥ ਭੇਦ ਅਤੇ ਨਿਰਣੈ

**ਨਿਤਪ੍ਰਤਿ ਨਾਵਣੁ, ਰਾਮਸਰਿ ਕੀਜੈ ॥**

'ਸ਼ਬਦਾਰਥ' ਵਿਚ ਇਸ ਸ਼ਬਦ ਬਾਰੇ ਹੇਠ ਲਿਖਿਆ ਫੁਟ ਨੋਟ ਦਿਤਾ ਹੋਇਆ ਹੈ-

'ਇਹ ਚੌਪਦਾ ਸ੍ਰੀ ਰਾਮਸਰ ਦੇ ਤਲਾ ਦੇ ਮੁਕੰਮਲ ਹੋਣ ਤੇ ਰਚਿਆ ਗਿਆ ਦਸਦੇ ਹਨ। ਪਰ ਭਾਵ ਵਿਚ ਸਤਸੰਗ ਰੂਪੀ ਸਰੋਵਰ ਦੀ ਮਹਿਮਾ ਹੀ ਦਸੀ ਹੈ'।

**ਨਿਰਣੈ** : ਇਸ ਸ਼ਬਦ ਨੂੰ ਪ੍ਰਚਲਤ ਸਾਖੀ ਨਾਲ ਜੋੜਨਾ ਇਸ ਸ਼ਬਦ ਦੇ ਵਿਚਲੇ ਭਾਵਾਂ ਦੇ ਉਲਟ ਹੈ ਕਿਉਂਕਿ ਗੁਰੂ ਸਾਹਿਬ ਨੇ ਗੁਰਬਾਣੀ ਵਿਚ ਸਪਸ਼ਟ ਕਰ ਦਿਤਾ ਹੈ-

**ਨਿਰਮਲੁ ਉਦਕੁ, ਗੋਵਿੰਦ ਕਾ ਨਾਮੁ ॥ ਮਜਨੁ ਕਰਤੁ, ਪੂਰਨ ਸਭਿ ਕਾਮ ॥**

ਫਿਰ ਗੁਰਬਾਣੀ ਵਿਚ 'ਹਰਿ ਸਰਿ' ਅਤੇ ਅਜਿਹੇ ਹੋਰ ਜਿਤਨੇ ਨਾਮ ਆਏ ਹਨ ਉਹ ਸਾਰੇ ਥਾਂ ਲਭਣੇ ਜਾਂ ਬਣਾਉਣੇ ਪੈਣਗੇ ਤਾਂ ਹੀ ਅਜੋਕੀ ਪੀੜ੍ਹੀ ਦੀ ਤਸੱਲੀ ਹੋ ਸਕੇਗੀ, ਵਰਨਾ ਨਹੀਂ । ਇਸ ਲਈ 'ਰਾਮ ਸਰਿ' ਦੇ ਅਰਥ 'ਰਾਮ-(ਨਾਮ) ਦੇ ਸਰੋਵਰ ਵਿਚ ਹੀ ਠੀਕ ਸਮਝਣੇ ਚਾਹੀਦੇ ਹਨ, ਕਿਉਂਕਿ ਗੁਰੂ ਨਾਨਕ ਦੇਵ ਜੀ ਦਾ ਨਿਰੂਪਣ ਕੀਤਾ ਹੋਇਆ ਸਿਧਾਂਤ-'ਤੀਰਥਿ ਨਾਵਣ ਜਾਉ, ਤੀਰਥੁ ਨਾਮ ਹੈ ॥ ਤੀਰਥੁ ਸਬਦ ਬੀਚਾਰੁ, ਅੰਤਰਿ ਗਿਆਨੁ ਹੈ' (ਪੰ. ੭੮੭) ਸਾਡੀ ਅਗਵਾਈ ਲਈ ਮੌਜੂਦ ਹੈ । ਸਿਖ ਧਰਮ ਵਿਚ ਤੀਰਥਾਂ ਦੀ ਵਿਸ਼ੇਸ਼ਤਾ ਜਾਂ ਮਹਾਨਤਾ ਨਿਰੰਤਰ ਨਾਮ ਬਾਣੀ ਦੇ ਜਾਪ ਕਰਕੇ ਹੈ, ਕੇਵਲ ਬਾਹਰਮੁਖੀ ਨਾਮ ਨਾਲ ਨਹੀਂ ।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ 'ਰਾਮ-ਸਰਿ' ਨਾਮ ਪੜ੍ਹ ਕੇ ਕਈ ਪ੍ਰੇਮੀ ਉਸ 'ਰਾਮਸਰ' ਨਾਲ ਜੋ ਸ੍ਰੀ ਅੰਮ੍ਰਿਤਸਰ ਵਿਖੇ ਹੈ, ਨਾਲ ਜੋੜ ਲੈਂਦੇ ਹਨ । ਕਈ ਸੰਪ੍ਰਦਾਈ ਟੀਕਾਕਾਰਾਂ ਨੇ ਸ਼ਬਦ-ਵਿਆਖਿਆ ਵੇਲੇ ਉਪ੍ਰੋਕਤ ਉਥਾਨਕਾ ਦਾ ਵਰਣਨ ਕੀਤਾ ਹੈ । ਇਥੇ 'ਰਾਮ ਸਰਿ' ਦੇ ਅਰਥ ਹਨ-'ਰਾਮਨਾਮ ਦੇ ਸਰੋਵਰ ਵਿਚ' ਕਰਨੇ ਹੀ ਠੀਕ ਹਨ । ਜਿਸ ਸਰੋਵਰ ਵਿਚ ਨਾਮ ਦਾ ਜਲ ਹੋਵੇ, ਜਿਥੇ ਨਾਮ ਦੀ ਗੋਸ਼ਟੀ ਹੁੰਦੀ ਹੋਵੇ ਉਹ ਸਰੋਵਰ ਸਤਿਸੰਗ ਦਾ ਲਖਾਇਕ ਹੁੰਦਾ ਹੈ! ਇਸ ਸਰੋਵਰ ਵਿਚ ਨ੍ਹਾਤਿਆਂ ਪਰਮਾਨੰਦ ਦੀ ਪ੍ਰਾਪਤੀ ਹੁੰਦੀ ਹੈ, ਸਰੋਵਰ ਦਾ ਜਲ ਸਰੀਰ ਦੀ ਬਾਹਰਲੀ ਮੈਲ ਉਤਾਰ ਸਕਦਾ ਹੈ ਪਰ ਪਾਪਾਂ ਨਾਲ ਭਰੀ ਹੋਈ ਮਤਿ ਨਾਮ ਦੇ ਜਲ ਨਾਲ ਹੀ ਹੱਛੀ ਹੁੰਦੀ ਹੈ । ਸਿਧਾਂਤ ਇਹ ਹੈ ਕਿ ਹਰ ਰੋਜ਼ ਸਤਿਸੰਗਤ ਜ਼ਰੂਰ ਕਰਨੀ ਚਾਹੀਦੀ ਹੈ-

**ਤਿਤੁ ਜਾਇ ਬਹਹੁ ਸਤਸੰਗਤੀ, ਜਿਥੈ ਹਰਿ ਕਾ ਹਰਿਨਾਮੁ ਬਿਲੋਈਐ ॥**
**ਸਹਜੇ ਹੀ ਹਰਿ ਨਾਮੁ ਲੇਹੁ, ਹਰਿ ਤਤੁ ਨ ਖੋਈਐ ॥** [ਪੰਨਾ ੫੮੭

ਇਸ ਬਾਰੇ ਇਹ ਗਲ ਆਖਣੀ ਵੀ ਪ੍ਰਥਾਇ ਹੋਵੇਗੀ ਕਿ ਸ੍ਰੀ 'ਰਾਮਸਰ ਸਰੋਵਰ' ਹਰ ਥਾਂ ਤੇ ਨਹੀਂ, ਕੇਵਲ ਸ੍ਰੀ ਅੰਮ੍ਰਿਤਸਰ ਵਿਖੇ ਹੀ ਹੈ । ਪਰ ਸਤਿਗੁਰ ਜੀ ਜਿਥੇ ਕਿਥੇ ਭੀ ਆਪ ਗਏ, ਸਭ ਤੋਂ ਪਹਿਲਾਂ ਆਪ ਜੀ ਉਥੇ ਸਤਿਸੰਗਤਿ ਦਾ ਅਸਥਾਨ ਕਾਇਮ ਕਰਦੇ ਰਹੇ । ਗੁਰਬਾਣੀ ਵਿਚ ਸਤਿਗੁਰਾਂ ਦੇ ਅੰਮ੍ਰਿਤ ਬਚਨ ਹਨ-

**ਜਹ ਸਤਿਗੁਰੁ, ਤਹ ਸਤਸੰਗਤਿ ਬਣਾਈ॥ ਜਹ ਸਤਿਗੁਰੁ ਸਹਜੇ ਹਰਿਗੁਣ ਗਾਈ॥**
**ਜਹ ਸਤਿਗੁਰੁ ਤਹਾ ਹਉਮੈ ਸਬਦਿ ਜਲਾਈ ॥** [ਪੰਨਾ ੧੬੦

ਸੋ, ਸਤਿਸੰਗਤਿ ਰੂਪੀ 'ਸਰੋਵਰ' ਵਿਚ ਹੀ ਜਗਿਆਸੂ ਦੀ ਜਨਮਾ ਜਨਮਾ ਦੀ ਮੈਲ ਉਤਰ ਜਾਂਦੀ ਹੈ । ਗੁਰਵਾਕ ਹਨ:-

**ਸਤਿਗੁਰੁ ਪੁਰਖੁ ਅੰਮ੍ਰਿਤਸਰੁ, ਵਡਭਾਗੀ ਨਾਵਹਿ ਆਇ ॥**
**ਓਨ ਜਨਮ ਜਨਮ ਕੀ ਮੈਲੁ ਉਤਰੈ, ਨਿਰਮਲੁ ਨਾਮੁ ਦ੍ਰਿੜਾਇ ॥** [ਪੰਨਾ ੪੦

**ਗਉੜੀ ਮਹਲਾ ੫ ॥ ਸੋ ਕਿਛੁ ਕਰਿ, ਜਿਤੁ ਮੈਲੁ ਨ ਲਾਗੈ ॥ ਹਰਿ ਕੀਰਤਨ ਮਹਿ, ਏਹੁ ਮਨੁ ਜਾਗੈ ॥ ੧ ॥ ਰਹਾਉ ॥ ਏਕੋ ਸਿਮਰਿ, ਨ ਦੂਜਾ ਭਾਉ ॥ ਸੰਤ ਸੰਗਿ ਜਪਿ ਕੇਵਲ ਨਾਉ ॥ ੧ ॥ ਕਰਮ ਧਰਮ, ਨੇਮ ਬ੍ਰਤ ਪੂਜਾ ॥ ਪਾਰਬ੍ਰਹਮੁ ਬਿਨੁ, ਜਾਨੁ ਨ ਦੂਜਾ ॥ ੨ ॥ ਤਾ ਕੀ, ਪੂਰਨ ਹੋਈ ਘਾਲ ॥ ਜਾ ਕੀ ਪ੍ਰੀਤਿ, ਅਪੁਨੇ ਪ੍ਰਭ ਨਾਲਿ ॥ ੩ ॥ ਸੋ ਬੈਸਨੋ ਹੈ ਅਪਰ ਅਪਾਰੁ ॥ ਕਹੁ ਨਾਨਕ, ਜਿਨਿ ਤਜੇ ਬਿਕਾਰ ॥ ੪ ॥ ੯੩ ॥ ੧੬੫ ॥**

## ਉਚਾਰਨ ਸੇਧ

**ਬਿਸਰਾਮ ਭੇਦ** : 'ਰਹਾਉ' ਵਾਲੀ ਪੰਗਤੀ ਮਗਰੋਂ ਪਹਿਲੇ ਪਦੇ ਵਿਚ 'ਏਕੋ ਸਿਮਰਿ' ਮਗਰੋਂ ਬਿਸਰਾਮ ਦੇਣਾ ਜ਼ਰੂਰੀ ਹੈ। 'ਏਕੋ ਸਿਮਰਿਨ' ਪੜ੍ਹਨਾ ਅਸ਼ੁੱਧ ਹੈ।

**ਪਦ ਅਰਥ** : ਦੂਜਾ ਭਾਉ=ਦੂਜਾ ਪਿਆਰ। ਤਜੇ=ਛੱਡ ਦਿਤੇ।

**ਅਰਥ** : (ਹੇ ਭਾਈ !) ਉਹ (ਕੰਮ) ਕਰ, ਜਿਸ ਦੇ ਕਰਣ ਨਾਲ (ਤੇਰੇ ਮਨ ਨੂੰ ਪਾਪਾਂ ਦੀ) ਮੈਲ ਨ ਲਗੇ, ਹਰੀ ਦੇ ਕੀਰਤਨ ਵਿਚ (ਤੇਰਾ) ਇਹ ਮਨ ਜਾਗਦਾ ਰਹੇ। ੧। ਰਹਾਉ।

(ਹੇ ਭਾਈ ! ਤੂੰ) ਇਕੋ (ਪ੍ਰਮੇਸ਼ਰ) ਨੂੰ ਯਾਦ ਕਰ, (ਮਨ ਵਿਚ) ਦੂਜਾ ਪਿਆਰ ਨਾ (ਲਿਆ)। ਸੰਤ ਦੇ ਸੰਗ ਵਿਚ ਕੇਵਲ (ਪ੍ਰਭੂ ਦਾ) ਨਾਮ ਜਪੀ ਜਾ। ੧।

(ਹੇ ਭਾਈ ! ਤੂੰ) ਪਾਰਬ੍ਰਹਮ ਤੋਂ ਬਿਨਾਂ ਦੂਜਾ (ਹੋਰ ਕੋਈ) ਨਾ ਜਾਣ (ਭਾਵ ਕਿਸੇ ਨਾਲ ਸਾਂਝ ਨਾ ਪਾ, ਬਸ ਇਹੋ ਤੇਰਾ) ਕਰਮ, ਧਰਮ, ਨੇਮ, ਬ੍ਰਤ, (ਅਤੇ) ਪੂਜਾ ਹੈ। ੨।

(ਹੇ ਭਾਈ !) ਉਸ (ਸੇਵਕ ਜਨ) ਦੀ ਘਾਲ (ਕਮਾਈ) ਪੂਰੀ ਹੋਈ ਹੈ (ਭਾਵ ਥਾਇ ਪਈ ਹੈ) ਜਿਸ ਦੀ ਪ੍ਰੀਤਿ ਆਪਣੇ ਪ੍ਰਭੂ ਨਾਲ ਹੈ। ੩।

ਨਾਨਕ ! ਆਖ ਜਿਸ ਨੇ (ਮਨ ਦੇ ਸਾਰੇ) ਵਿਕਾਰ ਛਡ ਦਿਤੇ ਹਨ, ਉਹ ਵੈਸ਼ਨੋ ਪਰੇ ਤੋਂ ਪਰੇ ਬੇਅੰਤ ਹੈ (ਭਾਵ ਉਚਾ ਹੈ)। ੪। ੯੬। ੧੬੫।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਵਰਤੇ "ਸੋ ਬੈਸਨੋ', ਹੈ ਅਪਰ ਅਪਾਰੁ" ਤੋਂ ਪ੍ਰਤੀਤ ਹੁੰਦਾ ਹੈ ਕਿ ਕਿਸੇ ਵੈਸ਼ਨਵ ਭਗਤ ਬਾਰੇ ਗਲਬਾਤ ਚਲ ਰਹੀ ਹੈ। ਗੁਰੂ ਸਾਹਿਬ ਫੋਕਟ ਕਰਮ, ਧਰਮ, ਨੇਮ, ਬ੍ਰਤ ਪੂਜਾ ਦੀ ਪ੍ਰਵਿਰਤੀ ਤੋਂ ਰੋਕਦੇ ਹਨ ਕਿਉਂਕਿ ਸਾਰੇ ਕਰਮ ਧਰਮ ਸਿਮਰਨ ਵਿਚ ਹੀ ਆ ਜਾਂਦੇ ਹਨ।

ਗੁਰੂ ਘਰ ਵਿਚ ਸਰਬ ਸ਼੍ਰੇਸਟ ਕਰਨ ਜੋਗ ਕੇਵਲ ਦੋ ਕਰਮ ਹਨ, ਨਾਮ ਜਪਣਾ, ਕੀਰਤਨ ਕਰਨਾ ਅਤੇ ਸੁਣਨ ਵਿਚ ਆਪਣੀ ਸੁਰਤ ਜੋੜਨੀ। ਰਹਾਉ ਵਾਲੀ ਪੰਗਤੀ ਵਿਚ ਕੀਰਤਨ ਵੇਲੇ ਮਨ ਦੀ ਜਾਗ੍ਰਤੀ ਤੇ ਜ਼ੋਰ ਦਿਤਾ ਗਿਆ ਹੈ। ਇਸ ਤੋਂ ਅਗਲੀ ਪੰਗਤੀ ਵਿਚ ਸੰਤ ਗੁਰੂ ਦੀ ਸੰਗਤ ਵਿਚ

ਕੇਵਲ ਨਾਮ ਜਪਣ ਦੀ ਪ੍ਰਬਲ ਪ੍ਰੇਰਨਾ ਦਿਤੀ ਗਈ ਹੈ।

ਜਿਹੜਾ ਮਨੁੱਖ ਵਿਸ਼ੇ ਵਿਕਾਰਾਂ ਨੂੰ ਤਿਆਗ ਦਿੰਦਾ ਹੈ, ਆਪਣੇ ਪ੍ਰਭੂ ਨਾਲ ਪਿਆਰ ਪਾ ਲੈਂਦਾ ਹੈ, ਉਹ ਅਸਲੀ ਵੈਸ਼ਨੋ ਹੈ। ਉਸ ਵੈਸ਼ਨੋ ਨੂੰ ਸਤਿਗੁਰੂ ਕੇਵਲ ਨਾਮ ਦਾ ਦਾਨ ਬਖਸ਼ਦੇ ਹਨ-

**ਏਹੁ ਅਹੇਰਾ ਕੀਨੋ ਦਾਨੁ ॥ ਨਾਨਕ ਕੈ ਘਰਿ ਕੇਵਲ ਨਾਮੁ ॥ [ਪੰਨਾ ੧੧੩੬**

**ਗਉੜੀ ਮਹਲਾ ੫ ॥ ਜੀਵਤ ਛਾਡਿ ਜਾਹਿ, ਦੇਵਾਨੇ ॥ ਮੁਇਆ, ਉਨ ਤੇ ਕੋ ਵਰਸਾਂਨੇ ॥੧॥ ਸਿਮਰਿ ਗੋਵਿੰਦੁ, ਮਨਿ ਤਨਿ ਧੁਰਿ ਲਿਖਿਆ ॥ ਕਾਹੂ ਕਾਜਿ ਨ ਆਵਤ ਬਿਖਿਆ ॥੧॥ ਰਹਾਉ ॥ ਬਿਖੈ ਠਗਉਰੀ ਜਿਨਿ ਜਿਨਿ ਖਾਈ ॥ ਤਾ ਕੀ ਤ੍ਰਿਸਨਾ, ਕਬਹੂੰ ਨ ਜਾਈ ॥ ੨ ॥ ਦਾਰਨ ਦੁਖ, ਦੁਤਰ ਸੰਸਾਰੁ ॥ ਰਾਮ ਨਾਮ ਬਿਨੁ, ਕੈਸੇ ਉਤਰਸਿ ਪਾਰਿ ॥੩॥ ਸਾਧ ਸੰਗਿ ਮਿਲਿ, ਦੁਇ ਕੁਲ ਸਾਧਿ ॥ ਰਾਮ ਨਾਮੁ, ਨਾਨਕ ਆਰਾਧਿ ॥੪॥੯੭॥੧੬੬॥**

**ਪਦ ਅਰਥ:** ਜਾਹਿ=ਮੁਇਆਂ। ਦੇਵਾਨੇ=(ਓਇ) ਕਮਲਿਆ!। ਕੋ ਵਰਸਾਨੇ=ਕੌਣ ਵਰਸਾਉਂਦਾ ਹੈ? ਭਾਵ ਕੌਣ ਲਾਭ ਪ੍ਰਾਪਤ ਕਰਦਾ ਹੈ। ਬਿਖਿਆ=ਮਾਇਆ। ਬਿਖੈ ਠਗਉਰੀ=ਮਾਇਆ ਦੀ ਨਸ਼ੀਲੀ ਬੂਟੀ। ਦਾਰਨ=ਭਿਆਨਕ। ਦੁਤਰ=ਦੁਸ਼ਤਰ ਭਾਵ ਜੋ ਤਰਨਾ ਔਖਾ ਹੋਵੇ। ਦੁਇ ਕੁਲ=ਦੋ ਕੁਲਾਂ, ਨਾਨਕੀ ਤੇ ਦਾਦਕੀ। ਸਾਧਿ=ਸਵਾਰ ਲੈ।

**ਅਰਥ :** (ਓਇ) ਕਮਲਿਆ ! (ਬਿਪਤਾ ਪੈਣ ਤੇ ਜਿਹੜੇ ਮਨੁੱਖ) ਜਿਉਂਦਿਆਂ ਹੀ (ਸਾਥ) ਛਡ ਜਾਂਦੇ ਹਨ, ਉਨ੍ਹਾਂ ਦੇ ਮੋਇਆਂ ਪਿਛੋਂ (ਉਨ੍ਹਾਂ ਤੋਂ) ਕਉਣ ਲਾਭ ਪ੍ਰਾਪਤ ਕਰ ਸਕਦਾ ਹੈ ? (ਭਾਵ ਕੋਈ ਨਹੀਂ ਕਰ ਸਕਦਾ)। ੧।

(ਓਇ ਦਿਵਾਨੇ ! ਤੂੰ) ਗੋਵਿੰਦ ਨੂੰ ਮਨ ਕਰ ਕੇ ਤਨ ਕਰ ਕੇ ਸਿਮਰ (ਇਹ ਹੁਕਮ ਤੇਰੇ ਭਾਗਾਂ ਵਿਚ) ਧੁਰ ਤੋਂ ਹੀ ਲਿਖਿਆ ਹੋਇਆ ਹੈ। (ਅੰਤ ਸਮੇਂ) ਮਾਇਆ ਕਿਸੇ ਕੰਮ ਨਹੀਂ ਆਉਂਦੀ।੧।ਰਹਾਉ।

(ਹੇ ਭਾਈ !) ਜਿਸ ਜਿਸ (ਮਨੁੱਖ) ਨੇ ਵੀ ਵਿਸ਼ਿਆਂ ਦੀ ਬੂਟੀ ਖਾਧੀ ਹੈ, ਉਸ (ਉਸ ਮਨੁੱਖ) ਦੀ (ਭੋਗਾਂ ਵਾਲੀ) ਤ੍ਰਿਸ਼ਨਾ ਕਦੇ ਵੀ ਦੂਰ ਨਹੀਂ ਹੁੰਦੀ। ੨।

(ਹੇ ਭਾਈ !) ਸੰਸਾਰ (ਸਾਗਰ) ਤੋਂ ਤਰਣਾ ਬਹੁਤ ਔਖਾ ਹੈ, (ਮਾਨੋ ਇਹ ਇਕ) ਭਿਆਨਕ ਦੁਖ ਹੈ। (ਫਿਰ ਤੂੰ ਦਸ) ਰਾਮ ਨਾਮ ਤੋਂ ਬਿਨਾਂ (ਸੰਸਾਰ ਸਾਗਰ ਤੋਂ) ਕਿਸ ਤਰ੍ਹਾਂ ਪਾਰ ਹੋਇਆ ਜਾ ਸਕਦਾ ਹੈ ? (ਭਾਵ ਪਰ ਨਹੀਂ ਉਤਰ ਸਕੀਦਾ)। ੩।

ਨਾਨਕ (ਗੁਰੂ ਜੀ ਉਪਦੇਸ਼ਦੇ ਹਨ, ਕਿ ਹੇ ਭਾਈ !) ਸਾਧ ਸੰਗਤ ਨਾਲ ਮਿਲ ਕੇ, ਰਾਮ ਨਾਮ ਦਾ ਸਿਮਰਨ ਕਰ। (ਇਸ ਨਾਲ) ਨਾਨਕੀ ਦਾਦਕੀ (ਆਪਣੀਆਂ) ਦੋਹਾਂ ਕੁੱਲਾਂ ਨੂੰ ਸਵਾਰ ਲੈ (ਤਾਰ ਲੈ) ।੪।੯੭।੧੬੬।

## ਅਰਥ ਭੇਦ ਅਤੇ ਨਿਰਣੈ

**ਸਿਮਰਿ ਗੋਵਿੰਦੁ ਮਨਿ ਤਨਿ, ਧੁਰਿ ਲਿਖਿਆ ॥**

ਵਖ ਵਖ ਅਰਥ-

੧. ਹੇ ਭਾਈ ਮਨ ਤਨ ਕਰ ਕੇ ਗੋਵਿੰਦ ਨੋ ਸਿਮਰ ਏਹੁ ਆਦਿ ਰੂਪ ਪਰਮੇਸ਼ਰ ਨੇ ਬੇਦ ਮੈਂ ਲਿਖਿਆ ਹੈ। [ਫ. ਸ.

੨. ਜਿਸ ਵਾਹਿਗੁਰੂ ਦੀ ਹੋਂਦ ਧੁਰ ਤੋਂ ਸਾਡੇ ਮਨ ਵਿਚ ਤੇ ਤਨ ਵਿਚ ਉਕਰੀ ਹੋਈ ਹੈ ਉਸ ਨੂੰ ਸਿਮਰ। [ਸ਼ਬਦਾਰਥ

੩. ਵਾਹਿਗੁਰੂ ਦਾ ਸਿਮਰਨ ਕਰ (ਇਹ ਹੁਕਮ ਤੇਰੇ) ਮਨ ਤੇ ਤਨ ਵਿਚ ਧੁਰੋਂ ਲਿਖਿਆ ਹੋਇਆ ਹੈ। [ਸੰ. ਪੋ.

੪. (ਹੇ ਭਾਈ !) ਪ੍ਰਮਾਤਮਾ ਦਾ ਨਾਮ ਸਿਮਰ, (ਇਹ ਸਿਮਰਨ ਲੇਖ ਹੀ) ਧੁਰੋਂ ਰੱਬੀ ਨਿਯਮ ਅਨੁਸਾਰ ਤੇਰੇ ਮਨ ਵਿਚ ਤੇਰੇ ਹਿਰਦੇ ਵਿਚ(ਸਦਾ ਲਈ ਉਕਰਿਆ ਰਹਿ ਸਕਦਾ ਹੈ)।[ਦਰਪਣ

**ਨਿਰਣੈ** : ਮਨ ਤੇ ਤਨ ਵਿਚ ਧੁਰੋਂ ਲਿਖੇ ਨਾਲੋਂ ਮਨ ਤੇ ਤਨ ਕਰ ਕੇ ਸਿਮਰ ਇਉਂ ਆਖਣਾ, ਤਤ ਦੇ ਨੇੜੇ ਪਹੁੰਚਣਾ ਹੈ, ਪੂਰਨ ਤੌਰ ਤੇ ਆਪਣਾ ਆਪ ਸਮਰਪਿਤ ਕਰਨਾ ਹੈ। ਗੁਰਬਾਣੀ ਵਿਚੋਂ ਮਨ ਤੇ ਤਨ ਕਰ ਕੇ ਸਿਮਰਨ ਦੇ ਅਨੇਕਾਂ ਪ੍ਰਮਾਣ ਮਿਲਦੇ ਹਨ-

**੧. ਮਨਿ ਤਨ ਤੂੰ ਆਰਾਧ, ਹਰਿ ਕੇ ਪ੍ਰੀਤਮ ਸਾਧ,**
**ਜਾ ਕੈ ਸੰਗਿ ਤੇਰੇ ਬੰਧਨ ਛੂਟੈ ॥** [ਪੰਨਾ ੬੭੮

**੨. ਮਨਿ ਤਨਿ ਪ੍ਰਭੁ ਆਰਾਧੀਐ, ਮਿਲਿ ਸਾਧ ਸਮਾਗੈ ॥** [ਪੰਨਾ ੮੧੭

ਇਵੇਂ ਹੀ ਤਨ ਤੇ ਮਨ ਪ੍ਰਭੂ ਸਿਮਰਨ ਨਾਲ ਮੌਲਦੇ ਤੇ ਨਿਹਾਲ ਹੁੰਦੇ ਭੀ ਗੁਰਬਾਣੀ ਵਿਚ ਦਰਸਾਏ ਗਏ ਹਨ :-

**੧. ਤਨੁ ਮਨੁ ਹੋਇ ਨਿਹਾਲੁ ਜਾ ਗੁਰੁ ਦੇਖਾ ਸਾਮ੍ਣੇ ॥** [ਪੰਨਾ ੧੫੮

**੨. ਨਾਨਕ ਨਾਮੁ ਮਿਲੈ ਤਾਂ ਜੀਵਾਂ, ਤਨੁ ਮਨੁ ਥੀਵੈ ਹਰਿਆ ॥** [ਪੰਨਾ ੧੪੨੯

ਇਉਂ ਲਗਦਾ ਹੈ ਕਿ ਤਨ-ਮਨ ਦਾ ਸੁਮੇਲ ਇਕ-ਸੁਰ ਹੋਣ ਲਈ ਜਗਤ ਵਿਚ ਲੋਕ ਅਖਾਣ ਵਜੋਂ ਭੀ ਪ੍ਰਚਲਤ ਹੈ :-

**ਮਨੁ ਤਨੁ ਆਗੈ ਰਾਖਿ ਕੈ ਊਭੀ ਸੇਵ ਕਰੇਇ ॥** [ਪੰਨਾ ੬੪੮

## ਸਾਰੰਸ਼ ਅਤੇ ਸਿਧਾਂਤ

ਦੁਨੀਆਂ ਵਿਚ ਆਮ ਲੋਕਾਂ ਦਾ ਝੁਕਾਅ ਮਾਇਆ ਦੀ ਪ੍ਰਾਪਤੀ ਵਲ ਹੁੰਦਾ ਹੈ। ਇਸ ਲਈ ਲੋਕੀ ਹਰ ਯੋਗ ਅਯੋਗ ਵਸੀਲੇ ਨਾਲ ਮਾਇਆ ਇਕੱਤਰ ਕਰਨ ਵਿਚ ਲੱਗੇ ਰਹਿੰਦੇ ਹਨ। ਇਥੋਂ ਤਕ ਕਿ ਉਹ ਮੋਏ ਹੋਏ ਮਨੁੱਖਾਂ ਦੀਆਂ ਸਮਾਧਾਂ ਤੇ ਸੁਖਣਾ ਸੁਖਦੇ ਥਕਦੇ ਨਹੀਂ ਅਤੇ ਇਹ ਆਸ ਰਖਦੇ

ਹੋਏ ਕਹਿੰਦੇ ਹਨ ਕਿ ਉਹ ਔਖੀ ਘੜੀ ਵਾਪਰਨ ਤੇ ਉਨ੍ਹਾਂ ਦੀ ਸਹਾਇਤਾ ਕਰਨਗੇ।

ਪਰ ਗੁਰਦੇਵ ਮਾਇਆ ਦੀ ਠਗਮੂਰੀ ਖਾਣ ਵਾਲੇ ਮਨੁੱਖ ਨੂੰ ਹਲੂਣਾ ਦਿੰਦੇ ਹਨ ਓਇ ਕਮਲਿਆ ! ਜਿਹੜੇ ਮਨੁੱਖ ਤੈਨੂੰ ਜੀਂਦਿਆਂ ਹੀ ਛਡ ਗਏ, ਭਾਵ ਤੇਰਾ ਕੁਝ ਨਹੀਂ ਸਵਾਰ ਸਕੇ, ਉਨ੍ਹਾਂ ਦੇ ਮੋਇਆਂ ਮਗਰੋਂ ਤੂੰ ਉਨ੍ਹਾਂ ਤੋਂ ਕਿਹੜੇ ਲਾਭ ਦੀ ਆਸ ਰਖਦਾ ਹੈ ? ਨਾਸ਼ਵੰਤ ਮਾਇਆ ਅੰਤ ਸਮੇ- ਤੇਰੇ ਕਿਸੇ ਕੰਮ ਨਹੀਂ ਆਉਣੀ। ਉਪਦੇਸ਼ ਇਹੋ ਹੈ ਕਿ ਸਤਿਗੁਰੂ ਸਾਧ ਦੀ ਸੰਗਤ ਨਾਲ ਮਿਲ ਕੇ ਹਰੀ ਦਾ ਸਿਮਰਨ ਕਰ ਅਤੇ ਆਪਣੀਆਂ ਦੋਹਾਂ ਕੁਲਾਂ ਦਾ ਭਵਿਖਤ ਸਵਾਰ ਲੈ। ਸਿਧਾਂਤ ਇਹ ਹੈ ਕਿ ਮਾਇਆ ਦਾ ਮੋਹ ਤਿਆਗ ਕੇ ਪ੍ਰਭੂ ਦੀ ਸ਼ਰਨ ਵਿਚ ਪੈਣ ਨਾਲ ਆਪਣਾ, ਪਰਵਾਰ ਅਤੇ ਸਰਬਤ ਦਾ ਭਲਾ ਹੁੰਦਾ ਹੈ।

**ਗਉੜੀ ਮਹਲਾ ੫ ॥ ਗਰੀਬਾ ਉਪਰਿ, ਜਿ ਖਿੰਜੈ ਦਾੜੀ ॥ ਪਾਰਬ੍ਰਹਮਿ, ਸਾ ਅਗਨਿ ਮਹਿ ਸਾੜੀ ॥ ੧ ॥ ਪੂਰਾ ਨਿਆਉ, ਕਰੇ ਕਰਤਾਰੁ ॥ ਅਪੁਨੇ ਦਾਸ ਕਉ, ਰਾਖਨਹਾਰੁ ॥ ੧ ॥ ਰਹਾਉ ॥ ਆਦਿ ਜੁਗਾਦਿ, ਪ੍ਰਗਟਿ ਪਰਤਾਪੁ ॥ ਨਿੰਦਕੁ ਮੁਆ, ਉਪਜਿ ਵਡ ਤਾਪੁ ॥ ੨ ॥ ਤਿਨਿ ਮਾਰਿਆ, ਜਿ ਰਖੈ ਨ ਕੋਇ ॥ ਆਗੈ ਪਾਛੈ ਮੰਦੀ ਸੋਇ ॥ ੩ ॥ ਅਪੁਨੇ ਦਾਸ ਰਾਖੈ ਕੰਠਿ ਲਾਇ ॥ ਸਰਣਿ ਨਾਨਕ, ਹਰਿਨਾਮੁ ਧਿਆਇ॥੪॥੯੮॥੧੬੭॥**

## ਉਚਾਰਨ ਸੇਧ

**ਬਿੰਦੀ ਸਹਿਤ** : ਗਰੀਬਾਂ, ਮਹਿਂ, ਨਿਆਉਂ।

**ਪਦ ਅਰਥ** : ਖਿੰਜੈ=ਖਿਝਦੀ, ਗੁੱਸਾ ਕਰਦੀ ਹੈ। ਉਪਜਿ=ਪੈਦਾ ਹੋਣ ਕਰ ਕੇ। ਵਡ ਤਾਪੁ= ਵਡਾ ਤਾਉ, ਭਾਵ ਦੁਖ ਕਲੇਸ਼। ਜਿ=ਜਿਸ ਤੋਂ। ਸੋਇ=ਭੈੜੀ ਸ਼ੋਭਾ।

**ਅਰਥ** : (ਹੇ ਭਾਈ !) ਜਿਹੜੀ ਦਾੜ੍ਹੀ ਗਰੀਬਾਂ ਉਤੇ (ਗੁੱਸਾ ਕਰਕੇ) ਖਿਝਦੀ ਹੈ, ਪਾਰਬ੍ਰਹਮ ਨੇ ਉਹ (ਦਾੜ੍ਹੀ) ਅੱਗ ਵਿਚ ਸਾੜ ਦਿਤੀ ਹੈ। ੧।

ਕਰਤਾਰ (ਹਮੇਸ਼ਾਂ) ਪੂਰਾ ਨਿਆਉਂ ਕਰਨ ਵਾਲਾ (ਅਤੇ) ਆਪਣੇ ਦਾਸ ਨੂੰ (ਸਦਾ) ਰਖਣ ਵਾਲਾ ਹੈ। ੧। ਰਹਾਉ।

(ਹੇ ਭਾਈ !) ਆਦਿ ਜੁਗਾਦਿ ਤੋਂ (ਪ੍ਰਭੂ ਦਾ) ਤੇਜ ਪ੍ਰਗਟ ਹੁੰਦਾ ਆਇਆ ਹੈ। (ਉਸ ਤੇਜ਼ ਪ੍ਰਤਾਪ ਦਾ ਸਦਕਾ) ਵਡਾ ਤਾਉ ਪੈਦਾ ਹੋਣ ਕਰਕੇ ਨਿੰਦਕ (ਅੱਗ ਦੇ ਭੱਠੇ ਵਿਚ ਸੜ ਕੇ, ਮਰ ਗਿਆ)।੨।

ਉਸ (ਪ੍ਰਭੂ) ਨੇ (ਉਸ ਨਿੰਦਕ) ਨੂੰ ਮਾਰਿਆ ਜਿਸ ਤੋਂ (ਹਰੀ ਤੋਂ ਬਿਨਾਂ) ਕੋਈ ਬਚਾਅ ਨਹੀਂ ਸੀ ਸਕਦਾ। (ਉਸ ਨਿੰਦਕ ਦੀ) ਅਗੇ ਪਿਛੇ (ਹਰ ਪਾਸੇ ਹੀ) ਮੰਦੀ ਸ਼ੋਭਾ (ਖਿਲਰੀ) ਹੈ। ੩।

(ਹੇ ਭਾਈ ! ਉਹ ਪ੍ਰਭੂ ਆਪਣੇ ਦਾਸ ਨੂੰ) (ਆਪਣੇ) ਗਲੇ ਨਾਲ ਲਾ ਕੇ ਰਖਦਾ ਹੈ (ਹਰ ਪ੍ਰਕਾਰ ਰਛਿਆ ਕਰਦਾ ਹੈ) । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਇਸ ਕਰਕੇ ਉਹ) ਦਾਸ (ਸਦਾ ਪ੍ਰਭੂ ਦੀ) ਸਰਣ ਵਿਚ (ਰਹਿੰਦਾ ਅਤੇ) ਹਰਿਨਾਮ ਸਿਮਰਦਾ ਹੈ । ੪ । ੯੮ । ੧੬੭ ।

## ਅਰਥ ਭੇਦ ਅਤੇ ਨਿਰਣੈ

**ਨਿੰਦਕੁ ਮੁਆ ਉਪਜਿ ਵਡ ਤਾਪੁ ॥**

ਵਖ ਵਖ ਅਰਥ-

੧. ਸੁਲਹੀ ਨਿੰਦਕ ਵਡਾ ਦੁਖ ਕਰ ਮਰਾ ਹੈ। [ਫ. ਸ.

੨. ਨਿੰਦਕ ਵਡਾ (ਤਾਪ) ਦੁਖ (ਉਪਜਿ) ਉਠਾ ਕੇ ਮੋਯਾ ਹੈ। [ਪੰ. ਨਰੈਣ ਸਿੰਘ

੩. (ਦੂਜਿਆਂ ਦੀ) ਨਿੰਦਾ ਕਰਨ ਵਾਲਾ ਮਨੁੱਖ (ਆਪ) ਆਤਮਕ ਮੌਤੇ ਮਰਿਆ ਰਹਿੰਦਾ ਹੈ (ਉਸ ਦੇ ਆਪਣੇ ਅੰਦਰ ਨਿੰਦਾ ਦੇ ਕਾਰਨ) ਬੜਾ ਦੁਖ ਕਲੇਸ਼ ਬਣਿਆ ਰਹਿੰਦਾ ਹੈ । [ਦਰਪਣ

੪. ਇਕ ਵਡਾ ਉਪਜਿਆ ਹੋਇਆ ਤਾਉ ਸੀ ਨਿੰਦਕ (ਉਸ ਵਿਚ ਸੜ) ਮੋਇਆ । [ਸੰ. ਪੋ.

**ਨਿਰਣੈ** : ਇਥੇ 'ਤਾਪੁ' ਪਦ ਦੇ ਅਰਥ ਤਾਪੁ, ਬੁਖਾਰ ਆਦਿ ਨਹੀਂ । 'ਤਾਪੁ' ਦੇ ਅਰਥ ਹਨ ਅੱਗ ਦਾ ਵਡਾ ਸੇਕ, ਪ੍ਰਸੰਗਕ ਅਰਥ ਹਨ-ਭੱਠਾ, ਜਿਸ ਵਿਚ ਸੁਲਹੀ ਖਾਨ ਡਿਗ ਕੇ ਸੜ ਮਰਿਆ ਸੀ। ਭਾਵਕ ਅਰਥ ਹਨ-ਦੁਖ ਕਲੇਸ਼ । ਅਗੇ ਪੜ੍ਹੋ 'ਸਾਰੰਸ਼ ਅਤੇ ਸਿਧਾਂਤ ।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਦਾ ਇਤਿਹਾਸਕ ਪਿਛੋਕੜ ਵੀ ਹੈ ਜੋ ਸੰਪ੍ਰਦਾਈ ਵਿਦਵਾਨਾਂ ਨੇ ਉਥਾਨਕਾ ਵਜੋਂ ਆਪਣੇ ਸਟੀਕਾਂ ਵਿਚ ਦਿਤਾ ਹੈ । 'ਸ਼ਬਦਾਰਥ' ਵਿਚ ਜੋ ਸੰਖਪ ਜਿਹਾ ਫੁਟ ਨੋਟ ਦਿਤਾ ਹੈ, ਉਸ ਦੇ ਇਹ ਅੱਖਰ ਹਨ :-

ਇਸ ਸ਼ਬਦ ਵਿਚ ਸੁਲਹੀ ਖਾਨ ਦੇ ਇੱਟਾਂ ਦੇ ਭੱਠੇ ਵਿਚ ਸੜ ਮਰਨ ਵਲ ਇਸ਼ਾਰਾ ਹੈ। ਸੁਲਹੀ ਖਾਨ ਦਿਲੀ ਵਿਚੋਂ ਦਾੜ੍ਹੀ ਉਤੇ ਹਥ ਫੇਰ ਕੇ ਟੁਰਿਆ ਸੀ ਕਿ ਗੁਰੂ ਅਰਜਨ ਦੇਵ ਨੂੰ ਗੱਦੀਉਂ ਲਾਹ ਕੇ ਬਾਬਾ ਪ੍ਰਿਥੀ ਚੰਦ ਨੂੰ ਗੁਰੂ ਬਣਵਾ ਕੇ ਆਵੇਗਾ । ਪਰ ਗਰੀਬਾਂ ਉਤੇ ਖਿਝਣ ਵਾਲੀ ਦਾੜ੍ਹੀ ਆਵੇ ਦੀ ਅੱਗ ਵਿਚ ਸੜੀ ।'

ਪ੍ਰੋ. ਸਾਹਿਬ ਸਿੰਘ ਨੇ 'ਨਿੰਦਕੁ' ਪਦ ਦੇ ਅਰਥ ਦੂਜਿਆਂ ਦੀ ਨਿੰਦਾ ਕਰਨ ਵਾਲਾ ਮਨੁੱਖ ਕੀਤੇ ਹਨ ।

ਇਸ ਸ਼ਬਦ ਦਾ ਸਿਧਾਂਤ ਇਹ ਹੈ ਕਿ ਕਰਤਾ ਪੁਰਖ ਹਮੇਸ਼ਾਂ ਪੂਰਾ ਨਿਆਉ ਕਰਦਾ ਹੈ । ਜਿਹੜਾ ਜਰਵਾਣਾ ਗਰੀਬਾਂ ਉਤੇ ਜੁਲਮ ਢਾਹੁੰਦਾ ਹੈ ਉਸ ਦਾ ਅੰਤ ਇਹੋ ਜਿਹਾ ਹਸ਼ਰ ਹੁੰਦਾ ਹੈ ਜਿਵੇਂ ਕਿ ਸੁਲਹੀ ਖਾਨ ਦਾ ਹੋਇਆ ਸੀ । ਜਿਹੜੇ ਸੇਵਕ ਪ੍ਰਭੂ ਦੇ ਸ਼ਰਣ ਪੈ ਜਾਂਦੇ ਹਨ ਉਨ੍ਹਾਂ ਦੀ ਸਦਾ ਰਖਿਆ ਹੁੰਦੀ ਹੈ ਅਤੇ ਮੰਦੇ ਮਨੁੱਖ ਦੀ ਸੰਸਾਰ ਵਿਚ ਸਦਾ ਮੰਦੀ ਸੋ ਫੈਲਦੀ ਹੈ । ਪੰਚਮ ਗੁਰਦੇਵ ਜੀ

ਦੇ ਇਸ ਸਿਧਾਂਤ ਬਾਰੇ ਪਵਿਤ੍ਰ ਵਾਕ ਵੀ ਹਨ-

**ਆਪਣੇ ਦਾਸ ਕਉ ਕੰਠਿ ਲਗਾਵੈ ॥**

**ਨਿੰਦਕ ਕਉ, ਅਗਨਿ ਮਹਿ ਪਾਵੈ ॥** [ਪੰਨਾ ੧੧੩੮

ਸੋ, ਜਿਨ੍ਹਾਂ ਜਿਨ੍ਹਾਂ ਗੁਰੂ ਘਰ ਦੀ ਨਿੰਦਾ ਕੀਤੀ ਹੈ, ਉਨ੍ਹਾਂ ਬਾਰੇ ਵੀ ਸਤਿਗੁਰੂ ਜੀ ਅੰਮ੍ਰਿਤ ਬਾਣੀ ਵਿਚ ਜ਼ਿਕਰ ਆਉਂਦਾ ਹੈ ;-

**ਜੋ ਨਿੰਦਾ ਕਰੇ ਸਤਿਗੁਰ ਪੂਰੇ ਕੀ, ਤਿਸੁ ਕਰਤਾ ਮਾਰ ਦਿਵਾਵੈ ॥** [ਪੰਨਾ ੩੦੩

**ਅਣਹੋਦਾ ਅਜਗਰੁ ਭਾਰੁ ਉਠਾਏ, ਨਿੰਦਕੁ, ਅਗਨੀ ਮਾਹਿ ਜਲਾਵੈ ॥** [ਪੰਨਾ ੩੭੩

**ਗਉੜੀ ਮਹਲਾ ੫ ॥ ਮਹਜਰੁ ਝੂਠਾ ਕੀਤੋਨੁ ਆਪਿ ॥ ਪਾਪੀ ਕਉ ਲਾਗਾ ਸੰਤਾਪੁ ॥ ੧ ॥ ਜਿਸਹਿ ਸਹਾਈ, ਗੋਬਿਦ ਮੇਰਾ ॥ ਤਿਸੁ ਕਉ, ਜਮੁ ਨਹੀ ਆਵੈ ਨੇਰਾ ॥ ੧ ॥ ਰਹਾਉ ॥ ਸਾਚੀ ਦਰਗਹ, ਬੋਲੈ ਕੂੜੁ ॥ ਸਿਰੁ ਹਾਥ ਪਛੋੜੈ, ਅੰਧਾ ਮੂੜੁ ॥੨॥ ਰੋਗ ਬਿਆਪੇ, ਕਰਦੇ ਪਾਪ ॥ ਅਦਲੀ ਹੋਇ ਬੈਠਾ, ਪ੍ਰਭੁ ਆਪਿ ॥ ੩ ॥ ਅਪਨ ਕਮਾਇਐ, ਆਪੇ ਬਾਧੇ ॥ ਦਰਬੁ ਗਇਆ ਸਭੁ, ਜੀਅ ਕੈ ਸਾਥੈ ॥ ੪ ॥ ਨਾਨਕ, ਸਰਨਿ ਪਰੇ ਦਰਬਾਰਿ ॥ ਰਾਖੀ ਪੈਜ, ਮੇਰੈ ਕਰਤਾਰਿ ॥੫॥੯੯॥੧੬੮॥**

**ਪਦ ਅਰਥ:** ਮਹਜਰੁ=ਮੇਜਰ ਨਾਮਾ, ਉਹ ਲਿਖਤ ਜਿਸ ਉਤੇ ਬਹੁਤਿਆਂ ਦੇ ਹਸਤਾਖਰ ਹੋਣ। ਕੀਤੋਨੁ=ਉਸ (ਪਰਮਾਤਮਾ) ਨੇ ਕੀਤਾ। ਸੰਤਾਪੁ=ਦੁਖ, ਕਲੇਸ਼। ਸਿਰੁ ਹਾਥ ਪਛੋੜੈ=ਸਿਰ ਮਾਰਦਾ ਹੈ, ਹਥ ਮਲਦਾ ਹੈ ਭਾਵ ਪਛਤਾਉਂਦਾ ਹੈ। ਅਦਲੀ=ਇਨਸਾਫ ਕਰਨ ਵਾਲਾ। ਅਪਨ ਕਮਾਇਐ=ਆਪਣੇ ਕੀਤੇ ਕਰਮਾਂ ਅਨੁਸਾਰ। ਦਰਬੁ=ਧਨ, ਦੌਲਤ। ਜੀਅ ਕੈ ਸਾਥੈ=ਜਿੰਦ ਦੇ ਨਾਲ ਹੀ।

**ਅਰਥ :** (ਪ੍ਰਭੂ ਨੇ) ਆਪ ਹੀ ਮੇਜਰ ਨਾਮਾ ਝੂਠਾ ਕਰ ਦਿਤਾ, (ਜਿਸ ਕਰਕੇ) ਪਾਪੀ ਨੂੰ (ਬੜਾ) ਦੁਖ ਲਗਾ ।੧।

(ਹੇ ਭਾਈ !) ਜਿਸ ਨੂੰ ਮੇਰਾ ਗੋਬਿੰਦ ਸਹਾਈ (ਹੁੰਦਾ ਹੈ), ਉਸ ਦੇ ਨੇੜੇ ਜਮ ਨਹੀਂ ਆਉਂਦਾ ਹੈ।੧। ਰਹਾਉ।

(ਜਿਹੜਾ ਮਨੁੱਖ) ਸਾਚੀ ਦਰਗਾਹ ਵਿਚ ਝੂਠ ਬੋਲਦਾ ਹੈ, (ਉਹ) ਅਗਿਆਨੀ (ਮਨੁੱਖ) ਸਿਰ ਮਾਰਦਾ ਤੇ ਹਥਾਂ ਨੂੰ ਮਲਦਾ (ਭਾਵ ਪਛਤਾਉਂਦਾ) ਹੈ।੨।

(ਜਿਹੜੇ ਮਨੁੱਖ) ਪਾਪ (ਕਰਮ ਕਰਦੇ ਹਨ ਉਨ੍ਹਾਂ ਨੂੰ ਕਈ ਪ੍ਰਕਾਰ ਦੇ) ਰੋਗ ਲਗਦੇ ਹਨ। ਪ੍ਰਭੂ ਆਪ ਇਨਸਾਫ਼ ਕਰਨ ਵਾਲਾ (ਕਚਹਿਰੀ ਵਿਚ) ਬੈਠਾ ਹੋਇਆ ਹੈ।੩।

(ਇਹ ਕੁਦਰਤ ਦ ਨੇਮ ਹੈ ਕਿ ਮਨੁੱਖ) ਆਪਣੇ ਕੀਤੇ (ਮਾੜੇ) ਕਰਮਾਂ ਅਨੁਸਾਰ ਆਪ ਹੀ ਬਝ

ਜਾਂਦੇ ਹਨ। (ਇਸ ਤਰ੍ਹਾਂ ਨਿੰਦਕ ਪੁਰਸ਼ ਦਾ) ਸਾਰਾ ਧਨ (ਉਸ ਦੀ) ਜ਼ਿੰਦ ਦੇ ਨਾਲ ਹੀ ਚਲਾ ਗਿਆ।੪।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਹੜੇ ਮਨੁੱਖ ਪ੍ਰਭੂ ਦੀ) ਸਰਣ ਵਿਚ (ਢਹਿ) ਪਏ ਹਨ, ਮੇਰੇ ਕਰਤਾਰ ਨੇ ਆਪ ਹੀ (ਉਨ੍ਹਾਂ ਦੀ) ਪੈਜ ਰਖੀ ਹੈ। ੫। ੯੯। ੧੬੮।

## ਸਾਰੰਸ਼ ਅਤੇ ਸਿਧਾਂਤ

ਪਿਛਲੇ ਸ਼ਬਦ ਵਾਂਗ ਇਸ ਸ਼ਬਦ ਦਾ ਵੀ ਇਤਿਹਾਸਕ ਪਿਛੋਕੜ ਇਉਂ ਦਸਿਆ ਜਾਂਦਾ ਹੈ ਕਿ ਸ੍ਰੀ ਗੋਇੰਦਵਾਲ ਦੇ ਮਾਲਕ ਗੋਂਦੇ ਮਰਵਾਹੇ ਦੇ ਪੁਤਰ, ਸ੍ਰੀ ਗੁਰੂ ਅਮਰਦਾਸ ਜੀ ਦੇ ਵਿਰੁਧ ਝੂਠੀ ਸ਼ਿਕਾਇਤ ਲਿਖ ਕੇ ਉਸ ਉਤੇ ਲੋਕਾਂ ਦੇ ਦਸਤਖਤ ਕਰਵਾ ਕੇ ਮੇਜਰ ਨਾਮੇ ਦੇ ਰੂਪ ਵਿਚ ਦਿਲੀ ਅਕਬਰ ਬਾਦਸ਼ਾਹ ਦੇ ਦਰਬਾਰ ਵਿਚ ਲੈ ਗਏ। ਸ਼ਿਕਾਇਤ ਇਹ ਸੀ ਕਿ ਸ੍ਰੀ ਬਾਵਲੀ ਸਾਹਿਬ ਵਾਲੀ ਥਾਂ ਉਨ੍ਹਾਂ ਦੀ ਹੈ। ਪਰ ਬਾਦਸ਼ਾਹ ਦੇ ਦਰਬਾਰ ਵਿਚ ਉਹ ਮੇਜਰਨਾਮਾ ਝੂਠਾ ਸਾਬਤ ਹੋਇਆ। ਸੋ ਇਸ ਲਈ ਪੰਚਮ ਗੁਰਦੇਵ ਜੀ ਨੇ ਇਸ ਸ਼ਬਦ ਦੁਆਰਾ ਕਰਤਾਰ ਦਾ ਸੁਕਰਾਨਾ ਕੀਤਾ ਹੈ।

ਸੰਥਯਾ ਪੋਥੀ ਦੇ ਕਰਤਾ ਭਾ. ਵੀਰ ਸਿੰਘ ਜੀ ਨੇ ਉਪ੍ਰੋਕਤ ਤੱਥ ਤੋਂ ਇਲਾਵਾ ਇਹ ਲਿਖਿਆ ਹੈ- 'ਕਈ ਵਿਦਵਾਨ ਇਸ ਸ਼ਬਦ ਦੇ ਅਰਥਾਂ ਵੇਲੇ ਇਸ ਮਹਜਰਨਾਮੇ ਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਵਿਰੁਧ ਹੀ ਅਕਬਰ ਦੇ ਪੇਸ਼ ਕੀਤਾ ਗਿਆ ਦਸਦੇ ਹਨ। ਇਤਿਹਾਸ ਵਿਚ ਕਿਸੇ ਖਾਸ ਮਹਜਰਨਾਮੇ ਦਾ ਜ਼ਿਕਰ ਤਾਂ ਨਹੀਂ ਮਿਲਦਾ ਪਰ ਇਹ ਜ਼ਰੂਰ ਪਤਾ ਲਗਦਾ ਹੈ ਕਿ ਆਪ ਜੀ ਦੇ ਵਿਰੁੱਧ ਬੀ ਅਕਬਰ ਪਾਸ ਸ਼ਕਾਇਤਾਂ ਹੁੰਦੀਆਂ ਰਹੀਆਂ, ਚਾਹੋ ਉਹ ਆਪ ਜੀ ਦੇ ਵਡੇ ਭਰਾਤਾ ਪ੍ਰਿਥੀ ਚੰਦ ਜੀ ਦੇ ਉਸ਼ਕਲ ਤੇ ਸਨ ਤੇ ਚਾਹੋ ਚੰਦੂ ਵਲੋਂ ਯਾ ਹੋਰ ਦੋਖੀਆਂ ਵਲੋਂ। ਇਉਂ ਆਪ ਜੀ ਦਾ ਇਕ ਤੋਂ ਵਧੀਕ ਵਾਰ ਅਕਬਰ ਨਾਲ ਮੇਲ ਹੋਇਆ ਪ੍ਰਤੀਤ ਹੁੰਦਾ ਹੈ।'

ਅਗੇ ਜਾ ਕੇ ਤੁਜ਼ਕੇ ਜਹਾਂਗੀਰੀ ਦਾ ਜ਼ਿਕਰ ਕਰਨ ਮਗਰੋਂ ਸਿਟਾ ਇਹ ਕਢਿਆ ਨੇ 'ਜੇ ਇਸ ਸ਼ਬਦ ਵਿਚ ਆਏ ਮਜਹਰਨਾਮੇ ਦਾ ਇਸ਼ਾਰਾ ਪੰਚਮ ਪਾਤਸ਼ਾਹ ਜੀ ਦੇ ਨਾਲ ਵਰਤੇ ਕਿਸੇ ਜਾਤੀ ਮਾਮਲੇ ਦੀ ਹੈਸੀਅਤ ਰਖਦਾ ਹੈ ਤਾਂ ਅਕਬਰ ਦੇ ਅਗੇ ਐਸੀ ਕੋਈ ਸ਼ਿਕਾਇਤ ਦੋਖੀਆਂ ਵਲੋਂ ਹੋਈ ਹੈ ਤੇ ਉਹ ਝੂਠੇ ਸਾਬਤ ਹੋਏ ਹਨ, ਅਕਬਰ ਨੇ ਦੋਖੀਆਂ ਨੂੰ ਦੰਡ ਦਿੱਤਾ ਤੇ ਸਤਿਗੁਰੂ ਜੀ ਪਰ ਪ੍ਰਸੰਨ ਹੋਇਆ ਹੈ। ਇਸ ਸੁਰਖਰੋਈ ਵੇਲੇ ਪੰਚਮ ਪਾਤਸ਼ਾਹ ਜੀ ਨੇ ਇਹ ਸ਼ਬਦ ਉਚਾਰਿਆ।'

**ਨਿਰਣੈ** : ਜਿਥੋਂ ਤਕ ਸੰਪ੍ਰਦਾਈ ਸਟੀਕਾਂ ਦਾ ਸੰਬੰਧ ਹੈ, ਗੋਇੰਦਵਾਲ ਵਾਲੀ ਵਾਰਤਾ ਨਾਲ ਹੀ ਇਸ ਸ਼ਬਦ ਦਾ ਸੰਬੰਧ ਜੋੜਿਆ ਗਿਆ ਹੈ। ਅਸਲ ਵਿਚ ਸਿਖ ਇਤਿਹਾਸ ਦੀ ਇਕ ਨਹੀਂ ਹੋਰ ਅਨੇਕਾਂ ਇਤਿਹਾਸਕ ਸਚਾਈਆਂ ਗਵਾਚ ਗਈਆਂ ਹਨ ਜਿਸ ਦੇ ਫਲਸਰੂਪ ਕਈ ਵਿਦਵਾਨ ਤੇ ਆਗੂ ਆਪਣੇ ਕੋਲੋਂ ਕਲਪਨਾ ਕਰਕੇ ਨਵੇਂ ਤਥ ਪੇਸ਼ ਕਰ ਦਿੰਦੇ ਹਨ ਜੋ ਕੌਮ ਲਈ ਦੁਬਿਧਾ ਦਾ ਕਾਰਨ ਬਣਦੇ ਹਨ।

ਇਸ ਸਬਦ ਦਾ ਨਿਚੋੜ ਇਹ ਹੈ ਕਿ ਪ੍ਰਭੂ ਅਦਲੀ ਇਨਸਾਫ ਕਰਨ ਵਾਲਾ ਆਪ ਹੈ ਤੇ ਪੂਰਾ

ਨਿਆਉਂ ਵੀ ਆਪ ਹੀ ਕਰਦਾ ਹੈ। ਪਾਪ-ਕਰਮ ਕਰਨ ਵਾਲੇ ਨੂੰ ਯੋਗ ਡੰਡ ਭੁਗਤਣਾ ਹੀ **ਪੈਂਦਾ ਹੈ:-**

**ਸੁਲਹੀ ਤੇ ਨਾਰਾਇਣ ਰਾਖੁ ॥**

**ਸੁਲਹੀ ਕਾ ਹਾਥੁ, ਕਹੀ ਨ ਪਹੁਚੈ, ਸੁਲਹੀ ਹੋਇ ਮੂਆ ਨਾਪਾਕੁ॥[ਪੰਨਾ ੮੨੫**

**ਜੇ** ਇਸ ਸਾਰੇ ਸ਼ਬਦ ਨੂੰ ਗਹੁ ਨਾਲ ਪੜੀਏ ਤਾਂ ਇਸ ਸ਼ਬਦ ਦੇ ਤਥਾਂ ਦਾ ਉਸ ਨਾਲ ਮੇਲ ਹੈ। ਇਸ **ਸ਼ਬਦ** ਵਿਚ ਜ਼ਿਕਰ ਹੈ ''ਆਪਨ ਕਮਾਇਐ ਆਪੇ ਬਾਧੇ ॥ ਦਰਬੁ ਗਇਆ ਸਭੁ, ਜੀਐ ਕੈ ਸਾਥੇ॥'' ਦੂਜੇ ਸ਼ਬਦ ਵਿਚ ਅੰਕਿਤ ਹੈ-''ਪੁਤ੍ਰ ਮੀਤ ਧਨ ਕਿਛੂ ਨ ਰਹਿਓਸੁ, ਛੋਡਿ ਗਇਆ ਸਭ ਭਾਈ ਸਾਕੁ ॥'' (ਪੰ. ੮੨੫)। ਫਿਰ 'ਰਾਖੀ ਪੈਜ ਮੇਰੈ ਕਰਤਾਰਿ' ਤੋਂ ਵੀ ਇਹ ਸ਼ਬਦ ਉਤਮ ਪੁਰਖ ਦਾ ਲਖਾਇਕ ਹੈ, ਸ੍ਰੀ ਗੁਰੂ ਅਮਰਦਾਸ ਜੀ ਨਾਲ ਸੰਬੰਧਤ ਨਹੀਂ ਜਾਪਦਾ। ਇਸ ਤਰ੍ਹਾਂ, ਪਿਛਲਾ ਅਤੇ ਇਹ ਸ਼ਬਦ ਦੋਵੇਂ ਇਕੋ ਵਾਰਤਾ ਦੀਆਂ ਦੋ ਕੜੀਆਂ ਹੀ ਸਮਝਣੀਆਂ ਚਾਹੀਦੀਆਂ ਹਨ।

**ਗਉੜੀ ਮਹਲਾ ੫ ॥ ਜਨ ਕੀ ਧੂਰਿ, ਮਨ ਮੀਠ ਖਟਾਨੀ ॥ ਪੂਰਬਿ ਕਰਮਿ ਲਿਖਿਆ ਧੁਰਿ ਪ੍ਰਾਨੀ ॥੧॥ਰਹਾਉ॥ ਅਹੰਬੁਧਿ ਮਨ, ਪੂਰਿ ਥਿਧਾਈ ॥ ਸਾਧ ਧੂਰਿ ਕਰਿ, ਸੁਧ ਮੰਜਾਈ ॥੧॥ ਅਨਿਕ ਜਲਾ, ਜੇ ਧੋਵੈ ਦੇਹੀ ॥ ਮੈਲੁ ਨ ਉਤਰੈ, ਸੁਧੁ ਨ ਤੇਹੀ ॥੨॥ ਸਤਿਗੁਰੁ ਭੇਟਿਓ, ਸਦਾ ਕ੍ਰਿਪਾਲ ॥ ਹਰਿ ਸਿਮਰਿ ਸਿਮਰਿ, ਕਾਟਿਆ ਭਉ ਕਾਲ ॥੩॥ ਮੁਕਤਿ ਭੁਗਤਿ ਜੁਗਤਿ, ਹਰਿ ਨਾਉ ॥ ਪ੍ਰੇਮ ਭਗਤਿ, ਨਾਨਕ ਗੁਣ ਗਾਉ ॥੪॥੧੦੦॥੧੬੯॥**

## ਉਚਾਰਨ ਸੇਧ

**ਫੁਟਕਲ** : ੧. ਕਈ ਸਰੂਪਾਂ ਵਿਚ 'ਥਿਧਾਈ' ਪਾਠ ਦੀ ਥਾਂ 'ਬਿਧਾਈ' ਛਪਿਆ ਹੋਇਆ ਹੈ। ਇਹ ਹਥ-ਲਿਖਤੀ ਉਤਾਰੇ ਜਾਂ ਛਾਪੇ ਦੀ ਰਹੀ ਹੋਈ ਉਕਾਈ ਹੈ। 'ਥਿਧਾਈ' ਪਾਠ ਹੀ ਸ਼ੁੱਧ ਹੈ।

੨. 'ਗਾਉ' ਪਦ ਦਾ ਉਚਾਰਨ 'ਗਾਉ' ਨਹੀਂ ਕਰਨਾ।

**ਪਦ ਅਰਥ** : ਮੀਠ ਖਟਾਨੀ=ਬਹੁਤ ਮਿਠੀ (ਸੁਆਦਲੀ) ਲਗਦੀ ਹੈ। ਅਹੰਬੁਧਿ=ਹੰਕਾਰ ਵਾਲੀ ਬੁੱਧੀ। ਪੂਰਿ ਥਿਧਾਈ=ਚਿਕਨਾਈ, ਪੂਰੀ ਤਰ੍ਹਾਂ ਥਿੱਧੀ ਹੈ। ਸੁਧ=ਸਾਫ, ਪਵਿਤ੍ਰ। ਮੰਜਾਈ= ਮੰਜਾਈ ਕਰ ਕੇ, ਮਾਂਜ ਕੇ। ਜਲਾ=ਪਾਣੀ ਨਾਲ।

**ਅਰਥ** : ਹੇ ਭਾਈ! (ਜਿਸ) ਪ੍ਰਾਣੀ ਦੇ ਮੱਥੇ ਉਤੇ ਧੁਰ (ਦਰਗਾਹ ਤੋਂ ਲੇਖ) ਲਿਖਿਆ ਹੋਇਆ ਹੋਵੇ, ਉਸ ਨੂੰ ਹੀ (ਪ੍ਰਭੂ ਦੇ) ਸੇਵਕ ਦੀ ਚਰਨ ਧੂੜੀ ਬਹੁਤ ਮਿਠੀ (ਸੁਆਦਲੀ) ਲਗਦੀ ਹੈ।੧।ਰਹਾਉ।

ਹੇ ਭਾਈ! (ਜਿਹੜਾ) ਮਨ ਹੰਕਾਰ ਵਾਲੀ ਬੁਧੀ ਨਾਲ ਭਰਿਆ ਪਿਆ ਹੋਵੇ, (ਉਸ ਨੂੰ) ਸਾਧੂ ਦੀ ਧੂੜੀ ਨਾਲ ਮਾਂਜ ਕੇ ਸ਼ੁਧ (ਕੀਤਾ ਜਾਂਦਾ ਹੈ)।੧।

ਜੇ (ਕੋਈ ਜੀਵ) ਅਨੇਕਾਂ ਵਾਰੀ ਪਾਣੀ ਨਾਲ ਦੇਹੀ ਧੋਵੇ, (ਉਸ ਦੇ ਮਨ ਨੂੰ ਲਗੀ ਹੋਈ) ਮੈਲ

(ਦੇਹੀ ਧੋਣ ਨਾਲ) ਨਹੀਂ ਲਹਿੰਦੀ (ਅਤੇ) ਉਹੋ ਜਿਹੀ ਸ਼ੁੱਧ ਨਹੀਂ ਹੁੰਦੀ (ਜਿਹੋ ਜਿਹੀ ਸਾਧ ਸੰਗਤ ਵਿਚ ਸੇਵਾ ਕਰਨ ਨਾਲ ਨਿਰਮਲ ਹੁੰਦੀ ਹੈ) । ੨ ।

(ਹੇ ਭਾਈ ! ਜਿਸ ਨੂੰ) ਸਦਾ ਕਿਰਪਾ ਕਰਨ ਵਾਲਾ ਸਤਿਗੁਰੂ ਮਿਲ ਪਿਆ, ਹਰੀ ਦੇ ਨਿਰੋਲ ਸਿਮਰਨ ਦੁਆਰਾ (ਉਸ ਦਾ) ਮੌਤ ਵਾਲਾ ਡਰ ਕਟਿਆ ਗਿਆ । ੩ ।

(ਹੇ ਭਾਈ !) ਮੁਕਤੀ ਭੁਗਤੀ ਤੇ ਜੁਗਤੀ, ਹਰੀ ਦੇ ਨਾਮ (ਸਿਮਰਨ ਵਿਚ ਹੈ) । ਨਾਨਕ (ਗੁਰੂ ਜੀ ਆਦੇਸ਼ ਦਿੰਦੇ ਹਨ ਕਿ ਹੇ ਜੀਵ ! ਤੂੰ) ਪ੍ਰੇਮਾ ਭਗਤੀ ਦੁਆਰਾ ਹਰੀ ਦੇ ਗੁਣ ਗਾਉਂਦਾ ਰਹੁ ।੪।੧੦੦।੧੬੯।

## ਸਾਰੰਸ਼ ਅਤੇ ਸਿਧਾਂਤ

ਅਨੇਕ ਪ੍ਰਕਾਰ ਦੇ ਤੀਰਥਾਂ ਦੇ ਇਸ਼ਨਾਨ ਨਾਲ ਦੇਹੀ ਸ਼ੁੱਧ ਨਹੀਂ ਹੁੰਦੀ ਅਤੇ ਨਾ ਹੀ ਮਨ ਤੇ ਮਤਿ ਨੂੰ ਲਗੀ ਪਾਪਾਂ ਦੀ ਮੈਲ ਧੋਤੀ ਜਾਂਦੀ ਹੈ । ਥਿੰਧਿਆਈ ਉਤੇ ਪਾਣੀ ਦਾ ਕੋਈ ਅਸਰ ਨਹੀਂ ਹੁੰਦਾ, ਉਹ ਉਤੋਂ ਉਤੋਂ ਹੀ ਤਿਲਕ ਜਾਂਦਾ ਹੈ । ਭਾਵ ਹੰਕਾਰੀ ਮਨ ਉਤੇ ਨਿਰਮਲ ਉਪਦੇਸ਼ ਦਾ ਉਦੋਂ ਤਕ ਕੋਈ ਅਸਰ ਨਹੀਂ ਪੈਂਦਾ ਜਦ ਤਕ ਉਸ ਵਿਚ ਨ੍ਰਿਮਤਾ ਪ੍ਰਵੇਸ਼ ਨਹੀਂ ਕਰਦੀ । ਇਹ ਬਰਕਤ ਤੇ ਸ਼ਕਤੀ ਸਾਧੂ (ਗੁਰੂ) ਦੀ ਚਰਨ ਧੂੜੀ ਵਿਚ ਹੈ ਕਿ ਉਹ ਹਉਮੈ ਨੂੰ ਥਿੰਧਿਆਈ ਦੂਰ ਕਰ ਦਿੰਦੀ ਹੈ, ਭਾਵ ਬੁਧੀ ਨੂੰ ਮਾਂਜ ਦਿੰਦੀ ਹੈ । ਸਾਧੂ ਦੀ ਧੂੜੀ ਉਸ ਸੇਵਕ ਨੂੰ ਮਿੱਠੀ ਲਗਦੀ ਹੈ ਜਿਸ ਦੇ ਮੱਥੇ ਉਤੇ ਧੁਰੋਂ ਲੇਖ ਲਿਖਿਆ ਹੁੰਦਾ ਹੈ । ਸੁਖਮਨੀ ਸਾਹਿਬ ਵਿਚ ਪੰਚਮ ਗੁਰਦੇਵ ਜੀ ਦੇ ਪਵਿਤ੍ਰ ਵਾਕ ਹਨ-

''ਸਾਧ ਕੀ ਧੂਰਿ ਕਰਹੁ ਇਸਨਾਨ'' ਫੇਰ ਬਾਰਹਮਾਹ ਵਿਚ ਵੀ ਜ਼ਿਕਰ ਆਉਂਦਾ ਹੈ । 'ਮਾਘਿ ਮਜਨੁ ਸੰਗਿ ਸਾਧੂਆ, ਧੂੜੀ ਕਰਿ ਇਸਨਾਨੁ' । ਪਰ ਧੂੜੀ ਦੇ ਅਖਰੀ ਅਰਥ 'ਮਿਟੀ ' ਹਨ । ਕੀ ਮਿਟੀ ਵਿਚ ਵੀ ਕਦੀ ਕਿਸੇ ਨੇ ਇਸ਼ਨਾਨ ਕੀਤਾ ਹੈ ? ਨਹੀਂ ।

ਸੋ, ਇਸ ਦਾ ਅੰਤਰੀਵ ਭਾਵ ਮਨ ਦੀ ਮਨੀ ਮਨੂਰੀ ਨੂੰ ਛਡਣ ਤੇ ਸਾਧ ਸੰਗਤ ਵਿਚ ਰਹਿਣਾ ਹੈ । ਸ਼ਬਦ ਦੇ ਅੰਤ ਵਿਚ ਮੁਕਤਿ, ਭੁਗਤਿ ਤੇ ਜੁਗਤਿ ਦਾ ਜ਼ਿਕਰ ਕੀਤਾ ਹੈ । ਪ੍ਰੇਮ-ਭਰੀ ਭਗਤੀ ਨਾਲ ਉਸ ਪ੍ਰਮੇਸ਼ਰ ਦੇ ਗੁਣ ਗਾਉਣ ਨਾਲ ਇਹ ਪਦਾਰਥ ਪ੍ਰਾਪਤ ਹੁੰਦੇ ਹਨ । ਸਿਧਾਂਤ ਇਹ ਹੈ ਕਿ ਮਨ ਦੀ ਮਲੀਨਤਾ ਨਾਮ ਸਿਮਰਨ ਦੁਆਰਾ ਦੂਰ ਕੀਤੀ ਜਾ ਸਕਦੀ ਹੈ । ਫਿਰ ਨਿਰਮਲ ਮਨ ਨਾਲ ਪ੍ਰਭੂ ਦੀ ਪ੍ਰੇਮਾ-ਭਗਤੀ ਕੀਤਿਆਂ, ਸੋਨੇ ਤੇ ਸੁਹਾਗੇ ਵਾਲਾ ਕੰਮ ਬਣ ਜਾਂਦਾ ਹੈ । ਸੋ, ਲੋੜ ਹੈ ਨਿਮਰਤਾ ਭਰਿਆ ਅਸਲੀ ਜੀਵਨ ਜੀਊਣ ਦੀ ।

**ਗਉੜੀ ਮਹਲਾ ੫ ॥ ਜੀਵਨ ਪਦਵੀ, ਹਰਿ ਕੇ ਦਾਸ ॥ ਜਿਨ ਮਿਲਿਆ, ਆਤਮ ਪਰਗਾਸੁ ॥੧॥ ਹਰਿ ਕਾ ਸਿਮਰਨੁ, ਸੁਨਿ ਮਨ ਕਾਨੀ ॥ ਸੁਖੁ ਪਾਵਹਿ ਹਰਿ ਦੁਆਰਿ ਪਰਾਨੀ ॥੧॥ਰਹਾਉ॥ ਆਠ ਪਹਰ ਧਿਆਈਐ**

**ਗੋਪਾਲੁ ॥ ਨਾਨਕ, ਦਰਸਨੁ ਦੇਖਿ ਨਿਹਾਲੁ ॥੨॥੧੦੧॥੧੭੦॥**

## ਉਚਾਰਨ ਸੇਧ

**ਬਿੰਦੀ ਸਹਿਤ** : ਮਿਲਿਆਂ, ਪਾਵਹਿਂ।

**ਪਦ ਅਰਥ** : ਮਨ=ਹੇ ਮਨ !। ਕਾਨੀ=ਕੰਨਾਂ ਨਾਲ ।

**ਅਰਥ** : (ਹੇ ਭਾਈ !) ਹਰੀ ਦੇ ਦਾਸਾਂ ਨੂੰ ਜੀਵਨ ਦੀ (ਉਚੀ) ਪਦਵੀ (ਪ੍ਰਾਪਤ ਹੁੰਦੀ ਹੈ), ਜਿਨ੍ਹਾਂ ਦੇ ਮਿਲਿਆਂ (ਹੋਰ ਆਤਮਾਵਾਂ ਅੰਦਰ ਵੀ) ਗਿਆਨ ਦ ਪ੍ਰਕਾਸ਼ (ਹੋ ਜਾਂਦਾ ਹੈ) । ੧ ।

ਹੇ ਮਨ ! (ਤੂੰ ਭੀ) ਹਰੀ ਦਾ ਸਿਮਰਨ ਕੰਨਾਂ ਨਾਲ ਸੁਣ । ਹੇ ਪ੍ਰਾਣੀ ! (ਇਸ ਤਰ੍ਹਾਂ ਤੂੰ ਵੀ) ਹਰੀ ਦੇ ਦੁਆਰੇ ਤੇ (ਸੱਚਾ) ਸੁਖ ਪ੍ਰਾਪਤ ਕਰ ਲਵੇਂਗਾ । ੧ । ਰਹਾਉ ।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਭਾਈ !) ਅਠੇ ਪਹਰ (ਹਰ ਵੇਲੇ ਉਸ) ਗੋਪਾਲ ਨੂੰ ਧਿਆਉਣਾ ਚਾਹੀਦਾ ਹੈ (ਜਿਸ ਦਾ) ਦਰਸ਼ਨ ਪਰਸ (ਵੇਖ) ਕੇ (ਜੀਵਾਤਮਾ) ਨਿਹਾਲ (ਹੋ ਜ਼ਾਂਦਾ ਹੈ) । ੨ । ੧੦੧ । ੧੭੦ ।

## ਅਰਥ ਭੇਦ ਅਤੇ ਨਿਰਣੈ

**ਹਰਿ ਕਾ ਸਿਮਰਨੁ, ਸੁਨਿ ਮਨ ਕਾਨੀ ॥**

ਵਖ ਵਖ ਅਰਥ

੧. ਹੇ ਪ੍ਰਾਣੀ ! (ਉਨ੍ਹਾਂ ਤੋਂ) ਮਨ ਦੇ ਕੰਨਾਂ ਨਾਲ ਹਰੀ ਦਾ ਸਿਮਰਨ ਸੁਣ । [ਸੰਥਯਾ ਪੋਥੀ

੨. ਹਰੀ ਦੇ ਸਿਮਰਨ ਨੂੰ ਮਨ ਦੇ ਕੇ ਕੰਨੀ ਸੁਣ । ਵਾ-ਹਰੀ ਦੇ ਸਿਮਰਨੇ ਕਾਨੀ-ਕੰਨਾਂ ਨਾਲ ਸੁਣ ਕੇ ਮਨਨ ਕਰ । ਵਾ-ਸੰਸਾਰ ਸੇ ਕਾਨੀ-ਕਿਨਾਰੇ ਕਰਨ ਵਾਲਾ ਜੋ ਹਰੀ ਦਾ ਸਿਮਰਨ ਹੈ ਉਸ ਨੂੰ ਗੁਰਾਂ ਪਾਸੋਂ ਸੁਣ ਕੇ ਮਨਨ ਕਰ । [ਸੰ . ਸ.

੩. ਹੇ ਮੇਰੇ ਮਨ ! ਧਿਆਨ ਨਾਲ ਪਰਮਾਤਮਾ ਦਾ ਨਾਮ ਸੁਣਿਆ ਕਰ । [ਦਰਪਣ

**ਨਿਰਣੈ** : ਇਥੇ 'ਮਨ' ਪਦ ਸੰਬੋਧਨ ਰੂਪ ਵਿਚ ਹੈ, ਸੰਬੰਧਕੀ ਰੂਪ ਵਿਚ ਅਰਥ ਕਰਨੇ ਹੀ ਠੀਕ ਹਨ। ਸੰਪ੍ਰਦਾਈ ਟੀਕਾਕਾਰਾਂ ਨੇ ਜੋ ਅਰਥ ਉਪਰ ਨੰਬਰ ੧ ਤੇ ੨ ਦੇ ਸਾਹਮਣੇ ਕੀਤੇ ਹਨ। ਸੰਬੋਧਨ ਰੂਪ ਵਿਚ 'ਮਨ' ਪਦ ਦੀ ਵਰਤੋਂ ਕਈ ਸ਼ਬਦਾਂ ਵਿਚ ਕੀਤੀ ਗਈ ਹੈ ਜਿਵੇਂ-

**ਸੁਨਿ ਮਨ ਅਕਥ ਕਥਾ ਹਰਿਨਾਮ ॥**
**ਰਿਧਿ ਬੁਧਿ ਸਿਧਿ ਸੁਖ ਪਾਵਹਿ, ਭਜੁ ਗੁਰਮਤਿ ਹਰਿ ਰਾਮ ਰਾਮ॥[ਪੰਨਾ ੭੧੯**

## ਸਾਰੰਸ਼ ਅਤੇ ਸਿਧਾਂਤ

ਜਿਨ੍ਹਾਂ ਨੂੰ ਜੀਵਨ-ਪਦਵੀ ਪ੍ਰਾਪਤ ਹੋ ਗਈ ਹੋਵੇ ਉਹਨਾਂ ਦੇ ਮਿਲਣ ਨਾਲ ਅੰਤਰ ਆਤਮੇ ਗਿਆਨ ਦਾ ਪ੍ਰਕਾਸ਼ ਹੋ ਜਾਂਦਾ ਹੈ। ਇਹ ਪਦਵੀ ਹਰੀ ਦੇ ਸੇਵਕਾਂ ਨੂੰ ਹੀ ਪ੍ਰਾਪਤ ਹੁੰਦੀ ਹੈ। ਇਸ

ਪਦਵੀ ਦੀਆਂ ਨਿਸ਼ਾਨੀਆਂ ਤੋਂ ਜਾਣੂ ਹੋਣ ਲਈ ਪਿਆਰ ਨਾਲ ਪੜ੍ਹੋ :-

ਖੁਲਿਆ ਕਰਮੁ ਕ੍ਰਿਪਾ ਭਈ ਠਾਕੁਰ, ਕੀਰਤਨੁ ਹਰਿ ਹਰਿ ਗਾਈ ॥
ਸ੍ਰਮੁ ਥਾਕਾ ਪਾਏ ਬਿਸ੍ਰਾਮਾ, ਮਿਟਿ ਗਈ ਸਗਲੀ ਧਾਈ ॥ ੧ ॥
ਅਬ ਮੋਹਿ ਜੀਵਨ ਪਦਵੀ ਪਾਈ ॥
ਚੀਤਿ ਆਇਓ ਮਨਿ ਪੁਰਖੁ ਬਿਧਾਤਾ, ਸੰਤਨ ਕੀ ਸਰਣਾਈ ॥੧॥ਰਹਾਉ॥
ਕਾਮੁ ਕ੍ਰੋਧੁ ਲੋਭੁ ਮੋਹੁ ਨਿਵਾਰੇ, ਨਿਵਰੇ ਸਗਲ ਬੈਰਾਈ ॥
ਸਦ ਹਜੂਰਿ ਹਾਜਰੁ ਹੈ ਨਾਜਰੁ, ਕਤਹਿ ਨ ਭਇਓ ਦੂਰਾਈ ॥੨॥
ਸੁਖ ਸੀਤਲ ਸਰਧਾ ਸਭ ਪੂਰੀ, ਹੋਏ ਸੰਤ ਸਹਾਈ ॥
ਪਾਵਨ ਪਤਿਤ ਕੀਏ ਖਿਨ ਭੀਤਰਿ, ਮਹਿਮਾ ਕਥਨੁ ਨ ਜਾਈ ॥੩॥
ਨਿਰਭਉ ਭਏ ਸਗਲ ਭੈ ਖੋਏ, ਗੋਬਿੰਦ ਚਰਣ ਓਟਾਈ ॥
ਨਾਨਕੁ ਜਸੁ ਗਾਵੈ ਠਾਕੁਰ ਕਾ, ਰੈਣਿ ਦਿਨਸੁ ਲਿਵ ਲਾਈ ॥ ੪ ॥ ੬॥

[ਪੰਨਾ ੧੦੦੦

**ਗਉੜੀ ਮਹਲਾ ੫ ॥ ਸਾਂਤਿ ਭਈ, ਗੁਰ ਗੋਬਿੰਦ ਪਾਈ ॥ ਤਾਪ ਪਾਪ ਬਿਨਸੇ, ਮੇਰੇ ਭਾਈ ॥ ੧ ॥ ਰਹਾਉ ॥ ਰਾਮ ਨਾਮੁ, ਨਿਤ ਰਸਨ ਬਖਾਨ ॥ ਬਿਨਸੇ ਰੋਗ, ਭਏ ਕਲਿਆਨ ॥ ੧ ॥ ਪਾਰਬ੍ਰਹਮ ਗੁਣ ਅਗਮ ਬੀਚਾਰ ॥ ਸਾਧੂ ਸੰਗਮਿ ਹੈ ਨਿਸਤਾਰ ॥ ੨ ॥ ਨਿਰਮਲ ਗੁਣ ਗਾਵਹੁ, ਨਿਤ ਨੀਤ ॥ ਗਈ ਬਿਆਧਿ, ਉਬਰੇ ਜਨ ਮੀਤ ॥ ੩ ॥ ਮਨ ਬਚ ਕ੍ਰਮ, ਪ੍ਰਭੁ ਅਪਨਾ ਧਿਆਈ ॥ ਨਾਨਕ ਦਾਸ ਤੇਰੀ ਸਰਣਾਈ ॥ ੪ ॥ ੧੦੨ ॥ ੧੭੧ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਧਿਆਈਂ। **ਨੋਟ:** 'ਗੋਬਿੰਦ' ਪਦ ਦਾ ਉਚਾਰਨ 'ਗੋਬਿੰਦ'ਕਰਨਾ ਹੀ ਯੋਗ ਹੈ।

**ਪਦ ਅਰਥ :** ਗੁਰ ਗੋਬਿੰਦ=ਗੁਰ=ਪਰਮੇਸ਼ਰ ਨੇ । ਬਖਾਨ=ਉਚਾਰਦਿਆਂ, ਸਿਮਰਦਿਆਂ । ਸਾਧੂ ਸੰਗਮਿ=ਸਾਧ (ਗੁਰੂ) ਦੀ ਸੰਗਤ ਵਿਚ । ਬਿਆਧਿ=ਅਪਦਾ ਰੋਗ। ਉਬਰੇ=ਬਚ ਗਏ । ਧਿਆਈ=ਧਿਆਉਂਦਾ ਰਹਾਂ ।

**ਅਰਥ :** ਹੇ ਮੇਰੇ ਵੀਰ ! (ਹੁਣ ਸਾਰੇ) ਤਾਪ ਸੰਤਾਪ ਦੂਰ ਹੋ ਗਏ ਹਨ (ਅਤੇ ਹਰ ਤਰ੍ਹਾਂ ਸੁਖ) ਸ਼ਾਂਤੀ ਹੋ ਗਈ ਹੈ, (ਕਿਉਂਕਿ) ਗੁਰ-ਪਰਮੇਸ਼ਰ ਨੇ ਆਪ ਹੀ ਹਿਰਦੇ (ਵਿੱਚ ਆਤਮਿਕ) ਸ਼ਾਂਤੀ ਪਾ ਦਿੱਤੀ ਹੈ ।੧।ਰਹਾਉ।

(ਹੇ ਭਾਈ !) ਰਸਨਾਂ ਨਾਲ ਹਰ ਰੋਜ਼ ਰਾਮ-ਨਾਮ ਉਚਾਰਦਿਆਂ (ਸਾਰੇ) ਰੋਗ ਦੂਰ ਹੋ ਗਏ ਹਨ

(ਅਤੇ ਸਾਰੇ) ਸੁਖ ਅਨੰਦ (ਪ੍ਰਾਪਤ) ਹੋ ਗਏ ਹਨ । ੧ ।

(ਹੇ ਭਾਈ !) ਪਾਰਬ੍ਰਹਮ ਦੇ ਗੁਣਾਂ (ਦੀ) ਵੀਚਾਰ (ਮਨੁੱਖੀ) ਪਹੁੰਚ ਤੋਂ ਪਰੇ ਹੈ। (ਪਰ) ਸਾਧ (ਗੁਰੂ) ਦੀ ਸੰਗਤ ਵਿਚ (ਨਾਮ-ਸਿਮਰਨ) ਨਾਲ ਨਿਸਤਾਰਾ (ਭਾਵ ਸੰਸਾਰ-ਸਾਗਰ ਤੋਂ ਪਾਰ-ਉਤਾਰਾ) ਹੋ ਜਾਂਦਾ ਹੈ । ੨ ।

ਹੇ ਮਿੱਤਰ ! (ਉਸ ਪ੍ਰਭੂ ਦੇ) ਨਿਰਮਲ ਗੁਣ ਹਰ ਰੋਜ਼ ਗਾਇਨ ਕਰੋ (ਕਿਉਂਕਿ ਕੀਰਤਨ ਕਰਦਿਆਂ, ਨਿਸਤਾਰਾ ਕਰੋ ਫਿਰ ਹਰ ਪ੍ਰਕਾਰ ਦੀ) ਅਪਦਾ ਨਾਸ਼ ਹੋ ਗਈ ਹੈ, (ਪ੍ਰਭੂ ਦੇ) ਸੇਵਕ (ਸਾਰੇ ਦੁੱਖਾਂ ਤੋਂ) ਬਚ ਗਏ ਹਨ ।੩।

(ਹੇ ਪ੍ਰਭੂ !) ਨਾਨਕ ਦਾਸ ਤੇਰੀ ਸ਼ਰਣ ਆਇਆ ਹੈ । (ਆਪ ਕਿਰਪਾ ਕਰੋ ਕਿ ਮੈਂ) ਮਨ, ਬਾਣੀ ਅਤੇ ਕਰਮਾਂ ਦੀ (ਰਾਹੀਂ) ਆਪਣਾ ਪ੍ਰਭੂ (ਭਾਵ ਤੈਨੂੰ) ਧਿਆਉਂਦਾ ਰਹਾਂ ।੪।੧੦੨।੧੭੧।

## ਅਰਥ ਭੇਦ ਅਤੇ ਨਿਰਣੈ

### ੳ) ਪਾਰਬ੍ਰਹਮ ਗੁਣ ਅਗਮ ਬੀਚਾਰ ॥

ਇਸ ਪੰਗਤੀ ਵਿਚ 'ਅਗਮ' ਸ਼ਬਦ ਦੇ ਅਰਥਾਂ ਨੂੰ ਵਿਚਾਰਨ ਦੀ ਲੋੜ ਹੈ-

੧. ਪਾਰਬ੍ਰਹਮ ਜੋ ਮਨ ਬਾਣੀ ਸੇ ਪਰੇ ਹੈ ਤਿਸ ਕੇ ਗੁਣ ਵੀਚਾਰ ਕਰੋ । [ਫ. ਸ.

੨. ਅਪਹੁੰਚ ਗੁਣਾਂ ਦਾ ਵਿਚਾਰ ਕਰ । [ਸ਼ਬਦਾਰਥ ਅਤੇ ਸੰ. ਪੋਥੀ

੩. (ਹੇ ਭਾਈ !) ਜਿਹੜਾ ਮਨੁੱਖ ਅਪਹੁੰਚ ਪਾਰਬ੍ਰਹਮ ਪ੍ਰਭੂ ਦੇ ਗੁਣਾਂ ਦਾ ਵਿਚਾਰ ਕਰਦਾ ਰਹਿੰਦਾ ਹੈ । [ਦਰਪਣ

**ਨਿਰਣੈ** : ਇਥੇ 'ਅਗਮ' ਸ਼ਬਦ ਪਾਰਬ੍ਰਹਮ ਦੇ ਗੁਣਾਂ ਦਾ ਵਿਸ਼ੇਸ਼ਣ ਹੈ, ਪਾਰਬ੍ਰਹਮ ਦਾ ਵਿਸ਼ੇਸ਼ ਨਹੀਂ । ਇਹ ਅਤੇ ਅਜਿਹੇ ਕੋਈ ਹੋਰ ਅਰਥਾਂ ਤੋਂ ਜਾਪਦਾ ਹੈ ਕਿ ਪ੍ਰੋ. ਸਾਹਿਬ ਸਿੰਘ ਜੀ ਨੇ ਫਰੀਦਕੋਟ ਵਾਲੇ ਸਟੀਕ ਨੂੰ ਮੁਖ ਰਖਿਆ ਹੈ । 'ਬੀਚਾਰ' ਪਦ ਕ੍ਰਿਆਵਾਚੀ ਨਹੀਂ, ਸੰਗਿਆਵਾਚੀ ਹੈ । 'ਬੀਚਾਰ' ਪਦ ਅਰਥ ਨਿਰਾ ਬਾਹਰਲੀ ਵੀਚਾਰ ਨਾਲ ਸੰਬੰਧਤ ਨਹੀਂ, 'ਸਿਫਤ ਸਲਾਹ' ਦੇ ਪ੍ਰਤੀਕ ਹਨ । ਜੇ 'ਬੀਚਾਰ' ਦੇ ਰਾਰੇ ਨੂੰ ਸਿਹਾਰੀ ਹੁੰਦੀ ਤਾਂ ਇਸ ਦੇ ਅਰਥ ਕਿਰਿਆਵਾਚੀ ਅਰਥ ਹੋ ਸਕਦੇ ਸਨ ।

ਗੁਰਬਾਣੀ ਵਿਚ 'ਅਗਮ' ਸ਼ਬਦ ਪਾਰਬ੍ਰਹਮ ਅਤੇ ਉਸ ਦੇ ਗੁਣਾਂ ਦੇ ਵਿਸ਼ੇਸ਼ਣ ਰੂਪ ਵਿਚ ਅਨੇਕ ਥਾਈਂ ਵਰਤਿਆ ਹੋਇਆ ਮਿਲਦਾ ਹੈ । ਜਿਵੇਂ-

**ਅਗਮ ਗੁਨ ਜਾਨੁ ਨਿਧਾਨੁ, ਹਰਿ ਮਨਿ ਧਰਹੁ,**
**ਧ੍ਯਾਨ ਅਹਿਨਿਸਿ ਕਰਹੁ, ਬਚਨ ਗੁਰ ਰਿਦੈ ਧਰਿ ॥** [ਪੰਨਾ ੧੪੦੦

### ੨) ਮਨ ਬਚ ਕ੍ਰਮ ਪ੍ਰਭੁ ਅਪਨਾ ਧਿਆਈ ॥
### ਨਾਨਕ ਦਾਸ ਤੇਰੀ ਸਰਣਾਈ ॥

ਵਖ ਵਖ ਅਰਥ :

੧. ਮਨ, ਬਾਣੀ ਤੇ ਸਰੀਰ (ਕਰ ਕੇ) ਆਪਣੇ ਪ੍ਰਭੂ ਨੂੰ ਧਿਆਉਂਦਾ ਹਾਂ, ਸਤਿਗੁਰੂ ਜੀ (ਆਖਦੇ ਹਨ, ਹੇ ਪ੍ਰਭੂ!) ਦਾਸ ਤੇਰੀ ਸਰਣ ਵਿਚ ਪਿਆ ਹੈ।[ਪਿੰ. ਨਰੈਣ ਸਿੰਘ ਤੇ ਹੋਰ ਸੰਪ੍ਰਦਾਈ ਟੀਕਾਕਾਰ

੨. (ਕਿਵੇਂ ਮੈਂ) ਮਨ ਕਰਕੇ, ਬਚਨਾਂ ਕਰਕੇ, ਕਰਮਾਂ ਕਰਕੇ ਆਪਣੇ ਪ੍ਰਭੂ ਨੂੰ ਧਿਆਵਾਂ, ਇਸ ਲਈ ਨਾਨਕ (ਵਰਗੇ) ਦਾਸ (ਹੇ ਪ੍ਰਭੂ !) ਤੇਰੀ ਸ਼ਰਣ ਵਿਚ ਪਏ ਹੋਏ ਹਨ। [ਸੰ. ਪੋਥੀ

੩. ਹੇ ਨਾਨਕ ! (ਪ੍ਰਭੂ ਚਰਨਾਂ ਵਿਚ ਅਰਦਾਸ ਕਰਕੇ ਆਖ- ਹੇ ਪ੍ਰਭੂ !) ਮੈਂ ਤੇਰਾ ਦਾਸ ਤੇਰੀ ਸ਼ਰਨ ਆਇਆ ਹਾਂ। (ਮਿਹਰ ਕਰ) ਮੈਂ ਆਪਣੇ ਮਨ ਦੀ ਰਾਹੀਂ ਬਚਨਾਂ ਦੀ ਰਾਹੀਂ ਤੇ ਕਰਮਾਂ ਦੀ ਰਾਹੀਂ ਸਦਾ ਆਪਣੇ ਮਾਲਕ ਪ੍ਰਭੂ ਨੂੰ ਸਿਮਰਦਾ ਰਹਾਂ। [ਦਰਪਣ

**ਨਿਰਣੈ** : ਇਸ ਸ਼ਬਦ ਦਾ ਦਰਸ਼ਨ ਕਰਕੇ ਇਕ ਗਲ ਸਪਸ਼ਟ ਹੋ ਜਾਂਦੀ ਹੈ ਕਿ ਵਾਹਿਗੁਰੂ ਜੀ ਦੀ ਬਖਸ਼ਿਸ਼ ਹੋਣ ਮਗਰੋਂ ਸੁਕਰਾਨੇ ਵਜੋਂ ਇਹ ਸ਼ਬਦ ਉਚਾਰਿਆ ਗਿਆ ਹੋਵੇਗਾ ਕਿਉਂਕਿ ਭਈ, ਪਾਈ, ਬਿਨਸੇ, ਭਏ, ਗਈ, ਉਬਰੇ ਆਦਿ ਸ਼ਬਦ ਸਰੂਪ ਇਸੇ ਭਾਵ ਦੇ ਸੰਕੇਤਕ ਹਨ।

ਜੋ ਅਨਪੁਰਖ ਭੂਤ ਕਾਲ ਵਿਚ ਅਰਥ ਕਰਦੇ ਹਨ ਉਹ 'ਧਿਆਈ' ਪਦ ਦਾ ਉਚਾਰਨ ਬਿੰਦੀ ਰਹਿਤ ਕਰਦੇ ਹਨ। ਪਰ 'ਨਿਰਮਲ ਗੁਣ ਗਾਵਹੁ ਨਿਤ ਨੀਤ' ਵਾਲੀ ਪੰਗਤੀ ਵਰਤਮਾਨ ਕਾਲ ਦੀ ਸੂਚਕ ਹੈ। ਨੰਬਰ ੨ ਵਾਲੇ ਅਰਥ ਬਹੁਤ ਅਜੀਬ ਜਿਹੇ ਹਨ। ਸਹੀ ਅਰਥ ।ਪਛੇ ਕਰ ਦਿਤੇ ਗਏ ਹਨ।

**ਨੋਟ** : ਜਿਥੋਂ ਤਕ 'ਮਨ, ਬਚਨ, ਕ੍ਰਮ' ਦੇ ਅੰਤਲੇ ਅੱਖਰ ਨੂੰ ਸਿਹਾਰੀ ਲਗਣ ਦਾ ਸੰਬੰਧ ਹੈ, ਗੁਰਬਾਣੀ ਵਿਆਕਰਣ ਅਨੁਸਾਰ ਲਗਣੀ ਚਾਹੀਦੀ ਸੀ ਪਰ ਅਜਿਹੀ ਵਿਵਸਥਾ ਕੁਝ ਹੋਰ ਥਾਵਾਂ ਤੇ ਵੀ ਮਿਲਦੀ ਹੈ। ਫਿਰ ਵੀ ਅਰਥ ਕਰਨ ਸਮੇਂ ਵਿਸ਼ੇਸ਼ ਧਿਆਨ ਦੇਣ ਦੀ ਲੋੜ ਹੁੰਦੀ ਹੈ ਕਿਉਂਕਿ ਲਗਾਂ ਮਾਤਰਾਂ ਤੋਂ ਬਹੁਤ ਸੇਧ ਮਿਲਦੀ ਹੈ। ਪੁਰਾਤਨ ਸਰੂਪਾਂ ਤੋਂ ਜੇ ਅਗਵਾਈ ਲਈ ਜਾਵੇ ਤਾਂ ਹੋਰ ਵੀ ਲਾਭਦਾਇਕ ਹੋ ਨਿਬੜਦੀ ਹੈ।

## ਸਾਰੰਸ਼ ਅਤੇ ਸਿਧਾਂਤ

ਮਨ, ਬਚਨ ਤੇ ਕਰਮ ਕਰ ਕੇ ਆਪਣੇ ਪ੍ਰਭੂ ਦਾ ਧਿਆਨ ਧਰਨਾ ਵੱਡੀ ਭਗਤੀ ਹੈ। ਜਿਹੜੇ ਮਨੁੱਖ ਚੇਤੰਨ ਰਹਿੰਦੇ ਹਨ, ਉਨ੍ਹਾਂ ਦੇ ਸਾਰੇ ਸੰਤਾਪ ਨਾਸ਼ ਹੋ ਜਾਂਦੇ ਹਨ। ਲੋੜ ਹੈ ਸਾਧੂ ਗੁਰੂ ਦੀ ਸੰਗਤ ਵਿਚ ਮਿਲ ਕੇ ਨਾਮ-ਸਿਮਰਨ ਦੀ ਜਿਸ ਦੇ ਨਾਲ ਜੀਵ ਦਾ ਨਿਸਤਾਰਾ ਹੁੰਦਾ ਹੈ। ।ਸੰਥਯਾ ਪੋਥੀ ਦੇ ਕਰਤਾ ਜੀ ਨੇ ਇਸ ਸਬਦ ਵਿਚ ਆਏ 'ਤਾਪ ਪਾਪ' ਦੇ ਅਰਥ 'ਤਾਪ ਸੰਤਾਪ' ਕੀਤੇ ਹਨ। ਆਪ ਜੀ ਨੇ ਇਹਨਾਂ ਦੀ ਪੁਸ਼ਟੀ ਇਉਂ ਕੀਤੀ ਹੈ :

ਪਾਪ-ਇਥੇ ਪਾਪ ਦੇ ਅਰਥ ਪਾਪ ਨਹੀਂ, ਇਹ ਤਾਪ' ਪਦ ਦੇ ਨਾਲ ਮੁਹਮਲ ਸ਼ਬਦ ਵਾਂਙੂ ਆਇਆ ਹੈ ਜਿਵੇਂ ਕਹੀਦਾ ਹੈ, ਪਾਨੀ ਧਾਨੀ, ਰੋਟੀ ਰਾਟੀ। ਮੁਰਾਦ ਤਾਪ ਤੇ ਉਸ ਤੋਂ ਉਪਜੇ ਸੰਤਾਪ ਆਦਿ ਤੋਂ ਹੈ। ਗੁਰੂ ਅਰਜਨ ਦੇਵ ਜੀ ਗੁਰੂ ਹਨ ਤੇ ਗੁਰੂ ਹਰਿਗੋਬਿੰਦ ਜੀ ਗੁਰੂ ਗਦੀ ਤੇ ਬੈਠਦੇ ਹਨ,

ਦੁਇ ਨਿਸ਼ਪਾਪ ਵਯਕਤੀਆਂ ਹਨ। ਰੋਗ ਮਾਇਆ ਤਾਂ ਆਪਣੇ ਪਾਪਾਂ ਕਰਕੇ ਨਹੀਂ ਪਰ ਕਿਸੇ ਪਰਉਪਕਾਰ ਗਤੀ ਵਿਚ। ਕਿਉਂਕਿ ਓਹ ਤਾਂ :-

**ਜਨਮ ਮਰਣ ਦੁਹਹੂ ਮਹਿ ਨਾਹੀ ਜਨ ਪਰਉਪਕਾਰੀ ਆਏ॥**[ਸੂਹੀ ਮਹਲਾ ੫-੫੪

**ਗਉੜੀ ਮਹਲਾ ੫ ॥ ਨੇਤ੍ਰ ਪਰਗਾਸੁ ਕੀਆ ਗੁਰਦੇਵ ॥ ਭਰਮ ਗਏ, ਪੂਰਨ ਭਈ ਸੇਵ ॥ ੧ ॥ ਰਹਾਉ ॥ ਸੀਤਲਾ ਤੇ ਰਖਿਆ, ਬਿਹਾਰੀ ॥ ਪਾਰਬ੍ਰਹਮ ਪ੍ਰਭ, ਕਿਰਪਾ ਧਾਰੀ ॥ ੧ ॥ ਨਾਨਕ, ਨਾਮੁ ਜਪੈ, ਸੋ ਜੀਵੈ ॥ ਸਾਧ ਸੰਗਿ, ਹਰਿ ਅੰਮ੍ਰਿਤੁ ਪੀਵੈ ॥ ੨ ॥ ੧੦੩ ॥ ੧੭੨ ॥**

**ਪਦ ਅਰਥ** : ਨੇਤ੍ਰ=ਨੇਤਰਾਂ (ਅੱਖਾਂ) ਨੂੰ। ਪਰਗਾਸੁ=ਪ੍ਰਕਾਸ਼, ਚਾਨਣਾ। ਕੀਆ=ਕੀਤਾ। ਗੁਰਦੇਵ=ਪ੍ਰਕਾਸ਼ਮਾਨ ਗੁਰੂ ਜੀ। ਭਰਮ=ਸੰਸੇ। ਗਏ=ਦੂਰ ਹੋ ਗਏ। ਪੂਰਨ=ਪੂਰੀ, ਭਾਵ ਸਫਲ ਹੋ ਗਈ। ਸੇਵ=ਸੇਵਾ।੧।ਰਹਾਉ।

ਸੀਤਲਾ ਤੇ=ਚੀਚਕ ਦੀ ਬੀਮਾਰੀ ਤੋਂ। ਰਖਿਆ=ਬਚਾਅ ਲਿਆ। ਬਿਹਾਰੀ=ਟੁਰਨ-ਫਿਰਨ, ਵਿਚਰਨ ਵਾਲੇ (ਬੱਚੇ) ਨੂੰ। ਕਿਰਪਾ ਧਾਰੀ=ਕਿਰਪਾ ਕੀਤੀ।੧।

ਨਾਮ ਜਪੈ=(ਜੋ) ਨਾਮ ਜਪਦਾ ਹੈ। ਸਾਧ ਸੰਗਿ=ਸਾਧ ਸੰਗਤ ਵਿੱਚ। ਹਰਿ ਅੰਮ੍ਰਿਤੁ=ਹਰੀ (ਨਾਮ) ਦਾ ਅੰਮ੍ਰਿਤ।

**ਅਰਥ** : ਗੁਰਦੇਵ ਜੀ ਦੀ (ਕਿਰਪਾ ਹੋਈ, ਬਾਲਕ ਹਰਿ ਗੋਬਿੰਦ ਜੀ ਦੇ) ਨੇਤਰਾਂ ਨੂੰ ਪ੍ਰਕਾਸ਼ (ਚਾਨਣ ਬਖ਼ਸ਼ਿਸ਼) ਕਰ ਦਿੱਤਾ। (ਇਸ ਬੀਮਾਰੀ ਬਾਰੇ ਘਰ ਅਤੇ ਲੋਕਾਂ ਦੇ ਸਭ) ਸੰਸੇ ਦੂਰ ਹੋ ਗਏ (ਸਿਖਾਂ ਸੇਵਕਾਂ ਦੀ ਕੀਤੀ) ਸੇਵਾ ਪੂਰੀ (ਭਾਵ ਸਫਲ) ਹੋ ਗਈ।੧।ਰਹਾਉ।

ਹੇ ਪਾਰਬ੍ਰਹਮ ਪ੍ਰਭੂ ! (ਆਪ ਜੀ ਨੇ ਬਚੇ ਉਤੇ ਆਪਣੀ) ਕਿਰਪਾ ਕੀਤੀ ਹੈ, ਟੁਰਨ-ਫਿਰਨ ਵਾਲੇ ਬਚੇ ਨੂੰ (ਬੀਮਾਰੀ) ਸੀਤਲਾ (ਰੋਗ ਤੋਂ) ਬਚਾਅ ਲਿਆ ਹੈ।੧।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜੋ ਮਨੁੱਖ) ਨਾਮ ਜਪਦਾ ਹੈ (ਸਹੀ ਅਰਥਾਂ ਵਿੱਚ) ਉਹੀ ਜੀਉਂਦਾ ਹੈ। (ਉਹੀ ਜੀਵ) ਸਾਧ ਸੰਗਤ ਵਿੱਚ ਹਰੀ (ਨਾਮ) ਦਾ ਅੰਮ੍ਰਿਤ ਪੀਂਦਾ ਹੈ।੨।੧੦੩।੧੭੨।

## ਅਰਥ ਭੇਦ ਅਤੇ ਨਿਰਣੈ

### ਨੇਤ੍ਰ ਪ੍ਰਗਾਸੁ ਕੀਆ ਗੁਰਦੇਵ ॥

ਇਸ ਪੰਗਤੀ ਦੇ ਅਰਥ ਦੋ ਤਰ੍ਹਾਂ ਕੀਤੇ ਜਾਂਦੇ ਹਨ-

੧. ਸ੍ਰੀ ਗੁਰੂ ਨਾਨਕ ਦੇਵ ਜੀ ਨੇ ਨ੍ਰੇਤਾਂ ਨੂੰ ਪ੍ਰਕਾਸ਼ (ਚਾਨਣਾ) ਦਿਤਾ ਹੈ। [ਪੰ. ਨਰੈਣ ਸਿੰਘ

੨. ਗੁਰਦੇਵ (ਦੀ ਕਿਰਪਾ ਦੁਆਰਾ ਸ੍ਰੀ ਹਰਿਗੋਬਿੰਦ ਜੀ ਨੇ) ਨੇਤ੍ਰ ਖੁਹਲੇ ਹਨ। [ਸੰਥਯਾ ਪੋਥੀ

੩. ਹੇ ਗੁਰਦੇਵ ! ਜਿਸ ਮਨੁੱਖ ਦੀਆਂ (ਆਤਮਕ) ਅੱਖਾਂ ਨੂੰ ਤੂੰ (ਗਿਆਨ ਦਾ) ਚਾਨਣ ਬਖਸ਼ਿਆ ਹੈ। [ਦਰਪਣ

**ਨਿਰਣੈ** : 'ਗੁਰਦੇਵ' ਦਾ 'ਵ' ਮੁਕਤਾ ਹੋਣ ਕਰਕੇ 'ਨੇ' ਦੇ ਅਰਥ ਨਹੀਂ ਕੀਤੇ ਜਾ ਸਕਦੇ। ਇਸ ਲਈ ਭਾ. ਵੀਰ ਸਿੰਘ ਜੀ ਤੇ ਪ੍ਰੋ. ਸਾਹਿਬ ਨੇ ਪੁਰਾਤਨ ਟੀਕਾਕਾਰਾਂ ਨਾਲੋਂ ਵਿਲਖਣ ਰੂਪ ਵਾਲੇ ਅਰਥ ਕੀਤੇ ਹਨ।

'ਦਰਪਣ' ਦੇ ਕਰਤਾ ਨੇ ਇਕ ਪਾਸੇ ਤਾਂ ਹੇਠ ਲਿਖਿਆ ਨੋਟ ਦਿਤਾ ਹੈ ਪਰ ਦੂਜੇ ਪਾਸੇ ਅਰਥ ਇਸ ਦੇ ਉਲਟ ਕੀਤੇ ਹਨ-

ਨੋਟ : ''ਸੰਨ ੧੫੯੪ ਤੋਂ ਸੰਨ ੧੫੯੯ ਤਕ ਮਾਝੇ ਵਿਚ ਸਖਤ ਕਾਲ ਪਿਆ ਰਿਹਾ। ਸੀਤਲਾ ਆਦਿ ਬੀਮਾਰੀਆਂ ਦਾ ਭੀ ਜ਼ੋਰ ਪੈ ਗਿਆ। ਗੁਰੂ ਹਰਿਗੋਬਿੰਦ ਸਾਹਿਬ ਦਾ ਜਨਮ ਸੰਨ ੧੫੯੫ ਵਿਚ ਹੋਇਆ ਸੀ। ਗੁਰੂ ਅਰਜਨ ਸਾਹਿਬ ਭੁੱਖੇ ਰੋਗ-ਪੀੜਤਾਂ ਦੀ ਸਹਾਇਤਾ ਕਰਨ ਵਾਸਤੇ ਚਾਰ ਪੰਜ ਸਾਲ ਮਾਝੇ ਦੇ ਪਿੰਡਾਂ ਵਿਚ, ਫਿਰ ਲਾਹੌਰ ਸ਼ਹਿਰ ਵਿਚ ਭੀ, ਵਿਚਰਦੇ ਰਹੇ। ਬਾਲਕ ਹਰਿਗੋਬਿੰਦ ਸਾਹਿਬ ਨੂੰ ਭੀ ਆਪਣੇ ਨਾਲ ਹੀ ਰਖਣ ਦੀ ਅਵੱਸ਼ਕਤਾ ਬਣੀ ਰਹੀ, ਕਿਉਂਕਿ ਬਾਬਾ ਪ੍ਰਿਥੀ ਚੰਦ ਜੀ ਉਨ੍ਹਾਂ ਦੀ ਜਾਨ ਦੇ ਲਾਗੂ ਸਨ। ਚੀਚਕ ਵਾਲੇ ਇਲਾਕੇ ਵਿਚ ਫਿਰਨ ਕਰਕੇ ਅੰਮ੍ਰਿਤਸਰ ਵਾਪਸ ਆਉਣ ਤੇ ਗੁਰੂ ਹਰਿਗੋਬਿੰਦ ਸਾਹਿਬ ਨੂੰ ਮਾਤਾ ਨਿਕਲ ਆਈ। ਵਹਮਣ ਭਰਮਣ ਇਸਤ੍ਰੀਆਂ ਆ ਆ ਕੇ ਸੀਤਲਾ ਦੇਵੀ ਦੀ ਪੂਜਾ ਵਾਸਤੇ ਪ੍ਰੇਰਨਾ ਕਰਦੀਆਂ ਰਹੀਆਂ। ਇਸ ਭਰਮ-ਵਹਮ ਤੋਂ ਸਦਾ ਲਈ ਬਚਣ ਵਾਸਤੇ ਗੁਰੂ ਅਰਜਨ ਸਾਹਿਬ ਨੇ ਇਸ ਸ਼ਬਦ ਦੀ ਰਾਹੀ) ਉਪਦੇਸ਼ ਕੀਤਾ ਹੈ।''

ਜਦ ਇਸ ਸ਼ਬਦ ਦਾ ਇਤਿਹਾਸਕ ਪਿਛੋਕੜ ਪ੍ਰਸਿਧ ਹੈ, ਸੀਤਲਾ ਦਾ ਅਸਰ ਵੀ ਅੱਖਾਂ ਤੇ ਪਇਆ ਮੰਨਿਆ ਹੈ, ਤਾਂ ਇਥੇ 'ਆਤਮਕ ਅੱਖਾਂ ਨੂੰ ਗਿਆਨ ਦਾ ਚਾਨਣ ਬਖਸ਼ਿਆ' ਅਰਥ ਕਰਨੇ ਠੀਕ ਨਹੀਂ ਹਨ। ਹਾਂ, ਸਿਧਾਂਤਕ ਪਖੋਂ ਭਾਵੇਂ ਇਹ ਗਲ ਕਰਨੀ ਵਿਸ਼ੇ ਦੇ ਅਨੁਕੂਲ ਜਾਪਦੀ ਹੋਵੇ ਪਰ ਅਸਲੀਅਤ ਇਹ ਹੈ ਕਿ ਚੀਚਕ ਦੀ ਬੀਮਾਰੀ ਨਾਲ ਅੱਖਾਂ ਕਈ ਦਿਨ ਬੰਦ ਹੀ ਰਹਿੰਦੀਆਂ ਹਨ ਜਿਸ ਕਰਕੇ ਮਾਤਾ ਪਿਤਾ ਨੂੰ ਚਿੰਤਾ ਹੋਣੀ ਸੁਭਾਵਿਕ ਹੁੰਦੀ ਹੈ। ਸੀਤਲਾ ਦੇ ਹਟ ਜਾਣ ਤੇ ਅੱਖਾਂ ਨਵੀਆਂ ਨਰੋਈਆਂ ਹੋ ਗਈਆਂ। ਇਸ ਵਿਚ ਪ੍ਰਭੂ ਦਾ ਸ਼ੁਕਰਾਨਾ ਕੀਤਾ ਗਿਆ।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਦੁਆਰਾ ਸ੍ਰੀ ਹਰਿਗੋਬਿੰਦ ਜੀ ਦੀ ਦੇਹ ਅਰੋਗਤਾ ਮਗਰੋਂ ਪ੍ਰਭੂ ਦਾ ਧੰਨਵਾਦ ਕੀਤਾ ਗਿਆ ਹੈ। ਸਾਰ ਇਹ ਹੈ ਕਿ ਜਿਹੜਾ ਮਨੁੱਖ ਆਪਣੇ ਗੁਰੂ ਦੀ ਟੇਕ ਲੈਂਦਾ ਹੈ, ਭਰੋਸਾ ਰਖਦਾ ਹੈ ਅਤੇ ਸਾਧ ਸੰਗਤ ਵਿਚ ਬੈਠ ਕੇ ਪ੍ਰਭੂ ਦਾ ਨਾਮ ਜਪਦਾ ਹੈ ਉਸ ਦੇ ਸਾਰੇ ਰੋਗ ਦੂਰ ਹੋ ਜਾਂਦੇ ਹਨ ਤੇ ਉਹ ਸਦਾ ਲਈ (ਆਤਮਿਕ ਜੀਵਨ) ਜੀਉਂਦਾ ਰਹਿੰਦਾ ਹੈ।

**ਗਉੜੀ ਮਹਲਾ ੫ ॥ ਧਨੁ ਓਹੁ ਮਸਤਕੁ, ਧਨੁ ਤੇਰੇ ਨੇਤ ॥ ਧਨੁ ਓਇ ਭਗਤ, ਜਿਨ ਤੁਮ ਸੰਗਿ ਹੇਤ ॥ ੧ ॥ ਨਾਮ ਬਿਨਾ ਕੈਸੇ ਸੁਖੁ ਲਹੀਐ ॥ ਰਸਨਾ ਰਾਮ ਨਾਮ ਜਸੁ ਕਹੀਐ ॥੧॥ ਰਹਾਉ ॥ ਤਿਨ ਊਪਰਿ ਜਾਈਐ ਕੁਰਬਾਣੁ ॥ ਨਾਨਕ, ਜਿਨਿ ਜਪਿਆ ਨਿਰਬਾਣੁ ॥ ੨ ॥ ੧੦੪ ॥ ੧੭੩ ॥**

**ਪਦ ਅਰਥ** : ਧਨੁ=ਧਨਤਾ (ਪ੍ਰਸੰਸਾ) ਯੋਗ ਭਾਗਾਂ ਵਾਲਾ। ਮਸਤਕੁ=ਮੱਥਾ। ਨੇਤ=ਨੇਤਰ, ਅੱਖਾਂ। ਹੇਤ=ਹਿਤ ਪ੍ਰੇਮ। ਕੈਸੇ=ਕਿਸ ਤਰ੍ਹਾਂ ?। ਨਿਰਬਾਣ=ਵਾਸ਼ਨਾ ਤੋਂ ਰਹਿਤ ਨਿਰਲੇਪ ਪ੍ਰਭੂ।

**ਅਰਥ** : (ਹੇ ਪ੍ਰਭੂ !) ਉਹ ਮੱਥਾ ਧੰਨਤਾ ਯੋਗ ਹੈ (ਜੋ ਤੇਰੇ ਅਗੇ ਸਦਾ ਨਮਸਕਾਰ ਕਰਦਾ ਹੈ), ਨੇਤਰ ਧੰਨਤਾ ਯੋਗ ਹਨ (ਜੋ) ਤੇਰੇ (ਦਰਸ਼ਨ ਕਰਦੇ ਹਨ)। ਉਹ ਭਗਤ ਧੰਨ ਹਨ ਜਿਨ੍ਹਾਂ ਦਾ ਤੇਰੇ ਨਾਲ ਹਿਤ (ਪ੍ਰੇਮ) ਹੈ। ੧।

(ਹੇ ਭਾਈ !) ਨਾਮ-ਸਿਮਰਨ ਤੋਂ ਬਿਨਾਂ ਕਿਸ ਤਰ੍ਹਾਂ ਸੁਖ ਪ੍ਰਾਪਤ ਹੋ ਸਕਦਾ ਹੈ ? (ਭਾਵ ਨਹੀਂ ਹੋ ਸਕਦਾ)। (ਇਸ ਲਈ) ਰਸਨਾ ਨਾਲ ਰਾਮ ਨਾਮ ਦਾ ਜਸ ਉਚਾਰਨਾ ਚਾਹੀਦਾ ਹੈ। ੧। ਰਹਾਉ।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਸ ਜਿਸ (ਮਨੁੱਖ ਨੇ) ਨਿਰਲੇਪ (ਹਰੀ) ਨੂੰ ਜਪਿਆ ਹੈ, ਉਨ੍ਹਾਂ ਤੋਂ (ਸਦਾ) ਸਦਕੇ ਜਾਣਾ ਚਾਹੀਦਾ ਹੈ। ੨। ੧੦੪। ੧੭੩।

## ਸਾਰੰਸ਼ ਅਤੇ ਸਿਧਾਂਤ

ਨਾਮ ਸਿਮਰਨ ਤੋਂ ਬਿਨਾਂ ਸਦੀਵੀ ਸੁਖ ਕਦੇ ਵੀ ਕਿਸੇ ਨੂੰ ਪ੍ਰਾਪਤ ਨਹੀਂ ਹੋ ਸਕਦਾ। ਸਰੀਰ ਦੇ ਸਾਰੇ ਅੰਗ ਤਾਂ ਹੀ ਧੰਨਤਾ-ਯੋਗ ਹਨ ਜੇ ਪ੍ਰਭੂ ਨਾਲ ਪ੍ਰੀਤੀ ਤੇ ਸੇਵਾ ਕਰਦੇ ਹੋਣ। ਭਾਈ ਗੁਰਦਾਸ ਜੀ ਨੇ ਗੁਰਸਿਖਾਂ ਦੀ ਰਹੁਰੀਤ ਨੂੰ ਛੇਵੀਂ ਵਾਰ ਦੀ ੮ਵੀਂ ਪਉੜੀ ਦੁਆਰਾ ਇਉਂ ਵਰਣਨ ਕੀਤਾ ਹੈ:-

**ਗੁਰ ਉਪਦੇਸ ਅਵੇਸੁ ਕਰਿ, ਪੈਰੀ ਪੈ ਰਹਿਰਾਸਿ ਕਰੰਦੇ ॥**
**ਚਰਣ ਸਰਣ ਮਸਤਕੁ ਧਰਨਿ, ਚਰਨ ਰੇਣ ਮੁਖਿ ਤਿਲਕ ਸੁਹੰਦੇ ॥**
**ਭਰਮ ਕਰਮ ਦਾ ਲੇਖੁ ਮੇਟਿ, ਲੇਖੁ ਅਲੇਖ ਵਿਸੇਖ ਬਣੰਦੇ।**
**ਜਗਮਗ ਜੋਤਿ ਉਦੋਤ ਕਰਿ, ਸੂਰਜ ਚੰਦ ਨ ਲਖ ਪੁਜੰਦੇ।**
**ਹਉਮੈ ਗਰਬੁ ਨਿਵਾਰਿ ਕੈ, ਸਾਧ ਸੰਗਤਿ ਸਚ ਮੇਲਿ ਮਿਲੰਦੇ।**
**ਸਾਧ ਸੰਗਤਿ ਪੂਰਨ ਬ੍ਰਹਮੁ, ਚਰਣ ਕਵਲ ਪੂਜਾ ਪਰਚੰਦੇ।**
**ਸੁਖ ਸੰਪਟ ਹੋਇ ਭਵਰ ਵਸੰਦੇ ॥ ੭ ॥**

**ਗਉੜੀ ਮਹਲਾ ੫ ॥ ਤੂੰ ਹੈ ਮਸਲਤਿ, ਤੂੰ ਹੈ ਨਾਲਿ ॥ ਤੂੰ ਹੈ ਰਾਖਹਿ, ਸਾਰਿ ਸਮਾਲਿ ॥ ੧ ॥ ਐਸਾ ਰਾਮੁ, ਦੀਨ ਦੁਨੀ ਸਹਾਈ ॥ ਦਾਸ ਕੀ ਪੈਜ ਰਖੈ, ਮੇਰੇ ਭਾਈ ॥੧॥ ਰਹਾਉ ॥ ਆਗੈ ਆਪਿ, ਇਹੁ ਥਾਨੁ ਵਸਿ**

**ਜਾ ਕੈ ॥ ਆਠ ਪਹਰ, ਮਨੁ ਹਰਿ ਕਉ ਜਾਪੈ ॥ ੨ ॥ ਪਤਿ ਪਰਵਾਣੁ, ਸਚੁ ਨੀਸਾਣੁ ॥ ਜਾ ਕਉ, ਆਪਿ ਕਰਹਿ ਫੁਰਮਾਨੁ ॥ ੩ ॥ ਆਪੇ ਦਾਤਾ, ਆਪਿ ਪ੍ਰਤਿਪਾਲਿ ॥ ਨਿਤ ਨਿਤ, ਨਾਨਕ ਰਾਮ ਨਾਮੁ ਸਮਾਲਿ ॥੪॥੧੦੫॥੧੭੪॥**

## ਉਚਾਰਨ ਸੇਧ

**ਬਿੰਦੀ ਸਹਿਤ** : ਹੈਂ, ਰਾਖਹਿਂ, ਕਰਹਿਂ।

**ਫੁਟਕਲ** : 'ਸਮਾਲਿ' ਦਾ ਉਚਾਰਨ 'ਸਮ੍ਹਾਲਿ' ਕਰਨਾ ਹੈ।

**ਪਦ ਅਰਥ** : ਤੂੰ ਹੈ ਮਸਲਤਿ=ਸਲਾਹਕਾਰ ਤੂੰ ਹੈਂ। । ਸਾਰਿ ਸਮਾਲਿ=ਖ਼ਬਰ ਲੈ ਕੇ ਸੰਭਾਲਣ ਵਾਲਾ (ਪਾਲਣ-ਪੋਸਣ ਕਰਨ ਵਾਲਾ)। ਦੀਨ ਦੁਨੀ=ਲੋਕ ਪ੍ਰਲੋਕ ਵਿਚ।

**ਅਰਥ** : (ਹੇ ਪ੍ਰਭੂ !) ਤੂੰ ਮੇਰਾ ਮਸਲਤੀ (ਸਲਾਹ ਮਸ਼ਵਰਾ ਕਰਨ ਵਾਲਾ) ਹੈਂ, ਤੂੰ (ਸਦਾ ਮੇਰੇ) ਨਾਲ (ਅੰਗ ਸੰਗ) ਹੈਂ। ਤੂੰ ਹੀ (ਹਰ ਥਾਂ) ਸਾਰ-ਖ਼ਬਰ ਲੈ ਕੇ ਮੇਰੀ ਰਖਿਆ ਕਰਦਾ ਹੈਂ (ਅਥਵਾ ਪਾਲਣ ਪੋਸਣ ਕਰਦਾ ਹੈਂ)।੧।

ਹੇ ਮੇਰੇ ਭਾਈ ! (ਮੈਂ ਸਾਰਿਆਂ ਨੂੰ ਪੁਕਾਰ ਕੇ ਦਸ ਰਿਹਾ ਹਾਂ ਕਿ) ਇਹੋ ਜਿਹਾ ਰਾਮ ਲੋਕ ਪ੍ਰਲੋਕ ਵਿਚ (ਮੇਰਾ) ਸਹਾਇਕ ਹੈ, ਅਤੇ ਆਪਣੇ ਦਾਸ ਦੀ (ਹਰ ਥਾਂ ਤੇ) ਪੈਜ ਰਖਦਾ ਹੈ।੧।ਰਹਾਉ।

ਜਿਸ (ਹਰੀ) ਦੇ ਵਸ ਵਿਚ ਇਹ ਅਸਥਾਨ (ਭਾਵ ਇਹ ਲੋਕ ਅਤੇ) ਅਗੇ (ਪਰਲੋਕ ਵਿਚ) ਵੀ (ਉਹ) ਆਪ ਹੀ (ਰਖਵਾਲਾ ਹੈ, ਇਸ ਲਈ ਮੇਰਾ) ਮਨ ਅਠੇ-ਪਹਰ (ਉਸ) ਹਰੀ ਨੂੰ ਜਪਦਾ ਰਹਿੰਦਾ ਹੈ।੨।

(ਹੇ ਪ੍ਰਭੂ!) ਜਿਸ (ਜੀਵ) ਲਈ ਤੂੰ ਆਪ ਹੁਕਮ ਕਰਦਾ ਹੈਂ, (ਤੇਰੇ ਦਰਬਾਰ ਵਿਚ ਉਸਦੀ) ਪਤਿ ਪ੍ਰਵਾਨ ਹੁੰਦੀ ਹੈ। (ਉਸ ਦੇ ਮਥੇ ਉਤੇ ਦਰਗਾਹੀ ਪਰਵਾਨਗੀ ਦਾ) ਸਚ ਰੂਪੀ ਨਿਸ਼ਾਨ (ਪੈਂਦਾ ਹੈ)।੩।

(ਹੇ ਭਾਈ ! ਉਹ ਪ੍ਰਭੂ) ਆਪ ਹੀ (ਸਭ ਨੂੰ) ਦਾਤਾਂ ਦੇਣ ਵਾਲਾ ਹੈ (ਅਤੇ) ਆਪ ਹੀ (ਸਭ ਦੀ) ਪਾਲਣਾ ਕਰਨ ਵਾਲਾ ਹੈ। ਨਾਨਕ (ਗੁਰੂ ਜੀ ਆਦੇਸ਼ ਦਿੰਦੇ ਹਨ ਕਿ) ਹੇ ਭਾਈ !) ਹਰ ਰੋਜ਼ (ਉਸ) ਪ੍ਰਭੂ ਦਾ ਨਾਮ ਯਾਦ ਕਰਨਾ ਚਾਹੀਦਾ ਹੈ।੪।੧੦੫।੧੭੪।

## ਸਾਰੰਸ਼ ਅਤੇ ਸਿਧਾਂਤ

ਇਹ ਸ਼ਬਦ ਪ੍ਰਭੂ ਦੇ ਸਨਮੁਖ ਹੋ ਕੇ ਉਸ ਦੇ ਸੁਕਰਾਨੇ ਅਤੇ ਵਡਿਆਈ ਦਾ ਸੂਚਕ ਹੈ। ਉਹ ਪ੍ਰਭੂ ਇਸ ਲੋਕ ਤੇ ਪ੍ਰਲੋਕ ਵਿਚ, ਭਾਵ ਜਿਥੇ ਕਿਥੇ ਵੀ ਲੋੜ ਪਵੇ, ਦਾਸਾਂ ਦੀ ਸਦਾ ਸਹਾਇਤਾ ਕਰਦਾ ਹੈ ਅਤੇ ਆਪਣੇ ਨਾਮ ਦੀ ਪੈਜ ਰਖਦਾ ਹੈ।

**ਗਉੜੀ ਮਹਲਾ ੫ ॥ ਸਤਿਗੁਰੁ ਪੂਰਾ, ਭਇਆ ਕ੍ਰਿਪਾਲੁ ॥ ਹਿਰਦੈ ਵਸਿਆ ਸਦਾ ਗੁਪਾਲੁ ॥ ੧ ॥ ਰਾਮੁ ਰਵਤ, ਸਦ ਹੀ ਸੁਖੁ ਪਾਇਆ ॥**

**ਮਇਆ ਕਰੀ ਪੂਰਨ, ਹਰਿ ਰਾਇਆ ॥ ੧ ॥ ਰਹਾਉ ॥ ਕਹੁ ਨਾਨਕ, ਜਾ ਕੇ ਪੂਰੇ ਭਾਗ ॥ ਹਰਿ ਹਰਿ ਨਾਮੁ, ਅਸਥਿਰੁ ਸੋਹਾਗੁ ॥ ੨ ॥ ੧੦੬ ॥**

**ਪਦ ਅਰਥ** : ਮਇਆ=ਮਿਹਰ । ਅਸਥਿਰੁ=ਅਟਲ, ਪੱਕਾ ।

**ਅਰਥ** : (ਹੇ ਭਾਈ ! ਜਿਸ ਜੀਵ ਉਤੇ ਪੂਰਾ ਸਤਿਗੁਰੂ ਕਿਰਪਾਲੂ ਹੋਇਆ ਹੋਵੇ, (ਜਾਣੋ) ਪ੍ਰਿਥਵੀ ਦਾ ਪਾਲਕ (ਵਾਹਿਗੁਰੂ ਆਪ) ਸਦਾ ਲਈ (ਉਸ ਦੇ) ਹਿਰਦੇ ਵਿਚ ਵਸ ਗਿਆ ਹੈ । ੧ ।

(ਫਿਰ ਉਸ ਨੇ) ਰਾਮ ਸਿਮਰਦਿਆਂ ਸਦਾ (ਸੱਚਾ) ਸੁਖ ਪ੍ਰਾਪਤ ਕੀਤਾ ਹੈ । ਹਰੀ ਰਾਜੇ ਨੇ (ਉਸ ਉਤੇ) ਪੂਰੀ ਮਿਹਰ ਕੀਤੀ ਹੈ । ੧ । ਰਹਾਉ ।

ਨਾਨਕ ! ਆਖ, (ਜਿਸ ਦੇ) ਪੂਰੇ ਭਾਗ ਹਨ, (ਉਹ ਸਦਾ) ਹਰੀ ਹਰੀ ਨਾਮ (ਜਪਦਾ ਹੈ ਅਤੇ ਉਸ ਦਾ) ਸੁਹਾਗ ਅਟਲ ਰਹਿੰਦਾ ਹੈ । ੨ । ੧੦੬ ।

## ਸਾਰੰਸ਼ ਅਤੇ ਸਿਧਾਂਤ

ਜਿਸ ਉਤੇ ਸਤਿਗੁਰੂ ਦੀ ਕਿਰਪਾ ਹੋਵੇ ਉਸ ਦੇ ਹਿਰਦੇ ਵਿਚ ਹੀ ਕਰਤਾਰ ਵਸਦਾ ਹੈ। ਨਾਮ ਸਿਮਰਨ ਦਾ ਸਦਕਾ ਉਹ ਭਾਗ ਅਤੇ ਥਿਰ ਸੋਹਾਗ ਵਾਲਾ ਹੋ ਜਾਂਦਾ ਹੈ ।

**ਗਉੜੀ ਮਹਲਾ ੫ ॥ ਧੋਤੀ ਖੋਲਿ ਵਿਛਾਏ ਹੇਠਿ ॥ ਗਰਧਪ ਵਾਂਗੂ ਲਾਹੇ ਪੇਟਿ ॥ ੧ ॥ ਬਿਨੁ ਕਰਤੂਤੀ, ਮੁਕਤਿ ਨ ਪਾਈਐ ॥ ਮੁਕਤਿ ਪਦਾਰਥੁ, ਨਾਮੁ ਧਿਆਈਐ ॥ ੧ ॥ ਰਹਾਉ ॥ ਪੂਜਾ ਤਿਲਕ, ਕਰਤ ਇਸਨਾਨਾਂ ॥ ਛੁਰੀ ਕਾਢਿ, ਲੇਵੈ ਹਥਿ ਦਾਨਾ ॥ ੨ ॥ ਬੇਦੁ ਪੜੈ, ਮੁਖਿ ਮੀਠੀ ਬਾਣੀ ॥ ਜੀਆਂ ਕੁਹਤ, ਨ ਸੰਗੈ ਪਰਾਣੀ ॥ ੩ ॥ ਕਹੁ ਨਾਨਕ, ਜਿਸੁ ਕਿਰਪਾ ਧਾਰੈ ॥ ਹਿਰਦਾ ਸੁਧੁ, ਬ੍ਰਹਮੁ ਬੀਚਾਰੈ ॥ ੪ ॥ ੧੦੭ ॥**

**ਪਦ ਅਰਥ** : ਗਰਧਪ ਵਾਂਗੂ=ਗੱਧੇ ਦੀ ਤਰ੍ਹਾਂ । ਲਾਹੇ ਪੇਟਿ=ਪੇਟ ਵਿਚ ਲਾਹੀ (ਪਾਈ) ਜਾਂਦਾ ਹੈ । ਬਿਨੁ ਕਰਤੂਤੀ=ਸ੍ਰੇਸ਼ਟ ਕਰਣੀ (ਕਰਤ੍ਰਿਤਵ) ਤੋਂ ਬਿਨਾਂ । ਛੁਰੀ ਕਾਢਿ=ਛੁਰੀ ਕਢ ਕੇ । (ਭਾਵ ਡਰਾ ਕੇ) । ਕੁਹਤ=ਕੁਹਣ ਲਗਿਆਂ । ਨ ਸੰਗੈ=ਨਹੀਂ ਸੰਗਦਾ, ਲਜਿਆ ਨਹੀਂ ਖਾਂਦਾ ।

**ਅਰਥ** : (ਹੇ ਭਾਈ ! ਪੰਡਿਤ ਜਜਮਾਨ ਦੀ ਰੋਟੀ ਖਾਣ ਵੇਲੇ) ਧੋਤੀ ਖੋਲ ਕੇ (ਆਪਣੇ) ਹੇਠਾਂ ਵਿਛਾ ਲੈਂਦਾ ਹੈ (ਅਤੇ) ਗੱਧੇ ਵਾਂਗੂ (ਬਹੁਤੇ ਪਦਾਰਥ ਖੀਰ ਪੂੜੇ ਆਦਿ ਆਪਣੇ) ਪੇਟ ਵਿਚ ਪਾਈ ਜਾਂਦਾ ਹੈ । ੧ ।

(ਹੇ ਭਾਈ ਲੋਕੋ !) ਬਿਨਾਂ ਸ੍ਰੇਸ਼ਟ ਕਰਣੀ ਦੇ (ਕੋਈ ਮਨੁੱਖ) ਮੁਕਤੀ ਪ੍ਰਾਪਤ ਨਹੀਂ ਕਰ ਸਕਦਾ। ਮੁਕਤੀ ਦਾ ਪਦਾਰਥ ਨਾਮ ਧਿਆਉਣ ਤੇ ਪ੍ਰਾਪਤ ਹੁੰਦਾ ਹੈ । ੧ । ਰਹਾਉ ।

(ਪੰਡਿਤ ਦੀ ਕਰਤੂਤ ਇਹ ਹੈ) ਪੂਜਾ ਕਰਦਾ ਹੈ, (ਮੱਥੇ ਤੇ) ਤਿਲਕ (ਲਾਉਂਦਾ ਹੈ ਤੇ) ਇਸ਼ਨਾਨ ਵੀ ਕਰਦਾ ਹੈ। (ਪਰ ਸਰਾਪ ਦੇਣ ਦਾ ਡਰਾਵਾ ਇਹ) ਛੁਰੀ ਕਢ ਕੇ (ਭਾਵ ਜ਼ੋਰ ਜ਼ਬਰ ਨਾਲ ਆਪਣੇ) ਹਥ ਉਤੇ ਦਾਨ (ਦਖਣਾ) ਲੈਂਦਾ ਹੈ। ੨।

ਵੇਦਾਂ ਦਾ (ਪਾਠ) ਕਰਦਾ ਹੈ, ਮੂੰਹ ਤੋਂ ਮਿਠੀ ਬਾਣੀ ਪੜ੍ਹਦਾ ਹੈ (ਪਰ ਇਹ) ਪ੍ਰਾਣੀ ਜੀਆਂ ਨੂੰ ਕੁਹਣ ਲਗਿਆਂ ਰਤਾ ਭਰ ਸੰਗਦਾ ਨਹੀਂ ((ਭਾਵ ਸ਼ਰਮ ਮਹਿਸੂਸ ਨਹੀਂ ਕਰਦਾ)। ੩।

ਨਾਨਕ ਆਖ ! ਜਿਸ ਉਤੇ ਪ੍ਰਭੂ (ਆਪਣੀ) ਕਿਰਪਾ ਕਰਦਾ ਹੈ (ਉਸ ਦਾ) ਹਿਰਦਾ ਸ਼ੁੱਧ (ਹੁੰਦਾ ਹੈ ਤੇ ਉਹ) ਬ੍ਰਹਮ ਨੂੰ ਵੀਚਾਰਦਾ ਹੈ। ੪। ੧੦੭।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਮਾਸ ਖਾਣ ਦੀ ਨਿਖੇਧੀ ਨਹੀਂ ਜਿਵੇਂ ਕਈ ਸੰਪ੍ਰਦਾਈ ਕਥਾਕਾਰ ਜਾਂ ਮਾਸ ਦੇ ਵਿਰੋਧੀ ਸਮਝਦੇ ਹਨ। ਇਸ ਸ਼ਬਦ ਵਿਚ ਪਖੰਡੀ ਬ੍ਰਾਹਮਣ ਦੀ ਕਿਰਿਆ ਨੂੰ ਮੂਰਤੀਮਾਨ ਕੀਤਾ ਗਿਆ ਹੈ। 'ਛੁਰੀ ਕਾਢਿ' ਲੇਵੈ ਹਥਿ ਦਾਨਾ' ਵਾਲੀ ਪੰਗਤੀ ਤੋਂ ਸਪਸ਼ਟ ਹੈ ਕਿ ਛੁਰੀ ਵਿਖਾ ਕੇ ਭਾਵ ਧਰਮ ਦਾ ਡਰ ਦੇ ਕੇ ਵਾਸਤਾ ਪਾ ਕੇ ਲੋਕਾਂ ਪਾਸੋਂ ਦਾਨ ਲੈਂਦਾ ਹੈ। ਇਸ ਤਰ੍ਹਾਂ ਮਾਨੋ ਇਹ ਮਨੁੱਖਾਂ ਨੂੰ ਕੁਹਣ ਤੋਂ ਵੀ ਰਤਾ ਭਰ ਭੈ ਨਹੀਂ ਖਾਂਦਾ, ਭਾਵ ਦਿਲੋਂ ਵੀ ਪਖੰਡੀ ਹੈ। 'ਜੀਆਂ ਕੁਹਤ ਨ ਸੰਗੈ ਪ੍ਰਾਣੀ' ਵਾਲੀ ਪੰਗਤੀ ਇਸ ਸਿਧਾਂਤ ਦੀ ਪ੍ਰਤੀਕ ਹੈ ਕਿ ਕਸਾਈ ਵਾਂਗ ਨਿਰਦਈ ਬਣ ਗਿਆ ਹੈ। ਸ਼ਬਦਾਰਥੀ ਵਿਦਵਾਨਾਂ ਨੇ ਇਸ ਸ਼ਬਦ ਬਾਰੇ ਹੇਠ ਲਿਖਿਆ ਫੋਟ ਨੋਟ ਦਿੱਤਾ ਹੈ -

''ਇਹ ਸ਼ਬਦ ਇਕ ਦੰਭੀ ਬ੍ਰਾਹਮਣ ਬਾਰੇ ਕਿਹਾ ਹੈ। ਜੋ ਬਹੁਤ ਖਾਂਦਾ ਸੀ। ਉਹ ਵਿਆਹ ਵਾਲੇ ਘਰੀ ਜਾ ਕੇ ਜ਼ੋਰ ਨਾਲ ਰੁਪਇਆ ਮੰਗਦਾ ਸੀ। ਜੇ ਨਾ ਮਿਲੇ ਤਾਂ ਧੋਤੀ ਖੋਲ੍ਹ ਕੇ ਨੰਗਾ ਹੋ ਨਚਦਾ ਸੀ, ਜਿਸ ਕਰਕੇ ਉਸ ਦੀ ਅੱਲ ਕੱਦੂ ਪੈ ਗਈ ਸੀ। ਉਸ ਦੇ ਰਾਹੀਂ ਕਰਮ ਕਾਂਡ ਤੇ ਭੇਖ ਦਾ ਮਖੌਲ ਉਡਾਇਆ ਹੈ।''

ਨਾਮ ਦੀ ਕਰਣੀ ਤੋਂ ਸੱਖਣਾ ਮਨੁੱਖ ਭਾਵੇਂ ਤੀਰਥਾਂ ਤੇ ਇਸ਼ਨਾਨ ਕਰ ਕੇ ਮੱਥੇ ਤੇ ਟਿਕੇ ਲਾ ਕੇ ਆਪਣੀ ਪੂਜਾ ਪਿਆ ਕਰੇ ਕਰਾਏ, ਭਾਵੇਂ ਆਪਣੇ ਮੂੰਹ ਤੋਂ ਕਿਤਨੀ ਰਸੀਲੀ ਆਵਾਜ਼ ਨਾਲ ਵੇਦ ਬਾਣੀ ਦਾ ਉਚਾਰਨ ਪਿਆ ਕਰੇ, ਉਸਨੂੰ ਮੁਕਤੀ ਦਾ ਦਰਵਾਜ਼ਾ ਪ੍ਰਾਪਤ ਨਹੀਂ ਹੋ ਸਕਦਾ। 'ਬਿਨ ਕਰਤੂਤੀ ਮੁਕਤਿ ਨ ਪਾਈਐ', ਇਹ ਕਸਵਟੀ ਹੈ ਆਪਣੇ ਆਪ ਨੂੰ ਸੋਧਣ ਦੀ। ਆਸਾ ਦੀ ਵਾਰ ਵਿਚ ਵੀ ਰੋਜ਼ ਪੜ੍ਹਦੇ ਸੁਣਦੇ ਹਾਂ ''ਹਥਿ ਛੁਰੀ ਜਗਤ ਕਾਸਾਈ''।

(ੳ) ਕਰਮ ਕਰਤੂਤਿ ਬੇਲਿ ਬਿਸਥਾਰੀ, ਰਾਮਨਾਮੁ ਫਲੁ ਹੂਆ ॥
ਤਿਸੁ ਰੂਪੁ ਨ ਰੇਖ ਅਨਾਹਦੁ ਵਾਜੈ, ਸਬਦ ਨਿਰੰਜਨੁ ਕੀਆ ॥ [ਪੰਨਾ ੩੫੧

ਅ) ਸਗਲ ਧਰਮ ਮਹਿ ਊਤਮ ਧਰਮ ॥
ਕਰਮ ਕਰਤੂਤਿ ਕੈ ਊਪਰਿ ਕਰਮ ॥ [ਪੰਨਾ ੧੧੮੨

'ਗੁਰਮਤਿ ਗੌਰਵਤਾ' ਪੁਸਤਕ ਵਿਚ ਭਾ ਸਾ. ਰਣਧੀਰ ਸਿੰਘ ਜੀ ਨੇ ਪਖੰਡੀਆਂ ਦੇ ਪਖੰਡ ਤੇ ਇਕ ਭੇਖੀ ਸਾਧੂ ਦੀ ਕਹਾਣੀ ਦਿੱਤੀ ਹੈ ਜਿਸ ਵਿਚ ਇਸ ਸ਼ਬਦ ਦੇ ਤੱਤ ਨੂੰ ਬਿਆਨ ਕੀਤਾ ਹੈ।

**ਗਉੜੀ ਮਹਲਾ ੫ ॥ ਥਿਰੁ ਘਰਿ ਬੈਸਹੁ, ਹਰਿ ਜਨ ਪਿਆਰੇ ॥ ਸਤਿਗੁਰਿ, ਤੁਮਰੇ ਕਾਜ ਸਵਾਰੇ ॥ ੧ ॥ ਰਹਾਉ ॥ ਦੁਸਟ ਦੂਤ, ਪਰਮੇਸਰਿ ਮਾਰੇ ॥ ਜਨ ਕੀ ਪੈਜ ਰਖੀ ਕਰਤਾਰੇ ॥ ੧ ॥ ਬਾਦਿਸਾਹ ਸਾਹ, ਸਭ ਵਸਿ ਕਰਿ ਦੀਨੇ ॥ ਅੰਮ੍ਰਿਤ ਨਾਮ, ਮਹਾ ਰਸ ਪੀਨੇ ॥ ੨ ॥ ਨਿਰਭਉ ਹੋਇ, ਭਜਹੁ ਭਗਵਾਨ ॥ ਸਾਧ ਸੰਗਤਿ ਮਿਲਿ, ਕੀਨੋ ਦਾਨੁ ॥ ੩ ॥ ਸਰਣਿ ਪਰੇ, ਪ੍ਰਭ ਅੰਤਰਜਾਮੀ ॥ ਨਾਨਕ, ਓਟ ਪਕਰੀ, ਪ੍ਰਭ ਸੁਆਮੀ ॥ ੪ ॥ ੧੦੮ ॥**

**ਪਦ ਅਰਥ** : ਥਿਰੁ=ਅਡੋਲ। ਘਰਿ=ਹਿਰਦੇ ਰੂਪੀ ਘਰ ਵਿਚ। ਹਰਿ ਜਨ ਪਿਆਰੇ= ਹੇ ਹਰੀ ਦੇ ਪਿਆਰੇ ਸੇਵਕ!। ਸਵਾਰੇ=ਸਵਾਰ ਦਿਤੇ ਹਨ। ਦੁਸਟੁ=ਦੋਖੀ। ਦੂਤ=ਵੈਰੀ। ਪਕਰੀ=ਪਕੜੀ, ਫੜੀ।

**ਅਰਥ** : ਹੇ ਹਰੀ ਦੇ ਪਿਆਰੇ ਸੇਵਕ (ਆਪਣੇ ਹਿਰਦੇ ਰੂਪੀ) ਘਰ ਵਿਚ ਅਡੋਲ ਹੋ ਕੇ ਬੈਠ, (ਕਿਉਂਕਿ) ਸਤਿਗੁਰੂ ਨੇ (ਤੇਰੇ ਸਾਰੇ) ਕੰਮ ਸਵਾਰ ਦਿਤੇ ਹਨ। ੧। ਰਹਾਉ।

(ਤੇਰੇ) ਦੋਖੀ ਵੈਰੀ ਪਰਮੇਸਰ ਨੇ ਮਾਰ ਦਿਤੇ ਹਨ। ਕਰਤਾਰ ਨੇ (ਆਪਣੇ) ਸੇਵਕ ਦੀ ਪੈਜ ਰਖੀ ਹੈ। ੧। ਵਾਹਿਗੁਰੂ ਨੇ (ਦੁਨੀਆਂ ਦੇ ਸਾਰੇ) ਸ਼ਾਹ ਬਾਦਸ਼ਾਹ, ਸਾਰੇ (ਆਪਣੇ ਸੇਵਕ ਦੇ) ਵਸ ਵਿਚ ਕਰ ਦਿਤੇ ਹਨ (ਅਤੇ ਉਸ ਨੂੰ) ਅੰਮ੍ਰਿਤ-ਨਾਮ ਦਾ ਮਹਾਂ ਰਸ ਪੀਣ ਲਈ (ਬਖਸ਼ ਦਿਤਾ ਹੈ)। ੨।

(ਹੇ ਹਰੀ ਜਨ! ਦੁਨਿਆਵੀਂ) ਡਰ ਤੋਂ ਰਹਿਤ ਹੋ ਕੇ ਭਗਵਾਨ ਦਾ ਭਜਨ ਕਰ, (ਕਿਉਂਕਿ) ਸਾਧ ਸੰਗਤ ਨਾਲ ਮਿਲ ਕੇ (ਪ੍ਰਭੂ ਨੇ ਤੈਨੂੰ ਜੀਆ-)ਦਾਨ (ਬਖਸ਼ਿਸ਼) ਕੀਤਾ ਹੈ। ੩।

ਨਾਨਕ (ਗੁਰੂ ਜੀ ਆਦੇਸ਼ ਦਿੰਦੇ ਹਨ ਹੇ ਹਰੀ ਦੇ ਪਿਆਰੇ ਸੇਵਕ ਜਨੋ! ਪ੍ਰਭੂ ਦੇ ਦਰ ਉਤੇ ਇਉਂ ਅਰਦਾਸਿ ਕਰੋ) ਹੇ ਅੰਤਰਜਾਮੀ ਪ੍ਰਭੂ! (ਅਸੀਂ ਤੇਰੀ) ਸਰਣ ਵਿਚ ਪੈ ਗਏ ਹਾਂ। ਹੇ ਮਾਲਕ ਪ੍ਰਭੂ! (ਅਸਾਂ ਤੇਰੀ ਹੀ) ਓਟ ਫੜੀ ਹੈ। ੪।੧੦੮।

## ਅਰਥ ਭੇਦ ਅਤੇ ਨਿਰਣੈ

**ਸਰਣਿ ਪਰੇ ਪ੍ਰਭ ਅੰਤਰਜਾਮੀ ॥ ਨਾਨਕ ਓਟ ਪਕਰੀ ਪ੍ਰਭ ਸੁਆਮੀ ॥**

ਵਖ ਵਖ ਅਰਥ-

੧. ਪ੍ਰਭੂ ਅੰਤਰਜਾਮੀ ਦੀ ਸ਼ਰਣੀ ਪਏ (ਰਹੋ ਅਤੇ) ਸਤਿਗੁਰੂ ਜੀ (ਆਖਦੇ ਹਨ) ਪ੍ਰਭੂ ਸੁਆਮੀ ਦੀ ਓਟ ਫੜੀ ਰਖੋ। [ਪੰ. ਨਰੈਣ ਸਿੰਘ

੨. (ਅਸੀਂ) ਅੰਤਰਜਾਮੀ ਪ੍ਰਭੂ ਦੀ ਸ਼ਰਣ ਪੈ ਰਹੇ ਹਾਂ (ਤੇ ਉਸੇ) ਮਾਲਕ ਪ੍ਰਭੂ ਦੀ ਓਟ ਫੜ ਰੱਖੀ ਹੈ। [ਸੰ. ਪੋ.

੩. ਹੇ ਨਾਨਕ (ਪ੍ਰਭੂ-ਦਰ ਤੇ ਅਰਦਾਸ ਕਰ ਤੇ ਆਖ) ਹੇ ਅੰਤਰਜਾਮੀ ਪ੍ਰਭੂ ! ਹੇ ਸੁਆਮੀ ਪ੍ਰਭੂ ! ਮੈਂ ਤੇਰੀ ਸ਼ਰਨ ਪਿਆ ਹਾਂ, ਮੈਂ ਤੇਰਾ ਆਸਰਾ ਲਿਆ ਹੈ (ਮੈਨੂੰ ਆਪਣੇ ਨਾਮ ਦੀ ਦਾਤਿ ਬਖਸ਼)। [ਦਰਪਣ

**ਨਿਰਣੈ** : ਅਰਥ ਕਰਨ ਸਮੇਂ ਸ਼ਬਦਾਵਲੀ ਦੇ ਰੂਪਾਂ ਵਲ ਵਿਸ਼ੇਸ਼ ਧਿਆਨ ਦੇਣ ਦੀ ਲੋੜ ਹੁੰਦੀ ਹੈ ਪਰ ਸੰਪ੍ਰਦਾਈ ਵਿਦਵਾਨ ਇਸ ਤਥ ਵਲ ਘਟ ਹੀ ਧਿਆਨ ਦਿੰਦੇ ਹਨ। 'ਪਕਰੀ' ਪਦ ਦੇ ਅਰਥ 'ਫੜੀ ਰਖੋ' ਕਿਵੇਂ ਬਣ ਸਕਦੇ ਹਨ? ਨੰਬਰ ੨ ਵਾਲੇ ਅਰਥ ਸੰਬੋਧਨ ਰੂਪ ਵਿਚ ਨਹੀਂ। ੩ ਨੰਬਰ ਵਾਲੇ ਅਰਥ ਤਾਂ ਠੀਕ ਹਨ ਪਰ (ਮੈਨੂੰ ਆਪਣੇ ਨਾਮ ਦੀ ਦਾਤਿ ਬਖ਼ਸ਼) ਬਾਰੇ ਸਾਰੇ ਸ਼ਬਦ ਵਿਚ ਕੋਈ ਸੰਕੇਤ ਨਹੀਂ। ਇਸ ਲਈ ਜੋ ਅਰਥ ਪਿਛੇ ਕੀਤੇ ਹਨ, ਓਹੀ ਢੁਕਵੇਂ ਲਗਦੇ ਹਨ।

## ਸਾਰੰਸ਼ ਅਤੇ ਸਿਧਾਂਤ

ਹਰੀ ਦੇ ਪਿਆਰੇ ਸੇਵਕਾਂ ਨੂੰ ਅਡੋਲ ਬੈਠ ਕੇ ਨਾਮ ਜੱਪਣ ਦਾ ਉਪਦੇਸ਼ ਦਿੱਤਾ ਹੈ ਕਿਉਂਕਿ ਹਰੀ ਨੇ ਸੇਵਕਾਂ ਦੇ ਸਾਰੇ ਆਰਥਕ ਤੇ ਪ੍ਰਮਾਰਥਕ ਕੰਮ-ਕਾਜ ਸਵਾਰ ਦਿਤੇ ਹਨ। ਜਗਿਆਸੂ ਦਾ ਇਹ ਫਰਜ਼ ਬਣਦਾ ਹੈ ਜਦੋਂ ਉਸਦੇ ਸਾਰੇ ਮਨੋਰਥ ਪੂਰੇ ਹੋ ਗਏ ਹੋਣ, ਉਹ ਟਿਕ ਕੇ ਨਾਮ-ਸਿਮਰਨ ਕਰੇ।

**ਗਉੜੀ ਮਹਲਾ ੫ ॥ ਹਰਿ ਸੰਗਿ ਰਾਤੇ, ਭਾਹਿ ਨ ਜਲੈ ॥ ਹਰਿ ਸੰਗਿ ਰਾਤੇ, ਮਾਇਆ ਨਹੀ ਛਲੈ ॥ ਹਰਿ ਸੰਗਿ ਰਾਤੇ, ਨਹੀ ਡੂਬੈ ਜਲਾ ॥ ਹਰਿ ਸੰਗਿ ਰਾਤੇ, ਸੁਫਲ ਫਲਾ ॥ ੧ ॥ ਸਭ ਭੈ ਮਿਟਹਿ, ਤੁਮਾਰੈ ਨਾਇ ॥ ਭੇਟਤ ਸੰਗਿ, ਹਰਿ ਹਰਿ ਗੁਨ ਗਾਇ ॥ ੧ ॥ ਰਹਾਉ ॥ ਹਰਿ ਸੰਗਿ ਰਾਤੇ, ਮਿਟੈ ਸਭ ਚਿੰਤਾ ॥ ਹਰਿ ਸਿਉ ਸੋ ਰਚੈ, ਜਿਸੁ ਸਾਧ ਕਾ ਮੰਤਾ ॥ ਹਰਿ ਸੰਗਿ ਰਾਤੇ, ਜਮ ਕੀ ਨਹੀ ਤ੍ਰਾਸ ॥ ਹਰਿ ਸੰਗਿ ਰਾਤੇ, ਪੂਰਨ ਆਸ ॥ ੨ ॥ ਹਰਿ ਸੰਗਿ ਰਾਤੇ, ਦੂਖੁ ਨ ਲਾਗੈ ॥ ਹਰਿ ਸੰਗਿ ਰਾਤਾ, ਅਨਦਿਨੁ ਜਾਗੈ ॥ ਹਰਿ ਸੰਗਿ ਰਾਤਾ, ਸਹਜ ਘਰਿ ਵਸੈ, ਹਰਿ ਸੰਗਿ ਰਾਤੇ, ਭ੍ਰਮੁ ਭਉ ਨਸੈ ॥ ੩ ॥ ਹਰਿ ਸੰਗਿ ਰਾਤੇ, ਮਤਿ ਊਤਮ ਹੋਇ ॥ ਹਰਿ ਸੰਗਿ ਰਾਤੇ, ਨਿਰਮਲ ਸੋਇ ॥ ਕਹੁ ਨਾਨਕ ਤਿਨ ਕਉ ਬਲਿ ਜਾਈ ॥ ਜਿਨ ਕਉ, ਪ੍ਰਭੁ ਮੇਰਾ ਬਿਸਰਤ ਨਾਹੀ ॥ ੪ ॥ ੧੦੯ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਮਿਟਹਿਂ, ਨਾਇਂ, ਜਾਈਂ, ਨਾਹੀਂ।

**ਪਦ ਅਰਥ** : ਰਾਤੇ=ਰਤੇ ਹੋਇਆਂ। ਭਾਹਿ ਨ ਜਲੈ=ਅੱਗ ਵਿੱਚ ਨਹੀਂ ਸੜਦਾ। ਨਹੀ ਛਲੈ=

ਨਹੀਂ ਛਲਦੀ, ਧੋਖਾ ਨਹੀਂ ਦੇਂਦੀ। ਨਹੀ ਡੂਬੇ ਜਲਾ=ਪਾਣੀ ਵਿਚ ਨਹੀਂ ਡੁਬਦਾ। ਸੁਫਲ=ਸ੍ਰੇਸ਼ਟ ਫਲ। ਫਲਾ=ਫਲਦਾ, ਪ੍ਰਫੁਲਤ ਹੁੰਦਾ ਹੈ। ਮਿਟਹਿ=ਦੂਰ ਹੋ ਜਾਂਦੇ ਹਨ। ਤ੍ਰਾਸ=ਡਰ। ਭੇਟਤ=ਮਿਲਣ ਨਾਲ। ਮੰਤਾ=ਮੰਤਰ, ਉਪਦੇਸ਼। ਸਹਜ ਘਰਿ=ਗਿਆਨ ਦੇ ਘਰ (ਚੌਥੀ ਅਵਸਥਾ) ਵਿਚ। ਸੋਇ=ਸੋਭਾ, ਸ਼ੁਹਰਤ। ਬਲਿ ਜਾਈ=ਸਦਕੇ ਜਾਂਦਾ ਹਾਂ।

(**ਨੋਟ** : ਅਰਥ ਕਰਨ ਸਮੇਂ ਪੰ. ਨਰੈਣ ਸਿੰਘ ਨੇ ਕਾਲ ਵਲ ਧਿਆਨ ਨਹੀਂ ਦਿੱਤਾ, ਸਾਰੇ ਅਰਥ ਭਵਿਖਤ ਕਾਲ ਜੋੜ ਕੇ ਕੀਤੇ ਹਨ, ਜੋ ਕਿ ਠੀਕ ਨਹੀਂ)।

**ਅਰਥ** : (ਹੇ ਭਾਈ !) ਹਰੀ (ਨਾਮ) ਨਾਲ ਰੱਤੇ ਹੋਇਆਂ, (ਜੀਵ) ਅੱਗ ਵਿੱਚ ਨਹੀਂ ਸੜਦਾ। ਹਰੀ (ਨਾਮ) ਨਾਲ ਰੱਤੇ ਹੋਇਆਂ ਮਾਇਆ ਨਹੀਂ ਛਲ ਸਕਦੀ। ਹਰੀ (ਨਾਮ) ਨਾਲ ਰਤੇ ਹੋਇਆਂ (ਜੀਵ) ਪਾਣੀ ਵਿਚ ਨਹੀ ਡੁਬਦਾ। ਹਰੀ (ਨਾਮ) ਨਾਮ ਨਾਲ ਰਤੇ ਹੋਇਆਂ (ਮਨੁੱਖ ਦਾ) ਜੀਵਨ ਸ੍ਰੇਸ਼ਟ (ਗੁਣਾਂ ਦੇ) ਫਲਾਂ ਨਾਲ ਪ੍ਰਫੁਲਤ ਹੁੰਦਾ ਹੈ। ੧।

(ਹੇ ਹਰੀ !) ਤੇਰੇ ਨਾਮ ਨਾਲ (ਰਤਿਆਂ) ਹਰ ਪ੍ਰਕਾਰ ਦੇ ਡਰ ਦੂਰ ਹੋ ਜਾਂਦੇ ਹਨ। (ਤੇਰੇ) ਮਿਲਣ ਨਾਲ (ਜੀਵ) ਹਰੀ ਹਰੀ ਦੇ ਗੁਣ ਗਾਉਣ ਲੱਗ ਜਾਂਦਾ ਹੈ। ੧। ਰਹਾਉ।

(ਹੇ ਭਾਈ !) ਹਰੀ (ਨਾਮ) ਨਾਲ ਰਤੇ ਹੋਣ ਕਰਕੇ ਹਰ ਪ੍ਰਕਾਰ ਦੀ ਚਿੰਤਾ ਦੂਰ ਜਾਂਦੀ ਹੈ। ਹਰੀ ਦੇ (ਨਾਮ) ਨਾਲ ਉਹ ਮਨੁੱਖ ਰਚਦਾ (ਭਾਵ ਲਿਵਲੀਨ ਹੁੰਦਾ) ਹੈ ਜਿਸ ਨੂੰ ਸਾਧੂ ਗੁਰੂ ਦਾ ਉਪਦੇਸ਼ (ਪ੍ਰਾਪਤ ਹੋਇਆ ਹੋਵੇ)। ਹਰੀ ਦੇ (ਨਾਮ ਨਾਲ ਰੱਤੇ ਹੋਏ) ਨੂੰ ਜਮਾਂ ਦਾ ਡਰ ਨਹੀਂ ਰਹਿੰਦਾ। ਹਰੀ ਦੇ (ਨਾਮ) ਨਾਲ ਰਤੇ (ਹੋਣ ਕਰ ਕੇ) ਸਾਰੀ ਆਸਾ ਪੂਰੀ ਹੋ ਜਾਂਦੀ ਹੈ। ੨।

(ਹੇ ਭਾਈ !) ਹਰੀ ਦੇ (ਨਾਮ) ਨਾਲ ਰੱਤੇ ਹੋਣ ਕਰਕੇ ਦੁੱਖ ਨਹੀਂ ਲਗਦਾ। ਹਰੀ ਦੇ (ਨਾਮ) ਨਾਲ ਰਤਾ ਹੋਇਆ (ਮਨੁੱਖ) ਦਿਨ ਰਾਤ ਜਾਗਦਾ ਹੈ। ਹਰੀ ਦੇ (ਨਾਮ) ਨਾਲ ਰੱਤਾ ਹੋਇਆ (ਮਨੁੱਖ) ਗਿਆਨ ਦੇ ਘਰ (ਸਰੂਪ) ਵਿਚ ਵਸਦਾ ਹੈ। ਹਰੀ ਨਾਲ ਰੱਤੇ ਹੋਏ (ਜੀਵ) ਦਾ (ਸਭ) ਡਰ ਨਸ ਜਾਂਦਾ ਹੈ। ੩।

(ਹੇ ਭਾਈ ! ਜਿਹੜੇ ਜੀਵ) ਹਰੀ ਦੇ (ਨਾਮ) ਨਾਲ ਰੱਤੇ ਹੋਏ ਹਨ (ਉਨ੍ਹਾਂ ਦੀ) ਮਤ ਸ੍ਰੇਸ਼ਟ ਹੋ ਜਾਂਦੀ ਹੈ। (ਜਿਹੜੇ ਜੀਵ) ਹਰੀ (ਨਾਮ) ਨਾਲ ਰੱਤੇ ਹੋਏ ਹਨ (ਉਨ੍ਹਾਂ ਦੀ) ਸੋਭਾ ਨਿਰਮਲ ਹੋ ਜਾਂਦੀ ਹੈ। ਨਾਨਕ ! ਆਖ, (ਮੈਂ) ਉਨ੍ਹਾਂ ਤੋਂ ਸਦਕੇ ਜਾਵਾਂ, ਜਿਨ੍ਹਾਂ ਨੂੰ ਮੇਰਾ (ਪਿਆਰਾ) ਪ੍ਰਭੂ (ਕਦੇ ਵੀ) ਨਹੀਂ ਵਿਸਰਦਾ।੪। ੧੦੯।

## ਸਾਰੰਸ਼ ਅਤੇ ਸਿਧਾਂਤ

ਗੁਰਦੇਵ ਜੀ ਨੇ ਇਸ ਪਾਵਨ ਸ਼ਬਦ ਵਿਚ ਪ੍ਰਭੂ ਦੇ ਨਾਮ ਵਿਚ ਰੰਗੇ ਹੋਏ ਅਭਿਆਸੀ ਗੁਰਮੁਖ ਜਨਾਂ ਉਪਰ ਜੋ ਧੁਰੋਂ ਅਕਾਲੀ ਸ਼ਕਤੀਆਂ ਰਾਹੀਂ ਬਖਸ਼ਿਸ਼ਾਂ ਹੁੰਦੀਆਂ ਹਨ ਉਨ੍ਹਾਂ ਦਾ ਵਿਸਥਾਰ ਸਹਿਤ ਵਰਨਣ ਕੀਤਾ ਹੈ। ਉਨ੍ਹਾਂ ਨੂੰ ਨਾ ਅੱਗ ਸਾੜ ਸੰਕਦੀ, ਨਾ ਪਾਣੀ ਡੋਬ ਸਕਦਾ ਹੈ।

ਗੁਰਵਾਕ ਹਨ :-

**ਗੁਰ ਕਾ ਬਚਨ ਬਸੈ ਜੀਅ ਨਾਲੇ ॥**

**ਜਲਿ ਨਾਹੀ ਡੂਬੈ ਤਸਕਰੁ ਨਹੀ ਲੇਵੈ, ਭਾਹਿ ਨ ਸਾਕੈ ਜਾਲੈ ॥** [ਪੰਨਾ ੬੭੯

ਉਨ੍ਹਾਂ ਨੂੰ ਪ੍ਰਭੂ ਦੀ ਮਾਇਆ ਵੀ ਨਹੀਂ ਛਲ ਸਕਦੀ ਹੈ। ਸਹਿਜ ਘਰ ਦੇ ਵਾਸੀ ਹੋਣ ਕਾਰਣ ਉਨ੍ਹਾਂ ਦੇ ਸਾਰੇ ਦੁੱਖ ਰੋਗ, ਭੈ ਅਤੇ ਭਰਮ ਖਤਮ ਹੋ ਜਾਂਦੇ ਹਨ। ਨਾਮ ਵਿਚ ਓਤਿ ਪੋਤਿ ਹੋਇਆਂ ਦੀ ਇਹ ਅਵਸਥਾ ਹੈ :-

**ਨ ਓਹਿ ਮਰਹਿ ਨ ਠਾਗੇ ਜਾਹਿ ॥ ਜਿਨ ਕੈ ਰਾਮੁ ਵਸੈ ਮਨ ਮਾਹਿ ॥**[ਪੰਨਾ ੮

**ਗਉੜੀ ਮਹਲਾ ੫ ॥ ਉਦਮੁ ਕਰਤ, ਸੀਤਲ ਮਨ ਭਏ ॥ ਮਾਰਗਿ ਚਲਤ, ਸਗਲ ਦੁਖ ਗਏ ॥ ਨਾਮੁ ਜਪਤ, ਮਨਿ ਭਏ ਅਨੰਦ ॥ ਰਸਿ ਗਾਏ, ਗੁਨ ਪਰਮਾਨੰਦ ॥ ੧ ॥ ਖੇਮ ਭਇਆ ਕੁਸਲੁ, ਘਰਿ ਆਏ ॥ ਭੇਟਤ ਸਾਧ ਸੰਗਿ, ਗਈ ਬਲਾਏ ॥ ੧ ॥ ਰਹਾਉ ॥ ਨੇਤ੍ਰ ਪੁਨੀਤ, ਪੇਖਤ ਹੀ ਦਰਸ ॥ ਧਨਿ ਮਸਤਕ, ਚਰਨ ਕਮਲ ਹੀ ਪਰਸ ॥ ਗੋਬਿੰਦ ਕੀ ਟਹਲ, ਸਫਲ ਇਹ ਕਾਇਆ ॥ ਸੰਤ ਪ੍ਰਸਾਦਿ ਪਰਮਪਦੁ ਪਾਇਆ ॥ ੨ ॥ ਜਨ ਕੀ ਕੀਨੀ ਆਪਿ ਸਹਾਇ ॥ ਸੁਖੁ ਪਾਇਆ ਲਗਿ ਦਾਸਹ ਪਾਇ ॥ ਆਪ ਗਇਆ, ਤਾ ਆਪਹਿ ਭਏ ॥ ਕ੍ਰਿਪਾ ਨਿਧਾਨ ਕੀ ਸਰਨੀ ਪਏ ॥ ੩ ॥ ਜੋ ਚਾਹਤ, ਸੋਈ ਜਬ ਪਾਇਆ ॥ ਤਬ, ਢੂੰਢਨ ਕਹਾ ਕੋ ਜਾਇਆ ॥ ਅਸਥਿਰ ਭਏ, ਬਸੇ ਸੁਖ ਆਸਨ ॥ ਗੁਰਪ੍ਰਸਾਦਿ ਨਾਨਕ ਸੁਖ ਬਾਸਨ ॥੪॥੧੧੦॥**

ਉਚਾਰਨ ਸੇਧ

**ਬਿੰਦੀ ਸਹਿਤ** : ਦਾਸਹੰ, ਤਾਂ।

**ਨੋਟ** : 'ਆਪਹਿ' ਦਾ ਉਚਾਰਨ ਕਰਨ ਵੇਲੇ 'ਹਿ' ਨੂੰ ਬਿੰਦੀ ਨਹੀਂ ਲਾਉਣੀ ਕਿਉਂਕਿ ਇਸ ਦੇ ਅਰਥ 'ਆਪ ਹੀ' ਹਨ। ਇਸ ਤਰ੍ਹਾਂ, 'ਕਹਾ' ਦਾ ਉਚਾਰਨ ਵੀ ਇਥੇ ਬਿੰਦੀ ਸਹਿਤ ਹੀ ਕਰਨਾ ਹੈ।

**ਪਦ ਅਰਥ** : ਉਦਮੁ=ਪੁਰਸ਼ਾਰਥ। ਸੀਤਲ ਮਨ=ਸ਼ਾਂਤ ਚਿਤ। ਭਏ=ਹੋ ਗਏ। ਰਸਿ=ਰਸ ਵਿਚ, ਸੁਅਦ ਨਾਲ। ਖੇਮ=ਸੁਖ। ਕੁਸਲ=ਖੁਸ਼ੀ। ਅਨੰਦ। ਬਲਾਏ=ਬਲਾ, ਆਫ਼ਤ। ਪਰਸ= ਪਰਸਦਿਆਂ, ਛੁਹਣ ਸਾਰ ਹੀ। ਦਾਸਹ ਪਾਇ=ਦਾਸਾਂ ਦੀ ਚਰਨੀ ਲਗ ਕੇ। ਆਪੁ=ਆਪਾ, ਭਾਗ ਹੰਕਾਰ। ਆਪਹਿ ਭਏ=ਆਪ ਹੀ (ਹਰੀ ਦਾ ਰੂਪ) ਹੋ ਗਏ। ਕਹਾ ਕੋ=ਕੋਈ ਕਹਾਂ, ਭਾਵ ਕਾਹਦੇ ਲਈ। ਅਸਥਿਰ=ਪੱਕੇ, ਨਿਹਚਲ। ਸੁਖ ਬਾਸਨ=ਸੁੱਖਾਂ ਦੇ ਵਾਸੀ।

**ਅਰਥ :** (ਹੇ ਭਾਈ ! ਨਾਮ ਜਪਣ ਦਾ) ਪੁਰਸ਼ਾਰਥ ਕਰਦਿਆਂ (ਅਸੀਂ) ਸ਼ਾਂਤ ਚਿਤ ਹੋ ਗਏ। (ਹਰੀ ਦੇ) ਰਸਤੇ ਉਤੇ ਚਲਦਿਆਂ (ਸਾਡੇ) ਸਾਰੇ ਦੂਖ (ਦੂਰ ਹੋ) ਗਏ। ਪਰਮਾਨੰਦ (ਪ੍ਰਭੂ ਦੇ) ਗੁਣ (ਅਜਿਹੇ) ਰਸ ਨਾਲ ਗਾਏ (ਕਿ) ਨਾਮ ਨੂੰ ਜਪਦਿਆਂ ਮਨ ਕਰਕੇ ਅਨੰਦਤ (ਹੋ) ਗਏ। ੧।

(ਹੇ ਭਾਈ !) ਸਾਧ (ਗੁਰੂ) ਨਾਲ ਮਿਲਦਿਆਂ (ਹਉਮੈ ਰੂਪ) ਆਫ਼ਤ (ਚਲੀ) ਗਈ (ਜਿਸ ਕਰਕੇ ਆਪਣੇ ਨਿੱਜ) ਸਰੂਪ ਵਿਚ ਆ ਗਏ (ਜਿਥੇ ਹਰ ਤਰ੍ਹਾਂ) ਸੁਖ (ਤੇ) ਅਨੰਦ ਹੋ ਗਿਆ।੧।ਰਹਾਉ।

(ਹੇ ਭਾਈ !) ਪਰਮਾਨੰਦ ਦਾ ਦਰਸ਼ਨ ਵੇਖਦਿਆਂ ਹੀ (ਸਾਡੇ) ਨੇਤਰ ਪਵਿੱਤਰ ਹੋ ਗਏ। (ਪ੍ਰਭੂ ਦੇ) ਚਰਨ ਕਮਲ ਪਰਸਦਿਆਂ ਮੱਥਾ ਪਵਿਤਰ ਹੋ ਗਿਆ। ਗੋਬਿੰਦ ਦੀ ਸੇਵਾ (ਕਰਕੇ) ਇਹ ਦੇਹੀ ਸਫਲ (ਹੋ ਗਈ)। (ਇਸ ਤਰ੍ਹਾਂ) ਸੰਤ (ਗੁਰੂ) ਦੀ ਕਿਰਪਾ ਨਾਲ ਪਰਮ-ਪਦ ਪ੍ਰਾਪਤ ਕਰ ਲਿਆ।੨।

(ਹੇ ਭਾਈ !) ਪ੍ਰਭੂ ਨੇ ਆਪ ਦਾਸ ਦੀ ਸਹਾਇਤਾ ਕੀਤੀ। (ਪ੍ਰਭੂ ਦੇ) ਦਾਸਾਂ ਦੀ ਪੈਰੀਂ (ਚਰਨੀ) ਲਗ ਕੇ (ਆਤਮ) ਸੁਖ ਪਾ ਲਿਆ। (ਜਦੋਂ) ਕਿਰਪਾ ਦੇ ਖਜ਼ਾਨੇ (ਪ੍ਰਭੂ) ਦੀ ਸ਼ਰਨੀ ਪਏ। (ਜਦੋਂ) ਆਪਾ-ਭਾਵ (ਹੰਕਾਰ) ਚਲਾ ਗਿਆ, ਤਾਂ ਆਪ ਹੀ (ਪ੍ਰਭੂ) ਦਾ ਰੂਪ) ਹੋ ਗਏ। ੩।

ਜੋ (ਕੁਝ ਅਸੀਂ) ਚਾਹੁੰਦੇ ਸਾਂ ਜਦ ਓਹੀ ਕੁਝ (ਘਰ ਬੈਠਿਆਂ, ਭਾਵ ਹਿਰਦੇ ਵਿਚ ਹੀ) ਪ੍ਰਾਪਤ ਕਰ ਲਿਆ ਤਦ (ਉਸ ਨੂੰ ਬਾਹਰ) ਜੰਗਲਾਂ ਵਿਚ) ਢੂੰਡਣ ਲਈ ਕਾਹਦੇ ਲਈ ਜਾਈਏ?। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਅਸੀਂ) ਅਡੋਲ ਚਿਤ ਹੋ ਗਏ, ਸੁੱਖਾਂ ਦੇ ਆਸਣ (ਤੇ) ਬੈਠ ਗਏ, (ਸਤਿਗੁਰੂ) ਦੀ ਕਿਰਪਾ ਨਾਲ ਸੁੱਖਾਂ ਦੇ ਵਾਸੀ ਬਣ ਗਏ। ੪। ੧੧੦।

## ਸਾਰੰਸ਼ ਅਤੇ ਸਿਧਾਂਤ

ਜੋ ਜੀਵ ਨਿਤ ਨਾਮ ਜੱਪਣ ਦੇ ਉਦਮ ਨਾਲ ਨਿਰੰਤਰ ਰਸ ਮਾਣਦਾ ਹੈ ਉਹ ਸਹਿਜੇ ਹੀ ਅਨੰਦ ਦਾ ਰੂਪ ਧਾਰਨ ਕਰ ਲੈਂਦਾ ਹੈ। ਅਜਿਹਾ ਅਨੰਦ ਅੰਤਰ ਆਤਮੇ ਪਰਮੇਸ਼ਰ ਦੇ ਦਰਸ਼ਨ ਪਰਸਣ ਦਾ ਪ੍ਰਤੀਕ ਹੁੰਦਾ ਹੈ। ਸਿਧਾਂਤ ਇਹ ਹੈ ਕਿ ਪਰਮੇਸ਼ਰ ਦਾ ਨਾਮ ਜੱਪਣ ਤੇ ਸੇਵਾ ਕਰਨ ਨਾਲ ਦੇਹੀ ਸਫਲ ਹੁੰਦੀ ਹੈ। ਜਦੋਂ ਆਪਾ-ਭਾਵ ਮਿਟਦਾ ਹੈ ਤਾਂ ਇਹ ਅਵਸਥਾ ਪ੍ਰਾਪਤ ਹੁੰਦੀ ਹੈ-

**ਡੋਲਨ ਤੇ ਚੂਕਾ ਠਹਿਰਾਇਆ ॥ ਸਤਿ ਮਾਹਿ ਲੇ ਸਤਿ ਸਮਾਇਆ ॥ [ਪੰਨਾ ੮੯੦**

ਫਿਰ ਢੂੰਡ ਭਾਲ ਮੁਕ ਜਾਂਦੀ ਹੈ ਅਤੇ ਜਗਿਆਸੂ ਆਪਣੇ ਆਸਣ ਉਤੇ ਬੈਠਿਆਂ ਨਿਜ ਘਰ ਵਿਚ ਹੀ ਅਬਿਨਾਸੀ ਸੁਖ ਦਾ ਰੱਸੀਆ ਬਣ ਜਾਂਦਾ ਹੈ।

**ਗਉੜੀ ਮਹਲਾ ੫ ॥ ਕੋਟਿ ਮਜਨ ਕੀਨੋ ਇਸਨਾਨ ॥ ਲਾਖ ਅਰਬ ਖਰਬ ਦੀਨੋ ਦਾਨੁ ॥ ਜਾ ਮਨਿ ਵਸਿਓ ਹਰਿ ਕੋ ਨਾਮੁ ॥ ੧ ॥ ਸਗਲ ਪਵਿਤ, ਗੁਨ ਗਾਇ ਗੁਪਾਲ ॥ ਪਾਪ ਮਿਟਹਿ ਸਾਧੂ ਸਰਨਿ ਦਇਆਲ ॥ ੧ ॥ ਰਹਾਉ ॥ ਬਹੁਤੁ ਉਰਧ ਤਪ ਸਾਧਨ ਸਾਧੇ ॥ ਅਨਿਕ ਲਾਭ, ਮਨੋਰਥ**

**ਲਾਧੇ ॥ ਹਰਿ ਹਰਿ ਨਾਮ, ਰਸਨ ਆਰਾਧੇ ॥ ੨ ॥ ਸਿੰਮ੍ਰਿਤਿ ਸਾਸਤ ਬੇਦ ਬਖਾਨੇ ॥ ਜੋਗ ਗਿਆਨ ਸਿਧ ਸੁਖ ਜਾਨੇ ॥ ਨਾਮੁ ਜਪਤ ਪ੍ਰਭ ਸਿਉ ਮਨ ਮਾਨੇ ॥ ੩ ॥ ਅਗਾਧਿ ਬੋਧਿ ਹਰਿ ਅਗਮ ਅਪਾਰੇ ॥ ਨਾਮੁ ਜਪਤ ਨਾਮੁ ਰਿਦੇ ਬੀਚਾਰੇ ॥ ਨਾਨਕ ਕਉ, ਪ੍ਰਭ ਕਿਰਪਾ ਧਾਰੇ ॥੪॥੧੧੧॥**

## ਉਚਾਰਨ ਸੇਧ

**ਬਿੰਦੀ ਸਹਿਤ** : ਮਿਟਹਿ। **ਬਿੰਦੀ ਰਹਿਤ** : ਜਾ।

**ਪਦ ਅਰਥ:** ਜਾ ਜਿਸ ਦੇ। ਉਰਧ ਤਪ=ਉਲਟੇ (ਪੁੱਠਾ ਲਟਕ ਕੇ ਕੀਤੇ) ਤਪ। ਮਨ ਮਾਨੇ=ਮਨ ਮੰਨ ਗਿਆ। ਅਗਾਧਿ ਬੋਧਿ=ਅਥਾਹ ਬੋਧ ਵਾਲਾ (ਜਿਸ ਦੀ ਗਤਿ ਮਿਤ ਦਾ ਪਤਾ ਹੀ ਨ ਲਗ ਸਕੇ)।

**ਅਰਥ** : (ਹੇ ਭਾਈ !) ਜਿਸ ਦੇ ਮਨ ਵਿਚ ਹਰੀ ਦਾ ਨਾਮ ਵਸ ਗਿਆ (ਇਉਂ ਜਾਣੋ ਕਿ) ਉਸਨੇ, ਕ੍ਰੋੜਾਂ ਹੀ ਪੁਰਬਾਂ ਉਤੇ (ਤੀਰਥ) ਇਸ਼ਨਾਨ ਕਰ ਲਏ (ਅਤੇ) ਲਖਾਂ ਅਰਬਾਂ ਖਰਬਾਂ (ਦੇ ਬਸਤਰ ਤੇ ਪਦਾਰਥ) ਦਾਨ (ਵਜੋਂ ਦੇ) ਦਿਤੇ। ੧।

(ਹੇ ਭਾਈ !) ਗੋਪਾਲ ਦੇ ਗੁਣ ਗਾ ਕੇ ਸਾਰੇ ਹੀ ਪਵਿੱਤਰ (ਹੋ ਜਾਂਦੇ ਹਨ)। ਦਇਆਲੂ ਸਾਧੂ (ਗੁਰੂ) ਦੀ ਸ਼ਰਨੀ ਪਇਆਂ (ਸਾਰੇ) ਪਾਪ ਮਿਟ ਜਾਂਦੇ ਹਨ। ੧। ਰਹਾਉ।

(ਹੇ ਭਾਈ ! ਜਿਸ ਮਨੁੱਖ ਨੇ) ਹਰੀ ਦਾ ਨਾਮ ਰਸਨਾ ਨਾਲ ਅਰਾਧ ਲਿਆ (ਉਸ ਨੇ ਮਾਨੋ) ਅਪੁੱਠੇ ਲਟਕ ਕੇ (ਅਨੇਕਾਂ) ਤਪ (ਅਤੇ ਹੋਰ) ਸਾਧਨ ਸਾਧ ਲਏ। ਇਹੋ ਹੀ ਨਹੀ, (ਸਗੋਂ ਉਸ ਨੂੰ ਹੋਰ) ਅਨੇਕ ਲਾਭ (ਅਤੇ) ਮਨੋਰਥ ਲਭ ਪਏ।

(ਹੇ ਭਾਈ !) ਨਾਮ ਜਪਦਿਆਂ (ਜਿਸ ਜਗਿਆਸੂ ਦਾ) ਮਨ ਪਤੀਜ ਗਿਆ (ਉਸ ਨੇ ਮਾਨੋ ਸਾਰੀਆਂ) ਸਿਮ੍ਰਤੀਆਂ (ਸਾਰੇ) ਸ਼ਾਸਤਰ ਤੇ ਵੇਦ ਪੜ੍ਹ ਲਏ। (ਉਸ ਨੇ ਇਥੇ ਹੀ ਬਸ ਨਹੀਂ) ਜੋਗ ਤੇ ਗਿਆਨ ਆਦਿ ਸਿਧੀ ਦੇ (ਸਾਰੇ) ਸੁਖ ਜਾਣ ਲਏ। ੩।

(ਉਹ) ਹਰੀ (ਜੋ) ਅਥਾਹ ਗਿਆਨ ਵਾਲਾ, ਅਪਹੁੰਚ ਤੇ ਬੇਅੰਤ ਹੈ, (ਜੇ) ਨਾਨਕ ਉਤੇ ਕਿਰਪਾ ਕਰੇ (ਤਾਂ ਨਾਨਕ ਉਸ ਬੇਅੰਤ ਪ੍ਰਭੂ ਦਾ) ਨਾਮ ਜਪਦਾ ਰਹੇ (ਅਤੇ ਉਸ) ਨਾਮ ਨੂੰ ਹਿਰਦੇ ਵਿਚ ਵਿਚਾਰਦਾ ਰਹੇ।੪।੧੧੧।

## ਅਰਥ ਭੇਦ ਅਤੇ ਨਿਰਣੈ

**ਜਾ ਮਨਿ ਵਸਿਓ ਹਰਿ ਕਾ ਨਾਮੁ ॥**

ਵਖ ਵਖ ਅਰਥ :

੧. ਜਿਸ ਕਾਲ ਮਨ ਮੈਂ ਹਰੀ ਕਾ ਨਾਮ ਵਸਿਆ ਹੈ। [ਫ. ਸ.

੨. ਜਦੋਂ ਨਾਮ ਹਿਰਦੇ ਵਿਚ ਵੱਸ ਜਾਏ। [ਸ਼ਬਦਾਰਥ, ਸੰ. ਪੋ

੩. (ਹੇ ਭਾਈ !) ਜਿਸ ਦੇ ਮਨ ਵਿਚ ਪਰਮਾਤਮਾ ਦਾ ਨਾਮ ਆ ਵਸਦਾ ਹੈ । [ਦਰਪਣ

**ਨਿਰਣੈ :** 'ਜਾ' ਤੇ 'ਜਾਂ' ਦੇ ਅਰਥ ਦਾ ਅੰਤਰ ਸਮਝਣ ਦੀ ਲੋੜ ਹੈ । 'ਜਾ' ਇਥੇ ਪੜਨਾਵ ਵਾਚੀ ਹੈ ਅਤੇ ਅਰਥ ਹੈ- 'ਜਿਸ' । ਜਿਵੇ :

**ਜਾ ਦਿਨਿ ਬਿਸਰੈ ਪ੍ਰਾਨ ਸੁਖਦਾਤਾ** [ਪੰਨਾ ੨੧੨

'ਜਾਂ' ਪਦ ਅਵਯ ਅਤੇ ਕ੍ਰਿਯਾ ਵਿਸ਼ੇਸ਼ਣ ਵਾਚੀ ਹੈ । ਇਹ ਯਦਿ, ਜਾਂ, ਅਗਰ, ਜੇ, ਜਬ, ਜਦ, ਆਦਿ ਅਰਥ ਵੀ ਦਿੰਦਾ ਹੈ । ਜਿਵੇਂ :

ਜੇਕਰ- **'ਜਾ ਪਤਿ ਲੇਖੈ ਨਾ ਪਵੈ ਤਾ ਸਭ ਨਿਰਾਫਲ ਕਾਮ ॥'** [ਪੰਨਾ ੩੫੮

ਜਬ, ਜਦੋਂ- **'ਜਾ ਆਪਿ ਕ੍ਰਿਪਾਲ ਹੋਵੈ ਹਰਿ ਸੁਆਮੀ,**
**ਤਾ ਆਪਣਾ ਨਾਉ ਹਰਿ ਆਪਿ ਜਪਾਵੈ ॥'** [ਪੰਨਾ ੫੫੫

ਸੋ, ਗੁਰਬਾਣੀ ਵਿਆਕਰਣ ਅਨੁਸਾਰ ਇਥੇ 'ਜਾ' ਪਦ ਦਾ ਪ੍ਰਯੋਗ ਪੜਨਾਵ ਵਾਚੀ ਹੈ। ਇਸ ਲਈ ਨੰ : ੩ ਵਾਲੇ ਅਰਥ ਠੀਕ ਹਨ ।

## ਸਾਰੰਸ਼ ਅਤੇ ਸਿਧਾਂਤ

ਜੇ ਪ੍ਰਭੂ ਦਾ ਨਾਮ ਹਿਰਦੈ ਵਿਚ ਵਸ ਜਾਏ ਤਾਂ ਉਸ ਦੇ ਮੁਕਾਬਲੇ ਤੇ ਕ੍ਰੋੜਾਂ ਤੀਰਥਾਂ ਦੇ ਇਸ਼ਨਾਨ, ਅਰਬਾਂ ਖਰਬਾਂ ਦਾ ਦਾਨ, ਅਨੇਕ ਪ੍ਰਕਾਰੀ ਕਠਨ ਤਪ, ਜੋਗ ਅਭਿਆਸ ਤੇ ਵੇਦਾਂ ਸ਼ਾਸਤਰਾਂ ਦੇ ਪਠਨ ਪਾਠਨ ਦਾ ਮੁੱਲ ਕੁਝ ਭੀ ਨਹੀਂ ਪੈਂਦਾ। ਨਾਮ ਵਿਚ ਸਾਰੇ ਇਸ਼ਨਾਨ ਦਾਨ ਸੁਤੇ ਹੀ ਆ ਜਾਂਦੇ ਹਨ:-

**ਨਾਮੁ ਹਮਾਰੈ ਮਜਨ ਇਸਨਾਨੁ ॥ ਨਾਮੁ ਹਮਾਰੈ ਪੂਰਨ ਦਾਨੁ॥** [ਪੰਨਾ ੧੧੪੫

ਸਿਧਾਂਤ ਇਹ ਹੈ ਕਿ ਨਾਮ ਦਾ ਹਿਰਦੇ ਵਿਚ ਵਸਣਾ, ਸ਼ਾਸਤ੍ਰਾਂ ਦੇ ਗਿਆਨ, ਰਿਧੀਆਂ ਸਿਧੀਆਂ ਵਾਲੇ ਕੰਮਾਂ ਤੋਂ ਸ੍ਰੇਸ਼ਟ ਹੈ ।

**ਗਉੜੀ ਮ : ੫ ॥ ਸਿਮਰਿ ਸਿਮਰਿ ਸਿਮਰਿ, ਸੁਖੁ ਪਾਇਆ ॥ ਚਰਨ ਕਮਲ ਗੁਰ, ਰਿਦੈ ਬਸਾਇਆ ॥ ੧ ॥ ਗੁਰ ਗੋਬਿੰਦੁ ਪਾਰਬ੍ਰਹਮੁ ਪੂਰਾ ॥ ਤਿਸਹਿ ਅਰਾਧਿ ਮੇਰਾ ਮਨੁ ਧੀਰਾ ॥ ਰਹਾਉ ॥ ਅਨਦਿਨੁ ਜਪਉ, ਗੁਰੂ ਗੁਰ ਨਾਮੁ ॥ ਤਾ ਤੇ ਸਿਧਿ ਭਏ ਸਗਲ ਕਾਮ ॥ ੨ ॥ ਦਰਸਨ ਦੇਖਿ, ਸੀਤਲ ਮਨ ਭਏ ॥ ਜਨਮ ਜਨਮ ਕੇ ਕਿਲਬਿਖ ਗਏ ॥ ੩ ॥ ਕਹੁ ਨਾਨਕ ਕਹਾ ਭੈ, ਭਾਈ ॥ ਅਪਨੇ ਸੇਵਕ ਕੀ ਆਪਿ ਪੈਜ ਰਖਾਈ ॥ ੪ ॥ ੧੧੨ ॥**

## ਉਚਾਰਨ ਸੇਧ

**ਬਿੰਦੀ ਸਹਿਤ :** ਜਪਉਂ, ਕਹਾਂ ।

**ਪਦ ਅਰਥ :** ਧੀਰੇ=ਧੀਰਜ, ਸ਼ਾਂਤੀ ਵਿਚ ਆਇਆ। ਤਾ ਤੇ=ਇਸ ਕਰਕੇ। ਸਿਧਿ ਭਏ=ਸਫਲ

ਹੋਏ। ਕਿਲਬਿਖ=ਪਾਪ।

**ਅਰਥ** : (ਹੇ ਭਾਈ ! ਅਸਾਂ ਆਪਣੇ) ਗੁਰੂ ਦੇ ਚਰਨ ਕਮਲਾਂ ਨੂੰ ਹਿਰਦੇ ਵਿਚ ਵਸਾਇਆ, (ਉਨ੍ਹਾਂ ਨੂੰ) ਚੰਗੀ ਤਰ੍ਹਾਂ ਸਿਮਰ ਕੇ (ਸੱਚਾ) ਸੁਖ ਪ੍ਰਾਪਤ ਕੀਤਾ। ੧।

(ਹੇ ਭਾਈ !) ਗੁਰੂ (ਆਪ) ਗੋਬਿੰਦ ਪੂਰਨ ਪਾਰਬ੍ਰਹਮ (ਪਰਮੇਸ਼ਰ) ਹੈ, ਉਸ ਨੂੰ ਸਿਮਰ ਕੇ ਮੇਰਾ ਮਨ ਧੀਰਜ ਵਿਚ ਆਇਆ ਹੈ। ੧। ਰਹਾਉ।

(ਮੈਂ) ਦਿਨ ਰਾਤ (ਗੁਰੂ ਦਾ ਬਖਸ਼ਿਆ ਹੋਇਆ) ਗੁਰੂ-ਵਾਹਿਗੁਰੂ ਨਾਮ ਜਪਦਾ ਹਾਂ ਇਸ ਕਰਕੇ (ਮੇਰੇ) ਸਾਰੇ ਕੰਮ ਸਫਲ ਹੋ ਗਏ ਹਨ। ੨।

(ਗੁਰੂ ਦਾ) ਦਰਸ਼ਨ ਵੇਖ ਕੇ (ਅਸੀਂ) ਸ਼ਾਂਤ ਚਿਤ ਹੋ ਗਏ ਹਾਂ। (ਸਾਡੇ) ਜਨਮਾ ਜਨਮਾਂ ਦੇ ਪਾਪ (ਨਾਸ਼) ਹੋ ਗਏ ਹਨ। ੩।

ਨਾਨਕ ਆਖ, ਹੇ ਭਾਈ ! (ਹੁਣ) ਕਾਹਦਾ ਡਰ ਹੈ, (ਗੁਰੂ ਨੇ ਪ੍ਰਭੂ) ਪਾਸੋਂ ਆਪਣੇ ਸੇਵਕ ਦੀ ਇਜ਼ਤ ਰਖਵਾ ਲਈ ਹੈ। ੪। ੧੧੨।

## ਸਾਰੰਸ਼ ਅਤੇ ਸਿਧਾਂਤ

ਮਨੁੱਖ ਲੱਖਾਂ ਸਾਧਨ ਪਿਆ ਕਰੇ ਪਰ ਸੱਚਾ ਸੁਖ, ਨਾਮ-ਸਿਮਰਨ ਤੋਂ ਬਿਨਾਂ ਨਹੀਂ ਮਿਲ ਸਕਦਾ। ਨਾਮ-ਸਿਮਰਨ ਹੀ ਮਨੁੱਖੀ ਮਨ ਵਿਚ ਸ਼ਾਂਤੀ ਤੇ ਸੀਤਲਤਾ ਲਿਆਉਂਦਾ ਹੈ। ਨਾਮ ਜਪ ਕੇ ਮਨੁੱਖ ਨਿਰਭਉ ਹੋ ਜਾਂਦਾ ਹੈ। ਇਸ ਸ਼ਬਦ ਵਿਚ ਸਿਧਾਂਤ ਇਹ ਹੈ ਗੁਰੂ ਦੁਆਰਾ ਨਾਮ ਜਪ ਕੇ ਮਨ ਧੀਰਜਵਾਨ ਬਣਦਾ ਹੈ ਅਤੇ ਇਹ ਨਿਸਚਾ ਦ੍ਰਿੜ੍ਹ ਹੋ ਜਾਂਦਾ ਹੈ-

ਗੁਰੁ ਪੂਰਾ, ਮੇਰਾ ਗੁਰੁ ਪੂਰਾ ॥
ਰਾਮ ਨਾਮੁ ਜਪਿ ਸਦਾ ਸੁਹੇਲੇ, ਸਗਲ ਬਿਨਾਸੇ ਰੋਗ ਕੂਰਾ ॥ [ਪੰਨਾ ੯੦੧

**ਗਉੜੀ ਮਹਲਾ ੫ ॥ ਅਪਨੇ ਸੇਵਕ ਕਉ ਆਪਿ ਸਹਾਈ ॥ ਨਿਤ ਪ੍ਰਤਿਪਾਰੈ, ਬਾਪ ਜੈਸੇ ਮਾਈ ॥ ੧ ॥ ਪ੍ਰਭ ਕੀ ਸਰਨਿ ਉਬਰੈ ਸਭ ਕੋਇ ॥ ਕਰਨ ਕਰਾਵਨ, ਪੂਰਨ ਸਚੁ ਸੋਇ ॥ ਰਹਾਉ ॥ ਅਬ ਮਨਿ ਬਸਿਆ ਕਰਨੈਹਾਰਾ ॥ ਭੈ ਬਿਨਸੇ, ਆਤਮ ਸੁਖ ਸਾਰਾ ॥ ੨ ॥ ਕਰਿ ਕਿਰਪਾ, ਅਪਨੇ ਜਨ ਰਾਖੇ ॥ ਜਨਮ ਜਨਮ ਕੇ ਕਿਲ ਬਿਖ ਲਾਥੇ ॥ ੩ ॥ ਕਹਨੁ ਨ ਜਾਇ, ਪ੍ਰਭ ਕੀ ਵਡਿਆਈ ॥ ਨਾਨਕ, ਦਾਸ ਸਦਾ ਸਰਨਾਈ ॥ ੪ ॥ ੧੧੩ ॥**

**ਪਦ ਅਰਥ** : ਉਬਰੈ=ਬਚ ਜਾਂਦਾ ਹੈ। ਸਾਰਾ=ਸਭ।

**ਅਰਥ** : ਜਿਸ ਤਰ੍ਹਾਂ ਹਰ ਰੋਜ਼ ਮਾਂ-ਬਾਪ (ਬਚਿਆਂ ਦੀ ਪਾਲਨਾ ਕਰਦੇ ਹਨ ਇਸੇ ਤਰ੍ਹਾਂ) (ਪ੍ਰਭੂ ਆਪਣੇ ਸੇਵਕਾਂ ਦੀ) ਆਪ ਪਾਲਣਾ ਕਰਦਾ ਹੈ। ੧।

ਪ੍ਰਭੂ ਦੀ ਸ਼ਰਨ ਵਿਚ (ਜਿਹੜਾ ਵੀ ਆ ਜਾਂਦਾ ਹੈ) ਸਭ ਕੋਈ ਬਚ ਜਾਂਦਾ ਹੈ। ਉਹ ਸੱਚ ਸਰੂਪ ਪ੍ਰਭੂ (ਸਭ ਕੁਝ) ਕਰਨ ਤੇ ਕਰਾਉਣ ਵਾਲਾ ਹੈ। ਰਹਾਉ।

ਹੁਣ (ਸਾਡੇ) ਮਨ ਵਿਚ (ਸ੍ਰਿਸ਼ਟੀ ਦਾ) ਰਚਨਾਹਾਰਾ ਵਸ ਗਿਆ ਹੈ। (ਸਾਡੇ ਸਾਰੇ) ਡਰ ਨਾਸ ਹੋ ਗਏ ਹਨ (ਅਤੇ ਸਾਨੂੰ) ਸ੍ਰੇਸ਼ਟ ਆਤਮਿਕ ਸੁਖ ਦੀ (ਪ੍ਰਾਪਤੀ ਹੋ ਗਈ ਹੈ)। ੨।

ਪ੍ਰਭੂ ਦੀ (ਬੇਅੰਤ) ਵਡਿਆਈ ਹੈ (ਜੋ) ਆਖੀ ਨਹੀਂ ਜਾ ਸਕਦੀ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਪ੍ਰਭੂ ਦੇ) ਦਾਸ ਸਦਾ (ਪ੍ਰਭੂ ਦੀ) ਸ਼ਰਣ ਵਿਚ (ਰਹਿੰਦੇ ਹਨ)। ੪। ੧੧੩।

## ਅਰਥ ਭੇਦ ਅਤੇ ਨਿਰਣੈ

**ਭੈ ਬਿਨਸੈ ਆਤਮ ਸੁਖ ਸਾਰਾ ॥**

ਵਖ ਵਖ ਅਰਥ :

੧. ਭੈ ਨਵਿਰਤ ਹੂਏ ਹੈਂ ਆਤਮ ਸੁਖ ਸਾਰਾ ਪ੍ਰਾਪਤ ਹੂਆ ਹੈ। [ਫ. ਸ.

੨. ਆਤਮਾ ਨੂੰ ਅਸਲ ਸੁਖ ਮਿਲਿਆ ਹੈ। [ਸ਼ਬਦਾਰਥ

੩. ਭੈ ਦੂਰ ਹੋ ਗਏ ਹਨ ਤੇ ਸੰਪੂਰਨ ਆਤਮ ਸੁਖ (ਪ੍ਰਾਪਤ ਹੋ ਗਿਆ) ਹੈ। [ਸੰ. ਪੋ.

੪. ਹੁਣ ਮੇਰੇ ਡਰ ਖ਼ਤਰੇ ਨਾਸ਼ ਹੋ ਗਏ ਹਨ ਤੇ ਮੈਂ ਆਤਮਕ ਆਨੰਦ ਮਾਣ ਰਿਹਾ ਹਾਂ। [ਦਰਪਣ

**ਨਿਰਣੈ** : ਇਸ ਪੰਕਤੀ ਵਿਚ 'ਆਤਮ' ਸੁਖ' ਪਦਾ ਦਾ ਖਖਾ ਅਖਰ ਮੁਕਤਾ ਹੋਣ ਕਰਕੇ ਬਹੁਵਚਨੀ ਪੁਲਿੰਗ ਨਾਵ ਦਾ ਸੂਚਕ ਹੈ। ਜੇ ਇਕ ਵਿਸ਼ੇਸ਼ ਸੁਖ ਹੁੰਦਾ ਤਾਂ 'ਸੁਖੁ' ਪਦ ਖਖਾ ਔਂਕੜ ਸਹਿਤ ਹੋਣਾ ਸੀ। ਜਿਵੇਂ :

**ਬਿਨਵੰਤਿ ਨਾਨਕ ਦਰਸ ਪਿਆਸੇ,**
**ਮਿਲਿ ਦਰਸਨ ਸੁਖੁ ਸਾਰਾ ॥** [ਪੰਨਾ ੨੪੮

ਪਰ ਇਥੇ 'ਸਾਰਾ' ਪਦ ਬਹੁਵਚਨੀ ਗਿਣਤੀ ਨਾਲ ਸੰਬੰਧਤ ਹੈ, ਇਸ ਦੇ ਅਰਥ 'ਸ੍ਰੇਸ਼ਟ' ਨਹੀਂ ਜਿਵੇਂ ਕਿ ਸ਼ਬਦਾਰਥੀ ਵਿਦਵਾਨਾਂ ਨੇ 'ਅਸਲ ਸੁਖ' ਲਿਖਿਆ ਹੈ। ਗੁਰਬਾਣੀ ਵਿਆਕਰਣ ਅਨੁਸਾਰ 'ਸੁਖ ਸਾਰਾ' ਦੇ ਅਰਥ ਹਰ ਪ੍ਰਕਾਰ ਦੇ 'ਸਾਰੇ ਸੁਖ' ਭਾਵ ਸੰਪੂਰਨ ਸੁੱਖ ਕਰਨੇ ਹੀ ਠੀਕ ਹਨ। ਗੁਰਬਾਣੀ ਵਿਚ ਇਸ ਤਰ੍ਹਾਂ ਦੀ ਵਰਤੋਂ ਦੇ ਹੋਰ ਸ਼ਬਦਾਂ ਵਿਚ ਦਰਸ਼ਨ ਹੁੰਦੇ ਹਨ।

## ਸਾਰੰਸ਼ ਅਤੇ ਸਿਧਾਂਤ

ਪ੍ਰਭੂ ਦਾ ਇਹ ਬਿਰਦ ਹੈ ਜਿਹੜਾ ਜੀਵ ਉਸ ਦੀ ਸ਼ਰਣ ਵਿਚ ਆ ਜਾਵੇ ਉਸ ਨੂੰ ਉਹ ਆਪਣੇ ਗਲੇ ਨਾਲ ਲਾ ਲੈਂਦਾ ਹੈ, ਮਾਂ-ਬਾਪ ਵਾਂਗ ਉਸ ਦੀ ਸਦਾ ਪਾਲਨ ਕਰਦਾ ਹੈ। ਇਉਂ ਜਾਣੋ ਜਿਸ ਨੂੰ ਸਾਈਂ ਦੀ ਸ਼ਰਣ ਪ੍ਰਾਪਤ ਹੋ ਗਈ ਉਸ ਨੇ ਨਾਮ ਜਪ ਕੇ ਸਾਰੇ ਆਤਮਿਕ ਸੁਖ ਪ੍ਰਾਪਤ ਕਰ ਲਏ ਹਨ-

**ਜਿਨੀ ਹਰਿ ਹਰਿ ਨਾਮੁ ਧਿਆਇਆ,**
**ਤਿਨੀ ਪਾਇਅੜੇ ਸਰਬ ਸੁਖਾ ॥** [ਪੰਨਾ ੫੯੮

**ੴ ਸਤਿਗੁਰ ਪ੍ਰਸਾਦਿ ॥ 'ਰਾਗੁ ਗਉੜੀ ਚੇਤੀ ਮਹਲਾ ੫ ਦੁਪਦੇ ॥ 'ਰਾਮ ਕੋ ਬਲੁ ਪੂਰਨੁ ਭਾਈ ॥ ਤਾ ਤੇ, ਬ੍ਰਿਥਾ ਨ ਬਿਆਪੈ ਕਾਈ ॥ ੧ ॥ ਰਹਾਉ ॥ ਜੋ ਜੋ ਚਿਤਵੈ ਦਾਸੁ ਹਰਿ, ਮਾਈ ॥ ਸੋ ਸੋ ਕਰਤਾ ਆਪਿ ਕਰਾਈ ॥ ੧ ॥ ਨਿੰਦਕ ਕੀ, ਪ੍ਰਭਿ ਪਤਿ ਗਵਾਈ ॥ ਨਾਨਕ, ਹਰਿ ਗੁਣ ਨਿਰਭਉ ਗਾਈ ॥ ੨ ॥ ੧ ॥ ੧੧੪ ॥**

**ਪਦ ਅਰਥ** ; ਭਾਈ=ਹੇ ਭਾਈ !। ਬ੍ਰਿਥਾ=ਦੁਖ, ਪੀੜਾ, ਚਿਤਵੈ=ਚਿਤਵਦਾ, ਮੰਗਦਾ ਹੈ । ਮਾਈ=ਹੇ ਮਾਈ ! ।

**ਅਰਥ** ; ਹੇ ਭਾਈ ! ਰਾਮ ਦਾ ਬਲ ਪੂਰਨ (ਸਰਬ ਵਿਆਪਕ) ਹੈ । ਤਾਂ ਤੇ (ਭਾਵ ਉਸ ਬਲ ਦਾ ਸਦਕਾ) ਕਿਸੇ ਪ੍ਰਕਾਰ ਦੀ ਦੁਖ-ਪੀੜਾ ਨਹੀਂ ਵਿਆਪਦੀ ਹੈ । ੧ । ਰਹਾਉ ।

ਹੇ ਭਾਈ ! ਜੋ ਜੋ ਹਰੀ ਦਾ ਦਾਸ ਚਿਤਵਦਾ (ਭਾਵ ਕਿਸੇ ਵਸਤੂ ਦੀ ਇਛਾ ਕਰਦਾ ਹੈ ਉਸ ਦੀ), ਉਹ ਇੱਛਾ (ਮੰਗ) ਕਰਤਾ ਆਪ (ਪੂਰੀ) ਕਰਾਈ (ਜਾਂਦਾ ਹੈ) । ੧ ।

ਪ੍ਰਭੂ ਨੇ ਨਿੰਦਕ (ਪੁਰਸ਼) ਦੀ ਇਜ਼ਤ ਗੁਆ ਦਿਤੀ ਹੈ । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹਰੀ ਦਾ ਦਾਸ) ਡਰ ਰਹਿਤ ਹੋ ਕੇ ਹਰੀ ਦੇ ਗੁਣ ਗਾਈ ਜਾਂਦਾ ਹੈ । ੨ । ੧ । ੧੧੪ ।

## ਸਾਰੰਸ਼ ਅਤੇ ਸਿਧਾਂਤ

ਪ੍ਰਭੂ ਦੀ ਸ਼ਕਤੀ ਸਰਬ ਵਿਆਪੀ ਹੈ। ਜਿਸ ਦੇ ਸਿਰ ਉਤੇ ਪਰਮੇਸ਼ਰ ਦਾ ਹੱਥ ਹੁੰਦਾ ਹੈ, ਉਸਨੂੰ ਕਿਸੇ ਪ੍ਰਕਾਰ ਦਾ ਦੁੱਖ ਨਹੀਂ ਵਿਆਪਦਾ । ਫਿਰ ਵਾਹਿਗੁਰੂ ਦੀ ਖੁਲ-ਦਿਲੀ ਵੇਖੋ, ਉਸ ਦਾ ਸੇਵਕ ਜਿਸ ਵਸਤੂ ਦੀ ਇਛਾ ਕਰਦਾ ਹੈ, ਉਸ ਦੀ ਪੂਰਤੀ ਹੋ ਜਾਂਦੀ ਹੈ । ਗੁਰਵਾਕ ਹਨ-

**ਆਪੇ ਹੀ ਪ੍ਰਭੁ ਰਾਖਤਾ, ਭਗਤਨ ਕੀ ਆਨਿ ॥**
**ਜੋ ਜੋ ਚਿਤਵਹਿ ਸਾਧ ਜਨ, ਸੋ ਲੇਤਾ ਮਾਨਿ ॥** [ਪੰਨਾ ੮੧੭

**ਗਉੜੀ ਮਹਲਾ ੫ ॥ ਭੁਜਬਲ ਬੀਰ, ਬ੍ਰਹਮ ਸੁਖ ਸਾਗਰ ॥ ਗਰਤ ਪਰਤ, ਗਹਿ ਲੇਹੁ ਅੰਗੁਰੀਆ ॥ ੧ ॥ ਰਹਾਉ ॥ ਸ੍ਰਵਨਿ ਨ ਸੁਰਤਿ, ਨੈਨ ਸੁੰਦਰ ਨਹੀ ॥ ਆਰਤ ਦੁਆਰਿ ਰਟਤ ਪਿੰਗੁਰੀਆ ॥ ੧ ॥ ਦੀਨਾਨਾਥ, ਅਨਾਥ ਕਰੁਣਾਮੈ, ਸਾਜਨ ਮੀਤ ਪਿਤਾ ਮਹਤਰੀਆ ॥ ਚਰਨ ਕਮਲ ਹਿਰਦੈ ਗਹਿ ਨਾਨਕ, ਭੈ ਸਾਗਰ ਸੰਤ ਪਾਰਿ ਉਤਰੀਆ ॥ ੨ ॥ ੨ ॥ ੧੧੫ ॥**

## ਉਚਾਰਨ ਸੇਧ

**ਨੋਟ** : (੧) ਪਹਿਲੀ ਪੰਗਤੀ ਦਾ ਉਚਾਰਨ ਸੁਚੇਤ ਹੋ ਕੇ ਕਰਨ ਦੀ ਲੋੜ ਹੈ ਕਿਉਂਕਿ ਆਮ ਪਾਠੀ ਸਿੰਘ/ਪ੍ਰੇਮੀਆਂ ਦੇ ਮੂੰਹ ਉਤੇ 'ਭੁਜ ਬਲਬੀਰ' ਪਾਠ ਚੜ੍ਹਿਆ ਹੋਇਆ ਹੈ । ਸੰਥਿਆ ਪੋਥੀ ਵਿਚ 'ਭੁਜ ਬਲ ਬੀਰ' ਪਾਠ ਪਦ ਛੇਦ ਕੀਤਾ ਗਿਆ ਹੈ, ਜੋ ਕਿ ਠੀਕ ਨਹੀਂ ਹੈ।

(੨) ਇਸੇ ਤਰ੍ਹਾਂ 'ਕਰੁਣਾਮੈ' ਜੁੜਤ ਪਦ ਹੈ ਪਰ ਕਈ ਭੋਲੇ ਭਾਲੇ ਪਾਠੀ 'ਕਰੁਣਾ ਮੈ' ਪਦਛੇਦ ਕਰ ਕੇ ਪਾਠ ਕਰਦੇ ਹਨ, ਇਹ ਵੀ ਠੀਕ ਨਹੀਂ ਹੈ।

**ਪਦ ਅਰਥ** : ਭੁਜਬਲ=(ਜਿਸ ਦੀਆਂ) ਭੁੱਜਾਂ (ਬਾਹਵਾਂ ਵਿਚ) ਬਲ ਹੈ, ਹੇ ਬਲਵਾਨ ਭੁਜਾਂ ਵਾਲੇ!। ਹੇ ਬੀਰ=ਸੂਰਮੇ। ਸੁਖ ਸਾਗਰ=ਸੁਖਾਂ ਦੇ ਸਮੁੰਦਰ। ਗਰਤ ਪਰਤ=ਟੋਏ ਵਿਚ ਡਿਗਦੇ ਦੀ। ਗਹਿ ਲੇਹੁ=ਪਕੜ ਲਵੋ। ਅੰਗੁਰੀਆ=ਉਂਗਲੀ। ਸ੍ਰਵਨਿ=ਕੰਨਾਂ ਵਿਚ। ਸੁਰਤਿ=ਸੋਝੀ। ਆਰਤ=ਦੁਖੀਆ, ਪੀੜਤ। ਰਟਤ=ਪੁਕਾਰ ਕਰ ਰਿਹਾ। ਪਿੰਗੁਰੀਆਂ=ਪਿੰਗਲਾ। ਕੁਰਣਾਮੈ=ਹੇ ਦਇਆ ਰੂਪ!। ਮਹਤਰੀਆ=ਮਾਤਾ।

**ਅਰਥ** : ਹੇ ਬਲਵਾਨ ਭੁਜਾਂ ਵਾਲੇ ! ਹੇ ਸੂਰਮੇ, ਹੇ ਬ੍ਰਹਮ ! ਹੇ ਸੁੱਖਾਂ ਦੇ ਸਾਗਰ (ਪ੍ਰਭੂ ਮੈਂ, ਵਿਕਾਰਾਂ ਦੇ) ਟੋਏ ਵਿਚ ਡਿਗਦੇ ਹੋਏ ਦੀ ਉਂਗਲੀ ਪਕੜ ਲਵੋ ਜੀ। ੧। ਰਹਾਉ।

(ਹੇ ਪ੍ਰਭੂ !) ਮੇਰੇ ਕੰਨਾਂ ਵਿਚ (ਸੁਣਨ ਦੀ) ਸੋਝੀ ਨਹੀਂ, (ਮੇਰੇ) ਨੇਤਰ ਵੀ ਸੋਹਣੇ ਨਹੀਂ (ਵਿਕਾਰਾਂ ਵਾਲੇ ਹਨ), (ਮੈਂ) ਦੁਖੀਆ ਪਿੰਗਲਾ (ਤੇਰੇ) ਦੁਆਰੇ ਤੇ ਪੁਕਾਰ ਕਰ ਰਿਹਾ ਹਾਂ। ੧।

ਨਾਨਕ (ਗੁਰੂ ਜੀ ਬੇਨਤੀ ਕਰਦੇ ਹਨ ਕਿ) ਹੇ ਗਰੀਬਾਂ ਦੇ ਮਾਲਕ ! ਹੇ ਬੇਮੁਹਤਾਜ ! ਹੇ ਦਇਆ-ਰੂਪ ! ਹੇ (ਮੇਰੇ) ਸਜਣ ! ਹੇ ਮਿੱਤਰ ! ਹੇ ਪਿਤਾ ਤੇ ਮਾਤਾ ! (ਅਨੇਕਾਂ ਜੀਵ ਤੇਰੇ) ਚਰਨ ਕੰਵਲ (ਆਪਣੇ) ਹਿਰਦੇ ਵਿਚ ਪਕੜ ਕੇ (ਭਾਵ ਤੇਰੇ ਸ਼ਬਦ ਦੇ ਆਸਰੇ) ਡਰਾਉਣੇ ਸਾਗਰ ਤੋਂ ਪਾਰ ਹੋ ਗਏ ਹਨ (ਸੋ ਮੈਨੂੰ ਵੀ ਭੈ-ਸਾਗਰ ਤੋਂ ਪਾਰ ਕਰੋ ਜੀ)। ੨। ੧੧੫।

## ਸਾਰੰਸ਼ ਅਤੇ ਸਿਧਾਂਤ

ਜਿਵੇਂ ਗੁਰਬਾਣੀ ਦੀ ਪੰਗਤੀ ਹੈ- "ਅੰਧ, ਗੁੰਗ, ਪਿੰਗੁਲ ਮਤਿਹੀਨਾ, ਪ੍ਰਭ ਰਾਖਹੁ ਰਾਖਨਹਾਰਾ ॥ ਕਰਨ ਕਰਾਵਨਹਾਰ ਸਮਰਥਾ, ਕਿਆ ਨਾਨਕ ਜੰਤ ਬਿਚਾਰਾ ॥" (ਪੰਨਾ ੫੩੦) ਉਸੇ ਤਰ੍ਹਾਂ ਦੀ ਭਾਵਨਾ ਇਸ ਸ਼ਬਦ ਵਿਚ ਪ੍ਰਗਟਾਈ ਹੈ। ਇਹ ਅਰਦਾਸਿ ਕਰਨ ਦੀ ਜੁਗਤੀ ਹੈ।

ਜਿਵੇਂ ਨੈਨ ਤੇ ਸ੍ਰਵਣ ਹਨ ਪਰ ਵਿਕਾਰੀ ਹੋਣ ਰਕੇ ਦਰਸ਼ਨ ਨਹੀਂ ਕਰ ਸਕਦੇ। ਸੋ ਅੰਗਾਂ ਦੀ ਸੁਹੱਪਣਤਾ ਦਾ ਇਥੇ ਹਾਵਾ ਨਹੀਂ, ਅਸਮੱਰਥਾ ਦਾ ਪ੍ਰਗਟਾਵਾ ਹੈ। ਜਿਵੇਂ ਗੁਰਵਾਕ ਹਨ-

**ਰੁਹਲਾ ਟੁੰਡਾ ਅੰਧੁਲਾ, ਕੈ ਗਲਿ ਲਗੈ ਧਾਇ ॥** [ਪੰਨਾ ੧੩੯

ਸਿਧਾਂਤ ਇਹ ਹੈ ਕਿ ਪ੍ਰਭੂ ਅਗੇ ਇਉਂ ਬੇਨਤੀ ਕਰੋ-

**ਮੂਰਖ ਮੁਗਧ ਅਨਾਥ ਚੰਚਲ, ਬਲਹੀਨ ਨੀਚ ਅਜਾਣਾ ॥**
**ਬਿਨਵੰਤਿ ਨਾਨਕ ਸਰਣਿ ਤੇਰੀ, ਰਖਿ ਲੇਹੁ ਆਵਣ ਜਾਣਾ ॥** [ਪੰਨਾ ੫੪੩

## ਰਾਗੁ ਗਉੜੀ ਬੈਰਾਗਣਿ, ਮਹਲਾ ੫ ॥

**ੴ ਸਤਿਗੁਰ ਪ੍ਰਸਾਦਿ ॥ ਦਯ ਗੁਸਾਈ ਮੀਤੁਲਾ, ਤੂੰ ਸੰਗਿ ਹਮਾਰੈ ਬਾਸੁ ਜੀਉ ॥ ੧ ॥ ਰਹਾਉ ॥ ਤੁਝ ਬਿਨੁ ਘਰੀ ਨ ਜੀਵਨਾ, ਧ੍ਰਿਗ ਰਹਣਾ ਸੰਸਾਰਿ ॥ ਜੀਅ ਪ੍ਰਾਨ ਸੁਖਦਾਤਿਆ, ਨਿਮਖ ਨਿਮਖ ਬਲਿਹਾਰਿ ਜੀ ॥ ੧ ॥ ਹਸਤ ਅਲੰਬਨੁ**

**ਦੇਹ ਪ੍ਰਭ, ਗਰਤਹੁ ਉਧਰੁ ਗੋਪਾਲ ॥ ਮੋਹਿ ਨਿਰਗੁਨੁ ਮਤਿ ਥੋਰੀਆ, ਤੂੰ ਸਦ ਹੀ ਦੀਨ ਦਇਆਲ ॥ ੨ ॥ ਕਿਆ ਸੁਖ ਤੇਰੇ ਸੰਮਲਾ, ਕਵਨ ਬਿਧੀ ਬੀਚਾਰ ॥ ਸਰਣਿ ਸਮਾਈ ਦਾਸ ਹਿਤ, ਊਚੇ ਅਗਮ ਅਪਾਰ ॥ ੩ ॥ ਸਗਲ ਪਦਾਰਥ, ਅਸਟ ਸਿਧਿ, ਨਾਮ ਮਹਾਰਸ ਮਾਹਿ ॥ ਸੁਪ੍ਰਸੰਨ ਭਏ ਕੇਸਵਾ, ਸੇ ਜਨ ਹਰਿ ਗੁਣ ਗਾਹਿ ॥ ੪ ॥ ਮਾਤ ਪਿਤਾ ਸੁਤ ਬੰਧਪੋ, ਤੂੰ ਮੇਰੇ ਪ੍ਰਾਣ ਅਧਾਰ ॥ ਸਾਧ ਸੰਗਿ ਨਾਨਕੁ ਭਜੈ, ਬਿਖੁ ਤਰਿਆ ਸੰਸਾਰੁ ॥ ੫ ॥ ੧ ॥ ੧੧੬ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਗੁਸਾਈਂ, ਸੰਮਲਾਂ, ਗਰਤਹੁੰ, ਮਾਹਿੰ, ਗਾਹਿੰ।

**ਫੁਟਕਲ** : ੧. 'ਦਯ' ਦਾ ਉਚਾਰਨ 'ਦਈ' ਹੈ। ਵੇਖੋ ਸ੍ਰੀ ਗੁ. ਗ੍ਰੰ. ਸਾਹਿਬ ਜੀ ਦਾ ਪੰਨਾ ੮੨੨, ੧੧੫੨, ੧੩੭੫, ਆਦਿ। ੨. 'ਉਧਰ' ਦਾ ਉਚਾਰਨ 'ਉਧੱਰ' ਕਰਨਾ ਹੈ।

**ਪਦ ਅਰਥ** : ਦਯ=ਹੇ ਕਰਤਾਰ ਰੂਪ ਵਾਹਿਗੁਰੂ!। ਗੁਸਾਈ=ਪ੍ਰਿਥਵੀ ਦੇ ਮਾਲਕ। ਮੀਤੁਲਾ= ਮਿਤਰ। ਬਾਸੁ=ਵੱਸ। ਧ੍ਰਿਗੁ=ਫਿਟਕਾਰ ਜੋਗ। ਹਸਤ=ਹਥ। ਅਲੰਬਨੁ=ਆਸਰਾ, ਸਹਾਰਾ। ਗਰਤਹੁ=ਟੋਏ ਚੋਂ। ਉਧਰੁ=ਤਾਰ ਲੈ। ਸੰਮਲਾ=ਯਾਦ ਕਰਾਂ। ਸਰਣਿ ਸਮਾਈ=ਸਰਣ ਵਿਚ ਆਏ ਦੀ ਸਮਾਈ ਕਰਨ ਵਾਲੇ, ਪਨਾਹ ਦੇਣ ਵਾਲੇ। ਕੇਸਵਾ=(ਸੁੰਦਰ) ਕੇਸਾਂ ਵਾਲੇ ਵਾਹਿਗੁਰੂ!। ਬੰਧਪੋ=ਰਿਸ਼ਤੇਦਾਰ। ਬਿਖੁ=ਜ਼ਹਿਰ।

**ਅਰਥ** : ਹੇ ਕਰਤਾਰ ਰੂਪ ! ਪ੍ਰਿਥਵੀ ਦੇ ਮਾਲਕ ! ਹੇ (ਮੇਰੇ ਪਿਆਰੇ) ਮਿਤਰ ਪ੍ਰਭੂ ! ਤੂੰ ਮੇਰੇ ਨਾਲ ਵੱਸ। ੧। ਰਹਾਉ।

ਹੇ ਪ੍ਰਭੂ ! ਤੇਰੇ ਤੋਂ ਬਿਨਾਂ (ਮੇਰਾ) ਘੜੀ ਭਰ ਜੀਵਨ ਨਹੀਂ (ਹੋ ਸਕਦਾ ਅਤੇ) ਸੰਸਾਰ ਵਿਚ (ਅਜਿਹਾ) ਰਹਿਣਾ ਫਿਟਕਾਰ ਜੋਗ ਹੈ। ਹੇ ਜਿੰਦ ਤੇ ਪ੍ਰਾਣ ਦੇ ਦਾਤੇ ! ਹੇ ਸੁਖਾਂ ਦੇ ਦਾਤਿਆ ! (ਮੈਂ ਤੇਰੇ ਤੋਂ) ਨਿਮਖ ਨਿਮਕ ਸਦਕੇ ਜਾਂਦਾ ਹਾਂ ਜੀ। ੧।

ਹੇ ਪ੍ਰਭੂ ! (ਮੈਨੂੰ ਆਪਣੇ) ਕਰ-ਕਮਲਾਂ ਦਾ ਸਹਾਰਾ ਦੇ, ਹੇ ਗੋਪਾਲ ! (ਮੈਨੂੰ ਵਿਕਾਰ ਰੂਪੀ) ਟੋਏ ਚੋਂ (ਕਢ ਕੇ) ਤਾਰ ਲੈ। ਮੈਂ ਗੁਣਾਂ ਤੋਂ ਖਾਲੀ ਹਾਂ (ਮੇਰੀ) ਮਤਿ ਥੋੜੀ ਹੈ (ਪਰ) ਤੂੰ ਸਦਾ ਹੀ ਦੀਨਾਂ ਉਤੇ ਦਇਆ (ਤਰਸ) ਕਰਨ ਵਾਲਾ ਹੈਂ। ੨।

(ਹੇ ਸੁਆਮੀ ! ਮੈਂ) ਤੇਰੇ ਕਿਹੜੇ ਕਿਹੜੇ ਸੁਖ ਯਾਦ ਕਰਾਂ (ਤੇ ਉਹਨਾਂ ਨੂੰ) ਕਿਹੜੀ ਜੁਗਤੀ ਨਾਲ ਵਿਚਾਰਾਂ। ਹੇ ਉਚੇ, ਅਪਹੁੰਚ ਤੇ ਬੇਅੰਤ (ਪ੍ਰਭੂ ! ਤੂੰ) ਸਰਣ ਵਿਚ ਆਏ ਨੂੰ ਪਨਾਹ ਦੇਣ ਵਾਲਾ (ਅਤੇ) ਦਾਸਾਂ ਦਾ ਹਿੱਤੂ ਹੈਂ। ੩।

(ਹੇ ਭਾਈ ! ਸੰਸਾਰ ਦੇ) ਸਾਰੇ ਪਦਾਰਥ ਅੱਠੇ ਸਿੱਧੀਆਂ (ਹੋਰ ਸਭ ਰਸਾਂ ਤੋਂ) ਮਹਾਨ ਰਸ, (ਇਸ) ਨਾਮ (ਰਸ) ਵਿਚ (ਮੌਜੂਦ) ਹਨ। (ਜਿਨ੍ਹਾਂ ਉਤੇ) ਕੇਸਾਂ ਵਾਲਾ ਵਾਹਿਗੁਰੂ ਚੰਗੀ ਤਰ੍ਹਾਂ ਪ੍ਰਸੰਨ ਹੋਵੇ, ਉਹ ਜਨ ਹੀ (ਉਸ) ਹਰੀ ਦੇ ਗੁਣ ਗਾਉਂਦੇ ਹਨ। ੪।

(ਹੇ ਪ੍ਰਭੂ ! ਮੇਰੇ ਲਈ ਤੂੰ ਹੀ ਮਾਤਾ, ਪਿਤਾ, ਪੁਤਰ, ਸਾਕ-ਸਨਬੰਧੀ, ਪ੍ਰਾਣਾ ਦਾ ਆਸਰਾ ਹੈਂ। ਸਾਧ ਸੰਗ ਦੁਆਰਾ ਨਾਨਕ (ਤੈਨੂੰ) ਸਿਮਰਦਾ ਹੈ (ਜਿਸ ਦਾ ਸਦਕਾ, ਮੈਂ ਨਾਨਕ ਨੇ) ਜ਼ਹਰ ਰੂਪੀ ਸੰਸਾਰ ਤਰ ਲਿਆ ਹੈ ।੫।੧।੧੧੬।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਮਨ ਵਲੋਂ ਬਹੁਤ ਬੈਰਾਗ-ਭਰੀ ਬੇਨਤੀ ਕੀਤੀ ਗਈ ਹੈ। ਜੇ ਜੀਵ ਦੇ ਹਿਰਦੇ ਵਿਚ ਪ੍ਰਭੂ ਨੂੰ ਦੀਨ ਦਇਆਲ, ਸਰਣਦਾਤਾ, ਸੁਖਦਾਤਾ ਸਮਝਣ ਦੇ ਨਾਲ ਨਾਲ ਮਾਂ, ਪਿਓ, ਪੁੱਤਰ ਅਤੇ ਹੋਰ ਸਨਬੰਧੀਆਂ ਵਾਲੀ ਸਨੇਹ-ਭਾਵਨਾ ਦਾ ਪ੍ਰਵੇਸ਼ ਹੋ ਜਾਵੇ ਤਾਂ ਇਹ ਸਹਿਜੇ ਹੀ ਪ੍ਰਭੂ ਦੀ ਖੁਸ਼ੀ ਦਾ ਪਾਤਰ ਬਣ ਸਕੀਦਾ ਹੈ। ਪ੍ਰਭੂ ਦੀਆਂ ਸਿਫਤਾਂ ਕਰਨੀਆਂ, ਉਸ ਅਗੇ ਨਿਮਾਣਾ ਹੋਣਾ, ਇਹ ਦੈਵੀ ਗੁਣ ਹਨ, ਜਿਨ੍ਹਾਂ ਦੀ ਹੋਂਦ ਨਾਲ ਹਿਰਦਾ ਦ੍ਰਵਦਾ ਹੈ ਅਤੇ ਸੰਸਾਰ ਤੋਂ ਸਹਜੇ ਹੀ ਪਾਰ ਹੋ ਜਾਈਦਾ ਹੈ ।

## ਗਉੜੀ ਬੈਰਾਗਣਿ, ਰਹੋਏ* ਕੇ ਛੰਤ ਕੇ ਘਰਿ ਮ : ੫ ॥

**੧ਓ ਸਤਿਗੁਰ ਪ੍ਰਸਾਦਿ ॥ ਹੈ ਕੋਈ ਰਾਮ ਪਿਆਰੋ, ਗਾਵੈ ॥ ਸਰਬ ਕਲਿਆਣ ਸੂਖ, ਸਚੁ ਪਾਵੈ ॥ ਰਹਾਉ ॥ ਬਨੁ ਬਨੁ ਖੋਜਤ ਫਿਰਤ, ਬੈਰਾਗੀ ॥ ਬਿਰਲੇ ਕਾਹੂ, ਏਕ ਲਿਵਲਾਗੀ ॥ ਜਿਨਿ ਹਰਿ ਪਾਇਆ, ਸੇ ਵਡਭਾਗੀ ॥ ੧ ॥ ਬ੍ਰਹਮਾਦਿਕ ਸਨਕਾਦਿਕ ਚਾਹੈ ॥ ਜੋਗੀ ਜਤੀ ਸਿਧ ਹਰਿ ਆਹੈ ॥ ਜਿਸਹਿ ਪਰਾਪਤਿ, ਸੋ ਹਰਿ ਗੁਣ ਗਾਹੈ ॥ ੨ ॥ ਤਾ ਕੀ ਸਰਣਿ, ਜਿਨ ਬਿਸਰਤ ਨਾਹੀ ॥ ਵਡਭਾਗੀ ਹਰਿ ਸੰਤ ਮਿਲਾਹੀ ॥ ਜਨਮ ਮਰਣ ਤਿਹ, ਮੂਲੇ ਨਾਹੀ ॥ ੩ ॥ ਕਰਿ ਕਿਰਪਾ ਮਿਲੁ, ਪ੍ਰੀਤਮ ਪਿਆਰੇ ॥ ਬਿਨਉ ਸੁਨਹੁ, ਪ੍ਰਭ ਊਚ ਅਪਾਰੇ ॥ ਨਾਨਕੁ ਮਾਂਗਤੁ, ਨਾਮੁ ਅਧਾਰੇ ॥੪॥੧॥੧੧੭॥**

## ਉਚਾਰਨ ਸੇਧ

**ਬਿੰਦੀ ਸਹਿਤ :** ਤਿਹਂ, ਨਾਹੀਂ, ਮਿਲਾਹੀਂ।

**ਫੁਟਕਲ :** 'ਤਾਂ ਕੀ' ਦਾ ਉਚਾਰਨ 'ਤਾ ਕੀ' ਕਰਨਾ ਅਸ਼ੁੱਧ ਹੈ ।

**ਪਦ ਅਰਥ:** ਹੈ ਕੋਈ=ਕੋਈ (ਤਰਲਾ) ਹੈ। ਪਿਆਰੋ=ਪਿਆਰਾ, ਪਿਆਰ ਕਰਨ ਵਾਲਾ। ਸਰਬ ਕਲਿਆਣ=ਸਾਰੇ ਸੁਖ ਮੰਗ। ਸਚੁ ਪਾਵੈ=ਸਚ (ਪਰਾਮਤਮਾ ਨੂੰ ਪਾਉਂਦਾ ਹੈ। ਬਨੁ ਬਨੁ=ਜੰਗਲ ਜੰਗਲ। ਵਡਭਾਗੀ=ਵਡੇ ਭਾਗਾਂ ਵਾਲੇ। ਬ੍ਰਹਮਾਦਿਕ=ਬ੍ਰਹਮ ਆਦਿ ਤੇ ਦੇਵਤੇ । ਸਨਕਾਦਿਕ=ਸਨਕ, ਸਨਾਤਨ

*ਬਾਣੀ ਬੇਉਰਾ ਰਚਿਤ ਡਾ. ਚਰਨ ਸਿੰਘ ਜੀ ਵਿੱਚ '**ਰਹੋਏ ਕੇ ਛੰਤ**' ਬਾਰੇ ਜੋ ਜਾਣਕਾਰੀ ਦਿਤੀ ਹੈ, ਸੰਖੇਪ ਰੂਪ ਵਿੱਚ ਇਉਂ ਹੈ :- ''ਜੋ ਰਹਿ ਰਹਿ ਕੇ ਰਹਾਉ ਵਾਕਰ ਗਾਵਿਆ ਜਾਵੇ, ਸੋ ਰਹੋਏ ਕਹੀਦੇ ਹਨ। ਇਹ ਤਿੰਨ ਤਾਲ ਵਿਚ ਗਾਏ ਜਾਣ ਵਾਲਾ ਗੀਤ ਹੈ।''

ਤੇ ਸਨਤ ਕੁਮਾਰ (ਬ੍ਰਹਮਾ ਦੇ ਚਾਰ ਪੁਤਰ)। ਚਾਹੈ=ਚਾਹੁੰਦਾ ਹੈ। ਆਹੈ=ਰੁਚੀ, ਲੋਚਾ ਰਖਦਾ ਹੈ। ਗਾਹੈ= ਅਵਗਾਹਨ ਕਰਦਾ ਹੈ। ਮਿਲਾਹੀ=ਮਿਲਦੇ ਹਨ। ਤਿਹ=ਉਨ੍ਹਾਂ ਨੂੰ। ਮੂਲੇ ਨਾਹੀ=ਬਿਲਕੁਲ ਨਹੀਂ ਹੁੰਦਾ।

**ਅਰਥ** : (ਹੇ ਭਾਈ !) ਕੋਈ (ਵਿਰਲਾ) ਹੀ ਰਾਮ ਦਾ ਪਿਆਰਾ ਹੈ (ਜੋ ਉਸ ਰਾਮ ਦੇ) ਗੁਣ ਗਾਉਂਦਾ ਹੈ। (ਉਹ) ਸਾਰੇ ਮੰਗਲ, ਸੁਖ ਤੇ ਸੱਚ ਨੂੰ ਪ੍ਰਾਪਤ ਕਰਦਾ ਹੈ। ੧। ਰਹਾਉ।

(ਰਾਮ ਨੂੰ ਮਿਲਣ ਲਈ ਕਈ ) ਬੈਰਾਗੀ (ਬਣ ਕੇ) ਜੰਗਲ ਜੰਗਲ (ਢੂੰਢਦੇ) ਫਿਰਦੇ ਹਨ (ਪਰ) ਕਿਸੇ ਵਿਰਲੇ (ਮਨੁੱਖ) ਨੂੰ ਇਕ (ਵਾਹਿਗੁਰੂ) ਦੀ ਲਿਵ ਲੱਗੀ ਹੈ। ਜਿਸ (ਜਿਸ) ਨੇ (ਪ੍ਰਮਾਤਮਾ) ਨੂੰ ਪਾਇਆ ਹੈ ਉਹ (ਸਾਰੇ) ਵਡੇ ਭਾਗਾਂ ਵਾਲੇ ਹਨ। ੧।

ਬ੍ਰਹਮਾ, ਸਨਕ, ਆਦਿਕ, (ਇਨ੍ਹਾਂ ਵਿਚੋਂ ਹਰੇਕ ਦੇਵਤਾ ਪ੍ਰਭੂ ਨੂੰ ਮਿਲਣਾ) ਚਾਹੁੰਦਾ ਹੈ। ਜੋਗੀ, ਜਤੀ ਸਿਧ (ਹਰੇਕ ਹੀ) ਹਰੀ ਨੂੰ ਮਿਲਣ ਦੀ) ਲੋਚਾ ਰਖਦਾ ਹੈ। (ਪਰ) ਜਿਸ ਨੂੰ (ਇਹ ਪ੍ਰਭੂ ਵਲੋਂ ਦਾਤਿ) ਪ੍ਰਾਪਤ ਹੁੰਦੀ ਹੈ, ਉਹੋ ਹੀ ਹਰੀ ਦੇ ਗੁਣਾਂ ਦਾ ਚੰਗੀ ਤਰ੍ਹਾਂ ਅਵਗਾਹਨ ਕਰਦਾ ਹੈ। ੨।

(ਹੇ ਭਾਈ !) ਉਨ੍ਹਾਂ (ਭਾਵ ਅਜਿਹੇ ਪੁਰਸ਼ਾਂ) ਦੀ ਸ਼ਰਨ ਵਿਚ ਰਹਿਣਾ ਚਾਹੀਦਾ ਹੈ) ਜਿਨ੍ਹਾਂ ਨੂੰ ਹਰੀ (ਕਦੇ ਵੀ) ਨਹੀਂ ਵਿਸਰਦਾ। (ਪਰ ਕੋਈ) ਵਡੇਭਾਗਾਂ ਵਾਲੇ ਹੀ (ਜਗਿਆਸੂ ਹੀ ਹਰੀ ਦੇ) ਸੰਤਾਂ ਨੂੰ ਮਿਲਦੇ ਹਨ। ਉਨ੍ਹਾਂ (ਸੰਤ ਜਨਾ) ਨੂੰ ਜਨਮ ਮਰਣ ਦਾ (ਗੇੜ) ਬਿਲਕੁਲ ਨਹੀਂ ਹੁੰਦਾ। ੩।

ਹੇ ਮੇਰੇ ਪ੍ਰੀਤਮ ਪਿਆਰੇ ! ਕਿਰਪਾ ਕਰਕੇ (ਮੈਨੂੰ ਆਪਣੇ ਨਾਲ) ਮਿਲਾ ਲਵੋ। ਹੇ ਉਚੇ ਤੇ ਪਾਰ ਤੋਂ ਰਹਿਤ (ਪ੍ਰਭੂ ! ਮੇਰੀ) ਬੇਨਤੀ ਸੁਣੋ, (ਮੈਂ) ਨਾਨਕ (ਤੇਰੇ ਪਾਸੋਂ) ਨਾਮ ਰੂਪ ਆਸਰਾ ਮੰਗਦਾ ਹਾਂ (ਖ਼ਸ ਇਹ ਬਖਸ਼ਿਸ਼ ਕਰ ਦਿਉ ਜੀ)। ੪। ੧। ੧੧੭।

## ਅਰਥ ਭੇਦ ਅਤੇ ਨਿਰਣੈ

**ਜਿਸਹਿ ਪਰਾਪਤਿ, ਸੋ ਹਰਿ ਗੁਣ ਗਾਹੈ ॥**

ਇਸ ਪੰਗਤੀ ਵਿਚ 'ਗਾਹੈ ਪਦ ਦੇ ਅਰਥ ਦੋ ਤਰ੍ਹਾਂ ਕੀਤੇ ਜਾਂਦੇ ਹਨ =

੧. ਹਰੀ ਦੇ ਗੁਣਾਂ ਨੂੰ ਉਹੋ ਗਾਉਂਦਾ ਹੈ ਜਿਸ ਨੂੰ (ਇਹ ਦਾਤ ਹਰੀ ਵਲੋਂ) ਪ੍ਰਾਪਤ ਹੋਵੇ।
[ਸੰ. ਪੋਥੀ, ਦਰਪਣ ਅਤੇ ਹੋਰ ਸੰਪ੍ਰਦਾਈ ਸਟੀਕ

੨. ਡੂੰਘੀ ਖੋਜ ਨਾਲ ਵਿਚਾਰਦਾ ਹੈ। [ਮਹਾਨ ਕੋਸ਼ ਅਤੇ ਸ਼ਬਦਾਰਥ

**ਨਿਰਣੈ** : ਗੁਰਬਾਣੀ ਵਿਆਕਰਣ ਅਨੁਸਾਰ 'ਗਾਇ' ਤੋਂ 'ਗਾਹਿ' ਬਹੁ ਬਚਨੀ ਕਿਰਿਆ ਬਣਦੀ ਹੈ। ਇਹ ਠੀਕ ਹੈ ਕਿ ਗੀਤ ਤੇ ਗੁਣ ਗਾਏ ਜਾਂਦੇ ਹਨ ਪਰ 'ਸੋ' ਇਕ ਬਚਨੀ ਪੜਨਾਵ ਹੈ। ਇਸ ਨਾਲ ਕਿਰਿਆ 'ਗਾਇ' ਹੀ ਵਰਤੀ ਜਾਂਦੀ ਹੈ। 'ਗਾਹੈ' ਤੋਂ ਭਾਵ ਗੁਣਾਂ ਦਾ ਅਵਾਗਾਹਨ ਕਰਨਾ, ਚੰਗੀ ਤਰ੍ਹਾ ਵਿਚਾਰਨਾ ਜਪੁਜੀ ਸਾਹਿਬ ਵਿਚ ਅੰਕਤ ਪੰਗਤੀਆਂ (ੳ) 'ਸੁਣਿਐ ਸਰਾ ਗੁਣਾ ਕੇ ਗਾਹੁ' (ਅ) 'ਅਖਰੀ ਗਿਆਨ ਗੀਤ ਗੁਣ ਗਾਹ' ਨੂੰ ਮੁਖ ਰਖ ਕੇ ਅਰਥ ਕਰਨੇ ਹੀ ਠੀਕ ਹਨ। ਸੋ ਇਸ ਸਰੂਪ ਅਨੁਸਾਰ ਇਹੋ ਅਰਥ ਕਰਨੇ ਹੀ ਠੀਕ ਵਿਖਾਈ ਦੇਂਦੇ ਹਨ। ਜਿਸ ਨੂੰ ਪ੍ਰਭੂ ਵਲੋਂ ਇਹ ਦਾਤਿ

ਪ੍ਰਾਪਤ ਹੁੰਦੀ ਹੈ ਉਹ ਹਰੀ ਦੇ ਗੁਣਾਂ ਦਾ ਚੰਗੀ ਤਰ੍ਹਾਂ ਅਵਗਾਹਨ ਕਰਦਾ ਹੈ ।

## ਸਾਰੰਸ਼ ਅਤੇ ਸਿਧਾਂਤ

ਕੋਈ ਵਿਰਲਾ ਮਹਾਂ ਪੁਰਸ਼ ਪ੍ਰਭੂ ਦੇ ਗੀਤ ਅਤਿ ਅਨੂਠੇ ਰੰਗਾਂ ਵਿਚ ਗਾਂਦਾ ਹੈ ਅਤੇ ਉਸ ਦੇ ਗੁਣਾਂ ਦਾ ਅਵਗਾਹਨ ਕਰਦਾ ਹੋਇਆ ਸਰਬ ਸੁਖਾਂ ਦੇ ਨਾਇਕ ਨੂੰ ਮਿਲ ਪੈਂਦਾ ਹੈ । ਪ੍ਰਭੂ ਨੂੰ ਮਿਲਣ ਲਈ ਭਾਵੇਂ ਜੋਗੀ, ਸਿਧ, ਸਾਧਿਕ ਅਨੇਕ ਅਭਿਲਾਸ਼ੀ ਤਰਲੇ ਲੈਂਦੇ ਹਨ ਪਰ ਅਜਿਹੇ ਸਾਰੇ ਕਰਮ ਧਰਮ ਅਤੇ ਗਿਆਨ ਵਿਖਾਵੇ ਦੇ ਹਨ, ਪ੍ਰੇਮ ਦੀ ਲਿਵ ਵਾਲੇ ਨਹੀਂ । ਕਿਸੇ ਵਡਭਾਗੀ ਪ੍ਰੇਮੀ ਪੁਰਸ਼ ਨੂੰ ਪ੍ਰਭੂ ਦੇ ਦੀਦਾਰ ਪ੍ਰਾਪਤ ਹੁੰਦੇ ਹਨ । ਇਸ ਸ਼ਬਦ ਵਿਚ ਨਾਮ ਦੀ ਜਾਚਨਾ ਕਰਨੀ ਦਰਸਾਈ ਹੈ ਜੋ ਲਿਵਧਾਰੀਆਂ ਪ੍ਰਭੂ ਪਿਆਰਿਆਂ ਦੇ ਜੀਵਨ-ਅਧਾਰ ਹਿਤ ਮਾਰਗ ਦਰਸ਼ਨ ਕਰਦੀ ਹੈ।

ਅੰਤਲਾ ਸਿਧਾਂਤ ਇਹ ਹੈ ਕਿ ਕਰਮ ਕਾਡਾਂ ਜਾਂ ਹੋਰ ਸਾਧਨਾ ਨਾਲ ਪ੍ਰਭੂ ਦਾ ਮਿਲਾਪ ਨਹੀਂ ਹੁੰਦਾ । ਪ੍ਰਭੂ ਪ੍ਰਾਪਤੀ ਦੀ ਜੁਗਤੀ ਕੇਵਲ ਨਾਮ-ਸਿਮਰਨ ਅਥਵਾ 'ਪ੍ਰੇਮਾ ਭਗਤੀ' ਹੈ-

**ਸਾਚ ਕਹੌ ਸੁਨਿ ਲੇਹੁ ਸਭੈ ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ॥[ਸਵਏ ਪਾ : ੧੦**

## ਰਾਗੁ ਗਉੜੀ ਪੂਰਬੀ ਮਹਲਾ ੫ ॥

**ੴ ਸਤਿਗੁਰ ਪ੍ਰਸਾਦਿ ॥ ਕਵਨ ਗੁਨ ਪ੍ਰਾਨਪਤਿ ਮਿਲਉ, ਮੇਰੀ ਮਾਈ ॥ ੧ ॥ ਰਹਾਉ ॥ ਰੂਪ ਹੀਨ, ਬੁਧਿ ਬਲ ਹੀਨੀ, ਮੋਹਿ ਪਰਦੇਸਨਿ ਦੂਰ ਤੇ ਆਈ ॥ ੧ ॥ ਨਾਹਿਨ ਦਰਬੁ ਨ ਜੋਬਨ ਮਾਤੀ, ਮੋਹਿ ਅਨਾਥ ਕੀ ਕਰਹੁ ਸਮਾਈ ॥ ੨ ॥ ਖੋਜਤ ਖੋਜਤ ਭਈ ਬੈਰਾਗਨਿ, ਪ੍ਰਭ ਦਰਸਨ ਕਉ, ਹਉ ਫਿਰਤ ਤਿਸਾਈ ॥ ੩ ॥ ਦੀਨ ਦਇਆਲ ਕ੍ਰਿਪਾਲ ਪ੍ਰਭ ਨਾਨਕ, ਸਾਧ ਸੰਗਿ ਮੇਰੀ ਜਲਨਿ ਬੁਝਾਈ ॥ ੪ ॥ ੧ ॥ ੧੧੮ ॥**

**ਪਦ ਅਰਥ** : ਪ੍ਰਾਨਪਤਿ=ਪ੍ਰਾਣਾਂ ਦਾ ਪਤੀ, (ਪਰਮੇਸ਼ਰ)। ਮਿਲਉ=ਮੈਂ ਮਿਲਾਂ। ਰੂਪ ਹੀਨ=ਰੂਪ ਤੋਂ ਸਖਣੀ। ਬੁਧਿ ਬਲ ਹੀਨੀ=ਬੁਧੀ ਤੇ ਬਲ ਤੋਂ ਖਾਲੀ। ਨਾਹਿਨ=ਨਹੀਂ ਹੈ। ਦਰਬੁ=ਧਨ। ਜੋਬਨ ਮਾਤੀ= ਜੁਆਨੀ ਦੀ ਮਤੀ ਹੋਈ । ਤਿਸਾਈ=ਤਿਹਾਈ, ਪਿਆਸੀ । ਜਲਨਿ=(ਵਿਛੋੜਾ) ਸੜਨ, ਪੀੜਾ ।

**ਅਰਥ** : ਹੇ ਮੇਰੀ ਮਾਂ ! (ਮੈਂ) ਕਿਹੜੇ ਗੁਣ ਨਾਲ (ਆਪਣੇ) ਪ੍ਰਾਣਾਂ ਦੇ ਪਤੀ (ਪਰਮੇਸ਼ਰ) ਨੂੰ ਮਿਲਾਂ । ੧ ਰਹਾਉ ।

(ਮੈਂ ਤਾਂ) ਰੂਪ (ਸੁੰਦਰਤਾ) ਤੋਂ ਸਖਣੀ ਹਾਂ, ਬੁੱਧੀ ਤੇ ਬਲ ਤੋਂ ਖਾਲੀ ਹਾਂ, (ਫਿਰ) ਮੈਂ ਪ੍ਰਦੇਸਣ (ਬਹੁਤ) ਦੂਰ ਤੋਂ (ਸਫਰ ਕਰਕੇ) ਆਈ ਹਾਂ, (ਭਾਵ ਅਨੇਕਾਂ ਜੂਨੀਆਂ ਚੋਂ ਫਿਰ ਫਿਰ ਕੇ ਆਈ ਹਾਂ)।੧।

(ਹੇ ਪ੍ਰਭੂ ਪਤੀ ਜੀ ! ਨਾ ਮੇਰੇ ਕੋਲ ਨਾਮ) ਧਨ ਹੈ, ਨਾ ਜੁਆਨੀ ਦੀ ਮਸਤੀ ਹੈ, (ਜਿਸ ਦੇ ਹੁਲਾਰੇ ਨਾਲ ਮੈਂ ਤੇਰੇ ਤੱਕ ਪਹੁੰਚ ਸਕਾਂ, ਸੋ ਆਪ ਹੀ) ਮੈਂ ਅਨਾਥ (ਗਰੀਬਣੀ) ਦੀ (ਆਪਣੇ ਚਰਨਾਂ

ਵਿੱਚ) ਸਮਾਈ ਕਰ ਲਵੋ ਜੀ।੨।

(ਹੇ ਮਾਂ ! ਮੈਂ ਪ੍ਰਾਣ-ਪਤੀ ਨੂੰ) ਲਭਦੀ ਲਭਦੀ ਬੈਰਾਗਣਿ ਹੋ ਗਈ ਹਾਂ, ਮੈਂ ਪ੍ਰਭੂ (ਪਤੀ) ਦੇ ਦਰਸ਼ਨਾਂ ਲਈ ਤਿਹਾਈ (ਪਿਆਸੀ ਹੋ ਕੇ) ਫਿਰ ਰਹੀ ਹਾਂ ।੩।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ) ਪ੍ਰਭੂ (ਜੋ) ਦੀਨਾਂ ਉਤੇ ਦਇਆ ਕਰਨ ਵਾਲੇ, ਕਿਰਪਾ ਦੇ ਘਰ ਹਨ (ਉਨ੍ਹਾਂ ਨੇ) ਸਾਧ ਸੰਗਤ ਦੁਆਰਾ (ਦਰਸ਼ਨ ਦੇ ਕੇ) ਮੇਰੀ (ਵਿਛੋੜੇ ਵਾਲੀ) ਸੜਨ (ਪੀੜਾ) ਬੁਝਾਈ ਭਾਵ ਦੂਰ ਕਰ ਦਿੱਤੀ ਹੈ ।੪।੧।੧੧੮।

## ਸਾਰੰਸ਼ ਅਤੇ ਸਿਧਾਂਤ

ਇਸ ਬਿਰਹੋਂ-ਭਰਪੂਰ ਸ਼ਬਦ ਵਿਚ ਜੋ ਵਲਵਲਾ ਹੈ, ਉਹ ਕਮਾਲ ਦਾ ਹੈ । ਅਜਿਹੀ ਅਵਸਥਾ ਨੂੰ ਤੀਬਰ ਬੈਰਾਗ ਆਖਦੇ ਹਨ। ਪਰਦੇਸਨ ਬਣ ਕੇ ਆਪਣਾ ਆਪ ਤਿਆਗ ਕੇ, ਇਤਨੇ ਤਰਲੇ ਲੈਣ ਮਗਰੋਂ ਪ੍ਰਭੂ ਦੀ ਕਿਰਪਾ ਹੁੰਦੀ ਹੈ । ਸਿਧਾਂਤ ਇਹ ਹੈ ਕਿ ਸਾਧ ਸੰਗਤ ਵਿੱਚ ਨਾਮ-ਰਸ ਪੀ ਕੇ ਹੀ ਮਨ ਦੀ ਤ੍ਰਿਪਤੀ ਹੁੰਦੀ ਹੈ । ਇਥੇ ਹੋਰ ਕੋਈ ਹੀਲਾ ਵਸੀਲਾ ਕਾਰਗਰ ਸਾਬਤ ਨਹੀਂ ਹੋ ਸਕਦਾ ।

**ਗਉੜੀ ਮਹਲਾ ੫ ॥ ਪ੍ਰਭ ਮਿਲਬੇ ਕਉ, ਪ੍ਰੀਤਿ ਮਨਿ ਲਾਗੀ ॥ ਪਾਇ ਲਗਉ, ਮੋਹਿ ਕਰਉ ਬੇਨਤੀ, ਕੋਊ ਸੰਤੁ ਮਿਲੈ ਵਡਭਾਗੀ ॥ ੧ ॥ ਰਹਾਉ ॥ ਮਨੁ ਅਰਪਉ, ਧਨੁ ਰਾਖਉ ਆਗੈ, ਮਨ ਕੀ ਮਤਿ, ਮੋਹਿ ਸਗਲ ਤਿਆਗੀ ॥ ਜੋ ਪ੍ਰਭ ਕੀ ਹਰਿ ਕਥਾ ਸੁਨਾਵੈ, ਅਨਦਿਨੁ ਫਿਰਉ ਤਿਸੁ ਪਿਛੈ ਵਿਰਾਗੀ ॥ ੧ ॥ ਪੂਰਬ ਕਰਮ ਅੰਕੁਰ ਜਬ ਪ੍ਰਗਟੇ, ਭੇਟਿਓ ਪੁਰਖੁ ਰਸਿਕ ਬੈਰਾਗੀ ॥ ਮਿਟਿਓ ਅੰਧੇਰੁ, ਮਿਲਤ ਹਰਿ ਨਾਨਕ, ਜਨਮ ਜਨਮ ਕੀ ਸੋਈ ਜਾਗੀ ॥ ੨ ॥ ੨ ॥ ੧੧੯ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਪਾਇੰ, ਲਗਉਂ, ਅਰਪਉਂ, ਕਰਉਂ, ਰਾਖਉਂ, ਫਿਰਉਂ ।

**ਪਦ ਅਰਥ:** ਮਿਲਬੇ ਕਉ=ਮਿਲਣ ਲਈ। ਪਾਇ ਲਗਉ=ਮੈਂ ਚਰਨੀ ਲਗਾਂ। ਅਰਪਉ=ਮੈਂ ਭੇਟਾ ਕਰ ਦਿਆਂ। ਵਿਰਾਗੀ=ਬੈਰਾਗਣ ਹੋ ਕੇ। ਪੂਰਬ ਕਰਮ=ਪਿਛਲੇ ਜਨਮਾਂ ਦੇ ਕਰਮ। ਅੰਕੁਰ=ਅੰਕੂਰ, ਅੰਗੂਰ । ਪ੍ਰਗਟੇ=ਫੁਟ ਪਏ (ਭਾਵ ਭਾਗ ਖੁਲ੍ਹੇ)। ਰਸਿਕ ਬੈਰਾਗੀ=ਰਸ ਮਾਨਣ ਵਾਲਾ, ਨਿਰਲੇਪ ਪ੍ਰਭੂ। ਅੰਧੇਰੁ=(ਅਗਿਆਨਤਾ ਰੂਪੀ) ਹਨੇਰਾ ।

**ਅਰਥ** : (ਹੇ ਭਾਈ !) ਪ੍ਰਭੂ ਨੂੰ ਮਿਲਣ ਲਈ (ਮੇਰੇ) ਮਨ ਵਿੱਚ ਪ੍ਰੀਤ ਲਗ (ਗਈ ਹੈ) । (ਜੇ) ਵੱਡੇ ਭਾਗਾਂ ਨਾਲ (ਮੈਨੂੰ) ਕੋਈ ਸੰਤ ਮਿਲ ਪਵੇ (ਤਾਂ) ਮੈਂ (ਉਸ ਸੰਤ ਦੇ) ਚਰਨੀ ਲਗਾਂ (ਤੇ ਪ੍ਰਭੂ-

ਮਿਲਾਪ ਲਈ) ਬੇਨਤੀ ਕਰਾਂ ।੧।ਰਹਾਉ ।

(ਮੈਂ) ਆਪਣਾ ਮਨ (ਉਸ ਅਗੇ) ਭੇਟਾ ਕਰ ਦਿਆਂ, ਧਨ (ਉਸ) ਅਗੇ ਰੱਖ ਦਿਆਂ, ਮੈਂ (ਆਪਣੇ) ਮਨ ਦੀ ਸਾਰੀ ਮਤਿ ਛੱਡ ਦਿੱਤੀ ਹੈ। ਜਿਹੜਾ (ਮੈਨੂੰ) ਹਰੀ ਪ੍ਰਭੂ ਦੀ ਕਥਾ ਸੁਣਾਵੇ (ਮੈਂ) ਦਿਨ ਰਾਤ ਬੈਰਾਗਣ ਹੋ ਕੇ (ਉਸ ਦੇ) ਪਿਛੇ ਫਿਰਦੀ ਰਹਾਂ ।੧।

(ਹੇ ਭਾਈ !) ਜਦੋਂ (ਮੇਰੇ) ਪਿਛਲੇ (ਸ਼ੁਭ) ਕਰਮਾਂ ਦੇ ਅੰਗੂਰ ਫੁਟੇ (ਭਾਵ ਭਾਗ ਉਦੇ ਹੋਏ, ਤਾਂ ਮੈਨੂੰ ਉਹ) ਰਸ ਮਾਨਣ ਵਾਲਾ ਨਿਰਲੇਪ ਪ੍ਰਭੂ (ਪਤੀ) ਮਿਲ ਪਿਆ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਸ ਪਤੀ ਨੂੰ ਮਿਲਦਿਆਂ ਹੀ (ਮੇਰਾ) ਅਗਿਆਨਤਾ ਰੂਪੀ ਹਨੇਰਾ ਦੂਰ ਹੋ ਗਿਆ (ਅਤੇ ਮੈਂ) ਜਨਮਾਂ ਜਨਮਾਂ ਦੀ (ਮਾਇਆ ਮੋਹ ਵਿੱਚ) ਸੁਤੀ ਹੋਈ ਜਾਗ ਪਈ ।੨।੨।੧੧੯।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿੱਚ ਪ੍ਰਭੂ ਨੂੰ ਮਿਲਣ ਦੀ ਪ੍ਰੀਤਿ ਦਾ ਵਰਣਨ ਹੈ। ਸਿਧਾਂਤ ਇਹ ਹੈ ਕਿ ਜਦੋਂ ਪਿਛਲੇ ਜਨਮਾਂ ਦੇ ਸ਼ੁਭ ਕਰਮਾਂ ਦੇ ਅੰਗੂਰ ਫੁਟਦੇ ਹਨ ਤਾਂ ਰਸਿਕ ਬੈਰਾਗੀ ਨੂੰ ਪ੍ਰਭੂ ਜੀ ਦੇ ਸੁਤੇ ਹੀ ਦਰਸ਼ਨ ਹੋ ਜਾਂਦੇ ਹਨ। ''ਜਨਮ ਜਨਮ ਕੀ ਸੋਈ ਜਾਗੀ'' ਤੋਂ ਭਾਵ ਹੈ ਕਿ ਇਹ ਜਿੰਦ ਜੋ ਕਈ ਜਨਮਾਂ ਤੋਂ ਮੋਹ ਮਾਇਆ ਦੀ ਨੀਂਦ ਵਿੱਚ ਸੁਤੀ ਪਈ ਸੀ, ਪੂਰਬਲੇ ਕਰਮਾਂ ਦਾ ਅੰਕੂਰ ਫੁਟਣ ਸਦਕਾ ਜਾਗ ਪਈ। ਮਿਲਾਪ ਦਾ ਮੁੱਢ ਲਗਨ ਹੈ। ਜੀਵ-ਇਸਤਰੀ ਲਗਨ ਵਿਚ ਮਗਨ ਹੋ ਕੇ ਪ੍ਰੀਤਮ ਅਗੇ ਅਰਦਾਸਿ ਕਰਦੀ ਹੈ, ਉਸ ਨੂੰ ਫਲ ਲਗਦਾ ਹੈ। ਭਟਕਦਾ ਮਨ ਪ੍ਰੀਤਮ ਦੇ ਨੇੜੇ ਨੇੜੇ ਹੋਣ ਲਗ ਜਾਂਦਾ ਹੈ। ਜਦੋਂ ਪ੍ਰਭੂ ਦੇ ਸੰਤ ਦਾ ਮਿਲਾਪ ਹੁੰਦਾ ਹੈ, ਜੀਵ-ਇਸਤਰੀ ਦੇ ਹਿਰਦੇ ਵਿਚ ਪ੍ਰੀਤਮ ਦੀ ਕਥਾ ਸੁਣਨ ਦਾ ਚਾਉ ਪੈਦਾ ਹੁੰਦਾ ਹੈ। ਮਾਇਕੀ ਬ੍ਰਿਤੀ ਵਲੋਂ ਤਿਆਗ ਹੋ ਜਾਂਦਾ ਹੈ। ਇਹ ਤਿਆਗ ਹੀ ਅਨੁਰਾਗੀ ਬਣਾਉਂਦਾ ਹੈ। ਫਿਰ ਇਸ ਨੂੰ ਪਛਤਾਵਾ ਹੁੰਦਾ ਹੈ ਕਿ ਪਹਿਲਾ ਜੀਵਨ ਜੋ ਬੇ-ਪ੍ਰਤੀਤੀ ਵਾਲਾ ਜੀਵਿਆ, ਉਹ ਵਿਅਰਥ ਗਿਆ। ਇਹ ਜਾਗ੍ਰਤੀ ਜਦੋਂ ਰੰਗ ਲਿਆਉਂਦੀ ਹੈ ਤਾਂ ਸਮਝ ਆਉਂਦੀ ਹੈ:-

(ੳ) **ਇਤਨੇ ਜਨਮ ਭੂਲਿ ਪਰੇ ਸੇ, ਜਾ ਪਾਇਆ ਤਾ ਭੂਲੇ ਨਾਹੀ ॥**
**ਜਾ ਕਾ ਕਾਰਜੁ ਸੋਈ ਪਰੁ ਜਾਣੈ, ਜੇ ਗੁਰ ਕੈ ਸਬਦਿ ਸਮਾਹੀ ॥** [ਪੰਨਾ ੧੬੨

(ਅ) **ਸੋਈ ਸੋਈ ਜਾਗੀ ॥ ਜਿਤੁ ਲਾਈ ਤਿਤੁ ਲਾਗੀ ॥** [ਪੰਨਾ ੬੫੫

ਸਾਰੰਸ਼ ਇਹ ਹੈ ਕਿ ਪ੍ਰੀਤਿ ਦੀ ਰੀਤ ਹੀ ਮਨੁੱਖ ਨੂੰ ਜਗਾਉਂਦੀ ਹੈ।

**ਗਉੜੀ ਮਹਲਾ ੫ ॥ ਨਿਕਸੁ ਰੇ ਪੰਖੀ ! ਸਿਮਰਿ ਹਰਿ ਪਾਂਖ ॥ ਮਿਲਿ ਸਾਧੂ, ਸਰਣਿ ਗਹੁ ਪੂਰਨ, ਰਾਮ ਰਤਨੁ, ਹੀਅਰੈ ਸੰਗਿ ਰਾਖੁ ॥੧॥ਰਹਾਉ॥ ਭ੍ਰਮ ਕੀ ਕੂਈ, ਤ੍ਰਿਸਨਾ ਰਸ ਪੰਕਜ, ਅਤਿ ਤੀਖ੍ਣ ਮੋਹ ਕੀ ਫਾਸ॥ ਕਾਟਨਹਾਰ, ਜਗਤੁ ਗੁਰ ਗੋਬਿਦ, ਚਰਨ ਕਮਲ ਤਾ ਕੇ ਕਰਹੁ ਨਿਵਾਸੁ॥੧॥**

**ਕਰਿ ਕਿਰਪਾ ਗੋਬਿੰਦ ਪ੍ਰਭੁ ਪ੍ਰੀਤਮ, ਦੀਨਾ ਨਾਥ ਸੁਨਹੁ ਅਰਦਾਸਿ ॥ ਕਰੁ ਗਹਿ ਲੇਹੁ ਨਾਨਕ ਕੇ ਸੁਆਮੀ, ਜੀਉ ਪਿੰਡੁ ਸਭੁ ਤੁਮਰੀ ਰਾਸਿ॥੨॥੩॥੧੨੦॥**

**ਪਦ ਅਰਥ** : ਨਿਕਸੁ=ਨਿਕਲ। ਰੇ ਪੰਖੀ=ਹੇ (ਮਨ ਰੂਪੀ) ਪੰਛੀ!। ਪਾਂਖ=ਪੰਖ, ਖੰਭ। ਗਹੁ= ਪਕੜ। ਪੂਰਨ=ਪਰੀ ਪੂਰਨ ਪਰਮਾਤਮਾ ਦੀ। ਹੀਅਰੈ ਸੰਗਿ=ਹਿਰਦੇ ਨਾਲ। ਕੂਈ=ਖੂਹੀ। ਪੰਕਜ= ਚਿਕੜ। ਅਤਿ ਤੀਖ੍ਣ=ਤਿਖੀ, ਬਹੁਤ ਤੇਜ਼ ਧਾਰ ਵਾਲੀ। ਫਾਸ=ਫਾਹੀ। ਕਰੁ=ਹੱਥ। ਗਹਿ ਲੇਹੁ=ਫੜ ਲਵੋ।

**ਅਰਥ** : ਹੇ (ਮਨ ਰੂਪੀ) ਪੰਛੀ ! (ਤੂੰ ਸਰੀਰਕ ਮੋਹ ਮਾਇਆ ਚੋਂ ਬਾਹਰ) ਨਿਕਲ ਹਰੀ ਨੂੰ ਸਿਮਰ, (ਆਪਣੇ ਉਡਣ ਲਈ ਇਹ) ਖੰਭ (ਲਾ ਲੈ) । ਸਾਧੂ (ਗੁਰੂ) ਨੂੰ ਮਿਲ ਕੇ ਪਰੀ ਪੂਰਨ ਪਰਮਾਤਮਾ ਦੀ ਸ਼ਰਣ ਪਕੜ, ਰਾਮ ਦਾ (ਨਾਮ ਜੋ) ਰਤਨ ਰੂਪ ਹੈ (ਉਸ ਨੂੰ ਆਪਣੇ) ਹਿਰਦੇ (ਕਲੇਜੇ) ਨਾਲ ਲਾ ਕੇ ਰੱਖ (ਭਾਵ ਸਾਂਭ ਕੇ ਰਖ) ।੧।ਰਹਾਉ।

(ਹੇ ਭਾਈ ! ਇਹ ਸੰਸਾਰ) ਵਹਿਮ (ਭਟਕਣਾ) ਦੀ ਖੂਹੀ ਹੈ, (ਜਿਸ ਵਿੱਚ ਵਿਸ਼ੇ ਵਿਕਾਰਾਂ) ਦੀ ਤ੍ਰਿਸ਼ਨਾ ਦਾ ਰਸ ਚਿਕੜ (ਵਾਂਗੂ) ਹੈ (ਅਤੇ) ਮੋਹ ਦੀ ਫਾਹੀ ਵੀ ਬਹੁਤ ਤੇਜ਼ ਹੈ । (ਇਸ ਫਾਹੀ ਨੂੰ) ਕਟਣ ਵਾਲਾ (ਸਾਰੇ) ਜਗਤ ਦਾ ਗੁਰੂ, ਗੋਵਿੰਦ (ਪ੍ਰਭੂ ਆਪ) ਹੈ, ਉਸ (ਗੋਬਿੰਦ) ਦੇ ਚਰਨ ਕਮਲਾਂ ਵਿਚ (ਆਪਣਾ) ਟਿਕਾਣਾ ਕਰੋ।੧।

(ਹੇ ਭਾਈ ! ਤੂੰ ਇਉਂ ਅਰਦਾਸਿ ਕਰ) ਹੇ ਗੋਬਿੰਦ ! ਹੇ ਪ੍ਰਭੂ ! ਹੇ ਪ੍ਰੀਤਮ ! ਹੇ ਦੀਨਾ ਨਾਥ ! ਕਿਰਪਾ ਕਰ ਕੇ (ਮੇਰੀ) ਇਹ ਅਰਦਾਸਿ ਸੁਣੋ । ਹੇ ਨਾਨਕ ਦੇ ਸੁਆਮੀ ! (ਇਸ ਮੋਹ ਰੂਪ ਚਿਕੜ ਵਿਚੋਂ ਕੱਢਣ ਲਈ ਤੁਸੀਂ ਮੇਰਾ) ਹਥ ਫੜ ਲਵੋ, (ਇਹ) ਜਿੰਦ ਤੇ ਸਰੀਰ ਸਭ ਤੁਹਾਡੀ (ਦਿੱਤੀ ਹੋਈ) ਰਾਸ (ਪੂੰਜੀ) ਹੈ।੨।੩।੧੨੦।

## ਸਾਰੰਸ਼ ਅਤੇ ਸਿਧਾਂਤ

ਮਨ ਪੰਖੀ ਹੈ । ਭਗਤ ਕਬੀਰ ਜੀ ਦੇ ਬਚਨ ਹਨ :-

**ਕਬੀਰ, ਮਨੁ ਪੰਖੀ ਭਇਓ, ਉਡਿ ਉਡਿ ਦਹਦਿਸ ਜਾਇ ॥**
**ਜੋ ਜੈਸੀ ਸੰਗਤਿ ਮਿਲੈ, ਸੋ ਤੈਸੋ ਫਲੁ ਖਾਇ ॥** [ਪੰਨਾ ੧੩੬੯

ਗੁਰੂ ਮਹਾਰਾਜ ਉਸ ਮਨ ਪੰਖੀ ਨੂੰ ਜਿਸ ਦੇ ਖੰਭ ਮਾਇਆ ਦੇ ਅੱਗ ਵਿੱਚ ਪਦਾਰਥਾਂ ਦੀ ਜਲਨ ਵਿੱਚ ਝੜ ਗਏ ਹਨ, ਸੰਬੋਧਨ ਕਰਕੇ ਸਮਝਾ ਰਹੇ ਹਨ- ਹੇ ਭਾਈ ! ਤੂੰ ਸਰੀਰ ਰੂਪੀ ਪਿੰਜਰੇ ਵਿਚੋਂ ਬਾਹਰ ਨਿਕਲ । ਜੇ ਤੇਰੇ ਵਿਚ ਉਡਣ ਦੀ ਸ਼ਕਤੀ ਨਹੀਂ ਰਹੀ ਤਾਂ ਨਾਮ-ਸਿਮਰਨ ਦੇ ਖੰਭ ਲਾ ਲੈ । ਇਹ ਸੰਸਾਰ ਭਰਮ ਦੀ ਖੂਹੀ ਹੈ, ਹੁਸ਼ਿਆਰ ਹੋ ਕੇ ਆਪਣੇ ਆਪ ਨੂੰ ਡਿੱਗਣ ਤੋਂ ਬਚਾਅ ਲੈ । ਹਾਂ, ਆਪਣੇ ਹਿਰਦੇ ਅੰਦਰ ਐਸਾ ਪ੍ਰੇਮ ਪੈਦਾ ਕਰ ਜਿਸ ਨਾਲ ਤੇਰੇ ਹਿਰਦੇ ਵਿਚੋਂ ਮਿਠਾ ਬੋਲ ਨਿਕਲੇ :-

**ਖੰਭ ਵਿਕਾਂਦੜੇ ਜੇ ਲਹਾਂ, ਘਿੰਨਾ ਸਾਵੀ ਤੋਲਿ ॥**
**ਤੰਨਿ ਜੜਾਈ ਆਪਣੈ, ਲਹਾਂ ਸੁ ਸਜਣੁ ਟੋਲਿ ॥** [ਪੰਨਾ ੧੪੨੬

ਮੂਰਖ ਮਨੁੱਖ ਅਗਿਆਨ ਤੇ ਭਰਮ ਵਿਚ ਫਸ ਕੇ ਧੀਆਂ ਪੁਤਰਾਂ ਨੂੰ ਆਪਣੇ ਜੀਵਨ ਦੇ ਖੰਭ ਸਮਝੀ ਬੈਠਾ ਹੈ। ਸੰਸਾਰ ਦੇ ਲੋਕੀ ਕਹਿੰਦੇ ਹਨ ਕਿ ਜੋ ਪੁੱਤਰ ਹੁੰਦੇ ਹਨ ਉਨ੍ਹਾਂ ਦੀ ਖੁਸ਼ੀ ਨਾਲ ਮਨੁੱਖ ਉਡਦਾ ਫਿਰਦਾ ਹੈ, ਪਰ ਅਸਲੀਅਤ ਇਹ ਹੈ :-

੨) **ਨ ਕਿਸ ਕਾ ਪੂਤੁ, ਨ ਕਿਸ ਕੀ ਮਾਈ ॥**
**ਝੂਠੈ ਮੋਹਿ ਭਰਮਿ ਭੁਲਾਈ ॥ ੧ ॥** [ਪੰਨਾ ੩੫੭

੩) **ਨ ਇਹੁ ਤਨੁ ਜਾਇਗਾ, ਨ ਜਾਹਿਗੇ ਖੰਭ ॥**
**ਪਾਉਣੈ ਪਾਣੀ ਅਗਨੀ ਕਾ ਸਨਬੰਧ ॥...** [ਪੰਨਾ ੧੨੫੭

ਹਾਂ, ਜੇ ਗੁਰੂ ਬਾਬਾ ਜੀ ਦੀ ਬਖ਼ਸ਼ਿਸ਼ ਹੋ ਜਾਵੇ ਤਾਂ ਜੀਵ ਸੱਚ ਵਿਚ ਸਮਾਅ ਸਕਦਾ ਹੈ। ਇਸ ਲਈ ਗੁਰੂ ਦੁਆਰਾ ਨਾਮ ਜਪਣ ਦੀ ਲੋੜ ਹੈ :-

**ਨਾਨਕ, ਕਰਮੁ ਹੋਵੈ, ਜਪੀਐ ਕਰਿ ਗੁਰੁ ਪੀਰੁ ॥**
**ਸਚਿ ਸਮਾਵੈ ਏਹੁ ਸਰੀਰੁ ॥ ੪ ॥ ੪ ॥ ੯ ॥** [ਪੰਨਾ ੧੨੫੭

ਸੋ, ਲੋੜ ਹੈ, ਸਨਬੰਧੀਆਂ ਤੇ ਮਿਤਰਾਂ ਦੇ ਮੋਹ ਚੋਂ ਬਾਹਰ ਨਿਕਲਣ ਦੀ। ਇਸ ਦੀ ਜੁਗਤੀ ਹੈ, ਸਾਧ ਗੁਰੂ ਦੇ ਚਰਨਾ ਵਿਚ ਅਰਦਾਸਿ ਕਰਨੀ। ਸਾਈਆਂ ਜੀਉ ਦੀ ਮਿਹਰ ਹੋ ਜਾਵੇ, ਅਰਦਾਸਿ ਸੁਣੀ ਜਾਵੇ, ਫਿਰ ਸਾਰਾ ਕਾਰਜ ਰਾਸਿ ਹੋ ਜਾਏਗਾ।

**ਗਉੜੀ ਮਹਲਾ ੫ ॥ ਹਰਿ ਪੇਖਨ ਕਉ, ਸਿਮਰਤ ਮਨੁ ਮੇਰਾ ॥ ਆਸ ਪਿਆਸੀ, ਚਿਤਵਉ ਦਿਨੁ ਰੈਨੀ, ਹੈ ਕੋਈ ਸੰਤੁ ਮਿਲਾਵੈ ਨੇਰਾ ॥ ੧ ॥ ਰਹਾਉ ॥ ਸੇਵਾ ਕਰਉ ਦਾਸ ਦਾਸਨ ਕੀ, ਅਨਿਕ ਭਾਂਤਿ ਤਿਸੁ ਕਰਉ ਨਿਹੋਰਾ ॥ ਤੁਲਾ ਧਾਰਿ ਤੋਲੇ ਸੁਖ ਸਗਲੇ, ਬਿਨੁ ਹਰਿ ਦਰਸ ਸਭੋ ਹੀ ਥੋਰਾ ॥ ੧ ॥ ਸੰਤ ਪ੍ਰਸਾਦਿ ਗਾਏ ਗੁਨ ਸਾਗਰ, ਜਨਮ ਜਨਮ ਕੋ ਜਾਤ ਬਹੋਰਾ ॥ ਆਨਦ ਸੂਖ ਭੇਟਤ ਹਰਿ ਨਾਨਕ, ਜਨਮੁ ਕ੍ਰਿਤਾਰਥੁ, ਸਫਲੁ ਸਵੇਰਾ ॥੨॥੪॥੧੨੧॥**

## ਉਚਾਰਨ ਸੇਧ

**ਬਿੰਦੀ ਸਹਿਤ** : ਚਿਤਵਉਂ, ਕਰਉਂ, ਅਨੁਨਾਸਕ-ਆਂਨਦ।

**ਪਦ ਅਰਥ** : ਪੇਖਨ ਕਉ=(ਦਰਸ਼ਨ) ਵੇਖਣ ਲਈ। ਸਿਮਰਤ=ਸਿਮਰਦਾ, ਯਾਦ ਕਰਦਾ ਹੈ। ਚਿਤਵਉ=ਯਾਦ ਕਰਦੀ ਰਹਿੰਦੀ ਹਾਂ। ਨੇਰਾ=ਨੇੜੇ ਹੀ। ਨਿਹੋਰਾ=ਤਰਲਾ। ''ਕਰਉ ਨਿਹੋਰਾ ਬਹੁਤ ਬੇਨਤੀ...'' (ਪੰਨਾ ੧੨੦੭)। ਤੁਲਾ ਧਾਰਿ=ਤਕੜੀ ਉਤੇ ਧਰ ਕੇ। ਥੋਰਾ=ਥੋੜਾ। ਜਨਮ ਜਨਮ ਕੋ=ਜਨਮਾਂ ਜਨਮਾਂ ਦੇ (ਭਟਕਦੇ) ਨੂੰ। ਬਹੋਰਾ=ਮੋੜ ਲਿਆ। ਕ੍ਰਿਤਾਰਥ=ਸਫਲ। ਸਵੇਰਾ=ਸਮੇਂ ਸਿਰ।

**ਅਰਥ** : (ਹੇ ਭਾਈ !) ਹਰੀ ਦਾ (ਦਰਸ਼ਨ) ਵੇਖਣ ਲਈ (ਮੇਰਾ) ਮਨ (ਉਸ ਹਰੀ ਦਾ ਸਿਮਰਨ) ਕਰ ਰਿਹਾ ਹੈ। (ਮੈਂ ਦਰਸ਼ਨਾਂ ਦੀ) ਆਸ ਵਿੱਚ ਪਿਆਸੀ ਹੋਈ ਦਿਨੇ ਰਾਤ (ਹਰੀ ਨੂੰ) ਯਾਦ ਕਰਦੀ ਰਹਿੰਦੀ ਹਾਂ, ਕੋਈ (ਐਸਾ) ਸੰਤ ਹੈ (ਜੋ ਮੈਨੂੰ ਪਰਮੇਸ਼ਰ) ਨੇੜੇ (ਭਾਵ ਛੇਤੀ ਹੀ) ਮਿਲਾ ਦੇਵੇ? ।੧।ਰਹਾਉ।

(ਜਿਹੜਾ ਕੋਈ ਸੰਤ ਮਿਲਾ ਦੇਵੇ, ਮੈਂ ਉਸ ਦੇ) ਦਾਸਾਂ ਦੇ ਦਾਸਾਂ ਦੀ ਸੇਵਾ ਕਰਾਂਗੀ (ਅਤੇ) ਅਨੇਕ ਤਰ੍ਹਾਂ ਨਾਲ ਉਸ ਦੇ ਅਗੇ ਤਰਲੇ ਕਰਾਂਗੀ। (ਮੈਂ ਦੁਨੀਆ ਦੇ) ਸਾਰੇ ਸੁਖ ਤਕੜੀ ਉਤੇ ਧਰ ਕੇ ਤੋਲ ਲਏ ਹਨ (ਪਰ ਮੈਨੂੰ) ਹਰੀ ਦੇ ਦਰਸ਼ਨ ਤੋਂ ਬਿਨਾਂ ਸਭ ਕੁਝ ਥੋੜਾ ਹੀ (ਭਾਵ ਤੁੱਛ ਜਿਹਾ ਲੱਗਦਾ ਹੈ) ।੧।

(ਜਦ ਮੈਂ) ਸੰਤ (ਗੁਰੂ ਦੀ) ਕਿਰਪਾ ਨਾਲ ਗੁਣਾਂ ਦੇ ਸਮੁੰਦਰ (ਪਰਮੇਸ਼ਰ ਦੇ) ਗੁਣ ਗਾਇਨ ਕੀਤੇ (ਤਾਂ) ਜਨਮਾਂ ਜਨਮਾਂ (ਵਿੱਚ ਪਾਏ ਜਾਂਦੇ ਜੀਵ) ਨੂੰ ਮੋੜ ਲਿਆ (ਭਾਵ ਬਚਾਅ ਲਿਆ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਫਿਰ ਉਸ) ਹਰੀ ਨੂੰ ਮਿਲਦਿਆਂ (ਮੈਨੂੰ ਸਾਰੇ) ਅਨੰਦ (ਤੇ) ਸੁਖ (ਮਿਲ ਗਏ, ਮੇਰਾ ਮਨੁੱਖਾ) ਜਨਮ ਸਮੇਂ ਸਿਰ ਸਫਲ ਹੋ ਗਿਆ ।੨।੪।੧੨੧।

## ਅਰਥ ਭੇਦ ਅਤੇ ਨਿਰਣੈ

**ਆਨਦ ਸੂਖ ਭੇਟਤ ਹਰਿ ਨਾਨਕ, ਜਨਮੁ ਕ੍ਰਿਤਾਰਥੁ ਸਫਲੁ ਸਵੇਰਾ ॥**

ਪਹਿਲੀ ਅਧੀ ਪੰਗਤੀ ਦੇ ਅਰਥਾਂ ਵਿਚ ਸਮੂਹ ਟੀਕਾਕਾਰਾਂ ਦੀ ਸੰਮਤੀ ਹੈ ਪਰ ਪਿਛਲੀ ਅਧੀ ਪੰਗਤੀ ਵਿਚ 'ਸਵੇਰਾ' ਦੇ ਅਰਥ ਕਈ ਵੰਨਗੀਆਂ ਵਿਚ ਕੀਤੇ ਗਏ ਹਨ :-

੧. ਸਵੇਰਾ=ਸੋ ਵੇਲਾ। [ਫ. ਸ.

੨. ਸਵੇਰਾ=ਸ+ਵੇਲਾ, ਸ਼ੁਭ ਵੇਲਾ। [ਸੰ. ਸ.

੩. ਸਵੇਰਾ=ਸ+ਵੇਰਾ ਏਹੀ ਵੇਲਾ ਸੀ। [ਸੰ. ਪੋ.

੪. ਸਵੇਰਾ=ਵੇਲੇ ਸਿਰ। [ਦਰਪਣ

**ਨਿਰਣੈ** : ਮਨੁੱਖਾ ਜੀਵਨ ਦਾ ਸਮੇਂ ਸਿਰ ਸਫਲ ਹੋਣਾ ਇਹ ਅਰਥ ਵਿਸ਼ਾ ਵਸਤੂ ਦੇ ਅਨੁਕੂਲ ਹਨ ਜਿਵੇਂ ਕਿ ਉਪਰ ਨੰਬਰ ੪ ਤੇ ਦਰਜ ਹਨ, ਬਾਕੀ ਅਟਕਲ ਪਚੂ ਜਿਹੇ ਅਰਥ ਹਨ।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਦਰਸ਼ਨ-ਸਿਕ ਜਿਸ ਸਿਖਰ ਨੂੰ ਛੂੰਹਦੀ ਦਰਸਾਈ ਹੈ, ਉਹ ਅਲੌਕਿਕ ਹੈ। ਜੀਵਨ ਦੇ ਸਾਰੇ ਸੁਖ ਦਰਸ਼ਨ ਦੇ ਸਾਹਵੇਂ ਤੁੱਛ ਹਨ। ਜੀਵਨ ਦੇ ਸਫਲ-ਸਵੇਰੇ ਦੀ ਸੀਮਾਂ ਦਰਸ਼ਨ ਹੈ। ਸਭ ਤੋਂ ਪਹਿਲੀ ਗਲ ਇਹ ਹੈ ਕਿ ਜੀਵ ਇਸਤਰੀ ਦੇ ਹਿਰਦੇ ਅੰਦਰ ਪਤੀ-ਪ੍ਰੀਤਮ ਨੂੰ ਵੇਖਣ ਲਈ ਭਾਵ ਦਰਸ਼ਨ ਕਰਨ ਲਈ ਹਿਰਦੇ ਵਿਚ ਤਾਂਘ ਹੋਵੇ, ਤੀਬਰ ਬੈਰਾਗ ਹੋਵੇ। ਫਿਰ ਪ੍ਰਤੀਤ ਹੋ ਆਉਂਦੀ ਹੈ ਕਿ ਇੰਦ੍ਰਿਆਂ ਦੇ ਸੁਖ ਸਦੀਵੀ ਨਹੀਂ, ਇਹ ਹਉਲੇ ਹਨ। ਇਹਨਾਂ ਰਸਾਂ ਕਸਾਂ ਤੋਂ ਖਹਿੜਾ ਛਡਾਉਣ

ਦੀ ਲੋੜ ਹੈ। ਸਿਧਾਂਤ ਇਹ ਹੈ :-

**ਹੋਛਉ ਕਾਜੁ ਅਲਪ ਸੁਖ ਬੰਧਨ, ਕੋਟਿ ਜਨੰਮ, ਕਹਾ ਦੁਖ ਭੰਉ ॥[ਪੰ. ੧੩੮੭**

ਬਸ ਰਾਮ-ਰੰਗ ਦਾ ਰਵਣਾ ਹੀ ਅਨੰਦ ਦਾ ਪ੍ਰਤੀਕ ਹੈ :-

**ਸਰਬ ਅਨੰਦ ਜਬ ਦਰਸਨੁ ਪਾਈਐ ॥**
**ਰਾਮ ਗੁਣਾ ਨਿਤ ਨਿਤ ਹਰਿ ਗਾਈਐ ॥** [ਪੰਨਾ ੮੯੦

**ਰਾਗੁ ਗਉੜੀ ਪੂਰਬੀ, ਮਹਲਾ ੫ ॥ ੧ੴ ਸਤਿਗੁਰ ਪ੍ਰਸਾਦਿ ॥ ਕਿਨ ਬਿਧਿ ਮਿਲੈ ਗੁਸਾਈ ਮੇਰੇ ਰਾਮ ਰਾਇ ॥ ਕੋਈ ਐਸਾ ਸੰਤੁ, ਸਹਜ ਸੁਖ ਦਾਤਾ, ਮੋਹਿ ਮਾਰਗੁ ਦੇਇ ਬਤਾਈ ॥੧॥ਰਹਾਉ॥ ਅੰਤਰਿ ਅਲਖੁ, ਨ ਜਾਈ ਲਖਿਆ, ਵਿਚਿ ਪੜਦਾ ਹਉਮੈ ਪਾਈ॥ ਮਾਇਆ ਮੋਹਿ, ਸਭੋ ਜਗ ਸੋਇਆ, ਇਹੁ ਭਰਮੁ ਕਹਹੁ ਕਿਉ ਜਾਈ॥੧॥ ਏਕਾ ਸੰਗਤਿ, ਇਕਤੁ ਗ੍ਰਿਹਿ ਬਸਤੇ, ਮਿਲਿ ਬਾਤ ਨ ਕਰਤੇ ਭਾਈ ॥ ਏਕ ਬਸਤੁ ਬਿਨੁ, ਪੰਚ ਦੁਹੇਲੇ, ਓਹ ਬਸਤੁ ਅਗੋਚਰੁ ਠਾਈ ॥੨॥ ਜਿਸ ਕਾ ਗ੍ਰਿਹੁ, ਤਿਨਿ ਦੀਆ ਤਾਲਾ, ਕੁੰਜੀ ਗੁਰ ਸਉਪਾਈ ॥ ਅਨਿਕ ਉਪਾਵ ਕਰੇ, ਨਹੀ ਪਾਵੈ, ਬਿਨੁ ਸਤਿਗੁਰ ਸਰਣਾਈ ॥ ੩ ॥ ਜਿਨ ਕੇ ਬੰਧਨ ਕਾਟੇ ਸਤਿਗੁਰ, ਤਿਨ ਸਾਧ ਸੰਗਤਿ ਲਿਵ ਲਾਈ ॥ ਪੰਚ ਜਨਾ ਮਿਲਿ ਮੰਗਲੁ ਗਾਇਆ, ਹਰਿ ਨਾਨਕ, ਭੇਦੁ ਨ ਭਾਈ ॥੪॥ ਮੇਰੇ ਰਾਮ ਰਾਇ, ਇਨ ਬਿਧਿ ਮਿਲੈ ਗੁਸਾਈ ॥ ਸਹਜੁ ਭਇਆ, ਭ੍ਰਮੁ ਖਿਨ ਮਹਿ ਨਾਠਾ, ਮਿਲਿ ਜੋਤੀ ਜੋਤਿ ਸਮਾਈ ॥ ੧ ॥ ਰਹਾਉ ਦੂਜਾ ॥ ੧ ॥ ੧੨੨ ॥**

## ਉਚਾਰਨ ਸੇਧ

**ਬਿੰਦੀ ਸਹਿਤ :** ਗੁਸਾਈਂ, ਕਿਉਂ, ਠਾਈਂ, ਸਉਂਪਾਈ।

**ਫੁਟਕਲ :** ਛੋਟੇ ਅੰਕ ੧, ੨ ਆਦਿ ਘਰ ਦੇ ਸੂਚਕ ਹਨ।

**ਪਦ ਅਰਥ :** ਸਹਜ ਸੁਖ ਦਾਤਾ=ਸਹਜ ਅਤੇ ਸੁਖ ਦੇਣ ਵਾਲਾ। ਅਲਖੁ=ਜਿਸ ਨੂੰ ਸਮਝ ਨਹੀਂ ਸਕੀਦਾ, ਲਖਤਾ ਤੋਂ ਰਹਿਤ। ਪਾਈ=ਪਾ ਦਿੱਤੀ ਹੈ। ਇਕਤੁ ਗ੍ਰਿਹਿ=ਇਕੋ ਘਰ ਵਿੱਚ। ਪੰਚ ਦੁਹੇਲੇ= ਪੰਜੇ (ਗਿਆਨ ਇੰਦਰੇ) ਦੁੱਖੀ ਹਨ। ਅਗੋਚਰ ਠਾਈ=ਇੰਦਰਿਆਂ ਦੀ ਪਹੁੰਚ ਤੋਂ ਪਰੇ ਵਾਲੀ ਥਾਂ ਤੇ। ਤਾਲਾ=ਜੰਦਰਾ। ਸਉਪਾਈ=ਸੌਂਪ ਦਿੱਤੀ ਹੋਈ ਹੈ। ਪੰਚ ਜਨਾ=ਪੰਜ ਇੰਦ੍ਰਿਆਂ ਨੇ। ਨਾਠਾ=ਨਸ ਗਿਆ।

**ਅਰਥ :** (ਹੇ ਭਾਈ !) ਮੇਰੇ ਰਾਮ ਰਾਜੇ (ਵਾਹਿਗੁਰੂ ਜੀ ਮੇਰੇ) ਮਾਲਕ ਜੀ, ਕਿਨ੍ਹਾਂ ਤਰੀਕਿਆਂ

ਨਾਲ ਮਿਲ ਸਕਦੇ ਹਨ? ਕੋਈ ਅਜਿਹਾ ਸੰਤ (ਜੋ) ਸਹਜ ਤੇ ਸੁਖ ਦੇਣ ਵਾਲਾ ਹੋਵੇ ਮੈਨੂੰ (ਪ੍ਰਭੂ ਮਿਲਣ ਦਾ) ਰਸਤਾ ਦਸ ਦੇਵੇ ।੧।ਰਹਾਉ।

(ਹੇ ਭਾਈ !) ਲਖਤਾ ਤੋਂ ਰਹਿਤ ਪ੍ਰਭੂ (ਭਾਵੇਂ ਹਰੇਕ ਦੇ ਹਿਰਦੇ) ਅੰਦਰ ਵਸਦਾ ਹੈ, ਪਰ ਜੀਵ (ਪਾਸੋਂ) ਲਖਿਆ ਨਹੀਂ ਜਾ ਸਕਦਾ (ਕਿਉਂਕਿ ਜੀਵ ਦੇ) ਵਿੱਚ (ਜੋ) ਹਉਮੈ ਪਾਈ ਹੈ, (ਉਹ) ਰੁਕਾਵਟ ਹੈ । (ਹਉਮੈ ਦੇ ਪ੍ਰਭਾਵ ਹੇਠ) ਸਾਰਾ ਸੰਸਾਰ ਹੀ ਮਾਇਆ ਦੇ ਮੋਹ ਵਿੱਚ ਸੁੱਤਾ ਪਿਆ ਹੈ, ਦਸੋ (ਫਿਰ ਜੀਵ ਦਾ) ਇਹ ਭਰਮ ਕਿਵੇਂ (ਦੂਰ) ਹੋ ਸਕਦਾ ਹੈ ? ।੧।

(ਹੇ ਭਾਈ ! ਪਰਮਾਤਮਾ ਤੇ ਜੀਵਾਤਮਾ ਦੀ) ਇਕੋ ਸੰਗਤ ਹੈ (ਭਾਵ ਇਕੋ (ਸਰੀਰ ਰੂਪ) ਘਰ ਵਿਚ ਵਸਦੇ ਹਨ (ਪਰ ਦੋਵੇਂ ਆਪਸ ਵਿੱਚ) ਮਿਲ ਕੇ ਕੋਈ ਗੱਲਬਾਤ ਨਹੀਂ ਕਰਦੇ । ਇਕ (ਨਾਮ ਰੂਪ) ਵਸਤੂ ਤੋਂ ਬਿਨਾਂ ਪੰਜੇ (ਗਿਆਨ ਇੰਦ੍ਰੇ ਵੀ) ਦੁਖੀ ਹਨ (ਕਿਉਂਕਿ ਓਹ (ਨਾਮ) ਵਸਤੂ ਇੰਦਰਿਆਂ ਦੀ ਪਹੁੰਚ ਤੋਂ ਪਰੇ ਥਾਂ ਤੇ ਪਈ ਹੈ ।੨।

(ਹੇ ਭਾਈ !) ਜਿਸ (ਪ੍ਰਭੂ) ਦਾ (ਬਣਾਇਆ ਹੋਇਆ) ਸਰੀਰ (ਰੂਪੀ) ਘਰ ਹੈ, ਉਸ ਨੇ (ਭਰਮ ਮੋਹ ਰੂਪ ਦਾ) ਜੰਦਰਾ ਮਾਰਿਆ ਹੋਇਆ ਹੈ (ਅਤੇ ਇਸ ਜੰਦਰੇ ਨੂੰ ਖੋਹਲਣ ਦੀ) ਕੁੰਜੀ ਗੁਰੂ ਨੂੰ ਸੌਂਪੀ ਹੋਈ ਹੈ । (ਜੀਵ ਬੇਸ਼ਕ) ਅਨੇਕਾਂ ਜਤਨ ਕਰਦਾ ਰਹੇ (ਪਰ) ਸਤਿਗੁਰੂ ਦੀ ਸਰਣਿ ਪਏ ਬਿਨਾਂ (ਅਗੋਚਰ ਵਸਤੂ) ਨਹੀ ਪਾ ਸਕਦਾ ।੩।

ਹੇ ਸਤਿਗੁਰੂ ! ਜਿਨ੍ਹਾਂ ਦੇ (ਮਾਇਆ ਰੂਪੀ) ਬੰਧਨ (ਤੂੰ) ਕਟ ਦਿਤੇ ਹਨ ਉਨ੍ਹਾਂ ਨੇ ਸਾਧ ਸੰਗਤ ਦੁਆਰਾ (ਪ੍ਰਭੂ ਨਾਲ ਆਪਣੀ) ਲਿਵ ਲਾਈ ਹੈ । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਨ੍ਹਾਂ) ਪੰਚ ਜਨਾ ਦੇ ਗਿਆਨ ਇੰਦਰਿਆਂ ਨੇ (ਸਤਿਸੰਗਤਿ ਨਾਲ) ਮਿਲ ਕੇ (ਪ੍ਰਭੂ ਦਾ) ਜਸ ਗਾਇਨ ਕੀਤਾ ਹੈ (ਇਸ ਦੇ ਫਲ ਸਰੂਪ ਉਨ੍ਹਾਂ ਵਿਚ ਅਤੇ) ਹਰੀ ਵਿੱਚ ਕੋਈ ਭਿੰਨ-ਭੇਦ ਨਹੀਂ ਰਿਹਾ ।੪।

(ਹੇ ਭਾਈ !) ਮੇਰੇ ਰਾਮ ਰਾਇ ਜੀ, ਮੇਰਾ ਮਾਲਕ ਇਨ੍ਹਾਂ ਜੁਗਤੀਆਂ ਨਾਲ ਮਿਲਦਾ ਹੈ। (ਹੁਣ) ਸਹਜ ਅਵਸਥਾ (ਪ੍ਰਾਪਤ) ਹੋ ਗਈ ਹੈ ਤੇ ਇਕ ਖਿਨ ਵਿਚ (ਸਾਰਾ) ਭਰਮ ਦੂਰ ਹੋ ਗਿਆ ਹੈ, (ਜੀਵ ਦੀ) ਜੋਤਿ (ਪਰਮਾਤਮਾ) ਦੀ ਜੋਤਿ ਵਿਚ ਮਿਲਣ ਕਰਕੇ (ਕੋਈ ਭਿੰਨ ਭੇਦ ਨਹੀਂ ਰਿਹਾ ਭਾਵ) ਅਭੇਦਤਾ ਹੋ ਗਈ ਹੈ ।੧।ਰਹਾਉ ਦੂਜਾ ।੧।੧੨੨।

## ਅਰਥ ਭੇਦ ਅਤੇ ਨਿਰਣੈ

**ਕਿਨ ਬਿਧਿ ਮਿਲੈ ਗੁਸਾਈ ਮੇਰੇ ਰਾਮ ਰਾਇ ॥**

ਇਸ ਪੰਗਤੀ ਵਿੱਚ ''ਮੇਰੇ ਰਾਮ ਰਾਇ'' ਸੰਬੋਧਨ ਰੂਪ ਵਿਚ ਕੀਤੇ ਅਰਥ ਓਪਰੇ ਜਿਹੇ ਲਗਦੇ ਹਨ । ਜਿਵੇਂ ਕਿ :-

੧. ਹੇ ਮੇਰੀ ਮਾਤਾ ! (ਮੈਂ) ਕਿਹੜੇ ਗੁਣਾਂ (ਕਰ ਕੇ) ਆਪਣੇ ਪ੍ਰਾਣਾਂ ਦੇ ਪਤੀ ਨੂੰ ਮਿਲਾਂ?

[ਪ੍ਰਿੰ. ਨਰੈਣ ਸਿੰਘ

੨. (ਪ੍ਰਸ਼ਨ) ਹੇ ਮੇਰੇ ਰਾਮ ਰਾਇ ਜੀ ! ਕਿਸ ਬਿਧੀ ਨਾਲ (ਮੈਨੂੰ) ਮਾਲਕ (ਪਰਮੇਸ਼ਰ) ਮਿਲ ਪਵੇ । [ਸੰ.ਪੋ.

੩. ਹੇ ਮੇਰੇ ਪ੍ਰਭੂ ਪਾਤਿਸ਼ਾਹ ! ਮੈਨੂੰ ਧਰਤੀ ਦਾ ਖਸਮ ਪ੍ਰਭੂ ਕਿਨ੍ਹਾਂ ਤਰੀਕਿਆਂ ਨਾਲ ਮਿਲ ਸਕੇ? [ਦਰਪਣ

**ਨਿਰਣੈ** : ''ਮੇਰੇ ਰਾਮ ਰਾਇ ! ਤੂੰ ਸੰਤਾ ਕਾ ਸੰਤ ਤੇਰੇ'' ਪੰਗਤੀ ਵਿਚ 'ਮੇਰੇ ਰਾਮ ਰਾਇ' ਸੰਬੋਧਨ ਰੂਪ ਦਾ ਲਖਾਇਕ ਹੈ, ਪਰ ਨਿਰਣੈ ਅਧੀਨ ਪੰਗਤੀ ਦੇ ਅਰਥ ਸੰਬੋਧਨ ਰੂਪ ਵਿਚ ਕਰਨੇ ਕਿਸੇ ਤਰ੍ਹਾਂ ਵੀ ਠੀਕ ਨਹੀਂ ਕਹੇ ਜਾ ਸਕਦੇ। 'ਮੇਰੇ ਰਾਮ ਰਾਜਾ, ਮੇਰੇ ਗੁਸਾਈ, ਕਿਸ ਤਰ੍ਹਾਂ ਮਿਲ ਸਕਦੇ ਹਨ?'

ਉਪਰੋਕਤ ਅਰਥਾਂ ਵਿਚ 'ਹੇ ਮੇਰੀ ਮਾਤਾ ! ਹੇ ਮੇਰੇ ਰਾਮ ਰਾਇ ਜੀ' ਹੇ ਮੇਰੇ ਪ੍ਰਭੂ ਪਾਤਿਸ਼ਾਹ ! ਸੰਬੋਧਨ ਰੂਪ ਵਿੱਚ ਅਰਥਾਉਣੇ ਬਿਲ਼ਕੁਲ ਓਪਰੇ ਜਿਹੇ ਲਗਦੇ ਹਨ । ਸਹੀ ਅਰਥ ਪਿਛੇ ਕਰ ਦਿੱਤੇ ਗਏ ਹਨ।

'ਮੇਰੇ ਰਾਮ ਰਾਇ' ਵਾਲੇ ਸ਼ਬਦ ਅਨਵੈ ਰੂਪ ਅਤੇ ਤੁਕਾਂਤ ਪੂਰਤੀ ਦੇ ਸੂਚਕ ਵੀ ਹੋ ਸਕਦੇ ਹਨ ਜਿਵੇਂ ਕਿ ਆਸਾ ਮਹਲਾ ੪ ਛੰਤ ਵਿੱਚ 'ਰਾਮ ਰਾਜੇ' ਸ਼ਬਦਾਂ ਦਾ ਪ੍ਰਯੋਗ ਕੀਤਾ ਗਿਆ ਹੈ ।

## ਸਾਰੰਸ਼ ਅਤੇ ਸਿਧਾਂਤ

ਪ੍ਰਭੂ ਦੇ ਮਿਲਣ ਦਾ ਮਾਰਗ ਓਹੀ ਸੰਤ ਦਰਸਾ ਸਕਦਾ ਹੈ ਜਿਸ ਦਾ ਪ੍ਰਭੂ ਨਾਲ ਮਿਲਾਪ ਹੋ ਚੁਕਾ ਹੋਵੇ । ਜਿਹੜਾ ਆਪ ਹੀ ਸਾਧਕ ਹੋਵੇ, ਉਹ ਕੁਝ ਨਹੀਂ ਦਸ ਸਕਦਾ ।

ਇਸ ਸ਼ਬਦ ਵਿਚ ਦੋ ਰਹਾਉ ਹਨ ਪਹਿਲਾ ਰਹਾਉ ਕਿਨ ਬਿਧਿ' ਪ੍ਰਸ਼ਨਵਾਚੀ ਹੈ ਅਤੇ ਦੂਜਾ 'ਇਨ ਬਿਧਿ' ਉਤਰ ਰੂਪ ਹੈ । 'ਕਿਨ' ਤੇ 'ਇਨ' ਦੋਵੇਂ ਹੀ ਬਹੁਵਚਨੀ ਪੜਨਾਵ ਹਨ । ਨਾਮ-ਵਸਤੂ ਦੀ ਪ੍ਰਾਪਤੀ ਤੋਂ ਬਿਨਾਂ ਗਿਆਨ-ਇੰਦ੍ਰੇ ਦੁਖੀ ਰਹਿੰਦੇ ਹਨ । ਨਾਮ ਦਾ ਦਾਤਾ ਸਤਿਗੁਰੂ ਹੈ । ਭਾਵੇਂ ਸੇਵਕ ਤੇ ਠਾਕੁਰ ਇਕ ਸੇਜ ਤੇ ਵਸਦੇ ਹਨ ਪਰ ਜਦੋਂ ਤਕ ਦੋਹਾਂ ਦੀ ਪਰਸਪਰ ਗਲਬਾਤ ਨਹੀਂ ਹੁੰਦੀ, ਸੇਵਕ ਦੇ ਅੰਦਰ ਕਲਪਨਾ ਬਣੀ ਰਹਿੰਦੀ ਹੈ । ਅਸਲ ਵਿੱਚ ਜਿਨ੍ਹਾਂ ਨੂੰ ਸਤਿਗੁਰੂ ਮਿਲ ਪੈਂਦਾ ਹੈ, ਉਨ੍ਹਾਂ ਦੀ ਸੁਰਤਿ ਹਰੀ ਨਾਲ ਜੁੜਦੀ ਹੈ ਅਤੇ ਉਨ੍ਹਾਂ ਦੇ ਮੋਹ-ਮਾਇਆ ਦੇ ਬੰਧਨ ਕਟੇ ਜਾਂਦੇ ਹਨ :-

**ਬੰਧਨ ਕਾਟਿ, ਮੁਕਤਿ ਜਨੁ ਭਇਆ ॥**

**ਜਨਮ ਮਰਨ ਦੂਖੁ ਭ੍ਰਮੁ ਗਇਆ ॥** [ਪੰਨਾ ੨੯੯

ਜੇ ਇਸ ਦ੍ਰਿਸ਼ਟੀ ਕੋਨ ਤੋਂ ਵੇਖੀਏ ਕਿ ਜੀਵਾਤਮਾ ਤੇ ਪਰਮਾਤਮਾ ਸਰੀਰ ਰੂਪੀ ਘਰ ਵਿਚ ਦੋਵੇਂ ਇਕਠੇ ਹਨ ਪਰ ਜੀਵਾਤਮਾ ਹਉਮੈ ਨਾਲ ਵੇੜ੍ਹਿਆ ਹੋਇਆ ਹੈ ਜਦੋਂ ਕਿ ਪਰਮਾਤਮਾ ਸ਼ੁੱਧ ਰੂਪ ਹੈ । ਇਸ ਲਈ ਦੋਹਾਂ ਦਾ ਆਪਸ ਵਿੱਚ ਮੇਲ ਨਹੀਂ ਹੁੰਦਾ । ਜਿਥੋਂ ਤਕ ਅਗੋਚਰ ਵਸਤੂ ਦੀ ਪ੍ਰਾਪਤੀ ਦਾ ਸਬੰਧ ਹੈ, ਇਹ ਜੀਵਾਤਮਾ ਦੇ ਵਸ ਵਿਚ ਨਹੀਂ ਕਿਉਂਕਿ ਇਕ ਵਸਤੂ ਜੋ ਸਰੀਰ ਵਿੱਚ ਹੈ, ਉਸ ਨੂੰ ਤਾਲਾ ਲੱਗਾ ਹੋਇਆ ਹੈ ਅਤੇ ਕੁੰਜੀ ਗੁਰੂ ਪਾਸ ਹੈ । ਇਸ ਲਈ ਗੁਰੂ ਤੋਂ ਬਿਨਾ ਉਹ ਵਸਤੂ ਨਹੀਂ

ਮਿਲ ਸਕਦੀ। ਗੁਰਵਾਕ ਹਨ :-

ਗੁਰੁ ਕੁੰਜੀ ਪਾਹੂ ਨਿਵਲੁ, ਮਨੁ ਕੋਠਾ ਤਨੁ ਛਤਿ ॥

ਨਾਨਕ, ਗੁਰ ਬਿਨੁ, ਮਨ ਕਾ ਤਾਕੁ ਨ ਉਘੜੈ, ਅਵਰ ਨ ਕੁੰਜੀ ਹਥਿ ॥

**ਗਉੜੀ ਮਹਲਾ ੫ ॥ ਐਸੋ ਪਰਚਉ ਪਾਇਓ ॥ ਕਰੀ ਕ੍ਰਿਪਾ ਦਇਆਲ ਬੀਠੁਲੈ, ਸਤਿਗੁਰ ਮੁਝਹਿ ਬਤਾਇਓ ॥ ੧ ॥ ਰਹਾਉ ॥ ਜਤ ਕਤ ਦੇਖਉ, ਤਤ ਤਤ ਤੁਮ ਹੀ, ਮੋਹਿ ਇਹੁ ਬਿਸੁਆਸੁ ਹੋਇ ਆਇਓ ॥ ਕੈ ਪਹਿ ਕਰਉ ਅਰਦਾਸਿ ਬੇਨਤੀ, ਜਉ ਸੁਨਤੋ ਹੈ ਰਘੁਰਾਇਓ ॥ ੧ ॥ ਲਹਿਓ ਸਹਸਾ, ਬੰਧਨ ਗੁਰਿ ਤੋਰੇ, ਤਾਂ ਸਦਾ ਸਹਜ ਸੁਖੁ ਪਾਇਓ ॥ ਹੋਣਾ ਸਾ, ਸੋਈ ਫੁਨਿ ਹੋਸੀ, ਸੁਖੁ ਦੂਖੁ ਕਹਾ, ਦਿਖਾਇਓ ॥ ੨ ॥ ਖੰਡ ਬ੍ਰਹਮੰਡ ਕਾ ਏਕੋ ਠਾਣਾ, ਗੁਰਿ ਪਰਦਾ ਖੋਲਿ ਦਿਖਾਇਓ ॥ ਨਉਨਿਧਿ ਨਾਮੁ ਨਿਧਾਨੁ ਇਕ ਠਾਈ, ਤਉ ਬਾਹਰਿ ਕੈ ਠੈ ਜਾਇਓ ॥ ੩ ॥ ਏਕੈ ਕਨਿਕ, ਅਨਿਕ ਭਾਤਿ ਸਾਜੀ, ਬਹੁ ਪਰਕਾਰ ਰਚਾਇਓ ॥ ਕਹੁ ਨਾਨਕ, ਭਰਮੁ ਗੁਰਿ ਖੋਈ ਹੈ, ਇਵ ਤਤੈ, ਤਤੁ ਮਿਲਾਇਓ ॥ ੪ ॥ ੨ ॥ ੧੨੩ ॥**

## ਉਚਾਰਨ ਸੇਧ

**ਬਿੰਦੀ ਸਹਿਤ :** ਦੇਖਉਂ, ਕਰਉਂ, ਕਹਾਂ, ਠਾਈਂ, ਭਾਂਤਿ।

**ਪਦ ਅਰਥ :** ਪਰਚਉ=ਨਿਸਚੇ ਭਰਿਆ ਗਿਆਨ, ਜਾਣਕਾਰੀ, ਵਾਕਫ਼ੀ, ਸਾਂਝ। ਬੀਠੁਲੈ= ਵਿਸ਼ਨੂੰ ਭਾਵ ਪਰਮੇਸ਼ਰ ਨੇ। ਸਤਿਗੁ ਮੁਝਹਿ ਬਤਾਇਓ=ਸਤਿਗੁਰ ਦਾ ਮੈਨੂੰ (ਪਤਾ) ਦਸ ਦਿੱਤਾ ਹੈ। ਜਤ ਕਤ=ਜਿਥੇ ਕਿਥੇ। ਤਤ ਤਤ=ਉਥੇ ਉਥੇ ਹੀ। ਬਿਸੁਆਸੁ=ਭਰੋਸਾ, ਯਕੀਨ। ਕੈ ਪਹਿ=ਕਿਸ ਅਗੇ?। ਰਘੁ ਰਾਇਓ=ਰਘੂ ਵੰਸ ਦਾ ਰਾਮ ਰਾਜਾ ਭਾਵ ਵਾਹਿਗੁਰੂ। ਲਹਿਓ ਸਹਸਾ=ਸੰਸਾ, ਭਰਮ ਦੂਰ ਹੋ ਗਿਆ। ਸਹਜ ਸੁਖੁ=ਅਡੋਲ ਅਵਸਥਾ ਦਾ ਸੁਖ। ਫੁਨਿ=ਫਿਰ। ਕਹਾ=ਕਿਥੇ?। ਖੰਡ ਬ੍ਰਹਮੰਡ=ਧਰਤੀ ਅਤੇ ਰਚਨਾ ਦੇ ਹਿੱਸੇ। ਠਾਣਾ=ਟਿਕਾਣਾ। ਪਰਦਾ ਖੋਲਿ=ਪੜਦਾ ਖੋਲ੍ਹ ਕੇ। ਇਕ ਠਾਈ=ਇਕ ਥਾਂ ਤੇ। ਕੈ ਠੈ=ਕਿਹੜੇ ਥਾਂ ਤੇ?। ਕਨਿਕ=ਸੋਨਾ। ਤਤੈ=ਮੂਲ (ਪਰਮਾਤਮਾ ਜੋਤਿ, ਆਤਮ ਜੋਤਿ) ਵਿੱਚ। ਤਤੁ=ਮੂਲ ਨੂੰ।

**ਅਰਥ :** ਦਇਆਲੂ ਪਰਮੇਸ਼ਰ ਨੇ ਮੇਰੇ ਉਤੇ ਕਿਰਪਾ ਕੀਤੀ ਹੈ, ਮੈਨੂੰ ਸਤਿਗੁਰੂ ਦਾ (ਪਤਾ) ਦਸ ਦਿਤਾ ਹੈ ਜਿਸ ਤੋਂ (ਮੈਂ) ਇਹੋ ਜਿਹਾ ਨਿਸਚੇ ਭਰਿਆ ਗਿਆਨ ਪ੍ਰਾਪਤ ਕੀਤਾ ਹੈ।੧।ਰਹਾਉ।

(ਹੇ ਪ੍ਰਭੂ ! ਮੈਂ) ਜਿਥੇ ਕਿਥੇ ਵੇਖਦਾ ਹਾਂ ਉਥੇ ਉਥੇ ਹੀ ਤੁਸੀਂ (ਹਾਜ਼ਰ ਨਾਜ਼ਰ ਦਿਸਦੇ ਹੋ, ਹੁਣ) ਮੈਨੂੰ ਇਹ (ਪਕਾ) ਭਰੋਸਾ ਹੋ ਗਿਆ ਹੈ। (ਹੇ ਭਾਈ ! ਮੈਂ ਹੋਰ) ਕਿਸ ਅਗੇ ਅਰਦਾਸਿ ਬੇਨਤੀ ਕਰਾਂ,

ਜਦੋਂ ਕਿ ਪਰਮੇਸ਼ਰ (ਆਪ ਹੀ ਮੇਰੀ) ਅਰਦਾਸਿ ਸੁਣ ਰਿਹਾ ਹੈ । ੧ ।

(ਹੇ ਭਾਈ ! ਜਦ) ਗੁਰੂ ਨੇ (ਮੇਰੇ ਸਾਰੇ ਭਰਮ ਰੂਪੀ) ਬੰਧਨ ਤੋੜ ਦਿੱਤੇ, (ਮੇਰਾ ਸਾਰਾ) ਸੰਸਾ ਦੂਰ ਹੋ ਗਿਆ, ਤਦ (ਮੈਂ) ਸਦਾ ਲਈ ਅਡੋਲ ਅਵਸਥਾ ਦਾ ਸੁਖ ਪ੍ਰਾਪਤ ਕਰ ਲਿਆ । (ਹੁਣ ਮੇਰਾ ਯਕੀਨ ਹੋ ਗਿਆ ਹੈ ਕਿ ਜੋ ਕੁਝ) ਹੋਣਾ ਹੈ, ਓਹੀ ਫਿਰ ਹੋਵੇਗਾ, (ਇਸ ਵਿਚ ਕੋਈ ਹਸਤਾਖੇਪ ਨਹੀਂ ਕਰ ਸਕਦਾ ਦਸੋ, ਫਿਰ) ਦੁਖ ਸੁਖ ਕਿਥੇ ਹੈ? (ਮੈਨੂੰ) ਦਿਖਾਓ? (ਭਾਵ ਇਹ ਹੈ ਕਿ ਦੁਖ ਸੁਖ ਤੋਂ ਮੁਕਤ ਹੋ ਜਾਈਦਾ ਹੈ) ।੨।

(ਹੇ ਭਾਈ !) ਗੁਰੂ ਨੇ (ਹਉਮੈ ਦਾ) ਪੜਦਾ ਖੋਲ੍ਹ ਕੇ (ਮੈਨੂੰ ਇਹ) ਵਿਖਾ ਦਿੱਤਾ ਹੈ ਕਿ (ਸਮੂਹ) ਖੰਡਾਂ ਤੇ ਬ੍ਰਹਮੰਡਾਂ ਦਾ ਇਕੋ ਟਿਕਾਣਾ (ਭਾਵ ਵਾਹਿਗੁਰੂ ਆਪ) ਹੈ । ਨੌਂ ਨਿਧੀਆਂ ਵਾਲੇ ਨਾਮ ਰੂਪੀ ਖ਼ਜ਼ਾਨੇ ਦਾ ਇਕੋ ਟਿਕਾਣਾ ਹੈ (ਜਦ ਹਿਰਦੇ ਅੰਦਰ) ਹੈ, ਤਾਂ ਬਾਹਰ ਕਿਹੜੀ ਥਾਂ ਤੇ ਜਾਇਆ ਜਾਵੇ? (ਭਾਵ ਬਾਹਰ ਜਾਣ ਦੀ ਲੋੜ ਮੁਕ ਗਈ) ਹੈ ।੩।

(ਹੇ ਭਾਈ ! ਜਿਸ ਤਰ੍ਹਾਂ ਸੁਨਿਆਰੇ ਨੇ) ਇਕ ਸੋਨੇ ਤੋਂ ਅਨੇਕ ਪ੍ਰਕਾਰ ਦੇ ਗਹਿਣਿਆਂ ਦੀ ਬਣਤਰ ਬਣਾਈ ਹੈ (ਇਸੇ ਤਰ੍ਹਾਂ ਪ੍ਰਭੂ ਨੇ ਇਕ ਜੋਤਿ ਤੋਂ) ਅਨੇਕ ਪ੍ਰਕਾਰ ਦਾ ਪਸਾਰਾ ਰਚ ਦਿੱਤਾ ਹੈ । ਨਾਨਕ (ਤੂੰ) ਆਖ, ਕਿ ਗੁਰੂ ਨੇ (ਮੇਰਾ) ਭਰਮ ਦੂਰ ਕਰ ਦਿੱਤਾ ਹੈ, ਇਸ ਤਰ੍ਹਾਂ ਤਤ (ਆਤਮਿਕ ਜੋਤਿ ਨੂੰ) ਤਤ ਪਰਮਾਤਮਿਕ ਜੋਤ ਨਾਲ) ਮਿਲਾ ਦਿਤਾ ਹੈ ।੪।੨।੧੨੩।

## ਅਰਥ ਭੇਦ ਅਤੇ ਨਿਰਣੈ

**ਐਸੋ ਪਰਚਉ ਪਾਇਓ ॥**

ਇਸ ਪੰਗਤੀ ਦੇ ਬਹੁ ਪ੍ਰਕਾਰੀ ਅਰਥ ਇਸ ਪ੍ਰਕਾਰ ਹਨ :-

੧. ਹੇ ਭਗਵਾਨ ਤੈਂ ਹਮਾਰੇ ਮਨ ਮੈ ਜਗਯਾਸਾ ਕਾਲ ਕੇ ਬੀਚ ਆਪਨਾ ਐਸਾ ਪਰਚਾ ਪਾਇਆ ਥਾ। [ਫ. ਸ.

੨. ਉਪਦੇਸ਼ ਰੂਪੀ ਪਰਚਾ ਪਾਇਆ ਹੈ ਗੁਰਾਂ ਪਾਸੋਂ । [ਪ੍ਰਿਯਾ ਭਾ. ਸ਼ਾਮ ਸਿੰਘ

੩. ਅਜੇਹਾ (ਪਰਚਉ) ਉਪਦੇਸ਼ ਪਾਇਆ ਹੈ । [ਪੰ. ਨਰੈਣ ਸਿੰਘ

੪. (ਸੰ. ਪਰਿਚਯ) ਵਾਕਫ਼ੀ । (ਵਾਹਿਗੁਰੂ ਨਾਲ) । [ਮਹਾਨ ਕੋਸ਼

੫. ਐਸੀ ਵਾਕਫ਼ੀ ਪੈ ਗਈ । [ਸ਼ਬਦਾਰਥ

੬. ਐਸਾ ਪ੍ਰਮਾਣ ਪਾ ਲਿਆ ਹੈ । [ਸੰ. ਪੋ.

੭. (ਪ੍ਰਮਾਤਮਾ ਨਾਲ ਮੇਰੀ) ਇਹੋ ਜਿਹੀ ਸਾਂਝ ਬਣ ਗਈ । [ਦਰਪਣ

**ਨਿਰਣੈ** : ਗੁਰਬਾਣੀ ਵਿਚ 'ਪਰਚਉ' ਪਦ ਦੀ ਵਰਤੋਂ ਹੇਠ ਲਿਖੀਆਂ ਪੰਗਤੀਆਂ ਵਿੱਚ ਮਿਲਦੀ ਹੈ :-

ੳ) **ਪਰਚਉ ਪ੍ਰਮਾਣੁ ਗੁਰ ਪਾਇਅਉ, ਤਿਨ ਸਕਯਥਉ ਜਨਮੁ ਜਗਿ॥**[ਪੰ. ੧੩੯੮

ਅ) **ਗੁਰ ਪਰਚੈ ਪਰਵਾਣੁ, ਰਾਜ ਮਹਿ ਜੋਗੁ ਕਮਾਯਉ ॥** [ਪੰਨਾ ੧੪੦੮

ਭਾਈ ਸਾਹਿਬ ਗੁਰਦਾਸ ਜੀ ਦੀ ਬਾਣੀ ਵਿਚ ਵੀ ਪਰਚਾ' ਪਦ ਦੀ ਵਰਤੋਂ ਕੀਤੀ ਹੋਈ ਮਿਲਦੀ ਹੈ:-

**ਸ਼ਬਦ ਸੁਰਤਿ ਪਰਚਾ ਕਰੈ, ਸਤਿਗੁਰੁ ਪਰਚੈ ਮਨ ਪਰਚਾਏ ॥**[ਵਾਰ ੨੮-੧੫

ਸੋ, 'ਪਰਚਉ' ਪਦ ਦਾ ਅਰਥ ਨਿਸਚੇ ਭਰਿਆ ਗਿਆਨ, ਅਪਰੋਕਸ਼ ਗਿਆਨ ਠੀਕ ਹਨ । ਵਿਦਿਅਕ ਵਾਤਾਵਰਨ ਵਿੱਚ 'ਪਰਚਾ' ਪਦ ਦੇ ਅਰਥ ਹਨ-'ਪ੍ਰਸ਼ਨ-ਪੱਤਰ' ।

## ਸਾਰੰਸ਼ ਅਤੇ ਸਿਧਾਂਤ

ਗੁਰੂ ਦੀ ਕਿਰਪਾ ਨਾਲ ਨਿਸਚੇ ਭਰਿਆ ਗਿਆਨ ਪ੍ਰਾਪਤ ਹੋਣ ਮਗਰੋਂ ਹੀ ਮਨੁੱਖ ਦੀ ਜੀਵਨ ਅਵਸਥਾ ਵਿਚ ਪਰਿਵਰਤਨ ਆਉਂਦਾ ਹੈ । ਫਿਰ ਕੋਈ ਸ਼ੰਕਾ ਜਾਂ ਦੁਖ ਸੁਖ ਦੀ ਪਰਵਾਹ ਨਹੀਂ ਰਹਿੰਦੀ। ਵਾਹਿਗੁਰੂ ਸਰਬ ਵਿਆਪੀ ਹੈ । ਜਿਵੇਂ ਇਕ ਸੋਨੇ ਤੋਂ ਅਨੇਕ ਪ੍ਰਕਾਰ ਦੇ ਗਹਿਣੇ ਬਣਦੇ ਹਨ, ਇਸੇ ਤਰ੍ਹਾਂ ਕੌਤਕੀ ਕਰਤਾਰ ਨੇ ਇਕੋ ਜੋਤਿ ਤੋਂ ਅਨੇਕ ਰੂਪ ਪੈਦਾ ਕੀਤੇ ਹਨ ਅਤੇ ਜਦੋਂ ਖੇਲ ਸਮੇਟਦਾ ਹੈ ਤਾਂ ਇਕੋ ਰੂਪ ਆਪਿ ਹੀ ਰਹਿ ਜਾਂਦਾ ਹੈ :-

ੳ- **ਆਪੇ ਆਪਿ, ਸਗਲ ਮਹਿ ਆਪਿ॥ ਅਨਿਕ ਜੁਗਤਿ ਰਚਿ, ਥਾਪਿ ਉਥਾਪਿ॥**
**ਅਬਿਨਾਸੀ, ਨਾਹੀ ਕਿਛੁ ਖੰਡ॥ ਧਾਰਣ ਧਾਰਿ ਰਹਿਓ ਬ੍ਰਹਮੰਡ॥** [ਪੰਨਾ ੨੮੨

ਅ- **ਆਪਨ ਖੇਲੁ ਆਪਿ ਕਰਿ ਦੇਖੈ ॥**
**ਖੇਲੁ ਸੰਕੋਚੈ, ਤਉ ਨਾਨਕ ਏਕੈ ॥** [ਪੰਨਾ ੨੯੨

**ਗਉੜੀ ਮਹਲਾ ੫ ॥ ਅਉਧ ਘਟੈ, ਦਿਨਸੁ ਰੈਨਾਰੇ ॥ ਮਨ, ਗੁਰ ਮਿਲਿ ਕਾਜ ਸਵਾਰੇ ॥ ੧ ॥ ਰਹਾਉ ॥ ਕਰਉ ਬੇਨੰਤੀ, ਸੁਨਹੁ ਮੇਰੇ ਮੀਤਾ, ਸੰਤ ਟਹਲ ਕੀ ਬੇਲਾ ॥ ਈਹਾ ਖਾਟਿ ਚਲਹੁ ਹਰਿ ਲਾਹਾ, ਆਗੈ ਬਸਨੁ ਸੁਹੇਲਾ ॥ ੧ ॥ ਇਹੁ ਸੰਸਾਰੁ ਬਿਕਾਰੁ ਸਹਸੇ ਮਹਿ, ਤਰਿਓ ਬ੍ਰਹਮ ਗਿਆਨੀ ॥ ਜਿਸਹਿ ਜਗਾਇ ਪੀਆਏ ਹਰਿ ਰਸੁ, ਅਕਥ ਕਥਾ ਤਿਨਿ ਜਾਨੀ ॥ ੨ ॥ ਜਾ ਕਉ ਆਏ ਸੋਈ ਵਿਹਾਝਹੁ, ਹਰਿ ਗੁਰ ਤੇ ਮਨਹਿ ਬਸੇਰਾ ॥ ਨਿਜ ਘਰਿ ਮਹਲੁ ਪਾਵਹੁ ਸੁਖ ਸਹਜੇ, ਬਹੁਰਿ ਨ ਹੋਇਗੋ ਫੇਰਾ ॥ ੩ ॥ ਅੰਤਰਜਾਮੀ ਪੁਰਖ ਬਿਧਾਤੇ, ਸਰਧਾ ਮਨ ਕੀ ਪੂਰੇ ॥ ਨਾਨਕੁ ਦਾਸੁ ਇਹੀ ਸੁਖੁ ਮਾਗੈ, ਮੋਕਉ ਕਰਿ ਸੰਤਨ ਕੀ ਧੂਰੇ ॥ ੪ ॥ ੩ ॥ ੧੨੪ ॥**

## ਉਚਾਰਨ ਸੇਧ

**ਬਿੰਦੀ ਸਹਿਤ :** ਕਰਉਂ, ਈਹਾਂ।

**ਫੁਟਕਲ** : 'ਰੈਣਾਰੇ' ਜੁੜਤ ਪਦ ਹੈ, 'ਰੈਣਾ ਰੇ' ਪਦ ਛੇਦ ਪਾਠ ਕਰਨਾ ਅਸ਼ੁੱਧ ਹੈ ।

**ਪਦ ਅਰਥ** : ਕਰਉ=(ਮੈਂ) ਕਰਦਾ ਹਾਂ । ਬੇਲਾ=ਵੇਲਾ । ਖਾਟਿ=ਖਟ ਕੇ । ਬਸਨੁ=ਨਿਵਾਸ । ਸੁਹੇਲਾ=ਸੌਖਾ । ਅਉਧ=ਉਮਰ । ਦਿਨਸੁ=ਦਿਨ । ਰੈਣਾਰੇ=ਰਾਤ । ਗੁਰ ਮਿਲਿ=ਗੁਰੂ ਦੇ ਨਾਲ ਮਿਲ ਕੇ। ਜਿਸਹਿ=ਜਿਸ ਨੂੰ। ਜਗਾਇ=ਗਜਾ ਕੇ। ਪੀਆਵੈ=ਪਿਲਾਉਂਦਾ ਹੈ। ਤਿਨਿ=ਉਸ ਨੇ। ਬਿਹਾਝਹੁ= ਖ਼ਰੀਦੋ। ਮਨਹਿ=ਮਨ ਵਿੱਚ । ਬਸੇਰਾ=ਵਾਸਾ ਹੁੰਦਾ ਹੈ । ਨਿਜ ਘਰਿ=ਆਪਣੇ ਹਿਰਦੇ ਵਿੱਚ। ਮਹਲੁ= ਸਰੂਪ । ਪਾਵਹੁ=ਪਰਾਪਤ ਕਰ ਲਵੋਗੇ। ਬਹੁਰਿ=ਮੁੜ ਕੇ। ਫੇਰਾ=(ਜਨਮ ਮਰਨ ਦਾ) ਗੇੜਾ। ਬਿਧਾਤੇ= ਹੇ ਕਰਮਾਂ ਦੇ ਫਲ ਪ੍ਰਦਾਤੇ !।

**ਅਰਥ** : ਹੇ ਮੇਰੇ ਮਿੱਤਰ ! (ਸਤਿ ਸੰਗੀਓ ! ਮੈਂ ਤੁਹਾਡੇ ਅਗੇ) ਬੇਨਤੀ ਕਰਦਾ ਹਾਂ (ਤੁਸੀਂ ਧਿਆਨ ਨਾਲ) ਸੁਣੋ (ਕਿ ਇਹ ਮਨੁੱਖਾ ਜਨਮ ਰੂਪੀ) ਘੜੀ ਸੰਤਾਂ ਦੀ ਸੇਵਾ ਲਈ ਹੈ । ਇਥੇ (ਭਾਵ ਇਸ ਸੰਸਾਰ ਵਿੱਚ) ਹਰੀ (ਨਾਮ) ਦਾ ਲਾਭ ਖੱਟ ਕੇ (ਆਪਣੇ ਨਾਲ ਲੈ) ਚਲੋ, ਅਗੇ (ਰੱਬੀ-ਦਰਗਾਹ ਵਿੱਚ) ਨਿਵਾਸ ਸੌਖਾ (ਹੋ ਜਾਵੇਗਾ)। ਹੇ ਮਨ ! (ਇਸ ਤਰ੍ਹਾਂ) ਉਮਰ ਘਟਦੀ ਹੈ (ਜਿਵੇਂ) ਦਿਨ ਅਤੇ ਰਾਤ, (ਇਸ ਲਈ ਤੂੰ) ਗੁਰੂ ਨਾਲ ਮਿਲ ਕੇ ਆਪਣਾ ਕੰਮ ਸਵਾਰ ਲੈ ।੧।ਰਹਾਉ।

ਇਹ ਸੰਸਾਰ (ਜਿਹੜਾ) ਵਿਕਾਰ ਅਤੇ ਸੰਸੇ ਵਿਚ (ਫਸਿਆ ਹੋਇਆ ਹੈ ਇਥੋਂ ਕੋਈ ਵਿਰਲਾ) ਬ੍ਰਹਮ ਗਿਆਨੀ (ਤੱਤ ਬੇਤਾ) ਹੀ ਤਰਿਆ ਹੈ । (ਉਹ ਪ੍ਰਭੂ) ਜਿਸ ਨੂੰ (ਅਗਿਆਨਤਾ ਦੀ ਨਿੰਦਰਾ ਵਿਚੋਂ) ਜਗਾ ਕੇ ਇਹ ਨਾਮ ਰੂਪੀ ਰਸ ਪਿਲਾਉਂਦਾ ਹੈ, ਉਸ ਨੇ ਹੀ ਉਸ ਅਕੱਥ ਪ੍ਰਭੂ ਦੀ ਕਥਾ ਨੂੰ ਸਮਝਿਆ ਹੈ ।੨।

(ਇਸ ਲਈ ਹੇ ਸਤਿਸੰਗੀ ਜਨੋ ! ਤੁਸੀਂ) ਜਿਸ (ਸੌਦੇ) ਲਈ (ਇਸ ਸੰਸਾਰ ਵਿਚ) ਆਏ ਹੋ ਉਸੇ (ਸੌਦੇ) ਨੂੰ ਖ਼ਰੀਦੋ (ਭਾਵ ਪ੍ਰਭੂ ਦਾ ਸਿਮਰਨ ਕਰੋ) । (ਪਰ ਉਸ) ਹਰੀ ਦਾ ਗੁਰੂ ਰਾਹੀਂ ਮਨ ਵਿੱਚ ਵਾਸਾ ਹੁੰਦਾ ਹੈ । (ਜੇਕਰ ਗੁਰੂ ਦੀ ਚਰਨੀ ਲਗੋਗੇ ਤਾਂ) ਆਪਣੇ ਹਿਰਦੇ ਵਿਚ (ਉਸ ਪਰਮ ਜੋਤੀ ਦੇ) ਸਰੂਪ ਨੂੰ ਸੁਖ ਤੇ ਸ਼ਾਂਤੀ ਨਾਲ ਪ੍ਰਾਪਤ ਕਰ ਲਵੋਗੇ (ਅਤੇ) ਮੁੜ ਕੇ (ਤੁਹਾਡਾ ਜੰਮਣ-ਮਰਣ ਵਾਲਾ) ਚੱਕਰ ਨਹੀਂ ਹੋਵੇਗਾ ।੩।

(ਅੰਤ ਵਿੱਚ ਗੁਰਦੇਵ ਜੀ ਬੇਨਤੀ ਕਰਨ ਦੀ ਜਾਚ ਸਿਖਾਉਂਦੇ ਹਨ ਕਿ ਉਸ ਸਾਈਂ ਅਗੇ ਆਖੋ) ਹੇ ਦਾਤਾ ! (ਤੂੰ ਹੀ) ਅੰਦਰ ਦੀਆਂ ਜਾਣਨ ਵਾਲਾ (ਮਹਾਂ) ਪੁਰਖ ਹੈਂ, ਅਤੇ ਸਾਡੇ ਕਰਮਾਂ ਦਾ ਫਲ-ਪ੍ਰਦਾਤਾ ਹੈਂ (ਇਸ ਲਈ ਸਾਡੇ) ਮਨ ਦੀ ਸ਼ਰਧਾ ਪੂਰੀ ਕਰੋ ।

ਨਾਨਕ ਦਾਸ (ਤਾਂ) ਇਹ ਹੀ ਸੁਖ ਮੰਗਦਾ ਹੈ ਕਿ ਮੈਨੂੰ (ਆਪਣਿਆਂ) ਸੰਤਾਂ ਦੀ ਧੂੜੀ (ਬਖ਼ਸ਼ਿਸ਼) ਕਰੋ ।੪।੩।੧੨੪।

## ਅਰਥ ਭੇਦ ਅਤੇ ਨਿਰਣੈ

**ਅਉਧ ਘਟੈ ਦਿਨਸੁ ਰੈਣਾਰੇ ॥**

ਇਸ ਪੰਕਤੀ ਵਿਚ 'ਦਿਨਸੁ' ਨੂੰ 'ਦਿਨ ਸੁ' ਅਤੇ 'ਰੈਣਾਰੇ' ਨੂੰ 'ਰੈਣਾ ਰੇ' ਪਦ ਛੇਦ ਕਰਨਾ ਠੀਕ ਨਹੀਂ ਜਿਵੇਂ ਕਿ ਫਰੀਦਕੋਟ ਸਟੀਕ ਵਾਲੇ ਵਿਦਵਾਨਾਂ ਨੇ 'ਦਿਨਸੁ' ਨੂੰ 'ਦਿਨ ਸੁ' ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ ਸੰਥਯਾ ਪੋਥੀ ਅਤੇ ਮਹਾਨ ਕੋਸ਼ ਆਦਿ ਵਿੱਚ 'ਰੈਣਾਰੇ' ਨੂੰ 'ਰੈਣਾ ਰੇ' ਪਦ ਛੇਦ ਕੀਤਾ ਹੈ। ਗੁਰਬਾਣੀ ਵਿੱਚ ਦਿਨਸੁ' ਇਕ ਪਦ ਹੈ । ਜਿਵੇਂ- ''ਦਿਨਸੁ ਚੜੈ ਫਿਰਿ ਆਥਵੈ.... '' (ਪੰਨਾ ੪੧) ਜਾਂ ''ਦਿਨਸੁ ਰੈਣਿ ਤੇਰਾ ਨਾਉ ਸਦਾ ਸਦ ਜਾਪੀਐ'' (ਪੰਨਾ ੮੬੩) ਆਦਿ ਪੰਕਤੀਆਂ ਤੋਂ ਪ੍ਰਗਟ ਹੁੰਦਾ ਹੈ । ਇਸ ਤਰ੍ਹਾਂ 'ਰੈਣਾਰੇ' ਇਕਠਾ ਪਾਠ ਹੈ, ਜਿਸਦੀ ਪੁਸ਼ਟੀ ਹੇਠ ਲਿਖੀ ਪੰਕਤੀ ਤੋਂ ਭਲੀ ਪ੍ਰਕਾਰ ਹੋ ਜਾਂਦੀ ਹੈ :-

**ਅਗਮ ਅਗੋਚਰੁ ਅਲਖ ਅਪਾਰੇ ॥ ਨਾਨਕੁ ਸਿਮਰੈ ਦਿਨੁ ਰੈਣਾਰੇ ॥**

'ਰੈਣਾਰੇ' ਨੂੰ ਲਗ ਪਗ ਸਮੂਹ ਟੀਕਾਕਾਰਾਂ ਨੇ ਪਦ ਛੇਦ ਕੀਤਾ ਹੈ ਪਰ ਇਸ ਸ਼ਬਦ ਦੀ ਬਨਾਵਟ ਇਉਂ ਹੋਈ ਹੈ ਜਿਵੇਂ ਰੈਣ ਤੋਂ ਰੇਣਾਰ, ਰੇਣਾਰ ਤੋਂ ਰੇਣਾਰੇ, ਗੈਣ ਤੋਂ ਗੈਣਾਰ, ਗੈਣਾਰ ਤੋਂ ਗੈਣਾਰੇ । ਦਰਸਾਰੇ, ਖੇਤਾਰੇ, ਦਰਬਾਰੇ, ਬਿਗਸਾਰੇ, ਕਮਲਾਰੇ, ਕਿਤਨੇ ਹੀ ਸ਼ਬਦ ਇਸ ਭਾਂਤ ਦੇ ਗੁਰਬਾਣੀ ਵਿਚ ਵਰਤੇ ਹੋਏ ਹਨ ਜੋ ਉਪਰੋਕਤ ਨਿਰਣੈ ਤੇ ਮੁਹਰ ਲਾਉਂਦੇ ਹਨ ।

## ਸਾਰੰਸ਼ ਅਤੇ ਸਿਧਾਂਤ

ਸਿਰਜਣਹਾਰ ਪ੍ਰਭੂ ਨੇ ਮਨੁੱਖੀ ਮਨ ਦੇ ਆਰਾਮ ਲਈ ਸਰੀਰ ਰੂਪ ਇਕ ਸੁੰਦਰ ਮਹਲੁ ਬਣਾਇਆ ਹੈ ਪਰ ਚੰਚਲ ਮਨ ਇਸ ਵਿਚ ਟਿਕ ਕੇ ਨਹੀਂ ਬੈਠਦਾ । ਇਧਰ ਉਧਰ ਹੀ ਭਰਮਦਾ ਫਿਰਦਾ ਹੈ । ਦਿਨ ਧੰਧਾ ਪਿਟਦਿਆਂ, ਰਾਤ ਗਿਣਤੀ ਗਿਣਦਿਆਂ ਅਜਾਈਂ ਗੁਜ਼ਾਰ ਦਿੰਦਾ ਹੈ ਅਤੇ ਮੌਤ ਤੋਂ ਅਚੇਤ ਰਹਿੰਦਾ ਹੈ । ਗੁਰੂ ਸਾਹਿਬ ਜਗਿਆਸੂ ਨੂੰ ਸੁਖੀ-ਜੀਵਨ ਲਈ ਇਕ ਸਨੇਹਾ ਦਿੰਦੇ ਹਨ ਜਿਸ ਦਾ ਨਾਮ ਹੈ 'ਸੋਹਿਲਾ' । ਇਹ 'ਸੋਹਿਲਾ' ਭਾਵੇਂ ਪਹਿਲਾਂ ਸਤਿਗੁਰੂ ਨਾਨਕ ਦੇਵ ਜੀ ਨੇ ਸੁਣਾਇਆ ਪਰ ਇਸ ਦਾ ਵਿਸਥਾਰ ਸ੍ਰੀ ਗੁਰੂ ਅਮਰਦਾਸ ਜੀ ਨੇ 'ਅਨੰਦੁ ਸਾਹਿਬ' ਦੀ ੧੯ਵੀਂ ਤੇ ੩੯ਵੀਂ ਪਉੜੀ ਵਿੱਚ ਵੀ ਕੀਤਾ ਹੈ :-

੧. **ਏਹੁ ਸੋਹਿਲਾ ਸਬਦ ਸੁਹਾਵਾ ॥** [ਪੰਨਾ ੯੧੯

੨. **ਏਹੁ ਸਾਚਾ ਸੋਹਿਲਾ, ਸਾਚੈ ਘਰਿ ਗਾਵਹੁ ॥** [ਪੰਨਾ ੯੨੨

ਸੋਹਿਲਾ' ਆਤਮਿਕ ਖੇੜੇ ਦਾ ਗੀਤ ਹੈ । ਜੋ ਜਗਿਆਸੂ ਨੂੰ ਉਦਾਸ ਤੇ ਨਿਰਾਸ਼ਾਵਾਦੀ ਨਹੀਂ ਬਣਾਉਂਦਾ । ਇਥੋਂ ਤੱਕ ਕਿ ਸੰਮਤ ਦਾ ਸੰਕੇਤ ਵੀ ਸਾਹੇ (ਵਿਆਹ) ਦੇ ਰੂਪ ਵਿਚ ਵਰਨਣ ਕਰਕੇ ਆਸ਼ਾਵਾਦੀ ਬਣਾਉਂਦਾ ਹੋਇਆ ਪ੍ਰਭੂ ਨਾਲ ਮੇਲ-ਮਿਲਾਪ ਹੋਣ ਲਈ ਸੁਵਖਤੇ ਜਗਾਉਂਦਾ ਹੈ । ਜੇ ਰਾਤ ਨੂੰ ਸੌਣ ਸਮੇਂ ਸੋਹਿਲਾ' ਬਾਣੀ ਦਾ ਪਾਠ ਕਰਨ ਉਪਰੰਤ ਪ੍ਰਭੂ-ਚਰਨਾਂ ਵਿਚ ਅੰਮ੍ਰਿਤ ਵੇਲੇ ਜਾਗਣ ਲਈ ਅਰਦਾਸਿ ਕੀਤੀ ਜਾਵੇ ਤਾਂ ਬਿਨਾਂ ਘੜੀ ਦਾ ਅਲਾਰਮ ਲਾਇਆਂ ਹੀ ਜਾਗ ਆ ਜਾਂਦੀ ਹੈ । ਜਿਹੜਾ ਨਾਮ ਅਭਿਆਸੀ ਪ੍ਰਭਾਤੇ ਜਾਗਦਾ ਹੈ, ਉਹੋ ਹੀ ਬਲਵਾਨ ਪੁਰਸ਼ ਬਣਦਾ ਹੈ। ਉਹ ਸਰੀਰ

ਰੂਪੀ ਨਗਰ ਵਿਚ ਕਾਮ, ਕ੍ਰੋਧ ਡਾਕੂਆਂ ਦਾ ਮੁਕਾਬਲਾ ਕਰਕੇ ਉਨ੍ਹਾਂ ਨੂੰ ਖੰਡਲ-ਖੰਡਾ ਕਰਦਾ ਹੈ।

'ਸੋਹਿਲਾ' ਬਾਣੀ ਦਾ ਇਕਾਗਰ ਮਨ ਨਾਲ ਪਾਠ ਕਰਨ ਤੇ ਸੁਣਨ ਨਾਲ ਰਾਤ ਨੂੰ ਗੰਦੇ ਮੰਦੇ ਤੇ ਡਰਾਉਣੇ ਸੁਪਨੇ ਨਹੀਂ ਆਉਂਦੇ ਕਿਉਂਕਿ ਸੌਣ ਸਮੇਂ ਸਿਖ ਦੀ ਸੁਰਤਿ ਸ਼ਬਦ ਵਿੱਚ ''ਸੋਇ ਅਚਿੰਤਾ, ਜਾਗਿ ਅਚਿੰਤਾ'' ਵਾਲੀ ਅਵਸਥਾ ਵਿਚ ਲੀਨ ਹੁੰਦੀ ਹੈ।

ਅਜੋਕੇ ਮਾਇਆਵਾਦੀ ਯੁੱਗ ਵਿੱਚ ਜਿਹੜੇ ਲੋਕ ਰਾਤ ਨੂੰ ਦੇਰ ਤਕ ਟੀ.ਵੀ. ਸਿਨਮੇ ਤੇ ਹੋਰ ਰੰਗ ਮੰਚ ਵਿਚ ਮਸਤ ਰਹਿੰਦੇ ਹਨ, ਉਹ ਸ਼ਬਦ-ਸੋਹਿਲੇ ਤੋਂ ਵੰਚਿਤ ਰਹਿੰਦੇ ਹਨ। ਇਹ ਕੁਦਰਤ ਦਾ ਨਿਯਮ ਹੈ ਕਿ ਜਿਤਨੀ ਜਲਦੀ ਕੋਈ ਸੌਂਦਾ ਹੈ, ਉਤਨੀ ਜਲਦੀ ਹੀ ਉਹ ਜਾਗਦਾ ਹੈ। ਰਾਤ ਨੂੰ ਸੋਹਿਲਾ ਬਾਣੀ ਦਾ ਪਾਠ ਕਰਨ ਮਗਰੋਂ ਪੰਜ ਦਸ ਮਿੰਟ ਜਾਂ ਜਿਤਨਾ ਸਮਾਂ ਮਨ ਸਾਵਧਾਨ ਰਹਿ ਸਕਦਾ ਹੋਵੇ, ਬੈਠ ਕੇ ਗੁਰ-ਮੰਤਰ ਦਾ ਅਭਿਆਸ ਕਰਨਾ ਚਾਹੀਦਾ ਹੈ ਤਾਂ ਜੋ ''ਉਠੰਦਿਆ ਬਹੰਦਿਆ ਸਵੰਦਿਆ ਸੁਖੁ ਸੋਇ॥ ਨਾਨਕ, ਨਾਮਿ ਸਲਾਹਿਐ ਮਨੁ ਤਨੁ ਸੀਤਲੁ ਹੋਇ'' (ਪੰਨਾ ੩੨੧) ਵਾਲੀ ਸਥਿਤੀ ਦਾ ਰੱਸ ਤੇ ਰਹੱਸ ਬਣਿਆ ਰਹੇ।

ਇਸ ਬਾਣੀ ਵਿੱਚ ਮੁੱਖ ਸਿਧਾਂਤ ਅਲੰਕਾਰਕ ਰੂਪ ਵਿੱਚ ਇਉਂ ਨਿਰੂਪਣ ਕੀਤਾ ਹੋਇਆ ਹੈ ਜਿਵੇਂ ਬਾਬਾ ਫਰੀਦ ਜੀ ਦੇ ਬਚਨ ਹਨ :-

**ਜਿੰਦੁ ਵਹੁਟੀ ਮਰਣੁ ਵਰੁ, ਲੈ ਜਾਸੀ ਪਰਣਾਇ ॥** [ਪੰਨਾ ੧੩੭੭

ਭਾਵ ਮਨੁੱਖ ਨੂੰ ਮੌਤ ਯਾਦ ਰਹੇ। ਸਿਆਣਿਆਂ ਪੁਰਸ਼ਾਂ ਦਾ ਵੀਚਾਰ ਹੈ ਕਿ ਜਿਸ ਮਨੁੱਖ ਨੂੰ ਮੌਤ ਯਾਦ ਹੋਵੇ, ਉਹ ਪਾਪ-ਕਰਮਾਂ ਤੋਂ ਬਚਿਆ ਰਹਿੰਦਾ ਹੈ। ਫਿਰ ਪ੍ਰਭੂ ਦਾ ਆਰਤੀ ਰਾਹੀਂ ਪ੍ਰਭੂ ਦੇ ਨਿਰਗੁਣ ਤੇ ਸਰਗੁਣ ਸਰੂਪ ਦੇ ਸੁਆਦਲੇ ਦਰਸ਼ਨ, ਜੋਤਿ ਦਾ ਪ੍ਰਕਾਸ਼, ਇਹ ਸਭ ਕੁਝ ਗੁਰ-ਸਿਖਿਆ ਰਾਹੀਂ ਪ੍ਰਾਪਤ ਹੁੰਦੇ ਦਸੇ ਹਨ। ਨਿਰੀਆਂ ਗੱਲਾਂ ਨਾਲ ਨਿਜ ਘਰ ਵਿਚ ਵਾਸਾ ਨਹੀਂ ਹੁੰਦਾ। 'ਸੋਹਿਲਾ' ਬਾਣੀ ਦਾ ਸੰਦੇਸ਼ ਨਿਜ ਘਰ ਵਿਚ ਪਹੁੰਚਾਣ ਦਾ ਵਸੀਲਾ ਹੈ, ਇਸ ਲਈ ਅੰਤਲੇ ਸ਼ਬਦ ਵਿਚ ਇਹ ਚਿਤਾਵਨੀ ਦਿਤੀ ਹੈ :-

**ਜਾ ਕਉ ਆਏ ਸੋਈ ਵਿਹਾਝਹੁ, ਹਰਿ ਗੁਰ ਤੇ ਮਨਹਿ ਬਸੇਰਾ ॥**
**ਨਿਜਘਰਿ ਮਹਲੁ ਪਾਵਹੁ ਸੁਖ ਸਹਜੇ, ਬਹੁਰਿ ਨ ਹੋਇਗੋ ਫੇਰਾ ॥**

**ਗਉੜੀ ਮਹਲਾ ੫ ॥ ਰਾਖੁ ਪਿਤਾ, ਪ੍ਰਭ ਮੇਰੇ ॥ ਮੋਹਿ ਨਿਰਗੁਨੁ, ਸਭ ਗੁਨ ਤੇਰੇ ॥ ੧ ॥ ਰਹਾਉ ॥ ਪੰਚ ਬਿਖਾਦੀ, ਏਕੁ ਗਰੀਬਾ, ਰਾਖਹੁ ਰਾਖਨਹਾਰੇ ॥ ਖੇਦੁ ਕਰਹਿ ਅਰੁ ਬਹੁਤੁ ਸੰਤਾਵਹਿ, ਆਇਓ ਸਰਨਿ ਤੁਹਾਰੇ ॥ ੧ ॥ ਕਰਿ ਕਰਿ ਹਾਰਿਓ, ਅਨਿਕ ਬਹੁ ਭਾਤੀ, ਛੋਡਹਿ ਕਤਹੂੰ ਨਾਹੀ ॥ ਏਕ ਬਾਤ ਸੁਨਿ ਤਾਕੀ ਓਟਾ, ਸਾਧ ਸੰਗਿ ਮਿਟਿ ਜਾਹੀ ॥ ੨ ॥ ਕਰਿ**

**ਕਿਰਪਾ ਸੰਤ ਮਿਲੇ ਮੋਹਿ, ਤਿਨ ਤੇ ਧੀਰਜੁ ਪਾਇਆ ॥ ਸੰਤੀ, ਮੰਤੁ ਦੀਓ ਮੋਹਿ ਨਿਰਭਉ, ਗੁਰ ਕਾ ਸਬਦੁ ਕਮਾਇਆ ॥ ੩ ॥ ਜੀਤਿ ਲਏ, ਓਇ ਮਹਾ ਬਿਖਾਦੀ, ਸਹਜ ਸੁਹੇਲੀ ਬਾਣੀ ॥ ਕਹੁ ਨਾਨਕ, ਮਨਿ ਭਇਆ ਪਰਗਾਸਾ, ਪਾਇਆ ਪਦੁ ਨਿਰਬਾਣੀ ॥ ੪ ॥ ੪ ॥ ੧੨੫ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਕਰਹਿਂ, ਸੰਤਾਵਹਿਂ, ਛੋਡਹਿਂ, ਜਾਹੀਂ, ਸੰਤੀਂ, ਮਹਾਂ ।

**ਫੁਟਕਲ** : 'ਤਾਕੀ' ਜੁੜਤ ਪਦ ਹੈ, 'ਤਾ ਕੀ' ਪਦ ਛੇਦ ਕਰਕੇ ਪਾਠ ਕਰਨਾ ਅਸ਼ੁੱਧ ਹੈ ।

**ਪਦ ਅਰਥ** : ਪੰਚ ਬਿਖਾਦੀ=ਪੰਜ (ਕਾਮ, ਕ੍ਰੋਧ ਆਦਿ) ਝਗੜਾਲੂ । ਖੇਦੁ=ਦੁਖ । ਸੰਤਾਵਹਿ=ਸਤਾਉਂਦੇ, ਤੰਗ ਕਰਦੇ ਹਨ । ਤਾਕੀ ਓਟਾ=ਓਟ ਤੱਕੀ ਹੈ । ਸੰਤੀ=ਸੰਤਾਂ ਨੇ । ਮੰਤੁ= ਉਪਦੇਸ਼ । ਸਹਜ ਸੁਹੇਲੀ ਬਾਣੀ=ਸਹਜ (ਗੁਰੂ ਗਿਆਨ) ਦੀ ਸੁਖਦਾਈ ਬਾਣੀ । ਪਦੁ ਨਿਰਬਾਣੀ= ਨਿਰਬਾਣ ਪਦ, ਵਾਸ਼ਨਾ ਤੋਂ ਰਹਿਤ, ਸਹਜ-ਪਦ ।

**ਅਰਥ** : ਹੇ ਮੇਰੇ ਪਿਤਾ ! ਹੇ ਮੇਰੇ ਪ੍ਰਭੂ ! (ਮੈਨੂੰ ਆਪਣੀ ਸ਼ਰਣ ਵਿਚ) ਰਖ ਲਓ । ਮੈਂ ਨਿਰਗੁਣ ਹਾਂ, ਸਾਰੇ ਗੁਣ ਤੇਰੇ (ਪਾਸ ਹਨ) ।੧।ਰਹਾਉ।

(ਕਾਮ, ਕ੍ਰੋਧ ਆਦਿ) ਝਗੜਾਲੂ ਪੰਜ ਹਨ (ਤੇ ਮੈਂ) ਇਕ ਗਰੀਬ (ਇਕਲਾ) ਹਾਂ, ਹੇ ਪ੍ਰਭੂ ! (ਮੈਨੂੰ ਇਨ੍ਹਾਂ ਤੋਂ) ਬਚਾਅ ਲਓ । (ਇਹ) ਪੰਜੇ (ਮੈਨੂੰ) ਦੁੱਖ ਦਿੰਦੇ ਹਨ ਅਤੇ ਬਹੁਤ ਸਤਾਉਂਦੇ ਹਨ (ਇਸ ਲਈ ਮੈਂ) ਤੇਰੀ ਸ਼ਰਨ ਵਿੱਚ ਆਇਆ ਹਾਂ ।੧।

(ਹੇ ਪ੍ਰਭੂ ! ਮੈਂ) ਅਨੇਕ ਪ੍ਰਕਾਰ ਦੇ (ਹੀਲੇ) ਕਰ ਕਰਕੇ ਥਕ ਗਿਆ ਹਾਂ, (ਇਹ ਪੰਜ ਭੂਤ ਮੇਰਾ) ਕਦੇ ਵੀ ਖਹਿੜਾ ਨਹੀਂ ਛਡਦੇ । ਇਕ ਗਲ ਸੁਣ ਕੇ, ਸਾਧ ਸੰਗਤ ਵਿੱਚ (ਗਇਆਂ ਇਹ ਪੰਜੇ) ਖ਼ਤਮ ਹੋ ਜਾਂਦੇ ਹਨ, (ਇਸ ਲਈ ਮੈਂ ਸਾਧ ਸੰਗਤ ਦੀ) ਓਟ ਤੱਕੀ ਹੈ ।੨।

(ਹੇ ਪ੍ਰਭੂ ! ਤੇਰੀ) ਕਿਰਪਾ ਕਰਕੇ (ਮੈਨੂੰ ਸਾਧ ਸੰਗਤ ਵਿਚੋਂ) ਸੰਤ (ਗੁਰੂ), ਮਿਲ ਪਏ, ਉਨ੍ਹਾਂ ਤੋਂ ਧੀਰਜ ਪ੍ਰਾਪਤ ਕੀਤਾ । (ਉਨ੍ਹਾਂ) ਸੰਤਾਂ ਨੇ ਮੈਨੂੰ (ਪੰਜਾਂ ਤੋਂ) 'ਨਿਰਭਉ' (ਕਰਨ ਵਾਲਾ) ਮੰਤਰ ਦਿਤਾ (ਅਤੇ ਮੈਂ) ਗੁਰੂ ਦਾ (ਬਖ਼ਸ਼ਿਆ ਹੋਇਆ) ਮੰਤਰ (ਉਪਦੇਸ਼ ਉਸੇ ਤਰ੍ਹਾਂ) ਕਮਾਇਆ ।੩।

(ਹੇ ਪ੍ਰਭੂ !) ਸਹਜ ਅਤੇ ਸੁਖ ਦੇਣ ਵਾਲੀ (ਗੁਰੂ ਦੀ) ਬਾਣੀ ਦੁਆਰਾ (ਮੈਂ) ਓਹ ਵਡੇ (ਪੰਜ) ਝਗੜਾਲੂ (ਹੁਣ) ਜਿਤ ਲਏ ਹਨ । ਨਾਨਕ ! ਆਖ (ਕਿ ਇਸ ਤਰ੍ਹਾਂ ਮੇਰੇ) ਮਨ ਵਿੱਚ (ਗੁਰੂ-ਗਿਆਨ ਦਾ) ਪ੍ਰਕਾਸ਼ ਹੋ ਗਿਆ (ਅਤੇ ਮੈਂ) ਵਾਸ਼ਨਾ ਤੋਂ ਰਹਿਤ ਪਦ ਪ੍ਰਾਪਤ ਕਰ ਲਿਆ ।੪।੧੨੫।

## ਅਰਥ ਭੇਦ ਅਤੇ ਨਿਰਣੈ

**ਜੀਤਿ ਲਏ ਓਇ ਮਹਾ ਬਿਖਾਦੀ, ਸਹਜ ਸੁਹੇਲੀ ਬਾਣੀ ॥**

ਇਸ ਪੰਗਤੀ ਦੇ ਪਿਛਲੇ ਹਿੱਸੇ ''ਸਹਜ ਸੁਹੇਲੀ ਬਾਣੀ'' ਦੇ ਕਈ ਅਰਥ ਕੀਤੇ ਗਏ ਹਨ। ਜਿਵੇਂ:-

੧. ਵਹੁ ਮਹਾਂ ਬਿਖਾਦੀ ਜੀਤ ਲਈ ਔਰ ਗੁਰ ਉਪਦੇਸ਼ ਰੂਪ ਬਾਣੀ ਸੇ ਸੁਭਾਵਕ ਹੀ ਬੁਧੀ ਸੁਖੀ ਹੋਈ। [ਫ਼. ਸ.

੨. (ਇਸ ਤਰ੍ਹਾਂ ਨਾਲ) ਉਹ ਵਡੇ ਦੁਖਦਾਈ (ਵੈਰੀ) ਜਿੱਤ ਲਏ ਹਨ, (ਇਸ ਲਈ ਹੁਣ ਆਤਮਾ) ਸਹਜੇ ਹੀ (ਸੁਹੇਲੀ) ਸੁਖ (ਬਾਣੀ) ਹੋ ਗਈ ਹੈ। [ਪੰ. ਨਰੈਣ ਸਿੰਘ

੩. ਮੇਰੀ ਬਾਣੀ ਹੁਣ ਸਹਜ ਵਾਲੀ ਤੇ ਸੁਖਦਾਈ ਹੋ ਗਈ ਹੈ। [ਸ਼ਬਦਾਰਥ, ਸੰ. ਪੋ.

੪. ਗੁਰੂ ਦੀ ਆਤਮਕ ਅਡੋਲਤਾ ਦੇਣ ਵਾਲੀ ਤੇ ਸੁਖ ਦੇਣ ਵਾਲੀ ਬਾਣੀ ਦੀ ਬਰਕਤ ਨਾਲ ਮੈਂ ਉਹ ਪੰਜੇ ਵੱਡੇ ਝਗੜਾਲੂ ਜਿੱਤ ਲਏ ਹਨ। [ਦਰਪਣ

**ਨਿਰਣੈ** : ਇਸ ਸ਼ਬਦ ਵਿਚ ''ਸੰਤੀ ਮੰਤੁ ਦੀਓ ਮੋਹਿ ਨਿਰਭਉ, ਗੁਰ ਕਾ ਸਬਦੁ ਕਮਾਇਆ'' ਵਾਲੀ ਪੰਗਤੀ, ਇਸ ਘੁੰਡੀ ਨੂੰ ਖੋਲ੍ਹਦੀ ਹੈ ਕਿ ਮੈਂ ਪੰਜਾਂ ਵੈਰੀਆਂ ਤੇ ਕਾਬੂ ਕਿਸ ਤਰ੍ਹਾਂ ਪਾਇਆ ਹੈ? ਇਹ ਸਾਰੀ ਸ਼ਕਤੀ ਗੁਰੂ ਦੀ ਸਹਜ ਤੇ ਸੁਖਦਾਇਕ ਬਾਣੀ ਦੀ ਹੈ। ਹੋ ਸਕਦਾ ਹੈ 'ਸ਼ਬਦਾਰਥ' ਵਾਲੇ ਵਿਦਵਾਨਾਂ ਨੇ 'ਗੁਰ ਕਿਰਪਾ ਤੇ ਅੰਮ੍ਰਿਤ ਮੇਰੀ ਬਾਣੀ' (ਪੰਨਾ ੨੪੯) ਵਾਲੀ ਪੰਗਤੀ ਨੂੰ ਮੁੱਖ ਰਖ ਕੇ ਇਹ ਅਰਥ ਕੀਤੇ ਹੋਣ। ਕਈ ਸਜਣ 'ਬਾਣੀ' ਦੇ ਅਰਥ ਬਣਾਵਟ ਵੀ ਕਰਦੇ ਹਨ। ਪਰ ਇਥੇ ਪ੍ਰਕਰਣ ਅਨੁਸਾਰ ਗੁਰੂ ਦੀ ਬਾਣੀ ਦੁਆਰਾ ਅਰਥ ਕਰਨੇ ਹੀ ਸਹੀ ਹਨ।

## ਸਾਰੰਸ਼ ਅਤੇ ਸਿਧਾਂਤ

ਕਾਮ, ਕ੍ਰੋਧ, ਲੋਭ, ਮੋਹ ਅਤੇ ਹੰਕਾਰ ਇਹ ਪੰਜ ਬਿਖਾਦੀ ਮਨੁੱਖ ਨਾਲ ਕੋਈ ਨਾ ਕੋਈ ਝਗੜਾ ਪਾਈ ਰਖਦੇ ਹਨ। ਭਾਵੇਂ ਇਨ੍ਹਾਂ ਉਤੇ ਕਾਬੂ ਪਾਉਣਾ ਸੌਖਾ ਨਹੀਂ ਪਰ ਜਦੋਂ ਗੁਰੂ ਦੀ ਕਿਰਪਾ ਹੋ ਜਾਵੇ ਤਾਂ, ਗੁਰ-ਮੰਤਰ ਦੀ ਕਮਾਈ ਨਾਲ ਇਹ ਦੂਤ ਵਸ ਵਿਚ ਆ ਜਾਂਦੇ ਹਨ। ਕਿਰਪਾਲੂ ਪਿਤਾ ਅਗੇ ਇਨ੍ਹਾਂ ਦੇ ਦੁੱਖ ਤੋਂ ਬਚਣ ਲਈ ਅਰਦਾਸਿ ਕਰਨੀ ਜ਼ਰੂਰੀ ਹੈ :-

ੳ) **ਰਾਖ ਪਿਤਾ ਪ੍ਰਭ ਮੇਰੇ ॥ ਮੋਹਿ ਨਿਰਗੁਣ ਸਭ ਗੁਣ ਤੇਰੇ ॥**

ਅ) **ਕਾਮ ਕ੍ਰੋਧ ਲੋਭ ਝੂਠ ਨਿੰਦਾ, ਇਨ ਤੇ ਆਪਿ ਛਡਾਵਹੁ ॥**
**ਇਹ ਭੀਤਰ ਤੇ ਇਨ ਕਉ ਡਾਰਹੁ, ਆਪਨ ਨਿਕਟਿ ਬੁਲਾਵਹੁ ॥**[ਪੰਨਾ ੬੧੭

ਜੀਵ ਓਦੋਂ ਹੀ ਗੁਰ-ਪਰਮੇਸ਼ਰ ਜੀ ਅਗੇ ਅਰਦਾਸਿ ਕਰਦਾ ਹੈ ਜਦੋਂ ਇਸ ਨੂੰ ਆਪਣੇ ਉਪਰ ਕਿਸੇ ਹਲੇ (ਹਮਲੇ) ਦਾ ਖ਼ਤਰਾ ਹੁੰਦਾ ਹੈ। ਗੁਰਬਾਣੀ ਵਿਚ ਇਸ ਬਾਰੇ ਇਹ ਸੰਕੇਤ ਵੀ ਮਿਲਦਾ ਹੈ:-

**ਚਾਰਿ ਬਰਨ, ਚਉਹਾਂ ਕੇ ਮਰਦਨ, ਖਟੁ ਦਰਸਨ ਕਰਿ ਤਲੀ ਰੇ ॥**
**ਸੁੰਦਰ ਸੁਘਰ ਸਰੂਪ ਸਿਆਨੇ ਪੰਚਹੁ ਹੀ ਮੋਹਿ ਛਲੀ ਰੇ ॥....** [ਪੰਨਾ ੪੦੪

ਇਸ ਚੰਡਾਲ ਚੌਕੜੀ ਤੋਂ ਜੀਵ ਨੂੰ ਡਰ ਲਗਦਾ ਹੈ, ਕ੍ਰੋਧ ਅੱਗ ਦੇ ਭਾਂਬੜ ਬਾਲਦਾ ਹੈ ਜਿਸ ਨਾਲ ਸਰੀਰ ਤੇਲ ਦੇ ਗਰਮ ਕੜਾਹੇ ਵਾਂਗ ਖੌਲਣ ਲਗ ਪੈਂਦਾ ਹੈ।

ਕੂੜ, ਜਿਸ ਨੂੰ ਬਾਣੀ ਵਿਚ ''ਬੁਰਾ ਬੁਰਿਆਰਾ'' ਲਿਖਿਆ ਹੈ, ਉਹ ਦਿਨ ਤੇ ਰਾਤ ਸ਼ੁੱਭ ਗੁਣ ਲੁਟਣ ਵਾਸਤੇ ਚਕਰ ਮਾਰਦਾ ਰਹਿੰਦਾ ਹੈ । ਕਾਮ ਮਨ ਨੂੰ ਆਪਣੀ ਵਾਸ਼ਨਾ ਮਗਰ ਲਾਉਣ ਹਿਤ ਕਮਰ ਕਸਾ ਕਰੀ ਰਖਦਾ ਹੈ, ਮੋਹ ਆਪਣੇ ਖੰਘੂਰੇ ਮਾਰਦਾ ਰਹਿੰਦਾ ਹੈ । ਅਹੰਕਾਰ ਆਪਣੀ ਚਉਧਰ ਜਮਾਉਣ ਲਈ ਆਪਣੇ ਭਬਕੇ ਮਾਰਨ ਤੋਂ ਪਿਛੇ ਨਹੀਂ ਹਟਦਾ । ਜੀਵ ਆਪਣੇ ਵਲੋਂ ਜਪ, ਤਪ, ਸੰਜਮ ਕਮਾਉਣ ਲਈ ਜਤਨਸ਼ੀਲ ਰਹਿੰਦਾ ਹੈ ਪਰ ਇਹ ਸਾਰੇ ਚੰਡਾਲ ਜੀਵ ਦਾ ਪਿੱਛਾ ਨਹੀਂ ਛਡਦੇ । ਇਨ੍ਹਾਂ ਤੇ ਕਾਬੂ ਪਾਉਣ ਦਾ ਇਕੋ ਇਕ ਸਾਧਨ ਹੈ, ਇਕੋ ਇਕ ਸ਼ਕਤੀ ਹੈ-''ਸਹਜ ਸੁਹੇਲੀ ਬਾਣੀ'' ।

**ਗਉੜੀ ਮਹਲਾ ੫ ॥ ਓਹੁ ਅਬਿਨਾਸੀ ਰਾਇਆ ॥ ਨਿਰਭਉ ਸੰਗਿ ਤੁਮਾਰੈ ਬਸਤੇ, ਇਹੁ ਡਰਨੁ ਕਹਾ ਤੇ ਆਇਆ ॥ ੧ ॥ ਰਹਾਉ ॥ ਏਕ ਮਹਲਿ ਤੂੰ ਹੋਹਿ ਅਫਾਰੋ, ਏਕ ਮਹਲਿ ਨਿਮਾਨੋ ॥ ਏਕ ਮਹਲਿ, ਤੂੰ ਆਪੇ ਆਪੇ, ਏਕ ਮਹਲਿ ਗਰੀਬਾਨੋ ॥ ੧ ॥ ਏਕ ਮਹਲਿ, ਤੂੰ ਪੰਡਿਤੁ ਬਕਤਾ, ਏਕ ਮਹਲਿ, ਖਲੁ ਹੋਤਾ ॥ ਏਕ ਮਹਲਿ ਤੂੰ ਸਭੁ ਕਿਛੁ ਗ੍ਰਾਹਜੁ, ਏਕ ਮਹਲਿ, ਕਛੂ ਨ ਲੇਤਾ ॥ ੨ ॥ ਕਾਠ ਕੀ ਪੁਤਰੀ, ਕਹਾ ਕਰੈ ਬਪੁਰੀ, ਖਿਲਾਵਨਹਾਰੋ ਜਾਨੈ ॥ ਜੈਸਾ ਭੇਖੁ ਕਰਾਵੈ ਬਾਜੀਗਰੁ, ਓਹੁ ਤੈਸੋ ਹੀ ਸਾਜੁ ਆਨੈ ॥ ੩ ॥ ਅਨਿਕ ਕੋਠਰੀ, ਬਹੁਤੁ ਭਾਤਿ ਕਰੀਆ, ਆਪਿ ਹੋਆ ਰਖਵਾਰਾ ॥ ਜੈਸੇ ਮਹਲਿ ਰਾਖੈ, ਤੈਸੇ ਰਹਨਾ, ਕਿਆ ਇਹੁ ਕਰੈ ਬਿਚਾਰਾ ॥ ੪ ॥ ਜਿਨਿ ਕਿਛੁ ਕੀਆ ਸੋਈ ਜਾਨੈ, ਜਿਨਿ ਇਹ ਸਭ ਬਿਧਿ ਸਾਜੀ ॥ ਕਹੁ ਨਾਨਕ, ਅਪਰੰਪਰ ਸੁਆਮੀ, ਕੀਮਤਿ ਅਪੁਨੇ ਕਾਜੀ ॥੫॥੫॥੧੨੯॥**

## ਉਚਾਰਨ ਸੇਧ

**ਬਿੰਦੀ ਸਹਿਤ** : ਕਹਾਂ, ਹੋਹਿੰ, ਭਾਂਤਿ, ਕਾਜੀਂ ।

**ਨੋਟ** : 'ਕੋਠਰੀ' ਤੇ 'ਕਰੀਆ' ਦੋਵੇਂ ਪਦ ਭਾਵੇਂ ਬਹੁ ਬਚਨੀ ਨਾਵ ਤੇ ਕਿਰਿਆ ਦੇ ਸੂਚਕ ਭਾਸਦੇ ਹਨ ਪਰ ਇਨ੍ਹਾਂ ਦਾ ਉਚਾਰਨ ਬਿੰਦੀ ਰਹਿਤ ਕਰਨਾ ਹੀ ਠੀਕ ਹੈ ਕਿਉਂਕਿ ਇਸ ਤਰ੍ਹਾਂ ਪਾਠ ਦੀ ਲੈਅ ਭੰਗ ਨਹੀਂ ਹੁੰਦੀ ।

**ਪਦ ਅਰਥ** : ਅਬਿਨਾਸੀ ਰਾਇਆ=ਨਾਸ਼-ਰਹਿਤ ਰਾਜਾ । ਡਰਨੁ=ਡਰ । ਮਹਲਿ=ਸਰੀਰ ਰੂਪ ਮਹਲ ਵਿੱਚ, ਭਾਵ ਅਵਸਥਾ ਵਿੱਚ । ਅਫਾਰੋ=ਆਫਰਿਆ ਹੋਇਆ, ਹੰਕਾਰੀ । ਨਿਮਾਨੋ=ਨਿਮਾਣਾ। ਗਰੀਬਾਨੋ=ਗਰੀਬੀ ਵਾਲਾ । ਬਕਤਾ=ਵਖਿਆਨ ਕਰਨ ਵਾਲਾ । ਖਲੁ=ਮੂਰਖ । ਗ੍ਰਾਹਜ=ਗ੍ਰਹਿਣ ਕਰਨ ਵਾਲਾ। ਪੁਤਰੀ=ਪੁੱਤਲੀ। ਬਪੁਰੀ=ਵਿਚਾਰੀ। ਖਿਲਾਵਨਹਾਰੋ=ਖਿਡਾਉਣ ਵਾਲਾ, ਨਟ। ਭੇਖੁ= ਸੁਆਂਗ। ਸਾਜੁ ਆਨੈ=ਸਾਂਗ ਰਚਦਾ ਹੈ, ਰੂਪ ਧਾਰਦਾ ਹੈ। ਅਨਿਕ ਕੋਠਰੀ=ਬੇਅੰਤ (ਸਰੀਰ ਰੂਪ)

ਕੋਠੀਆਂ। ਕਰੀਆ=ਕੀਤੀਆਂ, ਬਣਾਈਆਂ। ਜੈਸੇ ਮਹਲਿ ਰਾਖੈ=ਜਿਸ ਤਰ੍ਹਾਂ ਦੇ ਸਰੀਰ ਵਿੰਚ ਰਖੇ। ਸਾਜੀ=ਰਚੀ, ਬਣਾਈ ਹੈ। ਅਪਰੰਪਰ=ਪਰੇ ਤੋਂ ਪਰੇ (ਬੇਅੰਤ)। ਕਾਜੀ=ਕੰਮਾਂ ਦੀ।

**ਅਰਥ** : (ਹੇ ਭਾਈ !) ਉਹ (ਪ੍ਰਭੂ) ਵਿਨਾਸ਼ ਤੋਂ ਰਹਿਤ ਰਾਜਾ ਹੈ। ਹੇ ਨਿਰਭਉ ਪ੍ਰਭੂ ! (ਜਿਹੜੇ ਜੀਵ) ਤੁਹਾਡੇ ਨਾਲ ਵਸਦੇ ਹਨ (ਉਨ੍ਹਾਂ ਲਈ) ਇਹ ਡਰ ਕਿਸ ਜਗ੍ਹਾਂ ਤੋਂ ਆਇਆ ਹੈ? (ਭਾਵ ਉਹ ਨਹੀਂ ਡਰਦੇ) ।੧।ਰਹਾਉ।

(ਹੇ ਜੀਵ !) ਇਕ ਅਵਸਥਾ ਵਿੱਚ ਤੂੰ ਹੰਕਾਰੀ ਹੋ ਰਿਹਾ ਹੈਂ, ਇਕ ਅਵਸਥਾ ਵਿੱਚ ਨਿਰਮਾਣਤਾ ਵਾਲਾ ਹੈਂ। ਇਕ ਅਵਸਥਾ ਵਿੱਚ ਤੂੰ ਆਪ ਹੀ ਆਪ (ਖ਼ੁਦ-ਮੁਖਤਿਆਰ ਬਣੀ ਬੈਠਾ) ਹੈਂ, ਇਕ ਅਵਸਥਾ ਵਿੱਚ ਗਰੀਬੀ ਵਾਲਾ (ਵੇਸ ਧਾਰਨ ਕਰੀ ਬੈਠਾ) ਹੈਂ ।੧।

ਇਕ ਅਵਸਥਾ ਵਿਚ ਤੂੰ ਵਖਿਆਨ ਕਰਨ ਵਾਲਾ, ਵਿਦਵਾਨ (ਬਣਿਆ ਹੋਇਆ ਹੈਂ, ਇਕ ਅਵਸਥਾ ਵਿੱਚ (ਤੂੰ) ਮੂਰਖ ਦਾ ਰੂਪ ਧਾਰ ਲੈਂਦਾ ਹੈਂ। ਇਕ ਅਵਸਥਾ ਵਿੱਚ ਸਭ ਕੁਝ ਗ੍ਰਹਿਣ ਕਰਨ ਵਾਲਾ ਹੈਂ, ਇਕ ਅਵਸਥਾ ਵਿਚ ਤੂੰ ਕੁਝ ਵੀ ਨਹੀਂ ਲੈਂਦਾ ।੨।

(ਉਪਰੋਕਤ ਪ੍ਰਸ਼ਨੋਤਰੀ ਦਾ ਉਤਰ ਇਹ ਹੈ ਕਿ ਇਹ ਸਾਰੀ ਰਚਨਾ ਉਸ ਪ੍ਰਭੂ ਦੀ ਖੇਡ ਹੈ) ਕਾਠ ਦੀ ਪੁਤਲੀ ਵਿਚਾਰੀ (ਆਪਣੇ ਆਪ) ਕੀ ਕਰ ਸਕਦੀ ਹੈ? (ਭਾਵ ਕੁਝ ਨਹੀਂ ਕਰ ਸਕਦੀ, ਪਰ ਇਹ ਭੇਦ ਪੁਤਲੀਆਂ ਨੂੰ) ਖਿਡਾਉਣ ਵਾਲਾ (ਚੰਗੀ ਤਰ੍ਹਾਂ) ਜਾਣਦਾ ਹੈ। (ਜਿਸ ਪੁਤਲੀ ਨੂੰ) ਬਾਜੀਗਰ ਜਿਹੋ ਜਿਹਾ ਸੁਆਂਗ ਕਰਾਉਂਦਾ ਹੈ, ਉਹ ਉਹੋ ਜਿਹਾ ਰੂਪ ਧਾਰ ਲੈਂਦੀ ਹੈ ।੩।

(ਇਸੇ ਤਰ੍ਹਾਂ) ਅਨੇਕ ਪ੍ਰਕਾਰ ਦੀਆਂ (ਸਰੀਰ ਰੂਪ) ਕੋਠੀਆਂ (ਪ੍ਰਭੂ ਨੇ ਪੈਦਾ) ਕੀਤੀਆਂ ਹਨ ਅਤੇ ਆਪ ਹੀ (ਉਨ੍ਹਾਂ ਦਾ) ਰਖਵਾਲਾ (ਬਣਿਆ) ਹੋਇਆ ਹੈ। ਜਿਹੋ ਜਿਹੀ ਅਵਸਥਾ ਵਿੱਚ ਕਿਸੇ ਜੀਵ ਨੂੰ ਰਖਦਾ ਹੈ (ਉਸ ਨੂੰ ਉਸੀ ਹਾਲਤ ਵਿੱਚ) ਰਹਿਣਾ (ਪੈਂਦਾ ਹੈ), ਇਹ (ਜੀਵ) ਵਿਚਾਰਾ ਕੀ ਕਰ ਸਕਦਾ ਹੈ? (ਭਾਵ ਕੁਝ ਨਹੀਂ ਕਰ ਸਕਦਾ) ।੪।

ਜਿਸ (ਪ੍ਰਭੂ) ਨੇ (ਜਿਸ) ਬਿਧੀ ਨਾਲ ਇਹ ਸਾਰੀ (ਸ੍ਰਿਸ਼ਟੀ) ਬਣਾਈ ਹੈ, ਜਿਸ ਨੇ ਸਾਰਾ ਖੇਲ ਕੀਤਾ ਹੈ, (ਕੇਵਲ) ਓਹੀ ਜਾਣਦਾ ਹੈ, (ਹੋਰ ਕੋਈ ਨਹੀਂ ਸਮਝ ਸਕਦਾ)। ਨਾਨਕ ! ਆਖ (ਕਿ ਉਹ) ਮਾਲਕ ਪਰੇ ਤੋਂ ਪਰੇ (ਭਾਵ ਬੇਅੰਤ) ਹੈ, ਆਪਣੇ ਕੰਮਾਂ ਦੀ ਕੀਮਤ (ਉਹ ਆਪ ਹੀ ਜਾਣਦਾ ਹੈ)।੫।੫।੧੨੯।

## ਅਰਥ ਭੇਦ ਅਤੇ ਨਿਰਣੈ

**ੳ) ਓਹੁ ਅਬਿਨਾਸੀ ਰਾਇਆ ॥**

**ਨਿਰਭਉ ਸੰਗਿ ਤੁਮਾਰੈ ਬਸਤੇ, ਇਹੁ ਡਰਨੁ ਕਹਾ ਤੇ ਆਇਆ ॥**

ਵੱਖ ਵੱਖ ਅਰਥ :

੧. ਹੇ (ਪ੍ਰਭੂ ! ਤੂੰ) ਇਕ ਰਾਜਾ ਹੈਂ ਜੋ ਕਦੇ ਨਾਸ਼ ਹੋਣ ਵਾਲਾ ਨਹੀਂ। ਜੇਹੜੇ ਜੀਵ ਤੇਰੇ ਚਰਨਾਂ

ਵਿੱਚ ਟਿਕੇ ਰਹਿੰਦੇ ਹਨ, ਉਹ ਨਿਡਰ ਹੋ ਜਾਂਦੇ ਹਨ, ਉਨ੍ਹਾਂ ਨੂੰ ਕਿਤੋਂ ਭੀ ਕੋਈ ਡਰ ਖੌਫ਼ ਨਹੀਂ ਆਉਂਦਾ। [ਦਰਪਣ

੨. (ਅਸਚਰਜ ਹੋ ਕੇ ਪ੍ਰਸ਼ਨ ਕੀਤਾ ਹੈ। ਪ੍ਰਸ਼ਨ :) ਉਹ ਪ੍ਰਕਾਸ਼ ਸਰੂਪ (ਪ੍ਰਭੂ) ਨਾਸ ਤੋਂ ਰਹਿਤ ਹੈ (ਤੇ ਤੇਰੇ ਨਾਲ ਵਸਦਾ ਹੈ ਫੇਰ) ਤੇਰੇ ਨਾਲ ਉਸ ਦੇ ਵਸਦਿਆਂ ਇਹ ਡਰਨਾ (ਤੈਨੂੰ) ਕਿਥੋਂ ਆ ਗਿਆ?। [ਸੰ. ਪੋ.

**ਨਿਰਣੈ** : ਫਰੀਦਕੋਟੀ ਸਟੀਕ ਦੇ ਵਿਦਵਾਨਾਂ ਅਤੇ ਪ੍ਰੋ. ਸਾਹਿਬ ਸਿੰਘ ਜੀ ਨੇ "ਓਹੁ ਅਬਿਨਾਸੀ ਰਾਇਆ" ਦੇ ਅਰਥ 'ਹੇ ਅਬਿਨਾਸ਼ੀ ਰਾਜਾ' ਕੀਤੇ ਹਨ, ਭਾਵ ਪ੍ਰਭੂ ਨੂੰ ਸੰਬੋਧਨ ਰੂਪ ਵਿੱਚ ਹਨ ਜਦੋਂ ਕਿ ਸੰਪਰਦਾਈ ਪੋਥੀ ਦੇ ਕਰਤਾ ਨੇ 'ਜੀਵ' ਨੂੰ ਸੰਬੋਧਿਤ ਕੀਤਾ ਹੈ। ਇਸੇ ਤਰ੍ਹਾਂ "ਏਕ ਮਹਿਲ ਤੂੰ" ਦੇ ਅਰਥ ਫਰੀਦਕੋਟੀ ਸਟੀਕ ਅਤੇ ਦਰਪਣ ਵਿਚ 'ਪਰਮੇਸ਼ਰ' ਨਾਲ ਜੋੜੇ ਗਏ ਹਨ। ਆਰੰਭਕ ਪੰਗਤੀ ਦੇ ਅਰਥ ਪ੍ਰਭੂ ਨੂੰ ਸੰਬੋਧਨ ਰੂਪ ਵਿੱਚ ਅਰਥਾਉਣੇ ਠੀਕ ਨਹੀਂ, ਇਹ ਅਰਥ ਜੀਵ ਤੇ ਘਟਾਉਣੇ ਹੀ ਠੀਕ ਹਨ। ਜੇ ਇਸ ਭਾਵ ਦਾ ਸੁਮੇਲ ਵੇਖਣਾ ਹੋਵੇ ਤਾਂ ਸੁਖਮਨੀ ਸਾਹਿਬ ਦੀ ੧੧ਵੀਂ ਅਸ਼ਟਪਦੀ ਵਿੱਚ "ਕਬਹੂ ਊਚ ਨੀਚ ਮਹਿ ਬਸੈ॥ ਕਬਹੂ ਸੋਗ ਹਰਖ ਰੰਗਿ ਹਸੈ ॥" ਆਦਿ ਪੰਗਤੀਆਂ ਨੂੰ ਸਾਹਮਣੇ ਰਖੋ ਫਿਰ ਸੁਤੇ ਹੀ ਨਿਰਣਾ ਹੋ ਜਾਂਦਾ ਹੈ ਕਿ 'ਤੂੰ' ਤੋਂ ਭਾਵ 'ਜੀਵ' ਹੈ, 'ਪਰਮੇਸ਼ਰ' ਨਹੀਂ।

## (ਅ) ਕਹੁ ਨਾਨਕ ਅਪਰੰਪਰ ਸੁਆਮੀ, ਕੀਮਤਿ ਅਪੁਨੇ ਕਾਜੀ ॥

ਵੱਖ ਵੱਖ ਅਰਥ :

੧. (ਉਹ ਖੇਲ ਦਾ) ਮਾਲਕ ਪਰੇ ਤੋਂ ਪਰੇ (ਭਾਵ ਬੁੱਧੀ ਦੀ ਲਖਤਾ ਤੇ ਪਹੁੰਚ ਤੋਂ ਦੂਰ ਹੈ ਪਰ ਉਸ ਦੇ) ਆਪਣੇ ਕੰਮ ਤੋਂ (ਉਸ ਦੀ) ਕੀਮਤ ਪਾ ਲਈਦੀ ਹੈ, ਭਾਵ ਉਸ ਨੂੰ ਲਖ ਲਈਦਾ ਹੈ) ਇਉਂ ਕਹਿੰਦੇ ਹਨ (ਗੁਰੂ) ਨਾਨਕ ਜੀ। [ਸੰ. ਪੋ.

੨. ਹੇ ਨਾਨਕ ਆਖ! ਉਹ ਪਰਮਾਤਮਾ ਪਰੇ ਤੋਂ ਪਰੇ ਹੈ (ਸਾਰੀ ਰਚਨਾ ਦਾ) ਮਾਲਕ ਹੈ, ਤੇ ਉਹ ਆਪਣੇ ਕੰਮਾਂ ਦੀ ਕਦਰ ਆਪ ਹੀ ਜਾਣਦਾ ਹੈ। [ਦਰਪਣ

**ਨਿਰਣੈ** : ਉਸ ਪ੍ਰਭੂ ਦੀ ਕੀਮਤ ਕੋਈ ਨਹੀਂ ਪਾ ਸਕਦਾ- "ਕੀਮਤਿ ਪਾਇ ਨ ਕਹਿਆ ਜਾਇ॥" ਵਾਲੀ ਪੰਗਤੀ ਦਾ ਪ੍ਰਮਾਣ ਸਾਹਮਣੇ ਹੈ। ਉਸ ਪ੍ਰਭੂ ਦੇ ਕੰਮਾਂ ਦੀ ਕੀਮਤ ਉਹ ਆਪ ਹੀ ਜਾਣਦਾ ਹੈ, ਇਸ ਗਲ ਦੀ ਪੁਸ਼ਟੀ ਗੁਰਬਾਣੀ ਰਾਹੀਂ ਇਉਂ ਹੁੰਦੀ ਹੈ :-

**ਅਪਨੇ ਕਰਤਬ ਜਾਨੈ ਆਪਿ ॥ ਅੰਤਰਜਾਮੀ ਰਹਿਓ ਬਿਆਪਿ ॥** [ਪੰਨਾ ੨੯੨

ਇਸ ਲਈ ਨੰਬਰ ੧ ਵਾਲੇ ਅਰਥ ਠੀਕ ਨਹੀਂ। ਨੰਬਰ ੨ ਵਾਲੇ ਅਰਥਾਂ ਤੋਂ 'ਕਾਜੀ' ਪਦ ਦਾ ਉਚਾਰਨ 'ਕਾਜੀਂ' ਕਰਨ ਦੀ ਸੇਧ ਮਿਲਦੀ ਹੈ। ਕਈ ਸਜਣ 'ਕਾਜੀ' ਬਿੰਦੀ ਰਹਿਤ ਪੜ੍ਹਨ ਦੇ ਹੱਥ ਵਿੱਚ ਹਨ ਕਿਉਂਕਿ ਇਸ ਤੋਂ ਪਹਿਲੀ ਪੰਗਤੀ ਦੇ ਅੰਤ ਵਿੱਚ 'ਸਾਜੀ' ਪਦ ਹੈ ਪਰ ਇਹ ਨੇਮ ਹਰ ਥਾਂ ਤੇ ਪੂਰਾ ਨਹੀਂ ਉਤਰਦਾ। ਵਾਹਿਗੁਰੂ ਜੀ ਦਾ ਇਕ ਕੰਮ ਜਾਂ ਕਰਤਬ ਨਹੀਂ, ਬੇਅੰਤ ਕੰਮ ਹਨ। ਇਸ

ਲਈ 'ਕਾਜੀ' ਬਿੰਦੀ ਸਹਿਤ 'ਕਾਜੀਂ' ਉਚਾਰਨਾ ਹੀ ਭਾਵਪੂਰਤ ਹੈ। ਹੋਰ ਅਗਿਆਨਤਾ ਹਨੇਰੇ ਦੀ ਉਪਜ ਹੈ ਜਦੋਂ ਕਿ ਚਾਨਣ ਨਿਰਭਉ ਦਾ ਪ੍ਰਤੀਕ ਹੈ, ਇਸ ਲਈ ਇਹ ਗਿਆਨ ਰੂਪ ਹੈ।

## ਸਾਰੰਸ਼ ਅਤੇ ਸਿਧਾਂਤ

ਇਸ ਵਿੱਚ ਸ਼ੱਕ ਨਹੀਂ ਕਿ ਉਹ ਅਬਿਨਾਸ਼ੀ ਪੁਰਖ ਭੈ ਤੋਂ ਰਹਿਤ ਹੈ ਪਰ ਪ੍ਰਸ਼ਨ ਇਹ ਉਠਦਾ ਹੈ ਕਿ ਇਹ ਜੀਵ ਫਿਰ ਭੀ ਕਿਉਂ ਨਹੀਂ ਨਿਰਭਉ ਹੁੰਦਾ ਜਦੋਂ ਕਿ ਵਾਹਿਗੁਰੂ ਇਸ ਦੇ ਨਾਲ ਵਸਦਾ ਹੈ? ਸਚਾਈ ਇਹ ਹੈ ਕਿ ਜੀਵ ਅਬਿਨਾਸ਼ੀ ਪੁਰਖ ਦੇ ਨਾਲ ਵਸਦਾ ਹੀ ਨਹੀਂ। ਜਿਹੜਾ ਮਨੁੱਖ ਵਾਹਿਗੁਰੂ ਜੀ ਦੇ ਨਾਮ ਨੂੰ ਹਿਰਦੇ ਵਿੱਚ ਵਸਾਉਂਦਾ ਹੈ, ਉਸ ਮਨੁੱਖ ਨੂੰ ਆਪਣੇ ਹਿਰਦੇ ਵਿਚ ਤੇ ਹਰ ਪਾਸੇ ਨਿਰਭਉ ਜੋਤਿ ਦੇ ਦਰਸ਼ਨ ਹੁੰਦੇ ਹਨ। ਇਸ ਸ਼ਬਦ ਵਿੱਚ ਕੀਤਾ ਵਖਿਆਨ ਬ੍ਰਹਮ ਦ੍ਰਿਸ਼ਟੀ ਦਾ ਸੂਚਕ ਹੈ।

ਅੰਤ ਵਿੱਚ ਜੋ ਤੱਤ ਕਢਿਆ ਹੈ ਉਸ ਵਿਚ ਇਹ ਫੁਰਮਾਇਆ ਹੈ ਕਿ ਜਿਸ ਪ੍ਰਭੂ ਨੇ ਇਹ ਸ੍ਰਿਸ਼ਟੀ ਸਾਜੀ ਹੈ, ਆਪਣੇ ਕੰਮਾਂ ਦੀ ਕਦਰ ਅਤੇ ਸਾਰ ਉਹ ਆਪ ਹੀ ਜਾਣਦਾ ਹੈ ਹੋਰ ਕਿਸੇ ਨੂੰ ਉਸ ਦੇ ਗੁਪਤ ਭੇਦਾਂ ਦਾ ਪੱਤਾ ਨਹੀਂ ਚਲ ਸਕਦਾ।

**ਗਉੜੀ ਮਹਲਾ ੫ ॥ ਛੋਡਿ ਛੋਡਿ ਰੇ ਬਿਖਿਆ ਕੇ ਰਸੂਆ ॥ ਉਰਝਿ ਰਹਿਓ ਰੇ ਬਾਵਰ ਗਾਵਰ, ਜਿਉ ਕਿਰਖੈ ਹਰਿਆਇਓ ਪਸੂਆ ॥ ੧ ॥ ਰਹਾਉ ॥ ਜੋ ਜਾਨਹਿ ਤੂੰ ਅਪੁਨੇ ਕਾਜੈ, ਸੋ ਸੰਗਿ ਨ ਚਾਲੈ ਤੇਰੈ ਤਸੂਆ ॥ ਨਾਗੋ ਆਇਓ ਨਾਗ ਸਿਧਾਸੀ, ਫੇਰਿ ਫਿਰਿਓ ਅਰੁ ਕਾਲਿ ਗਰਸੂਆ ॥ ਪੇਖਿ ਪੇਖਿ ਰੇ, ਕਸੁੰਭ ਕੀ ਲੀਲਾ, ਰਾਚਿ ਮਾਚਿ ਤਿਨਹੂੰ ਲਉ ਹਸੂਆ ॥ ਛੀਜਤ ਡੋਰਿ ਦਿਨਸੁ ਅਰੁ ਰੈਨੀ, ਜੀਅ ਕੋ ਕਾਜੁ ਨ ਕੀਨੋ ਕਛੂਆ ॥ ੨ ॥ ਕਰਤ ਕਰਤ ਇਵਹੀ ਬਿਰਧਾਨੋ, ਹਾਰਿਓ ਉਕਤੇ ਤਨੁ ਖੀਨਸੂਆ ॥ ਜਿਉ ਮੋਹਿਓ ਉਨਿ ਮੋਹਨੀ ਬਾਲਾ, ਉਸ ਤੇ ਘਟੈ ਨਾਹੀ ਰੁਚ ਚਸੂਆ ॥ ੩ ॥ ਜਗੁ ਐਸਾ, ਮੋਹਿ ਗੁਰਹਿ ਦਿਖਾਇਓ, ਤਉ ਸਰਣਿ ਪਰਿਓ, ਤਜਿ ਗਰਬਸੂਆ ॥ ਮਾਰਗੁ ਪ੍ਰਭ ਕੋ ਸੰਤਿ ਬਤਾਇਓ, ਦ੍ਰਿੜੀ ਨਾਨਕ ਦਾਸ, ਭਗਤਿ ਹਰਿ ਜਸੂਆ ॥ ੪ ॥ ੬ ॥ ੧੨੭ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਜਾਨਹਿਂ, ਨਾਂਗੋ, ਨਾਂਗ, ਗੁਰਹਿਂ।

**ਫੁਟਕਲ** : ੧. 'ਤਨ ਖੀਨਸੂਆ' ਨੂੰ 'ਤਨਖੀ ਨਸੂਆ', 'ਤਨ ਖੀ ਨਸੂਆ' ਅਤੇ 'ਤਨ ਖੀਨ

ਸੂਆ' ਪਦ ਛੇਦ ਕਰਨਾ ਠੀਕ ਨਹੀਂ ਹੈ। ਜਿਵੇਂ 'ਗਰਬਸੂਆ' ਉਚਾਰਦੇ ਹਾਂ, ਤਿਵੇਂ 'ਖੀਨਸੂਆ' ਉਚਾਰਨਾ ਹੈ। ਹਰੇਕ ਪੰਗਤੀ ਦੇ ਅੰਤਲੇ ਸ਼ਬਦ ਦਾ ਉਚਾਰਨ ਲੈਅ-ਪੂਰਤੀ ਲਈ ਇਸੇ ਤਰ੍ਹਾਂ ਕਰਨਾ ਹੈ।

੨. 'ਗੁਰਹਿ' ਦਾ ਉਚਾਰਨ 'ਗੁਰੈ' ਕਰਨਾ ਠੀਕ ਨਹੀਂ। ਗੁਰਬਾਣੀ ਵਿੱਚ ਆਮ ਤੌਰ ਤੇ ਨਾਂਵ ਦੇ ਅੰਤ ਵਿੱਚ ਜੋ 'ਹਿ' ਲਗਦੀ ਹੈ ਤਾਂ ਉਸ ਦਾ ਰਸਕ ਉਚਾਰਨ ਬਿੰਦੀ ਸਹਿਤ ਹੀ ਹੁੰਦਾ ਹੈ ਕਿਉਂਕਿ ਇਸ ਚੋਂ 'ਨੇ' ਅਰਥ ਨਿਕਲਦੇ ਹਨ ਜੋ ਅਨੁਨਾਸਕੀ ਰੂਪ ਦੇ ਪ੍ਰਤੀਕ ਹਨ।

**ਪਦ ਅਰਥ :** ਬਿਖਿਆ=ਵਿਸ਼ੇ ਰੂਪ ਮਾਇਆ। ਰਸੂਆ=ਰਸ। ਬਾਵਰ=ਪਗਲਾ। ਗਾਵਰ= ਗਵਾਰ, ਮੂਰਖ !। ਕਿਰਖੈ=ਖੇਤ ਨੂੰ। ਹਰਿਆਇਓ ਪਸੂਆ=ਹਰਿਆਲ ਪਸ਼ੂ। ਕਾਜੈ=ਕੰਮ ਆਉਣ ਵਾਲੀ। ਤਸੂਆ=ਰਤਾ ਭਰ ਵੀ। ਸਿਧਾਸੀ=ਜਾਵੇਗਾ। ਫੇਰ ਫਿਰਿਓ=ਚਕਰ ਵਿਚ ਫਿਰਦਾ ਰਿਹਾ। ਕਾਲਿ ਗਰਸੂਆ=ਕਾਲ (ਮੌਤ) ਨੇ ਫੜ ਲੈਣਾ ਹੈ। ਪੇਖਿ ਪੇਖਿ=ਵੇਖ ਵੇਖ ਕੇ। ਕਸੁੰਭ ਕੀ ਲੀਲਾ= ਮਾਇਕੀ ਰੰਗਾਂ ਦੀ ਖੇਡ। ਰਾਚਿ ਮਾਚਿ=ਰਚ ਮਿਚ ਕੇ, ਭਾਵ ਚੰਗੀ ਤਰ੍ਹਾਂ। ਹਸੂਆ=ਹਸ ਰਿਹਾ ਹੈ, ਖੁਸ਼ ਹੋ ਰਿਹਾ ਹੈ। ਛੀਜਤ ਡੋਰਿ=(ਸੁਆਸਾਂ) ਰੂਪੀ ਡੋਰ਼ੀ ਛਿਜਦੀ ਜਾ ਰਹੀ ਹੈ। ਬਿਰਧਾਨੋ=ਬੁੱਢਾ ਹੋ ਗਿਆ। ਉਕਤੇ=ਕਥਨ, ਬੋਲਣ ਤੋਂ। ਹਾਰਿਓ=ਰਹਿ ਗਿਆ। ਖੀਨਸੂਆ= ਕਮਜ਼ੋਰ ਹੋ ਗਿਆ। ਉਨਿ ਮੋਹਨੀ= ਉਸ ਮੋਹਨ ਵਾਲੀ (ਮਾਇਆ) ਨੇ। ਬਾਲਾ=ਇਸਤਰੀ (ਮਾਇਆ)। ਰੁਚ=ਰੁਚੀ। ਚਸੂਆ=ਰਤਾ ਭਰ ਵੀ। ਗਰਬਸੂਆ=ਹੰਕਾਰ। ਜਸੂਆ=ਜਸ।

**ਅਰਥ :** ਹੇ ਵਿਸ਼ੇ ਰੂਪ ਮਾਇਆ ਦੇ ਰਸ ਲੈਣ ਵਾਲੇ (ਜੀਵ ! ਤੂੰ) ਮਾਇਆ ਦੇ ਰਸ ਛੱਡ ਦੇ, ਛੱਡ ਦੇ। ਹੇ ਬਾਵਰੇ ! ਹੇ ਮੂਰਖ ! (ਤੂੰ ਬਿਖਿਆ ਦੇ ਰਸਾਂ ਵਿੱਚ ਇਸ ਤਰ੍ਹਾਂ) ਉਲਝਿਆ ਪਿਆ ਹੈਂ ਜਿਸ ਤਰ੍ਹਾਂ ਹਰਿਆਲ ਪਸ਼ੂ (ਹਰੀ) ਖੇਤੀ ਨੂੰ (ਖਾਣ ਵਿੱਚ ਲਗਾ ਹੁੰਦਾ ਹੈ)।੧।ਰਹਾਉ।

(ਹੇ ਭਾਈ !) ਜਿਸ (ਚੀਜ਼) ਨੂੰ ਤੂੰ ਸਮਝਦਾ ਹੈਂ ਕਿ (ਉਹ ਤੇਰੇ) ਕੰਮ ਆਉਣ ਵਾਲੀ ਹੈ, ਉਹ ਰਤੀ ਭਰ ਵੀ ਤੇਰੇ ਨਾਲ ਨਹੀਂ ਜਾਏਗੀ। (ਤੂੰ ਸੰਸਾਰ ਵਿੱਚ) ਨੰਗਾ ਆਇਆ ਹੈਂ, ਨੰਗਾ ਹੀ ਚਲਾ ਜਾਵੇਂਗਾ, (ਤੂੰ ਪਹਿਲਾਂ ਵੀ ਕਾਲ ਦੇ) ਚਕਰ ਵਿੱਚ ਫਿਰਦਾ ਰਿਹਾ, (ਹੁਣ ਵੀ ਯਾਦ ਰਖ, ਮੁੜ ਕੇ ਤੈਨੂੰ) ਕਾਲ ਨੇ ਫੜ ਲੈਣਾ ਹੈ।੧।

ਓਇ (ਮੂਰਖਾ !) ਮਾਇਕੀ ਰੰਗਾਂ ਦੀ ਲੀਲਾ (ਖੇਡ) ਵੇਖ ਵੇਖ ਕੇ, ਇਨ੍ਹਾਂ ਨਾਲ ਰਚ ਮਿਚ ਕੇ (ਤੂੰ) ਖੁਸ਼ ਹੋ ਰਿਹਾ ਹੈਂ। (ਤੇਰੀ ਸੁਆਸਾਂ ਰੂਪੀ) ਡੋਰੀ ਦਿਨ ਰਾਤ ਛਿਜਦੀ (ਨਾਸ ਹੁੰਦੀ) ਜਾ ਰਹੀ ਹੈ, (ਪਰ ਤੂੰ ਆਪਣੇ) ਜੀਅ ਦੇ (ਵਾਸਤੇ) ਕੋਈ (ਭਲਾ) ਕੰਮ ਨਹੀਂ ਕੀਤਾ।੨।

(ਹੇ ਭਾਈ ! ਅਜ ਕਲ) ਕਰਦਿਆਂ ਕਰਦਿਆਂ ਇਉਂ ਹੀ (ਤੂੰ) ਬੁੱਢਾ ਹੋ ਗਿਆ, ਬੋਲਣ ਤੋਂ ਰਹਿ ਗਿਆ, (ਤੇਰਾ) ਸਰੀਰ ਕਮਜ਼ੋਰ ਹੋ ਗਿਆ। ਜਿਵੇਂ ਉਸ ਮੋਹਣ ਵਾਲੀ ਵਿਸ਼ੇ ਰੂਪ ਮਾਇਆ ਨੇ (ਤੈਨੂੰ) ਮੋਹਿਆ, ਉਸ ਵਲੋਂ (ਤੇਰੀ) ਰੁਚੀ ਰਤਾ ਭਰ ਵੀ ਨਹੀਂ ਘਟੀ।੩।

(ਹੇ ਭਾਈ ! ਜਦ ਤੋਂ) ਮੈਨੂੰ ਗੁਰੂ ਨੇ ਵਿਖਾ ਦਿਤਾ ਹੈ ਕਿ ਸੰਸਾਰ ਇਹੋ ਜਿਹਾ ਹੈ, (ਓਦੋਂ ਤੋਂ

ਮੈਂ) ਹੰਕਾਰ ਛਡ ਕੇ (ਗੁਰੂ ਦੀ) ਸ਼ਰਨ ਪੈ ਗਿਆ। ਦਾਸ ਨਾਨਕ (ਆਖਦਾ ਹੈ ਕਿ ਜਦ) ਸੰਤ (ਗੁਰੂ) ਨੇ (ਮੈਨੂੰ) ਪ੍ਰਭੂ-ਮਿਲਣ ਦਾ ਮਾਰਗ ਦਸ ਦਿਤਾ (ਤਾਂ ਮੈਂ) ਹਰੀ ਦੀ ਭਗਤੀ (ਆਪਣੇ ਹਿਰਦੇ ਵਿੱਚ) ਦ੍ਰਿੜ ਕਰ ਲਈ (ਅਤੇ ਹਰੀ ਦਾ) ਜਸ (ਕਰਨ ਲਗ ਪਿਆ) ।੪।੬।੧੨੭।

## ਅਰਥ ਭੇਦ ਅਤੇ ਨਿਰਣੈ

**....ਜਿਉ ਕਿਰਖੈ ਹਰਿਆਇਓ ਪਸੂਆ ॥**

ਪ੍ਰੋ. ਸਾਹਿਬ ਸਿੰਘ ਜੀ ਨੇ 'ਦਰਪਣ' ਵਿੱਚ ਪਦ ਅਰਥ ਦੇ ਹੇਠਾਂ ''ਕਿਰਖੈ ਹਰਿਆਇਓ'' ਪਾਠ ਦੇ 'ਹਰੇ ਖੇਤ ਵਿਚ' ਅਰਥ ਕੀਤੇ ਹਨ। ਇਕ ਪ੍ਰਕਾਰ 'ਪਸੂਆ' ਪਦ ਵਖਰੇ ਕਰ ਦਿਤਾ ਹੈ। ਪਰ ਬਾਕੀ ਟੀਕਾਕਾਰਾਂ ਨੇ 'ਹਰਿਆਇਓ ਪਸੂਆ' ਨੂੰ ਮੁਖ ਰਖਿਆ ਹੈ। ਉਨ੍ਹਾਂ ਨੇ 'ਹਰਿਆਇਓ' ਦੇ ਅਰਥ ਹਰੇ ਖੇਤ' ਨਹੀਂ ਕੀਤੇ।

ਕੋਸ਼ਾਂ ਵਿੱਚ ਦਿਤੇ ਅਰਥਾਂ ਤੋਂ 'ਹਰਿਆਲ ਪਸ਼ੂ' ਸਪਸ਼ਟ ਅਰਥ ਹਨ। ਮਹਾਨ ਕੋਸ਼ ਵਿੱਚ ਤਾਂ ਭਾਵਕ ਅਰਥ ''ਬੇਗਾਨਾ ਹੱਕ ਖਾਣ ਵਾਲਾ ਆਦਮੀ'' ਕੀਤੇ ਹਨ ਅਤੇ ਪੰਗਤੀ ਵੀ ਇਹੋ ਹੀ ਅੰਕਿਤ ਕੀਤੀ ਹੈ। ਗੁਰਬਾਣੀ ਵਿੱਚ ਇਸ ਸ਼ਬਦ ਦੀ ਵਰਤੋਂ ਤੋਂ 'ਹਰਿਆਇਓ ਪਸ਼ੂ' ਦੀ ਪੁਸ਼ਟੀ ਹੁੰਦੀ ਹੈ :-

**ਇਕ ਭਗਤਿ ਨਾਰਾਇਨ ਹੋਇ ਸੰਗਿ ॥**

**ਕਹੁ ਨਾਨਕ, ਭਜੁ ਤਿਹ ਏਕ ਰੰਗਿ ॥** [ਪੰਨਾ ੩੯੭

ਭਾਵ ਸਾਰਾ ਸੰਸਾਰ ਹਰਿਆਇਓ ਪਸ਼ੂ ਦੀ ਨਿਆਈਂ ਹੈ ਜੋ ਬੇਗ਼ਾਨੇ ਖੇਤ ਵਿੱਚ ਪੈਂਦਾ ਤੇ ਬੰਨ੍ਹਿਆ ਜਾਂਦਾ ਹੈ, ਦੂਜੀ ਪੰਗਤੀ ਵਿੱਚ ਮਿਲਾਪ ਲਈ ਜੋਦੜੀ ਹੈ।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿੱਚ ਵਿਸ਼ੇ-ਰਸਾਂ ਨੂੰ ਛਡਣ ਦਾ ਉਪਦੇਸ਼ ਦਿਤਾ ਗਿਆ ਹੈ। ਮਨੁੱਖ ਕਸੁੰਭੇ ਦੇ ਭੜਕੀਲੇ ਰੰਗ ਵੇਖ ਵੇਖ ਕੇ ਇਨ੍ਹਾਂ ਤੇ ਭੁਲਿਆ ਪਿਆ ਹੈ। ਇਹ ਨਹੀਂ ਸਮਝਦਾ ਕਿ ''ਛਿਨ ਛਿਨੁ ਕਰਿ ਗਇਓ ਕਾਲੁ, ਤੈਸੇ ਜਾਤੁ ਆਜੁ ਹੈ'' (ਪੰਨਾ ੧੩੫੨)। ਪਰ ਜੀਵ ਅਜਿਹੇ ਕੰਮ ਕਰ ਰਿਹਾ ਹੈ ਜਿਹੜੇ ਇਸ ਦੇ ਆਪਣੇ ਕੰਮ ਨਹੀਂ ਆਉਣੇ। ਆਪਣੇ ਕੰਮ ਆਉਣ ਵਾਲੀ ਵਸਤੂ ਕੇਵਲ ਪ੍ਰਭੂ ਦੀ ਇਕ ਭਗਤੀ ਹੈ :-

**ਇਕ ਭਗਤਿ ਨਾਰਾਇਨ ਹੋਇ ਸੰਗਿ॥ ਕਹੁ ਨਾਨਕ, ਭਜੁ ਤਿਹ ਏਕ ਰੰਗਿ ॥**[ਪੰਨਾ ੧੧੮੭

ਇਸ ਲਈ ਗੁਰੂ ਸਾਹਿਬ ਨੇ ਸਿਖਾਂ ਨੂੰ ਨਾਮ ਭਗਤੀ ਦਾ ਮਾਰਗ ਦ੍ਰਿੜਾਇਆ ਹੈ, ਜਿਸ ਤੇ ਚਲ ਕੇ ਜੀਵ ਸਚਾ ਸੁਖ ਪ੍ਰਾਪਤ ਕਰ ਸਕਦੇ ਹਨ।

ਭਗਤੀ ਨੌਂ ਪ੍ਰਕਾਰ ਦੀ ਪ੍ਰਸਿਧ ਪਰ ਗੁਰਮਤਿ ਅਨੁਸਾਰ ਸਤਿਗੁਰ ਜੀ ਨੇ ਹਰਿ ਜਸ ਭਗਤੀ (ਕੀਰਤਨ) ਨੂੰ ਕਲਿਜੁਗ ਵਿਚ ਵਿਸ਼ੇਸ਼ਤਾ ਦਿੱਤੀ ਹੈ :-

੧. **ਨਾਨਕ, ਹਰਿ ਕੀਰਤਨੁ ਕਰਿ ਅਟਲ ਏਹੁ ਧਰਮ ॥** [ਪੰਨਾ ੨੯੯

੨. ਹਰਿ ਜਸੁ ਰੇ ਮਨਾ ਗਾਇ ਲੈ ਜੋ ਸੰਗੀ ਹੈ ਤੇਰੋ ॥
ਅਉਸਰੁ ਬੀਤਿਓ ਜਾਤੁ ਹੈ, ਕਹਿਓ ਮਾਨਿ ਲੈ ਮੇਰੋ ॥ [ਪੰਨਾ ੭੨੭

ਸਿਧਾਂਤ ਇਹ ਹੈ ਕਿ ਭਾਵੇਂ ਸਾਰੇ ਪਦਾਰਥ ਛਿਨ ਭੰਗਰ ਹਨ ਪਰ ਸੰਸਾਰੀ ਜੀਵ ਨਿਰੋਲ ਇਨ੍ਹਾਂ ਵਿਚ ਫਸੇ ਹੋਏ ਹਨ। (ਪਰ) ਗੁਰੂ (ਸੰਤ ਜੀ) ਨੇ ਹਰਿ-ਜਸ ਤੇ ਪ੍ਰੇਮਾ-ਭਗਤੀ ਵਾਲਾ ਮਾਰਗ ਦ੍ਰਿੜ੍ਹ ਕਰਾਇਆ ਹੈ।

**ਗਉੜੀ ਮਹਲਾ ੫ ॥ ਤੁਝ ਬਿਨੁ, ਕਵਨੁ ਹਮਾਰਾ ॥ ਮੇਰੇ ਪ੍ਰੀਤਮ, ਪ੍ਰਾਨ ਅਧਾਰਾ ॥ ੧ ॥ ਰਹਾਉ ॥ ਅੰਤਰ ਕੀ ਬਿਧਿ ਤੁਮ ਹੀ ਜਾਨੀ, ਤੁਮ ਹੀ ਸਜਨ ਸੁਹੇਲੇ ॥ ਸਰਬ ਸੁਖਾ, ਮੈ ਤੁਝ ਤੇ ਪਾਏ, ਮੇਰੇ ਠਾਕੁਰ ਅਗਹ ਅਤੋਲੇ ॥ ੧ ॥ ਬਰਨਿ ਨ ਸਾਕਉ ਤੁਮਰੇ ਰੰਗਾ, ਗੁਣ ਨਿਧਾਨ ਸੁਖਦਾਤੇ ॥ ਅਗਮ ਅਗੋਚਰ ਪ੍ਰਭ ਅਬਿਨਾਸੀ, ਪੂਰੇ ਗੁਰ ਤੇ ਜਾਤੇ ॥ ੨ ॥ ਭ੍ਰਮੁ ਭਉ ਕਾਟਿ ਕੀਏ ਨਿਹਕੇਵਲ, ਜਬ ਤੇ ਹਉਮੈ ਮਾਰੀ ॥ ਜਨਮ ਮਰਣ ਕੋ ਚੂਕੋ ਸਹਸਾ, ਸਾਧ ਸੰਗਤਿ ਦਰਸਾਰੀ ॥ ੩ ॥ ਚਰਣ ਪਖਾਰਿ ਕਰਉ ਗੁਰ ਸੇਵਾ, ਬਾਰਿ ਜਾਉ ਲਖ ਬਰੀਆ ॥ ਜਿਹ ਪ੍ਰਸਾਦਿ ਇਹੁ ਭਉਜਲੁ ਤਰਿਆ, ਜਨ ਨਾਨਕ ਪ੍ਰਿਅ ਸੰਗਿ ਮਿਰੀਆ ॥ ੪ ॥ ੭ ॥ ੧੨੯ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਸਾਕਉਂ, ਕਰਉਂ, ਜਾਉਂ। **ਬਿੰਦੀ ਰਹਿਤ** : ਸੁਖਾ।

**ਪਦ ਅਰਥ** : ਬਿਧਿ=ਹਾਲਤ, ਬਿਵਸਥਾ। ਅਗਹ=ਅਥਾਹ। ਬਰਨਿ=ਵਰਨਣ ਕਰਨਾ। ਰੰਗਾ=ਕੌਤਕ। ਜਾਤੇ=ਜਾਣੇ-ਪਛਾਣੇ ਜਾਂਦੇ ਹੋ। ਨਿਹਕੇਵਲ=ਕਾਮਨਾਂ ਤੋਂ ਰਹਿਤ। ਦਰਸਾਰੀ=ਦਰਸ਼ਨ ਕਰਕੇ। ਪਖਾਰਿ=ਧੋ ਕੇ। ਬਰੀਆ=ਵਾਰੀ। ਮਿਰੀਆ=ਮਿਲਿਆ।

**ਅਰਥ** : ਹੇ ਮੇਰੇ ਪ੍ਰੀਤਮ ! ਹੇ (ਮੇਰੇ) ਪ੍ਰਾਣਾਂ ਦੇ ਆਸਰੇ ! ਤੁਹਾਡੇ ਤੋਂ ਬਿਨਾਂ ਮੇਰਾ ਕੌਣ ਹੈ? (ਜੋ ਦੁਖ ਸੁਖ ਵਿਚ ਮੇਰੀ ਸਹਾਇਤਾ ਕਰ ਸਕੇ) ।੧।ਰਹਾਉ।

(ਮੇਰੇ) ਅੰਦਰ ਦੀ ਹਾਲਤ ਤੁਸਾਂ ਹੀ ਸਮਝੀ ਹੈ, ਤੁਸੀਂ ਹੀ ਮੇਰੇ ਸੁਖਦਾਇਕ ਸਜਣ ਹੋ। ਹੇ ਮੇਰੇ ਅਥਾਹ ਤੇ ਅਤੋਲ ਠਾਕੁਰ ! ਸਾਰੇ ਸੁਖ ਮੈਂ ਤੁਹਾਥੋਂ ਹੀ ਪ੍ਰਾਪਤ ਕੀਤੇ ਹਨ ।੧।

ਹੇ ਗੁਣ ਨਿਧਾਨ ! ਹੇ ਸੁਖਾਂ ਦੇ ਦਾਤੇ ! (ਮੈਂ) ਤੁਹਾਡੇ ਕੌਤਕਾਂ ਦਾ ਵਰਨਣ ਨਹੀਂ ਕਰ ਸਕਦਾ। ਹੇ ਅਪਹੁੰਚ, ਇੰਦ੍ਰਿਆਂ ਦੀ ਪਹੁੰਚ ਤੋਂ ਪਰੇ ! ਹੇ ਅਬਿਨਾਸੀ ਪ੍ਰਭੂ ! (ਤੁਸੀਂ) ਪੂਰੇ ਗੁਰੂ ਤੋਂ ਹੀ ਜਾਣੇ-ਪਛਾਣੇ (ਗਏ ਹੋ) ।੨।

(ਹੇ ਭਾਈ ! ਪੂਰੇ ਗੁਰੂ ਨੇ) ਜਦ ਤੋਂ (ਮੇਰੀ) ਹਉਮੈ ਨਾਸ ਕਰ ਦਿਤੀ, ਡਰ ਤੇ ਭਰਮ ਕਟ ਕੇ (ਮੈਨੂੰ) ਕਾਮਨਾ ਤੋਂ ਰਹਿਤ ਕਰ ਦਿਤਾ । (ਫਿਰ) ਸਾਧ ਸੰਗਤ ਦਾ ਦਰਸ਼ਨ ਕਰਕੇ ਜਨਮ ਮਰਣ ਦਾ ਸੰਸਾ ਹੀ ਦੂਰ ਹੋ ਗਿਆ ।੩।

ਦਾਸ ਨਾਨਕ (ਆਖਦਾ ਹੈ ਕਿ ਮੈਂ) ਗੁਰੂ ਦੇ ਚਰਨ ਧੋ ਕੇ ਸੇਵਾ ਕਰਦਾ ਹਾਂ (ਅਤੇ ਉਸ ਤੋਂ) ਲਖਾਂ ਵਾਰੀ ਵਾਰਨੇ (ਸਦਕੇ) ਜਾਂਦਾ ਹਾਂ, ਜਿਸ ਦੀ ਕਿਰਪਾ ਸਦਕਾ (ਮੈਂ) ਇਹ ਭਉਜਲ (ਸੰਸਾਰ) ਤਰਿਆ ਹੈ (ਅਤੇ) ਪਿਆਰੇ (ਪ੍ਰੀਤਮ) ਨਾਲ ਮਿਲ ਪਿਆ ਹਾਂ ।੪।੭।੧੨੮।

## ਅਰਥ ਭੇਦ ਅਤੇ ਨਿਰਣੈ

**ਸਰਬ ਸੁਖਾ ਮੈ ਤੁਝ ਤੇ ਪਾਏ, ਮੇਰੇ ਠਾਕੁਰ ਅਗਹ ਅਤੋਲੇ ॥**

੧. ਹੇ ਮੇਰੇ ਠਾਕੁਰ ! (ਅਗਹ) ਸੇ ਰਹਤ ਅਰਥਾਤ ਨਿਰਾਕਾਰ ਪੁਨਾ (ਅਤੋਲੇ) ਤੋਲਣੇ ਸੇ ਰਹਤ। [ਫ.ਸ.

੨. ਅਥਾਹ । [ਸ਼ਬਦਾਰਥ

੩. ਹੇ ਅਥਾਹ ਪ੍ਰਭੂ ! । [ਦਰਪਣ

**ਨਿਰਣੈ** : ਇਸ ਪੰਕਤੀ ਵਿੱਚ ਅਗਹ' ਪਦ ਦੇ ਅਰਥ ਪਕੜਨ ਤੋਂ ਰਹਿਤ' ਕਰਨੇ ਠੀਕ ਨਹੀਂ ਜਾਪਦੇ । ਹਾਂ, 'ਅਗਹੁ ਰਹਿਓ ਨਹੀ ਜਾਇ ਪੂਰਿ ਸ੍ਰਬ ਰਹਿਓ ਸਮਾਇ'' (ਪੰਨਾ ੧੩੯੬) ਪੰਕਤੀ ਵਿੱਚ 'ਅਗਹੁ' ਦੇ ਅਰਥ ਪਕੜਨ ਤੋਂ ਰਹਿਤ ਹਨ, ਪਰ ਸਬੰਧਤ ਪੰਕਤੀ ਵਿੱਚ 'ਅਗਹ' ਦੇ ਅਰਥ 'ਅਗਨਤ' ਅਥਾਹ ਤੇ ਅਤੋਲ ਦਾ ਸੁਮੇਲ ਹੈ :-

**ਬੇ ਸੁਮਾਰ ਅਥਾਹ ਅਗਨਤ ਅਤੋਲੈ ॥** [ਪੰਨਾ ੨੯੨

ਇਹ ਗਿਣਤੀ ਮਿਣਤੀ ਤੋਂ ਬਾਹਰ ਹੈ ।

## ਸਾਰੰਸ਼ ਅਤੇ ਸਿਧਾਂਤ

ਸਤਿਗੁਰਾਂ ਦੇ ਮਨ ਵਿੱਚ ਗੁਰ-ਪਰਮੇਸ਼ਰ ਦਾ ਅਥਾਹ ਪ੍ਰੇਮ ਹੈ। ਗੁਰੂ ਦੇ ਮਿਲਣ ਨਾਲ ਜਨਮ ਮਰਣ ਦਾ ਡਰ ਨਾਸ਼ ਹੋ ਜਾਂਦਾ ਹੈ । ਗੁਰੂ ਦੀ ਸੇਵਾ ਕਰਨੀ, ਗੁਰੂ ਤੋਂ ਵਾਰਨੇ-ਬਲਿਹਾਰਨੇ ਜਾਣਾ ਅਤੇ ਗੁਰੂ ਦੀ ਕਿਰਪਾ ਨਾਲ ਸੋਹਿਲਾ ਗਾਉਣਾ, ਇਹ ਸਿਖਾਂ ਲਈ ਗਾਡੀ ਰਾਹ ਹੈ। ਇਸ ਸ਼ਬਦ ਵਿਚ ਸਿਖ ਨੇ ਪਰਮੇਸ਼ਰ ਨਾਲ ਆਪਣੀ ਪਕੜ ਅਤੇ ਪ੍ਰਭੂ ਉਤੇ ਮਾਣ ਕਰਨ ਵਾਲੀ ਰੁਚੀ ਨੂੰ ਪ੍ਰਗਟਾਇਆ ਹੈ:-

**ਤੁਝੁ ਊਪਰਿ ਮੇਰਾ ਹੈ ਮਾਣਾ, ਤੂਹੈ ਮੇਰਾ ਤਾਣਾ ਰਾਮ ॥**

ਸੁਰਤਿ ਮਤਿ ਚਤੁਰਾਈ ਤੇਰੀ, ਤੂ ਜਾਣਾਇਹਿ ਜਾਣਾ ਰਾਮ ॥ [ਪੰਨਾ ੭੭੯

**ਗਉੜੀ ਮਹਲਾ ੫ ॥ ਤੁਝ ਬਿਨੁ, ਕਵਨੁ ਰੀਝਾਵੈ ਤੋਹੀ ॥ ਤੇਰੋ ਰੂਪੁ, ਸਗਲ ਦੇਖਿ ਮੋਹੀ ॥ ੧ ॥ ਰਹਾਉ ॥ ਸੁਰਗ ਪਇਆਲ ਮਿਰਤ ਭੂਅ**

**ਮੰਡਲ, ਸਰਬ ਸਮਾਨੋ ਏਕੈ ਓਹੀ ॥ ਸਿਵ ਸਿਵ ਕਰਤ ਸਗਲ ਕਰ ਜੋਰਹਿ, ਸਰਬ ਮਇਆ ਠਾਕੁਰ ਤੇਰੀ ਦੋਹੀ ॥ ੧ ॥ ਪਤਿਤ ਪਾਵਨੁ ਠਾਕੁਰ ਨਾਮੁ ਤੁਮਰਾ, ਸੁਖਦਾਈ ਨਿਰਮਲ ਸੀਤਲੋਹੀ ॥ ਗਿਆਨ ਧਿਆਨ ਨਾਨਕ ਵਡਿਆਈ, ਸੰਤ ਤੇਰੇ ਸਿਉ ਗਾਲ ਗਲੋਹੀ ॥ ੨ ॥ ੮ ॥ ੧੨੯ ॥**

## ਉਚਾਰਨ ਸੇਧ

**ਬਿੰਦੀ ਸਹਿਤ :** ਜੋਰਹਿਂ, ਸਿਉਂ ।

**ਪਦ ਅਰਥ :** ਪਇਆਲ=ਪਾਤਾਲ ਵਿੱਚ। ਮਿਰਤ=ਮਾਤ ਲੋਕ ਵਿੱਚ। ਭੂਅ ਮੰਡਲ=ਧਰਤੀ ਉਤੇ ਮੰਡਲਾਂ ਵਿੱਚ। ਸਮਾਨੋ=ਸਮਾਅ ਰਿਹਾ ਹੈ। ਸਿਵ=ਹੇ ਕਲਿਆਣ ਸਰੂਪ!। ਕਰ ਜੋਰਹਿ=ਹੱਥ ਜੋੜਦੇ ਹਨ। ਦੋਹੀ=ਦੁਹਾਈ। ਸੀਤਲੋਹੀ=ਸੀਤਲ, ਸ਼ਾਂਤ ਕਰਨ ਵਾਲਾ। ਗਾਲ ਗਲੋਹੀ=ਗਲ ਬਾਤ ਕੀਤੀ ਹੈ।

**ਅਰਥ :** (ਹੇ ਪ੍ਰਭੂ !) ਤੇਰੇ ਤੋਂ ਬਿਨਾਂ ਤੈਨੂੰ ਕੌਣ ਰਿਝਾਅ (ਪ੍ਰਸੰਨ ਕਰ) ਸਕਦਾ ਹੈ? (ਭਾਵ ਕੋਈ ਨਹੀਂ ਰਿਝਾਅ ਸਕਦਾ)। (ਕਿਉਂਕਿ) ਤੇਰਾ (ਸੁੰਦਰ) ਸਰੂਪ ਵੇਖ ਕੇ ਸਾਰੀ (ਲੁਕਾਈ) ਮੋਹੀ ਗਈ ਹੈ ।੧।ਰਹਾਉ।

(ਹੇ ਜੀਵ !) ਸੁਰਗ, ਪਾਤਾਲ, ਮਾਤ ਲੋਕ (ਅਤੇ) ਧਰਤੀ ਉਤੇ ਸਮੂਹ ਮੰਡਲਾਂ ਵਿੱਚ ਓਹੀ ਇਕ (ਭਾਵ ਕੇਵਲ ਪ੍ਰਭੂ ਹੀ) ਸਮਾਅ ਰਿਹਾ ਹੈ । ਹੇ ਠਾਕੁਰ ! ਸਾਰੇ (ਤੈਨੂੰ) ਕਲਿਆਣ ਸਰੂਪ ! ਕਲਿਆਣਕਾਰੀ ਕਹਿੰਦੇ ਹੋਏ ਹੱਥ ਜੋੜਦੇ ਹਨ, ਤੇਰੀ ਦੁਹਾਈ ਦੇਂਦੇ ਹਨ (ਹੇ ਪ੍ਰਭੂ !) ਸਾਰਿਆਂ ਉਪਰ ਤੇਰੀ ਮਿਹਰ (ਕਿਰਪਾ ਹੋ ਰਹੀ ਹੈ) ।੧।

ਹੇ ਠਾਕੁਰ ! ਤੇਰਾ ਨਾਮ ਪਤਿਤਾਂ ਨੂੰ ਪਵਿਤਰ ਕਰਨ ਵਾਲਾ, (ਦੁਖੀਆਂ ਨੂੰ) ਸੁਖ ਦੇਣ ਵਾਲਾ ਅਤੇ ਤਪਦਿਆਂ ਨੂੰ) ਸੀਤਲ ਕਰਨ ਵਾਲਾ ਹੈ । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਠਾਕੁਰ !) ਜੋ ਤੇਰੇ ਸੰਤਾਂ ਨਾਲ ਗਲਬਾਤ ਕੀਤੀ ਹੈ (ਸਾਡੇ ਲਈ ਇਹੋ ਹੀ) ਗਿਆਨ, ਧਿਆਨ (ਅਥਵਾ ਸਮੂਹਕ) ਵਡਿਆਈ ਹੈ ।੨।੧੨੯।

## ਸਾਰੰਸ਼ ਅਤੇ ਸਿਧਾਂਤ

ਪ੍ਰਭੂ ਨੂੰ ਸੁੰਦਰ ਰੂਪ ਅਤੇ ਅਨੇਕ ਬਾਨਿਆਂ (ਵੇਸਾਂ) ਨਾਲ ਕੋਈ ਨਹੀਂ ਪ੍ਰਸੰਨ ਕਰ ਸਕਦਾ । ਜੇ ਕੋਈ ਪ੍ਰਭੂ ਤੋਂ ਵਧ ਸੁੰਦਰਤਾ ਵਾਲਾ ਹੋਵੇ ਤਾਂ ਉਸ ਨੂੰ ਰਿਝਾਵੇ । ਹਾਂ, ਉਸ ਨੂੰ ਰਿਝਾਉਣ ਵਾਲੇ ਭਗਤ ਜਨ ਇਉਂ ਆਖਦੇ ਹਨ :-

**ਤੋਹੀ ਮੋਹੀ, ਮੋਹੀ ਤੋਹੀ, ਅੰਤਰੁ ਕੈਸਾ ॥** [ਪੰਨਾ ੯੩

ਇਸ ਸ਼ਬਦ ਵਿਚ ਉਸ ਸੁਆਮੀ ਦੀ ਅਦੁੱਤੀ ਸੁੰਦਰਤਾ ਜਿਹੜੀ ਸਰਬ-ਵਿਆਪਕ ਹੈ, ਜਿਸ ਉਤੇ ਸਾਰੀ ਸ੍ਰਿਸ਼ਟੀ ਡੁਲ੍ਹ ਡੁਲ੍ਹ ਕੇ ਪੈਂਦੀ ਹੈ, ਉਸ ਦਾ ਰਹੱਸਮਈ ਵਰਣਨ ਕੀਤਾ ਹੈ । ਰਹਾਉ ਦੀ

ਪੰਗਤੀ ਮਗਰੋਂ ਉਸ ਦੀ ਮਹਾਨ ਦਇਆਲਤਾ ਨੂੰ ਅੰਕਿਤ ਕੀਤਾ ਹੈ ਜਿਸ ਦੀ ਦੁਹਾਈ ਸਾਰੇ ਜਗਤ ਵਿੱਚ ਪੈ ਰਹੀ ਹੈ :-

**ਦੁਕਾਲੰ ਪ੍ਰਣਾਸੀ ਦਿਆਲੰ ਸਰੂਪੇ॥ ਸਦਾ ਅੰਗ ਸੰਗੇ ਅਭੰਗੰ ਬਿਭੂਤੇ॥[ਜਾਪੁ ਸਾਹਿਬ**

ਅਗੇ ਨਾਮ ਦੀ ਨਿਰਮਲ ਸੋਭਾ ਦਾ ਵਰਣਨ ਹੈ, ਜਿਸ ਨਾਲ ਜਗਤ-ਜਲੰਦਾ ਸੀਤਲ ਹੋ ਸਕਦਾ ਹੈ। ਅੰਤ ਵਿੱਚ ''ਸੰਤ ਰਾਮੁ ਹੈ ਏਕੋ'' ਵਾਲੇ ਭਾਵ ਨੂੰ ਮੁੱਖ ਰਖਦੇ ਹੋਏ ਇਹ ਫੁਰਮਾਉਂਦੇ ਹਨ ''ਹੇ ਪ੍ਰਭੂ ! ਤੇਰੇ ਸੰਤਾਂ ਨਾਲ ਤੇਰੇ ਨਾਮ ਦੀ ਜੋ ਗਲਬਾਤ ਕੀਤੀ ਹੈ, ਮੇਰੇ ਲਈ ਓਹੋ ਹੀ ਤੇਰੇ ਗਿਆਨ ਤੇ ਧਿਆਨ ਦੀ ਪ੍ਰਾਪਤੀ ਹੈ।

**ਗਉੜੀ ਮਹਲਾ ੫ ॥ ਮਿਲਹੁ, ਪਿਆਰੇ ਜੀਆ ॥ ਪ੍ਰਭ ਕੀਆ ਤੁਮਾਰਾ ਥੀਆ ॥ ਰਹਾਉ ॥ ਅਨਿਕ ਜਨਮ ਬਹੁ ਜੋਨੀ ਭ੍ਰਮਿਆ, ਬਹੁਰਿ ਬਹੁਰਿ ਦੂਖੁ ਪਾਇਆ ॥ ਤੁਮਰੀ ਕ੍ਰਿਪਾ ਤੇ ਮਾਨੁਖ ਦੇਹ ਪਾਈ ਹੈ, ਦੇਹੁ ਦਰਸੁ ਹਰਿ ਰਾਇਆ ॥ ੧ ॥ ਸੋਈ ਹੋਆ ਜੋ ਤਿਸੁ ਭਾਣਾ, ਅਵਰੁ ਨ ਕਿਨਹੀ ਕੀਤਾ ॥ ਤੁਮਰੈ ਭਾਣੈ, ਭਰਮਿ ਮੋਹਿ ਮੋਹਿਆ, ਜਾਗਤੁ ਨਾਹੀ, ਸੂਤਾ ॥ ੨ ॥ ਬਿਨਉ ਸੁਨਹੁ ਤੁਮ ਪ੍ਰਾਨਪਤਿ ਪਿਆਰੇ, ਕਿਰਪਾ ਨਿਧਿ ਦਇਆਲਾ ॥ ਰਾਖਿ ਲੇਹੁ ਪਿਤਾ ਪ੍ਰਭ ਮੇਰੇ, ਅਨਾਥਹ ਕਰਿ ਪ੍ਰਤਿਪਾਲਾ ॥ ੩ ॥ ਜਿਸ ਨੋ ਤੁਮਹਿ ਦਿਖਾਇਓ ਦਰਸਨੁ, ਸਾਧ ਸੰਗਤਿ ਕੈ ਪਾਛੈ ॥ ਕਰਿ ਕਿਰਪਾ ਧੂਰਿ ਦੇਹੁ ਸੰਤਨ ਕੀ, ਸੁਖੁ ਨਾਨਕੁ ਇਹੁ ਬਾਛੈ ॥ ੪ ॥ ੯ ॥ ੧੩੦ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਭ੍ਰਮਿਆਂ, ਅਨਾਥਹੰ, ਬਾਂਛੈ।

**ਨੋਟ** : ਭਾਵੇਂ ਕਈ ਸਜਣ 'ਤੁਮਹਿ' ਬਿੰਦੀ ਰਹਿਤ ਉਚਾਰਨ ਦੇ ਹੱਕ ਵਿੱਚ ਹਨ ਪਰ ਅਜਿਹੇ ਸ਼ਬਦ ਉਰਦੂ ਭਾਸ਼ਾ ਦੇ ਪ੍ਰਭਾਵ ਹੇਠ ਬਿੰਦੀ ਸਹਿਤ ਹੀ ਉਚਾਰੇ ਜਾਂਦੇ ਹਨ।

**ਪਦ ਅਰਥ** : ਥੀਆ=ਹੋਇਆ। ਕਿਰਪਾ ਨਿਧਿ=ਕਿਰਪਾ ਦੇ ਖ਼ਜ਼ਾਨੇ। ਅਨਾਥਹ=ਗਰੀਬਾਂ ਦੀ। ਸੰਤਨ ਕੀ=(ਭਾਵ) ਸੰਤ-ਗੁਰੂ ਜੀ ਦੀ। 'ਸੰਤਨ' ਆਦਰਵਾਚੀ ਸ਼ਬਦ ਹੈ, ਬਹੁ-ਬਚਨੀ ਨਹੀਂ। ਬਾਛੈ= ਮੰਗਦਾ ਹੈ।

**ਅਰਥ** : ਹੇ ਪਿਆਰੇ ਜੀ ! (ਮੈਨੂੰ) ਮਿਲੋ। ਹੇ ਪ੍ਰਭੂ ! (ਜੋ ਕੁਝ ਹੋਇਆ ਹੈ) ਤੁਹਾਡਾ ਕੀਤਾ ਹੀ ਹੋਇਆ ਹੈ।੧।ਰਹਾਉ।

(ਹੇ ਪ੍ਰਭੂ ! ਮੈਂ) ਅਨੇਕ ਜਨਮ, ਬਹੁਤ ਜੋਨੀਆਂ ਵਿਚ ਫਿਰਦਾ ਰਿਹਾ (ਅਤੇ) ਮੁੜ ਮੁੜ ਕੇ

(ਭਾਵ ਅਨੇਕ ਵਾਰੀ ਜੰਮ ਕੇ ਮਰ ਕੇ) ਦੁਖ ਹੀ ਪਾਇਆ। ਹੇ ਹਰੀ ਰਾਜੇ ! (ਹੁਣ) ਤੁਹਾਡੀ ਕਿਰਪਾ ਨਾਲ (ਮੈਨੂੰ) ਮਨੁੱਖਾ ਦੇਹੀ ਪ੍ਰਾਪਤ ਹੋਈ ਹੈ, (ਹੁਣ ਤਾਂ ਆਪਣਾ) ਦਰਸ਼ਨ ਬਖ਼ਸ਼ੋ ਜੀ ।੧।

(ਹੇ ਪ੍ਰਭੂ ! ਮੈਂ ਆਪਣੇ ਮਨ ਨੂੰ ਇਉਂ ਸਮਝਾਉਂਦਾ ਹਾਂ ਕਿ) ਉਹੀ ਕੁਝ ਹੋਇਆ ਹੈ ਜੋ ਉਸ (ਪ੍ਰਭੂ) ਨੂੰ ਚੰਗਾ ਲਗਾ ਹੈ, (ਇਸ ਵਿੱਚ) ਹੋਰ ਕਿਸੇ ਨੇ (ਕੁਝ) ਨਹੀਂ ਕੀਤਾ। (ਹੇ ਪ੍ਰਭੂ !) ਤੇਰੇ ਭਾਣੇ ਵਿੱਚ ਹੀ (ਜੀਵ ਮਾਇਆ ਮੋਹ) ਅਤੇ ਭਰਮ ਵਿਚ ਮੋਹਿਆ (ਫਸਿਆ) ਪਿਆ ਹੈ (ਇਤਨਾ ਘੂਕ ਕੇ) ਸੁਤਾ (ਪਿਆ ਹੈ ਕਿ ਉਸ ਨੀਂਦ ਵਿਚੋਂ) ਜਾਗਦਾ ਹੀ ਨਹੀਂ ।੨।

ਹੇ ਪ੍ਰਾਣ ਪਤੀ ! ਕਿਰਪਾ ਦੇ ਖ਼ਜ਼ਾਨੇ, ਦਿਆਲੂ ! (ਮੇਰੀ, ਇਕ) ਬੇਨਤੀ ਸੁਣੋ ਜੀ, ਹੇ ਮੇਰੇ ਪਿਤਾ ਪ੍ਰਭੂ ! (ਤੁਸੀਂ, ਅਸਾਂ) ਗਰੀਬਾਂ ਦੀ ਪਾਲਨਾ ਕਰੋ (ਸਾਨੂੰ) ਆਪਣੇ ਚਰਨਾਂ ਵਿੱਚ ਹੀ) ਰਖ ਲਵੋ ।੩।

(ਹੇ ਪ੍ਰਭੂ !) ਜਿਸ ਨੂੰ ਵੀ ਤੁਸਾਂ (ਆਪਣਾ) ਦਰਸ਼ਨ ਦਿਖਾਇਆ ਹੈ (ਉਹ) ਸਾਧ ਸੰਗਤ ਦੇ ਪਿਛੇ (ਭਾਵ ਸਾਧਸੰਗਤ ਦੇ ਸਦਕੇ ਵਿਖਾਇਆ ਹੈ)। ਨਾਨਕ (ਆਪ ਜੀ ਪਾਸੋਂ) ਇਹ ਸੁਖ ਮੰਗਦਾ ਹੈ ਕਿ ਕਿਰਪਾ ਕਰਕੇ (ਮੈਨੂੰ ਉਨ੍ਹਾਂ) ਸੰਤਾਂ (ਭਾਵ ਸਤਿਗੁਰੂ ਜੀ) ਦੀ ਚਰਨ ਧੂੜੀ ਬਖ਼ਸ਼ੋ (ਤਾਂ ਜੋ ਮੈਂ ਸਦਾ ਆਪ ਜੀ ਦੇ ਦਰਸ਼ਨ ਪਰਸਦਾ ਰਹਾਂ) ।੪।੯।੧੩੦।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿੱਚ ਪ੍ਰਭੂ ਨੂੰ ਮਿਲਣ ਲਈ ਬੇਨਤੀ ਕਰਨ ਦੀ ਜਾਚ ਸਿਖਾਈ ਹੈ । ਸਿਧਾਂਤ ਇਹ ਹੈ ਕਿ ਸੰਤ (ਗੁਰੂ) ਦੀ ਸੰਗਤ ਤੇ ਸੇਵਾ ਨਾਲ ਹੀ ਪ੍ਰਭੂ ਦੇ ਦਰਸ਼ਨ ਹੁੰਦੇ ਹਨ । ਪ੍ਰਭੂ ਦਰਸ਼ਨਾਂ ਦੀ ਸਮਾਈ ਹਿਤ ਚਰਨਧੂੜੀ ਦੀ ਤਾਂਘ ਵੀ ਜੀਵਨ ਦਾ ਬੜਾ ਕੁਝ ਸਵਾਰ ਦਿੰਦੀ ਹੈ । ਇਸ ਲਈ ਇਉਂ ਬੇਨਤੀ ਕਰਨੀ ਹੀ ਸੋਭਦੀ ਹੈ :-

ਜਨ ਕੇ ਚਰਨ ਵਸਹਿ ਮੇਰੈ ਹੀਅਰੈ, ਸੰਗਿ ਪੁਨੀਤਾ ਦੇਹੀ ॥
ਜਨ ਕੀ ਧੂਰਿ, ਦੇਹੁ ਕਿਰਪਾ ਨਿਧਿ, ਨਾਨਕ ਕੈ ਸੁਖੁ ਏਹੀ ॥ [ਪੰਨਾ ੬੭੦

ਇਕ ਗਲ ਚੇਤੇ ਰਖਣੀ ਚਾਹੀਦੀ ਹੈ ਕਿ ਸ਼ਬਦ-ਗੁਰੂ ਨਾਲੋਂ ਕੋਈ ਸੰਤ ਵੀ ਵੱਡਾ ਨਹੀਂ ਹੈ । ਜਦੋਂ ਵੀ ਦਰਸ਼ਨ-ਦਾਤਿ ਪ੍ਰਾਪਤ ਹੋਣੀ ਹੈ, ਜੋਤਿ ਸਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੇਵਾ ਅਤੇ ਸੰਗਤ ਨਾਲ ਹੀ ਪ੍ਰਾਪਤ ਹੋਣੀ ਹੈ।

**ਗਉੜੀ ਮਹਲਾ ੫ ॥ ਹਉ, ਤਾ ਕੈ ਬਲਿਹਾਰੀ ॥ ਜਾ ਕੈ, ਕੇਵਲ ਨਾਮੁ ਅਧਾਰੀ ॥ ੧ ॥ ਰਹਾਉ ॥ ਮਹਿਮਾ ਤਾ ਕੀ ਕੇਤਕ ਗਨੀਐ, ਜਨ ਪਾਰਬ੍ਰਹਮ ਰੰਗਿ ਰਾਤੇ ॥ ਸੂਖ ਸਹਜ ਆਨੰਦ ਤਿਨਾ ਸੰਗਿ, ਉਨ ਸਮਸਰਿ ਅਵਰ ਨ ਦਾਤੇ ॥ ੧ ॥ ਜਗਤ ਉਧਾਰਣ ਸੇਈ ਆਏ, ਜੋ ਜਨ ਦਰਸ ਪਿਆਸਾ ॥ ਉਨ ਕੀ ਸਰਣਿ ਪਰੈ ਸੋ ਤਰਿਆ, ਸੰਤ ਸੰਗਿ ਪੂਰਨ ਆਸਾ ॥**

**੨ ॥ ਤਾ ਕੈ ਚਰਣਿ ਪਰਉ ਤਾ ਜੀਵਾ, ਜਨ ਕੈ ਸੰਗਿ ਨਿਹਾਲਾ ॥ ਭਗਤਨ ਕੀ ਰੇਣੁ ਹੋਇ ਮਨੁ ਮੇਰਾ, ਹੋਹੁ ਪ੍ਰਭੁ ਕਿਰਪਾਲਾ ॥ ੩ ॥ ਰਾਜੁ, ਜੋਬਨ, ਅਵਧ, ਜੋ ਦੀਸੈ, ਸਭੁ ਕਿਛੁ ਜੁਗ ਮਹਿ ਘਾਟਿਆ ॥ ਨਾਮੁ ਨਿਧਾਨੁ ਸਦ ਨਵਤਨੁ ਨਿਰਮਲੁ, ਇਹੁ ਨਾਨਕ ਹਰਿ ਧਨੁ ਖਾਟਿਆ ॥੪॥੧੦॥੧੩੧॥**

## ਉਚਾਰਨ ਸੇਧ

**ਬਿੰਦੀ ਸਹਿਤ :** ਤਾਂ ਕੈਂ, ਪਰਉਂ, ਜੀਵਾਂ, ਤਾਂ ।

**ਪਦ ਅਰਥ:** ਕੇਤਕ=ਕਿਤਨੀ। ਸਮਸਰਿ=ਵਰਗਾ, ਬਰਾਬਰ। ਅਵਧ=ਉਮਰ। ਨਵਤਨ= ਨਵਾਂ।

**ਅਰਥ :** ਮੈਂ ਉਨ੍ਹਾਂ (ਜਨਾਂ) ਦੇ (ਦਰਸ਼ਨ ਤੋਂ) ਸਦਕੇ ਹਾਂ, ਜਿਨ੍ਹਾਂ ਕੇਵਲ ਨਾਮ ਨੂੰ (ਆਪਣਾ ਜੀਵਨ) ਅਧਾਰ ਬਣਾਇਆ ਹੈ ।੧।ਰਹਾਉ।

(ਹੇ ਭਾਈ !) ਉਨ੍ਹਾਂ (ਉਤਮ ਪੁਰਖਾਂ) ਦੀ ਕਿਤਨੀ ਕੁ ਵਡਿਆਈ ਕਰੀਏ (ਜਿਹੜੇ) ਪਾਰਬ੍ਰਹਮ ਦੇ ਰੰਗ ਵਿਚ ਰਤੇ ਹੋਏ ਹਨ । ਉਨ੍ਹਾਂ ਦੇ ਨਾਲ (ਮਿਲਿਆ) ਸੁਖ, ਸਹਜ ਅਤੇ ਅਨੰਦ (ਪ੍ਰਾਪਤ ਹੁੰਦਾ ਹੈ, ਸਚ ਜਾਣੋ) ਉਨ੍ਹਾਂ ਵਰਗੇ ਹੋਰ (ਕੋਈ) ਦਾਤੇ (ਹੀ) ਨਹੀਂ ਹਨ ।੧।

ਜਿਨ੍ਹਾਂ ਨੂੰ (ਪ੍ਰਭੂ) ਦਰਸ਼ਨ ਦੀ ਪਿਆਸ ਹੈ, ਓਹੀ (ਜਨ) ਸੰਸਾਰ ਤਾਰਨ ਲਈ ਆਏ ਹਨ (ਜੋ ਜੀਵ) ਉਨ੍ਹਾਂ ਦੀ ਸ਼ਰਨ ਵਿੱਚ ਪਿਆ ਹੈ ਉਹ (ਸੰਸਾਰ ਤੋਂ) ਤਰ ਗਿਆ ਹੈ। (ਸਚਾਈ ਇਹ ਹੈ ਕਿ) ਸੰਤਾਂ ਦੀ ਸੰਗਤ ਕਰਨ ਨਾਲ (ਹਰ ਪ੍ਰਕਾਰ) ਦੀ ਆਸਾ ਪੂਰੀ ਹੋ ਜਾਂਦੀ ਹੈ ।੨।

(ਮੇਰੀ ਇਹ ਇਛਾ ਹੈ ਕਿ ਮੈਂ) ਉਨ੍ਹਾਂ (ਸੰਤਾਂ) ਦੇ ਚਰਨਾਂ ਉਤੇ (ਢਹਿ) ਪਵਾਂ ਤਾਂ (ਭਾਵ ਇਸ ਤਰ੍ਹਾਂ ਆਤਮਿਕ ਜੀਵਨ) ਜੀਵਾਂ, (ਕਿਉਂਕਿ ਅਜਿਹੇ ਸੰਤ) ਜਨਾ ਦਾ ਸੰਗ ਕਰਕੇ ਨਿਹਾਲ ਹੋ ਜਾਈਦਾ ਹੈ । ਹੇ ਪ੍ਰਭੂ ! (ਮੇਰੇ ਤੇ) ਕਿਰਪਾਲੂ ਹੋਵੇ, ਮੇਰਾ ਮਨ (ਤੇਰੇ) ਭਗਤਾਂ ਦੀ ਚਰਨ-ਧੂੜ ਹੋ ਜਾਵੇ ।੩।

ਰਾਜ, ਜੁਆਨੀ, ਉਮਰ (ਆਦਿ ਜੋ ਕੁਝ ਵੀ ਸੰਸਾਰ ਵਿਚ) ਦਿਸਦਾ ਹੈ, ਸਭ ਕੁਝ (ਹਰ ਸਮੇਂ ਹੀ) ਸੰਸਾਰ ਵਿਚ ਘਟਦਾ (ਰਹਿੰਦਾ) ਹੈ। ਨਾਮ ਰੂਪੀ ਖ਼ਜ਼ਾਨਾ ਸਦਾ ਨਵਾਂ ਤੇ ਨਿਰਮਲ ਹੈ, ਨਾਨਕ (ਆਖਦਾ ਹੈ ਕਿ ਸੰਤਾਂ ਨੇ) ਇਹ (ਵਿਸ਼ੇਸ਼) ਹਰੀ ਦਾ ਨਾਮ-ਧਨੁ ਖਟਿਆ ਹੈ ।੪।੧੦।੧੩੧।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿੱਚ ਸੰਤਾਂ (ਸਤਿਗੁਰਾਂ) ਦੀ ਮਹਿਮਾ ਦਾ ਵਰਣਨ ਹੈ । ਪ੍ਰਭੂ ਦੇ ਰੰਗ ਵਿੱਚ ਰਤੇ ਹੋਏ ਸੰਤ ਸਹੀ ਅਰਥਾਂ ਵਿੱਚ ਸਚੇ ਦਾਤੇ ਹਨ । ਜਗਤ ਵਿੱਚ ਉਨ੍ਹਾਂ ਦਾ ਸਾਨੀ ਕੋਈ ਮਹਾਂ ਦਾਨੀ ਵੀ ਨਹੀਂ ਹੋ ਸਕਦਾ । ਅਜਿਹੇ ਸੰਤ ਜੀਅ-ਦਾਨ ਦੇਣ ਵਾਲੇ, ਵਡੇ ਪਰਉਪਕਾਰੀ, ਜਗਤ ਉਤੇ ਜੀਆਂ ਦਾ ਦਾ ਉਧਾਰ ਕਰਨ ਲਈ ਆਉਂਦੇ ਹਨ। ਅਜਿਹੇ ਨਾਮ ਜਪਾਉਣ ਵਾਲਿਆਂ ਦੀ ਸੰਗਤ ਕਰਨ ਨਾਲ ਮਨ ਤਨ ਨਿਹਾਲ ਹੋ ਜਾਂਦਾ ਹੈ। ਅੰਤਲੇ ਪਦੇ ਵਿਚ ਇਹ ਨਿਰਣਾ ਕਰ ਦਿਤਾ ਹੈ ਕਿ ਰਾਜ, ਜੁਆਨੀ, ਉਮਰ

ਆਦਿ ਜੋ ਕੁਝ ਵੀ ਜਗਤ ਵਿੱਚ ਦਿਸਦਾ ਹੈ, ਘਟਦਾ ਹੀ ਰਹਿੰਦਾ ਹੈ। ਘਾਟੇ ਤੋਂ ਰਹਿਤ ਕੇਵਲ ਨਾਮ ਦਾ ਪਵਿਤਰ ਖ਼ਜ਼ਾਨਾ ਹੀ ਹੈ। ਅਸਲ ਵਿੱਚ ਜਿਸ ਮਨੁੱਖ ਦੇ ਪਲੇ ਨਾਮ-ਧਨ ਹੈ, ਉਹੀ ਸੱਚਾ ਸ਼ਾਹ ਹੈ :-

ਨਾਮ ਧਨੁ ਜਿਸੁ ਜਨ ਕੈ ਪਾਲੈ, ਸੋਈ ਪੂਰਾ ਸਾਹਾ ॥
ਨਾਮੁ ਬਿਉਹਾਰਾ ਨਾਨਕ ਆਧਾਰਾ, ਨਾਮੁ ਪਰਾਪਤਿ ਲਾਹਾ ॥ [ਪੰਨਾ ੬੮੦

**ਗਉੜੀ ਮਹਲਾ ੫ ॥ ਜੋਗ ਜੁਗਤਿ ਸੁਨਿ ਆਇਓ ਗੁਰ ਤੇ ॥ ਮੋਕਉ ਸਤਿਗੁਰ ਸਬਦਿ ਬੁਝਾਇਓ ॥ ੧ ॥ ਰਹਾਉ ॥ ਨਉ ਖੰਡ ਪ੍ਰਿਥਮੀ, ਇਸੁ ਤਨ ਮਹਿ ਰਵਿਆ, ਨਿਮਖ ਨਿਮਖ ਨਮਸਕਾਰਾ ॥ ਦੀਖਿਆ ਗੁਰ ਕੀ ਮੁੰਦ੍ਰਾ ਕਾਨੀ, ਦ੍ਰਿੜਿਓ ਏਕੁ ਨਿਰੰਕਾਰਾ ॥ ੧ ॥ ਪੰਚ ਚੇਲੇ ਮਿਲਿ ਭਏ ਇਕਤ੍ਰਾ, ਏਕਸੁ ਕੈ ਵਸਿ ਕੀਏ ॥ ਦਸ ਬੈਰਾਗਨਿ ਆਗਿਆਕਾਰੀ, ਤਬ ਨਿਰਮਲ ਜੋਗੀ ਥੀਏ ॥ ੨ ॥ ਭਰਮੁ ਜਰਾਇ, ਚਰਾਈ ਬਿਭੂਤਾ, ਪੰਥੁ ਏਕੁ ਕਰਿ ਪੇਖਿਆ ॥ ਸਹਜ ਸੂਖ, ਸੋ ਕੀਨੀ ਭੁਗਤਾ, ਜੋ ਠਾਕੁਰਿ ਮਸਤਕਿ ਲੇਖਿਆ ॥ ੩ ॥ ਜਹ ਭਉ ਨਾਹੀ, ਤਹਾ ਆਸਨੁ ਬਾਧਿਓ, ਸਿੰਗੀ, ਅਨਹਤ ਬਾਨੀ ॥ ਤਤੁ ਬੀਚਾਰੁ ਡੰਡਾ ਕਰਿ ਰਾਖਿਓ, ਜੁਗਤਿ ਨਾਮੁ ਮਨਿ ਭਾਨੀ ॥ ੪ ॥ ਐਸਾ ਜੋਗੀ ਵਡਭਾਗੀ ਭੇਟੈ, ਮਾਇਆ ਕੇ ਬੰਧਨ ਕਾਟੈ ॥ ਸੇਵਾ ਪੂਜ ਕਰਉ ਤਿਸੁ ਮੂਰਤਿ ਕੀ, ਨਾਨਕੁ ਤਿਸੁ ਪਗ ਚਾਟੈ ॥ ੫ ॥ ੧੧ ॥ ੧੩੨ ॥**

## ਉਚਾਰਨ ਸੇਧ

**ਬਿੰਦੀ ਸਹਿਤ :** ਤਹਾਂ, ਕਰਉਂ, ਮੁੰਦ੍ਰਾਂ।

**ਪਦ ਅਰਥ :** ਜੋਗ=ਜੁੜਨਾ। ਜੁਗਤਿ=ਜੁਗਤੀ, ਤਰੀਕਾ। ਗੁਰ ਤੇ=ਗੁਰੂ (ਪਾਸੋਂ)। ਮੋ ਕਉ=ਮੈਨੂੰ। ਸਤਿਗੁਰ ਸਬਦਿ=ਸਤਿਗੁਰੂ ਦੇ ਸ਼ਬਦ ਦੁਆਰਾ। ਰਵਿਆ=ਵਿਆਪਕ ਹੈ। ਨਿਮਖ=ਅੱਖ ਦੇ ਝਮਕਣ ਜਿਤਨਾ ਸਮਾਂ। ਦੀਖਿਆ=ਸਿਖਿਆ। ਕਾਨੀ=ਕੰਨਾ ਵਿੱਚ। ਪੰਚ ਚੇਲੇ=ਪੰਜ ਗਿਆਨ ਇੰਦ੍ਰੇ। ਭਏ ਇਕਤ੍ਰਾ=ਇਕਠੇ ਹੋ ਗਏ। ਦਸ ਬੈਰਾਗਨਿ=ਪੰਜ ਗਿਆਨ ਇੰਦ੍ਰੀਆਂ ਤੇ ਪੰਜ ਕਰਮ ਇੰਦ੍ਰੀਆਂ। ਜਰਾਇ=ਜਲਾ ਕੇ, ਸਾੜ ਕੇ। ਚਰਾਈ ਬਿਭੂਤਾ=ਚੜ੍ਹਾਈ, ਭਾਵ ਸੁਆਹ ਮਲੀ। ਪੇਖਿਆ=ਵੇਖਿਆ। ਭੁਗਤਾ=ਜੋਗੀਆਂ ਦਾ ਭੋਜਨ, ਚੂਰਮਾ। ਠਾਕੁਰਿ=ਮਾਲਕ ਨੇ। ਮਸਤਕਿ=ਮੱਥੇ ਉਤੇ। ਸਿੰਗੀ=ਜੋਗੀਆਂ ਦੀ ਤੁਰੀ ਜੋ ਸਿੰਗ ਦੀ ਹੁੰਦੀ ਹੈ। ਅਨਹਤ=ਇਕ ਰਸ। ਤਤੁ=ਜਗਤ ਦਾ ਪ੍ਰਭੂ। ਭਾਨੀ=ਭਾਈ, ਚੰਗੀ ਲਗੀ ਹੈ। ਭੇਟੈ=ਮਿਲਦਾ ਹੈ। ਕਰਉ=ਮੈਂ ਕਰਾਂ। ਤਿਸ ਮੂਰਤਿ ਕੀ=ਉਸ (ਪ੍ਰਭੂ) ਸਰੂਪ ਦੀ। ਪਗ=ਪੈਰ। ਚਾਟੈ=ਚਟਦਾ, ਭਾਵ ਪਰਸਦਾ ਹੈ।

**ਅਰਥ :** (ਮੈਂ ਆਪਣੇ) ਗੁਰੂ ਤੋਂ (ਤੱਤ) ਜੋਗ ਦੀ ਜੁਗਤੀ ਸੁਣਕੇ ਆਇਆ ਹਾਂ। ਮੈਨੂੰ ਸਤਿਗੁਰ ਦੇ ਸ਼ਬਦ ਦੁਆਰਾ (ਇਉਂ ਉਪਦੇਸ਼) ਸਮਝਾਇਆ (ਭਾਵ ਦ੍ਰਿੜ ਕਰਾਇਆ ਹੈ) ।੧।ਰਹਾਉ।

(ਜਿਹੜਾ ਪ੍ਰਭੂ) ਨੌ ਖੰਡਾਂ ਵਾਲੀ ਪ੍ਰਿਥਵੀ (ਉਤੇ ਵਿਆਪਕ ਹੈ, ਉਹ ਪ੍ਰਭੂ) ਇਸ ਸਰੀਰ ਵਿੱਚ (ਵੀ) ਵਿਆਪਕ ਹੈ, (ਮੈਂ ਉਸ ਨੂੰ) ਖਿਨ ਖਿਨ ਨਮਸਕਾਰ ਕਰਦਾ ਹਾਂ। (ਆਪਣੇ) ਗੁਰੂ ਦੀ ਸਿਖਿਆ, (ਮੈਂ) ਕੰਨਾਂ ਵਿੱਚ ਮੁੰਦਰਾਂ (ਪਾਈਆਂ ਹਨ ਅਤੇ ਸੁਰਤ ਵਿੱਚ) ਇਕ ਨਿਰੰਕਾਰ ਨੂੰ ਦ੍ਰਿੜ੍ਹ ਕੀਤਾ ਹੈ ।੧।

ਪੰਜ (ਕਾਮ, ਕ੍ਰੋਧ, ਆਦਿ) ਚੇਲੇ (ਇਹ) ਮਿਲ ਕੇ (ਜਦ) ਇਕਠੇ ਹੋ ਗਏ, (ਤਾਂ ਇਹ ਸਾਰੇ) ਇਕ (ਨਿਰਮਲ ਅੰਤਸ਼ਕਰਣ ਦੇ) ਵਸ ਵਿੱਚ ਕਰ ਦਿਤੇ। (ਜਦੋਂ) ਪੰਜ ਗਿਆਨ ਇੰਦ੍ਰੀਆਂ ਤੇ ਪੰਜ ਕਰਮ (ਭਾਵ ਦਸ ਇੰਦ੍ਰੀਆਂ) ਬੈਰਾਗਣਾਂ (ਬਣ ਕੇ) ਆਗਿਆਕਾਰੀ (ਹੋ ਗਈਆਂ), ਓਦੋਂ (ਅਸੀਂ) ਨਿਰਮਲ ਜੋਗੀ ਹੋ ਗਏ ।੨।

(ਹੇ ਭਾਈ !) ਭਰਮ ਨੂੰ ਸਾੜ ਕੇ (ਅੱਸਾਂ ਸਰੀਰ ਉਤੇ) ਸੁਆਹ ਮਲੀ, (ਜੋਗੀਆਂ ਦੇ ਬਾਰਾਂ ਪੰਥਾਂ ਦੀ ਥਾਂ) ਇਕੋ (ਨਿਰੰਕਾਰ ਦਾ ਹੀ) ਪੰਥ ਕਰਕੇ ਵੇਖਿਆ ਹੈ। ਜੋ ਠਾਕੁਰ ਨੇ ਮੱਥੇ ਉਤੇ (ਲੇਖ) ਲਿਖਿਆ ਸੀ (ਉਸ ਅਨੁਸਾਰ) ਜੋਗੀਆਂ ਵਾਲਾ ਭੋਜਨ, (ਆਤਮਿਕ) ਸਹਿਜ ਤੇ ਸੁਖ ਪ੍ਰਾਪਤ ਕਰ ਲਿਆ ।੩।

(ਹੇ ਭਾਈ !) ਜਿਥੇ (ਕਿਸੇ ਪ੍ਰਕਾਰ ਦਾ) ਡਰ ਨਹੀਂ (ਮੈਂ) ਉਥੇ ਆਸਣ ਬੱਧਾ ਹੈ (ਅਤੇ) ਸਿੰਙੀ (ਦੀ ਥਾਂ ਗੁਰੂ ਦਾ ਸ਼ਬਦ ਹੀ) ਅਨਹਤ ਬਾਣੀ (ਮੰਨਿਆ ਹੈ)। ਤਤ ਵੀਚਾਰ ਨੂੰ ਡੰਡਾ ਕਰਕੇ (ਆਪਣੇ ਕੋਲ) ਰਖਿਆ ਹੈ (ਅਤੇ) ਨਾਮ-ਸਿਮਰਨ (ਰੂਪ) ਜੁਗਤੀ (ਮੇਰੇ) ਮਨ ਵਿੱਚ ਚੰਗੀ ਲਗੀ ਹੈ ।੪।

ਵਡੇਭਾਗਾਂ ਨਾਲ (ਜੇ) ਇਹੋ ਜਿਹਾ ਜੋਗੀ ਮਿਲ ਪਵੇ (ਜੋ ਮਾਇਆ ਦੇ) ਫਾਹੇ ਕਟ ਦੇਵੇ, ਨਾਨਕ, ਉਸ ਮੂਰਤਿ (ਭਾਵ ਉਸ ਜੋਗੀ) ਦੀ (ਤਨੋ ਮਨੋ ਹੋ ਕੇ) ਸੇਵਾ ਤੇ ਪੂਜਾ ਕਰੇਗਾ, ਉਸ ਦੇ ਚਰਨ ਚਟੇਗਾ (ਭਾਵ ਪਰਸੇਗਾ)।੫।੧੧।੧੩੧।

## ਸਾਰੰਸ਼ ਅਤੇ ਸਿਧਾਂਤ

ਆਚਾਰੀਆ ਪਤੰਜਲਿ ਦਾ ਦਸਿਆ ਹੋਇਆ ਜੋਗ, ਰਾਜ-ਜੋਗ ਅਤੇ ਗੋਰਖ ਨਾਥ ਦਾ ਪ੍ਰਚਲਤ ਕੀਤਾ ਜੋਗ, ਹਠ-ਜੋਗ ਕਹਾਉਂਦਾ ਹੈ। ਪਤੰਜਲਿ ਦੇ ਯੋਗ ਸ਼ਾਸਤਰ ਅਨੁਸਾਰ ਚਿਤ ਬਿਰਤੀ ਨੂੰ ਰੋਕਣ ਦਾ ਨਾਮ ਜੋਗ ਹੈ । ਗੋਰਖ ਦੇ ਮਤ ਅਨੁਸਾਰ ਬਾਹਰਲਾ ਭੇਖ, ਮੁੰਦਰਾਂ, ਵਿਭੂਤਿ, ਝੋਲੀ, ਜਟਾ, ਡੰਡਾ, ਕਿੰਗਰੀ ਆਦਿ ਚਿੰਨ੍ਹਾਂ ਨੂੰ ਧਾਰਨ ਵਾਲਾ ਜੋਗੀ ਬਣ ਸਕਦਾ ਹੈ। ਸ਼ਹਿਰ ਚੋਂ ਝੋਲੀ, ਅਡ ਕੇ ਭਿਖਿਆ ਮੰਗਣੀ ਬਾਹਰ ਜੰਗਲਾਂ, ਮੜੀਆਂ, ਮਸਾਣਾ ਵਿਚ ਰਹਿਣਾ, ਧੂਣੀਆਂ ਤਪਾਉਣੀਆਂ, ਕਿੰਗਰੀ ਵਜਾਉਣੀ ਤੇ ਛੇ ਚੱਕਰਾਂ ਨੂੰ ਵਿੰਨਣਾ, ਕੁੰਡਲਨੀ ਨੂੰ ਸੁਲਝਾਉਣਾ, ਸੁਖਮਨਾ ਨਾੜੀ ਦੁਆਰਾ ਤ੍ਰਿਕੁੱਟੀ ਤੋਂ ਉਪਰ ਦਸਵੇਂ ਦੁਆਰ ਵਿੱਚ ਪਹੁੰਚਣਾ, ਅੰਮ੍ਰਿਤ ਦਾ ਝਰਨਾ ਅਤੇ ਅਨਹਦ ਸ਼ਬਦ ਦੀ ਧੁਨੀ ਨੂੰ ਸੁਣਨਾ, ਇਤਾਦਿਕ ਕਿਰਿਆ ਦਾ ਸਾਧਕ ਆਪਣੇ ਆਪ ਨੂੰ ਜੋਗੀ ਕਹਾਉਂਦਾ ਹੈ ।

ਗੁਰਮਤਿ-ਜੋਗ ਸਹਜ-ਜੋਗ ਦਾ ਪ੍ਰਤੀਕ ਹੈ। ਇਸ ਮਤ ਵਿੱਚ ਗੁਰੂ ਦੀ ਸਿਖਿਆ ਦੁਆਰਾ

ਸ਼ਬਦ ਸੁਰਤ ਦੇ ਪਰਚੇ ਰਾਹੀਂ ਪ੍ਰਭੂ ਦੀ ਪ੍ਰਾਪਤੀ ਨੂੰ ਠੀਕ ਮੰਨਿਆ ਜਾਂਦਾ ਹੈ। ਜੋਗ ਮਤ ਵਿੱਚ ਪ੍ਰਣਾਯਾਮ ਨੂੰ ਪਰਧਾਨਤਾ ਦਿਤੀ ਜਾਂਦੀ ਹੈ, ਗੁਰੂ ਘਰ ਵਿੱਚ ''ਜੁਗਤਿ ਨਾਮੁ ਮਨਿ ਭਾਨੀ'' ਹੀ 'ਗਾਡੀ ਰਾਹੁ' ਹੈ। ਇਸ ਸ਼ਬਦ ਵਿੱਚ ਗੋਰਖ ਮਤ ਦੇ ਦਸੇ ਹੋਏ ਜੋਗ ਦੇ ਮੁਕਾਬਲੇ ਤੇ ਗੁਰਮਤਿ ਜੋਗ ਦਾ ਰੱਸ-ਭਰਪੂਰ ਵਰਣਨ ਹੈ। ਗੁਰਮਤਿ ਦਾ ਜੋਗ ਗੁਰੂ ਦੀ ਸਿਖਿਆ ਦਾ ਅਨੁਆਈ ਬਣਨਾ ਹੈ ।

ਗੁਰਬਾਣੀ ਵਿੱਚ 'ਗੋਰਖੁ' ਅਕਾਲ ਪੁਰਖ ਨੂੰ ਮੰਨਿਆ ਹੈ-

**ਬਾਬਾ, ਗੋਰਖੁ ਜਾਗੈ ॥**

**ਗੋਰਖੁ ਸੋ, ਜਿਨ ਗੋਇ ਉਠਾਲੀ, ਕਰਤੇ ਬਾਰ ਨ ਲਾਗੈ ॥** [ਪੰਨਾ ੮੭੭

ਸ੍ਰੀ ਗੁਰੂ ਰਾਮਦਾਸ ਪਿਤਾ ਜੀ ਨੇ ਜੋ ਜੋਗ ਦੀ ਜੁਗਤੀ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਵਿਰਸੇ ਵਿਚ ਦਿਤੀ, ਉਸ ਦਾ ਵਰਣਨ ਇਸ ਸ਼ਬਦ ਵਿੱਚ ਖੁਲ੍ਹ ਕੇ ਕੀਤਾ ਗਿਆ ਹੈ :-

**ਦਸ ਬੈਰਾਗਨਿ ਆਗਿਆਕਾਰੀ, ਤਬ ਨਿਰਮਲ ਜੋਗੀ ਥੀਏ ॥**

ਗੁਰਬਾਣੀ ਵਿੱਚ ਆਤਮ-ਪ੍ਰਕਾਸ਼ ਸਹਜ ਜੋਗ ਦਾ ਵਰਣਨ ਇਉਂ ਕੀਤਾ ਗਿਆ ਹੈ :-

ਗੁਰ ਕਾ ਸਬਦੁ ਰਿਦ ਅੰਤਰਿ ਧਾਰੈ ॥ ਪੰਚ ਜਨਾ ਸਿਉ ਸੰਗੁ ਨਿਵਾਰੈ ॥
ਦਸ ਇੰਦ੍ਰੀ, ਕਰਿ ਰਾਖੈ ਵਾਸਿ ॥ ਤਾ ਕੈ ਆਤਮੈ ਹੋਇ ਪਰਗਾਸੁ ॥੧॥
ਐਸੀ ਦ੍ਰਿੜਤਾ, ਤਾ ਕੈ ਹੋਇ ॥ ਜਾ ਕਉ ਦਇਆ ਮਇਆ ਪ੍ਰਭ ਸੋਇ॥੧॥ਰਹਾਉ॥
ਸਾਜਨੁ, ਦੁਸਟੁ, ਜਾ ਕੈ ਏਕ ਸਮਾਨੈ ॥ ਜੇਤਾ ਬੋਲਣੁ ਤੇਤਾ ਗਿਆਨੈ ॥
ਜੇਤਾ ਸੁਨਣਾ, ਤੇਤਾ ਨਾਮੁ ॥ ਜੇਤਾ ਪੇਖਨੁ, ਤੇਤਾ ਧਿਆਨੁ ॥ ੨ ॥
ਸਹਜੇ ਜਾਗਣੁ, ਸਹਜੇ ਸੋਇ ॥ ਸਹਜੇ ਹੋਤਾ ਜਾਇ ਸੁ ਹੋਇ ॥
ਸਹਜਿ ਬੈਰਾਗੁ, ਸਹਜੇ ਹੀ ਹਸਨਾ ॥ ਸਹਜੇ ਚੂਪ, ਸਹਜੇ ਹੀ ਜਪਨਾ॥੩॥
ਸਹਜੇ ਭੋਜਨੁ, ਸਹਜੇ ਭਾਉ॥ ਸਹਜੇ ਮਿਟਿਓ, ਸਗਲ ਦੁਰਾਉ ॥
ਸਹਜੇ ਹੋਆ, ਸਾਧੂ ਸੰਗੁ ॥ ਸਹਜਿ ਮਿਲਿਓ, ਪਾਰਬ੍ਰਹਮੁ ਨਿਸੰਗੁ ॥੪॥
ਸਹਜੇ ਗ੍ਰਿਹ ਮਹਿ, ਸਹਜਿ ਉਦਾਸੀ ॥ ਸਹਜੇ, ਦੁਬਿਧਾ ਤਨ ਕੀ ਨਾਸੀ ॥
ਜਾ ਕੈ ਸਹਜਿ, ਮਨਿ ਭਇਆ ਅਨੰਦੁ ॥ ਤਾ ਕਉ ਭੇਟਿਆ ਪਰਮਾਨੰਦੁ॥੫॥
ਸਹਜੇ, ਅੰਮ੍ਰਿਤੁ ਪੀਓ ਨਾਮੁ ॥ ਸਹਜੇ ਕੀਨੋ ਜੀਅ ਕੋ ਦਾਨੁ ॥
ਸਹਜ ਕਥਾ ਮਹਿ, ਆਤਮੁ ਰਸਿਆ ॥ ਤਾ ਕੈ ਸੰਗਿ, ਅਬਿਨਾਸੀ ਵਸਿਆ॥੬॥
ਸਹਜੇ ਆਸਣੁ, ਅਸਥਿਰੁ ਭਾਇਆ॥ ਸਹਜੇ, ਅਨਹਤ ਸਬਦੁ ਵਜਾਇਆ ॥
ਸਹਜੇ, ਰੁਣਝੁਣਕਾਰੁ ਸੁਹਾਇਆ ॥ ਤਾ ਕੈ ਘਰਿ, ਪਾਰਬ੍ਰਹਮੁ ਸਮਾਇਆ ॥੭॥
ਸਹਜੇ, ਜਾ ਕੰਉ ਪਰਿਓ ਕਰਮਾ ॥ ਸਹਜੇ, ਗੁਰੁ ਭੇਟਿਓ ਸਚੁ ਧਰਮਾ ॥
ਜਾ ਕੈ ਸਹਜੁ ਭਇਆ, ਸੋ ਜਾਣੈ॥ ਨਾਨਕ ਦਾਸ, ਤਾਕੈ ਕੁਰਬਾਣੈ॥੮॥੩॥[ਪੰਨਾ ੨੩੬

ਹਠ-ਜੋਗ ਨਾਲ ਸਿਧੀ ਤਾਂ ਪ੍ਰਾਪਤ ਹੋ ਸਕਦੀ ਹੈ ਪਰ ਨਾਮ ਦੀ ਪ੍ਰਾਪਤੀ ਨਹੀਂ ਹੋ ਸਕਦੀ। ਗੁਰਦੇਵ ਜੀ ਨੇ ਆਪਣੇ ਅੰਮ੍ਰਿਤ ਬਚਨਾਂ ਰਾਹੀਂ ਇਸ ਸਿਧਾਂਤ ਨੂੰ ਇਉਂ ਪ੍ਰਗਟਾਇਆ ਹੈ :-

ਮਨ ਹਠਿ ਕਿਨੈ ਨ ਪਾਇਓ, ਸਭ ਥਕੇ ਕਰਮ ਕਮਾਇ ॥
ਮਨ ਹਠਿ ਭੇਖ ਕਰਿ ਭਰਮਦੇ, ਦੁਖੁ ਪਾਇਆ ਦੂਜੈ ਭਾਇ ॥
ਰਿਧਿ ਸਿਧਿ ਸਭੁ ਮੋਹੁ ਹੈ, ਨਾਮੁ ਨ ਵਸੈ ਮਨਿ ਆਇ ॥ [ਪੰਨਾ ੫੯੩

**ਗਉੜੀ ਮਹਲਾ ੫ ॥ ਅਨੂਪ ਪਦਾਰਥੁ ਨਾਮੁ ਸੁਨਹੁ, ਸਗਲ ਧਿਆਇਲੇ ਮੀਤਾ ॥ ਹਰਿ ਅਉਖਧੁ, ਜਾ ਕਉ ਗੁਰਿ ਦੀਆ, ਤਾ ਕੇ ਨਿਰਮਲ ਚੀਤਾ ॥ ੧ ॥ ਰਹਾਉ ॥ ਅੰਧਕਾਰੁ ਮਿਟਿਓ ਤਿਹ ਤਨ ਤੇ, ਗੁਰਿ ਸਬਦਿ ਦੀਪਕੁ ਪਰਗਾਸਾ ॥ ਭ੍ਰਮ ਕੀ ਜਾਲੀ ਤਾ ਕੀ ਕਾਟੀ, ਜਾ ਕਉ ਸਾਧ ਸੰਗਤਿ ਬਿਸ੍ਵਾਸਾ ॥ ੧ ॥ ਤਾਰੀਲੇ ਭਵਜਲ ਤਾਰੂ ਬਿਖੜਾ, ਬੋਹਿਥ ਸਾਧੂ ਸੰਗਾ ॥ ਪੂਰਨ ਹੋਈ ਮਨ ਕੀ ਆਸਾ, ਗੁਰੁ ਭੇਟਿਓ ਹਰਿ ਰੰਗਾ ॥ ੨ ॥ ਨਾਮ ਖਜਾਨਾ ਭਗਤੀ ਪਾਇਆ, ਮਨ ਤਨ ਤ੍ਰਿਪਤਿ ਅਘਾਏ ॥ ਨਾਨਕ, ਹਰਿ ਜੀਉ ਤਾ ਕਉ ਦੇਵੈ, ਜਾ ਕਉ ਹੁਕਮੁ ਮਨਾਏ ॥ ੩ ॥ ੧੨ ॥ ੧੩੩ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਭਗਤੀਂ ।

**ਪਦ ਅਰਥ** : ਅਨੂਪ ਪਦਾਰਥੁ=ਅਤਿ ਸੁੰਦਰ ਪਦਾਰਥ ਜਿਸ ਦੀ ਉਪਮਾ ਨਾ ਹੋ ਸਕੇ। ਧਿਆਇਲੇ=ਧਿਆਉ, ਸਿਮਰੋ। ਅਉਖਧੁ=ਦਾਰੂ, ਦਵਾਈ। ਅੰਧਕਾਰੁ=ਅਗਿਆਨ। ਤਾ ਕੀ ਕਾਟੀ=ਉਸ ਦੀ ਕੱਟੀ। ਵਿਸ੍ਵਾਸਾ=ਨਿਸਚਾ, ਭਰੋਸਾ। ਤਾਰੀ ਲੇ=ਤਰ ਲਿਆ। ਤਾਰੂ=ਡੂੰਘਾ। ਬਿਖੜਾ=ਔਖਾ। ਬੋਹਿਥ=ਜਹਾਜ਼। ਭਗਤੀ=ਭਗਤਾਂ ਨੇ। ਅਘਾਏ=ਰਜ ਗਏ।

**ਅਰਥ** : ਹੇ ਮਿਤਰੋ ! ਸੁਣੋ, ਨਾਮ (ਇਕ) ਅਤਿ ਸੁੰਦਰ (ਅਸਚਰਜ) ਪਦਾਰਥ ਹੈ, (ਇਸੇ ਨੂੰ) ਸਾਰੇ ਸਿਮਰੋ। ਜਿਸ ਨੂੰ ਗੁਰੂ ਨੇ ਹਰੀ ਦਾ (ਨਾਮ ਰੂਪ) ਦਾਰੂ ਦਿਤਾ ਹੈ, ਉਸ ਦੇ (ਸਾਰੇ ਰੋਗ ਦੂਰ ਹੋ ਗਏ), ਚਿਤ ਨਿਰਮਲ (ਪਵਿਤਰ ਤੇ ਅਰੋਗ ਹੋ ਗਿਆ) ।੧।

(ਹੇ ਭਾਈ ! ਜਿਸ ਮਨੁੱਖ ਦੇ ਹਿਰਦੇ ਅੰਦਰ) ਗੁਰੂ ਨੇ ਸ਼ਬਦ ਦੁਆਰਾ (ਗਿਆਨ ਦਾ) ਦੀਵਾ ਜਗਾ ਦਿੱਤਾ, ਉਸ ਦੇ ਤਨ (ਮਨ ਚੋਂ ਅਗਿਆਨਤਾ ਰੂਪੀ) ਹਨੇਰਾ ਦੂਰ ਹੋ ਗਿਆ। ਜਿਸ ਨੂੰ ਸਾਧ ਸੰਗਤ ਦੁਆਰਾ (ਗੁਰੂ ਤੇ) ਵਿਸ਼ਵਾਸ਼ (ਭਰੋਸਾ ਹੋ ਗਿਆ) ਉਸ ਦੀ (ਮਾਇਆ ਮੋਹ ਰੂਪ) ਭਰਮ ਦੀ ਫਾਹੀ ਕਟੀ ਗਈ ।੧।

(ਜਿਸ ਨੂੰ ਸਤਿਗੁਰੂ) ਸਾਧੂ ਦਾ ਸੰਗ. (ਰੂਪੀ) ਜਹਾਜ਼ ਮਿਲ ਗਿਆ ਹੈ (ਉਸ ਦੇ) ਮਨ ਦੀ ਆਸਾ ਪੂਰੀ ਹੋ ਗਈ। ਜਿਸ ਨੂੰ ਹਰੀ ਨਾਲ ਪਿਆਰ ਕਰਨ ਵਾਲਾ (ਆਤਮਿਕ ਅਨੰਦ ਦੇਣ ਵਾਲਾ) ਗੁਰੂ ਮਿਲ ਗਿਆ (ਉਸ ਨੇ) ਔਖਾ ਤੇ ਡੂੰਘਾ ਸੰਸਾਰ ਸਮੁੰਦਰ ਤਰ ਲਿਆ ।੨।

(ਹੇ ਭਾਈ ! ਜਿਨ੍ਹਾਂ) ਭਗਤਾਂ ਨੇ ਨਾਮ ਦਾ ਖ਼ਜ਼ਾਨਾ ਪ੍ਰਾਪਤ ਕੀਤਾ (ਉਨ੍ਹਾਂ ਦੇ) ਤਨ ਮਨ ਤ੍ਰਿਪਤ ਹੋ ਗਏ (ਭਾਵ ਉਹ) ਰਜ ਗਏ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਸ ਨੂੰ ਪ੍ਰਭੂ (ਆਪਣਾ) ਹੁਕਮ ਮਨਾਉਂਦਾ ਹੈ, ਉਸ ਨੂੰ (ਨਾਮ ਦਾ ਖ਼ਜ਼ਾਨਾ) ਦੇਂਦਾ ਹੈ ।੩।੧੨।੧੩੩।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਨਾਮ-ਪਦਾਰਥ ਦੀ ਉਪਮਾ ਸੁਣਾਈ ਗਈ ਹੈ। ਨਾਮ ਨੂੰ ਛੇ ਵਿਸ਼ੇਸ਼ ਉਪਨਾਵਾਂ ਨਾਲ ਸ਼ਿੰਗਾਰਿਆ ਗਿਆ ਹੈ। ਪਹਿਲੀ ਅਉਖਧੁ (ਦਾਰੂ) ਦੂਜੀ ਦੀਪਕ ਨਾਲ, ਤੀਜੀ ਕਾਤੀ ਨਾਲ, ਚਉਥੀ ਜਹਾਜੁ ਨਾਲ, ਪੰਜਵੀਂ ਚਿੰਤਾਮਣੀ ਨਾਲ ਅਤੇ ਛੇਵੀਂ ਖ਼ਜ਼ਾਨੇ ਨਾਲ। ਵੈਸੇ ਨਾਮ ਦੀ ਉਪਮਾ ਮਹਾਨ ਹੈ। ਨਾਮ ਗਿਣਤੀ ਮਿਣਤੀ ਤੋਂ ਉਪਰ ਹੈ। ਜੋ ਜਗਿਆਸੂ ਨਾਮ ਧਿਆਉਂਦਾ ਹੈ ਉਸ ਦਾ ਚਿਤ ਨਿਰਮਲ ਹੋ ਜਾਂਦਾ ਹੈ। ਉਸ ਦੇ ਮਨ ਵਿਚੋਂ ਅਗਿਆਨਤਾ ਦਾ ਅੰਧੇਰਾ ਮਿਟ ਜਾਂਦਾ ਹੈ।

ਜਿਹੜਾ ਮਨੁੱਖ ਨਾਮ-ਖਜ਼ਾਨਾ ਪ੍ਰਾਪਤ ਕਰ ਲੈਂਦਾ ਹੈ, ਉਹ ਵਾਸ਼ਨਾਵਾਂ ਤੇ ਕਾਬੂ ਪਾ ਲੈਂਦਾ ਹੈ, ਪ੍ਰਭੂ ਦਾ ਭਗਤ ਬਣ ਜਾਂਦਾ ਹੈ, ਉਸ ਦੇ ਮਨ ਵਿੱਚ ਪੂਰਨ ਸੰਤੋਖ ਆ ਜਾਂਦਾ ਹੈ। ਗੁਰਦੇਵ ਜੀ ਦੇ ਅੰਮ੍ਰਿਤ ਵਾਕ ਹਨ :-

**ਤ੍ਰਿਪਤਿ ਆਘਾਏ ਸੰਤਾ ॥ ਗੁਰ ਜਾਨੇ ਜਿਨ ਮੰਤਾ ॥**
**ਤਾ ਕੀ ਕਿਛੁ ਕਹਨੁ ਜਾਈ ॥ ਜਾ ਕਉ ਨਾਮ ਬਡਾਈ ॥** [ਪੰਨਾ ੧੦੦੬

ਜਿਸ ਨੂੰ ਆਪਣਾ ਹੁਕਮ ਮਨਾਉਂਦਾ ਹੈ, ਇਹ ਨਾਮ ਰੂਪੀ ਰਤਨ ਪਦਾਰਥ ਪ੍ਰਭੂ ਉਸ ਦੇ ਪਲੇ ਵਿੱਚ ਪਾਉਂਦਾ ਹੈ। "ਗਲ ਨ ਬਾਹਰ ਨਿਕਲੈ, ਹੁਕਮੀ ਬੰਦੇ ਕਾਰ ਕਰਾਰੀ" ਦਾ ਸਿਧਾਂਤ ਗੁਰਮਤਿ ਦਾ ਤੱਤ ਹੈ।

**ਗਉੜੀ੫ ਮਹਲਾ ੫ ॥ ਦਇਆ ਮਇਆ ਕਰਿ ਪ੍ਰਾਨਪਤਿ ਮੋਰੇ, ਮੋਹਿ ਅਨਾਥ, ਸਰਣਿ ਪ੍ਰਭ ਤੋਰੀ ॥ ਅੰਧ ਕੂਪ ਮਹਿ ਹਾਥ ਦੇ ਰਾਖਹੁ, ਕਛੂ ਸਿਆਨਪ ਉਕਤਿ ਨ ਮੋਰੀ ॥ ੧ ॥ ਰਹਾਉ ॥ ਕਰਨ ਕਰਾਵਨ, ਸਭ ਕਿਛੁ ਤੁਮ ਹੀ, ਤੁਮ ਸਮਰਥ, ਨਾਹੀ ਅਨ ਹੋਰੀ ॥ ਤੁਮਰੀ ਗਤਿ ਮਿਤਿ, ਤੁਮ ਹੀ ਜਾਨੀ, ਸੇ ਸੇਵਕ ਜਿਨ ਭਾਗ ਮਥੋਰੀ ॥ ੧ ॥ ਅਪੁਨੇ ਸੇਵਕ ਸੰਗਿ, ਤੁਮ ਪ੍ਰਭ ਰਾਤੇ, ਓਤਿ ਪੋਤਿ ਭਗਤਨ ਸੰਗਿ ਜੋਰੀ ॥ ਪ੍ਰਿਉ ਪ੍ਰਿਉ ਨਾਮੁ ਤੇਰਾ ਦਰਸਨੁ ਚਾਹੈ, ਜੈਸੇ ਦ੍ਰਿਸਟਿ ਓਹ ਚੰਦ ਚਕੋਰੀ ॥ ੨ ॥ ਰਾਮ ਸੰਤ ਮਹਿ ਭੇਦੁ ਕਿਛੁ**

**ਨਾਹੀ, ਏਕੁ ਜਨੁ, ਕਈ ਮਹਿ ਲਾਖ ਕਰੋਰੀ ॥ ਜਾਕੈ ਹੀਐ ਪ੍ਰਗਟੁ ਪ੍ਰਭੁ ਹੋਆ, ਅਨਦਿਨੁ ਕੀਰਤਨੁ ਰਸਨ ਰਮੋਰੀ ॥ ੩ ॥ ਤੁਮ ਸਮਰਥ ਅਪਾਰ ਅਤਿ ਊਚੇ, ਸੁਖਦਾਤੇ ਪ੍ਰਭ ਪ੍ਰਾਨ ਅਧੋਰੀ ॥ ਨਾਨਕ ਕਉ ਪ੍ਰਭ ਕੀਜੈ ਕਿਰਪਾ ਉਨ ਸੰਤਨ ਕੈ ਸੰਗਿ ਸੰਗੋਰੀ ॥ ੪ ॥ ੧੩ ॥ ੧੩੪ ॥**

## ਉਚਾਰਨ ਸੇਧ

**ਬਿੰਦੀ ਸਹਿਤ :** ਮਹਿਂ, ਨਾਹੀਂ, ਕਰੋਰੀਂ,

**ਪਦ ਅਰਥ :** ਉਕਤਿ=ਦਲੀਲ। ਸਮਰਥ=ਸ਼ਕਤੀਵਾਨ। ਅਨ=ਹੋਰ, ਦੂਸਰਾ। ਮਥੋਰੀ=ਮੱਥੇ ਉਤੇ। ਓਤਿ ਪੋਤਿ=ਤਾਣੇ ਪੇਟੇ ਵਾਂਗ। ਜੋਰੀ=ਜੋੜੀ ਹੈ। ਪ੍ਰਿਉ ਪ੍ਰਿਉ=ਪਿਆਰਾ ਪਿਆਰਾ। ਦ੍ਰਿਸਟਿ=ਦ੍ਰਿਸ਼ਟੀ, ਟਿਕ-ਟਿਕੀ। ਚੰਦ ਚਕੋਰੀ=ਚੰਨ ਤੇ ਚਕੋਰ ਵਾਲੀ। ਭੇਦੁ=ਫਰਕ। ਲਾਖ ਕਰੋਰੀ=ਲੱਖਾਂ ਕਰੋੜਾਂ ਵਿਚੋਂ। ਰਸਨ=ਰਸਨਾ ਨਾਲ। ਰਮੋਰੀ=ਸਿਮਰਦਾ ਹੈ। ਪ੍ਰਾਨ ਅਧੋਰੀ=ਪ੍ਰਾਨਾਂ ਦੇ ਆਸਰੇ। ਸੰਗੋਰੀ=ਸੰਗਤ ਕਰਕੇ।

**ਅਰਥ :** ਹੇ ਮੇਰੇ ਪ੍ਰਾਨਪਤੀ ! (ਮੇਰੇ ਉਤੇ) ਦਇਆ ਤੇ ਮਿਹਰ ਕਰ, ਹੇ ਪ੍ਰਭੂ ! ਮੈਂ ਅਨਾਥ ਤੇਰੀ ਸ਼ਰਣੀ ਆਇਆ ਹਾਂ। (ਮੈਨੂੰ ਮਾਇਆ ਮੋਹ ਦੇ) ਅੰਨੇ ਖੂਹ ਵਿਚੋਂ, ਹਥ ਦੇ ਕੇ ਕਢ ਲਵੋ (ਕਿਉਂਕਿ) ਮੇਰੀ ਕੋਈ ਸਿਆਣਪ ਤੇ ਦਲੀਲ ਨਹੀਂ (ਚਲ ਸਕਦੀ) ।੧।ਰਹਾਉ।

(ਹੇ ਹਰੀ !) ਕਰਨ ਕਰਵਾਉਣ ਵਾਲੇ ਸਭ ਕੁਝ ਤੁਸੀਂ (ਆਪ) ਹੋ, ਤੁਸੀਂ ਸ਼ਕਤੀਵਾਨ ਹੋ (ਤੁਹਾਡੇ ਵਰਗਾ) ਹੋਰ ਕੋਈ (ਸਮਰਥ) ਨਹੀਂ। ਤੁਹਾਡੀ ਗਤਿ ਮਿਤਿ (ਅਵਸਥਾ) ਤੁਸਾਂ (ਆਪ ਹੀ) ਜਾਣੀ ਹੈ, (ਹੋਰ ਕਿਸੇ ਨੂੰ ਭੇਦ ਨਹੀਂ ਲਭਾ, ਤੁਹਾਡੇ) ਉਹ ਸੇਵਕ (ਬਣੇ ਹਨ) ਜਿਨ੍ਹਾਂ ਦੇ ਮੱਥੇ ਉਤੇ (ਤੁਸਾਂ) ਭਾਗ (ਲਿਖੇ ਸਨ) ।੧।

ਹੇ ਪ੍ਰਭੂ ! (ਤੁਸੀਂ) ਆਪਣੇ ਸੇਵਕਾਂ ਨਾਲ ਰਤੇ ਹੋਏ ਹੋ, (ਤੁਸਾਂ) ਤਾਣੇ-ਪੇਟੇ ਵਾਂਗ (ਆਪਣੀ ਪ੍ਰੀਤ) ਭਗਤਾਂ ਨਾਲ ਜੋੜੀ ਹੋਈ ਹੈ। (ਜੋ ਤੇਰਾ ਭਗਤ ਹੈ ਉਹ) ਤੇਰਾ ਪਿਆਰਾ ਨਾਮ ਤੇ ਪਿਆਰਾ ਦਰਸ਼ਨ (ਉਸ ਤਰ੍ਹਾਂ) ਚਾਹੁੰਦਾ ਹੈ, ਜਿਸ ਤਰ੍ਹਾਂ ਚਕੋਰ ਦੀ (ਨੀਝ) ਚੰਨ ਵਲ ਲਗੀ ਰਹਿੰਦੀ ਹੈ।੨।

ਰਾਮ (ਅਤੇ ਰਾਮ ਦੇ) ਸੰਤ ਵਿਚ ਕੋਈ ਭਿੰਨ ਭੇਦ ਨਹੀਂ ਹੈ (ਕਈ ਲਖਾਂ ਕਰੋੜਾਂ ਦੀ ਗਿਣਤੀ ਵਿਚੋਂ ਅਜਿਹਾ ਕੋਈ) ਇਕ (ਅੱਧਾ) ਜਨ ਹੀ (ਹੋਵੇਗਾ)। ਜਿਸ (ਜਨ) ਦੇ ਹਿਰਦੇ ਵਿੱਚ ਪ੍ਰਭੂ ਪ੍ਰਗਟ ਹੋ ਗਿਆ ਹੈ (ਉਹ) ਦਿਨ ਰਾਤ (ਆਪਣੀ) ਰਸਨਾ ਨਾਲ (ਪ੍ਰਭੂ ਦਾ) ਕੀਰਤਨ ਕਰਦਾ ਰਹਿੰਦਾ ਹੈ ।੩।

ਹੇ ਪ੍ਰਾਨਾਂ ਦੇ ਆਸਰੇ !, ਸੁਖ ਦਾਤੇ ਪ੍ਰਭੂ ! ਤੁਸੀਂ (ਸਰਬਕਲਾ) ਸਮਰਥ, ਬੇਅੰਤ (ਅਤੇ) ਅਤਿ ਉਚੇ ਹੋ। ਹੇ ਪ੍ਰਭੂ ! ਨਾਨਕ ਉਤੇ ਇਹ ਕਿਰਪਾ ਕਰੋ (ਤੇਰਾ ਜਨ) ਉਨ੍ਹਾਂ ਸੰਤਾਂ ਦੇ ਨਾਲ (ਉਨ੍ਹਾਂ ਦੀ) ਸੰਗਤ ਕਰਕੇ (ਤੇਰੇ ਨਾਲ) ਮਿਲਿਆ ਰਹੇ ।੪।੧੩।੧੩੪।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਅਨਾਥ ਬਣ ਕੇ ਪ੍ਰਭੂ ਪਾਸੋਂ ਦਇਆ ਤੇ ਮਿਹਰ ਮੰਗਣ ਲਈ ਬੇਨਤੀ ਕਰਨ ਦੀ ਜਾਚ ਸਿਖਾਈ ਹੈ। ਆਪਣੀ ਅਸਮਰਥਾ ਨੂੰ ਪ੍ਰਗਟਾਉਣਾ ਸੇਵਕ ਦਾ ਪਹਿਲਾ ਕਰਮ ਹੈ।

ਪ੍ਰਭੂ ਦੇ ਚਰਨਾਂ ਵਿਚ ਇਉਂ ਬੇਨਤੀ ਕਰਨੀ ਹੈ ਕਿ ਹੇ ਪ੍ਰਭੂ ! ਅਸੀਂ ਅਨਜਾਣ ਬੱਚੇ ਹਾਂ। ਸੰਸਾਰ ਦੇ ਭੀੜ-ਭੜੱਕੇ ਵਿਚ ਤੁਸੀਂ ਸਾਡੀ ਬਾਂਹ ਫੜੀ ਰਖੋਗੇ ਤਾਂ ਹੀ ਅਸੀਂ ਸੰਸਾਰ ਰੂਪੀ ਮੇਲੇ ਦਾ ਰਸ ਮਾਣ ਸਕਾਂਗੇ। ਜੇ ਤੁਸਾਂ ਸਾਡੀ ਬਾਂਹ ਛਡ ਦਿਤੀ, ਫਿਰ ਅਸੀਂ ਰੁਲ ਜਾਵਾਂਗੇ, ਸਾਡਾ ਬੁਰਾ ਹਾਲ ਹੋਵੇਗਾ। ਤੁਹਾਡੀ ਗਤੀ ਮਿਤੀ ਤੁਸੀਂ ਆਪ ਹੀ ਜਾਣਦੇ ਹੋ ਕਿ ਸੰਸਾਰੀ ਜੀਆਂ ਨੂੰ ਕਿਸ ਕਿਸ ਤਰ੍ਹਾਂ ਤਾਰਨਾ ਹੈ। ਇਸ ਰਹੱਸ ਦਾ ਰੰਗ ਓਹੀ ਸੇਵਕ ਮਾਣ ਸਕਦਾ ਹੈ ਜਿਸ ਨੇ ਆਪਣਾ ਤਨ ਮਨ ਧਨ ਸਭ ਕੁਝ ਅਰਪ ਦਿਤਾ ਹੋਵੇ। ਫਿਰ, ਦਰਸ਼ਨ-ਚਾਹ ਨੂੰ ਚੰਦ ਤੇ ਚਕੋਰ ਵਾਲੀ ਨਿਰਾਲੀ ਪ੍ਰੀਤ ਨਾਲ ਰੂਪਮਾਨ ਕੀਤਾ ਹੈ।

ਅੰਤ ਵਿੱਚ ਸੰਤਾਂ ਦੀ ਸੰਗਤ ਵਿਚ ਮਿਲੇ ਰਹਿਣ ਲਈ ਅਰਦਾਸਿ ਕੀਤੀ ਹੈ ਕਿਉਂਕਿ ਰਾਮ ਅਤੇ ਉਸਦੇ ਸੰਤ ਵਿਚ ਕੋਈ ਭਿੰਨ ਭੇਦ ਨਹੀਂ ਹੁੰਦਾ, ਅਜਿਹੀ ਸੰਗਤ ਵਿਚ ਨਾਮ ਦੀ ਸੰਭਾਲ ਬਣੀ ਰਹਿੰਦੀ ਹੈ :-

ਹਰਿ ਕਾ ਸੰਤ ਹਰਿ ਕੀ ਹਰਿ ਮੂਰਤਿ, ਜਿਸੁ ਹਿਰਦੈ ਹਰਿਨਾਮੁ ਮੁਰਾਰਿ ॥
ਮਸਤਕਿ ਭਾਗੁ ਹੋਵੈ ਜਿਸੁ ਲਿਖਿਆ,
ਸੋ ਗੁਰਮਤਿ ਹਿਰਦੈ ਹਰਿਨਾਮੁ ਸਮ੍ਹਾਰਿ ॥ [ਪੰਨਾ ੧੧੩੫

**ਗਉੜੀ ਮਹਲਾ ੫ ॥ ਤੁਮ ਹਰਿ ਸੇਤੀ ਰਾਤੇ ਸੰਤਹੁ ॥ ਨਿਬਾਹਿ ਲੇਹੁ ਮੋ ਕਉ ਪੁਰਖ ਬਿਧਾਤੇ, ਓੜਿ ਪਹੁਚਾਵਹੁ ਦਾਤੇ ॥ ੧ ॥ ਰਹਾਉ ॥ ਤੁਮਰਾ ਮਰਮੁ, ਤੁਮਾ ਹੀ ਜਾਨਿਆ, ਤੁਮ ਪੂਰਨ ਪੁਰਖ ਬਿਧਾਤੇ ॥ ਰਾਖਹੁ ਸਰਣਿ ਅਨਾਥ ਦੀਨ ਕਉ, ਕਰਹੁ ਹਮਾਰੀ ਗਾਤੇ ॥੧॥ ਤਰਣ ਸਾਗਰ, ਬੋਹਿਥ ਚਰਣ ਤੁਮਾਰੇ, ਤੁਮ ਜਾਨਹੁ ਅਪੁਨੀ ਭਾਤੇ ॥ ਕਰਿ ਕਿਰਪਾ ਜਿਸੁ ਰਾਖਹੁ ਸੰਗੇ, ਤੇ ਤੇ ਪਾਰਿ ਪਰਾਤੇ॥੨॥ ਈਤ ਊਤ ਪ੍ਰਭ ਤੁਮ ਸਮਰਥਾ, ਸਭੁ ਕਿਛੁ ਤੁਮਰੈ ਹਾਥੇ ॥ ਐਸਾ ਨਿਧਾਨੁ ਦੇਹੁ ਮੋਕਉ ਹਰਿ ਜਨ, ਚਲੈ ਹਮਾਰੈ ਸਾਥੇ ॥੩॥ ਨਿਰਗੁਨੀਆਰੇ ਕਉ ਗੁਨੁ ਕੀਜੈ, ਹਰਿ ਨਾਮੁ ਮੇਰਾ ਮਨੁ ਜਾਪੇ ॥ ਸੰਤ ਪ੍ਰਸਾਦਿ ਨਾਨਕ ਹਰਿ ਭੇਟੇ, ਮਨ ਤਨ ਸੀਤਲ ਧ੍ਰਾਪੇ ॥੪॥੧੪॥੧੩੫॥**

## ਉਚਾਰਨ ਸੇਧ

**ਬਿੰਦੀ ਸਹਿਤ :** ਜਾਨਹੁਂ, ਭਾਂਤੇ, ਮੋਕਉਂ।

**ਪਦ ਅਰਥ** : ਰਾਤੇ=ਰਤੇ ਹੋਏ (ਜੁੜੇ) ਹੋਏ। ਨਿਬਾਹਿ=ਸਿਰੇ ਚਾੜ੍ਹ, ਪੂਰੀ ਕਰ। ਬਿਧਾਤੇ=ਫਲ ਪ੍ਰਦਾਤੇ। ਓੜਿ=ਅੰਤ ਤਕ, ਤੋੜ ਤਕ। ਮਰਮੁ=ਭੇਦ। ਤੁਮਾ ਹੀ=ਤੁਸਾਂ ਹੀ। ਗਾਤੇ=ਗਤੀ, ਮੁਕਤੀ। ਬੋਹਿਥ=ਜਹਾਜ਼। ਭਾਤੇ=ਭਾਂਤ, ਰੀਤੀ, ਚਾਲ। ਪਰਾਤੇ=ਪੈਂਦੇ ਹਨ। ਨਿਧਾਨੁ=ਖ਼ਜ਼ਾਨਾ। ਭੇਟੇ=ਮਿਲੇ। ਧ੍ਰਾਪੇ=ਰਜ ਗਏ ।

**ਅਰਥ** : ਹੇ ਸੰਤ ਜਨੋ ! ਤੁਸੀਂ ਹਰੀ (ਪਰਮਾਤਮਾ) ਦੇ ਨਾਲ ਜੁੜੇ ਹੋਏ ਹੋ। ਹੇ ਫਲ ਦਾਤੇ ਪ੍ਰਭੂ! ਮੈਨੂੰ (ਆਪਣੀ ਪ੍ਰੀਤ ਵਿਚ) ਨਿਬਾਹ ਲਵੋ। ਹੇ ਦਾਤਾ ਰੂਪ ਸੰਤਹੁ ! ਮੈਨੂੰ ਵੀ ਪ੍ਰੀਤਮ ਦੇ ਮਾਰਗ ਉਤੇ) ਤੋੜ ਤਕ ਪਹੁੰਚਾ ਦਿਉ (ਇਹ ਤੁਹਾਡਾ ਬੜਾ ਪਰਉਪਕਾਰ ਹੋਵੇਗਾ ਜੀ) ।੧।ਰਹਾਉ।

(ਹੇ ਪ੍ਰਭੂ !) ਤੁਹਾਡਾ ਭੇਦ ਤੁਸਾਂ ਆਪ ਹੀ ਜਾਣਿਆ ਹੈ, ਤੁਸੀਂ ਪੂਰਨ ਪੁਰਖ ਬਿਧਾਤੇ ਹੋ। (ਸੰਤਹੁ! ਮੈਂ) ਅਨਾਥ ਦੀਨ ਨੂੰ (ਆਪਣੀ) ਸ਼ਰਣ ਵਿਚ ਰਖ ਲਵੋ (ਅਤੇ) ਮੇਰੀ ਮੁਕਤੀ ਕਰ ਦਿਉ ਜੀ।੧।

(ਹੇ ਪ੍ਰਭੂ ! ਸੰਸਾਰ) ਸਮੁੰਦਰ ਤੋਂ ਤਰਣ (ਲਈ) ਤੁਹਾਡੇ ਚਰਨ (ਭਾਵ ਤੇਰਾ ਨਾਮ ਮੇਰੇ ਲਈ) ਜਹਾਜ਼ (ਰੂਪ) ਹਨ, (ਹੇ ਪ੍ਰਭੂ ! ਕਿਵੇਂ ਤਾਰਦੇ ਹੋ?) ਤਾਰਨ ਵਾਲੀ ਆਪਣੀ ਰੀਤੀ ਨੂੰ ਤੁਸੀਂ ਆਪ ਹੀ ਜਾਣਦੇ ਹੋ। ਕਿਰਪਾ ਕਰਕੇ ਜਿਸ (ਅਥਵਾ ਜਿਤਨੇ ਮਨੁੱਖਾਂ) ਨੂੰ (ਤੁਸੀਂ) ਆਪਣੇ ਨਾਲ ਰਖਦੇ ਹੋ, ਉਤਨੇ ਹੀ (ਸੰਸਾਰ ਸਾਗਰ ਤੋਂ) ਪਾਰ ਪੈਂਦੇ ਹਨ ।੨।

(ਹੇ ਪ੍ਰਭੂ !) ਤੁਸੀਂ ਇਥੇ, ਉਥੇ (ਭਾਵ ਲੋਕ ਪਰਲੋਕ ਵਿੱਚ) ਸ਼ਕਤੀਵਾਨ ਹੋ, ਸਭ ਕਿਛੁ ਤੁਹਾਡੇ ਹੱਥ (ਵੱਸ) ਵਿਚ ਹੈ। ਹੇ ਹਰੀ ਦੇ (ਸੰਤ) ਜਨੋ ! ਇਹੋ ਜਿਹਾ (ਨਾਮ) ਖ਼ਜ਼ਾਨਾ ਮੈਨੂੰ (ਬਖ਼ਸ਼ਿਸ਼) ਕਰੋ (ਜਿਹੜਾ ਰਬੀ ਦਰਗਾਹ ਵਿੱਚ) ਮੇਰੇ ਨਾਲ ਚਲੇ ।੩।

(ਹੇ ਸੰਤ ਜਨੋ !) ਮੈਂ ਨਿਰਗੁਣਿਆਰੇ ਨੂੰ ਇਹ ਗੁਣ ਬਖ਼ਸ਼ੋ (ਭਾਵ ਐਸਾ ਉਪਕਾਰ ਕਰੋ ਕਿ) ਮੇਰਾ ਮਨ (ਸਦਾ) ਹਰੀ ਦਾ ਨਾਮ ਜਪਦਾ ਰਹੇ । ਨਾਨਕ (ਗੁਰੂ ਜੀ ਫ਼ੁਰਮਾਉਂਦੇ ਹਨ ਕਿ) ਸੰਤ (ਗੁਰੂ) ਦੀ ਕਿਰਪਾ ਨਾਲ (ਮੈਨੂੰ) ਹਰੀ ਮਿਲ ਪਏ ਹਨ (ਜਿਸ ਕਰਕੇ ਮੇਰਾ) ਮਨ ਤੇ ਤਨ (ਆਦਿ) ਠੰਢੇ ਠਾਰ ਹੋ ਗਏ ਹਨ (ਭਾਵ ਪੂਰਨ ਤੌਰ ਤੇ ਤ੍ਰਿਪਤ ਹੋ ਗਏ ਹਨ) ।੪।੧੪।੧੩੫।

## ਅਰਥ ਭੇਦ ਅਤੇ ਨਿਰਣੈ

**ਨਿਰਗੁਨੀਆਰੇ ਕਉ ਗੁਨੁ ਕੀਜੈ, ਹਰਿ ਨਾਮੁ ਮੇਰਾ ਮਨੁ ਜਾਪੇ ॥**
**ਸੰਤ ਪ੍ਰਸਾਦਿ ਨਾਨਕ ਹਰਿ ਭੇਟੇ, ਮਨ ਤਨ ਸੀਤਲ ਧ੍ਰਾਪੇ ॥**

ਪਹਿਲੀ ਪੰਗਤੀ ਦੇ ਅਰਥ ਸਭ ਟੀਕਾਕਾਰਾਂ ਨੇ ਇਕੋ ਜਿਹੇ ਕੀਤੇ ਹਨ ਪਰ ਦੂਜੀ ਪੰਗਤੀ ਨੂੰ ਦੋ ਤਰ੍ਹਾਂ ਅਰਥਾਇਆ ਹੈ :-

੧. ਗੁਰੂ ਦੀ ਕਿਰਪਾ ਨਾਲ ਹਰੀ ਨੂੰ ਮਿਲੇ ਤੇ ਸਾਡਾ ਮਨ ਠੰਢਾ ਹੋ ਗਿਆ ਤੇ ਰੱਜ ਗਿਆ।
[ਸ਼ਬਦਾਰਥ, ਸੰ.ਪੋ.

੨. ਹੇ ਨਾਨਕ ! ਗੁਰੂ-ਸੰਤ ਦੀ ਕਿਰਪਾ ਨਾਲ ਜਿਨ੍ਹਾਂ ਮਨੁੱਖਾਂ ਨੂੰ ਪਰਮਾਤਮਾ ਮਿਲ ਪੈਂਦਾ ਹੈ, ਉਨ੍ਹਾਂ

ਦੇ ਮਨ (ਮਾਇਆ ਦੀ ਤ੍ਰਿਸ਼ਨਾ ਵਲੋਂ) ਰਜ ਜਾਂਦੇ ਹਨ, ਉਨ੍ਹਾਂ ਦੇ ਤਨ ਠੰਢੇ-ਠਾਰ ਹੋ ਜਾਂਦੇ ਹਨ (ਵਿਕਾਰਾਂ ਦੀ ਤਪਸ਼ ਤੋਂ ਬਚ ਜਾਂਦੇ ਹਨ)। [ਦਰਪਣ

**ਨਿਰਣੈ** : ਸਾਰਾ ਸ਼ਬਦ ਬੇਨਤੀ ਰੂਪ ਵਿਚ ਹੈ ਪਰ ਅੰਤਲੀ ਪੰਗਤੀ ਦੇ ਅਰਥਾਂ ਬਾਰੇ ਪਰਸਪਰ ਵਿਰੋਧ ਹੈ। ਜੇ 'ਮਨ ਤੇ ਤਨ' ਦੋਹਾਂ ਸਰੂਪਾਂ ਨੂੰ ਮੁਖ ਰਖੀਏ ਤਾਂ ਨੰਬਰ ੨ ਵਾਲੇ ਅਰਥ ਅਨਪੁਰਖ ਦੇ ਪ੍ਰਤੀਕ ਹਨ। ਪਰ ਇਹ ਪੰਗਤੀ ਉਤਮ ਪੁਰਖ ਦੀ ਲਖਾਇਕ ਹੈ। ਇਸ ਵਿੱਚ ਅੰਕਿਤ ਹੈ :-

**ਹਰਿ ਨਾਮੁ ਮੇਰਾ ਮਨੁ ਜਾਪੇ ॥**

ਅਨ ਪੁਰਖ ਦੀ ਵਰਤੋਂ ਰਹਾਉ ਤੋਂ ਮਗਰੋਂ ਜੋ ੨ ਨੰਬਰ ਵਾਲੇ ਅੰਕ ਵਿਚ ਕੀਤੀ ਗਈ ਹੈ ਉਹ ਕੇਵਲ ਸਤਿਗੁਰੂ ਦੀ ਵਡਿਆਈ ਦੀ ਪ੍ਰਤੀਕ ਹੈ। 'ਮਨ ਤਨ' ਸ਼ਬਦ ਇਕ ਮੁਹਾਵਰੇ ਵਾਂਗ ਵਰਤੇ ਹਨ ਜੋ 'ਪੂਰੀ ਤਰ੍ਹਾਂ' ਅਰਥ ਦਿੰਦੇ ਹਨ।

## ਸਾਰੰਸ਼ ਅਤੇ ਸਿਧਾਂਤ

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਆਪਣੇ ਸੰਤ ਪਿਤਾ ਸ੍ਰੀ ਗੁਰੂ ਰਾਮਦਾਸ ਜੀ ਨੂੰ ਪੂਰਨ ਪੁਰਖ ਬਿਧਾਤਾ ਸਮਝ ਕੇ ਸਿਫਤਿ ਸਲਾਹ ਅਤੇ ਜਾਚਨਾ ਕੀਤੀ ਹੈ:-

**ਐਸਾ ਨਿਧਾਨੁ ਦੇਹੁ ਮੋ ਕਉ ਹਰਿਜਨ, ਚਲੈ ਹਮਾਰੈ ਸਾਥੇ ॥**

ਇਸ ਸ਼ਬਦ ਵਿਚ ਵਰਤੇ ਹੋਏ 'ਸੰਤਹੁ' ਤੇ 'ਹਰਿ ਜਨ' ਦੋਵੇਂ ਸ਼ਬਦ ਹੀ ਪਿਤਾ ਗੁਰੂ ਰਾਮਦਾਸ ਜੀ ਦੇ ਗੁਣਾਂ ਦੇ ਲਖਾਇਕ ਹਨ। ਪਰਮਾਰਥ ਦੇ ਮਾਰਗ ਵਿਚ ਜੇ ਕੋਈ ਵਸਤੂ ਪ੍ਰਾਪਤ ਹੋ ਜਾਵੇ ਤਾਂ ਉਸ ਨੂੰ ਜਰਿਆ ਜਾਂਦਾ ਹੈ ਤੇ ਨਿੰਮਰਤਾ ਸਹਿਤ ਸਦਾ ਜੋਦੜੀ ਦੇ ਰੂਪ ਵਿੱਚ ਰਹੀਦਾ ਹੈ।

''ਨਿਰਗੁਨੀਆਰੇ ਕਉ ਗੁਨੁ ਕੀਜੈ, ਹਰਿ ਨਾਮੁ ਮੇਰਾ ਮਨ ਜਾਪੇ'' ਵਾਲੀ ਪੰਗਤੀ ਪੜ੍ਹ ਕੇ ਪਾਠਕਾਂ ਦੇ ਮਨ ਵਿਚ ਇਹ ਸ਼ੰਕਾ ਉਤਪੰਨ ਹੋਣੀ ਸੁਭਾਵਿਕ ਹੈ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਗੁਰੂ ਹੋਣ ਦੀ ਹੈਸੀਅਤ ਵਿਚ ਨਾਮ-ਜਪਣ ਦੀ ਮੰਗ ਕਿਉਂ ਕਰ ਰਹੇ ਹਨ? ਅਤੇ ਨਾਲ ਹੀ ਨਾਮ ਜਪਣ ਵਾਲੀ ਜਾਚਨਾ ਕਰਕੇ ਆਪਣੇ ਆਪ ਨੂੰ 'ਨਿਰਗੁਣਿਆਰਾ' ਦਸ ਰਹੇ ਹਨ।

ਗੁਰੂ ਪਿਆਰਿਓ ! ਸ੍ਰੀ ਗੁਰੂ ਅਰਜਨ ਦੇਵ ਜੀ ਤਾਂ ਨਿਰੇ ਸ਼ਾਂਤੀ ਦੇ ਹੀ ਨਹੀਂ ਸਗੋਂ ਨਿੰਮਰਤਾ ਦੇ ਵੀ ਪੁੰਜ ਹਨ। ਆਪ ਜੀ ਨੇ ਪਿਉ ਦਾਦੇ ਦਾ ਭਾਰੀ ਅਤੇ ਅਮੋਲਕ ਖ਼ਜ਼ਾਨਾ ਨਿਰਾ ਆਪ ਹੀ ਖੋਲ੍ਹ ਕੇ ਨਹੀਂ ਡਿਠਾ ਸਗੋਂ ਸਿੱਖ ਸੰਗਤਾਂ ਤਾਈਂ ਵੀ ਉਸ ਦੇ ਦਰਸ਼ਨ ਕਰਵਾਏ ਹਨ। ਮੁੰਦਾਵਣੀ' ਮਗਰੋਂ ਵੀ ਇਹੋ ਹੀ ਮੰਗ ਕੀਤੀ ਹੈ :-

**ਨਾਨਕ ਨਾਮੁ ਮਿਲੈ ਤਾਂ ਜੀਵਾਂ, ਤਨੁ ਮਨੁ ਥੀਵੈ ਹਰਿਆ ॥**

'ਸੰਥਯਾ ਪੋਥੀ' ਦੇ ਕਰਤਾ ਨੇ ਇਹ ਅਖਰ ਲਿਖੇ ਹਨ ਕਿ ''ਇਸ ਸ਼ਬਦ ਦੀ ਅਖ਼ੀਰਲੀ ਤੁਕ ਤੋਂ ਪਹਿਲੇ ਦੀ ਅਦਰਾਸਿ ਕਿਸੇ ਪਿਛਲੇ ਸਮੇਂ ਨਾਲ ਸਬੰਧ ਰਖਦੀ ਹੈ, ਅਗਲੇ ਸ਼ਬਦ ਤੋਂ ਵਿਦਿਤ ਹੋ ਜਾਂਦੀ ਹੈ, ਜਿਸ ਵਿਚ ਸਾਰੀ ਵਿਧੀ ਦਸੀ ਹੈ, ਜਿਸ ਨਾਲ ਗੁਰੂ ਨੇ ਦਿਆਲ ਹੋ ਕੇ ਨਿਬਾਹਿਆ ਭਾਵ

ਸਿਰੇ ਚਾੜ੍ਹਿਆ।'' ਕੀ ਜਿਥੇ ਏਦਾਂ ਦੀ ਜੋਦੜੀ ਹੋਵੇ, ਉਥੇ ਸ਼ਬਦ ਸਾਰ ਨੂੰ ਪਿਛਲੇ ਸਮੇਂ ਨਾਲ ਸਬੰਧਕ ਕੀਤਾ ਜਾ ਸਕਦਾ ਹੈ?

ਭਾਈ ਸਾਹਿਬ ਜੀ ਦੇ ਇਹ ਵੀਚਾਰ ਗੁਰਬਾਣੀ ਦੀ ਕਸਵਟੀ ਉਤੇ ਪੂਰੇ ਨਹੀਂ ਉਤਰ ਸਕਦੇ। ਕਾਵਿ ਵਿਚ ਕਾਲ ਤੇ ਪੁਰਖ ਤੋਂ ਅਜਿਹੇ ਭੇਦ ਖੁਲ੍ਹ ਜਾਂਦੇ ਹਨ। ਇਥੇ ਨਾ ਭੂਤ ਕਾਲ ਦੀ ਗਲ ਹੈ ਨਾ ਵਰਤਮਾਨ ਦੀ, ਨਾ ਅਨਪੁਰਖ ਦੀ ਵਰਤਾ ਚਲ ਰਹੀ ਹੈ, ਨਾ ਉਤਮ ਪੁਰਖ ਦੀ। ਇਹ ਗੁਰੂ ਸਾਹਿਬ ਦੇ ਹਿਰਦੇ ਦੀ ਭਾਵਨਾ ਹੈ ਜਿਸ ਨੂੰ ਆਪ ਪਿਤਾ-ਗੁਰਦੇਵ ਅਗੇ ਉਜਾਗਰ ਕਰ ਰਹੇ ਹਨ ਕਿ ਮੇਰਾ ਮਨ ਸਦਾ ਹਰਿਨਾਮੁ' ਜਪਦਾ ਹੈ। ਇਹ ਅਸੀਸ ਮੰਗ ਰਹੇ ਹਨ। ਜਿਵੇਂ ਮੇਲੇ ਵਿਚ ਬਚੇ ਨੇ ਮਾਤਾ ਪਿਤਾ ਦੀ ਉਂਗਲੀ ਫੜੀ ਹੋਏ ਹੋਵੇ ਅਤੇ ਉਹ ਭੀੜ ਭੜੱਕੇ ਵਿਚ ਛੁਟ ਜਾਵੇ ਤਾਂ ਉਹ ਰੋਂਦਾ ਕੁਰਲਾਉਂਦਾ ਰਹਿੰਦਾ ਹੈ। ਇਹੋ ਜਿਹਾ ਹਸ਼ਰ ਉਸ ਸਿਖ ਦਾ ਹੁੰਦਾ ਹੈ ਜਿਸ ਦੀ ਬਾਂਹ ਸਤਿਗੁਰੂ ਦੇ ਹਥੋਂ ਛੁਟ ਜਾਂਦੀ ਹੈ। ਅਸੀਂ ਵੀ ਇਕ ਅਨਜਾਣ ਬਚੇ ਵਾਂਗ ਹਾਂ। ਇਸ ਲਈ ਸਿਧਾਂਤ ਜਾਚਨਾ ਕਰਨ ਦਾ ਹੈ :-

**ਰਾਖੁ ਸਦਾ ਪ੍ਰਭ ਅਪਨੈ ਸਾਥ ॥**

**ਤੂੰ ਹਮਰੋ ਪ੍ਰੀਤਮੁ ਮਨਮੋਹਨੁ, ਤੁਝ ਬਿਨੁ ਜੀਵਨੁ ਸਗਲ ਅਕਾਥ॥**[ਪੰਨਾ ੮੨੮

ਜਿਥੋਂ ਤੱਕ ''ਤਰਣ ਸਾਗਰ ਬੋਹਿਥ ਚਰਣ ਤੁਮਾਰੇ'' ਵਿਚ ਚਰਣ' ਦਾ ਸਬੰਧ ਹੈ, 'ਚਰਨ' ਪ੍ਰਭੂ ਨਾਮ ਦੇ ਪ੍ਰਤੀਕ ਹਨ :-

**ਹਿਰਦੈ ਚਰਣ ਸਬਦੁ ਸਤਿਗੁਰ ਕੋ, ਨਾਨਕ ਬਾਂਧਿਓ ਪਾਲ ॥** [ਪੰਨਾ ੬੮੦

**ਗਉੜੀ ਮਹਲਾ ੫ ॥ ਸਹਜਿ ਸਮਾਇਓ, ਦੇਵ ॥ ਮੋਕਉ ਸਤਿਗੁਰ ਭਏ ਦਇਆਲ ਦੇਵ ॥ ੧ ॥ ਰਹਾਉ ॥ ਕਾਟਿ ਜੇਵਰੀ ਕੀਓ ਦਾਸਰੋ, ਸੰਤਨ ਟਹਲਾਇਓ ॥ ਏਕ ਨਾਮ ਕੋ ਥੀਓ ਪੂਜਾਰੀ, ਮੋ ਕਉ ਅਚਰਜੁ ਗੁਰਹਿ ਦਿਖਾਇਓ ॥੧॥ ਭਇਓ ਪ੍ਰਗਾਸੁ ਸਰਬ ਉਜੀਆਰਾ, ਗੁਰ ਗਿਆਨੁ ਮਨਹਿ ਪ੍ਰਗਟਾਇਓ ॥ ਅੰਮ੍ਰਿਤੁ ਨਾਮੁ ਪੀਓ, ਮਨੁ ਤ੍ਰਿਪਤਿਆ, ਅਨਭੈ ਠਹਰਾਇਓ ॥੨॥ ਮਾਨਿ ਆਗਿਆ ਸਰਬ ਸੁਖ ਪਾਏ, ਦੂਖਹ ਠਾਉ ਗਵਾਇਓ ॥ ਜਉ ਸੁਪ੍ਰਸੰਨ ਭਏ ਪ੍ਰਭ ਠਾਕੁਰ, ਸਭੁ ਆਨਦ ਰੂਪੁ ਦਿਖਾਇਓ ॥੩॥ ਨਾ ਕਿਛੁ ਆਵਤ, ਨਾ ਕਿਛੁ ਜਾਵਤ, ਸਭੁ ਖੇਲੁ ਕੀਓ ਹਰਿ ਰਾਇਓ ॥ ਕਹੁ ਨਾਨਕ ਅਗਮ ਅਗਮ ਹੈ ਠਾਕੁਰ, ਭਗਤ ਟੇਕ ਹਰਿ ਨਾਇਓ ॥੪॥੧੫॥੧੩੬॥**

ਉਚਾਰਨ ਸੇਧ

**ਬਿੰਦੀ ਸਹਿਤ** : ਗੁਰਹਿੰ, ਮਨਹਿੰ, ਦੂਖਹੰ, ਠਾਉਂ, ਆਨੰਦ ਰੂਪ ।

**ਪਦ ਅਰਥ** : ਸਮਾਇਓ=ਲੀਨ ਹੋ ਗਿਆ। ਦੇਵ=ਹੇ ਪ੍ਰਕਾਸ਼ ਰੂਪ !। ਕਾਟਿ ਜੇਵਰੀ=(ਮੋਤ ਦੀ) ਰਸੀ (ਫਾਹੀ) ਕਟ ਕੇ। ਪੂਜਾਰੀ=ਪੂਜਾ ਕਰਨ ਵਾਲਾ। ਅਚਰਜੁ=ਅਸਚਰਜ, ਵਿਸਮਾਦ। ਅਨਭੈ= ਅਨਭਵ ਪ੍ਰਕਾਸ਼ ਪ੍ਰਭੂ। ਠਹਿਰਾਇਓ=ਟਿੱਕ ਗਿਆ। ਸੁਪ੍ਰਸੰਨ=ਚੰਗੀ ਤਰ੍ਹਾਂ ਖੁਸ਼। ਨਾਇਓ=ਨਾਮ ਦੀ।

**ਅਰਥ** : ਹੇ ਪ੍ਰਕਾਸ਼ ਰੂਪ (ਪ੍ਰਭੂ ! ਮੈਂ) ਸਹਜ (ਗਿਆਨ ਅਵਸਥਾ) ਵਿਚ ਲੀਨ ਹੋ ਗਿਆ ਹਾਂ। ਮੇਰੇ ਉਤੇ ਗੁਰ-ਪਰਮੇਸ਼ਰ ਦਇਆਲੂ ਹੋਏ ਹਨ ।੧।ਰਹਾਉ।

(ਗੁਰੂ ਨੇ ਮੇਰੀ ਮੋਹ ਦੀ) ਫਾਹੀ ਕਟ ਕੇ (ਮੈਨੂੰ ਆਪਣਾ) ਦਾਸ ਬਣਾ ਲਿਆ ਹੈ (ਅਤੇ) ਸੰਤਾਂ ਦੀ ਸੇਵਾ ਵਿਚ ਲਾ ਦਿਤਾ ਹੈ। ਹੁਣ (ਮੈਂ) ਇਕ ਨਾਮ ਦੀ ਪੂਜਾ ਕਰਨ ਵਾਲਾ ਹੋ ਗਿਆ ਹਾਂ, ਮੈਨੂੰ ਗੁਰੂ ਨੇ ਅਸਚਰਜ (ਰੂਪ ਦਾ) ਦਰਸ਼ਨ ਕਰਾ ਦਿਤਾ ਹੈ ।੧।

(ਜਦੋਂ) ਗੁਰੂ ਦਾ ਗਿਆਨ (ਮੇਰੇ) ਮਨ ਵਿੱਚ ਪ੍ਰਕਾਸ਼ਮਾਨ ਹੋ ਗਿਆ (ਤਾਂ) ਸਾਰੇ ਪਾਸੇ ਚਾਨਣ ਹੀ ਚਾਨਣ ਹੋ ਗਿਆ। (ਜਦੋਂ) ਅੰਮ੍ਰਿਤ-ਨਾਮ ਪੀਤਾ (ਓਦੋਂ ਮੇਰਾ) ਮਨ ਤ੍ਰਿਪਤ ਹੋ ਗਿਆ (ਅਤੇ) ਅਨਭਵ ਪ੍ਰਕਾਸ਼ (ਪ੍ਰਭੂ ਹਿਰਦੇ ਵਿਚ) ਟਿਕਾਅ ਲਿਆ ।੨।

(ਹੇ ਭਾਈ ! ਪ੍ਰਭੂ ਦਾ) ਹੁਕਮ ਮੰਨ ਕੇ (ਮੈਨੂੰ) ਸਾਰੇ ਸੁਖ ਪ੍ਰਾਪਤ ਹੋਏ, ਦੁੱਖਾਂ ਦਾ ਥਾਂ ਗੁਆ ਦਿਤਾ, (ਭਾਵ ਦੁਖਾਂ ਦੇ ਡੇਰੇ ਦਾ ਨਾਮ-ਨਿਸ਼ਾਨ ਮਿਟਾ ਦਿੱਤਾ)। ਜਦੋਂ (ਮੇਰੇ) ਮਾਲਕ ਪ੍ਰਭੂ ਚੰਗੀ ਤਰ੍ਹਾਂ ਖੁੱਸ਼ ਹੋਏ (ਤਾਂ) ਸਭ ਪਾਸੇ (ਮੈਨੂੰ ਪ੍ਰਭੂ ਦਾ) ਆਨੰਦ (ਰੂਪ) ਵਿਖਾ ਦਿਤਾ ।੩।

(ਮੇਰਾ ਇਹ ਨਿਸਚਾ ਬਝ ਗਿਆ ਕਿ) ਨਾ ਕਿਛ ਆਉਂਦਾ (ਜੰਮਦਾ) ਹੈ, ਨਾ ਕਿਛ ਜਾਂਦਾ (ਮਰਦਾ) ਹੈ, ਸਾਰਾ (ਸੰਸਾਰ) ਹਰੀ ਰਾਜੇ ਦਾ (ਇਕ) ਖੇਲ ਰਚਾਇਆ ਹੋਇਆ ਹੈ। ਨਾਨਕ ! ਆਖ (ਕਿ ਉਹ) ਠਾਕੁਰ ਅਪਹੁੰਚ ਹੈ (ਅਤੇ) ਭਗਤਾਂ ਨੂੰ (ਉਸ) ਹਰੀ ਦੇ ਨਾਮ ਦੀ ਟੇਕ ਹੈ।੪।੧੫।੧੩੬।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਸਤਿਗੁਰੂ ਦੀ ਦਇਆਲਤਾ ਦਾ ਵਰਣਨ ਹੈ। ਮੋਹ ਮਾਇਆ ਦੀ ਫਾਹੀ ਕੱਟ ਕੇ ਨਾਮ ਦਾ ਪੁਜਾਰੀ ਬਣਾਉਣ ਦੀ ਸਮਰਥਾ ਕੇਵਲ ਸਤਿਗੁਰਾਂ ਵਿਚ ਹੈ। ਨਾਮ ਦਾ ਪੁਜਾਰੀ ਓਹੀ ਬਣਦਾ ਹੈ ਜਿਹੜਾ ਗੁਰੂ ਦਾ ਆਗਿਆਕਾਰੀ ਹੁੰਦਾ ਹੈ। ਆਨੰਦ ਰੂਪ ਵਿਚ ਸਮਾਉਣ ਵਾਲੇ ਨੂੰ 'ਆਵਨ ਜਾਨੁ ਇਕੁ ਖੇਲੁ ਬਨਾਇਆ॥ ਆਗਿਆਕਾਰੀ ਕੀਨੀ ਮਾਇਆ' (ਪੰ. ੨੯੪) ਦਾ ਗਿਆਨ ਹੋ ਜਾਂਦਾ ਹੈ।

ਅਥਵਾ "ਨਾ ਕਿਛੁ ਆਵਤ, ਨਾ ਕਿਛੁ ਜਾਵਤ, ਸਭੁ ਖੇਲੁ ਕੀਉ ਹਰਿ ਰਾਇਓ" ਵਾਲਾ ਨਜ਼ਾਰਾ ਹੀ ਨਜ਼ਰੀ ਆਉਂਦਾ ਹੈ। ਜੋ ਹਰੀ ਦੇ ਯਥਾਰਥ ਗਿਆਨੀ ਹੁੰਦੇ ਹਨ ਉਨ੍ਹਾਂ ਦੀ ਟੇਕ ਕੇਵਲ ਨਾਮ ਉਤੇ ਹੁੰਦੀ ਹੈ।

**ਗਉੜੀ ਮਹਲਾ ੫ ॥ ਪਾਰਬ੍ਰਹਮੁ ਪੂਰਨ ਪਰਮੇਸੁਰ, ਮਨ ਤਾ ਕੀ ਓਟ ਗਹੀਜੈ ਰੇ ॥ ਜਿਨਿ ਧਾਰੇ ਬ੍ਰਹਮੰਡ ਖੰਡ ਹਰਿ, ਤਾ ਕੋ ਨਾਮੁ ਜਪੀਜੈ ਰੇ ॥ ੧**

**॥ ਰਹਾਉ ॥ ਮਨ ਕੀ ਮਤਿ ਤਿਆਗਹੁ ਹਰਿਜਨ, ਹੁਕਮੁ ਬੂਝਿ ਸੁਖੁ ਪਾਈਐ ਰੇ ॥ ਜੋ ਪ੍ਰਭੁ ਕਰੈ ਸੋਈ ਭਲ ਮਾਨਹੁ, ਸੁਖਿ ਦੁਖਿ ਓਹੀ ਧਿਆਈਐ ਰੇ ॥ ੧ ॥ ਕੋਟਿ ਪਤਿਤ ਉਧਾਰੇ ਖਿਨ ਮਹਿ, ਕਰਤੇ ਬਾਰ ਨ ਲਾਗੈ ਰੇ ॥ ਦੀਨ ਦਰਦ ਦੁਖ ਭੰਜਨ ਸੁਆਮੀ, ਜਿਸੁ ਭਾਵੈ ਤਿਸਹਿ ਨਿਵਾਜੈ ਰੇ ॥ ੨ ॥ ਸਭ ਕੋ ਮਾਤ ਪਿਤਾ ਪ੍ਰਤਿਪਾਲਕ, ਜੀਅ ਪ੍ਰਾਨ ਸੁਖ ਸਾਗਰੁ ਰੇ ॥ ਦੇਂਦੇ ਤੋਟਿ ਨਾਹੀ ਤਿਸੁ ਕਰਤੇ, ਪੂਰਿ ਰਹਿਓ ਰਤਨਾਗਰੁ ਰੇ ॥ ੩ ॥ ਜਾਚਿਕੁ ਜਾਚੈ ਨਾਮੁ ਤੇਰਾ ਸੁਆਮੀ, ਘਟ ਘਟ ਅੰਤਰਿ ਸੋਈ ਰੇ ॥ ਨਾਨਕੁ ਦਾਸੁ ਤਾ ਕੀ ਸਰਣਾਈ, ਜਾ ਤੇ ਬ੍ਰਿਥਾ ਨ ਕੋਈ ਰੇ ॥ ੪ ॥ ੧੬ ॥ ੧੩੭ ॥**

**ਪਦ ਅਰਥ** : ਗਹੀਜੈ=ਪਕੜਨੀ ਚਾਹੀਦੀ ਹੈ। ਜਪੀਐ=ਜਪਣਾ ਚਾਹੀਦਾ ਹੈ। ਭਲ=ਭਲਾ, ਚੰਗਾ। ਪਤਿਤ=ਆਚਰਨ ਤੋਂ ਡਿਗਿਆ ਹੋਇਆ। ਬਾਰ=ਢਿਲ, ਦੇਰ। ਨਿਵਾਜੈ=ਵਡਿਆਈ ਦੇਂਦਾ ਹੈ। ਜਾਚਿਕੁ=ਮੰਗਤਾ। ਰਤਨਾਗਰੁ=ਰਤਨਾ ਦੀ ਖਾਣ। ਬ੍ਰਿਥਾ=ਖ਼ਾਲੀ।

**ਅਰਥ** : ਹੇ ਮਨ ! (ਤੈਨੂੰ) ਪਾਰਬ੍ਰਹਮ ਪੂਰਨ ਪਰਮੇਸ਼ਰ ਦੀ ਓਟ ਪਕੜਨੀ ਚਾਹੀਦੀ ਹੈ। ਜਿਸ (ਹਰੀ) ਨੇ (ਸਾਰੇ) ਖੰਡ, ਬ੍ਰਹਮੰਡ ਬਣਾਏ ਹਨ, (ਤੈਨੂੰ) ਉਸ ਦਾ ਨਾਮ ਜਪਣਾ ਚਾਹੀਦਾ ਹੈ।੧।ਰਹਾਉ।

ਹੇ ਹਰੀ ਦੇ ਸੇਵਕੋ ! (ਆਪਣੇ) ਮਨ ਦੀ ਮਤਿ ਤਿਆਗ ਦਿਓ, (ਕਿਉਂਕਿ ਪ੍ਰਭੂ ਦਾ) ਹੁਕਮ ਬੁਝ ਕੇ ਹੀ (ਸਚਾ) ਸੁਖ ਪਾਈਦਾ ਹੈ। ਜੋ ਪ੍ਰਭੂ ਕਰੇ ਉੱਸ ਨੂੰ ਚੰਗਾ ਕਰਕੇ ਮਨੋ, ਸੁਖ ਵਿੱਚ (ਤੇ) ਦੁਖ ਵਿਚ ਉਸ (ਪ੍ਰਭੂ ਨੂੰ ਹੀ) ਧਿਆਉਣਾ ਚਾਹੀਦਾ ਹੈ ।੧।

(ਉਹ ਪ੍ਰਭੂ) ਇਕ ਨਿਮਖ ਵਿਚ ਕਰੋੜਾਂ ਪਾਪੀਆਂ ਦਾ ਉਧਾਰ ਕਰ ਦਿੰਦਾ ਹੈ, (ਉਧਾਰ) ਕਰਦੇ ਹੋਏ ਰਤਾ ਭਰ ਦੇਰ ਨਹੀਂ ਲਗਦੀ। (ਉਹ) ਸੁਆਮੀ ਦੀਨਾਂ ਦੇ ਦਰਦਾਂ ਅਤੇ ਦੁੱਖਾਂ ਨੂੰ ਭੰਨਣ ਵਾਲਾ ਹੈ, ਜਿਹੜਾ (ਜੀਵ) ਉਸ ਨੂੰ ਚੰਗਾ ਲਗਦਾ ਹੈ ਉਸ ਨੂੰ (ਉਹ) ਵਡਿਆਈ ਦੇਂਦਾ ਹੈ ।੨।

(ਉਹ ਪ੍ਰਭੂ) ਸਾਰਿਆਂ ਦਾ ਮਾਤਾ ਪਿਤਾ ਤੇ ਪਾਲਨਾ ਕਰਨ ਵਾਲਾ, (ਸਾਰੇ) ਜੀਆਂ ਦੇ ਪ੍ਰਾਨਾਂ (ਦਾ ਆਸਰਾ ਅਤੇ) ਸੁਖਾਂ ਦਾ ਸਮੁੰਦਰ ਹੈ। ਉਸ ਕਰਤੇ ਨੂੰ (ਦਾਨ) ਦੇਂਦੇ ਹੋਏ (ਕਿਸੇ ਗਲ ਦੀ ਕੋਈ) ਤੋਟਿ (ਕਮੀ) ਨਹੀਂ ਆਉਂਦੀ (ਉਸ ਪ੍ਰਭੂ ਦੇ) ਭੰਡਾਰੇ ਭਰੇ (ਰਹਿੰਦੇ ਹਨ), (ਉਹ) ਰਤਨਾ ਦੀ ਖਾਣ (ਪ੍ਰਭੂ, ਹਰ ਥਾਂ) ਪਰੀ ਪੂਰਨ ਹੋ ਰਿਹਾ ਹੈ ।੩।

ਹੇ ਸੁਆਮੀ ! (ਤੇਰਾ) ਮੰਗਤਾ (ਤੇਰੇ ਪਾਸੋਂ) ਤੇਰਾ ਨਾਮ ਮੰਗਦਾ ਹੈ (ਜੋ) ਸਾਰੇ ਘਟਾਂ ਅੰਦਰ (ਵਿਆਪਕ ਹੈ)। ਨਾਨਕ ਦਾਸ ਉਸ (ਹਰੀ) ਦੀ ਸ਼ਰਨ ਵਿਚ ਹੈ ਜਿਸ (ਦੇ ਦਰ) ਤੋਂ (ਕੋਈ ਮਨੁੱਖ) ਖ਼ਾਲੀ ਨਹੀਂ ਜਾਂਦਾ ।੪।੧੬।੧੩੭।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਜਗਿਆਸੂ ਨੂੰ ਪੂਰਨ ਪਾਰਬ੍ਰਹਮ ਪਰਮੇਸ਼ਰ ਦੀ ਸ਼ਰਣ ਲੈਣ ਦੀ ਪ੍ਰੇਰਨਾ ਦਿਤੀ ਹੈ, ਕਿਉਂਕਿ ਪਾਰਬ੍ਰਹਮ ਜਿਥੇ ਸਾਰੇ ਜੀਆਂ ਦਾ ਮਾਲਕ ਤੇ ਪ੍ਰਤਿਪਾਲਕ ਹੈ, ਉਥੇ ਪਤਿਤ ਉਧਾਰਣਹਾਰ ਵੀ ਹੈ। ਮਨੁੱਖ ਨੂੰ ਆਪਣੇ ਮਨ ਦੀ ਮਤਿ ਤਿਆਗ ਕੇ ਗੁਰੂ ਦੀ ਮਤਿ ਲੈਣ ਦਾ ਉਪਦੇਸ਼ ਦਿਤਾ ਹੈ। ਸੁਖਮਨੀ ਸਾਹਿਬ ਵਿਚ ਵੀ ਗੁਰਦੇਵ ਜੀ ਦੇ ਪਵਿਤਰ ਵਾਕ ਹਨ :-

**ਗੁਰ ਕੀ ਮਤਿ, ਤੂੰ ਲੇਹਿ ਇਆਨੇ ॥ ਭਗਤਿ ਬਿਨਾ, ਬਹੁ ਡੂਬੇ ਸਿਆਨੇ ॥**
**ਹਰਿ ਕੀ ਭਗਤਿ ਕਰਹੁ, ਮਨ ਮੀਤ ॥ ਨਿਰਮਲ ਹੋਇ ਤੁਮਾਰੋ ਚੀਤ ॥**[ਪੰਨਾ ੨੮੮

ਸ਼ਬਦ-ਸਿਧਾਂਤ ਅਨੁਸਾਰ ਸੇਵਕ ਲਈ ਇਹ ਕਰਤਬ ਕਰਨਾ ਉਚਿਤ ਹੈ ਕਿ ਉਹ ਆਪਣੀ ਮਤਿ ਛੱਡ ਕੇ ਦੁਖ ਸੁਖ ਵਿਚ ਕੇਵਲ ਉਸ ਪ੍ਰੀਤਮ ਨਾਲ ਪਿਆਰ ਪਾਏ।

## ਰਾਗੁ ਗਉੜੀ ਪੂਰਬੀ ਮਹਲਾ ੫ ॥

**ੴ ਸਤਿਗੁਰ ਪ੍ਰਸਾਦਿ ॥ ਹਰਿ ਹਰਿ, ਕਬਹੂ ਨ ਮਨਹੁ ਬਿਸਾਰੇ ॥ ਈਹਾ ਊਹਾ ਸਰਬ ਸੁਖਦਾਤਾ, ਸਗਲ ਘਟਾ ਪ੍ਰਤਿਪਾਰੇ ॥ ੧ ॥ ਰਹਾਉ ॥ ਮਹਾ ਕਸਟ ਕਾਟੈ ਖਿਨ ਭੀਤਰਿ, ਰਸਨਾ ਨਾਮੁ ਚਿਤਾਰੇ ॥ ਸੀਤਲ ਸਾਂਤਿ ਸੂਖ ਹਰਿ ਸਰਣੀ, ਜਲਤੀ ਅਗਨਿ ਨਿਵਾਰੇ ॥ ੧ ॥ ਗਰਭ ਕੁੰਡ ਨਰਕ ਤੇ ਰਾਖੈ, ਭਵਜਲੁ ਪਾਰਿ ਉਤਾਰੇ ॥ ਚਰਨ ਕਮਲ ਆਰਾਧਤ ਮਨ ਮਹਿ, ਜਮ ਕੀ ਤ੍ਰਾਸ ਬਿਦਾਰੇ ॥ ੨ ॥ ਪੂਰਨ ਪਾਰਬ੍ਰਹਮ ਪਰਮੇਸੁਰ, ਊਚਾ ਅਗਮ ਅਪਾਰੇ ॥ ਗੁਣ ਗਾਵਤ ਧਿਆਵਤ ਸੁਖ ਸਾਗਰ, ਜੂਏ ਜਨਮੁ ਨ ਹਾਰੇ ॥ ੩ ॥ ਕਾਮ ਕ੍ਰੋਧਿ ਲੋਭਿ ਮੋਹਿ ਮਨੁ ਲੀਨੋ, ਨਿਰਗੁਣ ਕੇ ਦਾਤਾਰੇ ॥ ਕਰਿ ਕਿਰਪਾ ਅਪੁਨੋ ਨਾਮੁ ਦੀਜੈ, ਨਾਨਕ ਸਦ ਬਲਿਹਾਰੇ ॥ ੪ ॥ ੧ ॥ ੧੩੮ ॥**

### ਉਚਾਰਨ ਸੇਧ

**ਬਿੰਦੀ ਸਹਿਤ** : ਮਨਹੁੰ, ਈਹਾਂ, ਊਹਾਂ, ਸਰਬ ਘਟਾਂ, ਮਹਾਂ ਕਸ਼ਟ।

**ਪਦ ਅਰਥ** : ਚਿਤਾਰੇ=ਸਿਮਰਦਾ ਰਹੇ, ਯਾਦ ਕਰਦਾ ਰਹੇ। ਜਲਤੀ ਅਗਨਿ=ਬਲਦੀ ਅੱਗ। ਨਿਵਾਰੇ=ਦੂਰ ਕਰ ਦੇਂਦਾ ਹੈ। ਤ੍ਰਾਸ ਬਿਦਾਰੇ=ਡਰ ਦੂਰ ਕਰ ਦਿੰਦਾ ਹੈ।

**ਅਰਥ** : (ਮਨੁੱਖ ਨੂੰ ਚਾਹੀਦਾ ਹੈ ਕਿ ਉਸ ਹਰੀ ਦਾ ਨਾਮ ਕਦੇ ਵੀ ਮਨ ਤੋਂ ਨਾਹ ਭੁਲਾਵੇ। (ਉਹ ਹਰੀ) ਲੋਕ ਪਰਲੋਕ ਦੇ ਸਾਰੇ ਸੁਖਾਂ ਦਾ ਦਾਤਾ ਹੈ, (ਅਤੇ) ਸਭ (ਸਰੀਰਾਂ ਦੀ) ਪਾਲਨਾ ਕਰ ਰਿਹਾ ਹੈ ।੧।ਰਹਾਉ।

(ਨਾਮ ਵਿਚ ਇਤਨੀ ਸ਼ਕਤੀ ਹੈ ਕਿ) ਭਿਆਨਕ ਰੋਗ (ਇਕ) ਨਿਮਖ ਦੇ ਅੰਦਰ ਅੰਦਰ ਦੂਰ ਕਰ ਦਿੰਦਾ ਹੈ (ਤਾਂ ਤੇ ਮਨੁੱਖ) ਰਸਨਾ ਦੁਆਰਾ (ਉਸ ਹਰੀ ਦਾ) ਨਾਮ ਸਿਮਰਦਾ ਰਹੇ। ਹਰੀ ਦੀ ਸ਼ਰਣ ਵਿਚ (ਮਨ ਨੂੰ) ਸੀਤਲ, ਸ਼ਾਂਤੀ ਅਤੇ ਸੁਖ (ਮਿਲ ਜਾਂਦੇ ਹਨ, ਕਿਉਂਕਿ ਹਰੀ ਦਾ ਨਾਮ) ਤ੍ਰਿਸ਼ਨਾ ਦੀ ਬਲਦੀ ਅਗ ਦੂਰ ਕਰ ਦੇਂਦਾ ਹੈ ।੧।

(ਨਾਮ) ਗਰਭ ਜੋਨੀ ਤੇ ਨਰਕ ਤੋਂ ਬਚਾਉਂਦਾ ਹੈ (ਅਤੇ) ਸੰਸਾਰ ਸਾਗਰ ਤੋਂ ਪਾਰ ਕਰ ਦੇਂਦਾ ਹੈ। (ਜਿਹੜਾ ਜੀਵ ਮਨ ਵਿਚ ਵਾਹਿਗੁਰੂ ਜੀ ਦੇ) ਚਰਨ ਕਮਲ ਸਿਮਰਦਾ ਹੈ (ਵਾਹਿਗੁਰੂ ਉਸ ਦੀ) ਜਮ-ਤ੍ਰਾਸ (ਡਰ) ਨੂੰ ਦੂਰ ਕਰ ਦੇਂਦਾ ਹੈ ।੨।

ਪੂਰਨ ਪਾਰਬ੍ਰਹਮ ਪਰਮੇਸ਼ਰ (ਜੋ) ਊਚਾ, ਅਪਹੁੰਚ ਤੇ ਬੇਅੰਤ ਹੈ, (ਮਨੁੱਖ ਨੂੰ ਚਾਹੀਦਾ ਹੈ ਕਿ ਅਜਿਹੇ) ਸੁਖ ਸਾਗਰ ਦੇ ਗੁਣ ਗਾਉਂਦਾ ਤੇ ਧਿਆਉਂਦਾ ਰਹੇ, (ਆਪਣਾ) ਜਨਮ ਜੂਏ ਵਿਚ ਨਾ ਹਾਰੇ (ਭਾਵ ਭੌਂ ਭਾੜੇ ਨਾ ਗਵਾਏ) ।੩।

ਹੇ ਨਿਰਗੁਣਾਂ ਦੇ ਦਾਤੇ ! (ਮੇਰਾ) ਮਨ ਕਾਮ ਵਿਚ, ਕ੍ਰੋਧ ਵਿਚ, ਮੋਹ ਵਿਚ ਲੀਨ ਹੋਇਆ ਪਿਆ ਹੈ। (ਇਸ ਲਈ ਮੇਰੀ ਬੇਨਤੀ ਹੈ) ਕਿਰਪਾ ਕਰਕੇ (ਮੈਨੂੰ) ਆਪਣਾ ਨਾਮ ਬਖ਼ਸ਼ਿਸ਼ ਕਰੋ, ਨਾਨਕ (ਆਪ ਜੀ ਤੋਂ) ਸਦਾ ਸਦਕੇ ਜਾਂਦਾ ਹੈ ।੪।੧।੧੩੮।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਨਾਮ ਦੀ ਵਡਿਆਈ ਦਾ ਵਰਣਨ ਹੈ। ਨਾਲ ਹੀ ਜੀਵ ਪ੍ਰਤੀ ਉਪਦੇਸ਼ ਹੈ ਕਿ ਉਹ ਪੂਰਨ ਪਾਰਬ੍ਰਹਮ ਪਰਮੇਸ਼ਰ ਜੋ ''ਸੀਤਲ ਸੁਖ ਸਾਤਿ ਮੂਰਤਿ'' ਹੈ, ਨੂੰ ਆਪਣੇ ਮਨ ਤੋਂ ਕਦੇ ਨਾ ਵਿਸਾਰੇ ਕਿਉਂਕਿ ਉਹ ਹਰ ਥਾਂ ਤੇ ਜੀਵ ਦੀ ਰਖਿਆ ਕਰਨ ਵਾਲਾ ਹੈ।

ਸੰਸਾਰ ਵਿਚ ਨਾਮ ਤੋਂ ਬਿਨਾ ਹੋਰ ਕੋਈ ਦਾਰੂ ਨਹੀਂ। ਪ੍ਰਭੂ ਦਾ ਨਾਮ ਹੀ ਜੀਵ ਨੂੰ ਮਹਾਂ ਕਸ਼ਟਾਂ ਤੋਂ ਬਚਾਉਣ ਵਾਲਾ ਹੈ। ਪ੍ਰਹਿਲਾਦ ਅਤੇ ਇਬਰਾਹੀਮ ਨੂੰ ਬਲਦੀ ਚਿਖਾ ਵਿਚੋਂ ਪ੍ਰਭੂ ਨੇ ਹੀ ਬਚਾਇਆ ਸੀ। ਬਿਲੀ ਦੇ ਬੱਚੇ, ਅੱਗ ਦੇ ਭਠੇ ਵਿਚ ਵੀ ਬਚ ਰਹੇ, ਇਹ ਸਭ ਕੁਦਰਤ ਦੀ ਕਰਾਮਾਤ ਹੈ। ਨਾਮ ਇਸ ਤਰ੍ਹਾਂ ਦੀ ਰਖਿਆ ਕਰਦਾ ਹੈ :-

**ਐਸੋ ਸਹਾਈ ਹਰਿ ਕੋ ਨਾਮੁ ॥ ਸਾਧਸੰਗਤਿ ਭਜੁ ਪੂਰਨ ਕਾਮ ॥੧॥ਰਹਾਉ॥**
**ਬੂਡਤ ਕਉ ਜੈਸੇ ਬੇੜੀ ਮਿਲਤ ॥ ਬੂਝਤ ਦੀਪਕ ਮਿਲਤ ਤਿਲਤ ॥**
**ਜਲਤ ਅਗਨੀ ਮਿਲਤ ਨੀਰ ॥ ਜੈਸੇ ਬਾਰਿਕ ਮੁਖਹਿ ਖੀਰ ॥...** [ਪੰਨਾ ੬੮੭

## ਰਾਗੁ ਗਉੜੀ ਚੇਤੀ੍ ਮਹਲਾ ੫ ॥

**੧ਓ ਸਤਿਗੁਰ ਪ੍ਰਸਾਦਿ॥ ਸੁਖੁ ਨਾਹੀ ਰੇ, ਹਰਿ ਭਗਤਿ ਬਿਨਾ॥ ਜੀਤਿ ਜਨਮੁ ਇਹੁ ਰਤਨੁ ਅਮੋਲਕੁ, ਸਾਧ ਸੰਗਤਿ ਜਪਿ ਇਕ ਖਿਨਾ ॥੧॥ਰਹਾਉ**

**॥ ਸੁਤ ਸੰਪਤਿ, ਬਨਿਤਾ ਬਿਨੋਦ ॥ ਛੋਡਿ ਗਏ, ਬਹੁ ਲੋਗ ਭੋਗ ॥੧॥ ਹੈਵਰ ਗੈਵਰ, ਰਾਜ ਰੰਗ ॥ ਤਿਆਗਿ ਚਲਿਓ ਹੈ, ਮੂੜ ਨੰਗ ॥੨॥ ਚੋਆ ਚੰਦਨ ਦੇਹ ਫੂਲਿਆ ॥ ਸੋ ਤਨੁ, ਧਰ ਸੰਗਿ ਰੂਲਿਆ ॥੩॥ ਮੋਹਿ ਮੋਹਿਆ, ਜਾਨੈ ਦੂਰਿ ਹੈ ॥ ਕਹੁ ਨਾਨਕ, ਸਦਾ ਹਦੂਰਿ ਹੈ ॥੪॥੧॥੧੩੯॥**

**ਪਦ ਅਰਥ** : ਸੁਤ=ਪੁਤਰ। ਸੰਪਤ=ਧਨ ਪਦਾਰਥ ਆਦਿ। ਬਨਿਤਾ=ਇਸਤਰੀ। ਬਿਨੋਦ=ਹਾਸ ਬਿਲਾਸ। ਭੋਗ=ਭੋਗ ਭੋਗਦੇ ਹੋਏ, ਮੌਜਾਂ ਮਾਣਦੇ ਹੋਏ। ਹੈਵਰ=ਘੋੜੇ। ਗੈਵਰ=ਹਾਥੀ। ਮੂੜ=ਮੂਰਖ। ਨੰਗ=ਨੰਗਾ। ਚੋਆ=ਅਤਰ। ਚੰਦਨ=ਸੁਗੰਧੀ। ਫੂਲਿਆ=ਫੁਲਿਆ ਭਾਵ ਆਕੜਿਆ ਹੋਇਆ। ਧਰ ਸੰਗਿ=ਮਿੱਟੀ ਨਾਲ।

**ਅਰਥ** : ਹੇ (ਭਾਈ !) ਹਰੀ ਦੀ ਭਗਤੀ ਤੋਂ ਬਿਨਾਂ ਸੁਖ ਨਹੀਂ ਮਿਲਦਾ। (ਤੂੰ ਸਮਝ ਲੈ ਕਿ) ਇਹ ਮਨੁੱਖਾ ਜਨਮ (ਇਕ) ਅਮੋਲਕ ਰਤਨ (ਵਾਂਗੂ) ਹੈ, ਸਾਧ ਸੰਗ ਵਿਚ (ਬੈਠ ਕੇ) ਇਕ ਖਿਨ (ਮਾਤਰ ਹੀ) ਨਾਮ ਜਪ ਕੇ (ਇਸ ਜਨਮ ਨੂੰ) ਜਿਤ ਲੈ।੧।ਰਹਾਉ।

(ਹੇ ਭਾਈ !) ਅਣਗਿਣਤ ਲੋਕ, ਪੁੱਤਰ, ਧਨ-ਪਦਾਰਥ, ਇਸਤਰੀ ਹਾਸ-ਬਿਲਾਸ, ਭੋਗਦੇ (ਹੋਏ) ਸਭ ਕੁਝ ਇਥੇ ਹੀ ਛਡ ਗਏ।੧।

ਘੋੜੇ, ਹਾਥੀ, ਰਾਜ, ਰੰਗ (ਆਦਿ ਇਥੇ ਹੀ ਰਹਿ ਗਏ, ਵੇਖੋ) ਮੂਰਖ (ਸਭ) ਛੋੜ ਕੇ ਨੰਗਾ ਹੀ ਚਲਾ ਗਿਆ ਹੈ।੨।

(ਜਿਹੜਾ) ਸਰੀਰ ਚੰਦਨ ਦੀ ਸੁਗੰਧ ਨਾਲ ਫੁਲਿਆ, ਭਾਵ ਆਕੜਿਆ ਹੋਇਆ ਸੀ, ਉਹ ਸਰੀਰ ਮਿਟੀ ਨਾਲ (ਮਿਲ ਕੇ) ਰੁਲ ਗਿਆ।੩।

ਮੋਹ ਵਿੱਚ ਠੱਗਿਆ ਹੋਇਆ (ਜੀਵ ਇਉਂ) ਜਾਣਦਾ ਹੈ (ਕਿ ਪ੍ਰਭੂ) ਦੂਰ ਹੈ। (ਪਰ) ਨਾਨਕ (ਤੂੰ) ਆਖ (ਹੇ ਭਾਈ! ਸਾਹਿਬ ਤਾਂ) ਸਦਾ ਹਾਜ਼ਰ-ਨਾਜ਼ਰ ਹੈ (ਤੂੰ ਉਸ ਦਾ ਸਿਮਰਨ ਕਰ)।੪।੧।੧੩੯।

## ਸਾਰੰਸ਼ ਅਤੇ ਸਿਧਾਂਤ

ਸੰਸਾਰ ਦੇ ਸਾਰੇ ਜੀਵ ਸੁਖ ਦੀ ਭਾਲ ਵਿਚ ਹਨ। ਸੰਸਾਰਕ ਬ੍ਰਿਤੀ ਵਾਲੇ ਮਨੁੱਖ ਲਈ ਪਦਾਰਥਾਂ ਦੀ ਪ੍ਰਾਪਤੀ ਹੀ ਵੱਡੇ ਸੁਖ ਦੀ ਪ੍ਰਤੀਕ ਹੈ। ਪਰ ਗੁਰਦੇਵ ਪਿਤਾ ਜੀ ਜੀਵ ਨੂੰ ਇਸ ਤਤ-ਗਿਆਨ ਤੋਂ ਜਾਣੂੰ ਕਰਾ ਰਹੇ ਹਨ ਕਿ "ਹੇ ਜੀਵ ! ਹਰੀ ਦੀ ਪ੍ਰੇਮ-ਭਗਤੀ ਤੋਂ ਬਿਨਾਂ ਅਬਿਨਾਸੀ ਸੁਖ ਨਹੀਂ ਮਿਲ ਸਕਦਾ। ਸੁੰਦਰ ਸੁਗੰਧੀਆਂ ਮਲਣ ਵਾਲੇ ਸਰੀਰ, ਹਾਥੀ, ਘੋੜੇ ਅਤੇ ਹੋਰ ਐਸ਼ਵਰਜ਼ ਵਾਲੇ ਸਾਜ਼ੋ ਸਮਾਨ ਸਭ ਨਾਸ਼ਵੰਤ ਹਨ। ਵਾਹਿਗੁਰੂ ਜੀ ਹਰ ਸਮੇਂ ਹਰ ਥਾਂ ਤੇ ਸਦਾ ਹਾਜ਼ਰ ਨਾਜ਼ਰ ਹਨ, ਪਰ ਮਾਇਆ ਦੇ ਮੁੱਠੇ ਹੋਏ ਮਨੁੱਖ ਨੂੰ ਹਰੀ ਜੀ ਦੂਰ ਦਿਸਦੇ ਹਨ।"

ਲੋੜ ਹੈ ਸਾਧ ਸੰਗਤਿ ਵਿਚ ਬੈਠ ਕੇ ਨਾਮ ਜਪਣ ਦੀ। ਭਾਵੇਂ ਇਕ ਘੜੀ, ਅਧੀ ਘੜੀ, ਅਧੀ

ਤੋਂ ਵੀ ਅਧੀ ਕਿਉਂ ਨਾ ਹੋਵੇ ਇਕ ਖਿਨ ਮਾਤਰ ਵੀ ਸਾਧ ਸੰਗਤ ਵਿਚ ਨਾਮ ਜਪਿਆ ਵਿਅਰਥ ਨਹੀਂ ਜਾਂਦਾ। ਇਸ ਰਤਨ ਜਨਮ ਨੂੰ ਜਿਤਣ ਦਾ ਕੇਵਲ ਇਹੋ ਸਾਧਨ ਹੈ। ਸਿਧਾਂਤ ਇਹ ਹੈ ਕਿ ਨਾਮ ਨਾ ਜਪਣਾ, ਮਨੁੱਖਾ ਜਨਮ ਨੂੰ ਜੂਏ ਦੀ ਬਾਜ਼ੀ ਵਿਚ ਹਾਰਣ ਤੁੱਲ ਹੈ।

**ਗਉੜੀ ਮਹਲਾ ੫ ॥ ਮਨ ! ਧਰ ਤਰਬੇ ਹਰਿ ਨਾਮ ਨੋ ॥ ਸਾਗਰ ਲਹਰਿ ਸੰਸਾ ਸੰਸਾਰੁ, ਗੁਰੁ ਬੋਹਿਥੁ ਪਾਰਗਰਾਮ ਨੋ ॥ ੧ ॥ ਰਹਾਉ ॥ ਕਲਿ ਕਾਲਖ ਅੰਧਿਆਰੀਆ ॥ ਗੁਰ ਗਿਆਨ ਦੀਪਕ ਉਜਿਆਰੀਆ ॥੧॥ ਬਿਖੁ ਬਿਖਿਆ ਪਸਰੀ, ਅਤਿ ਘਨੀ ॥ ਉਬਰੇ, ਜਪਿ ਜਪਿ ਹਰਿ ਗੁਨੀ ॥੨॥ ਮਤਵਾਰੋ ਮਾਇਆ ਸੋਇਆ ॥ ਗੁਰ ਭੇਟਤ, ਭ੍ਰਮੁ ਭਉ ਖੋਇਆ ॥੩॥ ਕਹੁ ਨਾਨਕ, ਏਕੁ ਧਿਆਇਆ॥ ਘਟਿ ਘਟਿ, ਨਦਰੀ ਆਇਆ॥੪॥੨॥੧੪੦॥**

**ਪਦ ਅਰਥ:** ਧਰ=ਆਸਰਾ। ਤਰਬੇ=ਤਰਨ ਲਈ। ਪਾਰ ਗਰਾਮਨੋ=ਪਾਰ ਹੋਣ ਲਈ। ਕਲਿ=ਕਲਜੁਗ ਵਿੱਚ। ਅੰਧਿਆਰੀਆ=ਹਨੇਰੇ ਵਾਲੀ ਹੈ। ਉਜਿਆਰੀਆ=ਚਾਨਣਾ ਕਰਨ ਵਾਲਾ। ਬਿਖੁ=ਜ਼ਹਿਰ, ਮਾਇਆ। ਪਸਰੀ=ਫੈਲੀ ਹੋਈ ਹੈ। ਮਤਵਾਰੋ=ਮਤਵਾਲਾ, ਮਸਤ ਹੋਇਆ। ਖੋਇਆ=ਦੂਰ ਹੋ ਜਾਂਦਾ ਹੈ।

**ਅਰਥ** : ਹੇ ਮਨ ! (ਸੰਸਾਰ ਸਾਗਰ ਤੋਂ) ਤਰਣ ਲਈ ਹਰੀ ਦਾ ਨਾਮ ਹੀ (ਇਕ) ਆਸਰਾ ਹੈ। ਸਮੁੰਦਰ ਦੀਆਂ ਲਹਿਰਾਂ (ਵਾਂਗ) ਸੰਸੇ ਦੀਆਂ ਲਹਿਰਾਂ ਨਾਲ (ਭਰੇ ਹੋਏ) ਸੰਸਾਰ (ਸਮੁੰਦਰ) ਤੋਂ ਪਾਰ ਹੋਣ ਲਈ, ਗੁਰੂ ਜਹਾਜ਼ ਹੈ ।੧।ਰਹਾਉ।

ਕਲਜੁਗ ਵਿਚ (ਮਾਇਆ ਇਕ ਅਜਿਹੀ) ਕਾਲਖ ਹੈ (ਜਿਹੜਾ) ਹਨੇਰਾ ਪੈਦਾ ਕਰਨ ਵਾਲੀ ਹੈ। (ਪਰ) ਗੁਰੂ-ਗਿਆਨ ਦਾ ਦੀਪਕ, ਚਾਨਣਾ ਕਰਨ ਵਾਲਾ ਹੈ ।੧।

ਮਾਇਆ ਦੀ ਜ਼ਹਿਰ ਬਹੁਤ ਘਣੀ ਫੈਲੀ ਹੋਈ ਹੈ (ਪਰ ਗੁਰਮੁਖਿ ਪਿਆਰੇ) ਹਰੀ ਦੇ ਗੁਣ (ਅਥਵਾ ਨਾਮ) ਜਪ ਜਪ ਕੇ (ਇਸ ਜ਼ਹਿਰ ਤੋਂ) ਬਚ ਗਏ ਹਨ ।੨।

(ਜਿਹੜਾ ਮਨੁੱਖ) ਮਾਇਆ ਦਾ ਮਤਵਾਲਾ ਹੈ (ਉਹ ਮਾਇਆ ਦੇ ਭਰਮ ਵਿਚ) ਸੁਤਾ ਪਿਆ ਹੈ। (ਪਰ) ਗੁਰੂ ਦੇ ਮਿਲਦਿਆਂ ਹੀ (ਮਾਨੋ ਉਸ ਦਾ ਸਾਰਾ) ਡਰ ਭਰਮ ਦੂਰ ਹੋ ਗਿਆ ਹੈ ।੩।

ਨਾਨਕ, ਆਖ ਕਿ ਜਿਸ (ਜੀਵ) ਨੇ ਇਕ (ਹਰੀ) ਨੂੰ ਸਿਮਰਿਆ ਹੈ, (ਉਸ ਨੂੰ ਸਾਰੇ) ਸਰੀਰਾਂ ਵਿੱਚ (ਇਕੋ ਹਰੀ ਹੀ) ਦਿਖਾਈ ਦਿੱਤਾ ਹੈ ।੪।੨।੧੪੦।

---

ਨੋਟ- ੧ 'ਨਾਮ ਨੋ' ਤੇ 'ਪਾਰਗਰਾਮ ਨੋ' ਵਿਚ 'ਨੋ' ਸਬੰਧਤ ਪਦ ਹੈ, ਜਿਸ ਕਰਕੇ ਨਾਮ ਤੇ ਗਰਾਮ ਦੇ ਦੋਵੇਂ 'ਮ' ਔਂਕੜ ਰਹਿਤ ਰੂਪ ਵਿਚ ਸੁਭਾਇਮਾਨ ਹਨ। ਜੇ 'ਨੋ' ਨ ਹੁੰਦਾ ਤਾਂ 'ਨਾਮ ਤੇ ਪਾਰਗਰਾਮ' ਦੋਵੇਂ ਸ਼ਬਦ ਔਂਕੜ ਸਹਿਤ ਹੋਣੇ ਸਨ।

੨ ਗੁਰਬਾਣੀ ਪਾਠ ਦਰਸ਼ਨ ਪੋਥੀ ਵਿਚ 'ਮਤਵਾਰੋ' ਮਗਰੋਂ ਬਿਸਰਾਮ ਦਿਤਾ ਗਿਆ ਹੈ। ਭਾਵੇਂ ਅਰਥ ਵਿੱਚ ਕੋਈ ਫ਼ਰਕ ਨਹੀਂ ਪੈਂਦਾ ਪਰ ਇਥੇ ਬਿਸਰਾਮ ਦੀ ਲੋੜ ਹੀ ਨਹੀਂ।

## ਅਰਥ ਭੇਦ ਅਤੇ ਨਿਰਨੈ

**ਮਨ ਧਰ ਤਰਬੇ, ਹਰਿਨਾਮਨੋ ॥**

ਇਸ ਪੰਗਤੀ ਦੇ ਅਰਥ ਗੁਰਬਾਣੀ ਪਾਠ ਦਰਸ਼ਨ' ਵਿਚ ਇਉਂ ਕੀਤੇ ਗਏ ਹਨ :-

''ਟੇਕ ਮਨ ਦੇ ਵਿਚ ਧਾਰਨ ਕੀਤੀ ਹੈ ਤਰਨ ਵਾਸਤੇ''।

**ਨਿਰਣੈ** : 'ਮਨ' ਦਾ ਨੰਨਾ ਮੁਕਤਾ ਹੋਣ ਕਾਰਨ 'ਮਨ ਦੇ ਵਿਚ' ਅਰਥ ਕਰਨੇ ਗੁਰਬਾਣੀ ਦੇ ਲਗਮਾਤਰੀ ਨੇਮਾਂ ਅਨੁਸਾਰ ਠੀਕ ਨਹੀਂ ਮੰਨੇ ਜਾ ਸਕਦੇ। ਇਥੇ 'ਮਨ' ਸੰਬੋਧਨ ਰੂਪ ਵਿੱਚ ਹੈ ਇਸ ਲਈ ਪਿਛੇ ਕੀਤੇ ਅਰਥਾਂ ਨੂੰ ਅਪਨਾਉਣਾ ਹੀ ਠੀਕ ਰਹੇਗਾ।

## ਸਾਰੰਸ਼ ਅਤੇ ਸਿਧਾਂਤ

ਸੰਸਾਰ ਇਕ ਸਮੁੰਦਰ ਦੀ ਨਿਆਈਂ ਹੈ। ਸਮੁੰਦਰ ਵਿੱਚ ਜਿਵੇਂ ਪਾਣੀ ਦੀਆਂ ਲਹਿਰਾਂ ਉਛਾਲੇ ਮਾਰਦੀਆਂ ਹਨ, ਇਸੇ ਤਰ੍ਹਾਂ ਸੰਸਾਰ ਰੂਪੀ ਸਾਗਰ ਵਿੱਚ ਸੰਸਿਆਂ ਦੇ ਤਰੰਗ ਉਠਦੇ ਰਹਿੰਦੇ ਹਨ। ਬਿਖੇ ਰੂਪ ਮਾਇਆ ਦੇ ਪਸਾਰੇ ਵਿਚ ਅਗਿਆਨ ਰੂਪੀ ਹਨੇਰਾ ਮਾਨੋ ਕਾਲਖ ਹੈ। ਸੰਕਲਪਾਂ ਵਿਕਲਪਾਂ ਵਿਚ ਮਨ ਸਦਾ ਫਸਦਾ ਹੈ। ਜੇ ਜੀਵ ਸਾਰੀਆਂ ਚਿੰਤਾਵਾਂ ਛਡ ਕੇ ਇਕ ਪ੍ਰਭੂ ਨੂੰ ਚਿਤਾਰਦਾ ਰਹੇ ਤਾਂ ਇਸ ਦਾ ਜੀਵਨ-ਬੇੜਾ ਗੁਰੂ ਦੇ ਗਿਆਨ ਦੁਆਰਾ ਇਸ ਸੰਸਾਰ ਤੋਂ ਪਾਰ ਹੋ ਸਕਦਾ ਹੈ। ਗੁਰੂ ਦੇ ਗਿਆਨ ਦਾ ਦੀਵਾ ਬਾਲ ਕੇ ਅਗਿਆਨਤਾ ਦਾ ਹਨੇਰਾ ਦੂਰ ਕੀਤਾ ਜਾ ਸਕਦਾ ਹੈ ਅਤੇ ਪ੍ਰਭੂ ਦਾ ਪਰਤੱਖ ਦਰਸ਼ਨ ਨਸੀਬ ਹੋ ਸਕਦਾ ਹੈ।

**ਗਉੜੀ ਮਹਲਾ ੫ ॥ ਦੀਬਾਨੁ ਹਮਾਰੋ ਤੁਹੀ ਏਕ ॥ ਸੇਵਾ ਥਾਰੀ ਗੁਰਹਿ ਟੇਕ ॥ ੧ ॥ ਰਹਾਉ ॥ ਅਨਿਕ ਜੁਗਤਿ, ਨਹੀ ਪਾਇਆ ॥ ਗੁਰਿ, ਚਾਕਰ ਲੈ ਲਾਇਆ ॥ ੧ ॥ ਮਾਰੇ ਪੰਚ ਬਿਖਾਦੀਆ ॥ ਗੁਰ ਕਿਰਪਾ ਤੇ, ਦਲੁ ਸਾਧਿਆ ॥ ੨ ॥ ਬਖਸੀਸ ਵਜਹੁ, ਮਿਲਿ ਏਕੁ ਨਾਮੁ ॥ ਸੂਖ ਸਹਜ, ਆਨੰਦ ਬਿਸ੍ਰਾਮ ॥ ੩ ॥ ਪ੍ਰਭ ਕੇ ਚਾਕਰ, ਸੇ ਭਲੇ ॥ ਨਾਨਕ, ਤਿਨ ਮੁਖ ਊਜਲੇ ॥ ੪ ॥ ੩ ॥ ੧੪੧ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਤੁਹੀਂ, ਨਹੀਂ ।

**ਬਿਸਰਾਮ ਪਦ** : ਤੀਜੇ ਪਦੇ ਵਿਚ 'ਬਖਸੀਸ ਵਜਹੁ' ਤੇ ਬਿਸਰਾਮ ਦੇਣਾ ਉਚਿਤ ਹੈ ਜੇ 'ਬਖਸੀਸ' ਮਗਰੋਂ ਬਿਸਰਾਮ ਦਿਓ ਤਾਂ ਅਰਥਾਂ ਵਿੱਚ ਅੰਤਰ ਆ ਜਾਏਗਾ ।

**ਪਦ ਅਰਥ** : ਦੀਬਾਨੁ=(ਇਨਸਾਫ਼ ਕਰਨ ਵਾਲਾ) ਦਰਬਾਨੁ, ਦੀਵਾਨ, ਹਾਕਿਮ । ਥਾਰੀ=

ਤੁਹਾਡੀ, ਤੇਰੀ। ਟੇਕ=ਓਟ, ਆਸਰਾ। ਗੁਰਹਿ=ਗੁਰੂ ਦੇ। ਬਿਖਾਦੀਆ=ਝਗੜਾਲੂ। ਦਲ=ਸੰਗਠਨ। ਸਾਧਿਆ=ਫਤਿਹ ਕਰ ਲਿਆ ਹੈ। ਬਖਸੀਸ ਰੋਜੀਨਾ=ਬਖ਼ਸ਼ੀਸ਼। ਉਜਲੇ=ਨਿਰਮਲ।

**ਅਰਥ** : (ਹੇ ਪ੍ਰਭੂ !) ਦੀਵਾਨ (ਭਾਵ ਇਨਸਾਫ਼ ਕਰਨ ਵਾਲਾ) ਮੇਰਾ ਇਕੋ ਤੂਹੀ ਮਾਲਕ ਹੈਂ। ਗੁਰੂ ਨੇ ਤੇਰੀ ਸੇਵਾ ਤੇ ਆਸਰਾ ਓਟ (ਬਖ਼ਸ਼ਿਸ਼ ਕੀਤੀ ਹੈ) ।੧।ਰਹਾਉ।

(ਹੇ ਪ੍ਰਭੂ !) ਅਨੇਕਾਂ ਜੁਗਤੀਆਂ ਨਾਲ (ਮੈਂ ਤੈਨੂੰ) ਨਹੀਂ ਪਾ ਸਕਿਆ। (ਪਰ ਹੁਣ) ਗੁਰੂ ਨੇ (ਆਪਣਾ) ਚਾਕਰ (ਬਣਾ ਕੇ ਮੈਨੂੰ ਤੇਰੀ) ਚਰਨੀ ਲਾ ਦਿਤਾ ਹੈ ।੧।

(ਹੁਣ ਮੈਂ ਇਨ੍ਹਾਂ) ਪੰਜਾਂ ਝਗੜਾਲੂਆਂ (ਕਾਮ, ਕ੍ਰੋਧ ਆਦਿ) ਨੂੰ ਮਾਰ ਦਿਤਾ ਹੈ। ਗੁਰੂ ਦੀ ਕਿਰਪਾ ਨਾਲ (ਪੰਜਾਂ ਦੇ) ਦਲ ਨੂੰ ਸਾਧ ਲਿਆ (ਭਾਵ ਇਨ੍ਹਾਂ ਉਤੇ ਫਤਿਹ ਪਾ ਲਈ) ਹੈ ।੨।

ਇਕ ਨਾਮ ਦੀ ਬਖ਼ਸ਼ੀਸ਼ (ਮੈਨੂੰ) ਰੋਜੀਨਾ ਮਿਲਿਆ ਹੈ। (ਇਸ ਦੇ ਫਲਸਰੂਪ ਮੈਨੂੰ) ਸੁਖ, ਸਹਜ, ਆਨੰਦ ਦੇ ਬਿਸਰਾਮ (ਪ੍ਰਾਪਤ ਹੋ ਗਏ ਹਨ) ।੩।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਹੜੇ) ਪ੍ਰਭੂ ਦੇ ਸੇਵਕ ਹਨ, ਉਹ ਚੰਗੇ ਹਨ (ਅਤੇ ਰਬੀ ਦਰਗਾਹ ਵਿੱਚ) ਉਨ੍ਹਾਂ ਦੇ ਮੂੰਹ ਉਜਲੇ ਹਨ ।੪।੩।੧੪੧।

## ਅਰਥ ਭੇਦ ਅਤੇ ਨਿਰਣੈ

**ਬਖਸੀਸ ਵਜਹੁ, ਮਿਲਿ ਏਕੁ ਨਾਮੁ, ਸੂਖ ਸਹਜ ਆਨੰਦ ਬਿਸ੍ਰਾਮ ॥**

ਇਸ ਪੰਗਤੀ ਦੇ ਦੋ ਤਰ੍ਹਾਂ ਅਰਥ ਕੀਤੇ ਗਏ ਹਨ :-

੧- ਤੁਹਾਡਾ ਇਕ ਨਾਮ (ਹੀ ਮੈਨੂੰ) ਇਨਾਮ ਤੇ (ਵਜਹੁ) ਤਨਖਾਹ ਮਿਲੀ ਹੈ। (ਹੁਣ) ਆਤਮ-ਸੁੱਖ ਦੇ ਅਨੰਦ ਵਿਚ ਬਿਸ੍ਰਾਮ (ਕਰਦਾ ਹਾਂ) । [ਪੰ. ਨਰੈਣ ਸਿੰਘ

੨- ਰੁਜ਼ੀਨਾ (ਸਾਨੂੰ) ਹਰੀ ਦਾ ਇਕ ਨਾਮ ਮਿਲਿਆ ਹੈ ਤੇ ਬਖ਼ਸ਼ੀਸ਼ (ਸਾਨੂੰ) ਸਹਜ ਦੇ ਸੁਖ ਦੀ, (ਆਤਮ) ਆਨੰਦ ਦੀ ਤੇ, (ਸੁਖ ਅਨੰਦ ਵਿਚ) ਆਰਾਮ ਕਰਨ ਦੀ ਮਿਲੀ। [ਸੰ. ਪੋ.

੨) (ਹੇ ਪ੍ਰਭੂ ! ਜਿਸ ਮਨੁੱਖ ਨੂੰ) ਸਿਰਫ ਤੇਰਾ ਨਾਮ ਬਖ਼ਸ਼ੀਸ਼ ਦੇ ਤੌਰ ਤੇ ਮਿਲ ਜਾਂਦਾ ਹੈ, ਉਸ ਦੇ ਅੰਦਰ ਆਤਮਕ ਅਡੋਲਤਾ ਦੇ ਸੁਖ ਆਨੰਦ ਵਸ ਪੈਂਦੇ ਹਨ। [ਦਰਪਣ

੩) ਵਜਹੁ-ਸੰਗਯਾ-ਵਜ਼ੀਫਹ, ਰੋਜ਼ੀਨਾ 'ਵਜਹੁ ਨਾਨਕ ਮਿਲਿ ਏਕੁ ਨਾਮੁ' (ਆਸਾ ਮ: ੫) 'ਵਜਹੁ ਗਵਾਏ ਅਗਲਾ' (ਸ੍ਰੀ ਰਾਗ ਮ: ੪) ਤਨਖਾਹ, ਨੌਕਰੀ ਦੇਖੋ ਵਜਹੁ-'ਵਾਪਾਰੀ ਵਣਜਾਰਿਆ, ਆਏ ਵਜਹੁ ਲਿਖਾਇ'(ਸ੍ਰੀ ਰਾਗ ਮ:੩) ਕ੍ਰਿ. ਵਿ. ਬਤੌਰ ਬਖਸੀਸ ਵਜਹੁ 'ਮਿਲਿ ਏਕੁ ਨਾਮ'।[ਮ. ਕੋ.

੪) ਭਾਵ ਇਕ ਨਾਮ ਦੀ ਬਖਸ਼ੀਸ਼ ਹੀ ਰੋਜ਼ੀਨਾ ਮਿਲਿਆ ਹੈ। ਇਸ ਕਰਕੇ, ਸੁਖ ਸਹਜ ਆਨੰਦ ਬਿਸ੍ਰਾਮ ਬਣੇ ਹਨ। ਇਸਤ੍ਰੀ ਲਿੰਗ ਨਾਲ ਹੋਣ ਕਰਕੇ ਬਖਸੀਸ' ਪਦ ਦਾ ਪਿਛਲਾ ਸਸਾ ਮੁਕਤਾ ਹੈ। ਵਜਹੁ' ਪਦ ਦਾ ਅਰਥ ਏਥੇ ਰੋਜ਼ੀਨਾ ਹੈ। ਨਾਵ ਵਜਹੁ ਦੇ ਅਰਥ ਬਤੌਰ ਦੇ ਨਹੀਂ ਜੈਸਾ ਕਿ ਕਈ ਅਰਥੀਏ ਗਿਆਨੀ ਕਰਿਆ ਕਰਦੇ ਹਨ। 'ਨਾਮ' ਪਦ ਨਾਉ (ਕਰਮ) ਦੇ ਮੰਮੇ

ਅਖਰ ਨੂੰ ਔਂਕੜ ਨਾ ਹੋਣਾ ਸਿਧ ਕਰਦਾ ਹੈ ਕਿ ਇਸ ਦੇ ਪਿਛੇ ਸਬੰਧਕੀ ਪਦ ਮਫਹੂਮ ਹੈ। ਤਾਹੀਂ ਔਂਕੜ ਉੜਿਆ ਹੈ। 'ਨਾਮ ਦੀ ਬਖਸ਼ੀਸ਼' ਇਉਂ ਅਰਥ ਠੀਕ ਬਣਦਾ ਹੈ।

[ਗੁਰਬਾਣੀ ਲਗਮਾਤਰਾਂ ਦੀ ਵਿਲਖਣਤਾ

**ਨਿਰਣੈ** : ਨਾਮ ਦੀ ਬਖ਼ਸ਼ੀਸ਼ ਵਾਲੇ ਅਰਥ ਠੀਕ ਹਨ ਕਿਉਂਕਿ 'ਨਾਮ' ਪਦ ਦਾ ਮਮਾ ਮੁਕਤਾ (ਵੇਖੋ ਸ਼ਬਦਾਰਥ ਪੋਥੀ ਪਹਿਲੀ (੧੯੫੯) ਪੰਨਾ ੨੧੦। 'ਗੁਰਬਾਣੀ ਲਗਮਾਤਰਾਂ ਦੀ ਵਿਲਖਣਤਾ' ਦੇ ਕਰਤਾ ਨੇ ਇਹ ਸਰੂਪ ਸਹੀ ਦਿਤਾ ਹੈ। ਦਰਪਣ ਤੇ ਹੋਰ ਟੀਕਿਆਂ ਵਿਚ 'ਨਾਮੁ' ਦਾ ਸਰੂਪ ਔਂਕੜ ਸਹਿਤ ਹੀ ਹੈ, ਜੋ ਲਗਮਾਤਰੀ ਨੇਮਾਂ ਅਨੁਸਾਰ ਅਸ਼ੁੱਧ ਹੈ।

## ਸਾਰੰਸ਼ ਅਤੇ ਸਿਧਾਂਤ

ਗੁਰੂ ਦਾ ਸਿਖ ਕਰਮ-ਕਾਂਡਾਂ ਤੇ ਉਕਤੀਆਂ ਜੁਗਤੀਆਂ ਵਿੱਚ ਵਿਸ਼ਵਾਸ਼ ਨਹੀਂ ਰਖਦਾ। ਉਹ ਗੁਰੂ ਦੀ ਟੇਕ ਤੇ ਮਾਣ ਕਰਦਾ ਹੈ। ਉਹ ਹਰੀ ਨੂੰ ਆਪਣਾ ਸਚਾ ਦੀਵਾਨ ਸਮਝਦਾ ਹੈ। ਗੁਰੂ ਦੀ ਕਿਰਪਾ ਨੂੰ ਅੱਖੋਂ ਓਹਲੇ ਨਹੀਂ ਹੋਣ ਦਿੰਦਾ। ਜਿਵੇਂ ਦੁਨਿਆਵੀ ਸਰਕਾਰਾਂ ਸਫਲ ਸੇਵਕਾਂ ਨੂੰ ਸੇਵਾ-ਫਲ, ਇਨਾਮ ਜਾਂ ਵੱਡਾ ਔਹਦਾ ਦਿੰਦੀਆਂ ਹਨ, ਗੁਰਦੇਵ ਫੁਰਮਾਉਂਦੇ ਹਨ ਕਿ ਸਾਨੂੰ ਸਚੀ ਸਰਕਾਰ ਪਾਸੋਂ ਇਕ ਨਾਮ ਦੀ ਬਖ਼ਸ਼ੀਸ਼ ਰੋਜ਼ੀਨਾ ਜਿਸ ਦੀ ਬਰਕਤ ਨਾਲ ਸਾਰੇ ਸੁਖ ਅਨੰਦ ਪ੍ਰਾਪਤ ਹੋ ਗਏ ਹਨ।

ਸਿਧਾਂਤ ਇਹ ਹੈ ਕਿ ਪ੍ਰਭੂ ਦੇ ਦਰਬਾਰ ਵਿਚ ਪ੍ਰਭੂ ਦੇ ਚਾਕਰ ਨਾਮ ਦੀ ਬਖ਼ਸ਼ੀਸ਼ ਸਦਕਾ ਰਬੀ ਦਰਗਾਹ ਵਿੱਚ ਉਜਲਾ ਮੁਖ ਲੈ ਕੇ ਜਾਂਦੇ ਹਨ :-

**ਗੁਰਮੁਖਾ ਕੇ ਮੁਖ ਉਜਲੇ, ਹਰਿ ਦਰਗਹ ਸੋਭਾ ਪਾਇ ॥** [ਪੰਨਾ ੧੪੧੫

**ਗਉੜੀ ਮਹਲਾ ੫ ॥ ਜੀਅਰੇ, ਓਲ੍ਹਾ ਨਾਮ ਕਾ ॥ ਅਵਰੁ ਜਿ ਕਰਨ ਕਰਾਵਨੋ, ਤਿਨ ਮਹਿ ਭਉ ਹੈ ਜਾਮ ਕਾ ॥ ੧ ॥ ਰਹਾਉ ॥ ਅਵਰ ਜਤਨਿ, ਨਹੀ ਪਾਈਐ ॥ ਵਡੈ ਭਾਗਿ, ਹਰਿ ਧਿਆਈਐ ॥ ੧ ॥ ਲਾਖ ਹਿਕਮਤੀ, ਜਾਨੀਐ ॥ ਆਗੈ, ਤਿਲੁ ਨਹੀ ਮਾਨੀਐ ॥ ੨ ॥ ਅਹੰਬੁਧਿ ਕਰਮ ਕਮਾਵਨੇ ॥ ਗ੍ਰਿਹ ਬਾਲੂ ਨੀਰਿ ਬਹਾਵਨੇ ॥ ੩ ॥ ਪ੍ਰਭੁ ਕ੍ਰਿਪਾਲੁ ਕਿਰਪਾ ਕਰੈ ॥ ਨਾਮੁ, ਨਾਨਕ, ਸਾਧੂ ਸੰਗਿ ਮਿਲੈ ॥ ੪ ॥ ੪ ॥ ੧੪੨ ॥**

**ਪਦ ਅਰਥ** : ਜੀਅਰੇ=ਹੇ ਜੀਊੜੇ !। ਓਲ੍ਹਾ=ਟੇਕ, ਆਸਰਾ। ਕਰਨ ਕਰਾਵਨੋ=ਜਤਨ। ਜਾਮ ਕਾ=ਜਮ ਦਾ। ਹਿਕਮਤੀ=ਚਤੁਰਾਈਆਂ ਤੇ ਹੁਜਤਾਂ ਕਰਨ ਵਾਲੇ। ਤਿਲੁ=ਰਤਾ ਭਰ, ਨਾਂ ਮਾਤਰ। ਅਹੰਬੁਧਿ=ਹੰਕਾਰ ਵਾਲੀ ਬੁੱਧੀ ਨਾਲ। ਗ੍ਰਿਹ ਬਾਲੂ=ਰੇਤ ਦੇ ਘਰ। ਬਹਾਵਨੇ=ਰੋੜ੍ਹ ਕੇ ਲੈ ਜਾਣੇ ਹਨ।

**ਅਰਥ** : ਹੇ (ਮੇਰੇ) ਜੀਊੜੇ ! ਨਾਮ ਦਾ ਆਸਰਾ ਲੈ। (ਨਾਮ ਤੋਂ ਬਿਨਾਂ) ਹੋਰ ਜਿਤਨੇ ਵੀ (ਕਰਮ) ਕਰਨੇ-ਕਰਾਉਣੇ ਹਨ, ਉਨ੍ਹਾਂ ਵਿੱਚ ਜਮ (ਦੀ ਮਾਰ) ਦਾ ਡਰ (ਬਣਿਆ ਰਹਿੰਦਾ ਹੈ)।੧।ਰਹਾਉ।

ਹੋਰ (ਕਿਸੇ) ਜਤਨ ਨਾਲ ਪਰਮਾਤਮਾ ਨੂੰ ਨਹੀਂ ਪਾ ਸਕੀਦਾ। (ਹਾਂ,) ਵਡਭਾਗਾਂ ਨਾਲ ਹਰੀ ਦਾ ਸਿਮਰਨ ਕਰੀਦਾ ਹੈ ।੧।

(ਇਥੇ, ਸੰਸਾਰ ਵਿੱਚ ਭਾਵੇਂ) ਲਖਾਂ ਚਤੁਰਾਈਆਂ (ਕਰਨ) ਵਾਲੇ, ਜਾਣੇ ਜਾਂਦੇ (ਭਾਵ ਪ੍ਰਸਿਧ) ਹੋਣ (ਪਰ) ਅਗੇ (ਰਬੀ ਦਰਗਾਹ ਵਿਚ ਚਤੁਰਾਈਆਂ ਨੂੰ) ਰਤਾ ਭਰ ਵੀ (ਕੋਈ) ਨਹੀਂ ਮੰਨਦਾ।੨।

(ਜਿਹੜੇ) ਕਰਮ ਹੰਕਾਰ ਵਾਲੀ ਬੁੱਧੀ ਨਾਲ ਕੀਤੇ ਜਾਂਦੇ ਹਨ, (ਉਹ ਇਸ ਤਰ੍ਹਾਂ ਹਨ, ਜਿਵੇਂ) ਰੇਤ ਦੇ ਬਣਾਏ ਘਰ ਪਾਣੀ ਨੇ ਰੋੜ੍ਹ ਕੇ ਲੈ ਜਾਣੇ ਹਨ ।੩।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਜੇ) ਕਿਰਪਾਲੂ ਪ੍ਰਭੂ (ਆਪਣੀ) ਕਿਰਪਾ ਕਰ ਦੇਵੇ, (ਤਾਂ) ਸਾਧੂ ਦਾ ਸੰਗ ਕਰਕੇ ਨਾਮ ਪ੍ਰਾਪਤ ਹੁੰਦਾ ਹੈ ।੪।੫।੧੪੨।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਕਰਮ ਮਾਰਗ ਅਤੇ ਗਿਆਨ ਮਾਰਗ (ਸਿਆਣਪਾਂ) ਦੇ ਟਾਕਰੇ ਤੇ ਨਾਮ ਮਾਰਗ ਦੀ ਉਤਮਤਾ ਅਤੇ ਮਹੱਤਤਾ ਦ੍ਰਿੜ੍ਹ ਕਰਵਾਈ ਗਈ ਹੈ। ਕਰਮ ਕਾਂਡ ਹਮੇਸ਼ਾਂ ਹਉਮੈ ਵਾਲੀ ਬੁਧੀ ਨਾਲ ਕੀਤੇ ਜਾਂਦੇ ਹਨ, ਜਿਸ ਕਰਕੇ ਕਰਮ ਅਤੇ ਗਿਆਨ ਮਾਰਗ ਵਿਚ ਹਉਮੈ ਸਦਾ ਹੀ ਮਨ ਨਾਲ ਟਿਕੀ ਰਹਿੰਦੀ ਹੈ। ਇਸ ਲਈ, ਮਨੁੱਖ ਜਮ ਦੇ ਮਾਰਗ ਤੋਂ ਕਦੀ ਦੂਰ ਨਹੀਂ ਹੁੰਦਾ। ਪਰ ਨਾਮ ਮਾਰਗ ਦੀ ਇਹ ਵਿਸ਼ੇਸ਼ਤਾ ਹੈ ਕਿ ਇਹ ਜਮ-ਮਾਰਗ ਤੋਂ ਸਦਾ ਮੁਕਤ ਕਰ ਦਿੰਦਾ ਹੈ :-

**ਸਤਿਗੁਰ ਪੂਰੈ ਸਾਚੁ ਕਹਿਆ ॥**

**ਨਾਮੁ ਤੇਰੇ ਕੀ ਮੁਕਤੇ ਬੀਥੀ, ਜਮ ਕਾ ਮਾਰਗੁ ਦੂਰਿ ਰਹਿਆ ॥** [ਪੰਨਾ ੩੯੩

**ਗਉੜੀ ਮਹਲਾ ੫ ॥ ਬਾਰਨੈ ਬਲਿਹਾਰਨੈ, ਲਖ ਬਰੀਆ ॥ ਨਾਮੋ ਹੋ ਨਾਮੁ ਸਾਹਿਬ ਕੋ, ਪ੍ਰਾਨ ਅਧਰੀਆ ॥ ੧ ॥ ਰਹਾਉ ॥ ਕਰਨ ਕਰਾਵਨ, ਤੁਹੀ ਏਕੁ ॥ ਜੀਅ ਜੰਤ ਕੀ, ਤੁਹੀ ਟੇਕ ॥ ੧ ॥ ਰਾਜ ਜੋਬਨ, ਪ੍ਰਭ ਤੂੰ ਧਨੀ ॥ ਤੂੰ ਨਿਰਗੁਨ, ਤੂੰ ਸਰਗੁਨੀ ॥ ੨ ॥ ਈਹਾ ਊਹਾ, ਤੁਮ ਰਖੇ ॥ ਗੁਰ ਕਿਰਪਾ ਤੇ, ਕੋ ਲਖੇ ॥ ੩ ॥ ਅੰਤਰਜਾਮੀ ਪ੍ਰਭ ਸੁਜਾਨੁ ॥ ਨਾਨਕ, ਤਕੀਆ ਤੁਹੀ ਤਾਣੁ ॥ ੪ ॥ ੫ ॥ ੧੪੩ ॥**

## ਉਚਾਰਨ ਸੇਧ

**ਬਿੰਦੀ ਸਹਿਤ :** ਤੁਹੀਂ, ਈਹਾਂ, ਊਹਾਂ। **ਫੁਟਕਲ :** ਅ-ਧਰੀਆ।

**ਬਿਸਰਾਮ ਭੇਦ:** 'ਨਾਮੋ ਹੋ ਨਾਮੁ' ਮਗਰੋਂ ਬਿਸਰਾਮ ਦੇਣਾ ਠੀਕ ਨਹੀਂ ਹੈ, ਚਲੰਤ ਪਾਠ ਠੀਕ ਹੈ।

**ਪਦ ਅਰਥ :** ਬਾਰਨੈ=ਵਾਰਨੇ। ਬਰੀਆ=ਵਾਰੀ। ਅਧਰੀਆ=ਅਧਾਰ, ਆਸਰਾ। ਧਨੀ= ਮਾਲਕ । ਨਿਰਗੁਨ=ਤਿੰਨ ਗੁਣਾਂ ਤੋਂ ਅਤੀਤ ਸਰੂਪ । ਸਰਗੁਨੀ=ਤਿੰਨ ਗੁਣਾਂ ਵਾਲਾ ਸਰੂਪ । ਲਖੇ=

ਜਾਣਦਾ ਹੈ। ਤਕੀਆ=ਸਹਾਰਾ।

**ਅਰਥ** : (ਮੈਂ) ਲਖਾਂ ਵਾਰੀ ਵਾਰਨੇ (ਸਦਕੇ ਤੇ) ਬਲਿਹਾਰ ਜਾਂਦਾ ਹਾਂ। ਸਾਹਿਬ ਦਾ ਨਾਮ ਹੀ ਨਾਮੁ ਮੇਰੇ ਪ੍ਰਾਣਾਂ ਦਾ ਆਸਰਾ ਹੈ ।੧।ਰਹਾਉ।

(ਹੇ ਪ੍ਰਭੂ!) ਕਾਰਨਾਂ ਦੇ ਕਰਨ ਵਾਲਾ ਤੂੰ ਇਕ ਹੀ ਹੈਂ। ਸਭ ਜੀਆਂ ਦਾ ਆਸਰਾ ਵੀ ਤੂੰ ਹੀ ਹੈਂ।੧।

ਹੇ ਪ੍ਰਭੂ ! ਤੂੰ ਹੀ ਰਾਜ ਦਾ ਅਤੇ ਜੁਆਨੀ ਦੇਣ ਦਾ ਮਾਲਕ ਹੈਂ, ਤੂੰ ਹੀ ਨਿਰਗੁਣ ਤੇ ਤੂੰ ਹੀ ਸਰਗੁਨ (ਸਰੂਪ ਵਾਲਾ) ਹੈਂ ।੨।

ਇਹ ਲੋਕ ਤੇ ਪਰਲੋਕ ਵਿਚ ਤੂੰ ਹੀ ਰਖਿਆ ਕਰਨ ਵਾਲਾ ਹੈਂ, (ਪਰ) ਗੁਰੂ ਦੀ ਕਿਰਪਾ ਨਾਲ ਕੋਈ (ਵਿਰਲਾ ਇਸ ਭੇਦ ਨੂੰ) ਜਾਣਦਾ ਹੈ ।੩।

ਹੇ ਪ੍ਰਭੂ ! ਤੂੰ ਅੰਤਰਜਾਮੀ ਹੈਂ ਅਤੇ ਸਿਆਣਾ ਹੈਂ। ਨਾਨਕ ਦਾ ਤੂੰ ਹੀ ਬਲ ਤੇ ਸਹਾਰਾ ਹੈਂ।੪।੫।੧੪੩।

## ਸਾਰੰਸ਼ ਅਤੇ ਸਿਧਾਂਤ

ਗੁਰਦੇਵ ਸਚੇ ਸਾਹਿਬ ਦੇ ਨਿਰਗੁਣ ਸਰੂਪ ਤੋਂ ਬਲਿਹਾਰ ਜਾਂਦੇ ਹਨ। 'ਬਲਿਹਾਰ' ਸ਼ਬਦ ਦੇ ਸਹੀ ਭਾਵ-ਅਰਥ ਇਹੋ ਹਨ ਕਿ ਆਪਣਾ ਬਲ ਹਾਰ ਦੇਣਾ। ਤਾਣ ਤੇ ਤਕੀਏ ਦੀ ਉਸ ਨੂੰ ਲੋੜ ਪੈਂਦੀ ਹੈ ਅਤੇ ਉਸੇ ਨੂੰ ਹੀ ਤਾਣ ਤਕੀਏ ਦੀ ਕਦਰ ਹੁੰਦੀ ਹੈ। ਆਪਣਾ ਬਲ ਹੁੰਦਿਆਂ, ਦੂਜੇ ਦੇ ਤਾਣ ਦੀ ਪਰਵਾਹ ਨਹੀਂ ਹੁੰਦੀ । ਇਹ ਅਵਸਥਾ ਕੇਵਲ ਪ੍ਰਭੂ ਦੇ ਨਾਮ ਨੂੰ ਜੀਵਨ ਦਾ ਆਧਾਰ ਬਣਾਇਆਂ ਹੀ ਪ੍ਰਾਪਤ ਹੁੰਦੀ ਹੈ ।

**ਗਉੜੀ ਮਹਲਾ ੫ ॥ ਹਰਿ ਹਰਿ ਹਰਿ ਆਰਾਧੀਐ ॥ ਸੰਤ ਸੰਗਿ ਹਰਿ ਮਨਿ ਵਸੈ, ਭਰਮੁ ਮੋਹੁ ਭਉ ਸਾਧੀਐ ॥ ੧ ॥ ਰਹਾਉ ॥ ਬੇਦ ਪੁਰਾਣ ਸਿਮ੍ਰਿਤਿ ਭਨੇ ॥ ਸਭ ਊਚ ਬਿਰਾਜਿਤ ਜਨ ਸੁਨੇ ॥ ੧ ॥ ਸਗਲ ਅਸਥਾਨ ਭੈ ਭੀਤ ਚੀਨ ॥ ਰਾਮ ਸੇਵਕ, ਭੈ ਰਹਤ ਕੀਨ ॥ ੨ ॥ ਲਖ ਚਉਰਾਸੀਹ ਜੋਨਿ ਫਿਰਹਿ ॥ ਗੋਬਿੰਦ ਲੋਕ, ਨਹੀ ਜਨਮਿ ਮਰਹਿ ॥ ੩ ॥ ਬਲ ਬੁਧਿ ਸਿਆਨਪ ਹਉਮੈ ਰਹੀ॥ ਹਰਿ ਸਾਧ ਸਰਣਿ ਨਾਨਕ ਗਹੀ ॥੪॥੬॥੧੪੪॥**

## ਉਚਾਰਨ ਸੇਧ

**ਬਿੰਦੀ ਸਹਿਤ** : ਫਿਰਹਿਂ, ਮਰਹਿਂ ।

**ਪਦ ਅਰਥ** : ਸਾਧੀਐ=ਸਾਧਣਾ (ਕਾਬੂ ਕਰਨਾ) ਚਾਹੀਦਾ ਹੈ। ਭਨੇ=ਉਚਾਰਦੇ ਹਨ। ਬਿਰਾਜਿਤ=ਬਿਰਾਜਦੇ, ਸੋਭਾ ਪਾਉਂਦੇ ਹਨ। ਸੁਨੇ=ਸੁਣੀਦੇ ਹਨ। ਚੀਨ=ਜਾਣ। ਰਹੀ=ਖ਼ਤਮ ਹੋ ਗਈ।

**ਅਰਥ** : ਹਰੀ ਹਰੀ ਹਰੀ, (ਨਾਮ) ਦੀ ਅਰਾਧਨਾ ਕਰਨੀ ਚਾਹੀਦੀ ਹੈ। ਸੰਤਾਂ ਦੀ ਸੰਗਤ

ਕਰਕੇ ਹਰੀ (ਨਾਮ) ਮਨ ਵਿਚ ਵਸਦਾ ਹੈ। (ਇਸ ਤਰ੍ਹਾਂ ਅਭਿਆਸ ਕਰਨ ਨਾਲ) ਭਰਮ, ਮੋਹ ਅਤੇ ਡਰ ਨੂੰ ਸਾਧਣਾ (ਕਾਬੂ ਕਰਨਾ) ਚਾਹੀਦਾ ਹੈ ।੧।ਰਹਾਉ।

ਵੇਦ, ਪੁਰਾਣ, ਸਿਮ੍ਰਤੀਆਂ (ਸਾਰੇ ਇਹੀ) ਉਚਾਰਦੇ ਹਨ (ਕਿ ਹਰੀ ਦੇ) ਸੇਵਕ ਸਭ ਤੋਂ ਉਚੀ ਥਾਂ ਤੇ ਬਿਰਾਜਦੇ (ਸੋਭਾ ਪਾਉਂਦੇ) ਸੁਣੀਦੇ ਹਨ ।੧।

(ਸੰਸਾਰ ਦੇ) ਸਾਰੇ ਅਸਥਾਨ ਡਰ ਨਾਲ ਸਹਮੇ ਹੋਏ ਜਾਣੇ ਜਾਂਦੇ ਹਨ (ਪਰ ਜਿਥੇ) ਰਾਮ ਦੇ ਸੇਵਕ (ਵਸਦੇ ਹਨ ਉਹ ਥਾਂ) ਡਰ ਤੋਂ ਰਹਿਤ ਕਰ ਦਿਤੇ ਗਏ ਹਨ ।੨।

(ਬਾਕੀ ਦੇ ਲੋਕ) ਚੌਰਾਸੀ ਲਖ ਜੋਨਾਂ ਵਿੱਚ (ਭਟਕਦੇ) ਫਿਰਦੇ ਹਨ (ਪਰ) ਗੋਬਿੰਦ ਦੇ (ਭਗਤ) ਜੰਮਣ ਮਰਣ ਵਿੱਚ ਨਹੀਂ ਆਉਂਦੇ ।੩।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਗੋਬਿੰਦ ਲੋਕਾਂ ਦਾ) ਬਲ, ਬੁਧੀ, ਸਿਆਣਪ, ਮੈਂ-ਮੇਰੀ (ਸਾਰੀ) ਖ਼ਤਮ ਹੋ ਗਈ ਹੈ (ਕਿਉਂਕਿ ਉਹਨਾਂ ਨੇ) ਹਰੀ ਦੇ ਸੰਤਾਂ ਦੀ ਸ਼ਰਣ ਫੜੀ ਹੈ ।੪।੬।੧੪੪।

## ਸਾਰੰਸ਼ ਅਤੇ ਸਿਧਾਂਤ

ਗੁਰੂ-ਸੰਤ ਦੀ ਸੰਗਤ ਕੀਤਿਆਂ ਮਨ ਵਿਚ ਹਰੀ ਦਾ ਨਿਵਾਸ ਅਤੇ ਭਰਮ ਮੋਹ ਦਾ ਨਾਸ ਹੁੰਦਾ ਹੈ। ਇਸ ਗਲ ਦੀ ਪ੍ਰੋੜਤਾ ਭਾਰਤੀ ਪਵਿਤਰ ਧਰਮ ਗ੍ਰੰਥਾਂ ਵੇਦਾਂ ਸ਼ਾਸਤਰਾਂ ਤੋਂ ਭੀ ਹੁੰਦੀ ਹੈ ਕਿ ਪ੍ਰਭੂ ਦੇ ਸੇਵਕਾਂ ਦਾ ਸੰਸਾਰਕ-ਡਰ ਅਤੇ ਜਨਮ ਮਰਨ ਦਾ ਭੈ ਸਦਾ ਲਈ ਮਿਟ ਜਾਂਦਾ ਹੈ, ਜਦੋਂ ਕਿ ਸਾਰਾ ਸੰਸਾਰ ਮੌਤ ਦੇ ਡਰ ਨਾਲ ਥਰ ਥਰ ਕੰਬਦਾ ਰਹਿੰਦਾ ਹੈ।

ਪ੍ਰਭੂ ਦੇ ਸੇਵਕਾਂ ਦੀ ਅਕਥ ਕਹਾਣੀ ਹੈ। ਜੇ ਗਿਆਨ ਚਖ਼ਸ਼ੂਆਂ ਨਾਲ ਵੇਖਿਆ ਜਾਏ ਤਾਂ ਸਭ ਤੋਂ ਸ਼੍ਰੋਮਣੀ ਅਸਥਾਨ ਪ੍ਰਭੂ ਦੇ ਪਿਆਰਿਆਂ ਨੂੰ ਹੀ ਪ੍ਰਾਪਤ ਹੈ :-

ਨਾਨਕ, ਬਧਾ ਘਰੁ ਤਹਾਂ, ਜਿਥੈ ਮਿਰਤੁ ਨ ਜਨਮੁ ਜਰਾ ॥

**ਗਉੜੀ ਮਹਲਾ ੫ ॥ ਮਨ ! ਰਾਮਨਾਮ ਗੁਨ ਗਾਈਐ ॥ ਨੀਤ ਨੀਤ ਹਰਿ ਸੇਵੀਐ, ਸਾਸਿ ਸਾਸਿ ਹਰਿ ਧਿਆਈਐ ॥ ੧ ॥ ਰਹਾਉ ॥ ਸੰਤ ਸੰਗਿ, ਹਰਿ ਮਨਿ ਵਸੈ ॥ ਦੁਖੁ ਦਰਦੁ, ਅਨੇਰਾ ਭ੍ਰਮੁ ਨਸੈ ॥ ੧ ॥ ਸੰਤ ਪ੍ਰਸਾਦਿ, ਹਰਿ ਜਾਪੀਐ ॥ ਸੋ ਜਨੁ, ਦੂਖਿ ਨ ਵਿਆਪੀਐ ॥ ੨ ॥ ਜਾ ਕਉ, ਗੁਰੁ ਹਰਿਮੰਤ੍ਰੁ ਦੇ ॥ ਸੋ ਉਬਰਿਆ, ਮਾਇਆ ਅਗਨਿ ਤੇ ॥ ੩ ॥ ਨਾਨਕ ਕਉ, ਪ੍ਰਭ ਮਇਆ ਕਰਿ ॥ ਮੇਰੈ ਮਨਿ ਤਨਿ ਵਾਸੈ, ਨਾਮੁ ਹਰਿ ॥੪॥੭॥੧੪੫॥**

**ਪਦ ਅਰਥ** : ਨੀਤ ਨੀਤ=ਹਰ ਰੋਜ਼, ਸਦਾ ਹੀ। ਅਨੇਰਾ=(ਅਗਿਆਨਤਾ ਰੂਪੀ) ਹਨੇਰਾ। ਭ੍ਰਮੁ=ਭਟਕਣਾ। ਦੂਖਿ=ਦੁਖ ਵਿੱਚ। ਨ ਵਿਆਪੀਐ=ਨਹੀਂ ਪੈਂਦਾ। ਉਬਰਿਆ=ਬਚ ਗਿਆ।

**ਅਰਥ** : ਹੇ ਮਨ ! ਰਾਮ ਨਾਮ ਦੇ ਗੁਣ ਗਾਉਣੇ ਚਾਹੀਦੇ ਹਨ। ਨਿਤ ਹਰੀ ਦੀ ਸੇਵਾ ਕਰਨੀ ਚਾਹੀਦੀ ਹੈ (ਅਤੇ) ਸੁਆਸ ਸੁਆਸ (ਉਸ) ਹਰੀ ਨੂੰ ਧਿਆਉਣਾ ਚਾਹੀਦਾ ਹੈ ।੧।ਰਹਾਉ।

ਸੰਤ ਦੀ ਸੰਗਤ ਨਾਲ ਹਰੀ ਮਨ ਵਿਚ ਵਸਦਾ ਹੈ। (ਫਿਰ ਹਰ ਪ੍ਰਕਾਰ ਦਾ) ਦੁਖ, ਅਤੇ ਪੀੜਾ, ਹਨੇਰਾ, ਭਟਕਣਾ ਨਸ ਜਾਂਦੀ ਹੈ ਭਾਵ ਦੂਰ ਹੋ ਜਾਂਦੀ ਹੈ ।੧।

ਸੰਤ (ਗੁਰੂ) ਦੀ ਕਿਰਪਾ ਨਾਲ ਹਰੀ ਦਾ (ਨਾਮ) ਜਪਿਆ ਜਾਂਦਾ ਹੈ। (ਜਿਹੜਾ ਜਨ ਜਪਦਾ ਹੈ) ਉਹ ਜਨ ਦੁਖ ਵਿਚ (ਬਿਲਕੁਲ) ਨਹੀਂ ਪੈਂਦਾ ।੨।

ਜਿਸ (ਸੇਵਕ) ਨੂੰ ਗੁਰੂ ਹਰੀ (ਨਾਮ ਦਾ) ਮੰਤਰ ਦੇਵੇ, ਉਹ (ਸੇਵਕ) ਮਾਇਆ ਦੀ ਅਗਨੀ ਤੋਂ ਬਚ ਗਿਆ ਸਮਝੋ ।੩।

ਹੇ ਪ੍ਰਭੂ ! (ਮੈਂ) ਨਾਨਕ ਉਤੇ ਮਿਹਰ ਕਰ (ਤਾਂ ਜੋ) ਮੇਰੇ ਮਨ ਤਨ (ਭਾਵ ਹਿਰਦੇ) ਵਿਚ (ਤੇਂ) ਹਰੀ ਦਾ ਨਾਮ ਵਸ ਜਾਵੇ ।੪।੭।੧੪੫।

## ਸਾਰੰਸ਼ ਅਤੇ ਸਿਧਾਂਤ

ਕੇਵਲ ਸੰਤ (ਗੁਰੂ) ਦੀ ਸੰਗਤ ਵਿੱਚ ਹੀ ਪ੍ਰਭੂ ਦਾ ਨਾਮ ਜਗਿਆਸੂ ਦੇ ਮਨ ਵਿੱਚ ਵਸਦਾ ਹੈ ਜਿਸ ਨਾਲ ਅਗਿਆਨਤਾ ਖ਼ਤਮ ਹੋ ਜਾਂਦੀ ਹੈ।

ਸੰਤ ਗੁਰੂ ਜਿਸ ਜਗਿਆਸੂ ਨੂੰ 'ਵਾਹਿਗੁਰੂ ਨਾਮ' ਦ੍ਰਿੜ ਕਰਵਾਉਂਦੇ ਹਨ ਉਹ ਮਾਇਆ ਅਗਨਿ ਤੋਂ ਬਚ ਜਾਂਦਾ ਹੈ। ਇਹ ਸਤਿਗੁਰੂ ਜੀ ਦੀ ਵਡਿਆਈ ਹੈ।

ਜੋ ਲੋਗ ਨਿਗੁਰੇ ਰਹਿ ਕੇ ਨਾਮ ਮਾਰਗ ਤੇ ਚਲਣ ਦਾ ਯਤਨ ਕਰਦੇ ਹਨ, ਉਹ ਮਾਇਆ ਦੀ ਅਗਨਿ ਤੋਂ ਕਦੇ ਵੀ ਨਹੀਂ ਬਚ ਸਕਦੇ ਹਨ। ਬਚਦੇ ਉਹੀ ਜਿਨ੍ਹਾਂ ਦੀ ਨਾਮ ਨਾਲ ਲਿਵ ਲਗਦੀ ਹੈ :-

ਕਹੈ ਨਾਨਕੁ ਗੁਰਪਰਸਾਦੀ ਜਿਨਾ ਲਿਵ ਲਾਗੀ,
ਤਿਨੀ ਵਿਚੇ ਮਾਇਆ ਪਾਇਆ ॥ [ਪੰਨਾ ੯੨੧

**ਗਉੜੀ ਮਹਲਾ ੫ ॥ ਰਸਨਾ ਜਪੀਐ ਏਕੁ ਨਾਮੁ ॥ ਈਹਾ ਸੁਖੁ ਆਨੰਦੁ ਘਨਾ, ਆਗੈ ਜੀਅ ਕੈ ਸੰਗਿ ਕਾਮ ॥ ੧ ॥ ਰਹਾਉ ॥ ਕਟੀਐ, ਤੇਰਾ ਅਹੰ ਰੋਗੁ ॥ ਤੂੰ ਗੁਰ ਪ੍ਰਸਾਦਿ, ਕਰਿ ਰਾਜ ਜੋਗੁ ॥ ੧ ॥ ਹਰਿਰਸੁ, ਜਿਨਿ ਜਨਿ ਚਾਖਿਆ ॥ ਤਾ ਕੀ ਤ੍ਰਿਸਨਾ, ਲਾਥੀਆ ॥ ੨ ॥ ਹਰਿ ਬਿਸ੍ਰਾਮ ਨਿਧਿ, ਪਾਇਆ ॥ ਸੋ, ਬਹੁਰਿ ਨ ਕਤਹੀ ਧਾਇਆ ॥੩॥ ਹਰਿ ਹਰਿ ਨਾਮੁ ਜਾ ਕਉ ਗੁਰਿ ਦੀਆ ॥ ਨਾਨਕ ਤਾ ਕਾ ਭਉ ਗਇਆ ॥੪॥੮॥੧੪੬॥**

**ਪਦ ਅਰਥ** : ਘਨਾ=ਘਣਾ, ਬਹੁਤ ਹੀ। ਰਾਜ ਜੋਗੁ=ਮਾਇਆ ਵਿਚ ਨਿਰਲੇਪ ਰਹਿ ਕੇ ਪ੍ਰਭੂ ਨਾਲ ਜੁੜਨਾ। ਬਿਸ੍ਰਾਮ=ਸੁਖ ਅਨੰਦ। ਨਿਧਿ=ਸੋਮਾਂ, ਖ਼ਜ਼ਾਨਾ। ਧਾਇਆ=ਦੌੜਿਆ। ਭਉ=ਡਰ।

**ਅਰਥ :** (ਹੇ ਭਾਈ !) ਰਸਨਾ ਨਾਲ (ਕੇਵਲ ਪ੍ਰਭੂ ਦਾ) ਇਕ ਨਾਮ ਹੀ ਜਪਣਾ ਚਾਹੀਦਾ ਹੈ (ਕਿਉਂਕਿ ਇਸ ਨਾਲ ਜਿਥੇ) ਬਹੁਤ ਸੁਖ ਤੇ ਅਨੰਦ (ਪ੍ਰਾਪਤ ਹੁੰਦੇ ਹਨ ਉਥੇ ਇਹ ਨਾਮ) ਅੰਗੇ (ਪਰਲੋਕ ਵਿੱਚ ਵੀ) ਜੀਵ ਦੇ ਕੰਮ ਆਉਂਦਾ ਹੈ ।੧।ਰਹਾਉ।

(ਹੇ ਭਾਈ ! ਇਸ ਲੋਕ ਵਿਚ) ਨਾਮ ਜਪਣ ਨਾਲ ਤੇਰਾ (ਹਉਮੈ) ਦਾ ਰੋਗ ਦੂਰ ਹੋ ਜਾਵੇਗਾ, ਤੂੰ ਗੁਰੂ ਦੀ ਕਿਰਪਾ ਨਾਲ ਰਾਜ ਤੇ ਜੋਗ (ਦੋਹਾਂ ਦਾ ਰਸ) ਮਾਣਦਾ ਰਹੁ ।੧।

(ਹੇ ਭਾਈ !) ਹਰੀ (ਨਾਮ) ਦਾ ਰਸ ਜਿਸ ਸੇਵਕ ਨੇ ਚਖਿਆ ਹੈ, ਉਸ ਦੀ (ਮਾਇਕ ਪਦਾਰਥਾਂ ਦੀ) ਤ੍ਰਿਸ਼ਨਾ ਦੂਰ ਹੋ ਗਈ ।੨।

(ਜਿਸ ਨੇ ਹਰੀ ਦਾ ਨਾਮ-ਰਸ ਚਖਿਆ, ਉਸ ਨੇ ਜਾਣੋ) ਸੁਖ ਅਨੰਦ ਦਾ ਖ਼ਜ਼ਾਨਾ ਹਰੀ ਪ੍ਰਾਪਤ ਕਰ ਲਿਆ, (ਉਹ) ਮੁੜ ਕੇ (ਕਿਸੇ ਹੋਰ ਖ਼ਜ਼ਾਨੇ ਲਈ) ਕਿਤੇ ਵੀ ਨਹੀਂ ਦੌੜਿਆ ।੩।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਸ (ਮਨੁੱਖ) ਨੂੰ ਗੁਰੂ ਨੇ ਹਰਿ ਦਾ ਨਾਮ (ਬਖ਼ਸ਼ਿਸ਼ ਕਰ) ਦਿਤਾ, ਉਸ ਦਾ (ਜਨਮ-ਮਰਨ ਵਾਲਾ) ਡਰ ਦੂਰ ਹੋ ਗਿਆ ।੪।੮।੧੪੬।

## ਸਾਰੰਸ਼ ਅਤੇ ਸਿਧਾਂਤ

ਗੁਰਮਤਿ ਵਿਚ ਰਸਨਾ ਦੁਆਰਾ ਨਾਮ-ਮੰਤ੍ਰ ਜਪਣ ਦੀ ਬਹੁਤ ਮਹੱਤਤਾ ਹੈ। ਲੋਕ ਪਰਲੋਕ ਵਿੱਚ ਸੁਖ, ਆਤਮਿਕ ਅਨੰਦ ਦਾ ਮੂਲ ਸੋਮਾ ਨਾਮ-ਸਿਮਰਨ ਹੈ। ਸਿਖ ਧਰਮ ਵਿਚ ਸਹਜ ਜੋਗੁ, ਤੱਤ ਜੋਗੁ, ਭਗਤਿ-ਜੋਗ ਅਤੇ ਰਾਜ-ਜੋਗ ਕਰਨ ਦਾ ਸੰਕੇਤ ਮਿਲਦਾ ਹੈ ਪਰ ਇਹ ਜੋਗੀਆਂ ਦੇ ਆਸਣ, ਸਮਾਧੀਆਂ ਦੀ ਧਾਰਨਾ ਨਾਲੋਂ ਨਿਰਾਲਾ ਹੈ :-

**ਗੁਰ ਕੈ ਬਚਨਿ ਕੀਨੋ ਰਾਜੁ ਜੋਗੁ ॥ ਗੁਰ ਕੈ ਸੰਗਿ ਤਰਿਆ ਸਭੁ ਲੋਗੁ॥**[ਪੰਨਾ ੨੩੯

ਸਿਧਾਂਤ ਇਹ ਹੈ ਕਿ ਗੁਰੂ ਦੀ ਕਿਰਪਾ ਨਾਲ ਨਾਮ-ਸਿਮਰਨ ਤੇ ਕੀਰਤਨ ਦੁਆਰਾ ਅਨੋਖੀ ਰਾਜ-ਲੀਲਾ ਦਾ ਰਸ ਮਾਣਿਆ ਜਾ ਸਕਦਾ ਹੈ ।

**ਗਉੜੀ ਮਹਲਾ ੫ ॥ ਜਾ ਕਉ ਬਿਸਰੈ ਰਾਮਨਾਮੁ, ਤਾਹੂ ਕਉ ਪੀਰ ॥ ਸਾਧ ਸੰਗਤਿ ਮਿਲਿ ਹਰਿ ਰਵਹਿ, ਸੇ ਗੁਣੀ ਗਹੀਰ ॥ ੧ ॥ ਰਹਾਉ ॥ ਜਾ ਕਉ ਗੁਰਮੁਖਿ ਰਿਦੈ ਬੁਧਿ ॥ ਤਾ ਕੈ ਕਰ ਤਲ, ਨਵ ਨਿਧਿ ਸਿਧਿ ॥ ੧ ॥ ਜੋ ਜਾਨਹਿ ਹਰਿ ਪ੍ਰਭੁ ਧਨੀ ॥ ਕਿਛੁ ਨਾਹੀ ਤਾ ਕੈ ਕਮੀ ॥ ੨ ॥ ਕਰਣੈਹਾਰੁ ਪਛਾਨਿਆ ॥ ਸਰਬ ਸੂਖ ਰੰਗ ਮਾਣਿਆ ॥ ੩ ॥ ਹਰਿ ਧਨੁ, ਜਾ ਕੈ ਗ੍ਰਿਹਿ ਵਸੈ ॥ ਕਹੁ ਨਾਨਕ, ਤਿਨ ਸੰਗਿ ਦੁਖੁ ਨਸੈ ॥ ੪ ॥ ੯ ॥ ੧੪੭ ॥**

## ਉਚਾਰਨ ਸੇਧ

**ਬਿੰਦੀ ਸਹਿਤ :** ਤਾਂਹੂ, ਰਵਹਿੰ, ਜਾਨਹਿੰ।

**ਨੋਟ** : 'ਕਰਤਲ' ਜੁੜਤ ਪਦ ਨਹੀਂ ਜਿਵੇਂ ਕਿ ਕਈ ਪਾਠੀ ਉਚਾਰਨ ਕਰਦੇ ਹਨ ।

**ਪਦ ਅਰਥ** : ਪੀਰ=ਪੀੜ, ਦਰਦ। ਰਵਹਿ=ਸਿਮਰਦੇ ਹਨ। ਗੁਣੀ ਗਹੀਰ=ਗੁਣਾਂ ਦੇ ਖ਼ਜ਼ਾਨੇ। ਗੁਰਮੁਖਿ=ਗੁਰੂ ਦੁਆਰਾ। ਕਰ ਤਲ=ਕਰ-ਹੱਥ, ਤਲ-ਤਲੀ ਹੱਥ ਦੀ ਤਲੀ ਭਾਵ ਵਸ ਵਿੱਚ। ਨੋਟ- 'ਗੁਰਬਾਣੀ ਵਿਆਕਰਣ' ਅਨੁਸਾਰ 'ਤਲ' ਦੇ ਅਰਥ ਤਲੀ ਉਤੇ ਨਹੀਂ ਹੋ ਸਕਦੇ ਕਿਉਂਕਿ 'ਲ' ਮੁਕਤਾ ਹੈ। ਨਵਨਿਧਿ=ਨੌ ਨਿਧੀਆਂ। ਸਿਧਿ=ਸਿਧੀਆਂ। ਕਮੀ=ਥੁੜ।

**ਅਰਥ** : (ਹੇ ਭਾਈ !) ਜਿਸ ਨੂੰ ਰਾਮ ਨਾਮ ਭੁਲ ਜਾਵੇ, ਉਸ ਨੂੰ ਹੀ (ਦੁੱਖਾਂ ਦੀ) ਪੀੜ ਹੁੰਦੀ ਹੈ। (ਜਿਹੜੇ) ਸਾਧ ਸੰਗਤ ਨਾਲ ਮਿਲ ਕੇ ਹਰੀ ਦਾ (ਨਾਮ) ਸਿਮਰਦੇ ਹਨ ਉਹ (ਮਨੁੱਖ) ਗੁਣਾਂ ਦੇ ਖ਼ਜ਼ਾਨੇ (ਹੁੰਦੇ) ਹਨ ।੧।ਰਹਾਉ।

ਜਿਸ (ਮਨੁੱਖ) ਨੂੰ ਗੁਰੂ ਦੁਆਰਾ ਹਿਰਦੇ ਵਿਚ ਸੋਝੀ ਹੋ ਗਈ ਹੈ, (ਇਉਂ ਜਾਣੋ) ਉਸ ਦੇ ਵਸ ਵਿੱਚ ਨੌ ਨਿਧੀਆਂ ਅਤੇ (ਅਠਾਰਾਂ) ਸਿਧੀਆਂ ਆ ਗਈਆਂ ਹਨ ।੧।

ਜਿਹੜੇ (ਇਹ) ਜਾਣਦੇ ਹਨ ਕਿ ਹਰੀ ਪ੍ਰਭੂ (ਉਨ੍ਹਾਂ ਦਾ) ਮਾਲਕ ਹੈ, ਉਨ੍ਹਾਂ ਨੂੰ ਕਿਸੇ ਕਿਸਮ ਦੀ ਕਮੀ (ਥੁੜ) ਨਹੀਂ ਆਉਂਦੀ ।੨।

(ਜਿਨ੍ਹਾਂ ਨੇ ਸਭ ਕੁਝ) ਕਰਨ ਵਾਲੇ (ਕਰਤਾਰ ਨੂੰ) ਪਛਾਣ ਲਿਆ ਹੈ, (ਭਾਵ ਉਸ ਨਾਲ ਸਾਂਝ ਪਾ ਲਈ ਹੈ, ਉਨ੍ਹਾਂ ਨੇ) ਸਾਰੇ ਸੁਖ (ਅਤੇ) ਆਤਮ-ਰੰਗ ਮਾਣਿਆ ਹੈ ।੩।

ਨਾਨਕ ! ਆਖ (ਕਿ) ਹਰੀ (ਨਾਮ) ਧਨ ਜਿਨ੍ਹਾਂ ਦੇ ਹਿਰਦੇ ਵਿਚ ਵਸ ਜਾਵੇ, ਉਨ੍ਹਾਂ ਨਾਲ ਸੰਗਤ ਕੀਤਿਆਂ ਸਾਰਾ ਦੁਖ ਦੂਰ ਹੋ ਜਾਂਦਾ ਹੈ ।੪।੯।੧੪੭।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਮਨਮੁਖ ਤੇ ਗੁਰਮੁਖ ਦਾ ਅਤਿ ਸੁੰਦਰ ਟਾਕਰਾ ਕੀਤਾ ਗਿਆ ਹੈ। ਮਨਮੁਖਾਂ ਨੂੰ ਮਾਨਸਿਕ ਤੇ ਆਤਮਿਕ ਪੀੜਾ ਸਹਾਰਨੀ ਪੈਂਦੀ ਹੈ। ਸਤਿਗੁਰੂ ਪਾਸੋਂ ਦੀਖਿਅਤ ਹੋਏ ਜੀਉੜੇ ਨਾਮ ਜਪਣ ਵਾਲੇ ਗੁਣਵਾਨ ਹੋ ਜਾਂਦੇ ਹਨ ਅਤੇ ਸਤਿਗੁਰੂ ਸਚੇ ਪਾਤਿਸ਼ਾਹ ਜੀ ਦੀ ਸੰਗਤ ਕਰਨ ਦਾ ਉਨ੍ਹਾਂ ਨੂੰ ਇਹ ਫਲ ਮਿਲਦਾ ਹੈ ਕਿ ਉਨ੍ਹਾਂ ਦੇ ਹਿਰਦੇ ਅੰਦਰ ਯਥਾਰਥ ਗਿਆਨ ਦੀ ਸੋਝੀ ਆ ਜਾਂਦੀ ਹੈ। ਸੰਸਾਰ ਦੇ ਪਸਾਰੇ ਵਿਚ ਕੰਮ ਕਰਨ ਵਾਲੀ ਅਮੁੱਕ ਸ਼ਕਤੀ ਅਨੁਭਵ ਹੋ ਜਾਂਦੀ ਹੈ। ਸੰਸਾਰ ਦੀਆਂ ਨਉ ਨਿਧੀਆਂ ਤੇ ਅਠਾਰਾਂ ਸਿਧੀਆਂ ਉਨ੍ਹਾਂ ਦੇ ਵਸ ਵਿਚ ਹੋ ਜਾਂਦੀਆਂ ਹਨ ਭਾਵ ਯਥਾਰਥ ਗਿਆਨੀ ਦੇ ਹੱਥਾਂ ਵਿਚ ਇਤਨੀ ਬਰਕਤ ਆ ਜਾਂਦੀ ਹੈ ਕਿ ਜੇ ਉਹ ਮਿਟੀ ਨੂੰ ਹੱਥ ਲਾ ਦੇਵੇ, ਉਹ ਵੀ ਸੋਨਾ ਬਣ ਜਾਂਦੀ ਹੈ। ਗੁਰਮੁਖਾਂ ਨੂੰ ਕਿਸੇ ਗਲ ਦੀ ਕੋਈ ਕਮੀ ਨਹੀਂ ਆਉਂਦੀ, ਇਸ ਲਈ ਉਹ ਸਭ ਸੁਖ ਮਾਣਦੇ ਹਨ। ਪਰ ਮਨਮੁਖਾਂ ਨੂੰ ਜੀਵਨ ਵਿਚ ਸਾਰੇ ਦੁੱਖ, ਝੋਰੇ ਤੇ ਥੁੜਾਂ ਹੀ ਰਹਿੰਦੀਆਂ ਹਨ :-

**ਮਨਮੁਖ ਕਉ ਦੁਖੁ ਦਰਦੁ ਵਿਆਪਸਿ, ਮਨਮੁਖਿ ਦੁਖੁ ਨ ਜਾਈ ॥**
**ਸੁਖ ਦੂਖ ਦਾਤਾ ਗੁਰਮੁਖਿ ਜਾਤਾ, ਮੇਲਿ ਲਏ ਸਰਣਾਈ ॥** [ਪੰਨਾ ੧੩੪੫

**ਗਉੜੀ ਮਹਲਾ ੫ ॥ ਗਰਬੁ ਬਡੋ, ਮੂਲੁ ਇਤਨੋ ॥ ਰਹਨੁ ਨਹੀ, ਗਹੁ ਕਿਤਨੋ ॥ ੧ ॥ ਰਹਾਉ ॥ ਬੇਬਰਜਤ ਬੇਦ ਸੰਤਨਾ ॥ ਉਆਹੂ ਸਿਉ ਰੇ ਹਿਤਨੋ ॥ ਹਾਰ ਜੂਆਰ ਜੂਆ ਬਿਧੇ, ਇੰਦ੍ਰੀ ਵਸਿ ਲੈ ਜਿਤਨੋ ॥ ੧ ॥ ਹਰਨ ਭਰਨ ਸੰਪੂਰਨਾ, ਚਰਨ ਕਮਲ ਰੰਗਿ ਰਿਤਨੋ ॥ ਨਾਨਕ, ਉਧਰੇ ਸਾਧ ਸੰਗਿ, ਕਿਰਪਾਨਿਧਿ ਮੈ ਦਿਤਨੋ ॥ ੨ ॥ ੧੦ ॥ ੧੪੮ ॥**

## ਉਚਾਰਨ ਸੇਧ

੧) ਬੇ-ਬਰਜਤ ਉਂਚਾਰਨ ਯਾਦ ਰਖਣਾ ਚਾਹੀਦਾ ਹੈ, ਇਥੇ 'ਬਿਬਰਜਿਤ' ਸਰੂਪ ਨਹੀਂ।

੨) 'ਉਆਹੂ' ਨੂੰ ਪਦ ਛੇਦ ਕਰਕੇ 'ਉਆ ਹੂ' ਪੜ੍ਹਨਾ ਠੀਕ ਨਹੀਂ, ਜਿਵੇਂ ਕਿ 'ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ' ਦੀ ਦੂਜੀ ਐਡੀਸ਼ਨ ਪੋਥੀ ਦੂਜੀ ਦੇ ਪੰਨਾ ੩੦੭ ਉਤੇ ਅੰਕਿਤ ਹੈ।

**ਬਿੰਦੀ ਸਹਿਤ** : ਇੰਦ੍ਰੀ।

**ਪਦ ਅਰਥ** : ਗਰਬੁ=ਹੰਕਾਰ। ਮੂਲੁ=ਅਸਲ, ਥਿਤ। ਇਤਨੋ=ਇਤਨਾ ਕੁ ਭਾਵ ਥੋੜਾ ਜਿਹਾ। ਰਹਨੁ=ਟਿਕਾਣਾ। ਗਹੁ=ਪਕੜ। ਬੇਬਰਜਤ=ਵਰਜਦੇ, ਮਨ੍ਹਾਂ ਕਰਦੇ ਹਨ। ਉਆਹੂ ਸਿਉ=ਉਸੇ ਨਾਲ ਹੀ। ਹਿਤਨੋ=ਹਿਤ, ਪਿਆਰ। ਜੂਆਰ=ਜੂਆ ਖੇਡਣ ਵਾਲਾ। ਜੂਆ ਬਿਧੇ=ਜੂਆ ਖੇਡਣ ਦੀ ਬਿਧੀ ਵਾਂਗ। ਜਿਤਨੋ=ਜਿਤ ਲਿਆ ਹੈ। ਹਰਨ=ਖ਼ਾਲੀ ਕਰਨ ਵਾਲਾ। ਭਰਨ=ਭਰਨ ਵਾਲਾ। ਸੰਪੂਰਨੋ=ਪੂਰਨ, ਸਮਰਥ। ਰਿਤਨੋ=ਖ਼ਾਲੀ।

**ਅਰਥ** : (ਹੇ ਭਾਈ ! ਮਨੁੱਖ ਦਾ) ਹੰਕਾਰ (ਬਹੁਤ) ਵੱਡਾ ਹੈ (ਪਰ ਇਸ ਦਾ ਆਪਣਾ) ਮੂਲੁ ਥੋੜਾ ਜਿਹਾ, (ਭਾਵ- ''ਰਕਤ ਬਿੰਦ ਕਾ ਇਹੁ ਤਨੋ'') ਹੈ। (ਵੇਖੋ ! ਇਸ ਦਾ ਸੰਸਾਰ ਵਿਚ ਭਾਵੇਂ ਪੱਕਾ) ਟਿਕਾਣਾ ਨਹੀਂ ਹੈ (ਪਰ ਇਸ ਨੂੰ ਪਦਾਰਥਾਂ ਦੀ) ਪਕੜ ਕਿਤਨੀ ਹੈ ।੧।ਰਹਾਉ।

(ਜਿਸ ਗਲ ਤੋਂ) ਵੇਦ (ਧਰਮ ਗ੍ਰੰਥ ਅਤੇ) ਸੰਤ ਜਨ ਵਰਜਦੇ (ਮੰਨ੍ਹਾ ਕਰਦੇ) ਹਨ ਉਸੇ ਨਾਲ (ਜੀਵ) ਪਿਆਰ ਕਰਦਾ ਹੈ। (ਜਿਵੇਂ) ਜੂਆ ਖੇਡਣ ਵਾਲਾ ਜੂਏ ਦੀ ਬਿਧੀ ਨਾਲ (ਆਪਣਾ ਮਾਲ-ਮਤਾ) ਹਾਰ ਦਿੰਦਾ ਹੈ, (ਇਸੇ ਤਰ੍ਹਾਂ) ਇੰਦ੍ਰੀਆਂ ਨੇ (ਜੀਵ ਨੂੰ ਆਪਣੇ) ਵਸ ਵਿਚ ਕਰ ਕੇ ਇਸ ਨੂੰ ਜਿਤ ਲਿਆ ਹੈ।੧।

(ਜੋ ਪ੍ਰਭੂ) ਖ਼ਾਲੀ ਅਤੇ (ਭਰਨ ਲਈ ਪੂਰਾ ਸਮਰਥ ਹੈ, ਮਨੁੱਖ ਉਸ ਦੇ) ਚਰਨ ਕਮਲਾਂ ਦੀ ਪ੍ਰੀਤ ਤੋਂ ਖ਼ਾਲੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਕਿਰਪਾ ਦੇ ਖ਼ਜ਼ਾਨੇ (ਪ੍ਰਭੂ) ਨੇ ਮੈਨੂੰ ਸਾਧ ਸੰਗ ਦੁਆਰਾ (ਗੁਰੂ ਦੀ ਪ੍ਰੀਤਿ ਕਰਨੀ) ਦਿੱਤੀ ਹੈ, ਜਿਸ ਕਰਕੇ ਮੈਂ ਸੰਸਾਰ (ਸਾਗਰ ਤੋਂ) ਤਰ ਗਿਆ ਹਾਂ ।੨।੧੦।੧੪੮।

## ਅਰਥ ਭੇਦ ਅਤੇ ਨਿਰਣੈ

**ਬੇਬਰਜਤ ਬੇਦ ਸੰਤਨਾ, ਉਆਹੂ ਸਿਉ ਰੇ ਹਿਤਨੋ ॥**

ਵੱਖ ਵੱਖ ਅਰਥ :੧

੨) ਜੋ ਚੀਜ਼ ਵੇਦਾਂ ਤੇ ਸੰਤਾਂ ਨੇ ਮਨ੍ਹਾ ਕੀਤੀ ਹੋਈ ਹੈ ਉਸ ਦੇ ਨਾਲ ਹੀ ਹਿੱਤ (ਪਿਆਰ) ਕਰਦਾ ਹੈ। ''ਜੋ ਬਿਬਰਜਿਤ, ਤਿਸ ਸਿਉ ਨੇਹੁ''(ਗੌ: ਮ: ੫)[ਸ਼ਬਦਾਰਥ, ਦਰਪਣ ਆਦਿ

੩) ਸੰਤ ਜਨਾ ਗੁਰਮੁਖਾਂ ਨੇ (ਜਿਹੜਾ) ਮਨਾਹ ਕੀਤਾ ਹੈ (ਬਰਜਿਆ ਹੈ) ਬੇਦਾਂ (ਦੇ ਪੜ੍ਹਨ) ਨੂੰ ਉਸੇ (ਬੇਦਾਂ ਦੇ ਪੜ੍ਹਨ) ਨਾਲ ਹੀ ਮਮਤਾ ਮਈ ਨੇਹ (ਹਿਤ) ਲਾਉਂਦਾ ਹੈ।

[ਗੁਰਬਾਣੀ ਲਗ-ਮਾਤ੍ਰਾਂ ਦੀ ਵਿਲਖਣਤਾ

**ਨਿਰਣੈ** : ਨੰਬਰ ੨ ਵਾਲੇ ਅਰਥਾਂ ਦੇ ਕਰਤਾ ਨੇ ਲਿਖਿਆ ਹੈ ਕਿ ਨੰਬਰ ੧ ਵਾਲੇ ਅਰਥ ਗੁਰਮਤਿ ਪ੍ਰਤਿਕੂਲ ਅਤੇ ਗੁਰਬਾਣੀ ਦੇ ਲਗ-ਮਾਤ੍ਰੀ ਨਿਯਮਾਂ ਅਨੁਸਾਰ ਨਹੀਂ। ਦਲੀਲ ਇਹ ਦਿਤੀ ਹੈ ਕਿ ਮੁਕਤੇ ਨਾਲ 'ਬੇਦ' ਕਦੇ 'ਬੇਦ ਨੇ' ਦਾ ਅਰਥ ਨਹੀਂ ਦੇ ਸਕਦਾ। ਇਹ ਪੱਕਾ ਨਿਯਮ ਹੈ ਪਰ ਨੇ' ਦੇ ਅਰਥ ਕਦਾ ਚਿਤ ਨਹੀਂ ਦਿੰਦਾ। ਇਹ ਪੱਕਾ ਫੈਸਲਾ ਹੈ। ਬਸ ਦੂਜਾ ਅਰਥ ਹੋ ਹੀ ਨਹੀਂ ਸਕਦਾ।

ਸਬੰਧਤ ਪੰਗਤੀ ਵਿਚ 'ਬੇਦ ਤੇ ਸੰਤਨਾ' ਬਹੁ ਵਚਨ ਨਾਵ ਹਨ। ਜਦੋਂ ਬਿਨਾਂ ਸਿਹਾਰੀ ਤੋਂ ਬੇਦ ਪਦ ਦੇ ਅਰਥ ਸਪਸ਼ਟ ਹਨ ਤਾਂ ਸਿਹਾਰੀ ਵਾਧੂ ਲਾ ਕੇ ਆਪਣੇ ਆਪ ਹੀ ਦੋਸ਼ੀ ਬਣਨ ਵਾਲੀ ਗੱਲ ਹੈ। ਜਿਥੋਂ ਤੱਕ ਨੰਬਰ ੧ ਵਾਲੇ ਅਰਥਾਂ ਵਿਚ ਗੁਰਮਤਿ ਪ੍ਰਤਿਕੂਲਤਾ ਦਾ ਸਬੰਧ ਹੈ, ਭਾਈ ਸਾਹਿਬ ਨੇ ਕੋਈ ਵੇਰਵਾ ਨਹੀਂ ਦਿਤਾ। ਜਿਵੇਂ ਪੰ. ਕਰਤਾਰ ਸਿੰਘ 'ਦਾਖਾ' ਨੇ 'ਖੜਗ ਖ਼ਾਲਸਾ' ਪੁਸਤਕ ਵਿਚ ਵੇਦਾਂ ਦਾ ਡਟ ਕੇ ਵਿਰੋਧ ਕੀਤਾ ਹੈ, ਉਸੇ ਤਰ੍ਹਾਂ ਭਾਈ ਸਾਹਿਬ ਰਣਧੀਰ ਸਿੰਘ ਜੀ ਵੀ ਇਸੇ ਮਤ ਦੇ ਹਾਮੀ ਹਨ। ਆਪ ਜੀ ਨੇ ''ਬੇਦ ਕਤੇਬ ਕਹਹੁ ਮਤ ਝੂਠੇ, ਝੂਠਾ ਜੋ ਨ ਬਿਚਾਰੇ'' ਪੰਗਤੀ ਦੇ ਅਰਥ ਵੀ ਇਉਂ ਕੀਤੇ ਹਨ- ''ਵੇਦ ਕਤੇਬੀ ਮਤ ਹਿੰਦੂਆਂ ਤੇ ਤੁਰਕਾਂ ਦੇ ਮੰਨੇ ਹੋਏ ਇਹ ਸਭ ਝੂਠੇ ਹਨ ਅਤੇ ਇਨ੍ਹਾਂ ਮਤਾਂ ਦੇ ਵਿਚਾਰਨਹਾਰੇ ਭੀ ਝੂਠੇ ਹਨ।'' [ਗੁਰਮਤਿ ਗੌਰਵਤਾ]

ਇਸ ਵਿਚ ਸੰਦੇਹ ਨਹੀਂ ਕਿ ਵੇਦਾਂ ਵਿੱਚ ਕਰਮ-ਕਾਂਡ ਤੇ ਬਹੁਤ ਜ਼ੋਰ ਦਿੱਤਾ ਗਿਆ ਹੈ ਪਰ ਇਸ ਦਾ ਇਹ ਮਤਲਬ ਨਹੀਂ ਕਿ ਵੇਦਾਂ ਵਿਚ 'ਨਾਮ' ਬਾਰੇ ਕੋਈ ਜ਼ਿਕਰ ਹੀ ਨਹੀਂ। ਨਾਮ ਦੀ ਸਿਫਤ ਵਾਲੇ ਵੀ ਵੇਦਾਂ ਵਿੱਚ ਕਈ ਸਲੋਕ ਹਨ। ਗੁਰਬਾਣੀ ਵਿੱਚ ਵੀ ਅੰਕਿਤ ਹੈ :-

**ਵੇਦਾ ਮਹਿ ਨਾਮੁ ਉਤਮੁ, ਸੋ ਸੁਣਹਿ ਨਾਹੀ, ਫਿਰਹਿ ਜਿਉ ਬੇਤਾਲਿਆ ॥**

ਪ੍ਰੋ. ਧਰਮਅਨੰਤ ਸਿੰਘ ਜੀ ਨੇ ਵੇਦਾਂ ਬਾਰੇ ਜੋ ਪੁਸਤਕ ਲਿਖੀ ਹੈ ਉਸ ਵਿੱਚ ਵੇਦਾਂ ਦੇ ਕਈ ਸਲੋਕ ਦਿਤੇ ਹਨ ਜਿਨ੍ਹਾਂ ਵਿੱਚ ਰਬੀ-ਉਪਮਾ ਹੈ :-

ੳ) **ਬੇਦ ਬਖਿਆਨ ਕਰਤ ਸਾਧੂ ਜਨ, ਭਾਗਹੀਨ ਸਮਝਤ ਨਹੀ ਖਲੁ ॥**[ਪੰ. ੭੧੭

ਅ) **ਬੇਦ ਸਾਸਤ੍ਰ ਜਨ ਪੁਕਾਰਹਿ, ਸੁਨੈ ਨਾਹੀ ਡੋਰਾ ॥** [ਪੰਨਾ ੪੦੮

ਇਸੇ ਤਰ੍ਹਾਂ 'ਰੰਗਿ ਰਿਤਨੋ' ਦੇ ਅਰਥ ਵੀ ਭਾਈ ਸਾਹਿਬ ਨੇ ''ਪ੍ਰੀਤਿ ਰੀਤੀ ਕਰਣ ਨਾਲ'' ਕੀਤੇ ਹਨ ਜਦੋਂ ਕਿ ਬਾਕੀ ਟੀਕਾਕਾਰਾਂ ਦੀ ਇਸ ਅਰਥ ਨਾਲ ਅਸੰਮਤੀ ਹੈ। ਉਪਰੋਕਤ ਪ੍ਰਮਾਣਾਂ ਰਾਹੀਂ

ਵੇਦਾਂ ਦੀ ਵਕਾਲਤ ਨਹੀਂ ਕੀਤੀ ਸਗੋਂ ਨਿਰਣੈ ਵਾਲੇ ਦ੍ਰਿਸ਼ਟੀਕੋਨ ਤੋਂ 'ਬੇਦ' ਸ਼ਬਦ ਦੇ ਅਰਥ 'ਧਰਮ ਗ੍ਰੰਥ ਅਤੇ ਗਿਆਨ' ਵੀ ਹਨ। ਅਜਿਹੇ ਚਾਨਣ ਵਿੱਚ ਹੀ ਪਾਠਕਾਂ ਨੂੰ ਸਹੀ ਸੇਧ ਦਿਤੀ ਹੈ। ਹਾਂ, ਵੇਦਾਂ ਵਿਚ ਜੋ ਕਰਮ ਕਾਂਡੀ ਵਿਸਥਾਰ ਹੈ, ਉਸ ਨਾਲ ਗੁਰਮਤਿ ਦਾ ਕੋਈ ਮੇਲ ਨਹੀਂ।

## ਸਾਰੰਸ਼ ਅਤੇ ਸਿਧਾਂਤ

ਗੁਰੂ ਦੇਵ ਜੀ ਨੇ ਵਾਹਿਗੁਰੂ ਜੀ ਤੋਂ ਭੁਲੇ ਹੋਏ ਮਨੁੱਖ ਦਾ ਨਕਸ਼ਾ ਖਿਚਿਆ ਹੈ। ਮਨੁੱਖ ਦਾ ਮੂਲ (ਮੁੱਢ)-ਰਕਤ ਬੂੰਦ ਕਾ ਗਾਰਾ ਹੈ। ਮੈਲੇ ਪਾਣੀ ਤੇ ਗੋਰੀ ਮਿਟੀ ਤੋਂ ਬਣੇ ਹੋਏ ਮਨੁੱਖ ਦੀ ਪਕੜ ਭੀ ਮਿਟੀ ਗਾਰੇ ਨਾਲ ਹੈ ਅਰਥਾਤ ਮੂਲ ਪਛਾਣੇ ਬਿਨਾ ਅਹੰਕਾਰ ਕਰ ਰਿਹਾ ਹੈ। ਜਿਸ ਚੀਜ਼ ਤੋਂ ਸਮੇਂ ਸਮੇਂ ਦੇ ਸੰਤਾਂ ਪੁਰਖਾਂ ਧਰਮ ਗ੍ਰੰਥਾਂ ਨੇ ਇਸ ਨੂੰ ਵਰਜਿਆ ਹੈ ਇਹ ਮੁੜਿ ਮੁੜਿ ਉਨ੍ਹਾਂ ਵਲ ਹੀ ਧਾਉਂਦਾ ਹੈ। ਪਰ ਸਚਾਈ ਇਹ ਹੈ ਕਿ ਇਹ ਪ੍ਰਭੂ ਨੂੰ ਵਿਸਾਰ ਕੇ ਇਕ ਜੁਆਰੀਏ ਵਾਂਗ ਜਨਮ ਦੀ ਬਾਜ਼ੀ ਜੂਏ ਵਿਚ ਹਾਰੀ ਬੈਠਾ ਹੈ। ਇਹ ਮਨਮਤੀ ਸਿਧਾਂਤਾਂ ਦਾ ਜੂਆ ਖੇਡਦਾ ਤੇ ਰਤਨ ਜਨਮ ਹਾਰਦਾ ਹੈ। ਸਭ ਕੁਝ ਕਰਨ ਦੇ ਬਾਵਜੂਦ ਵੀ ਜੂਏ ਦੀ ਇਲਤ ਨਹੀਂ ਛਡਦਾ। ਹਾਂ, ਜੇ ਕੋਈ ਆਸ਼ਾ ਦੀ ਕਿਰਨ ਹੈ ਤਾਂ ਉਹ ਸਾਧੂ (ਗੁਰੂ) ਦੀ ਸ਼ਰਣ ਵਿਚ ਪੈ ਕੇ ਉਸ ਦੇ ਪ੍ਰਸਾਦ ਨਾਲ ਨਾਮ ਦਾ ਚਿੰਤਨ ਕਰਨਾ ਹੀ ਫਲਦਾਇਕ ਹੋ ਸਕਦਾ ਹੈ ਅਤੇ ਇਸ ਨਾਲ ਹੀ ਜੀਵਨ ਵਿੱਚ ਪਲਟਾ ਆ ਸਕਦਾ ਹੈ। ਲੋੜ ਹੈ ਮਨੁੱਖ ਪ੍ਰਭੂ ਦਾ ਸ਼ੁਕਰਾਨਾ ਕਰਦਾ ਹੋਇਆ ਇਉਂ ਜੋਦੜੀ ਕਰਦਾ ਰਹੇ :-

**ਪ੍ਰਭ ਜੀ ਮੋਹਿ ਕਵਨੁ ਅਨਾਥੁ ਬਿਚਾਰਾ ॥**
**ਕਵਨ ਮੂਲ ਤੇ ਮਾਨੁਖੁ ਕਰਿਆ, ਇਹੁ ਪਰਤਾਪੁ ਤੁਮਾਰਾ ॥** [ਪੰਨਾ ੧੨੨੦

**ਗਉੜੀ, ਮਹਲਾ ੫ ॥ ਮੋਹਿ ਦਾਸਰੋ ਠਾਕੁਰ ਕੋ ॥ ਧਾਨੁ ਪ੍ਰਭ ਕਾ ਖਾਨਾ ॥ ੧ ॥ ਰਹਾਉ ॥ ਐਸੋ ਹੈ ਰੇ ਖਸਮੁ ਹਮਾਰਾ ॥ ਖਿਨ ਮਹਿ ਸਾਜਿ ਸਵਾਰਣਹਾਰਾ ॥ ੧ ॥ ਕਾਮੁ ਕਰੀ, ਜੇ ਠਾਕਰੁ ਭਾਵਾ ॥ ਗੀਤ ਚਰਿਤ ਪ੍ਰਭ ਕੇ ਗੁਨ ਗਾਵਾ ॥ ੨ ॥ ਸਰਣਿ ਪਰਿਓ, ਠਾਕੁਰ ਵਜੀਰਾ ॥ ਤਿਨਾ ਦੇਖਿ, ਮੇਰਾ ਮਨੁ ਧੀਰਾ ॥ ੩ ॥ ਏਕ ਟੇਕ ਏਕੋ ਆਧਾਰਾ ॥ ਜਨ ਨਾਨਕ, ਹਰਿ ਕੀ ਲਾਗਾ ਕਾਰਾ ॥ ੪ ॥ ੧੧ ॥ ੧੪੯ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਕਰੀਂ, ਭਾਵਾਂ, ਗਾਵਾਂ।

**ਨੋਟ** : 'ਵਜੀਰਾ' ਦਾ ਉਚਾਰਨ ਬਿੰਦੀ ਸਹਿਤ ਕਰਨਾ ਜ਼ਰੂਰੀ ਨਹੀਂ ਕਿਉਂਕਿ 'ਵਜੀਰ' ਸ਼ਬਦ ਇਕਵਚਨ ਭੀ ਹੈ ਅਤੇ ਬਹੁਵਚਨ ਭੀ।

**ਫੁਟਕਲ** : ਕਈ ਪਾਠੀ 'ਕਾਮ ਕਰੀ ਜੇ' ਦੀ ਥਾਂ 'ਕਾਮੁ ਕਰੀਜੇ' ਪਾਠ ਕਰਦੇ ਹਨ ਜੋ ਕਿ ਠੀਕ

ਨਹੀਂ ਹੈ। ਇਥੇ 'ਕਾਮ ਕਰੀ' ਵਖਰੇ ਪੜ੍ਹਨਾ ਹੈ।

**ਪਦ ਅਰਥ** : ਮੋਹਿ=ਮੈਂ। ਦਾਸਰੋ=ਨਿਕਾ ਜਿਹਾ ਦਾਸ, ਸੇਵਕ। ਧਾਨੁ=ਦਾਨ ਵਜੋਂ ਦਿਤਾ ਅਨਾਜ। ਖਾਨਾ=ਖਾਣਾ ਹੈ। ਸਾਜਿ=ਪੈਦਾ ਕਰ ਕੇ। ਭਾਵਾ=ਚੰਗਾ ਲੱਗਾਂ। ਠਾਕੁਰ ਵਜੀਰਾ=ਪ੍ਰਭੂ ਦੇ ਵਜ਼ੀਰ ਭਾਵ (ਸੰਤ ਜਨ)। ਧੀਰਾ=ਧੀਰਜ ਵਾਲਾ।

**ਅਰਥ** : (ਹੇ ਭਾਈ !) ਮੈਂ (ਆਪਣੇ) ਮਾਲਕ ਦਾ ਛੋਟਾ ਜਿਹਾ ਦਾਸ ਸੇਵਕ ਹਾਂ। ਪ੍ਰਭੂ ਦਾ ਬਖ਼ਸ਼ਿਆ ਹੋਇਆ ਧਾਨ (ਅਨਾਜ ਹੀ) ਖਾਂਦਾ ਹਾਂ ।੧।ਰਹਾਉ।

ਹੇ (ਭਾਈ !) ਸਾਡਾ ਮਾਲਕ ਇਹੋ ਜਿਹਾ ਹੈ, (ਜੋ ਇਕ) ਖਿਨ ਵਿਚ (ਜੀਵ) ਪੈਦਾ ਕਰਕੇ ਸਵਾਰਣ ਵਾਲਾ ਹੈ ।੧।

ਹੇ ਭਾਈ ! (ਮੇਰਾ ਦਿਲ ਕਰਦਾ ਹੈ ਮੈਂ ਉਹ) ਕੰਮ ਕਰਾਂ (ਜਿਸ ਨਾਲ) ਠਾਕੁਰ ਨੂੰ ਚੰਗਾ ਲੱਗਾਂ। (ਉਸ) ਪ੍ਰਭੂ ਦੇ ਚਰਿਤਰ, ਗੀਤ (ਅਤੇ ਉਸ ਦੇ) ਗੁਣ ਗਾਇਨ ਕਰਾਂ ।੨।

(ਹੇ ਭਾਈ ! ਜੋ) ਪ੍ਰਭੂ ਦੇ ਵਜ਼ੀਰ (ਭਾਵ ਸੰਤ ਜਨ ਹਨ, ਮੈਂ ਉਨ੍ਹਾਂ ਦੀ) ਸਰਣੀ ਪੈ ਗਿਆ ਹਾਂ। ਉਨ੍ਹਾਂ ਨੂੰ ਵੇਖ ਕੇ (ਭਾਵ ਦਰਸ਼ਨ ਕਰਕੇ) ਮੇਰਾ ਮਨ ਧੀਰਜ ਵਾਲਾ ਹੋ ਗਿਆ (ਭਾਵ ਮੈਨੂੰ ਟਿਕਾਉ ਆ ਗਿਆ ਹੈ) ।੩।

(ਹੇ ਭਾਈ ! ਮੈਨੂੰ) ਇਕ (ਹਰੀ ਦੀ) ਟੇਕ ਤੇ ਇਕ (ਹਰੀ ਦਾ ਹੀ) ਆਸਰਾ ਹੈ। ਦਾਸ ਨਾਨਕ, ਹਰੀ ਦੀ ਕਾਰ (ਭਾਵ ਨਾਮ ਸਿਮਰਨ ਦੀ ਸਚੀ ਕਾਰ) ਵਿੱਚ ਲਗ ਗਿਆ ਹੈ ।੪।੧੧।੧੪੯।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿੱਚ ਸਤਿਗੁਰਾਂ ਨੇ ਆਪਣੇ ਖਸਮ ਦੀ ਸਿਫਤਿ ਸਾਲਾਹ ਕੀਤੀ ਹੈ ਜੋ ਜਨਮਾਂ ਜਨਮਾਂਤਰਾਂ ਦੇ ਪਾਪ ਕਟਣਹਾਰਾ ਤੇ ਜੀਆਂ ਨੂੰ ਸਵਾਰਨ ਵਾਲਾ ਹੈ। ਸਚ ਜਾਣੋ, ਸੰਤਾਂ ਦੀ ਸ਼ਰਣ ਵਿੱਚ ਰਹਿ ਕੇ ਉਨ੍ਹਾਂ ਦਾ ਦਰਸ਼ਨ ਕਰਕੇ ਮਨ ਨੂੰ ਧੀਰਜ ਆਉਂਦਾ ਹੈ। ਇਸ ਤਰ੍ਹਾਂ ਦੀ ਭਾਵਨਾ ਇਕ ਹੋਰ ਪੰਗਤੀ ਵਿਚ ਵੀ ਪ੍ਰਗਟਾਈ ਗਈ ਹੈ :-

**ਜਨ ਨਾਨਕ ਕਉ ਹਰਿ ਮੇਲਿ ਜਨ, ਤਿਨ ਵੇਖਿ ਵੇਖਿ ਹਮ ਜੀਵਾਹਿ ॥[ਪੰਨਾ ੩੧੦**

ਸਿਧਾਂਤ ਇਹ ਹੈ ਕਿ ਜਿਹੜਾ ਮਨੁੱਖ ਉਸ ਪ੍ਰਭੂ ਨੂੰ ਆਪਣਾ ਜੀਵਨ ਆਧਾਰ ਬਣਾ ਲੈਂਦਾ ਹੈ, ਸਹੀ ਅਰਥਾਂ ਵਿੱਚ ਓਹੀ ਪ੍ਰਭੂ ਦੀ ਕਾਰ-ਸੇਵਾ ਕਰਦਾ ਹੈ।

**ਗਉੜੀ ਮਹਲਾ ੫ ॥ ਹੈ ਕੋਈ ਐਸਾ, ਹਉਮੈ ਤੋਰੈ ॥ ਇਸੁ ਮੀਠੀ ਤੇ, ਇਹੁ ਮਨੁ ਹੋਰੈ ॥ ੧ ॥ ਰਹਾਉ ॥ ਅਗਿਆਨੀ ਮਾਨੁਖੁ ਭਇਆ, ਜੋ ਨਾਹੀ ਸੋ ਲੋਰੈ ॥ ਰੈਣਿ ਅੰਧਾਰੀ ਕਾਰੀਆ, ਕਵਨ ਜੁਗਤਿ, ਜਿਤੁ ਭੋਰੈ ॥ ੧ ॥ ਭ੍ਰਮਤੋ ਭ੍ਰਮਤੋ ਹਾਰਿਆ, ਅਨਿਕ ਬਿਧੀ ਕਰਿ ਟੋਰੈ ॥ ਕਹੁ ਨਾਨਕ ਕਿਰਪਾ**

**ਭਈ, ਸਾਧ ਸੰਗਤਿ ਨਿਧਿ ਮੋਰੈ ॥ ੨ ॥ ੧੨ ॥ ੧੫੦ ॥**

**ਪਦ ਅਰਥ** : ਤੋਰੈ=ਤੋੜਦਾ ਹੈ। ਹੋਰੈ=ਹੋੜਦਾ, ਰੋਕਦਾ ਹੈ। ਲੋਰੈ=ਲੋੜਦਾ, ਚਾਹੁੰਦਾ ਹੈ। ਕਾਰੀਆ=ਕਾਲੀ। ਭੋਰੈ=ਅੰਮ੍ਰਿਤ ਵੇਲਾ, ਪ੍ਰਭਾਵ। ਟੋਰੈ=ਟੋਲਦਾ, ਖੋਜਦਾ ਹੈ।

**ਅਰਥ** : (ਹੇ ਭਾਈ !) ਐਸਾ (ਕੋਈ ਸੂਰਮਾ ਹੈ ਜੋ ਮੇਰੀ) ਹਉਮੈ ਨੂੰ ਤੋੜ ਦੇਵੇ (ਅਤੇ) ਇਸ ਮਿਠੀ ਤੋਂ ਇਸ ਮਨ ਨੂੰ ਹੋੜ (ਮੋੜ) ਦੇਵੇ ।੧।ਰਹਾਉ।

(ਅਸਲੀਅਤ ਇਹ ਹੈ ਕਿ) ਮਨੁੱਖ ਅਗਿਆਨੀ ਹੋ ਗਿਆ ਹੈ, ਜੋ ਚੀਜ਼ ਸਦਾ ਰਹਿਣ ਵਾਲੀ) ਨਹੀਂ, ਉਸੇ ਨੂੰ ਚਾਹੁੰਦਾ ਹੈ। (ਅਗਿਆਨਤਾ ਦੀ) ਉਮਰ ਰੂਪੀ ਰਾਤ ਕਾਲੀ ਹੈ, ਕਿਹੜੀ ਜੁਗਤੀ (ਵਰਤੀ ਜਾਏ) ਜਿਸ ਨਾਲ (ਜੀਵਨ ਦੀ) ਪ੍ਰਭਾਤ (ਆ ਜਾਵੇ)?।੧।

(ਹੇ ਭਾਈ! ਮੈਂ ਕਈ ਜੂਨਾਂ ਵਿਚ) ਭਰਮਦਾ ਭਰਮਦਾ ਹਾਰ ਗਿਆ ਹਾਂ, ਅਨੇਕ ਪ੍ਰਕਾਰ ਨਾਲ ਖੋਜ ਕੇ (ਵੀ ਵੇਖ ਲਿਆ ਹੈ, ਪ੍ਰੰਤੂ ਹਉਮੈ ਨਾਲ ਭਰਿਆ ਮਨ ਕਾਬੂ ਨਹੀਂ ਆਇਆ)। ਨਾਨਕ! ਆਖ ਕਿ (ਮੇਰੇ ਉਤੇ ਜਦੋਂ ਪ੍ਰਭੂ ਦੀ) ਕਿਰਪਾ ਹੋਈ (ਤਾਂ ਪਤਾ ਚਲਿਆ ਕਿ) ਸਾਧ ਸੰਗਤ (ਹੀ ਮੇਰੇ ਲਈ ਗੁਣਾਂ ਦਾ) ਖ਼ਜ਼ਾਨਾ ਹੈ ।੨।੧੨।੧੫੦।

## ਸਾਰੰਸ਼ ਅਤੇ ਸਿਧਾਂਤ

ਮਨੁੱਖ ਲਈ ਸਭ ਤੋਂ ਵੱਡਾ ਦੁਖਾਂਤ ਇਹ ਹੈ ਕਿ ਮਨੁੱਖ ਅਤੇ ਪ੍ਰਭੂ ਦੇ ਵਿਚਕਾਰ ਕੂੜ ਦੀ ਕੰਧ ਪਈ ਹੋਈ ਹੈ। ਇਸੇ ਨੂੰ ਹੀ ਹਉਮੈ ਅਤੇ ਮਾਇਆ ਦੀ ਕੰਧ ਆਖਿਆ ਜਾਂਦਾ ਹੈ। ਇਹੋ ਅਗਿਆਨਤਾ ਦਾ ਪਰਦਾ ਹੈ। ਇਸ ਪਰਦੇ ਦੇ ਓਹਲੇ ਹੀ ਪ੍ਰਭੂ ਲੁਕਿਆ ਬੈਠਾ ਹੈ। 'ਹੈ ਕੋਈ' ਇਕ ਵੰਗਾਰ ਹੈ। ਅਜਿਹਾ ਕੋਈ ਮਾਂ ਦਾ ਲਾਲ ਹੈ ਜੋ ਹੰਕਾਰ ਦੀ ਗਰਦਨ ਤੋੜ ਦੇਵੇ? ਮਾਇਆ ਵਲ ਜਾਂਦਾ ਮਨ ਮੋੜ ਲਵੇ? ਅਗਿਆਨਤਾ ਰੂਪੀ ਕਾਲੀ ਰਾਤ ਵਿਚ ਮਨੁੱਖ ਉਲੂ ਬਣਿਆ ਪਿਆ ਹੈ। ਬਸ ਜਿਸ ਨੂੰ ਸਾਧੂ ਦਾ ਸੰਗ ਮਿਲਿਆ ਹੈ, ਓਹੀ ਹਉਮੈ ਤੋਂ ਟਲਿਆ ਹੈ ਉਸ ਦੇ ਜੀਵਨ ਵਿਚ ਪ੍ਰਭਾਤ ਦਾ ਪੋਹ ਫੁਟਾਲਾ ਹੋਇਆ ਹੈ ਅਤੇ ਉਹੀ ਪ੍ਰਭੂ ਨੂੰ ਮਿਲਿਆ ਹੈ।

**ਗਉੜੀ ਮਹਲਾ ੫ ॥ ਚਿੰਤਾਮਣਿ ਕਰੁਣਾਮਏ ॥੧॥ ਰਹਾਉ ॥ ਦੀਨ ਦਇਆਲਾ ਪਾਰਬ੍ਰਹਮ ॥ ਜਾਕੈ ਸਿਮਰਣਿ ਸੁਖ ਭਏ ॥੧॥ ਅਕਾਲ ਪੁਰਖ ਆਗਾਧਿ ਬੋਧ ॥ ਸੁਨਤ ਜਸੋ, ਕੋਟਿ ਅਘ ਖਏ ॥ ੨ ॥ ਕਿਰਪਾ ਨਿਧਿ ਪ੍ਰਭ, ਮਇਆ ਧਾਰਿ ॥ ਨਾਨਕ, ਹਰਿ ਹਰਿ ਨਾਮੁ ਲਏ ॥੩॥੧੩॥੧੫੧॥**

**ਪਦ ਅਰਥ** : ਚਿੰਤਾਮਣਿ=ਮਨ ਦੀ ਕਾਮਨਾ ਪੂਰੀ ਕਰਨ ਵਾਲੀ ਮਣੀ (ਰਤਨ)। ਕਰੁਣਾਮਏ=ਦਇਆ ਸਰੂਪ। ਆਗਾਧਿ ਬੋਧ=ਅਥਾਹ ਗਿਆਨ ਵਾਲਾ। ਜਸੋ=ਜਸੁ, ਸਿਫਤਿ। ਅਘ= ਪਾਪ। ਖਏ=ਨਾਸ਼ ਹੋ ਗਏ।

**ਅਰਥ** : (ਉਹ ਵਾਹਿਗੁਰੂੰ) ਮਨ ਦੀ ਕਾਮਨਾ ਪੂਰੀ ਕਰਨ ਵਾਲੀ ਮਣੀ ਅਤੇ ਦਇਆ ਦਾ ਸਰੂਪ ਹੈ ।੧।ਰਹਾਉ।

(ਉਹ) ਪਾਰਬ੍ਰਹਮ ਦੀਨਾਂ ਤੇ ਦਇਆ ਕਰਨ ਵਾਲਾ ਹੈ, ਜਿਸ ਦੇ (ਨਾਮ) ਸਿਮਰਣ ਕਰਕੇ (ਸਾਰੇ) ਸੁਖ (ਪ੍ਰਾਪਤ) ਹੋ ਗਏ ।੧।

(ਹੇ ਭਾਈ ! ਉਸ) ਅਥਾਹ ਗਿਆਨ ਵਾਲੇ ਅਕਾਲ ਪੁਰਖ ਦਾ ਜਸ ਸੁਣ ਕੇ ਕਰੋੜਾਂ ਪਾਪ ਨਾਸ਼ ਹੋ ਗਏ ।੨।

ਹੇ ਕਿਰਪਾ ਦੇ ਖ਼ਜ਼ਾਨੇ ਪ੍ਰਭੂ ! (ਮੇਰੇ ਤੇ) ਮਿਹਰ ਕਰ । ਨਾਨਕ (ਇਸੇ ਤਰ੍ਹਾਂ ਤੈਂ) ਹਰੀ ਦਾ ਨਾਮ ਲੈਂਦਾ (ਭਾਵ ਸਿਮਰਦਾ) ਰਹੇ ।੩।੧੩।੧੫੧।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਵਾਹਿਗੁਰੂ ਜੀ ਨੂੰ ਜਿਥੇ ਮਨ ਚਿੰਦੇ ਫਲ ਦੇਣ ਵਾਲੀ ਚਿੰਤਾਮਣੀ ਦਸਿਆ ਹੈ, ਉਥੇ ਦਇਆ ਦਾ ਸਰੂਪ ਵੀ ਦਰਸਾਇਆ ਹੈ। ਚਿੰਤਾਮਣੀ ਪਾਸ ਜੋ ਫਲ ਹੋਵੇ ਓਹੀ ਕੁਝ ਦੇ ਸਕਦੀ ਹੈ ਅਤੇ ਉਹ ਵੀ ਮੰਗਿਆਂ ਦੇਂਦੀ ਹੈ। ਅਕਾਲ ਪੁਰਖ ਅਣ-ਮੰਗਿਆ ਦਾਨ ਦੇਣ ਵਾਲਾ ਹੈ, ਜਿਸ ਦਾ ਜਸ ਸੁਣਨ ਨਾਲ ਕਰੋੜਾਂ ਪਾਪ ਨਾਸ਼ ਹੋ ਜਾਂਦੇ ਹਨ। ਸਿਧਾਂਤ ਇਹ ਹੈ ਕਿ ਉਸ ਚਿੰਤਾਮਣੀ ਰੂਪ ਵਾਹਿਗੁਰੂ ਨੂੰ ਹੀ ਮੰਗੋ ਜਿਸ ਦੇ ਮਿਲਿਆਂ ਸਾਰੇ ਅੰਦੇਸ਼ੇ ਤੇ ਦੁੱਖ ਮਿਟ ਜਾਂਦੇ ਹਨ।

**ਗਉੜੀ ਪੂਰਬੀ੍ ਮਹਲਾ ੫ ॥ ਮੇਰੇ ਮਨ ! ਸਰਣਿ ਪ੍ਰਭੂ ਸੁਖ ਪਾਏ ॥ ਜਾ ਦਿਨਿ ਬਿਸਰੈ ਪ੍ਰਾਨ ਸੁਖਦਾਤਾ, ਸੋ ਦਿਨੁ ਜਾਤ ਅਜਾਏ ॥ ੧ ॥ ਰਹਾਉ ॥ ਏਕ ਰੈਣ ਕੇ ਪਾਹੁਨ ਤੁਮ ਆਏ,ਬਹੁ ਜੁਗ ਆਸ ਬਧਾਏ ॥ ਗ੍ਰਿਹ ਮੰਦਰ ਸੰਪੈ ਜੋ ਦੀਸੈ, ਜਿਉ ਤਰਵਰ ਕੀ ਛਾਏ ॥ ੧ ॥ ਤਨੁ ਮੇਰਾ, ਸੰਪੈ ਸਭ ਮੇਰੀ, ਬਾਗ ਮਿਲਖ ਸਭ ਜਾਏ ॥ ਦੇਵਨਹਾਰਾ ਬਿਸਰਿਓ ਠਾਕੁਰ, ਖਿਨ ਮਹਿ ਹੋਤ ਪਰਾਏ ॥ ੨ ॥ ਪਹਿਰੈ ਬਾਗਾ ਕਰਿ ਇਸਨਾਨਾ, ਚੋਆ ਚੰਦਨ ਲਾਏ ॥ ਨਿਰਭਉ ਨਿਰੰਕਾਰੁ ਨਹੀ ਚੀਨਿਆ, ਜਿਉ ਹਸਤੀ ਨਾਵਾਏ ॥੩॥ ਜਉ ਹੋਇ ਕ੍ਰਿਪਾਲੁ ਤ ਸਤਿਗੁਰੁ ਮੇਲੈ, ਸਭਿ ਸੁਖ ਹਰਿ ਕੇ ਨਾਏ ॥ ਮੁਕਤੁ ਭਇਆ, ਬੰਧਨ ਗੁਰਿ ਖੋਲੇ, ਜਨ ਨਾਨਕ, ਹਰਿਗੁਣ ਗਾਏ ॥ ੪ ॥੧੪॥੧੫੨ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਅਜਾਏਂ, ਜਿਉਂ, ਚੀਨਿਆਂ, ਨਾਏਂ। **ਫੁਟਕਲ** : ਨ੍ਹਾਵਾਏ ।

**ਪਦ ਅਰਥ** : ਅਜਾਏ=ਵਿਅਰਥ । ਪਾਹੁਨ=ਪ੍ਰਾਹੁਣੇ । ਬਧਾਏ=ਬੰਨੀ ਬੈਠੇ ਹੋ । ਸੰਪੈ=ਸੰਪਦਾ,

ਧਨ-ਪਦਾਰਥ। ਤਰਵਰ=ਬ੍ਰਿਛ, ਦਰਖ਼ਤ। ਛਾਇ=ਛਾਂ। ਮਿਲਖ=ਜਾਇਦਾਦ। ਬਾਗਾ=ਚਿਟੇ ਕਪੜੇ। ਚੋਆ ਚੰਦਨ=ਚੰਦਨ ਦਾ ਤੇਲ, ਇਤਰ। ਹਸਤੀ=ਹਾਥੀ। ਨਾਇ=ਨਾਮ ਵਿੱਚ।

**ਅਰਥ** : ਹੇ ਮੇਰੇ ਮਨ ! ਪ੍ਰਭੂ ਦੀ ਸ਼ਰਣ ਵਿੱਚ (ਰਹਿ ਕੇ ਸਾਰੇ) ਸੁਖ ਪ੍ਰਾਪਤ ਕੀਤੇ (ਜਾਂਦੇ ਹਨ)। ਜਿਸ ਦਿਨ ਪ੍ਰਾਣਾਂ ਦਾ ਸੁਖ-ਦਾਤਾ ਵਿਸਰ ਜਾਂਦਾ ਹੈ ਉਹ ਦਿਨ ਆਜਾਈਂ (ਵਿਅਰਥ) ਚਲਾ ਜਾਂਦਾ ਹੈ ।੧।ਰਹਾਉ।

(ਹੇ ਭਾਈ ! ਸੰਸਾਰ ਵਿਚ) ਇਕ ਰਾਤ ਦੇ ਤੁਸੀਂ ਪ੍ਰਾਹੁਣੇ ਆਏ ਹੋ, (ਪਰ ਤੁਸੀ) ਬਹੁਤੇ (ਭਾਵ ਕਈ) ਜੁਗ ਜੀਵਣ ਦੀਆਂ ਆਸਾਂ ਬੰਨ੍ਹੀ ਬੈਠੇ ਹੋ। ਜੋ ਘਰ, ਮੰਦਰ ਸੰਪਦਾ (ਆਦਿ) ਦਿਸ ਰਹੀ ਹੈ (ਇਹ ਨਾਸ਼ਵੰਤ ਹੈ) ਜਿਵੇਂ ਕਿ ਬ੍ਰਿਛ ਦੀ ਛਾਂ ਬਿਨਸਨਹਾਰ ਹੈ ।੧।

(ਹੇ ਭਾਈ ! ਇਹ ਆਖਣਾ ਹੈ ਕਿ) ਸਰੀਰ ਮੇਰਾ ਹੈ, ਸੰਪਦਾ ਸਾਰੀ ਮੇਰੀ ਹੈ, ਬਾਗ਼, ਜਾਇਦਾਦ, ਸਾਰੀ ਜ਼ਮੀਨ (ਮੇਰੀ ਹੈ ਇਸ ਤੋਂ ਪਤਾ ਚਲਦਾ ਹੈ ਕਿ ਤੈਨੂੰ ਸਭ ਕੁਝ) ਦੇਣ ਵਾਲਾ ਮਾਲਕ ਵਿਸਰ ਗਿਆ ਹੈ, (ਯਾਦ ਰਖ ਸਰੀਰ ਛੱਡਣ ਮਗਰੋਂ ਇਕ) ਛਿਨ ਵਿੱਚ ਸਭ ਕੁਝ ਪਰਾਇਆ ਹੋ ਜਾਂਦਾ ਹੈ ।੨।

(ਹੇ ਭਾਈ ! ਜੇ ਕੋਈ) ਇਸ਼ਨਾਨ ਕਰਕੇ ਚਿਟੇ ਕਪੜੇ ਪਹਿਨਦਾ ਹੈ, ਕਪੜਿਆਂ (ਉਤੇ) ਚੰਦਨ ਦਾ ਤੇਲ (ਭਾਵ ਸੁਗੰਧੀ) ਲਾਉਂਦਾ ਹੈ, (ਜੇ ਉਸ ਨੇ) ਨਿਰਭਉ ਨਿਰੰਕਾਰ ਨੂੰ ਨਹੀਂ ਪਛਾਣਿਆ (ਤਾਂ ਉਸ ਦੀ ਸਾਰੀ ਕਿਰਿਆ ਇਉਂ ਸਮਝੋ) ਜਿਵੇਂ ਹਾਥੀ ਨੂੰ (ਕੋਈ) ਨਵ੍ਹਾਉਂਦਾ ਹੈ। (ਭਾਵ ਹੱਥੀ ਨਹਾ ਕੇ ਆਪਣੇ ਉਤੇ ਮਿਟੀ ਪਾ ਲੈਂਦਾ ਹੈ ਅਤੇ ਉਸ ਦਾ ਇਸ਼ਨਾਨ ਵਿਅਰਥ ਚਲਾ ਜਾਂਦਾ ਹੈ) ।੩।

(ਹੇ ਭਾਈ !) ਜਦੋਂ (ਪ੍ਰਭੂ) ਕਿਰਪਾਲੂ ਹੁੰਦਾ ਹੈ ਤਾਂ (ਉਹ) ਸਤਿਗੁਰੂ ਨੂੰ ਮਿਲਾਉਂਦਾ ਹੈ (ਫਿਰ ਅਨੁਭਵ ਹੁੰਦਾ ਹੈ ਕਿ) ਸਾਰੇ ਸੁਖ ਹਰੀ ਦੇ ਨਾਮ (ਸਿਮਰਨ) ਵਿਚ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਗੁਰੂ ਨੇ (ਜਿਸ ਮਨੁੱਖ ਦੇ) ਬੰਧਨ ਖੋਲ੍ਹ ਦਿਤੇ ਹਨ (ਉਹੀ) ਹਰੀ ਦੇ ਗੁਣ ਗਾਇਨ ਕਰਦਾ ਹੈ ।੪।੧੪।੧੫੨।

## ਸਾਰੰਸ਼ ਅਤੇ ਸਿਧਾਂਤ

**ਜੈਸੇ ਰੈਣਿ ਪਰਾਹੁਣੇ ਉਠਿ ਚਲਸਹਿ ਪਰਭਾਤਿ ॥**

**ਕਿਆ ਤੂੰ ਰਤਾ ਗਿਰਸਤ ਸਿਉ, ਸਭ ਫੁਲਾ ਕੀ ਬਾਗਾਤਿ ॥** [ਪੰਨਾ ੫੦

ਭਾਵੇਂ ਇਹ ਸ਼ਬਦ ਮਨ ਪ੍ਰਤੀ ਸੰਬੋਧਨ ਹੈ ਪਰ ਰਹਾਉ ਤੋਂ ਮਗਰੋਂ ਜੋ ਵਿਆਖਿਆ ਹੈ ਉਹ ਹਰੇਕ ਜਗਿਆਸੂ ਨੂੰ ਝੰਝੋੜਨ ਵਾਲੀ ਹੈ। ਸਰੀਰ ਤੇ ਹੋਰ ਸਾਰੀ ਸਮਗਰੀ ਪ੍ਰਭੂ ਦੀ ਦਿਤੀ ਹੋਈ ਹੈ ਪਰ ਮਨੁੱਖ ਇਹ ਸਮਝਦਾ ਹੈ ਕਿ ਉਸ ਨੇ ਆਪਣੀ ਸਿਆਣਪ ਤੇ ਮਿਹਨਤ ਨਾਲ ਸਾਰੀ ਸੰਪਦਾ ਇਕਠੀ ਕੀਤੀ ਹੈ। ਬਸ ਇਹ ਜੀਵ ਦੀ ਵੱਡੀ ਭੁੱਲ ਹੈ। ਇਹ ਇਸ ਤਰ੍ਹਾਂ ਦਾ ਹੰਕਾਰ ਹੈ ਜਿਵੇਂ ਟਟੀਰੀ ਸਮਝਦੀ ਹੈ ਕਿ ਸਾਰਾ ਅਸਮਾਨ ਉਸ ਨੇ ਹੀ ਚੁਕਿਆ ਹੋਇਆ ਹੈ। ਪ੍ਰਭੂ ਦੀ ਕਿਰਪਾ ਨਾਲ ਜੇ ਸਤਿਗੁਰੂ ਦਾ ਮੇਲ

ਹੋ ਜਾਵੇ, ਸਤਿਗੁਰੂ ਤੋਂ ਨਾਮ ਦੀ ਦਾਤਿ ਪ੍ਰਾਪਤ ਹੋ ਜਾਵੇ ਤਾਂ ਜੀਵਨ-ਮੁਕਤੀ ਦਾ ਰਾਹ ਖੁਲ੍ਹਦਾ ਹੈ। ਸਿਧਾਂਤ ਇਹ ਹੈ ਕਿ ਸਾਰੇ ਸੁਖ ਪ੍ਰਭੂ ਦੀ ਸ਼ਰਨ ਵਿੱਚ ਪਇਆਂ ਹੀ ਪ੍ਰਾਪਤ ਹੁੰਦੇ ਹਨ :-

ੳ) **ਸਭਿ ਸੁਖ, ਸਭਿ ਗੁਣ, ਸਭਿ ਨਿਧਾਨ ਹਰਿ,**
**ਜਿਤੁ ਜਪਿਐ ਦੁਖ ਭੁਖ ਸਭ ਲਹਿ ਜਾਈ ॥** [ਪੰਨਾ ੪੯੩

੨) **ਸਭਿ ਸੁਖ ਮੁਕਤਿ ਨਾਮ ਧੁਨਿ ਬਾਣੀ, ਸਚੁ ਨਾਮੁ ਉਰ ਧਾਰੀ ॥**
**ਨਾਮ ਬਿਨਾ ਨਹੀ ਛੂਟਸਿ ਨਾਨਕ, ਸਾਚੀ ਤਰੁ ਤੂ ਤਾਰੀ ॥** [ਪੰਨਾ ੧੦੧੩

ਬਾਕੀ ਕਾਲ ਦੀ ਚੋਟ ਤੋਂ ਨਾਮ ਆਸਰੇ ਬਿਨਾ ਕੋਈ ਨਹੀਂ ਬਚ ਸਕਦਾ। ਦਸਮੇਸ਼ ਪਿਤਾ ਜੀ ਦੇ ਬਚਨ ਹਨ :-

**ਕਰੇ ਕੋਟ ਕੋਊ ਧਰੇ ਕੋਟ ਓਟੰ ॥**
**ਬਚੈਗੋ ਨ ਕਿਉ ਹੂੰ, ਕਰੇ ਕਾਲ ਚੋਟੰ ॥** [ਬਚਿਤ੍ਰ ਨਾਟਕ

**ਗਉੜੀ ਪੂਰਬੀ ਮਹਲਾ ੫ ॥ ਮੇਰੇ ਮਨ ! ਗੁਰੁ, ਗੁਰੁ, ਗੁਰੁ, ਸਦ ਕਰੀਐ ॥ ਰਤਨ ਜਨਮੁ ਸਫਲੁ ਗੁਰਿ ਕੀਆ, ਦਰਸਨ ਕਉ ਬਲਿਹਰੀਐ ॥ ੧ ॥ ਰਹਾਉ ॥ ਜੇਤੇ ਸਾਸ ਗ੍ਰਾਸ ਮਨੁ, ਲੇਤਾ, ਤੇਤੇ ਹੀ ਗੁਨ ਗਾਈਐ ॥ ਜਉ ਹੋਇ ਦੈਆਲੁ ਸਤਿਗੁਰੁ ਅਪਨਾ, ਤਾ ਇਹ ਮਤਿ ਬੁਧਿ ਪਾਈਐ ॥ ੧ ॥ ਮੇਰੇ ਮਨ ! ਨਾਮਿ ਲਏ ਜਮ ਬੰਧ ਤੇ ਛੂਟਹਿ, ਸਰਬ ਸੁਖਾ ਸੁਖ ਪਾਈਐ ॥ ਸੇਵਿ ਸੁਆਮੀ ਸਤਿਗੁਰੁ ਦਾਤਾ, ਮਨ ਬੰਛਤ ਫਲ ਆਈਐ ॥ ੨ ॥ ਨਾਮੁ ਇਸਟੁ ਮੀਤ ਸੁਤ ਕਰਤਾ, ਮਨ, ਸੰਗਿ ਤੁਹਾਰੈ ਚਾਲੈ ॥ ਕਰਿ ਸੇਵਾ ਸਤਿਗੁਰ ਅਪੁਨੇ ਕੀ, ਗੁਰ ਤੇ ਪਾਈਐ ਪਾਲੈ ॥ ੩ ॥ ਗੁਰਿ ਕਿਰਪਾਲਿ, ਕ੍ਰਿਪਾ ਪ੍ਰਭਿ ਧਾਰੀ, ਬਿਨਸੇ ਸਰਬ ਅੰਦੇਸਾ ॥ ਨਾਨਕ, ਸੁਖੁ ਪਾਇਆ ਹਰਿ ਕੀਰਤਨਿ, ਮਿਟਿਓ ਸਗਲ ਕਲੇਸਾ ॥ ੪ ॥ ੧੫ ॥ ੧੫੩ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਤਾਂ, ਛੂਟਹਿਂ।

**ਨੋਟ:** 'ਸੁਖਾਂ ਸੁਖ' ਪਾਠ ਕਰਨਾ ਠੀਕ ਨਹੀਂ ਕਿਉਂਕਿ 'ਸੁਖ' ਪਦ ਦਾ ਖਖਾ ਅਖਰ ਮੁਕਤਾ ਹੈ, ਜੇ ਔਂਕੜ ਹੁੰਦਾ ਤਾਂ 'ਸੁਖਾਂ ਸੁਖੁ' ਉਚਾਰਨ ਕਰਨਾ ਠੀਕ ਸੀ। ਸੋ 'ਸੁਖਾ ਸੁਖ' ਪਾਠ ਕਰਨਾ ਹੀ ਠੀਕ ਹੈ।

**ਪਦ ਅਰਥ:** ਬਲਿਹਰੀਐ=ਬਲਿਹਾਰ (ਸਦਕੇ) ਜਾਈਏ। ਆਈਐ=ਆ ਜਾਣਗੇ। ਸੁਖਾ ਸੁਖ= ਸੁਖ ਹੀ ਸੁਖ। ਪਾਲੈ=ਪਲੇ, ਹਿਰਦੇ ਵਿਚ। ਅੰਦੇਸਾ=ਚਿੰਤਾ, ਫਿਕਰ। ਕਲੇਸਾ=ਕਲੇਸ਼, ਦੁਖ, ਝਗੜੇ।

**ਅਰਥ** : ਹੇ ਮੇਰੇ ਮਨ ! (ਤੈਨੂੰ) ਹਮੇਸ਼ਾਂ ਗੁਰੂ ਗੁਰੂ ਗੁਰੂ (ਸਿਮਰਨ) ਕਰਨਾ ਚਾਹੀਦਾ ਹੈ। (ਇਹ) ਰਤਨ ਜਨਮ (ਭਾਵ ਮਨੁੱਖਾ ਜੀਵਨ) ਗੁਰੂ ਨੇ ਸਫਲ ਕੀਤਾ ਹੈ (ਇਸ ਲਈ ਗੁਰੂ ਦੇ) ਦਰਸ਼ਨ ਤੋਂ ਬਲਿਹਾਰ ਜਾਈਏ ।੧।ਰਹਾਉ।

(ਹੇ ਭਾਈ ! ਮਨੁੱਖ) ਜਿਤਨੇ ਸਾਸ ਗ੍ਰਾਸ ਲੈਂਦਾ ਹੈ ਉਤਨੇ ਹੀ (ਇਸ ਨੂੰ ਪ੍ਰਭੂ ਦੇ) ਗੁਣ ਗਾਉਣੇ ਚਾਹੀਦੇ ਹਨ। (ਪਰ) ਜਦ ਆਪਣਾ ਸਤਿਗੁਰੂ ਦਿਆਲ ਹੁੰਦਾ ਹੈ ਤਾਂ ਹੀ ਇਹੋ ਜਿਹੀ ਮਤਿ ਬੁਧੀ ਪ੍ਰਾਪਤ ਹੁੰਦੀ ਹੈ ।੧।

ਹੇ ਮੇਰੇ ਮਨ ! ਨਾਮ ਲੈਣ ਨਾਲ ਜਮ ਦੇ ਬੰਧਨਾਂ ਤੋਂ ਛੁਟ ਜਾਵੇਂਗਾ, (ਫਿਰ) ਸਾਰੇ ਸੁਖ ਹੀ ਸੁਖ ਪ੍ਰਾਪਤ ਕਰ ਲਵੇਂਗਾ। (ਤੂੰ ਆਪਣਾ) ਮਾਲਕ ਸਤਿਗੁਰੂ ਦਾਤਾ ਸੇਵ,(ਇਸ ਤਰ੍ਹਾਂ ਤੇਰੇ ਕੋਲ ਸਾਰੇ) ਮਨ-ਮੰਗੇ ਫਲ ਆ ਜਾਣਗੇ ।੨।

ਹੇ ਮਨ ! ਨਾਮ ਹੀ ਇਸ਼ਟ, ਮਿਤਰ, ਪੁੱਤਰ ਤੇ ਕਰਤਾਰ ਹੈ, (ਅੰਤ ਸਮੇਂ ਨਾਮ ਹੀ ਸਾਥੀ ਰੂਪ ਵਿਚ) ਤੇਰੇ ਨਾਲ ਚਲੇਗਾ। (ਇਸ ਲਈ ਤੂੰ) ਆਪਣੇ ਸਤਿਗੁਰੂ ਦੀ ਸੇਵਾ ਕਰ (ਕਿਉਂਕਿ ਇਹ ਨਾਮ ਧਨ) ਗੁਰੂ ਤੋਂ ਹੀ ਪਲੇ ਪਾਈਦਾ ਹੈ ।੩।

(ਜਦੋਂ) ਕਿਰਪਾਲੂ, ਪ੍ਰਭੂ ਨੇ ਕਿਰਪਾ ਕੀਤੀ (ਤਾਂ) ਸਾਰੇ ਅੰਦੇਸੇ (ਫ਼ਿਕਰ) ਨਾਸ ਹੋ ਗਏ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਅਸਾਂ) ਹਰੀ ਦੇ ਕੀਰਤਨ ਦੁਆਰਾ (ਅਜਿਹਾ) ਸੁਖ ਪ੍ਰਾਪਤ ਕਰ ਲਿਆ ਹੈ (ਜਿਸ ਨਾਲ) ਸਾਰੇ ਦੁਖ ਕਲੇਸ਼ ਮੁਕ ਗਏ ਹਨ ।੪।੧੫।੧੫੩।

## ਸਾਰੰਸ਼ ਅਤੇ ਸਿਧਾਂਤ

ਹੇ ਮਨ ! ਸਦਾ ਗੁਰੂ ਦੇ ਦਸੇ ਹੋਏ 'ਵਾਹਿਗੁਰੂ' ਨਾਮ ਦੀ ਅਰਾਧਨਾ ਤੇ ਸਾਧਨਾ ਕਰ, ਜੋ ਕਿ ਕਲਿਆਣਕਾਰੀ ਹੈ। ਵਿਗਿਆਨੀਆਂ ਦੇ ਵਿਚਾਰ ਹਨ ਕਿ ਮਨੁੱਖ ਦਾ ਦਿਲ ਇਕ ਮਿੰਟ ਵਿਚ ੭੨ ਵਾਰ ਧੜਕਦਾ ਹੈ, ੩੬ ਵਾਰ ਸਾਹ ਅੰਦਰੋਂ ਬਾਹਰ ਆਉਂਦਾ ਹੈ। ਜੇ ਸਰੀਰ ਦੀ ਹਰ ਧੜਕਣ ਵਿਚ ਸਿਮਰਨ ਆ ਜਾਵੇ ਤਾਂ ਬੇੜਾ ਪਾਰ ਹੋ ਜਾਵੇ। ਸਾਸ ਗ੍ਰਾਸ ਨਾਮ ਜਪਣ ਦੇ ਨਾਲ ''ਕਰਿ ਸੇਵਾ ਸਤਿਗੁਰ ਆਪੁਨੇ ਕੀ, ਗੁਰ ਤੇ ਪਾਈਐ ਪਾਲੈ'' ਦੀ ਪ੍ਰੇਰਨਾ ਨੂੰ ਵੀ ਸੰਭਾਲਣਾ ਚਾਹੀਦਾ ਹੈ। ਨਾਮ ਨੂੰ ਮਿਤਰ, ਪੁਤਰ ਤੇ ਕਰਤਾਰ ਭਾਵ ਸਭ ਕੁਝ ਦਰਸਾਇਆ ਹੈ। ਜੇ ਇਹ ਦ੍ਰਿੜ੍ਹ ਹੋ ਜਾਵੇ ਤਾਂ ਜਾਣੋ ਨਾਮ-ਲਿਵਲੀਨਤਾ ''ਸੇਵਿ ਸਤਿਗੁਰ ਚਾਨਣੁ ਹੋਇ'' ਵਾਲੀ ਬਖ਼ਸ਼ਿਸ਼ ਹੋ ਗਈ। ਹਾਂ, ਗੁਰੂ ਦੀ ਕਿਰਪਾ ਨਾਲ ਹਰੀ ਕੀਰਤਨ ਵਿਚ ਟਿਕਣ ਨਾਲ ਸਾਰੇ ਦੁੱਖ ਕਲੇਸ਼ ਅੰਦੇਸ਼ੇ ਆਦਿ ਮਿਟ ਜਾਂਦੇ ਹਨ।

## ਰਾਗੁ ਗਉੜੀ ਮਹਲਾ ੫

**ੴ ਸਤਿਗੁਰ ਪ੍ਰਸਾਦਿ ॥ ਤ੍ਰਿਸਨਾ, ਬਿਰਲੇ ਹੀ ਕੀ ਬੁਝੀ ਹੇ ॥ ੧ ॥ ਰਹਾਉ॥ ਕੋਟਿ ਜੋਰੇ, ਲਾਖ ਕ੍ਰੋਰੇ, ਮਨੁ ਨ ਹੋਰੇ॥ ਪਰੈ ਪਰੈ ਹੀ ਕੀ ਕਉ,**

**ਲੂਝੀ ਹੇ ॥ ੧ ॥ ਸੁੰਦਰ ਨਾਰੀ, ਅਨਿਕ ਪਰਕਾਰੀ, ਪਰਗ੍ਰਿਹ ਬਿਕਾਰੀ ॥ ਬੁਰਾ ਭਲਾ, ਨਹੀ ਸੂਝੀ ਹੇ ॥ ੨ ॥ ਅਨਿਕ ਬੰਧਨ ਮਾਇਆ, ਭਰਮਤੁ ਭਰਮਾਇਆ, ਗੁਣ ਨਿਧਿ ਨਹੀ ਗਾਇਆ ॥ ਮਨ, ਬਿਖੈ ਹੀ ਮਹਿ ਲੂਝੀ ਹੇ ॥ ੩ ॥ ਜਾ ਕਉ ਰੇ ਕਿਰਪਾ ਕਰੈ, ਜੀਵਤ ਸੋਈ ਮਰੈ, ਸਾਧ ਸੰਗਿ ਮਾਇਆ ਤਰੈ ॥ ਨਾਨਕ, ਸੋ ਜਨੁ, ਦਰਿ ਹਰਿ ਸਿਝੀ ਹੇ ॥ ੪ ॥ ੧ ॥ ੧੫੪ ॥**

**ਪਦ ਅਰਥ** : ਤ੍ਰਿਸਨਾ=ਮਾਇਕ ਪਦਾਰਥਾਂ ਦੀ ਪ੍ਰਾਪਤੀ ਲਈ ਇੱਛਾ। ਕੋਟਿ ਜੋਰੇ=ਕਰੋੜਾਂ ਰੁਪਏ ਇਕਠੇ ਕਰ ਲਵੇ। ਨ ਹੋਰੇ=ਨਹੀਂ ਹੋੜਦਾ, ਮਨ੍ਹਾਂ ਨਹੀਂ ਕ੍ਰਰਦਾ। ਪਰੈ=ਪਰੇ ਤੋਂ ਪਰੇ, ਦੂਰ ਤਕ, ਭਾਵ ਬਹੁਤ ਧਨ ਲਈ। ਲੂਝੀ ਹੇ=ਝਗੜਦਾ ਰਹਿੰਦਾ ਹੈ। ਸੁੰਦਰ ਨਾਰੀ=ਸੋਹਣੀ ਇਸਤਰੀ ਨਾਲ। ਪਰਗ੍ਰਿਹ ਬਿਕਾਰੀ=ਪਰਾਈ ਇਸਤਰੀ ਨਾਲ ਵਿਸ਼ੇ-ਭੋਗ ਭੋਗਦਾ ਹੈ। ਬਿਖੈ ਹੀ ਮਹਿ=ਵਿਸ਼ਿਆਂ ਵਿਚ ਹੀ। ਲੂਝੀ ਹੇ=ਖਪਚੀ-ਝਗੜਦੀ ਰਹਿੰਦੀ ਹੈ, ਖੁੱਭੀ ਰਹਿੰਦੀ ਹੈ। ਸੂਝੀ=ਸੋਝੀ। ਸਿਝੀ=ਸਫਲ।

**ਅਰਥ** : (ਹੇ ਭਾਈ ! ਮਾਇਕ ਪ੍ਰਾਪਤੀ ਵਾਲੀ) ਤ੍ਰਿਸ਼ਨਾ (ਹਵਸ) ਕਿਸੇ ਵਿਰਲੇ (ਨਾਮ ਰਸੀਏ ਮਨੁੱਖ) ਦੀ ਹੀ ਬੁਝੀ ਹੈ ।੧।ਰਹਾਉ।

(ਮਨੁੱਖ ਭਾਵੇਂ) ਲਖ ਕ੍ਰੋੜ (ਰੁਪਏ) ਇਕਠੇ ਕਰ ਲਵੇ (ਪਰ ਆਪਣੇ) ਮਨ ਨੂੰ (ਫਿਰ ਵੀ) ਮਨ੍ਹਾਂ ਨਹੀਂ ਕਰਦਾ। (ਸਗੋਂ ਮਨੁੱਖੀ ਸੁਰਤਿ) ਪਰੇ ਤੋਂ ਪਰੇ (ਭਾਵ ਦੂਰ ਦੁਰੇਡੇ ਜਾ ਕੇ ਹੋਰ ਮਾਇਆ ਇਕਠੀ ਕਰਨ ਲਈ) ਝਗੜਦੀ ਰਹਿੰਦੀ ਹੈ ।੧।

(ਮਨੁੱਖ) ਅਨੇਕ ਪ੍ਰਕਾਰ ਵਾਲੀ (ਹਾਵਭਾਵ ਕਰਨ ਵਾਲੀ) ਸੁੰਦਰ ਇਸਤਰੀ ਦੇ ਹੁੰਦਿਆਂ ਪਰਾਈ ਇਸਤਰੀ ਨਾਲ ਵਿਸ਼ੇ ਭੋਗਦਾ ਹੈ (ਇਸ ਨੂੰ) ਮਾੜੇ ਤੇ ਚੰਗੇ (ਕੰਮ ਦੀ ਕੋਈ) ਸੋਝੀ ਹੀ ਨਹੀਂ ਰਹਿੰਦੀ।੨।

(ਇਸ) ਮਾਇਆ ਦੇ ਅਨੇਕਾਂ ਬੰਧਨ ਹਨ (ਜਿਨ੍ਹਾਂ ਵਿਚ) ਭਰਮਾਇਆ ਹੋਇਆ (ਮਨੁੱਖ ਇਧਰ ਉਧਰ) ਭਜਦਾ ਫਿਰਦਾ ਹੈ (ਪਰ ਇਸ ਨੇ) ਗੁਣਾਂ ਦੇ ਖ਼ਜ਼ਾਨੇ (ਹਰੀ ਦਾ ਜਸ) ਨਹੀਂ ਗਾਇਆ (ਕਿਉਂਕਿ ਇਸ ਦੇ) ਮਨ ਦੀ (ਰੁੱਚੀ) ਵਿਸ਼ੇ (ਵਿਕਾਰਾਂ) ਵਿਚ ਹੀ ਖੁੱਭੀ ਰਹਿੰਦੀ ਹੈ ।੩।

(ਹੇ ਭਾਈ !) ਜਿਸ ਤੇ (ਪ੍ਰਭੂ ਆਪਣੀ) ਕਿਰਪਾ ਕਰਦਾ ਹੈ, ਜੀਵਤ-ਭਾਵ ਤੋਂ ਓਹੀ ਮਰਦਾ ਹੈ। (ਉਹੀ) ਸਾਧ ਸੰਗ ਦੁਆਰਾ ਮਾਇਆ (ਉਤੇ ਕਾਬੂ ਪਾ ਕੇ ਸੰਸਾਰ ਭਉਜਲ ਤੋਂ) ਤਰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਹ ਜਨ ਹੀ ਹਰੀ ਦੇ ਦਰ ਉਤੇ ਸਫਲ ਹੁੰਦਾ ਹੈ।੪।੧।੧੫੪।

## ਸਾਰੰਸ਼ ਅਤੇ ਸਿਧਾਂਤ

ਤ੍ਰਿਸ਼ਨਾ ਕਈ ਪ੍ਰਕਾਰ ਦੀ ਹੈ- ਧਨਵੰਤਾ ਬਣਨ ਦੀ, ਸੁੰਦਰ ਇਸਤਰੀਆਂ ਨਾਲ ਵਿਸ਼ੇ-ਭੋਗਾਂ ਦੀ, ਮਹਲ ਮਾੜੀਆਂ ਦੀ, ਧੀਆਂ ਪੁਤਰਾਂ ਦੀ, ਬਾਗ਼ ਮਿਲਖ ਦੀ, ਉਚੀਆਂ ਪਦਵੀਆਂ ਦੀ ਇਤਾਦਿ.... ਪਰ ਇਨ੍ਹਾਂ ਪਦਾਰਥਾਂ ਦੀ ਪ੍ਰਾਪਤੀ ਕਰ ਲੈਣ ਤੇ ਵੀ ਤ੍ਰਿਸ਼ਨਾ ਨਹੀਂ ਬੁਝਦੀ। ਗੁਰਬਾਣੀ ਵਿਚ ਤ੍ਰਿਸ਼ਨਾ ਨੂੰ

ਅਗਨੀ ਨਾਲ ਤੁਲਨਾ ਦਿੱਤੀ ਗਈ ਹੈ। ਜਿਵੇਂ ਅੱਗ ਵਿਚ ਜਿਤਨਾ ਬਾਲਣ ਪਾਈਏ ਅਗ ਹੋਰ ਮਘਦੀ ਹੈ, ਇਸੇ ਤਰ੍ਹਾਂ ਵਿਸ਼ੇ-ਭੋਗ ਭੋਗਿਆਂ ਵਿਸ਼ਿਆਂ ਵਾਲੀ ਬ੍ਰਿਤੀ ਹੋਰ ਪ੍ਰਬਲ ਹੁੰਦੀ ਹੈ, ''ਪਰੈ ਪਰੈ ਹੀ ਕਉ ਲੁਝੀ ਹੇ''। ਮਨੁੱਖ ਇਤਨਾ ਅੰਨ੍ਹਾ ਹੋ ਜਾਂਦਾ ਹੈ ਕਿ ਇਸ ਨੂੰ ਚੰਗੇ ਮੰਦੇ ਦੀ ਪਛਾਣ ਹੀ ਨਹੀਂ ਰਹਿੰਦੀ। ਤ੍ਰਿਸ਼ਨਾ ਤੋਂ ਮੁਕਤ ਹੋ ਕੇ ਤ੍ਰਿਪਤੀ ਪਾਉਣੀ ਇਕ ਉਤਮ ਜੁਗਤੀ ਹੈ ਪਰ ਜਿਸ ਉਤੇ ਪ੍ਰਭੂ ਦੀ ਕਿਰਪਾ ਹੋਵੇ, ਓਹੀ ਜਗਿਆਸੂ ਇਸ ਜੁਗਤੀ ਨੂੰ ਅਪਨਾਉਂਦਾ ਹੈ। ਬਸ, ਪ੍ਰਭੂ ਦੀ ਕਿਰਪਾ ਨਾਲ ਹੀ ''ਜੀਵਤ ਸੋ ਮਰੈ'' ਦੀ ਜਾਚ ਆਉਂਦੀ ਹੈ ਅਤੇ ਮਾਇਆ-ਸਾਗਰ ਤੋਂ ਤਰ ਸਕੀਦਾ ਹੈ। ਆਪਣਾ ਆਪ ਵਾਰਨ ਦੇ ਨਾਲ ਹੀ ਤ੍ਰਿਸ਼ਨਾ ਦਾ ਭੋਗ ਪੈਂਦਾ ਹੈ, ਹੋਰ ਕੋਈ ਦਰਮਲ (ਦਾਰੂ) ਇਸ ਰੋਗ ਨੂੰ ਦੂਰ ਨਹੀਂ ਕਰ ਸਕਦਾ। ਤ੍ਰਿਸ਼ਨਾ ਪਰਮੇਸ਼ਰ ਦਾ ਨਾਮ-ਸਿਮਰਨ ਕੀਤਿਆਂ ਹੀ ਮੁਕਦੀ ਹੈ। ਗੁਰਵਾਕ ਹਨ :-

**ਤ੍ਰਿਸਨਾ ਬੁਝੈ ਹਰਿ ਕੈ ਨਾਮਿ ॥**

**ਮਹਾ ਸੰਤੋਖੁ ਹੋਵੈ ਗੁਰਬਚਨੀ, ਪ੍ਰਭ ਸਿਉ ਲਾਗੈ ਪੂਰਨ ਧਿਆਨੁ॥** [ਪੰ. ੬੮੨

**ਗਉੜੀ ਮਹਲਾ ੫ ॥ ਸਬਹੂ ਕੋ ਰਸੁ, ਹਰਿ ਹੋ ॥ ੧ ॥ ਰਹਾਉ ॥ ਕਾਹੂ ਜੋਗ ਕਾਹੂ ਭੋਗ, ਕਾਹੂ ਗਿਆਨ ਕਾਹੂ ਧਿਆਨ ॥ ਕਾਹੂ ਹੋ, ਡੰਡ ਧਰਿ ਹੋ ॥ ੧ ॥ ਕਾਹੂ ਜਾਪ ਕਾਹੂ ਤਾਪ, ਕਾਹੂ ਪੂਜਾ ਹੋਮ ਨੇਮ ॥ ਕਾਹੂ ਹੋ, ਗਉਨ ਕਰਿ ਹੋ ॥ ੨ ॥ ਕਾਹੂ ਤੀਰ ਕਾਹੂ ਨੀਰ, ਕਾਹੂ ਬੇਦ ਬੀਚਾਰ ॥ ਨਾਨਕਾ, ਭਗਤਿ ਪ੍ਰਿਅ ਹੋ ॥ ੩ ॥ ੨ ॥ ੧੫੫ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਸਬਹੂੰ, ਕਾਹੂੰ।

**ਪਦ ਅਰਥ** : ਸਬਹੂ ਕੋ=ਸਾਰਿਆਂ ਲਈ। ਕਾਹੂ=ਕਿਸੇ ਨੂੰ, ਕਿਸੇ ਥਾਂ ਤੇ। ਜੋਗ=ਜੋਗ (ਕਮਾਉਣ) ਦਾ। ਭੋਗ=(ਦੁਨਿਆਵੀ ਪਦਾਰਥ) ਭੋਗਣ ਦਾ। ਗਿਆਨ=ਵੀਚਾਰਨ ਦਾ। ਧਿਆਨ=(ਸਮਾਧੀ) ਲਾਉਣ ਦਾ। ਡੰਡ ਧਰਿ=ਡੰਡਾ ਧਾਰੀ (ਸੰਨਿਆਸੀ) ਬਣਨ ਦਾ। ਜਾਪ=(ਮੰਤ੍ਰ) ਰਟਨ ਦਾ। ਤਾਪ=ਤਪ (ਧੂਣੀਆਂ ਤਪਾਉਣ) ਦਾ। ਪੂਜਾ=(ਮੂਰਤੀ) ਪੂਜਾ ਦਾ। ਹੋਮ=ਹਵਨ (ਯੱਗ ਕਰਨ) ਦਾ। ਨੇਮ=ਨਿਤ ਕਿਰਿਆ ਨਿਬਾਹਣ ਦਾ। ਗਉਨੁ ਕਰਿ=ਫਿਰਨ ਦਾ। ਤੀਰ=ਨਦੀ ਦੇ ਕਿਨਾਰੇ ਤੇ (ਰਹਿਣ ਦਾ)। ਨੀਰ=ਜਲ, ਪਾਣੀ (ਭਾਵ ਤੀਰਥ-ਇਸ਼ਨਾਨੀ ਬਣਨ ਦਾ)। ਪ੍ਰਿਆ=ਪਿਆਰਾ।

**ਅਰਥ** : (ਹੇ ਭਾਈ !) ਸਾਰਿਆਂ ਦਾ ਰਸ ਰੂਪ ਹਰੀ (ਆਪ) ਹੈ ।੧।ਰਹਾਉ।

(ਹੇ ਭਾਈ !) ਕਿਸੇ ਨੂੰ ਜੋਗ (ਕਮਾਉਣ) ਦਾ, ਕਿਸੇ ਨੂੰ (ਪਦਾਰਥ) ਭੋਗਣ ਦਾ, ਕਿਸੇ ਨੂੰ ਧਿਆਨ (ਸਮਾਧੀ ਲਾਉਣ) ਦਾ (ਅਤੇ) ਕਿਸੇ ਨੂੰ ਡੰਡਾਧਾਰੀ (ਸੰਨਿਆਸੀ ਬਣਨ ਦਾ ਰਸ ਹੈ)।੧।

ਕਿਸੇ ਨੂੰ (ਮੰਤ੍ਰ) ਰਟਨ ਦਾ, ਕਿਸੇ ਨੂੰ ਤਪ (ਧੂਣੀਆਂ ਤਪਾਉਣ) ਦਾ, ਕਿਸੇ ਨੂੰ (ਮੂਰਤੀ) ਪੂਜਾ

ਦਾ, ਕਿਸੇ ਨੂੰ ਹਵਨ (ਯੱਗ ਕਰਨ) ਦਾ, ਕਿਸੇ ਨੂੰ ਨਿਤ-ਕਿਰਿਆ ਨਿਬਾਹੁਣ ਦਾ, (ਅਤੇ) ਕਿਸੇ ਨੂੰ (ਥਾਂ ਥਾਂ ਤੇ) ਫਿਰਨ ਦਾ (ਰੱਸ) ਹੈ ।੨।

ਕਿਸੇ ਨੂੰ ਨਦੀ ਕਿਨਾਰੇ (ਰਹਿਣ ਦਾ) ਕਿਸੇ ਨੂੰ ਤੀਰਥ-ਇਸ਼ਨਾਨੀ ਬਣਨ ਦਾ (ਅਤੇ) ਕਿਸੇ ਨੂੰ ਵੇਦ ਵਿਚਾਰਨ ਦਾ (ਰੱਸ) ਹੈ। (ਪਰ) ਨਾਨਕ ਨੂੰ (ਪ੍ਰੇਮਾ) ਭਗਤੀ ਦਾ (ਰੱਸ ਸਭ ਤੋਂ) ਪਿਆਰਾ ਹੈ ।੩।੨।੧੫੫।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਦਾ ਸਾਰ ਇਹ ਹੈ ਕਿ ਹਰੀ ਹੀ ਸਾਰਿਆਂ ਲਈ ਰਸ ਰੂਪ ਹੈ, ਭਾਵੇਂ ਕੋਈ ਜੋਗੀ ਹੈ, ਭਾਵੇਂ ਕੋਈ ਗਿਆਨੀ-ਧਿਆਨੀ ਜਾਂ ਡੰਡਾ ਧਾਰੀ ਆਦਿ ਹੈ, ਕਿਉਂਕਿ ਸਾਧਕ ਜਿਤਨੀਆਂ ਸਾਧਨਾਂ ਕਰਦੇ ਹਨ ਸਭ ਰਸ ਦੀ ਪ੍ਰਾਪਤੀ ਲਈ ਹੀ ਕਰਦੇ ਹਨ। ਰਸ ਕਈ ਪ੍ਰਕਾਰ ਦੇ ਹੁੰਦੇ ਹਨ। ਹੋਛੇ ਰਸ ਮਨ ਨੂੰ ਹੋਛਾ ਕਰਦੇ ਹਨ, ਉਹ ਜੀਵ ਨੂੰ ਨਾਮ ਦਾ ਰਸ-ਲੇਵਾ ਨਹੀਂ ਬਣਨ ਦਿੰਦੇ। ਵਿਆਪਕ ਰੂਪ ਪ੍ਰਭੂ ਆਪਹੀ ਰਸ ਹੈ, ਆਪ ਹੀ ਰਸੀਆ ਹੈ। ਅੰਤ ਵਿੱਚ ਗੁਰੂ ਨੂੰ ਜੋ ਰਸ ਪਿਆਰਾ ਲਗਦਾ ਹੈ, ਉਸ ਦਾ ਸੰਕੇਤ ਦਿੱਤਾ ਹੈ, ਉਹ ਹੈ ਭਗਤੀ । ਭਾਈ ਸਾਹਿਬ ਗੁਰਦਾਸ ਜੀ ਨੇ ਇਸ ਬਾਰੇ ਤੱਤ ਕਢਿਆ ਹੈ:-

**ਗੋਬਿੰਦ ਭਾਉ ਭਗਤਿ ਦਾ ਭੁਖਾ ॥** [ਵਾਰ ੧੦-੭

ਸਿਧਾਂਤ ਇਹ ਹੈ ਕਿ ਭਗਤਾਂ ਨੂੰ ਭਗਤੀ ਪਿਆਰੀ ਹੈ, ਭਗਵਾਨ ਨੂੰ ਭਗਤ ਪਿਆਰੇ ਹਨ। ਗੁਰਬਾਣੀ ਵਿੱਚ ਇਹ ਸਿਧਾਂਤ ਅਟਲ ਹੈ :-

**ਭਗਤ ਤੇਰੇ ਸਭਿ ਪ੍ਰਾਣ ਪਤਿ ਪ੍ਰੀਤਮ, ਤੂੰ ਭਗਤਨ ਕਾ ਪਿਆਰਾ ॥** [ਪੰਨਾ ੭੪੭

ਜੇ ਰਹਾਉ ਮਗਰੋਂ ਆਈਆਂ ਪੰਗਤੀਆਂ ਨੂੰ ਸਮਝਣ ਲਈ ਦਸਮੇਸ਼ਰ ਬਾਣੀ ਦੇ ਪ੍ਰਮਾਣ ਲਈਏ ਤਾਂ ਇਸ ਸ਼ਬਦ ਦਾ ਹੋਰ ਅਲੌਕਿਕ ਰਸ ਪ੍ਰਾਪਤ ਹੁੰਦਾ ਹੈ :-

**ਕਤਹੂੰ ਸੁਚੇਤ ਹੁਇ ਕੈ ਚੇਤਨਾ ਕੋ ਚਾਰੁ ਕੀਓ,**
**ਕਤਹੂੰ ਅਚਿੰਤ ਹੁਇ ਕੈ ਸੋਵਤ ਅਚੇਤ ਹੋ ।**
**ਕਤਹੂੰ ਭਿਖਾਰੀ ਹੁਇ ਕੈ ਮਾਂਗਤ ਫਿਰਤ ਭੀਖ,**
**ਕਤਹੂੰ ਮਹਾਂ ਦਾਨ ਹੁਇ ਕੈ ਮਾਂਗਿਓ ਧਨ ਦੇਤ ਹੋ ।**
**ਕਹੂੰ ਮਹਾਂਰਾਜਨ ਕੋ ਦੀਜਤ ਅਨੰਤ ਦਾਨ,**
**ਕਹੂੰ ਮਹਾਰਾਜਨ ਸੇ ਛੀਨ ਛਿਤ ਲੇਤ ਹੋ ।**
**ਕਹੂੰ ਬੇਦ ਰੀਤ ਕਹੂੰ ਤਾ ਸਿਉ ਬਿਪਰੀਤ,**
**ਕਹੂੰ ਤ੍ਰਿਗੁਨ ਅਤੀਤ ਕਹੂੰ ਸਰਗੁਨ ਸਮੇਤ ਹੋ ।** [ਅਕਾਲ ਉਸਤਤਿ

ਇਸ ਸ਼ਬਦ ਦਾ ਸਾਰੰਸ਼ ਅਤੇ ਸਿਧਾਂਤ ਇਹ ਹੈ ਕਿ ਸਚੇ ਮਨ ਅਤੇ ਪ੍ਰੇਮਾ-ਭਗਤੀ ਨਾਲ ਕੀਤੇ ਕਰਮ ਧਰਮ ਹੀ ਰਬੀ ਦਰਗਾਹ ਵਿਚ ਪਰਵਾਨ ਹੁੰਦੇ ਹਨ ।

**ਗਉੜੀ ਮਹਲਾ ੫ ॥ ਗੁਨ ਕੀਰਤਿ, ਨਿਧਿ ਮੋਰੀ ॥ ੧ ॥ ਰਹਾਉ ॥ ਤੂੰ ਹੀ ਰਸ, ਤੂੰ ਹੀ ਜਸ, ਤੂੰ ਹੀ ਰੂਪ, ਤੂ ਹੀ ਰੰਗ ॥ ਆਸ ਓਟ ਪ੍ਰਭ ਤੋਰੀ ॥ ੧ ॥ ਤੂ ਹੀ ਮਾਨ, ਤੂੰ ਹੀ ਧਾਨ, ਤੂ ਹੀ ਪਤਿ, ਤੂ ਹੀ ਪ੍ਰਾਨ ॥ ਗੁਰਿ, ਤੂਟੀ ਲੈ ਜੋਰੀ ॥ ੨ ॥ ਤੂ ਹੀ ਗ੍ਰਿਹਿ, ਤੂ ਹੀ ਬਨਿ, ਤੂ ਹੀ ਗਾਉ, ਤੂ ਹੀ ਸੁਨਿ ॥ ਹੈ ਨਾਨਕ ਨੇਰ ਨੇਰੀ ॥ ੩ ॥ ੩ ॥ ੧੫੬ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਗਾਉਂ, ਹੈਂ।

**ਪਦ ਅਰਥ** : ਗੁਨ ਕੀਰਤਿ=ਗੁਣਾਂ ਦੀ ਕੀਰਤੀ, ਵਡਿਆਈ। ਨਿਧਿ=ਖ਼ਜ਼ਾਨਾ। ਮੋਰੀ=ਮੇਰੀ। ਮਾਨ=ਮਾਣ, ਆਦਰ। ਧਾਨ=ਧਨ, ਪਦਾਰਥ। ਗ੍ਰਿਹਿ=ਘਰ ਵਿਚ। ਗਾਉ=ਗਿਰਾਂ, ਵਸੋਂ ਵਿੱਚ। ਸੁਨਿ= ਸੁਨਸਾਨ (ਜੰਗਲ) ਵਿੱਚ। ਨੇਰ ਨੇਰੀ=ਨੇੜੇ ਤੋਂ ਨੇੜੇ।

**ਅਰਥ** : (ਹੇ ਪ੍ਰਭੂ ! ਤੇਰੇ) ਗੁਣਾਂ ਦਾ ਵਡਿਆਈ (ਕਰਨੀ ਹੀ) ਮੇਰੇ ਲਈ (ਨੌ ਨਿਧੀਆਂ ਦਾ) ਖ਼ਜ਼ਾਨਾ ਹੈ।੧।ਰਹਾਉ।

(ਹੇ ਹਰੀ ! ਮੇਰੇ ਲਈ) ਤੂੰ ਹੀ (ਸਰਬ ਪਦਾਰਥਾਂ ਦਾ) ਰਸ ਹੈਂ, ਤੂੰ ਹੀ (ਹਰ ਪ੍ਰਕਾਰ ਦੀ) ਵਡਿਆਈ ਹੈਂ, ਤੂੰ ਹੀ (ਸੁੰਦਰ) ਰੂਪ ਹੈਂ (ਅਤੇ) ਤੂੰ ਹੀ ਰੰਗ (ਰਸ) ਹੈਂ। ਹੇ ਪ੍ਰਭੂ ! (ਮੈਨੂੰ) ਤੇਰੀ ਹੀ ਆਸ (ਤੇ) ਟੇਕ ਹੈ।੧।

(ਹੇ ਪ੍ਰਭੂ !) ਤੂੰ ਹੀ (ਮੇਰੇ ਲਈ) ਮਾਣ-ਆਦਰ, ਤੂੰ ਹੀ ਧਨ (ਪਦਾਰਥ), ਤੂੰ ਹੀ ਇਜ਼ਤ ਤੂੰ (ਹੀ ਮੇਰੀ ਜਿੰਦ ਤੇ) ਪ੍ਰਾਣ ਹੈਂ। ਗੁਰੂ ਨੇ (ਮੇਰੀ) ਤੁਟੀ (ਹੋਈ ਪ੍ਰੀਤ) ਲੈ ਕੇ (ਤੇਰੇ ਨਾਲ) ਜੋੜ ਦਿਤੀ ਹੈ।੨।

(ਹੇ ਪ੍ਰਭੂ !) ਤੂੰ ਹੀ ਘਰ ਵਿਚ ਹੈਂ, ਤੂੰ ਹੀ ਜੰਗਲ ਵਿੱਚ ਹੈਂ, ਤੂੰ ਹੀ ਵਸੋਂ ਵਿੱਚ (ਅਤੇ) ਤੂੰ ਹੀ ਸੁਨਸਾਨ ਵਿਚ (ਵਿਆਪਕ) ਹੈਂ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਪ੍ਰਭੂ ! ਤੂੰ) ਨੇੜੇ ਤੋਂ ਨੇੜੇ (ਵਸਦਾ) ਹੈਂ।੩।੩।੧੫੬।

## ਅਰਥ ਭੇਦ ਅਤੇ ਨਿਰਣੈ

**ਤੂੰ ਹੀ ਗ੍ਰਿਹਿ ਤੂਹੀ ਬਨਿ ॥ ਤੂੰ ਹੀ ਗਾਉ ਤੂੰ ਹੀ ਸੁਨਿ ॥**

ਕਈ ਸੰਪ੍ਰਦਾਈ ਵਿਦਵਾਨਾਂ ਨੇ ਅਥਵਾ ਕਰਕੇ 'ਗਾਉ' ਪਦ ਦੇ ਅਰਥ 'ਗਾਇਨ ਕਰ' ਅਤੇ 'ਸੁਨਿ' ਦੇ ਅਰਥ 'ਸੁਣ' ਕੀਤੇ ਹਨ ਪਰ ਇਥੇ ਇਹ ਅਰਥ ਠੀਕ ਨਹੀਂ ਫਬਦੇ ਕਿਉਂਕਿ ਪਿਛਲੀ ਪੰਗਤੀ ਵਿੱਚ 'ਗ੍ਰਿਹਿ' ਤੇ 'ਬਨਿ' ਸ਼ਬਦਾਂ ਦੀ ਵਰਤੋਂ ਹੈ। ਸੋ, ਤੂੰਹੀ ਘਰ ਵਿਚ ਤੇ ਤੂੰਹੀ ਜੰਗਲ ਵਿਚ, ਤੂੰਹੀ ਪਿੰਡ ਵਿਚ ਤੇ ਤੂੰਹੀ ਸੁਨਸਾਨ ਵਿਚ ਹੈਂ। ਇਹੋ ਅਰਥ ਠੀਕ ਸਮਝਣੇ ਚਾਹੀਦੇ ਹਨ।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਹਰ ਪਾਸੇ ਹਰੀ ਦਾ ਰਸ ਮਾਣਨ ਵਾਲੀ ਸੁਰਤਿ ਜੋ ਹਰੀ ਦੇ ਜਸ ਵਿਚ ਤਦਰੂਪ ਹੋ ਚੁਕੀ ਹੈ, ਦੀ ਵਿਆਖਿਆ ਹੈ। ਜਦੋਂ ਤੱਕ ਜੀਵ ਦੀ ਸੁਰਤਿ, ਆਪਣੇ ਰੂਪ ਰੰਗ ਤੇ ਮਸਤ ਹੈ, ਆਪ ਨੂੰ ਬਲਵਾਨ ਸਮਝਦੀ ਹੈ, ਆਪਣੇ ਮਾਲ-ਧਨ ਉਤੇ ਮਾਣ ਕਰਦੀ ਹੈ, ਆਪਣੀ ਮਤਿ ਉਤੇ ਤਾਣ ਕਰਦੀ ਹੈ, ਓਦੋਂ ਤੱਕ ਇਹ ਸਾਈਂ ਨਾਲੋਂ ਤੁਟੀ ਹੋਈ ਸਮਝੋ। ਜਦੋਂ ਜੀਵ ਗੁਰਾਂ ਦੀ ਦਸੀ ਹੋਈ ਜੁਗਤੀ ''ਬਿਨੁ ਤਾਗੇ ਬਿਨੁ ਸੂਈ ਆਨੀ, ਮਨੁ ਹਰਿ ਭਗਤੀ ਸੰਗਿ ਸੀਵਨਾ'' ਉਤੇ ਅਮਲ ਕਰਦਾ ਹੈ ਤਾਂ ਸੁਰਤਿ ਵਿੱਚ ''ਤੂੰ ਹੀ ਗ੍ਰਿਹਿ, ਤੂੰ ਹੀ ਬਨਿ'' ਦੀ ਆਵਾਜ਼ ਗੂੰਜ ਪਾਉਂਦੀ ਹੈ:-

**ਤੂੰ ਮੇਰੋ ਪਿਆਰੋ ਤਾ ਕੈਸੀ ਭੂਖਾ ॥ ਤੂੰ ਮਨਿ ਵਸਿਆ, ਲਗੈ ਨ ਦੂਖਾ ॥[ਪੰਨਾ ੩੭੬**

**ਨੋਟ** : ਇਸ ਸ਼ਬਦ ਦੇ ਅਰਥਾਂ ਨੂੰ ਖੋਲ੍ਹਣ ਲਈ ''ਗੁਰਿ ਤੂਟੀ ਲੈ ਜੋਰੀ'' ਮਾਨੋ ਇਕ ਪ੍ਰਕਾਰ ਦੀ ਕੁੰਜੀ ਹੈ। ਇਸ ਲਈ ਹਰ ਪੰਕਤੀ ਨਾਲ 'ਗੁਰਿ ਤੂਟੀ ਲੈ ਜੋਰੀ' ਨੂੰ ਜੋੜ ਕੇ ਗੁਰੂ ਦਾ ਧੰਨਵਾਦ ਕਰੋ ਤੇ ਆਤਮਿਕ ਅਨੰਦ ਮਾਣੋ ਜੀ।

**ਗਉੜੀ ਮਹਲਾ ੫ ॥ ਮਾਤੋ, ਹਰਿ ਰੰਗਿ ਮਾਤੋ ॥ ੧ ॥ ਰਹਾਉ ॥ ਓੁਹੀ ਪੀਓ, ਓਹੀ ਖੀਓ, ਗੁਰਹਿ ਦੀਓ ਦਾਨੁ ਕੀਓ ॥ ਉਆਹੂ ਸਿਉ, ਮਨੁ ਰਾਤੋ ॥ ੧ ॥ ਓੁਹੀ ਭਾਠੀ, ਓੁਹੀ ਪੋਚਾ, ਓੁਹੀ ਪਿਆਰੋ, ਓੁਹੀ ਰੂਚਾ ॥ ਮਨਿ ਓਹੋ ਸੁਖੁ ਜਾਤੋ ॥ ੨ ॥ ਸਹਜ ਕੇਲ, ਅਨਦ ਖੇਲ, ਰਹੇ ਫੇਰ, ਭਏ ਮੇਲ ॥ ਨਾਨਕ, ਗੁਰ ਸਬਦਿ ਪਰਾਤੋ ॥ ੩ ॥ ੪ ॥ ੧੫੭ ॥**

## ਉਚਾਰਨ ਸੇਧ

**ਫੁਟਕਲ** : ੧. 'ਊਆ ਹੂ' ਉਚਾਰਨ ਕਰਨਾ ਠੀਕ ਨਹੀਂ, ਕਿਉਂਕਿ 'ਉਆਹੂ' ਜੁੜਤ ਪਦ ਹੈ। ੨. ਓੁਹੀ-ਪੰਜਾਬੀ ਬੋਲੀ ਵਿੱਚ ਖੁਲ੍ਹੇ ਮੂੰਹ ਵਾਲੇ ਊੜੇ ਨੂੰ ਔਂਕੜ ਨਹੀਂ ਲਗਦਾ ਇਸ ਲਈ ਪਾਠਕਾਂ ਦੇ ਹਿਰਦੇ ਵਿਚ ਸ਼ੰਕਾ ਉਠਦੀ ਹੈ ਕਿ ਇਹ ਕਿਤੇ ਲਿਖਾਈ ਜਾਂ ਪ੍ਰੈਸ ਵਾਲੇ ਦੀ ਭੁੱਲ ਨਾ ਹੋਵੇ। ਪਰ ਇਹ ਗਲ ਠੀਕ ਨਹੀਂ ਕਿਉਂਕਿ ਗੁਰਬਾਣੀ ਵਿਚ ਕਈ ਸ਼ਬਦਾਂ ਨੂੰ ਦੋ ਲਗਾਂ ਲਗੀਆਂ ਹੋਈਆਂ ਹਨ, ਇਕ ਕਾਵਿ ਦੀ ਚਾਲ-ਪੂਰਤੀ ਲਈ ਦੂਜੀ ਉਸ ਦਾ ਮੂਲ ਰੂਪ ਦਰਸਾਉਣ ਲਈ। ਸੋ, ਅਸਲ ਸ਼ਬਦ 'ਓਹੀ' ਹੈ ਪਰ ਇਥੇ ਪੜ੍ਹਨਾ 'ਉਹੀ' ਹੈ ਕਿਉਂਕਿ 'ਓ' ਦੇ ਨਾਲ ਦੇ ਨਾਲ ਦੋ ਲਗਾਂ ਹਨ, ਇਕ ਹੋੜੇ ਦੀ, ਦੂਜੀ ਔਂਕੜ ਦੀ।

**ਪਦ ਅਰਥ** : ਮਾਤੋ=ਮਸਤ। ਹਰਿ ਰੰਗਿ=ਹਰੀ ਦੇ ਪ੍ਰੇਮ ਵਿਚ। ਖੀਓ=ਖੀਵਾ, ਮਸਤ ਕਰਨ ਵਾਲਾ। ਗੁਰਹਿ=ਗੁਰੂ ਨੇ। ਰਾਤੋ=ਰੱਤਾ ਹੋਇਆ ਹੈ। ਭਾਠੀ=ਭੱਠੀ। ਪੋਚਾ=ਲੇਪਣ। ਪਿਆਰੋ=ਪਿਆਲਾ। ਰੂਚਾ=ਪਸੰਦ ਆਇਆ। ਕੇਲ=ਖੇਲ, ਤਮਾਸ਼ੇ। ਰਹੇ ਫੇਰ=ਗੇੜੇ ਮੁਕ ਗਏ। ਪਰਾਤੋ=ਪਰੋਤਾ ਗਿਆ।

**ਅਰਥ** : (ਹੇ ਭਾਈ ! ਮੈਂ) ਮਸਤ ਹਾਂ (ਪਰ) ਹਰੀ ਦੇ ਪ੍ਰੇਮ (ਪਿਆਲੇ) ਵਿਚ ਮਸਤ ਹਾਂ ।੧।ਰਹਾਉ।

(ਉਹੀ ਨਾਮ-ਰੰਗ ਵਾਲਾ ਪ੍ਰੇਮ ਪਿਆਲਾ) ਪੀਤਾ ਹੈ, (ਮੈਨੂੰ ਉਸ ਪਿਆਲੇ ਨੇ) ਮਸਤ ਕੀਤਾ ਹੈ। (ਮੈਨੂੰ ਇਹ ਪ੍ਰੇਮ ਪਿਆਲਾ) ਗੁਰੂ ਨੇ ਦਿਤਾ ਹੈ, (ਦਿਤਾ ਨਹੀਂ, ਸਗੋਂ) ਦਾਨ ਕੀਤਾ ਹੈ, (ਇਸ ਲਈ ਹੁਣ) ਉਸ ਨਾਲ ਮੇਰਾ ਮਨ ਰੱਤਾ (ਭਾਵ ਲੀਨ ਹੋ ਗਿਆ) ਹੈ ।੧।

(ਹੇ ਭਾਈ ! ਮੇਰੇ ਲਈ) ਓਹੀ (ਪ੍ਰੀਤਮ ਦਾ ਨਾਮ ਸ਼ਰਾਬ ਕੱਢਣ ਵਾਲੀ) ਭੱਠੀ ਹੈ, ਓਹੀ (ਨਾਮ ਭੱਠੀ ਉਤੇ ਮਾਰਨ ਵਾਲਾ) ਪੋਚਾ ਹੈ। ਓਹੀ (ਨਾਮ ਹੀ) ਪਿਆਲਾ ਹੈ, ਉਹੀ (ਨਾਮ ਰੂਪੀ ਸ਼ਰਾਬ ਦਾ ਪਿਆਲਾ ਮੈਨੂੰ) ਪਸੰਦ ਆਇਆ ਹੈ। (ਮੈਂ ਆਪਣੇ) ਮਨ ਵਿੱਚ ਉਸੇ (ਨਾਮ ਨੂੰ ਹੀ ਸੱਚਾ) ਸੁਖ ਸਮਝਿਆ ਹੈ ।੨।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਮੈਂ ਹੁਣ) ਸਹਜ (ਅਵਸਥਾ ਦੇ) ਸਾਰੇ ਤਮਾਸ਼ੇ (ਵੇਖ ਲਏ ਹਨ)। ਅਨੰਦ ਦੀਆਂ ਖੇਡਾਂ (ਖੇਡ ਲਈਆਂ ਹਨ, ਮੇਰੇ ਜਨਮ-ਮਰਣ ਦੇ) ਗੇੜੇ ਮੁਕ ਗਏ ਹਨ (ਕਿਉਂਕਿ ਹੁਣ ਹਰੀ ਜੀ ਨਾਲ) ਮੇਲ ਹੋ ਗਏ ਹਨ, (ਅਤੇ ਮੇਰਾ ਮਨ) ਗੁਰੂ ਦੇ ਸ਼ਬਦ ਵਿੱਚ ਪਰੋਤਾ ਗਿਆ ਹੈ ।੩।੪।੧੫੭।

## ਸਾਰੰਸ਼ ਅਤੇ ਸਿਧਾਂਤ

ਅਸਲੀ ਮਸਤੀ ਹਰੀ ਦੇ ਪ੍ਰੇਮ ਵਿਚ ਰਤੇ ਰਹਿਣ ਦੀ ਨਿਸ਼ਾਨੀ ਹੈ। ਦੁਨਿਆਵੀ ਮਦ ਵਾਲੀ ਮਸਤੀ ਝੂਠੀ ਹੈ ਕਿਉਂਕਿ ਥੋੜੀ ਦੇਰ ਬਾਅਦ ਉਤਰ ਜਾਂਦੀ ਹੈ। ਨਾਮ ਦਾ ਪ੍ਰੇਮ-ਪਿਆਲਾ ਜਿਹੜਾ ਪੀਂਦਾ ਹੈ, ਉਹ ਤ੍ਰਿਪਤ ਹੋ ਜਾਂਦਾ ਹੈ, ਉਸ ਦੀ ਮਸਤੀ ਸਹਜਿ-ਅਵਸਥਾ ਦੀ ਪ੍ਰਤੀਕ ਹੈ ਜਿਸ ਵਿਚ ਕਦੇ ਚਿੰਤਾ ਨਹੀਂ ਵਿਆਪਦੀ। ਮਾਤੋ, ਰਾਤੋ, ਜਾਤੋ ਤੇ ਪਰਾਤੋ ਸ਼ਬਦਾਂ ਦਾ ਇਤਨਾ ਸੁੰਦਰ ਸੁਮੇਲ ਹੈ ਕਿ ਸ਼ਬਦ ਦਾ ਰਸੀਆ ਸੁਭਾਵਕ ਹੀ ਦਰਸ਼ਨ ਕਰਕੇ ਖੀਵਾ (ਮਸਤ) ਹੋ ਜਾਂਦਾ ਹੈ।

ਸਿਧਾਂਤ ਇਹ ਹੈ ਕਿ ਜਦੋਂ ਜਗਿਆਸੂ ਦਾ ਮਨ ਨਾਮ ਰੂਪੀ ਧਾਗੇ ਵਿਚ ਪਰੋਤਾ ਜਾਂਦਾ ਹੈ ਉਸ ਦਾ ਧੇ, ਧਿਆਨ ਤੇ ਧਿਆਤਾ ਓਹੀਂ ਤੂੰਹੀ ਤੂੰਹੀ ਸ਼ਬਦ ਬਣ ਜਾਂਦਾ ਹੈ। ਉਹ ਪ੍ਰੇਮ ਵਿਚ ਇਤਨਾ ਮਗਨ ਹੋ ਜਾਂਦਾ ਹੈ ਕਿ ਉਸ ਨੂੰ ਆਪਣੇ ਸਰੀਰ ਦੀ ਸੁੱਧ ਹੀ ਨਹੀਂ ਰਹਿੰਦੀ ।

## ਰਾਗੁ ਗੌੜੀ ਮਾਲਵਾ ਮਹਲਾ ੫ ॥

**੧ਓੰ ਸਤਿਗੁਰ ਪ੍ਰਸਾਦਿ ॥ ਹਰਿਨਾਮੁ ਲੇਹੁ ਮੀਤਾ, ਲੇਹੁ ॥ ਆਗੈ, ਬਿਖਮ ਪੰਥੁ ਭੈਆਨ ॥ ੧ ॥ ਰਹਾਉ ॥ ਸੇਵਤ ਸੇਵਤ ਸਦਾ ਸੇਵਿ, ਤੇਰੈ ਸੰਗਿ ਬਸਤੁ ਹੈ ਕਾਲ ॥ ਕਰਿ ਸੇਵਾ ਤੂੰ ਸਾਧ ਕੀ ਹੋ, ਕਾਟੀਐ ਜਮ ਜਾਲੁ ॥ ੧ ॥ ਹੋਮ ਜਗ ਤੀਰਥ ਕੀਏ, ਬਿਚਿ ਹਉਮੈ ਬਧੇ ਬਿਕਾਰ ॥ ਨਰਕੁ ਸੁਰਗੁ**

**ਦੁਇ ਭੁੰਚਨਾ, ਹੋਇ ਬਹੁਰਿ ਬਹੁਰਿ ਅਵਤਾਰ ॥੨॥ ਸਿਵ ਪੁਰੀ, ਬ੍ਰਹਮ ਇੰਦ੍ਰ ਪੁਰੀ, ਨਿਹਚਲੁ ਕੋ ਥਾਉ ਨਾਹਿ ॥ ਬਿਨੁ ਹਰਿ ਸੇਵਾ ਸੁਖੁ ਨਹੀ ਹੋ, ਸਾਕਤ ਆਵਹਿ ਜਾਹਿ ॥੩॥ ਜੈਸੋ ਗੁਰਿ ਉਪਦੇਸਿਆ, ਮੈ ਤੈਸੋ ਕਹਿਆ ਪੁਕਾਰਿ ॥ ਨਾਨਕੁ ਕਹੈ, ਸੁਨਿ ਰੇ ਮਨਾ, ਕਰਿ ਕੀਰਤਨੁ ਹੋਇ ਉਧਾਰੁ ॥੪॥੧॥੧੫੮॥**

## ਉਚਾਰਨ ਸੇਧ

**ਬਿੰਦੀ ਸਹਿਤ :** ਥਾਉਂ, ਨਾਹਿੰ, ਨਹੀਂ, ਆਵਹਿੰ, ਜਾਹਿੰ।

**ਫੁਟਕਲ:** 'ਭੈਆਨ' ਜੁੜਤ ਪਦ ਹੈ, ਇਸ ਨੂੰ 'ਭੈ ਆਨ' ਪਦ ਛੇਦ ਕਰਕੇ ਉਚਾਰਨਾ ਠੀਕ ਨਹੀਂ।

**ਬਿਸਰਾਮ ਭੇਦ :** 'ਗੁਰਬਾਣੀ ਪਾਠ ਦਰਸ਼ਨ' ਵਿੱਚ 'ਹੋ' ਤੋਂ ਪਹਿਲਾਂ ਬਿਸਰਾਮ ਦਿਤਾ ਹੋਇਆ ਹੈ। ਜਦ 'ਹੋ' ਦੇ ਅਰਥ 'ਹੇ (ਭਾਈ !)' ਹਨ ਤਾਂ ਬਿਸਰਾਮ ਪਹਿਲਾਂ ਦੇਣਾ ਹੀ ਫਬਦਾ ਹੈ। ਜੇ 'ਹੋ' ਨੂੰ ਦੇਹੁਰੀ ਦੀਪਕ ਮੰਨੀਏ ਤਾਂ 'ਕੀ' ਮਗਰੋਂ ਵੀ ਅਰਧ ਬਿਸਰਾਮ ਦਿਤਾ ਜਾ ਸਕਦਾ ਹੈ।

**ਪਦ ਅਰਥ :** ਲੇਹੁ=ਲਵੋ, ਉਚਾਰਨ ਕਰੋ। ਬਿਖਮ ਪੰਥੁ=ਔਖਾ ਰਸਤਾ। ਭੈਆਨ=ਡਰਾਉਣਾ। ਕਾਲੁ=ਮੌਤ। ਹੋ=ਹੇ। ਹੋਮ=ਹਵਨ। ਬਧੇ=ਵਧ ਗਏ। ਭੁੰਚਨਾ=ਭੋਗਣੇ ਪਏ। ਬਹੁਰਿ ਬਹੁਰਿ=ਮੁੜ ਮੁੜ ਕੇ। ਅਵਤਾਰ=ਜਨਮ। ਸਿਵ ਪੁਰੀ=ਸ਼ਿਵ ਦੇਵਤੇ ਦੀ ਨਗਰੀ। ਬ੍ਰਹਮਇੰਦ੍ਰ ਪੁਰੀ=ਬ੍ਰਹਮਾ ਤੇ ਇੰਦਰ ਦੇਵਤੇ ਦੀ ਨਗਰੀ। ਪੁਕਾਰਿ=ਉਚੀ ਆਵਾਜ਼ ਨਾਲ ਬੋਲ ਕੇ। ਉਧਾਰੁ=ਬਚਾਉ, ਨਿਸਤਾਰਾ।

**ਅਰਥ :** ਹੇ ਮਿਤਰ ! ਹਰੀ ਦਾ ਨਾਮ ਉਚਾਰਨ ਕਰ (ਹਰੀ ਦਾ ਨਾਮ ਜ਼ਰੂਰ) ਉਚਾਰਨ ਕਰ (ਕਿਉਂਕਿ) ਅਗੇ ਔਖਾ ਤੇ ਡਰਾਉਣਾ ਰਸਤਾ ਹੈ ।੧।ਰਹਾਉ।

(ਹੇ ਭਾਈ !) ਸੇਵਦਿਆਂ, ਸੇਵਦਿਆਂ (ਸਿਮਰਨ ਕਰਦਿਆਂ-੨) ਸਦਾ ਸੇਵਾ (ਸਿਮਰਨ) ਕਰਦਾ ਰਹੁ, (ਕਿਉਂਕਿ ਹਰ ਵੇਲੇ) ਕਾਲ ਤੇਰੇ ਨਾਲ ਵਸਦਾ ਹੈ (ਭਾਵ 'ਮਿਰਤੁ ਹਸੈ ਸਿਰੁ ਊਪਰੇ')। (ਇਸ ਲਈ) ਤੂੰ ਸੰਤ-ਗੁਰੂ ਦੀ ਸੇਵਾ ਕਰ (ਤਾਂ ਜੋ) ਜਮ ਦਾ ਜਾਲ ਹੀ ਕਟਿਆ ਜਾਵੇ ।੧।

(ਹੇ ਭਾਈ ! ਜਿਨ੍ਹਾਂ ਨੇ) ਹਵਨ-ਯੱਗ ਅਤੇ ਤੀਰਥ (ਇਸ਼ਨਾਨ ਆਦਿ ਕਰਮ) ਕੀਤੇ, ਹਉਮੈ ਵਿਚ (ਕੀਤੇ, ਕਰਮਾਂ ਕਾਰਨ ਉਨ੍ਹਾਂ ਦੇ) ਵਿਕਾਰ ਵਧ ਗਏ (ਇਸ ਕਰਕੇ ਉਨ੍ਹਾਂ ਨੂੰ) ਨਰਕ ਅਤੇ ਸੁਰਗ ਦੋਹਾਂ ਦਾ (ਦੁਖ) ਭੋਗਣਾ ਪੈਂਦਾ ਹੈ, (ਅਤੇ) ਮੁੜ ਮੁੜ ਕੇ ਜਨਮ ਹੁੰਦਾ ਹੈ ।੨।

ਹੇ (ਭਾਈ !) ਸ਼ਿਵਪੁਰੀ, ਬ੍ਰਹਮਪੁਰੀ (ਅਤੇ) ਇੰਦਰਪੁਰੀ (ਆਦਿ) ਕੋਈ ਅਸਥਾਨ ਵੀ ਸਦਾ ਥਿਰ ਰਹਿਣ ਵਾਲਾ ਨਹੀਂ ਹੈ। ਹੇ (ਭਾਈ !) ਹਰੀ ਦੀ ਸੇਵਾ (ਸਿਮਰਨ) ਤੋਂ ਬਿਨਾਂ ਆਤਮਿਕ ਸੁਖ ਨਹੀਂ ਮਿਲਦਾ ਹੈ, ਸ਼ਕਤੀ ਦੇ ਉਪਾਸ਼ਕ (ਮਾਇਆ-ਧਾਰੀ ਜੀਵ) ਆਉਂਦੇ ਜਾਂਦੇ (ਭਾਵ ਜੰਮਦੇ ਮਰਦੇ ਰਹਿੰਦੇ) ਹਨ ।੩।

ਹੇ (ਭਾਈ !) ਜਿਸ ਤਰ੍ਹਾਂ ਮੈਨੂੰ ਗੁਰੂ ਨੇ ਉਪਦੇਸ਼ ਦਿਤਾ ਹੈ, ਮੈਂ (ਐਨ) ਉਸੇ ਤਰ੍ਹਾਂ ਉਚੀ

ਆਵਾਜ਼ ਨਾਲ ਬੋਲ ਕੇ (ਤੈਨੂੰ) ਦਸ ਦਿਤਾ ਹੈ। ਨਾਨਕ ਕਹਿੰਦਾ ਹੈ (ਕਿ) ਹੇ ਮਨ! (ਤੂੰ ਗੁਰੂ ਦਾ ਉਪਦੇਸ਼) ਸੁਣ! (ਸਦਾ ਹਰੀ ਦਾ) ਕੀਰਤਨ ਕਰ, (ਇਸ ਤਰ੍ਹਾਂ, ਤੇਰਾ) ਉਧਾਰ ਹੋ ਜਾਵੇਗਾ।੪।੧।੧੫੮।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਦੇ ਦਰਸ਼ਨ ਕਰਨ ਤੋਂ ਪਤਾ ਲਗਦਾ ਹੈ ਕਿ ਕੋਈ ਜਗਿਆਸੂ ਗੁਰਦੇਵ ਜੀ ਦੀ ਹਜ਼ੂਰੀ ਵਿਚ ਉਪਦੇਸ਼ ਪ੍ਰਾਪਤ ਕਰਨ ਲਈ ਬੈਠਾ ਹੋਇਆ ਹੈ ਜਿਸ ਨੂੰ ਆਪ ਉਪਦੇਸ਼ ਦੇ ਰਹੇ ਹਨ। 'ਮੀਤਾ' ਮਨ ਨੂੰ ਕਿਹਾ ਜਾ ਸਕਦਾ ਹੈ। ਜਿਵੇਂ ਗੁਰਬਾਣੀ ਵਿਚ ਦਰਜ ਹੈ :-

**ਸੁਣਿ ਮਨ ਮਿਤ੍ਰ ਪਿਆਰਿਆ, ਮਿਲੁ ਵੇਲਾ ਹੈ ਏਹ ॥**
**ਜਬਲਗੁ ਜੋਬਨਿ ਸਾਸੁ ਹੈ, ਤਬਲਗੁ ਇਹੁ ਤਨੁ ਦੇਹ ॥** [ਪੰਨਾ ੨੦

ਨਾਮ ਤੇ ਪ੍ਰੇਮਾ-ਭਗਤੀ ਦੀ ਲਹਿਰ ਚਲਾਉਣ ਵਾਲੇ ਗੁਰਦੇਵ ਕਿਸੇ ਆਏ ਜਗਿਆਸੂ ਨਾਲ ਵਾਰਤਾਲਾਪ ਕਰਦੇ ਹੋਏ ਕੁਝ ਵਿਸ਼ੇਸ਼ ਨੁਕਤੇ ਸਮਝਾ ਰਹੇ ਹਨ :-

**ਜਪਿ ਗੋਬਿੰਦੁ ਗੋਪਾਲ ਲਾਲੁ ॥**
**ਰਾਮ ਨਾਮ ਸਿਮਰਿ ਤੂੰ ਜੀਵਹਿ, ਫਿਰਿ ਨ ਖਾਈ ਮਹਾ ਕਾਲੁ ॥** [ਪੰਨਾ ੮੮੫

ਹੋਮ, ਜਗ, ਤੀਰਥ ਆਦਿ ਕਰਮ ਕੀਤਿਆਂ ਹਉਮੈ ਵਧਦੀ ਹੈ। ਹਉਮੈ ਕਰਕੇ ਜੀਵਾਂ ਦਾ ਜੰਮਣਾ ਮਰਣਾ ਬਣਿਆ ਰਹਿੰਦਾ ਹੈ।

ਹਰੀ ਦੀ ਸੇਵਾ ਤੋਂ ਬਿਨਾਂ ਸੱਚਾ ਸੁਖ ਨਹੀਂ ਮਿਲ ਸਕਦਾ। ਸ਼ੁਭ ਕਰਮਾਂ ਨਾਲ ਜੀਵ ਸ਼ਿਵਪੁਰੀ, ਬ੍ਰਹਮਪੁਰੀ ਆਦਿ ਵਿਚ ਤਾਂ ਪਹੁੰਚ ਸਕਦਾ ਹੈ ਪਰ ਜਨਮ ਤੇ ਮਰਣ ਦਾ ਬੀਜ ਉਥੇ ਵੀ ਹੈ:-

**ਇੰਦ੍ਰਪੁਰੀ ਮਹਿ ਸਰਪਰ ਮਰਣਾ ॥ ਬ੍ਰਹਮ ਪੁਰੀ ਨਿਹਚਲ ਨਹੀ ਰਹਣਾ ॥**
**ਸਿਵਪੁਰੀ ਕਾ ਹੋਇਗਾ ਕਾਲਾ ॥ ਤ੍ਰੈ ਗੁਣ ਮਾਇਆ ਬਿਨਸਿ ਬਿਤਾਲਾ॥**[ਪੰਨਾ ੨੩੭

ਇਸ ਲਈ ਹਰੀ ਦਾ ਕੀਰਤਨ ਹੀ 'ਸਿਰਿ ਕਰਮਨ ਕੈ ਕਰਮਾ' ਹੈ, ਜਿਸ ਨਾਲ ਦੁਰਮਤਿ ਦਾ ਨਾਸ ਤੇ ਗੁਰਮਤਿ ਦਾ ਪ੍ਰਗਾਸ ਹੁੰਦਾ ਹੈ। ਗੁਰ ਫੁਰਮਾਨ ਹੈ :-

**ਜੋ ਜੋ ਕਥੈ ਸੁਨੈ ਹਰਿ ਕੀਰਤਨੁ, ਤਾ ਕੀ ਦੁਰਮਤਿ ਨਾਸ ॥**
**ਸਗਲ ਮਨੋਰਥ ਪਾਵੈ ਨਾਨਕ, ਪੂਰਨ ਹੋਵੈ ਆਸ ॥** [ਪੰਨਾ ੧੩੦੦

ਸਿਧਾਂਤ ਇਹ ਹੈ ਕਿ ਹਰੀ ਦਾ ਨਾਮ-ਸਿਮਰਨ ਸੇਵਾ ਤੇ ਕੀਰਤਨ ਨਾਲ ਹੀ ਜਨਮ ਮਰਣ ਤੋਂ ਛੁਟਕਾਰਾ ਹੁੰਦਾ ਹੈ, ਬਾਕੀ ਦੇ ਕਰਮ ਕਾਂਡ ਜੀਵ ਨੂੰ ਜਕੜਨ ਵਾਲੇ ਹਨ।

## ਰਾਗ ਗਉੜੀ ਮਾਲਾ੍ ਮਹਲਾ ੫ ॥

**੧ੴ ਸਤਿਗੁਰ ਪ੍ਰਸਾਦਿ ॥ ਪਾਇਓ, ਬਾਲ ਬੁਧਿ ਸੁਖੁ ਰੇ ॥ ਹਰਖ, ਸੋਗ, ਹਾਨਿ, ਮਿਰਤੁ, ਦੂਖ, ਸੁਖ, ਚਿਤਿ ਸਮਸਰਿ ਗੁਰ ਮਿਲੇ ॥ ੧ ॥**

**ਰਹਾਉ ॥ ਜਉ ਲਉ, ਹਉ ਕਿਛੁ ਸੋਚਉ ਚਿਤਵਉ, ਤਉ ਲਉ ਦੁਖਨੁ ਭਰੇ ॥ ਜਉ ਕ੍ਰਿਪਾਲੁ ਗੁਰੁ ਪੂਰਾ ਭੇਟਿਆ, ਤਉ ਆਨਦ ਸਹਜੇ ॥ ੧ ॥ ਜੇਤੀ ਸਿਆਨਪ ਕਰਮ ਹਉ ਕੀਏ, ਤੇਤੇ ਬੰਧ ਪਰੇ ॥ ਜਉ ਸਾਧੂ ਕਰੁ ਮਸਤਕਿ ਧਰਿਓ, ਤਬ ਹਮ ਮੁਕਤ ਭਏ ॥ ੨ ॥ ਜਉ ਲਉ ਮੇਰੋ ਮੇਰੋ ਕਰਤੋ, ਤਉ ਲਉ ਬਿਖੁ ਘੇਰੇ ॥ ਮਨੁ ਤਨੁ ਬੁਧਿ ਅਰਪੀ ਠਾਕੁਰ ਕਉ, ਤਬ ਹਮ ਸਹਜਿ ਸੋਏ ॥ ੩ ॥ ਜਉ ਲਉ ਪੋਟ ਉਠਾਈ ਚਲਿਅਉ, ਤਉ ਲਉ ਡਾਨ ਭਰੇ ॥ ਪੋਟ ਡਾਰਿ ਗੁਰੁ ਪੂਰਾ ਮਿਲਿਆ, ਤਉ ਨਾਨਕ ਨਿਰਭਏ ॥੪॥੧॥੧੫੯॥**

## ਉਚਾਰਨ ਸੇਧ

**ਬਿੰਦੀ ਸਹਿਤ :** ਸੋਚਉਂ, ਚਿਤਵਉਂ ।

**ਪਦ ਅਰਥ :** ਹਰਖ=ਖੁਸ਼ੀ। ਸੋਗ=ਗ਼ਮ। ਹਾਨਿ=ਘਾਟਾ। ਮਿਰਤੁ=ਮੌਤ। ਸਮਸਰਿ=ਇਕੋ ਜਿਹੇ, ਬਰਾਬਰ। **ਜਉ ਲਉ**=ਜਦ ਤਕ। ਸੋਚਉ=ਸੋਚਦਾ ਸਾਂ। ਚਿਤਵਉ=ਚਿਤਵਦਾ ਸਾਂ। ਦੁਖਨੁ=ਦੁਖ। ਬੰਧ ਪਰੇ=ਬੰਧਨ **ਪੈਂਦੇ**। ਕਰੁ=ਹੱਥ। ਬਿਖੁ=ਮਾਇਆ ਰੂਪੀ ਜ਼ਹਿਰ। ਸਹਜਿ=ਸਹਜ (ਅਚਿੰਤ ਅਵਸਥਾ) ਵਿੱਚ। ਪੋਟ=(ਪਾਪਾਂ ਦੀ) ਪੋਟਲੀ। ਡਾਨ ਭਰੇ=ਡੰਡ ਭਰਦੇ। ਪੋਟ ਡਾਰਿ=ਪੋਟਲੀ ਸੁਟ ਕੇ। ਨਿਰਭਏ= ਨਿਰਭੈ, ਨਿਡਰ ਹੋ ਗਏ।

**ਅਰਥ** : ਹੇ ਭਾਈ ! (ਅਸਾਂ) ਬਾਲ ਬੁਧੀ ਵਿੱਚ (ਸੱਚਾ) ਸੁਖ ਪ੍ਰਾਪਤ ਕੀਤਾ ਹੈ। (ਜਦ) ਪੂਰਾ ਦਿਆਲੂ ਗੁਰੂ ਮਿਲਿਆ, ਖੁਸ਼ੀ-ਗ਼ਮੀ, ਘਾਟਾ-ਮੌਤ, ਦੁਖ-ਸੁਖ ਚਿਤ ਵਿੱਚ ਇਕੋ ਜਿਹੇ (ਅਨੁਭਵ ਹੋਣ ਲਗ ਪਏ)।੧।ਰਹਾਉ।

ਜਦ ਤਕ ਮੈਂ ਕੁਝ ਸੋਚਦਾ ਤੇ ਚਿਤਵਦਾ ਸਾਂ, ਤਦ ਤਕ ਦੁੱਖ ਭਰੇ (ਰਹਿੰਦੇ ਸਾਂ, ਪਰ) ਜਿਸ ਵੇਲੇ ਪੂਰਾ ਦਿਆਲੂ ਗੁਰੂ ਮਿਲਿਆ ਤਾਂ ਉਸ ਵੇਲੇ (ਸੋਚਣੀ ਤੇ ਚਿਤਵਨੀ ਦੂਰ ਹੋ ਗਈ ਅਸੀਂ) ਸਹਜੇ ਹੀ ਅਨੰਦ (ਮਾਣਨ ਲਗ ਪਏ) ।੧।

(ਅਸੀਂ ਆਪਣੇ ਵਲੋਂ) ਜਿਤਨੀ ਸਿਆਣਪ ਅਤੇ ਹਉਮੈ ਦੇ ਕੰਮ ਕਰਦੇ ਰਹੇ, ਉਤਨੇ ਹੀ ਬੰਧਨ ਪੈਂਦੇ ਰਹੇ । (ਪਰ) ਜਦ ਸਾਧੂ (ਗੁਰੂ) ਨੇ (ਸਾਡੇ ਭਾਵ ਮੇਰੇ) ਮੱਥੇ ਉਤੇ (ਕਿਰਪਾ ਭਰਿਆ) ਹਥ ਰਖਿਆ, ਤਦੋਂ ਅਸੀਂ (ਹਰ ਪ੍ਰਕਾਰ ਦੇ ਬੰਧਨਾਂ ਤੋਂ) ਮੁਕਤ ਹੋ ਗਏ ।੨।

ਜਦ ਤੱਕ ਮੇਰੀ ਮੇਰੀ ਕਰਦੇ ਸਾਂ ਤਦ ਤਕ ਮਾਇਆ ਰੂਪੀ ਜ਼ਹਿਰ ਦੇ ਘੇਰੇ (ਵਿਚ ਫਸੇ ਰਹੇ ਪਰ ਜਦੋਂ ਅਸਾਂ) ਮਨ, ਸਰੀਰ (ਅਤੇ) ਬੁਧੀ ਸੁਆਮੀ ਨੂੰ ਭੇਟਾ ਕਰ ਦਿਤੀ, ਤਦ ਅਸੀਂ ਅਚਿੰਤ ਅਵਸਥਾ ਵਿੱਚ ਲੀਨ ਹੋ ਗਏ ।੩।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਦ ਤਕ (ਅਸੀਂ ਮਾਇਆ ਦੀ ਪਾਪਾਂ ਰੂਪੀ) ਪੋਟਲੀ (ਸਿਰ ਤੇ) ਚੁਕੀ ਫਿਰਦੇ ਰਹੇ, ਤਦ ਤਕ (ਧਰਮ ਰਾਜੇ ਦਾ) ਡੰਡ ਭਰਦੇ ਰਹੇ। ਜਦ (ਸਾਨੂੰ) ਪੂਰਾ ਗੁਰੂ ਮਿਲ ਪਿਆ, (ਮਾਇਆ ਰੂਪੀ ਪਾਪਾਂ ਦੀ) ਪੋਟਲੀ ਸੁਟ ਕੇ (ਨਿਸਚਿੰਤ ਹੋ ਗਏ), ਤਦ (ਹਰ ਪ੍ਰਕਾਰ ਦੇ) ਡਰ ਤੋਂ ਰਹਿਤ ਹੋ ਗਏ ।੪।੧।੧੫੯।

## ਸਾਰੰਸ਼ ਅਤੇ ਸਿਧਾਂਤ

ਨਿਰਮਲ ਬਾਲ ਬੁਧੀ ਨੂੰ ਆਪਣੇ ਪਰਾਏ ਦਾ ਭੇਦ ਨਹੀਂ ਹੁੰਦਾ, ਉਹ ਵੈਰ-ਭਾਵਨਾ ਤੋਂ ਪਰੇ ਹੁੰਦੀ ਹੈ। ਉਸ ਸਭ ਨਾਲ ਪਿਆਰ ਕਰਦੀ ਹੈ। ਇਹ ਬਾਲ ਬੁਧੀ ਦੀ ਬਰਕਤ ਸੀ ਕਿ ਧ੍ਰੂ ਭਗਤ ਨੇ ਨਾਮ ਸਿਮਰ ਕੇ ਅਟਲ ਪਦਵੀ ਪਾਈ। ਇਸੇ ਤਰ੍ਹਾਂ ਇਥੇ ਵੀ ਗੁਰੂ ਸਾਹਿਬ ਨੇ ''ਪਾਇਓ ਬਾਲ ਬੁਧਿ ਸੁਖ ਰੇ'' ਦਾ ਵਰਣਨ ਕੀਤਾ ਹੈ। ਨਿਰਮਲ ਬੁਧੀ ਨੂੰ ਖੁਸ਼ੀ-ਗ਼ਮੀ, ਘਾਟੇ-ਵਾਧੇ ਅਤੇ ਦੁਖ-ਸੁਖ ਦਾ ਕੋਈ ਲੇਪ ਨਹੀਂ ਲਗਦਾ।

ਸਿਆਣਪਾਂ ਵਾਲੀ ਬੁੱਧੀ ਕਈ ਪ੍ਰਕਾਰ ਦੇ ਕਰਮਾਂ ਵਿਚ ਫਸਾਉਣ ਦਾ ਕਾਰਨ ਬਣਦੀ ਹੈ। ਫੋਕੀਆਂ ਫ਼ਿਲਾਸਫ਼ੀਆਂ ਨਾਲ 'ਮੈਂ ਮੇਰੀ' ਦਾ ਘੇਰਾ ਵਿਸ਼ਾਲ ਹੁੰਦਾ ਹੈ। ਇਸ ਲਈ ਗੁਰੂ ਸਾਹਿਬ ਨੇ ਇਹ ਤਤ ਕਢਿਆ ਹੈ :-

**ਮਨੁ ਤਨੁ ਬੁਧਿ ਅਰਪੀ ਠਾਕੁਰ ਕਉ, ਤਬ ਹਮ ਸਹਜਿ ਸੋਏ ॥**

ਬਸ ਜਦੋਂ ਤਕ ਮਨੁੱਖ ਮਾਣ-ਹੰਕਾਰ ਦੀ ਪੰਡ ਆਪਣੇ ਸਿਰ ਤੇ ਚੁੱਕੀ ਫਿਰਦਾ ਹੈ ਓਦੋਂ ਤੱਕ ਇਹ ਦੁੱਖੀ ਹੁੰਦਾ ਰਹਿੰਦਾ ਹੈ, ਪਰ ਜਦੋਂ ਇਹ ਪੰਡ ਸਿਰ ਤੋਂ ਲਾਹ ਕੇ ਪਰੇ ਵਗਾ ਸੁਟਦਾ ਹੈ ਤਾਂ ਗੁਰੂ ਜੀ ਇਸ ਨੂੰ ਆਪਣੇ ਗਲੇ ਨਾਲ ਲਾਉਂਦੇ ਹਨ।

ਸਿਧਾਂਤ ਇਹ ਹੈ ਕਿ ਜਦ ਜੀਵ ਦੀ ਬੁਧੀ ਬਦਲਦੀ ਹੈ ਤਦ ਸਿਧੀ ਪ੍ਰਾਪਤ ਹੁੰਦੀ ਹੈ, ਜਿਵੇਂ ਕਿ ਗੁਰਬਾਣੀ ਵਿਚ ਅੰਕਿਤ ਹੈ :-

**ਕਹਿ ਕਬੀਰ ਬੁਧਿ ਹਰਿ ਲਈ ਮੇਰੀ, ਬੁਧਿ ਬਦਲੀ ਸਿਧਿ ਪਾਈ॥[ਪੰਨਾ ੩੩੯**

**ਗਉੜੀ ਮਾਲਾ ਮਹਲਾ ੫ ॥ ਭਾਵਨੁ ਤਿਆਗਿਓ ਰੀ, ਤਿਆਗਿਓ ॥ ਤਿਆਗਿਓ, ਮੈ ਗੁਰ ਮਿਲਿ ਤਿਆਗਿਓ ॥ ਸਰਬ ਸੂਖ ਆਨੰਦ ਮੰਗਲ ਰਸ, ਮਾਨਿ ਗੋਬਿੰਦੈ ਆਗਿਓ ॥ ੧ ॥ ਰਹਾਉ ॥ ਮਾਨੁ ਅਭਿਮਾਨੁ ਦੋਊ ਸਮਾਨੇ, ਮਸਤਕੁ ਡਾਰਿ ਗੁਰ ਪਾਗਿਓ ॥ ਸੰਪਤ ਹਰਖੁ ਨ ਆਪਤ ਦੂਖਾ, ਰੰਗੁ ਠਾਕੁਰੈ ਲਾਗਿਓ ॥ ੧ ॥ ਬਾਸ ਬਾਸਰੀ ਏਕੈ ਸੁਆਮੀ ਉਦਿਆਨ ਦ੍ਰਿਸਟਾਗਿਓ ॥ ਨਿਰਭਉ ਭਏ, ਸੰਤ ਭ੍ਰਮੁ ਡਾਰਿਓ, ਪੂਰਨ ਸਰਬਾਗਿਓ ॥ ੨ ॥ ਜੋ ਕਿਛੁ, ਕਰਤੈ ਕਾਰਣੁ ਕੀਨੋ, ਮਨਿ ਬੁਰੋ ਨ ਲਾਗਿਓ ॥ ਸਾਧ**

**ਸੰਗਤਿ ਪਰਸਾਦਿ ਸੰਤਨ ਕੈ, ਸੋਇਓ ਮਨੁ ਜਾਗਿਓ ॥ ੩ ॥ ਜਨ ਨਾਨਕ, ਓੜਿ ਤੁਹਾਰੀ ਪਰਿਓ, ਆਇਓ ਸਰਣਾਗਿਓ ॥ ਨਾਮ ਰੰਗੁ ਸਹਜ ਰਸ ਮਾਣੇ, ਫਿਰਿ ਦੂਖੁ ਨ ਲਾਗਿਓ ॥ ੪ ॥ ੨ ॥ ੧੬੦ ॥**

**ਪਦ ਅਰਥ** : ਭਾਵਨੁ=ਮਨ ਮਰਜ਼ੀ ਵਾਲਾ ਸੁਭਾਵ। ਮਾਨਿ=ਮੰਨ ਕੇ। ਆਗਿਓ=ਆਗਿਆ। ਮਾਨੁ=ਆਦਰ, ਸਤਿਕਾਰ। ਡਾਰਿ=ਡਾਲ ਕੇ, ਧਰ ਕੇ। ਪਾਗਿਓ=ਪੈਰਾਂ ਉਤੇ। ਸੰਪਤ=ਧਨ ਪਦਾਰਥ ਆਦਿ। ਹਰਖੁ=ਖ਼ੁੱਸ਼ੀ। ਆਪਤ=ਅਪਦਾ, ਬਿਪਤਾ। ਬਾਸ=ਨਿਵਾਸ ਅਸਥਾਨ। ਬਾਸਰੀ=ਨਿਵਾਸ-ਕਰਤਾ। ਉਦਿਆਨ=ਜੰਗਲਾਂ ਉਜਾੜਾਂ ਵਿਚ। ਦ੍ਰਿਸਟਾਗਿਓ=ਵੇਖਿਆ ਹੈ। ਪੂਰਨ=ਪੂਰੀ ਤਰ੍ਹਾਂ। ਸਰਬਾਗਿਓ= ਪੂਰੀ ਤਰ੍ਹਾਂ ਸਰਬ ਵਿਆਪਕ। ਕਾਰਨੁ=ਸਬਬ। ਓੜਿ=ਓਟ, ਸ਼ਰਨ ਵਿੱਚ।

**ਅਰਥ** : ਹੇ (ਸਖੀ ! ਮੈਂ) ਆਪਣੀ ਮਨ-ਮਰਜ਼ੀ ਵਾਲਾ ਸੁਭਾਅ ਛੱਡ ਦਿੱਤਾ ਹੈ (ਬਿਲਕੁਲ ਹੀ) ਛੱਡ ਦਿਤਾ ਹੈ (ਕਿਵੇਂ?) ਗੁਰੂ ਨਾਲ ਮਿਲ ਕੇ ਛਡਿਆ ਹੈ। ਗੋਬਿੰਦ (ਪ੍ਰਭੂ) ਦੀ ਆਗਿਆ ਮੰਨ ਕੇ (ਮੈਂ) ਸਾਰੇ ਸੁਖ, ਅਨੰਦ, ਖੁਸ਼ੀਆਂ ਤੇ ਰੱਸ (ਪ੍ਰਾਪਤ ਕਰ ਲਏ ਹਨ) ।੧।ਰਹਾਉ।

(ਹੇ ਸਖੀ ! ਹੁਣ ਮੈਨੂੰ) ਅਦਬ ਤੇ ਨਿਰਾਦਰ ਦੋਵੇਂ ਇਕੋ ਜਿਹੇ ਲਗਦੇ ਹਨ, (ਕਿਉਂਕਿ ਮੈਂ ਆਪਣਾ) ਮੱਥਾ ਗੁਰੂ ਦੇ ਚਰਨਾਂ ਤੇ ਧਰ ਦਿੱਤਾ ਹੈ। (ਹੁਣ) ਨਾ (ਤਾਂ) ਧਨ ਪਦਾਰਥ ਆਦਿ ਦੀ (ਪ੍ਰਾਪਤੀ) ਦੀ ਖੁਸ਼ੀ ਹੈ ਨਾ ਕਿਸੇ ਬਿਪਤਾ ਦਾ ਦੁੱਖ ਹੈ (ਕਿਉਂਕਿ) ਠਾਕੁਰ ਦਾ ਰੰਗ (ਪ੍ਰੇਮ) ਲਗ ਗਿਆ ਹੈ ।੧।

(ਹੇ ਭਾਈ !) ਨਿਵਾਸ ਅਸਥਾਨ (ਭਾਵ ਬਸਤੀਆਂ, ਨਗਰਾਂ ਵਿਚ ਅਤੇ) ਉਜਾੜਾਂ ਵਿਚ ਇਕੋ ਹੀ ਨਿਵਾਸ ਕਰਤਾ ਸੁਆਮੀ ਵੇਖਿਆ ਹੈ। (ਹੁਣ) ਸੰਤ (ਗੁਰੂ) ਨੇ (ਸਾਰਾ) ਭਰਮ ਦੂਰ ਕਰ ਦਿਤਾ ਹੈ (ਇਸ ਲਈ ਮੈਂ) ਨਿਰਭਉ ਹੋ ਗਿਆ ਹਾਂ, (ਅਤੇ ਸਭ ਪਾਸੇ ਮੈਨੂੰ) ਸਰਬੱਗ (ਪਰਮਾਤਮਾ ਹੀ) ਪਰੀ-ਪੂਰਨ ਦਿਸਿਆ ਹੈ ।੨।

(ਹੇ ਭਾਈ ! ਜਦ) ਜੋ ਕੁਛ ਵੀ ਕਰਤਾ (ਪੁਰਖ) ਨੇ ਕਾਰਣ ਕੀਤਾ (ਉਹ ਮੇਰੇ) ਮਨ ਵਿਚ ਬੁਰਾ ਨਹੀਂ ਲਗਾ (ਫਿਰ) ਸਾਧ ਸੰਗਤ ਦੁਆਰਾ, ਸੰਤਾਂ ਦੀ ਕਿਰਪਾ ਨਾਲ (ਮੇਰਾ) ਸੁਤਾ ਹੋਇਆ ਮਨ ਜਾਗ ਪਿਆ ।੩।

ਦਾਸ ਨਾਨਕ (ਇਹ ਆਖਦਾ ਹੈ ਕਿ ਹੇ ਪ੍ਰਭੂ ! ਮੈਂ) ਤੇਰੀ ਓਟ ਵਿਚ ਤੇਰੀ ਸ਼ਰਨ ਵਿਚ ਆ ਪਿਆ ਹਾਂ। (ਜਦੋਂ ਦਾ ਮੈਂ) ਨਾਮ ਦੇ ਰੰਗ (ਅਤੇ) ਸਹਜ (ਅਵਸਥਾ) ਦੇ ਰਸ ਮਾਣੇ ਹਨ ਮੁੜ ਕੇ (ਮੈਨੂੰ ਕੋਈ) ਦੁਖ ਨਹੀਂ ਲੱਗਿਆ ।੪।੨।੧੬੦।

## ਅਰਥ ਭੇਦ ਅਤੇ ਨਿਰਣੈ

### (ੳ) ਭਾਵਨੁ ਤਿਆਗਿਓ ਰੀ, ਤਿਆਗਿਓ ॥

੨) ਹੇ ਭਾਈ (ਭਾਵਨ) ਸੰਕਲਪ ਜੋ ਤਿਆਗਨ ਜੋਗ ਥਾ ਸੋ ਛੋਡ ਦੀਆ ਹੈ।

੨) ਭਾਵਨ-ਦਿਲ ਪਸੰਦਗੀ; ਇਹ ਖ਼ਿਆਲ ਕਿ ਅਮੁਕ ਚੀਜ਼ ਪਸੰਦ ਕਰਨੀ ਹੈ, ਤੇ ਅਮੁਕੀ ਨਹੀਂ ਕਰਨੀ। [ਸ਼ਬਦਾਰਥ

੩) ਹੇ ਭੈਣ ! ਗੁਰੂ ਨੂੰ ਮਿਲ ਕੇ ਮੈਂ (ਸੁੱਖਾਂ ਦੇ ਗ੍ਰਹਣ ਕਰਨ ਤੇ ਦੁੱਖਾਂ ਤੋਂ ਡਰਨ ਦਾ) ਸੰਕਲਪ ਛੱਡ ਦਿਤਾ ਹੈ, ਸਦਾ ਲਈ ਛੱਡ ਦਿਤਾ ਹੈ। [ਦਰਪਣ

੪) ਹੇ (ਸਖੀ !) ਮੈਂ ਭਾਵਨ ਤਿਆਗ ਦਿੱਤਾ ਹੈ, ਹਾਂ ਤਿਆਗ ਦਿਤਾ ਹੈ। [ਸੰ.ਪੋ.

**ਨਿਰਣੈ** : ਇਸ ਸ਼ਬਦ ਵਿਚ 'ਭਾਵਨ' ਦੇ ਅਰਥ ਸੰਕਲਪ ਜਾਂ ਮਨ ਪਸੰਦਗੀ ਨਹੀਂ, ਧਰਮ ਦੇ ਖੇਤਰ ਵਿਚ ਆਪਣੀ ਮਨ-ਮਰਜ਼ੀ ਵਾਲਾ ਸੁਭਾਵ ਜੋ ਖ਼ਤਰਨਾਕ ਹੈ ਤਿਆਗ ਦਿੱਤਾ। ਗੁਰਮਤਿ ਵਿਚ ਮਨ-ਮਰਜ਼ੀ ਲਈ ਕੋਈ ਥਾਂ ਨਹੀਂ, ਕੇਵਲ ਗੁਰੂ ਦੀ ਆਗਿਆ ਨੂੰ ਮੁਖ ਰਖ ਕੇ ਜੀਵਨ ਬਤੀਤ ਕਰਨ ਦੀ ਸੇਧ ਅਪਨਾਉਣੀ ਹੀ ਯੋਗ ਹੈ।

## (ਅ) ਬਾਸ ਬਾਸਰੀ ਏਕੈ ਸੁਆਮੀ, ਉਦਿਆਨ ਦ੍ਰਿਸਟਾਗਿਓ ॥

ਇਹ ਪੰਗਤੀ "ਬਾਸ ਬਾਸਰੀ ਅਤੇ ਬਾਸ ਬਾਸ ਰੀ" ਦੋ ਤਰ੍ਹਾਂ ਉਚਾਰਨ ਕੀਤੀ ਜਾਂਦੀ ਹੈ ਅਤੇ ਇਸ ਦੇ ਅਰਥ ਇਉਂ ਕੀਤੇ ਜਾਂਦੇ ਹਨ :-

੧- ਬਾਸਰੀ-ਵਸਣ ਵਾਲਾ। ਘਰ ਵਸਣ ਵਾਲਾ ਇਕੋ ਮਾਲਕ (ਹਰੀ) ਹੀ ਹੈ ਤੇ ਜੰਗਲ ਵਿਚ ਭੀ ਓਹੀ ਦੇਖਿਆ ਹੈ। [ਸ਼ਬਦਾਰਥ

੨- ਇਕੋ (ਉਹੋ) ਸੁਆਮੀ ਵਸਤੀਆਂ ਤੇ ਉਜਾੜਾਂ ਵਿਚ ਵਸਦਾ ਦਿਸ ਰਿਹਾ ਹੈ। ਬਾਸ-ਵਸਣ ਦੀ ਥਾਂ। ਵਸਣ ਦੀ ਥਾਂ ਹੈ ਤੇ ਘਰਾਂ ਦਾ ਸਮੂਹ ਵਸਤੀ ਹੈ। ਇਥੇ ਓਦਿਆਨ ਦ੍ਰਿਸਟਾਇਓ ਤੋਂ ਭਾਵ ਵਸਤੀ ਦਾ ਹੈ। ਬਾਸ ਦਾ ਸ ਮੁਕਤਾ ਹੋਣ ਕਰਕੇ ਬਹੁ ਬਚਨ ਹੈ ਵਸਤੀਆਂ ਬਾਸਰੀ-ਵਾਸਾ ਕਰਨ ਵਾਲਾ। ਵਸਣ ਵਾਲਾ। [ਸੰ.ਪੋ., ਫ.ਸ.

੩- ਹੇ ਭੈਣ ! ਹੁਣ ਮੈਨੂੰ ਸਭ ਘਰਾਂ ਵਿਚ ਇਕ ਮਾਲਕ ਪ੍ਰਭੂ ਹੀ ਦਿਸਦਾ ਹੈ, ਜੰਗਲਾਂ ਵਿਚ ਭੀ ਮੈਨੂੰ ਉਹੀ ਨਜ਼ਰੀ ਆ ਰਿਹਾ ਹੈ। [ਦਰਪਣ

੪- ਫਿਰ ਫੁਲਾਂ ਵਿਚ, ਜੰਗਲਾਂ ਵਿਚ ਕੇਵਲ ਇਕ ਹੀ ਸੁਆਮੀ ਦੀ ਸੁਗੰਧੀ ਆਉਂਦੀ ਹੈ ਅਤੇ ਇਕ ਹੀ ਨਜ਼ਰੀ ਪੈਂਦਾ ਹੈ। [ਪਰਮਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ

**ਨਿਰਣੈ** : ਇਥੇ ਮੁਖ ਅੰਗ ਪ੍ਰਭੂ ਦੀ ਵਿਆਪਕਤਾ ਦਾ ਹੈ। ਜੇ ਸਿਰਜਣਹਾਰ ਜੰਗਲਾਂ ਵਿਚ ਵੇਖਿਆ ਹੈ ਤਾਂ ਉਸ ਦੇ ਨਾਲ ਵਸਤੀਆਂ, ਨਗਰਾਂ ਵਿਚ ਵੀ ਉਹੀ ਵੇਖਿਆ ਹੈ, ਇਹੋ ਅਰਥ ਹੀ ਪ੍ਰਮਾਣੀਕ ਹਨ।

'ਬਾਸਰੀ' ਨੂੰ 'ਬਾਸ ਰੀ' ਪਦ ਛੇਦ ਕਰਨਾ ਠੀਕ ਨਹੀਂ ਜਿਵੇਂ ਕਿ ਪ੍ਰੋ. ਸਾਹਿਬ ਸਿੰਘ ਜੀ ਨੇ 'ਦਰਪਣ' ਵਿਚ ਕੀਤਾ ਹੈ। ਇਸੇ ਤਰ੍ਹਾਂ 'ਬਾਸ' ਦੇ ਅਰਥ ਫੁਲ' ਕਰਨੇ ਵੀ ਠੀਕ ਨਹੀਂ ਜਿਵੇਂ ਕਿ ਉਪਰ ਨੰਬਰ ੪ ਦੇ ਸਾਹਮਣੇ ਕੀਤੇ ਹੋਏ ਹਨ।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚੋਂ ਜਾਗੇ ਹੋਏ ਮਨ ਦੀਆਂ ਨਿਸ਼ਾਨੀਆਂ ਦਾ ਪਤਾ ਲਗਦਾ ਹੈ:-

੧. ਮਨ ਆਪਣੀ ਮਰਜ਼ੀ ਕਰਨੀ ਛਡ ਦੇਂਦਾ ਹੈ।

੨. ਦੁਖ ਸੁਖ ਨੂੰ ਸਮਾਨ ਸਮਝਦਾ ਹੋਇਆ ਠਾਕੁਰ ਦੇ ਪ੍ਰੇਮ ਵਿਚ ਲਗਾ ਰਹਿੰਦਾ ਹੈ।

੩. ਸਭ ਪਾਸੇ ਆਪਣੇ ਮਾਲਕ ਦੇ ਦਰਸ਼ਨ ਕਰਦਾ ਹੈ। ਸੰਸੇ ਭਰਮ ਤੋਂ ਉਤੇ ਉਠ ਜਾਂਦਾ ਹੈ।

੪. ਇਹ ਪੂਰੇ ਹੋਏ ਮਨ ਦੀ ਅਵਸਥਾ ਹੈ-

**ਜੋ ਕਿਛੁ ਕਰਤੈ ਕਾਰਣੁ ਕੀਨੋ, ਮਨਿ ਬੁਰੋ ਨ ਲਾਗਿਓ ॥**

ਇਹ ਸਥਿਤੀ ਪੰਚਮ ਗੁਰਦੇਵ ਜੀ ਦੀ ਨਿਜ ਅਵਸਥਾ ਦੀ ਲਖਾਇਕ ਹੈ ਜਿਵੇਂ ਕਿ ''ਸੇਵਕ ਕੀ ਓੜਕਿ ਨਿਬਹੀ ਪ੍ਰੀਤਿ'' (ਪੰਨਾ ੧੦੦੦) ਵਾਲੇ ਸ਼ਬਦ ਵਿਚ ਅੰਕਿਤ ਹੈ ।

**ਗਉੜੀ ਮਾਲਾ੨ ਮਹਲਾ ੫ ॥ ਪਾਇਆ ਲਾਲੁ ਰਤਨੁ ਮਨਿ ਪਾਇਆ ॥ ੨ ॥ ਤਨੁ ਸੀਤਲੁ ਮਨੁ ਸੀਤਲੁ ਥੀਆ, ਸਤਗੁਰ ਸਬਦਿ ਸਮਾਇਆ ॥ ੧ ॥ ਰਹਾਉ ॥ ਲਾਥੀ ਭੂਖ ਤ੍ਰਿਸਨ ਸਭ ਲਾਥੀ, ਚਿੰਤਾ ਸਗਲ ਬਿਸਾਰੀ ॥ ਕਰੁ ਮਸਤਕਿ ਗੁਰਿ ਪੂਰੈ ਧਰਿਓ, ਮਨੁ ਜੀਤੋ ਜਗੁ ਸਾਰੀ ॥ ੧ ॥ ਤ੍ਰਿਪਤਿ ਅਘਾਇ ਰਹੇ ਰਿਦ ਅੰਤਰਿ, ਡੋਲਨ ਤੇ ਅਬ ਚੂਕੇ ॥ ਅਖੁਟੁ ਖਜਾਨਾ ਸਤਿਗੁਰਿ ਦੀਆ, ਤੋਟਿ ਨਹੀ ਰੇ ਮੂਕੇ ॥ ੨ ॥ ਅਚਰਜੁ ਏਕੁ ਸੁਨਹੁ ਰੇ ਭਾਈ, ਗੁਰਿ ਐਸੀ ਬੂਝ ਬੁਝਾਈ ॥ ਲਾਹਿ ਪਰਦਾ ਠਾਕੁਰੁ ਜਉ ਭੇਟਿਓ, ਤਉ ਬਿਸਰੀ ਤਾਤਿ ਪਰਾਈ ॥ ੩ ॥ ਕਹਿਓ ਨ ਜਾਈ ਏਹੁ ਅਚੰਭਉ, ਸੋ ਜਾਨੈ ਜਿਨਿ ਚਾਖਿਆ ॥ ਕਹੁ ਨਾਨਕ, ਸਚ ਭਏ ਬਿਗਾਸਾ, ਗੁਰਿ ਨਿਧਾਨੁ ਰਿਦੈ ਲੈ ਰਾਖਿਆ ॥ ੪ ॥ ੩ ॥ ੧੬੧ ॥**

**ਪਦ ਅਰਥ :** ਲਾਲੁ ਰਤਨੁ=ਲਾਲ ਰਤਨ (ਤੋਂ ਵੀ ਕੀਮਤੀ) ਨਾਮੁ। ਸੀਤਲੁ=ਠੰਢਾ, ਸ਼ਾਂਤ। ਲਾਥੀ=ਲਹਿ ਗਈ, ਉਤਰ ਗਈ। ਕਰੁ=ਹੱਥ। ਜੀਤੋ=ਜਿਤ ਲਿਆ। ਇਥੇ 'ਜੀਤੋ' ਪਦ ਦੇਹੁਰੀ ਦੀਪਕ ਰੂਪ ਵਿਚ ਦੋਹਾਂ ਪਾਸੇ ਲਗਦਾ ਹੈ 'ਮਨ' ਨਾਲ ਵੀ ਤੇ 'ਜਗੁ' ਨਾਲ ਵੀ। ਸਾਰੀ='ਰਚਨਾ' (''ਕਬੀਰ ਸਾਰੀ ਸਿਰਜਨਹਾਰ ਕੀ ਜਾਨੈ ਨਾਹੀ ਕੋਇ'')। 'ਸਾਰੀ' ਪਦ ਦੇ ਅਰਥ 'ਸਾਰਾ' ਕਰਨੇ ਠੀਕ ਨਹੀਂ ਜਿਵੇਂ ਕਿ 'ਦਰਪਣ' ਵਿਚ ਕੀਤੇ ਗਏ ਹਨ। ਜਗੁ 'ਸਾਰੀ' ਦੇ ਅਰਥ ਜਗਤ ਰੂਪ ਬਾਜ਼ੀ ਤਾਂ ਹੋ ਸਕਦੇ ਹਨ ਪਰ 'ਸਾਰਾ' ਨਹੀਂ ਹੋ ਸਕਦੇ। ਚੂਕੇ=ਰਹਿ ਗਏ ਹਨ। ਤਾਤਿ=ਈਰਖਾ। ਅਚੰਭਉ=ਅਸਚਰਜ।

**ਅਰਥ :** (ਹੇ ਭਾਈ ! ਮੈਂ) ਲਾਲੁ ਰਤਨੁ (ਨਾਮੁ) ਮਨ ਵਿਚ ਹੀ (ਗੁਰੂ ਤੋਂ) ਪ੍ਰਾਪਤ ਕਰ ਲਿਆ

ਹੈ। (ਜਦੋਂ ਮੈਂ) ਸਤਿਗੁਰੂ ਦੇ ਸ਼ਬਦ ਵਿਚ ਲੀਨ ਹੋਇਆ (ਮੇਰਾ) ਸਰੀਰ ਤੇ ਮਨ ਵੀ ਠੰਢਾ ਠਾਰ (ਭਾਵ ਸ਼ਾਂਤ) ਹੋ ਗਿਆ ।੧।ਰਹਾਉ।

(ਹੇ ਭਾਈ ! ਮੇਰੀ) ਹਰ ਪ੍ਰਕਾਰ ਦੀ ਭੁਖ, ਤ੍ਰਿਸ਼ਨਾ ਦੂਰ ਹੋ ਗਈ ਹੈ, (ਆਪਣੇ ਮਨ ਤੋਂ ਮੈਂ) ਸਾਰੀ ਚਿੰਤਾ ਭੁਲਾ ਦਿਤੀ ਹੈ। (ਜਦੋਂ) ਪੂਰੇ ਗੁਰੂ ਨੇ (ਆਪਣਾ ਬਖ਼ਸ਼ਿਸ਼ ਭਰਿਆ) ਹਥ (ਮੇਰੇ) ਮੱਥੇ ਤੇ ਰਖਿਆ (ਤਾਂ ਮੈਂ ਆਪਣੇ) ਮਨ (ਅਤੇ) ਜਗਤ ਰੂਪ ਬਾਜੀ (ਰਚਨਾ) ਨੂੰ ਜਿਤ ਲਿਆ ਹੈ ।੧।

(ਹੇ ਭਾਈ ! ਹੁਣ ਅਸੀਂ) ਹਿਰਦੇ ਅੰਦਰ ਪੂਰੀ ਤਰ੍ਹਾਂ, ਤ੍ਰਿਪਤ ਹੋ ਗਏ ਹਾਂ ਅਤੇ ਡੋਲਣ ਤੋਂ ਵੀ ਰਹਿ ਗਏ ਹਾਂ। ਸਤਿਗੁਰੂ ਨੇ (ਸਾਨੂੰ ਨਾਮ ਦਾ) ਅਖੁਟ ਖ਼ਜ਼ਾਨਾ (ਬਖ਼ਸ਼) ਦਿਤਾ ਹੈ (ਜਿਸ ਵਿਚ) ਨਾ ਘਾਟਾ ਪੈਂਦਾ ਹੈ ਤੇ ਨਾ ਕਦੇ ਮੁਕਦਾ ਹੈ ।੨।

ਹੇ ਭਾਈ ! ਇਕ (ਹੋਰ) ਅਸਚਰਜ (ਗਲ) ਸੁਣ, ਗੁਰੂ ਨੇ (ਮੈਨੂੰ) ਇਹੋ ਜਿਹੀ ਸੋਝੀ ਬਖ਼ਸ਼ ਦਿਤੀ ਹੈ, (ਮੈਂ-ਮੇਰੀ ਦਾ) ਪੜ੍ਹਦਾ ਦੂਰ ਕਰਕੇ ਜਦ ਠਾਕੁਰ ਮਿਲਿਆ, ਤਦ ਦੂਜਿਆ ਨਾਲ ਈਰਖਾ ਕਰਨੀ ਹੀ ਭੁੱਲ ਗਈ ।੩।

(ਹੇ ਭਾਈ !) ਇਹ ਅਸਚਰਜ (ਕੌਤਕ) ਬਿਆਨ ਨਹੀਂ ਕੀਤਾ ਜਾ ਸਕਦਾ, (ਇਸ ਨੂੰ) ਉਹੀ ਜਾਣਦਾ ਹੈ ਜਿਸ ਨੇ (ਆਪ ਨਾਮ ਦਾ ਰਸ) ਚੱਖਿਆ ਹੈ। ਨਾਨਕ ! ਆਖ, (ਜਦੋਂ) ਗੁਰੂ ਨੇ (ਨਾਮ ਰੂਪੀ) ਖ਼ਜ਼ਾਨਾ (ਮੇਰੇ) ਹਿਰਦੇ ਵਿਚ ਰਖ ਦਿਤਾ, (ਤਦੋਂ ਨਿਰਾ) ਵਿਗਾਸ ਹੀ (ਵਿਗਾਸ ਹੋ ਗਿਆ, ਮਾਨੋ) ਸੱਚ ਦਾ (ਰੂਪ ਹੀ) ਹੋ ਗਏ ।੪।੩।੧੬੧।

## ਸਾਰੰਸ਼ ਅਤੇ ਸਿਧਾਂਤ

ਜਿਸ ਦੇ ਮਨ ਵਿੱਚ ਨਾਮ-ਰਤਨ ਵੱਸ ਜਾਂਦਾ ਹੈ, ਉਹ ਪੂਰੀ ਤਰ੍ਹਾਂ ਤ੍ਰਿਪਤ ਹੋ ਜਾਂਦਾ ਹੈ। ਨਾਮ ਦੀ ਘਾਲ ਕਮਾਈ ਨਾਲ ਜਦ ਪ੍ਰਭੂ ਦੇ ਦਰਸ਼ਨ ਹੁੰਦੇ ਹਨ ਤਾਂ ਜਗਿਆਸੂ ਦੀ ਆਤਮਿਕ ਦਸ਼ਾ ਅਚੰਭੇ ਵਾਲੀ ਬਣ ਜਾਂਦੀ ਹੈ। ਉਸ ਨੂੰ ਪਰਾਈ ਈਰਖਾ ਵਿਸਰ ਜਾਂਦੀ ਹੈ, ਵੈਰੀ ਤੇ ਬਿਗਾਨਾ ਕੋਈ ਨਹੀਂ ਦਿਸਦਾ ਉਹ ''ਸਗਲ ਸੰਗਿ ਹਮ ਕਉ ਬਨਿ ਆਈ'' ਦਾ ਰੂਪ ਬਣ ਜਾਂਦਾ ਹੈ। ਇਸ ਪਰਮ-ਪਦਵੀ ਦਾ ਅਨੁਭਵੀ ਅਨੰਦ ਕੇਵਲ ਉਹੀ ਜਗਿਆਸੂ ਮਾਣਦੇ ਹਨ ਜਿਨ੍ਹਾਂ ਅੰਦਰੋਂ ਈਰਖਾ ਮੁਕ ਜਾਂਦੀ ਹੈ, ਜੋ ਨਿਰੋਲ ਸਚ ਦਾ ਰੂਪ ਬਣ ਜਾਂਦੇ ਹਨ।

**ਗਉੜੀ ਮਾਲਾ ਮਹਲਾ ੫ ॥ ਉਬਰਤ ਰਾਜਾ ਰਾਮ ਕੀ ਸਰਣੀ ॥ ਸਰਬ ਲੋਕ ਮਾਇਆ ਕੇ ਮੰਡਲ, ਗਿਰਿ ਗਿਰਿ ਪਰਤੇ ਧਰਣੀ ॥ ੧ ॥ ਰਹਾਉ ॥ ਸਾਸਤ ਸਿੰਮ੍ਰਿਤਿ ਬੇਦ ਬੀਚਾਰੇ, ਮਹਾ ਪੁਰਖਨ ਇਉ ਕਹਿਆ ॥ ਬਿਨੁ ਹਰਿ ਭਜਨ, ਨਾਹੀ ਨਿਸਤਾਰਾ, ਸੂਖੁ ਨ ਕਿਨਹੂੰ ਲਹਿਆ ॥੧॥ ਤੀਨਿ ਭਵਨ ਕੀ ਲਖਮੀ ਜੋਰੀ, ਬੂਝਤ ਨਾਹੀ ਲਹਰੇ ॥ ਬਿਨੁ ਹਰਿ ਭਗਤਿ, ਕਹਾ**

**ਥਿਤਿ ਪਾਵੈ, ਫਿਰਤੌ ਪਹਰੇ ਪਹਰੇ ॥੨॥ ਅਨਿਕ ਬਿਲਾਸ ਕਰਤ ਮਨ ਮੋਹਨ, ਪੂਰਨ ਹੋਤ ਨ ਕਾਮਾ ॥ ਜਲਤੋ ਜਲਤੋ ਕਬਹੂ ਨ ਬੂਝਤ, ਸਗਲ ਬ੍ਰਿਥੇ, ਬਿਨੁ ਨਾਮਾ॥੩॥ ਹਰਿ ਕਾ ਨਾਮੁ ਜਪਹੁ ਮੇਰੇ ਮੀਤਾ, ਇਹੈ ਸਾਰ ਸੁਖੁ ਪੂਰਾ ॥ ਸਾਧ ਸੰਗਤਿ ਜਨਮ ਮਰਣੁ ਨਿਵਾਰੈ, ਨਾਨਕੁ ਜਨ ਕੀ ਧੂਰਾ ॥੪॥੪॥੧੬੨॥**

**ਪਦ ਅਰਥ** : ਉਬਰਤ=ਬਚਦਾ ਹੈ। ਰਾਜਾ ਰਾਮ=ਵਾਹਿਗੁਰੂ। ਮੰਡਲ=ਸਮੁਦਾਇ, ਗਰੋਹ। ਗਿਰਿ ਗਿਰਿ ਪਰਤੇ=ਡਿਗ ਡਿਗ ਕੇ ਪੈਂਦੇ ਹਨ। ਧਰਤੀ=ਧਰਤੀ ਉਤੇ। ਤੀਨਿ ਭਵਨ=ਤਿੰਨਾਂ ਲੋਕਾਂ ਦੀ। ਲਖਮੀ ਜੋਰੀ=ਦੌਲਤ ਇਕਠੀ ਕਰ ਲਈ। ਲਹਰੇ=ਲਹਿਰਾਂ। ਥਿਤਿ=ਅਸਥਿਤੀ, ਟਿਕਾਉ। ਫਿਰਤੌ ਪਹਰੇ ਪਹਰੇ=ਰਾਖੀ ਕਰਨ ਲਈ ਪਹਿਰਾ ਦੇਂਦਾ ਫਿਰਦਾ ਹੈ। ਬਿਲਾਸ=ਭੋਗ ਵਿਵਸਥਾ। ਜਲਤੋ=ਸੜਦਾ (ਭਾਂਬੜ) ਬਲਦਾ ਹੈ। ਬੂਝਤ ਨਾਹੀ ਲਹਰੇ=(ਤ੍ਰਿਸ਼ਨਾ ਦੀਆਂ) ਲਹਿਰਾਂ ਨਹੀਂ ਬੁਝਦੀਆਂ।

**ਅਰਥ** : (ਹੇ ਭਾਈ !) ਰਾਜਾ ਰਾਮ (ਵਾਹਿਗੁਰੂ) ਦੀ ਸ਼ਰਣ ਪਿਆਂ ਹੀ (ਜੀਵ ਭਾਵ ਸਾਗਰ ਤੋਂ) ਤਰਦਾ ਹੈ। ਸਾਰੇ ਲੋਕ ਮਾਇਆ ਦੇ ਸਮੁਦਾਇ ਹਨ (ਜਿਹੜੇ) ਡਿਗ ਡਿਗ ਕੇ ਧਰਤੀ ਤੇ ਪੈਂਦੇ ਰਹਿੰਦੇ ਹਨ (ਭਾਵ ਜਨਮ ਲੈਂਦੇ ਰਹਿੰਦੇ ਹਨ) ।੧।ਰਹਾਉ।

(ਹੇ ਭਾਈ ! ਅਸਾਂ ਸਾਰੇ) ਸ਼ਾਸਤਰ ਸਿਮ੍ਰਤੀਆਂ, ਵੇਦ ਵਿਚਾਰ ਕੇ (ਵੇਖ ਲਏ ਹਨ ਅਤੇ) ਮਹਾਂ ਪੁਰਸ਼ਾਂ ਨੇ ਵੀ ਇਸੇ ਤਰ੍ਹਾਂ ਦਸਿਆ ਹੈ (ਕਿ) ਹਰੀ ਦੇ (ਨਾਮ) ਸਿਮਰਨ ਤੋਂ ਬਿਨਾਂ (ਇਸ ਭਵਜਲ ਸੰਸਾਰ ਤੋਂ ਕਿਸੇ ਦਾ) ਨਿਸਤਾਰਾ ਨਹੀਂ ਹੋਇਆ (ਅਤੇ) ਕਿਸੇ ਨੇ ਵੀ (ਆਤਮਿਕ) ਸੁਖ ਪ੍ਰਾਪਤ ਨਹੀਂ ਕੀਤਾ ।੧।

(ਹਾਂ, ਜੇ ਕਿਸੇ ਨੇ) ਤਿੰਨ ਲੋਕਾਂ ਦੀ ਦੌਲਤ ਇਕਠੀ ਕਰ ਲਈ ਹੈ (ਤਾਂ ਵੀ ਉਸ ਦੀਆਂ ਤ੍ਰਿਸ਼ਨਾ ਰੂਪ) ਲਹਿਰਾਂ ਨਹੀਂ ਬੁੱਝਦੀਆਂ। ਹਰੀ ਦੀ ਭਗਤੀ ਤੋਂ ਬਿਨਾਂ ਕਿਥੇ ਟਿਕਾਉ ਆ ਸਕਦਾ ਹੈ? (ਭਾਵ ਨਹੀਂ ਆ ਸਕਦਾ, ਸਗੋਂ ਉਸ ਦੌਲਤ ਦੀ ਰਾਖੀ ਲਈ ਮਨੁੱਖ) ਪਹਿਰਾ ਹੀ ਪਹਿਰਾ ਦਿੰਦਾ ਫਿਰਦਾ ਹੈ (ਭਾਵ ਹਰ ਸਮੇਂ ਭਟਕਦਾ ਫਿਰਦਾ ਹੈ) ।੨।

(ਹੇ ਭਾਈ ! ਜੀਵ ਭਾਵੇਂ) ਮਨ ਨੂੰ ਮੋਹਨ ਵਾਲੇ ਅਨੇਕਾਂ ਭੋਗ-ਬਿਲਾਸ ਕਰਦਾ ਹੈ, (ਪ੍ਰੰਤੂ ਉਸ ਦੇ ਬਿਖੇ-ਵਾਸ਼ਨਾ ਵਾਲੇ) ਕੰਮ ਪੂਰੇ ਨਹੀਂ ਹੁੰਦੇ (ਉਹ ਸਦਾ) ਸੜਦਾ ਬਲਦਾ ਹੀ ਰਹਿੰਦਾ ਹੈ, (ਉਸ ਦੀ ਤ੍ਰਿਸ਼ਨਾ) ਕਦੇ ਵੀ ਨਹੀਂ ਬੁਝਦੀ, (ਉਸ ਦੇ) ਸਾਰੇ (ਭੋਗ ਬਿਲਾਸ ਅਤੇ ਹੋਰ ਕਾਰਜ) ਨਾਮ ਤੋਂ ਬਿਨਾਂ ਵਿਅਰਥ ਹੀ ਜਾਂਦੇ ਹਨ ।੩।

ਹੇ ਮੇਰੇ ਮਿਤਰੋ ! (ਤੁਸੀਂ) ਹਰੀ ਦਾ ਨਾਮ ਜਪੋ, ਇਹੋ ਹੀ ਸ੍ਰੇਸ਼ਟ ਤੇ ਪੂਰਾ ਸੁਖ ਹੈ। (ਤੱਤ ਇਹ ਹੈ ਕਿ ਜਿਹੜਾ ਮਨੁੱਖ) ਸਾਧ ਸੰਗਤ ਵਿੱਚ (ਆ ਕੇ ਆਪਣਾ) ਜਨਮ ਮਰਣ ਨੂੰ ਦੂਰ ਕਰ ਲੈਂਦਾ ਹੈ, ਨਾਨਕ (ਅਜਿਹੇ) ਦਾਸ ਦੀ ਦੀ ਚਰਨ-ਧੂੜ ਮੰਗਦਾ ਹੈ ।੪।੪।੧੬੨।

## ਸਾਰੰਸ਼ ਅਤੇ ਸਿਧਾਂਤ

ਸੰਸਾਰੀ ਮਨ ਮਾੜੀ ਅਤੇ ਚੰਗੀ ਚੀਜ਼ ਦੇ ਵਹਿਣ ਵਿਚ ਡੁਬਿਆ ਰਹਿੰਦਾ ਹੈ। ਮਾੜੀ ਨਾਲ ਨਫ਼ਰਤ ਤੇ ਚੰਗੀ ਨਾਲ ਪਿਆਰ ਕਰਨਾ ਇਸ ਦਾ ਸੁਭਾਵ ਹੈ। ਜਦੋਂ ਤੱਕ ਜੀਵ ਚੰਗੇ ਮੰਦੇ ਦੀ ਸਮਝ ਵਿੱਚ ਹੈ, ਚੱਕਰ ਵਿਚ ਪਿਆ ਰਹਿੰਦਾ ਹੈ। ਮਾਇਆ ਦਾ ਮੰਡਲ ਬਹੁਤ ਹੀ ਵਿਸ਼ਾਲ ਹੈ। ਜੇ ਜੀਵ ਤਿੰਨਾਂ ਲੋਕਾਂ ਦੇ ਪਦਾਰਥਕ ਭੋਗ, ਰੰਗ-ਰੂਪ ਤੇ ਰਸ, ਮਾਲ ਧਨ ਆਦਿ ਇਕਠਾ ਕਰ ਲਵੇ ਤਾਂ ਵੀ ਅਜਿਹੀ ਪ੍ਰਾਪਤੀ ਤ੍ਰਿਪਤੀ ਦੀ ਪ੍ਰਤੀਕ ਨਹੀਂ ਹੋ ਸਕਦੀ।

ਸਿਧਾਂਤ ਇਹ ਹੈ ਕਿ ਮਾਇਆ ਦਾ ਸੰਗ ਛੱਡ ਕੇ, ਮਾਲਕ ਦੀ ਸ਼ਰਣੀ ਪਏ ਤੇ ਨਾਮ ਲਏ ਬਿਨਾਂ ਸਦਾ ਸੁਖ ਨਹੀਂ ਮਿਲ ਸਕਦਾ। ਇਸ ਲਈ ਅੰਤ ਵਿਚ ਨਾਮ ਜਪਣ ਦੀ ਪ੍ਰੇਰਨਾ ਦਿੱਤੀ ਹੈ ਜੋ ਸ੍ਰੇਸ਼ਟ ਸੁਖ ਦੀ ਪ੍ਰਤੀਕ ਹੈ ਕਿਉਂਕਿ ਨਾਮ ਜੀਵ ਦਾ ਜਨਮ ਮਰਣ ਕਟ ਦਿੰਦਾ ਹੈ। ਸਾਰੇ ਮਹਾਂ ਪੁਰਖ ਜੀਵ ਨੂੰ ਇਹੋ ਉਪਦੇਸ਼ ਤੇ ਸੰਦੇਸ਼ ਦਿੰਦੇ ਹਨ ਕਿ ਨਾਮ-ਸਿਮਰਨ ਤੋਂ ਬਿਨਾਂ ਨਾ ਸ਼ਾਂਤੀ ਪ੍ਰਾਪਤ ਹੋ ਸਕਦੀ ਹੈ ਅਤੇ ਨਾ ਹੀ ਸੰਸਾਰ ਤੋਂ ਨਿਸਤਾਰਾ ਹੋ ਸਕਦਾ ਹੈ।

**ਗਉੜੀ ਮਾਲਾ ਮਹਲਾ ੫ ॥ ਮੋ ਕਉ, ਇਹ ਬਿਧਿ, ਕੋ ਸਮਝਾਵੈ ॥ ਕਰਤਾ ਹੋਇ ਜਨਾਵੈ ॥ ੧ ॥ ਰਹਾਉ ॥ ਅਨਜਾਨਤ, ਕਿਛੁ ਇਨਹਿ ਕਮਾਨੋ, ਜਪ ਤਪ ਕਛੂ ਨ ਸਾਧਾ ॥ ਦਹ ਦਿਸਿ ਲੈ, ਇਹੁ ਮਨੁ ਦਉਰਾਇਓ, ਕਵਨ ਕਰਮ ਕਰਿ ਬਾਧਾ ॥ ੧ ॥ ਮਨ ਤਨ ਧਨ, ਭੂਮਿ ਕਾ ਠਾਕੁਰੁ, ਹਉ ਇਸ ਕਾ ਇਹੁ ਮੇਰਾ ॥ ਭਰਮ ਮੋਹ ਕਛੁ ਸੂਝਸਿ ਨਾਹੀ, ਇਹ ਪੈਖਰ ਪਏ ਪੈਰਾ ॥ ੨ ॥ ਤਬ ਇਹ ਕਹਾ ਕਮਾਵਨ ਪਰਿਆ, ਜਬ ਇਹੁ ਕਛੂ ਨ ਹੋਤਾ ॥ ਜਬ ਏਕ ਨਿਰੰਜਨ ਨਿਰੰਕਾਰ ਪ੍ਰਭੁ, ਸਭੁ ਕਿਛੁ ਆਪਹਿ ਕਰਤਾ ॥ ੩ ॥ ਅਪਨੇ ਕਰਤਬ, ਆਪੇ ਜਾਨੈ, ਜਿਨਿ ਇਹੁ ਰਚਨੁ ਰਚਾਇਆ ॥ ਕਹੁ ਨਾਨਕ, ਕਰਣਹਾਰੁ ਹੈ ਆਪੇ, ਸਤਿਗੁਰਿ ਭਰਮੁ ਚੁਕਾਇਆ ॥ ੪ ॥ ੫ ॥ ੧੬੩ ॥**

## ਉਚਾਰਨ ਸੇਧ

**ਬਿੰਦੀ ਰਹਿਤ** : ਆਪਹਿ । **ਨੋਟ** : ਆਮ ਤੌਰ ਤੇ ਜਿਨ੍ਹਾਂ ਸ਼ਬਦਾਂ ਦੇ ਅੰਤ ਵਿਚ 'ਹਿ' ਲਗੀ ਹੁੰਦੀ ਹੈ ਉਥੇ ਬਿੰਦੀ ਦਾ ਉਚਾਰਨ ਹੁੰਦਾ ਹੈ ਪਰ ਇਹ ਨੇਮ ਹਰ ਥਾਂ ਤੇ ਲਾਗੂ ਨਹੀਂ ਹੁੰਦਾ। 'ਆਪਹਿ' ਦਾ ਅਰਥ 'ਆਪ ਹੀ' ਹੈ। ਇਸ ਲਈ ਇਸ ਦਾ ਬਿੰਦੀ ਰਹਿਤ ਉਚਾਰਨ ਕਰਨਾ ਠੀਕ ਹੈ।

**ਪਦ ਅਰਥ** : ਇਹ ਬਿਧਿ=ਇਹ ਤਰੀਕਾ, ਇਸ ਬਿਧੀ ਨਾਲ। ਕੋ ਸਮਝਾਵੈ=ਕੌਣ ਸਮਝਾ ਸਕਦਾ ਹੈ?। ਕਰਤਾ=ਕਰਤਾ (ਪੁਰਖ)। ਅਨ ਜਾਨਤ=ਬਿਨਾ ਜਾਣੇ ਦੇ। ਇਨਹਿ=ਇਸ (ਜੀਵ) ਨੇ। ਭੂਮਿ

ਕਾ ਠਾਕੁਰ=ਭੂਮੀ (ਧਰਤੀ) ਦਾ ਮਾਲਕ। ਪੈਖਰ=ਢੰਗੇ, ਰੱਸੇ ਦੇ ਵਟੇ ਹੋਏ ਨੇਤਰੇ। ਪਏ ਪੈਰਾ=ਪੈਰਾਂ ਵਿੱਚ ਪਏ ਹੋਏ ਹਨ।

**ਅਰਥ** : (ਹੇ ਭਾਈ ! ਮੇਰੀ ਇਹ ਲੋਚਾ ਹੈ ਕਿ) ਮੈਨੂੰ ਕੋਈ (ਪ੍ਰਭੂ ਨਾਲ ਇਕ ਸੁਰ ਕਰਨ ਵਾਲੀ) ਵਿਧੀ ਸਮਝਾਵੇ। (ਪਰ ਜਿਹੜਾ ਗੁਰਮੁਖ ਕਰਮਾਂ ਦਾ) ਕਰਤਾ ਰੂਪ ਹੋ ਗਿਆ ਹੋਵੇ, (ਸਹੀ ਅਰਥਾਂ ਵਿਚ ਸਤਿਗੁਰੂ ਹੀ ਇਹ) ਗਿਆਨ ਸਮਝਾਅ ਸਕਦਾ ਹੈ।੧।ਰਹਾਉ।

ਬਿਨਾਂ ਜਾਣੇ ਦੇ (ਭਾਵ ਅਨਜਾਣ ਪੁਣੇ ਵਿਚ) ਇਸ (ਜੀਵ ਨੇ) (ਜੋ ਕਰਮ) ਕਮਾਇਆ (ਇਉਂ ਜਾਣੋ ਕਿ) ਜਪ, ਤਪ (ਸੰਜਮ ਆਦਿ ਕਰਮ) ਇਸ ਨੇ ਕੁਝ ਵੀ ਨਹੀਂ ਸਾਧਿਆ (ਕਮਾਇਆ)। ਇਹ (ਆਪਣੇ) ਮਨ ਨੂੰ ਲੈ ਕੇ ਦਸਾਂ ਦਿਸ਼ਾਂ ਵਲ ਭਜਾਉਂਦਾ ਰਿਹਾ (ਦਸੋ?) ਕਿਹੜੇ ਕਰਮਾਂ ਕਰਕੇ (ਇਹ ਜੀਵ ਜਨਮ ਮਰਨ ਦੇ ਬੰਧਨਾਂ ਵਿੱਚ) ਬੱਧਾ ਗਿਆ ।੧।

(ਉਸਦਾ ਉਤਰ ਇਹ ਹੈ ਕਿ ਜੀਵ ਅਗਿਆਨ ਪੁਣੇ ਵਿਚ ਆਖਦਾ ਹੈ ਕਿ) ਮਨ, ਤਨ, ਧਨ ਅਤੇ ਧਰਤੀ ਦਾ (ਮੈਂ) ਮਾਲਕ ਹਾਂ। ਇਸ ਧਨ ਪਦਾਰਥ (ਦਾ ਮੈਂ ਮਾਲਕ) ਹਾਂ, ਇਹ (ਧਨ ਪਦਾਰਥ) ਮੇਰਾ ਹੈ। (ਮਾਇਆ) ਮੋਹ ਅਤੇ ਭਟਕਣਾ (ਵਿਚ ਪਏ ਨੂੰ) ਕੁਝ ਸੁਝਦਾ ਬੁਝਦਾ ਨਹੀਂ (ਬਸ) ਇਹੋ ਹੀ ਢੰਗੇ (ਬਣ ਕੇ ਇਸ ਦੇ) ਪੈਰਾਂ ਵਿੱਚ ਪਏ ਹੋਏ ਹਨ ।੨।

(ਪ੍ਰਸ਼ਨ) ਜਦੋਂ (ਇਹ ਜੀਵ) ਕੁਝ ਵੀ ਨਹੀਂ ਸੀ ਹੁੰਦਾ, (ਭਾਵ ਜਦੋਂ ਇਸ ਦੀ ਹੋਂਦ ਹੀ ਨਹੀਂ ਸੀ) ਤਦੋਂ ਇਹ ਕਿਥੇ (ਧਨ ਪਦਾਰਥ) ਕਮਾਉਣ ਵਿੱਚ ਪਿਆ ਹੋਇਆ ਸੀ? ਜਦੋਂ ਇਕ ਹੀ ਮਾਇਆ ਤੇ ਆਕਾਰ ਤੋਂ ਰਹਿਤ ਪ੍ਰਭੂ ਸਭ ਕੁਝ ਆਪ ਹੀ ਕਰਣ ਵਾਲਾ ਸੀ (ਓਦੋਂ ਕੌਣ ਕਰਮ ਕਰਨ ਵਾਲਾ ਸੀ?) ।੩।

(ਉਤਰ- ਹੇ ਭਾਈ ! ਉਹ ਪ੍ਰਭੂ) ਜਿਸ ਨੇ ਇਹ (ਸਾਰਾ) ਖੇਲ ਰਚਾਇਆ ਹੈ, ਆਪਣੇ ਕੰਮਾਂ ਨੂੰ (ਉਹ) ਆਪ ਹੀ ਜਾਣਦਾ ਹੈ। ਨਾਨਕ ! (ਤੂੰ) ਆਖ (ਮੇਰਾ) ਭਰਮ ਸਤਿਗੁਰੂ ਨੇ ਦੂਰ ਕਰ ਦਿਤਾ ਹੈ, (ਤੱਤ ਇਹ ਹੈ ਕਿ) ਕਰਣਹਾਰ (ਕਰਤਾਰ) ਆਪ ਹੀ (ਸਭ ਕੁਝ ਹੈ) ।੪।੫।੧੬੩।

## ਸਾਰੰਸ਼ ਅਤੇ ਸਿਧਾਂਤ

ਸਾਰੇ ਭਾਰਤੀ ਦਾਰਸ਼ਨਿਕ ਵਿਚਾਰਵਾਨ ਇਸ ਗਲ ਤੇ ਨਿਸਚਾ ਰਖਦੇ ਹਨ ਕਿ ਜੀਵ ਆਪਣੇ ਕਰਮਾਂ ਅਨੁਸਾਰ ਜੰਮਦਾ ਤੇ ਮਰਦਾ ਹੈ, ਭਾਵ ਉਹ ਕਰਮਾਂ ਨੂੰ ਜੰਮਣ ਮਰਣ ਦਾ ਮੂਲ ਸਮਝਦੇ ਹਨ। ਪਰ ਗੁਰਦੇਵ ਇਸ ਨਿਸਚੇ ਨਾਲ ਪੂਰੀ ਤਰ੍ਹਾਂ ਸਹਿਮਤ ਨਹੀਂ, ਸਗੋਂ ਇਹ ਸੰਦੇਹ ਪ੍ਰਗਟਾਉਂਦੇ ਹਨ ਕਿ ਜੀਵ ਜਦੋਂ ਜਗਤ ਵਿਚ ਆਇਆ ਤਾਂ ਜਿਤਨੇ ਕਰਮ ਵੀ ਇਸ ਨੇ ਕੀਤੇ ਉਹ ਅਨਜਾਣਪੁਣੇ ਵਿਚ ਹੀ ਕੀਤੇ, ਜੇ ਇਸਨੇ ਜਪ, ਤਪ ਆਦਿ ਕਰਮ ਨਹੀਂ ਸਾਧੇ ਤਾਂ ਵੀ ਇਸ ਦਾ ਕੋਈ ਕਸੂਰ ਨਹੀਂ ਕਿਉਂਕਿ ਇਨ੍ਹਾਂ ਬਾਰੇ ਇਸ ਨੂੰ ਕੋਈ ਗਿਆਨ ਹੀ ਨਹੀਂ ਸੀ ਮਿਲਿਆ। ਅਗਿਆਨਤਾ ਕਾਰਨ ਹੀ ਜੀਵ ਕਾਮ, ਕ੍ਰੋਧ, ਲੋਭ, ਮੋਹ ਅਹੰਕਾਰ ਦੀ ਘੁੰਮਣ ਘੇਰੀ ਵਿਚ ਡਕੇ ਡੋਲੇ ਖਾਂਦਾ ਰਿਹਾ। ਚਲੋ ਉਪਰੋਕਤ ਕਰਮਾਂ

ਵਾਲੀਆਂ ਗੱਲਾਂ ਇਕ ਪਾਸੇ ਰਖ ਕੇ ਇਹ ਦਸੋ ਕਿ ਜਦੋਂ ਜੀਵ ਨੂੰ ਆਪਣੀ ਹੋਂਦ ਦਾ ਕੋਈ ਥਹੁ ਪਤਾ ਹੀ ਨਹੀਂ ਸੀ, ਕੇਵਲ ਨਿਰੰਕਾਰ ਜੀ ਆਪ ਹੀ ਸਨ, ਤਦੋਂ ਜੀਵ ਨੇ ਕਿਹੜਾ ਕਰਮ ਕਮਾਇਆ ਸੀ ਜਿਸ ਕਾਰਨ ਇਹ ਜੋਨੀ ਵਿਚ ਪਾਇਆ ਗਿਆ?

ਦਾਰਸ਼ਨਿਕ ਬੇਤਿਆਂ ਪਾਸ ਉਪਰਲੇ ਪ੍ਰਸ਼ਨ ਦਾ ਕੋਈ ਉਤਰ ਨਹੀਂ। ਸੋ, ਗੁਰੂ ਸਾਹਿਬ ਆਪ ਹੀ ਨਿਬੇੜਾ ਕਰਦੇ ਹਨ ਕਿ ''ਜੰਮਣ ਮਰਣਾ ਹੁਕਮੁ ਹੈ, ਭਾਣੈ ਆਵੈ ਜਾਇ'' (ਪੰਨਾ ੪੭੨) ਉਸ ਪ੍ਰਭੂ ਦਾ ਹੁਕਮ ਇਕ ਅਜਬ ਕੌਤਕ ਹੈ ਜਿਸ ਦੀ ਅੰਤਰਗਤੀ ਨੂੰ ਉਹ ਆਪ ਹੀ ਜਾਣਦਾ ਹੈ। ਜੰਮਣ ਮਰਣ ਅਤੇ ਭਰਮ ਦੇ ਬੰਧਨ ਕਰਮਾਂ ਨਾਲ ਨਹੀਂ ਤੁਟਦੇ, ਸਤਿਗੁਰੂ ਜੀ ਦੀ ਅੰਮ੍ਰਿਤ ਦ੍ਰਿਸ਼ਟੀ ਨਾਲ ਤੁਟਦੇ ਹਨ। ਇਹ ਕਰਮਾਂ ਦਾ ਵਿਸ਼ਾ ਬਹੁਤ ਗੁੰਝਲਦਾਰ ਹੈ। ਗੁਰਬਾਣੀ ਵਿਚ ਇਸ ਨੂੰ ਇਸ ਤਰ੍ਹਾਂ ਹਲ ਕੀਤਾ ਗਿਆ ਹੈ:-

**ਜਬ ਕਛੁ ਨ ਸੀਓ ਤਬ ਕਿਆ ਕਰਤਾ, ਕਵਨ ਕਰਮ ਕਰਿ ਆਇਆ ॥**
**ਅਪਨਾ ਖੇਲੁ ਆਪਿ ਕਰ ਦੇਖੈ, ਠਾਕੁਰਿ ਰਚਨੁ ਰਚਾਇਆ ॥** [ਪੰਨਾ ੭੪੮

ਮਨੁੱਖ ਕਰਮਾਂ ਦਾ ਕੈਦੀ ਹੈ, ਤਤ ਨੂੰ ਸਮਝਣ ਦਾ ਯਤਨ ਨਹੀਂ ਕਰਦਾ। ਇਹ ਮਾਇਆ ਮੋਹ ਅਤੇ ਭਰਮ ਦੇ ਬੰਧਨਾਂ ਵਿਚ ਇਤਨਾ ਜਕੜਿਆ ਹੋਇਆ ਹੈ ਕਿ ਇਸ ਨੂੰ ਕਰਤਾ ਪੁਰਖ ਯਾਦ ਹੀ ਨਹੀਂ, ਇਹ ਆਪਣੇ ਆਪ ਨੂੰ ਹੀ ਕਰਤਾ ਮੰਨੀ ਬੈਠਾ ਹੈ।

ਸਿਧਾਂਤ ਇਹ ਹੈ ਕਿ ਸਭ ਕੁਝ ਕਰਤਾ ਪੁਰਖ ਜੀ ਦੇ ਹੱਥ ਵਿੱਚ ਹੈ. ਜੀਵ ਦੇ ਵਸ ਵਿਚ ਕੁਝ ਨਹੀਂ:-

ੳ) **ਕਰਮ ਸੁਕਰਮੁ ਕਰਾਏ ਆਪੇ, ਇਸੁ ਜੰਤੈ ਵਸਿ ਕਿਛੁ ਨਾਹਿ॥** [ਪੰਨਾ ੭੭

ਅ) **ਕਰਮ ਸੁਕਰਮੁ ਕਰਾਏ ਆਪੇ, ਕੀਮਤਿ ਕਉਣ ਅਭੇਵਏ ॥** [ਪੰਨਾ ੭੬੬

ਸਿਧਾਂਤ ਇਹ ਹੈ ਕਿ ਸਚੇ ਗੁਰੂ ਤੋਂ ਬਿਨਾਂ ਇਸ ਬਾਰੇ ਕਿਸੇ ਨੂੰ ਸੋਝੀ ਨਹੀਂ ਹੋ ਸਕਦੀ।

**ਗਉੜੀ ਮਾਲਾ ਮਹਲਾ ੫ ॥ ਹਰਿ ਬਿਨੁ, ਅਵਰ ਕ੍ਰਿਆ ਬਿਰਥੇ ॥ ਜਪ ਤਪ ਸੰਜਮ ਕਰਮ ਕਮਾਣੇ, ਇਹਿ ਓਰੈ ਮੂਸੇ ॥੧॥ਰਹਾਉ॥ ਬਰਤ ਨੇਮ ਸੰਜਮ ਮਹਿ ਰਹਤਾ, ਤਿਨ ਕਾ ਆਢੁ ਨ ਪਾਇਆ ॥ ਆਗੈ ਚਲਣੁ ਅਉਰੁ ਹੈ ਭਾਈ, ਊਹਾ ਕਾਮਿ ਨ ਆਇਆ ॥੧॥ ਤੀਰਥਿ ਨਾਇ ਅਰੁ ਧਰਨੀ ਭ੍ਰਮਤਾ, ਆਗੈ ਠਉਰ ਨ ਪਾਵੈ ॥ ਊਹਾ ਕਾਮਿ ਨ ਆਵੈ ਇਹ ਬਿਧਿ, ਓਹੁ ਲੋਗਨ ਹੀ ਪਤੀਆਵੈ ॥੨॥ ਚਤੁਰ ਬੇਦ ਮੁਖ ਬਚਨੀ ਉਚਰੈ, ਆਗੈ ਮਹਲੁ ਨ ਪਾਈਐ ॥ ਬੂਝੈ ਨਾਹੀ ਏਕੁ ਸੁਧਾਖਰੁ, ਓਹੁ ਸਗਲੀ ਝਾਖ ਝਖਾਈਐ ॥ ੩ ॥ ਨਾਨਕ ਕਹਤੋ ਇਹੁ ਬੀਚਾਰਾ, ਜਿ ਕਮਾਵੈ ਸੁ ਪਾਰਗਰਾਮੀ ॥ ਗੁਰ**

## ਸੇਵਹੁ ਅਰੁ ਨਾਮੁ ਧਿਆਵਹੁ ਤਿਆਗਹੁ ਮਨਹੁ ਗੁਮਾਨੀ ॥੪॥੬॥੧੬੪॥

**ਪਦ ਅਰਥ** : ਕ੍ਰਿਆ=ਕਰਮ। ਬ੍ਰਿਥੇ=ਵਿਅਰਥ, ਨਿਸਫਲ। ਓਰੈ=ਉਰੇ, ਇਸ ਲੋਕ ਵਿਚ ਹੀ। ਮੂਸੇ=ਲੁਟੇ ਜਾਂਦੇ ਹਨ। ਆਢੁ=ਅੱਧਾ। ਚਲਨ=ਰਿਵਾਜ, ਰੀਤੀ। ਧਰਨੀ=ਧਰਤੀ। ਠਉਰ=ਥਾਂ, ਟਿਕਾਣਾ। ਪਤੀਆਵੈ=ਪਰਚਾਉਂਦਾ, ਖੁਸ਼ ਕਰਦਾ ਹੈ। ਚਤੁਰ ਬੇਦ=ਚਾਰ ਵੇਦ। ਮਹਲੁ=ਵਾਹਿਗੁਰੂ ਦਾ ਦਰਬਾਰ, ਸਰੂਪ। ਸੁਧਾਖਰੁ=ਸ਼ੁੱਧ ਅੱਖਰ (ਨਾਮ)। ਝਾਖ ਝਖਾਈਐ=ਝੱਖਾਂ ਹੀ ਮਾਰਦਾ ਹੈ। ਪਾਗਰਾਮੀ=ਪਾਰ ਪਹੁੰਚਣ ਵਾਲਾ। ਗੁਮਾਨੀ=ਅਹੰਕਾਰਪੁਣਾ।

**ਅਰਥ** : (ਹੇ ਭਾਈ !) ਹਰੀ (ਨਾਮ-ਸਿਮਰਨ ਤੋਂ) ਬਿਨਾਂ ਹੋਰ (ਸਾਰੇ) ਕੰਮ ਵਿਅਰਥ ਹਨ। (ਜਿਤਨੇ) ਜਪ, ਤਪ, ਸੰਜਮ ਕਰਮ (ਆਦਿ) ਕਮਾਉਣੇ ਹਨ ਇਹ ਉਰੇ (ਇਸ ਲੋਕ ਵਿਚ) ਹੀ ਲੁਟੇ ਜਾਂਦੇ ਹਨ ।੧।ਰਹਾਉ।

ਵਰਤ, ਨੇਮ (ਅਤੇ) ਸੰਜਮ (ਆਦਿ ਕਰਮ ਕਾਂਡਾਂ) ਵਿਚ ਜਿਹੜਾ (ਲਗਾ) ਰਹਿੰਦਾ ਹੈ, ਉਨ੍ਹਾਂ ਦਾ (ਮੁਲ) ਅੱਧਾ (ਕਸੀਰਾ, ਕਉਡੀ ਵੀ) ਨਹੀਂ ਪੈਂਦਾ। (ਭਾਵ ਰੱਬੀ ਦਰਗਾਹ ਵਿੱਚ) ਹੋਰ ਹੀ ਰਿਵਾਜ ਹੈ, ਉਥੇ (ਦੁਨੀਆ ਦਾ ਕਮਾਇਆ ਹੋਇਆ ਸਿੱਕਾ ਕਿਸੇ) ਕੰਮ ਨਹੀਂ ਆਉਂਦਾ ।੧।

(ਹੇ ਭਾਈ ! ਜਿਹੜਾ ਮਨੁੱਖ) ਤੀਰਥਾਂ ਤੇ ਇਸ਼ਨਾਨ ਕਰਦਾ ਹੈ, (ਅਤੇ ਸਾਰੀ) ਧਰਤੀ ਉਤੇ ਚਕਰ ਲਾਈ ਫਿਰਦਾ ਹੈ, (ਉਹ) ਅਗੇ (ਰਬੀ ਦਰਗਾਹ ਵਿਚ ਕੋਈ) ਥਾਂ ਪ੍ਰਾਪਤ ਨਹੀਂ ਕਰ ਸਕਦਾ। ਉਥੇ (ਪਰਲੋਕ ਵਿੱਚ) ਇਸ ਬਿਧੀ ਨਾਲ (ਕੀਤੇ ਕਰਮ-ਕਾਂਡ ਕਿਸੇ) ਕੰਮ (ਅਰਥ) ਨਹੀਂ ਆਉਂਦੇ, (ਇਉਂ ਸਮਝੋ ਕਿ) ਉਹ ਲੋਕਾਂ ਨੂੰ ਹੀ ਪਰਚਾ ਰਿਹਾ ਹੈ ।੨।

(ਜੇ ਕੋਈ ਜੀਵ) ਚਾਰੇ ਵੇਦ (ਕੰਠ ਕਰਕੇ) ਮੂੰਹ ਜ਼ਬਾਨੀ ਉਚਾਰਦਾ ਹੈ (ਫਿਰ ਵੀ ਉਹ) ਅਗੇ (ਭਾਵ ਪਰਲੋਕ ਵਿਚ) ਰਬੀ-ਮਹਲ ਪ੍ਰਾਪਤ ਨਹੀਂ ਕਰ ਸਕਦਾ। (ਜਿਹੜਾ ਪ੍ਰਭੂ ਦਾ) ਇਕ ਸ਼ੁੱਧ ਅਖਰ (ਭਾਵ ਨਾਮ) ਨਹੀਂ ਸਮਝਦਾ (ਤਾਂ ਇਉਂ ਜਾਣੋ ਕਿ) ਉਹ ਸਾਰੀਆਂ (ਕਰਤੂਤਾਂ ਰਾਹੀਂ ਨਿਰੀਆਂ) ਝੱਖਾਂ ਹੀ ਮਾਰਦਾ ਹੈ ।੩।

ਨਾਨਕ, ਇਹ (ਤੱਤ) ਵਿਚਾਰ ਆਖਦਾ ਹੈ (ਜਿਹੜਾ ਜੀਵ ਨਾਮ ਦੀ ਘਾਲ) ਕਮਾਈ ਕਰਦਾ ਹੈ (ਭਾਵ ਜੀਵਨ ਵਰਤੋਂ ਵਿਚ ਲਿਆਉਂਦਾ ਹੈ ਉਹ) ਸੰਸਾਰ ਸਾਗਰ ਤੋਂ ਪਾਰ ਪਹੁੰਚਣ ਵਾਲਾ ਬਣਦਾ ਹੈ। (ਇਸ ਲਈ ਹੇ ਭਾਈ !) ਗੁਰੂ ਨੂੰ ਸੇਵੋ (ਮਨ ਵਿੱਚ) ਨਾਮ ਸਿਮਰੋ (ਅਤੇ) ਮਨ ਤੋਂ ਅਹੰਕਾਰਪੁਣਾ ਦੂਰ ਕਰ ਦਿਓ (ਤਾਂ ਸੰਸਾਰ ਸਾਗਰ ਤੋਂ ਪਾਰ ਹੋ ਜਾਉਗੇ)।੪।੬।੧੬੪।

### ਅਰਥ ਭੇਦ ਅਤੇ ਨਿਰਣੈ

## ਊਹਾ ਕਾਮਿ ਨ ਆਵੈ ਇਹ ਬਿਧਿ, ਓਹੁ ਲੋਗਨ ਹੀ ਪਤੀਆਵੈ ॥

੨) ਇਸ ਪੰਗਤੀ ਦੇ ਪਿਛਲੇ ਹਿਸੇ ਦਾ ਪਾਠ "ਓਹੁ ਲੋਗ ਨਹੀ ਪਤੀਆਵੈ" ਵੀ ਕੀਤਾ ਜਾਂਦਾ ਹੈ ਅਤੇ ਅਰਥ ਇਉਂ ਕੀਤੇ ਜਾਂਦੇ ਹਨ। 'ਉਹ ਲੋਕ ਨਹੀਂ ਪਤੀਆਵਤੇ ਇਨਾਂ ਕਰਮਾਂ

ਨਾਲ'। [ਪ੍ਰਿਯਾ ਭਾ. ਸ਼ਾਮ ਸਿੰਘ

੩) ਸ਼ਬਦਾਰਥ, ਸੰਥਯਾ ਪੋਥੀ ਆਦਿ ਦੇ ਕਰਤਿਆਂ ਨੇ "ਓਹੁ ਲੋਗਨ ਹੀ ਪਤੀਆਵੈ" ਪਾਠ ਪਰਵਾਨਿਆ ਹੈ।

ਗੁਰਬਾਣੀ ਵਿਆਕਰਣ ਅਨੁਸਾਰ ਜੇ ਪੜਨਾਂਵ ਔਂਕੜ ਨਾਲ ਹੋਵੇ ਤਾ ਨਾਵ ਵੀ ਔਂਕੜ ਸਹਿਤ ਹੁੰਦਾ ਹੈ। ਜਿਵੇਂ :-

**ੳ) ਓਹੁ ਸਾਕਤੁ ਬਪੁਰਾ ਮਤਿ ਗਾਇਆ....** [ਪੰਨਾ ੧੩੭੨

**ਅ) ਏਹੁ ਸਮੁੰਦੁ ਅਥਾਹੁ ਮਹਾ ਬਿਖੁ ਭਰਿਆ ॥** [ਪੰਨਾ ੧੦੪੧

ਇਸ ਲਈ ਇਥੇ 'ਓਹੁ ਦਾ ਭਾਵ ਹਰੀ ਭਜਨ ਤੋਂ ਬਿਨਾਂ ਹੋਰ ਕਿਰਿਆ ਕਰਨ ਵਾਲੇ ਇਕ ਮਨੁੱਖ ਤੋਂ ਹੈ, ਇਸ ਦਾ ਬਹੁਤ ਲੋਕਾਂ ਨਾਲ ਸਬੰਧ ਨਹੀਂ ਹੈ। ਸਾਰੀ ਪੰਗਤੀ ਦਾ ਇਹ ਅਰਥ ਬਣੇਗਾ ਕਿ ਇਸ ਤਰੀਕੇ ਨਾਲ (ਕੀਤੇ ਕਰਮ ਕਾਂਡ) ਉਥੇ (ਭਾਵ ਪਰਲੋਕ ਵਿਚ) (ਕਿਸੇ) ਕੰਮ ਵਿਚ ਨਹੀਂ ਆਉਂਦੇ (ਇਉਂ ਸਮਝੋ ਕਿ ਇਕ ਤਰ੍ਹਾਂ) ਉਹ (ਕਰਮ ਕਾਂਡੀ ਮਨੁੱਖ) ਲੋਗਾਂ ਨੂੰ ਹੀ ਪਤਿਆਉਂਦਾ (ਪਰਚਾਉਂਦਾ, ਭਾਵ ਤਸੱਲੀ ਦੇ) ਰਿਹਾ ਹੁੰਦਾ ਹੈ।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਦਾ ਨਿਚੋੜ ਇਹ ਹੈ ਕਿ ਨਾਮ-ਸਿਮਰਨ ਤੋਂ ਬਿਨਾਂ ਹੋਰ ਜਿਤਨੇ ਵੀ ਜਪ, ਤਪ, ਸੰਜਮ, ਮੰਤਰ ਆਦਿ ਕਰਮ ਹਨ ਸਭ ਉਰੇ ਹੀ ਲੁਟੇ ਜਾਂਦੇ ਹਨ, ਰਬੀ ਦਰਬਾਰ ਤਕ ਨਹੀਂ ਪਹੁੰਚਦੇ। ਜੇ ਕਹਾਵਤ ਵਜੋਂ ਇਹ ਮੰਨ ਵੀ ਲਿਆ ਜਾਏ ਕਿ ਜੀਵ ਅਜਿਹੇ ਕਰਮਾਂ ਦੀ ਪੰਡ ਬੰਨ੍ਹ ਕੇ ਪਰਲੋਕ ਵਿਚ ਲੈ ਜਾਂਦਾ ਹੈ ਤਾਂ ਇਨ੍ਹਾਂ ਦਾ ਮੁੱਲ ਇਕ ਕੌਡੀ ਤੇ ਕਸੀਰੇ ਜਿਤਨਾ ਵੀ ਨਹੀਂ :-

**ੳ) ਕਾਮ ਕਾ ਮੰਤ੍ਰ ਕਸੀਰੇ ਕੇ ਕਾਮ ਨ,**
**ਕਾਲ ਕੈ ਘਾਉ ਕਿਨਹੁ ਨ ਬਚਾਯੋ ॥** [ਬਚਿਤ੍ਰ ਨਾਟਕ ਪਾ. ੧੦

**ਅ) ਜੰਤ੍ਰ ਮੰਤ੍ਰ ਤੰਤ੍ਰ ਨ ਰਿਝਾਯਾ ॥ ਭੇਖ ਕਰਤ ਕਿਨਹੂੰ ਨਹਿ ਪਾਯਾ ॥** [ਪਾ. ੧੦

ਰਬੀ ਦਰਗਾਹ ਵਿਚ ਕੇਵਲ ਹਰੀ ਦਾ ਨਾਮ ਹੀ ਨਾਲ ਜਾਂਦਾ ਹੈ। ਇਸ ਲਈ ਇਹ ਉਪਦੇਸ਼ ਹੈ :-

**ਗੁਰੁ ਸੇਵਹੁ ਅਰੁ ਨਾਮੁ ਧਿਆਵਹੁ, ਤਿਆਗਹੁ ਮਨਹੁ ਗੁਮਾਨੀ॥** [ਪੰਨਾ ੨੧੯

ਗੁਰੂ ਮਹਾਰਾਜ ਦੇ ਪਵਿਤਰ ਵਾਕ ਵੀ ਹਨ :-

**੨) ਜਾਪ ਤਾਪ ਨੇਮ ਸੁਚਿ ਸੰਜਮ, ਨਾਹੀ ਇਨ ਬਿਧੇ ਛੁਟਕਾਰ ॥** [ਪੰਨਾ ੧੩੦੧

**੩) ਕਰਮ ਧਰਮ ਨੇਮ ਬ੍ਰਤ ਪੂਜਾ ॥**
**ਪਾਰਬ੍ਰਹਮ ਬਿਨੁ ਜਾਨੁ ਨ ਦੂਜਾ ॥** [ਪੰਨਾ ੧੯੯

ਸੋ, ਨਾਮ ਦਾ ਜਾਪ ਕਰਨਾ ਸਭ ਤੋਂ ਵੱਡੀ ਪਦਵੀ ਪ੍ਰਾਪਤ ਕਰਨ ਦੀ ਨਿਸ਼ਾਨੀ ਹੈ। ਇਕ ਰਸ ਰਹਿਣ ਵਾਲੇ ਸ਼ੁੱਧ ਅਖਰ (ਨਾਮ) ਨੂੰ ਆਪਣੇ ਅਨੁਭਵ ਵਿਚ ਵਸਾਉਣਾ ਮਨੁੱਖੀ ਜੀਵਨ ਦਾ ਮਹਾਨ

ਲਕਸ਼ ਹੈ। ਬਸ ਇਹੋ ਹੀ ਦ੍ਰਿੜ੍ਹ ਕਰਨਾ ਹੈ :-

**ਸੰਗਿ ਸਹਾਈ ਛੋਡਿ ਨ ਜਾਈ, ਓਹ ਅਗਹ ਅਤੋਲਾ ॥੧॥**

ਪ੍ਰੀਤਮੁ ਭਾਈ ਬਾਪੁ ਮੋਰੋ ਮਾਈ, ਭਗਤਨ ਕਾ ਓਲ੍ਹਾ ॥ ੧ ॥ [ਪੰਨਾ ੪੦੭

**ਗਉੜੀ ਮਾਲਾ ੫ ॥ ਮਾਧਉ ! ਹਰਿ ਹਰਿ ਹਰਿ, ਮੁਖਿ ਕਹੀਐ ॥ ਹਮ ਤੇ ਕਛੂ ਨ ਹੋਵੈ ਸੁਆਮੀ, ਜਿਉ ਰਾਖਹੁ, ਤਿਉ ਰਹੀਐ ॥ ੧ ॥ ਰਹਾਉ ॥ ਕਿਆ ਕਿਛੁ ਕਰੈ ਕਿ ਕਰਣੈਹਾਰਾ, ਕਿਆ ਇਸੁ ਹਾਥਿ ਬਿਚਾਰੇ ॥ ਜਿਤੁ ਤੁਮ ਲਾਵਹੁ ਤਿਤ ਹੀ ਲਾਗਾ, ਪੂਰਨ ਖਸਮ ਹਮਾਰੇ ॥ ੧ ॥ ਕਰਹੁ ਕ੍ਰਿਪਾ ਸਰਬ ਕੇ ਦਾਤੇ, ਏਕ ਰੂਪ ਲਿਵ ਲਾਵਹੁ ॥ ਨਾਨਕ ਕੀ ਬੇਨੰਤੀ ਹਰਿ ਪਹਿ, ਅਪੁਨਾ ਨਾਮੁ ਜਪਾਵਹੁ ॥ ੨ ॥ ੭ ॥ ੧੬੫ ॥**

**ਪਦ ਅਰਥ :** ਮਾਧਉ=ਹੇ ਮਾਇਆ ਦਾ ਪਤੀ !, ਭਾਵ ਪਰਮੇਸ਼ਰ। ਮੁਖਿ=ਰਸਨਾ ਦੁਆਰਾ। ਹਾਥਿ=ਹੱਥ ਵਿੱਚ। ਏਕ ਰੂਪ ਲਿਵ=ਇਕੋ ਆਪਣੇ ਸਰੂਪ ਦੀ ਲਗਨ।

**ਅਰਥ** : ਹੇ ਮਾਧੋ ! (ਸਾਡੇ ਤੇ ਕਿਰਪਾ ਕਰੋ ਕਿ ਅਸੀਂ ਤੇਰਾ) ਹਰੀ ਹਰੀ ਹਰੀ (ਨਾਮ) ਰਸਨਾ ਦੁਆਰਾ ਜਪੀਏ। ਹੇ ਮਾਲਕ ! ਸਾਡੇ ਪਾਸੋਂ (ਆਪਣੇ ਆਪ) ਕੁਝ ਨਹੀਂ ਹੋ ਸਕਦਾ। (ਇਸ ਲਈ) ਜਿਵੇਂ ਤੂੰ ਰਖਦਾ ਹੈਂ ਉਸੇ ਤਰ੍ਹਾਂ ਰਹੀਦਾ ਹੈ ।੧।ਰਹਾਉ।

(ਹੇ ਪ੍ਰਭੂ ! ਇਹ ਜੀਵ) ਕੀ ਕੁਝ ਕਰ ਸਕਦਾ ਹੈ (ਅਤੇ) ਕੀ ਕਰਨ ਜੋਗਾ ਹੈ? ਇਸ ਵਿਚਾਰੇ ਦੇ ਹੱਥ ਵਿੱਚ ਕੀ ਹੈ? (ਭਾਵ ਇਸ ਦੇ ਹੱਥ ਵਿੱਚ ਕੁਝ ਵੀ ਨਹੀਂ ਹੈ)। (ਹੇ ਮਾਧੋ !) ਜਿਸ ਪਾਸੇ ਤੁਸੀਂ ਲਾਉਂਦੇ ਹੋ, (ਇਹ ਜੀਵ) ਉਸੇ ਪਾਸੇ ਹੀ ਲੱਗਾ ਹੋਇਆ ਹੈ, (ਸਚਾਈ ਇਹ ਹੈ ਕਿ ਤੁਸੀਂ) ਸਾਡੇ ਪੂਰਨ ਮਾਲਕ ਹੋ ਜੀ ।੧।

ਹੇ ਸਭ ਨੂੰ ਦਾਤਾਂ ਦੇਣ ਵਾਲੇ (ਪ੍ਰਭੂ ! ਸਾਡੇ ਉਤੇ ਵੀ) ਕਿਰਪਾ ਕਰੋ (ਸਾਡੇ ਅੰਦਰ ਕੇਵਲ ਆਪਣੇ) ਇਕ ਸਰੂਪ ਦੀ ਲਗਨ ਲਾਉ। ਹੇ ਹਰੀ ! ਨਾਨਕ (ਦਾਸ) ਦੀ ਤੇਰੇ ਪਾਸ (ਇਹ) ਬੇਨਤੀ ਹੈ ਕਿ (ਮੈਨੂੰ ਤੁਸੀਂ) ਆਪਣਾ ਨਾਮ ਜਪਾਉ ।੨।੭।੧੬੫।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਨਾਮ-ਸਿਮਰਨ ਦੀ ਅਕਾਂਖਿਆ ਨੂੰ ਪ੍ਰਗਟਾਇਆ ਗਿਆ ਹੈ ਅਤੇ ਮਾਇਆ ਦੇ ਮਾਲਕ ਪਰਮੇਸ਼ਰ ਅਗੇ ਅਰਦਾਸਿ ਕੀਤੀ ਗਈ ਹੈ ਕਿ ਹੇ ਪਿਆਰੇ ਪ੍ਰਭੂ ! ਸਾਡੇ ਤੇ ਕਿਰਪਾ ਕਰੋ ਆਪਣੇ ਸਰੂਪ ਦਾ ਧਿਆਨ ਬਖ਼ਸ਼ੋ ਅਤੇ ਸਦਾ ਆਪਣਾ ਨਾਮ ਜਪਾਉਂਦੇ ਰਹੋ :-

**ਹਰਿ ਹਰਿ ਹਰਿ ਗੁਨ ਗਾਵਹੁ ॥**

**ਕਰਹੁ ਕ੍ਰਿਪਾ ਗੋਪਾਲ ਗੋਬਿੰਦੇ, ਅਪਨਾ ਨਾਮੁ ਜਪਾਵਹੁ ॥** [ਪੰਨਾ ੧੧੨੦

# ਰਾਗੁ ਗਉੜੀ ਮਾਝ ਮਹਲਾ ੫ ॥

ੴ ਸਤਿਗੁਰ ਪ੍ਰਸਾਦਿ ॥ ਦੀਨ ਦਇਆਲ, ਦਮੋਦਰ ਰਾਇਆ ਜੀਉ ॥ ਕੋਟਿ ਜਨਾ ਕਰਿ, ਸੇਵ ਲਗਾਇਆ ਜੀਉ ॥ ਭਗਤ ਵਛਲੁ, ਤੇਰਾ ਬਿਰਦੂ ਰਖਾਇਆ ਜੀਉ ॥ ਪੂਰਨ, ਸਭਨੀ ਜਾਈ ਜੀਉ ॥ ੧ ॥ ਕਿਉ ਪੇਖਾ ਪ੍ਰੀਤਮੁ, ਕਵਣ ਸੁਕਰਣੀ ਜੀਉ ॥ ਸੰਤਾ ਦਾਸੀ, ਸੇਵਾ ਚਰਣੀ ਜੀਉ ॥ ਇਹੁ ਜੀਉ ਵਤਾਈ, ਬਲਿ ਬਲਿ ਜਾਈ ਜੀਉ ॥ ਤਿਸੁ, ਨਿਵਿ ਨਿਵਿ ਲਾਗਉ ਪਾਈ ਜੀਉ ॥ ੨ ॥ ਪੋਥੀ ਪੰਡਿਤੁ ਬੇਦ ਖੋਜੰਤਾ ਜੀਉ ॥ ਹੋਇ ਬੈਰਾਗੀ, ਤੀਰਥਿ ਨਾਵੰਤਾ ਜੀਉ ॥ ਗੀਤਿ ਨਾਦ, ਕੀਰਤਨੁ ਗਾਵੰਤਾ ਜੀਉ ॥ ਹਰਿ ਨਿਰਭਉ, ਨਾਮੁ ਧਿਆਈ ਜੀਉ ॥ ੩ ॥ ਭਏ ਕ੍ਰਿਪਾਲ, ਸੁਆਮੀ ਮੇਰੇ ਜੀਉ ॥ ਪਤਿਤ ਪਵਿਤ, ਲਗਿ ਗੁਰ ਕੇ ਪੈਰੇ ਜੀਉ ॥ ਭ੍ਰਮੁ ਭਉ ਕਾਟਿ, ਕੀਏ ਨਿਰਵੈਰੇ ਜੀਉ ॥ ਗੁਰ, ਮਨ ਕੀ ਆਸ ਪੂਰਾਈ ਜੀਉ ॥ ੪ ॥ ਜਿਨਿ ਨਾਉ ਪਾਇਆ, ਸੋ ਧਨਵੰਤਾ ਜੀਉ ॥ ਜਿਨਿ ਪ੍ਰਭੁ ਧਿਆਇਆ, ਸੁ ਸੋਭਾਵੰਤਾ ਜੀਉ ॥ ਜਿਸੁ ਸਾਧੂ ਸੰਗਤਿ, ਤਿਸੁ ਸਭ ਸੁਕਰਣੀ ਜੀਉ ॥ ਜਨ ਨਾਨਕ, ਸਹਜਿ ਸਮਾਈ ਜੀਉ ॥ ੫ ॥ ੧ ॥ ੧੬੬ ॥

## ਉਚਾਰਨ ਸੇਧ

**ਬਿੰਦੀ ਸਹਿਤ** : ਸੰਤਾਂ, ਪੇਖਾਂ, ਵਤਾਈਂ, ਜਾਈਂ, ਲਾਗਊਂ, ਪਾਈਂ, ਧਿਆਈਂ।

**ਬਿੰਦੀ ਰਹਿਤ** : ਪਰਾਈ, ਸਮਾਈ।

**ਨੋਟ** : 'ਸੁਕਰਣੀ' ਜੁੜਤ ਪਦ ਹੈ, ਨਖੇੜ ਕੇ 'ਸੁ ਕਰਣੀ' ਪਾਠ ਠੀਕ ਕਰਨਾ ਨਹੀਂ ਜਿਵੇਂ ਕਿ ਸੰਪ੍ਰਦਾਈ ਕਰਦੇ ਹਨ। 'ਸੁ' ਤਾਂ ਵਖਰੇ ਹੋ ਸਕਦਾ ਸੀ ਜੇ 'ਕਵਣ' ਪਦ ਦੀ ਵਰਤੋਂ ਨਾ ਹੁੰਦੀ। ਫਿਰ ਇਸ ਸ਼ਬਦ ਦੇ ਅੰਤਲੇ ਪਦੇ ਵਿਚ ''ਜਿਸੁ ਸਾਧੂ ਸੰਗਤਿ, ਤਿਸੁ ਸਭ ਸੁਕਰਣੀ ਜੀਉ'' ਪੰਗਤੀ ਵੀ ਇਸੇ ਉਚਾਰਨ ਦੀ ਪੁਸ਼ਟੀ ਕਰਦੀ ਹੈ।

**ਪਦ ਅਰਥ**:ਦਮੋਦਰ=ਦਾਮ ਉਦਰ, ਜਿਸ ਦੇ ਲਕ ਨਾਲ ਰਸੀ ਹੈ=ਕ੍ਰਿਸ਼ਨ, ਭਾਵ ਹਰੀ ਰਾਜਾ। ਬਿਰਦੂ=ਸੁਭਾਉ। ਸਭਨੀ ਜਾਈ=ਸਭ ਥਾਵਾਂ ਤੇ। ਸੁਕਰਣੀ=ਸ਼ੁੱਭ ਕਰਨੀ। ਵਤਾਈ=ਵਾਰ ਦਿਆਂ। ਲਾਗਉ ਪਾਈ=ਚਰਨੀ ਲਗਾਂ। ਪੂਰਾਈ=ਪੂਰੀ ਕੀਤੀ। ਸਮਾਈ=ਲੀਨਤਾ। ਗੁਰ=ਗੁਰਾਂ ਨੇ (ਆਦਰਵਾਚੀ ਸ਼ਬਦ)।

**ਅਰਥ** : ਹੇ ਦੀਨਾਂ ਤੇ ਦਇਆ ਕਰਨ ਵਾਲੇ ਦਮੋਦਰ ! (ਅਤੇ ਸ੍ਰਿਸ਼ਟੀ ਦੇ) ਰਾਜਾ ਜੀਓ !

(ਤੁਸਾਂ) ਕਰੋੜਾਂ ਸੇਵਕ (ਪੈਦਾ) ਕਰਕੇ (ਉਨ੍ਹਾਂ ਨੂੰ ਆਪਣੀ) ਸੇਵਾ ਵਿਚ ਲਾਇਆ ਹੋਇਆ ਹੈ ਜੀ। (ਹੇ ਪ੍ਰਭੂ !) ਭਗਤਾਂ ਨੂੰ ਪਿਆਰ ਕਰਨਾ (ਤੁਹਾਡਾ ਆਦਿਲਾ) ਸੁਭਾਉ ਹੈ (ਜੋ ਤੁਸੀਂ ਜਗਤ ਵਿਚ) ਰਖਾਇਆ (ਭਾਵ ਵਰਤਾਇਆ) ਹੋਇਆ ਹੈ ਜੀ। (ਤੁਸੀਂ) ਸਭ ਥਾਵਾਂ ਤੇ (ਪਰੀ) ਪੂਰਨ ਹੋ ਜੀ।੧।

(ਹੇ ਭਾਈ ! ਮੈਂ ਆਪਣੇ) ਪ੍ਰੀਤਮ (ਪਿਆਰੇ) ਨੂੰ ਕਿਸ ਤਰ੍ਹਾਂ ਵੇਖਾਂ? (ਉਹ) ਕਿਹੜੀ ਸ਼ੁਭ ਕਰਣੀ ਹੈ (ਜਿਸ ਨਾਲ ਪ੍ਰਭੂ ਦਾ ਮਿਲਾਪ ਹੁੰਦਾ ਹੈ, ਮੈਨੂੰ) ਦਸੋ ਜੀ? (ਜੋ ਮੈਨੂੰ ਪ੍ਰਭੂ ਦੀ ਦਸ ਪਾਵੇ ਮੈਂ ਅਜਿਹੇ) ਸੰਤਾਂ ਦੀ ਦਾਸੀ (ਬਣ ਜਾਵਾਂ ਅਤੇ ਉਸ ਦੇ) ਚਰਨਾਂ ਦੀ ਸੇਵਾ (ਕਰਾਂ) ਜੀ। (ਮੈਂ ਆਪਣੀ) ਇਹ ਜਿੰਦੜੀ (ਉਸ ਤੋਂ) ਵਾਰ ਦਿਆਂ, (ਫਿਰ ਉਸ ਤੋਂ) ਵਾਰੇ ਤੇ ਬਲਿਹਾਰੇ ਜਾਵਾਂ ਜੀ। (ਮੈਂ ਦਸਣ ਵਾਲੇ) ਉਸ (ਸੰਤ-ਗੁਰੂ ਦੇ) ਨਿਵ ਨਿਵ ਕੇ ਚਰਨੀ ਲੱਗਾਂ ਜੀ ।੨।

(ਹੇ ਭਾਈ !) ਕੋਈ ਪੰਡਿਤ ਵੇਦਾਂ ਤੇ ਪੋਥੀਆਂ (ਦਾ ਪਾਠ ਕਰ ਕਰਕੇ ਉਸ ਦੀਨ ਦਇਆਲ ਨੂੰ) ਖੋਜ ਰਿਹਾ ਹੈ। (ਕੋਈ) ਵੈਰਾਗੀ ਬਣ ਕੇ ਤੀਰਥਾਂ ਉਤੇ ਇਸ਼ਨਾਨ ਕਰ ਰਿਹਾ ਹੈ। (ਕੋਈ) ਗੀਤ ਨਾਦ (ਅਤੇ) ਕੀਰਤਨ ਗਾ ਰਿਹਾ ਹੈ ਜੀ। (ਪਰ ਮੈਂ) ਨਿਰਭਉ ਹਰੀ ਦਾ ਨਾਮ ਸਿਮਰ ਰਿਹਾ ਹਾਂ ਜੀ ।੩।

(ਹੇ ਭਾਈ ! ਜਦੋਂ) ਮੇਰੇ ਮਾਲਕ ਕਿਰਪਾਲੂ ਹੋਏ (ਤਾਂ ਅਸੀਂ) ਗੁਰੂ ਦੇ ਚਰਨ ਕਮਲਾਂ ਨਾਲ ਲਗ ਕੇ ਪਾਵਨ ਪਵਿਤਰ ਹੋ ਗਏ। (ਗੁਰੂ ਨੇ) ਭਰਮ ਭਉ ਕਟ ਕੇ (ਮੈਨੂੰ) ਵੈਰ ਤੋਂ ਰਹਿਤ ਵਾਲਾ ਕਰ ਦਿਤਾ, ਗੁਰੂ ਨੇ (ਮੇਰੇ) ਮਨ ਦੀ ਆਸਾ ਪੂਰੀ ਕਰ ਦਿੱਤੀ ਹੈ ਜੀ ।੪।

ਜਿਸ (ਮਨੁੱਖ) ਨੇ (ਹਰੀ ਦਾ) ਨਾਮ ਪ੍ਰਾਪਤ ਕਰ ਲਿਆ ਹੈ, ਉਹ ਧੰਨਤਾ ਯੋਗ ਹੈ ਜੀ। ਜਿਸ ਨੇ ਪ੍ਰਭੂ ਨੂੰ ਸਿਮਰਿਆ ਹੈ, ਉਹ ਸ਼ੋਭਾ ਵਾਲਾ ਹੈ ਜੀ। ਜਿਸ (ਜੀਵ) ਨੂੰ ਸਾਧੂ ਦੀ ਸੰਗਤ (ਪ੍ਰਾਪਤ ਹੋ ਗਈ ਹੈ) ਉਸ ਦੀ ਸਾਰੀ ਕਰਣੀ ਸ੍ਰੇਸ਼ਟ ਹੈ ਜੀ। ਦਾਸ ਨਾਨਕ (ਇਹ ਆਖਦਾ ਹੈ ਕਿ ਉਹ ਮਨੁੱਖ) ਸਹਜ (ਅਡੋਲ ਅਵਸਥਾ) ਵਿਚ ਲੀਨ ਹੋ ਗਿਆ ਹੈ ਜੀ ।੫।੧।੧੬੯।

## ਸਾਰੰਸ਼ ਅਤੇ ਸਿਧਾਂਤ

ਪ੍ਰਭੂ ਦਾ ਦਰਸ਼ਨ ਸੰਤਾਂ ਦੀ ਦਾਸੀ ਤੇ ਚਰਣ-ਸੇਵਕਾ ਬਣ ਕੇ ਹੀ ਹੋ ਸਕਦਾ ਹੈ। ਵੇਦ-ਪਾਠ ਜਾਂ ਤੀਰਥ-ਇਸ਼ਨਾਨੀ ਤੇ ਬੈਰਾਗੀ ਬਣਨ ਨਾਲੋਂ ਨਿਰਭਉ ਨਿਰੰਕਾਰ ਦਾ ਨਾਮ ਧਿਆਉਣਾ ਚੰਗਾ ਹੈ। ਨਾਮ ਜਪਾਉਣ ਤੇ ਧਿਆਉਣ ਵਾਲੇ ਧਨਵੰਤੇ ਅਤੇ ਸੋਭਾਵੰਤੇ ਹੁੰਦੇ ਹਨ। ਸੰਤਾਂ ਦੀ ਦਾਸੀ ਬਣਨ ਤੋਂ ਭਾਵ ਸੰਤਾਂ ਦਾ ਆਗਿਆਕਾਰੀ ਹੋਣਾ ਅਤੇ ਸੁਹਾਗਣਾਂ ਵਾਂਗ ਆਪਣੇ ਪਤੀ ਤੋਂ ਬਿਨਾਂ ਕਿਸੇ ਪੁਰਸ਼ ਵਲ ਨਹੀਂ ਤਕਣਾ, ਸਾਈਂ ਵਿਚ ਸਮਾਏ ਰਹਿਣਾ ਹੈ।

ਸਿਧਾਂਤ ਇਹ ਹੈ ਕਿ ਜਿਸ ਜਗਿਆਸੂ ਨੂੰ ਸਾਧੂ (ਗੁਰੂ) ਦੀ ਸੰਗਤਿ ਮਿਲ ਜਾਂਦੀ ਹੈ, ਉਸ ਦੇ ਪਲੇ ਸਾਰੀ ਸ੍ਰੇਸ਼ਟ-ਕਰਣੀ ਪੈ ਜਾਂਦੀ ਹੈ ਅਤੇ ਉਹ ਸਹਜ ਅਵਸਥਾ ਵਿਚ ਸਮਾਅ ਜਾਂਦਾ ਹੈ।

**ਗਉੜੀ ਮਹਲਾ ੫ ਮਾਝ ॥ ਆਉ ਹਮਾਰੈ, ਰਾਮ ਪਿਆਰੇ ਜੀਉ ॥ ਰੈਣਿ ਦਿਨਸੁ, ਸਾਸਿ ਸਾਸਿ ਚਿਤਾਰੇ ਜੀਉ ॥ ਸੰਤ ਦੇਉ ਸੰਦੇਸਾ, ਪੈ ਚਰਣਾਰੇ**

**ਜੀਉ ॥ ਤੁਧੁ ਬਿਨੁ, ਕਿਤੁ ਬਿਧਿ ਤਰੀਐ ਜੀਉ ॥੧॥ ਸੰਗਿ ਤੁਮਾਰੇ, ਮੈ ਕਰੇ ਅਨੰਦਾ ਜੀਉ ॥ ਵਣਿ ਤਿਣਿ ਤ੍ਰਿਭਵਣਿ, ਸੁਖ ਪਰਮਾਨੰਦਾ ਜੀਉ ॥ ਸੇਜ ਸੁਹਾਵੀ, ਇਹੁ ਮਨੁ ਬਿਗਸੰਦਾ ਜੀਉ ॥ ਪੇਖਿ ਦਰਸਨੁ, ਇਹੁ ਸੁਖੁ ਲਹੀਐ ਜੀਉ ॥੨॥ ਚਰਨ ਪਖਾਰਿ, ਕਰੀ ਨਿਤ ਸੇਵਾ ਜੀਉ ॥ ਪੂਜਾ ਅਰਚਾ, ਬੰਦਨ ਦੇਵਾ ਜੀਉ ॥ ਦਾਸਨਿ ਦਾਸੁ, ਨਾਮੁ ਜਪਿ ਲੇਵਾ ਜੀਉ ॥ ਬਿਨਉ ਠਾਕੁਰ ਪਹਿ ਕਹੀਐ ਜੀਉ ॥੩॥ ਇਛ ਪੁੰਨੀ ਮੇਰੀ, ਮਨੁ ਤਨੁ ਹਰਿਆ ਜੀਉ ॥ ਦਰਸਨ ਪੇਖਤ, ਸਭ ਦੁਖ ਪਰਹਰਿਆ ਜੀਉ ॥ ਹਰਿ ਹਰਿ ਨਾਮੁ ਜਪੇ ਜਪਿ, ਤਰਿਆ ਜੀਉ ॥ ਇਹੁ ਅਜਰੁ ਨਾਨਕ, ਸੁਖੁ ਸਹੀਐ ਜੀਉ ॥੪॥੨॥੧੬੭॥**

## ਉਚਾਰਨ ਸੇਧ

**ਬਿੰਦ੍ਹੀ ਸਹਿਤ** : ਦੇਉਂ, ਕਰੀਂ, ਬਿਨਉਂ।

**ਪਦ ਅਰਥ** : ਆਉ ਹਮਾਰੈ=ਸਾਡੇ ਕੋਲ (ਘਰ) ਆਓ। ਚਿਤਾਰੇ=ਯਾਦ ਕਰ ਰਿਹਾ ਹਾਂ। ਦੇਉ ਸੰਦੇਸਾ=ਮੈਂ ਸੁਨੇਹਾ ਦਿੰਦਾ ਹਾਂ। ਬਿਗਸੰਦਾ=ਖਿੜਿਆ ਹੋਇਆ ਹੈ। ਤ੍ਰਿਭਵਣਿ=ਤਿੰਨਾਂ ਲੋਕਾਂ ਵਿੱਚ। ਲਹੀਐ=ਲਭਦਾ, ਪ੍ਰਾਪਤ ਹੁੰਦਾ ਹੈ। ਪਖਾਰਿ=ਧੋ ਕੇ। ਕਰੀ=ਮੈਂ ਕਰਾਂ। ਅਰਚਾ=ਫੂਲ ਚੜ੍ਹਾਉਣੇ। ਬੰਦਨ ਦੇਵਾ=ਦੇਵ-ਬੰਦਨਾ ਹੈ। ਲੇਵਾ=ਲਿਆ ਹੈ। ਅਜਰੁ=ਨਾ ਜਰੇ (ਸਹਾਰੇ) ਜਾਣ ਵਾਲਾ।

**ਅਰਥ** : ਹੇ ਰਾਮ ਪਿਆਰੇ ਜੀ ! (ਤੁਸੀਂ) ਮੇਰੇ ਕੋਲ (ਭਾਵ ਮੇਰੇ ਹਿਰਦੇ ਰੂਪ ਘਰ ਵਿਚ) ਆਉ ਜੀ। (ਮੈਂ) ਦਿਨ ਰਾਤ ਸੁਆਸ ਸੁਆਸ (ਤੁਹਾਨੂੰ) ਯਾਦ ਕਰ ਰਿਹਾ ਹਾਂ ਜੀ। ਸੰਤਾਂ ਦੇ ਚਰਨਾਂ ਉਤੇ ਢਹਿ ਕੇ (ਮੈਂ ਆਪ ਵਲ ਇਹ) ਸੁਨੇਹਾ ਦਿੰਦਾ ਹਾਂ ਜੀ। (ਹੇ ਰਾਮ ਜੀ !) ਤੇਰੇ ਤੋਂ ਬਿਨਾਂ ਕਿਸ ਤਰ੍ਹਾਂ (ਸੰਸਾਰ ਤੋਂ) ਤਰਿਆ ਜਾ ਸਕਦਾ ਹੈ ਜੀ? (ਭਾਵ ਨਹੀਂ ਤਰਿਆ ਜਾ ਸਕਦਾ) ।੧।

(ਹੇ ਸੰਤ ਜੀਓ !) ਤੁਹਾਡੇ ਨਾਲ ਮਿਲ ਕੇ ਮੈਂ (ਬੜੇ) ਅਨੰਦ ਮਾਣੇ ਹਨ ਜੀ। (ਮੈਨੂੰ) ਜੰਗਲ ਵਿਚ ਬਨਾਸਪਤੀ ਵਿਚ (ਅਤੇ) ਤਿੰਨਾਂ ਲੋਕਾਂ ਵਿਚ ਸੁਖ ਅਤੇ ਪਰਮਾਨੰਦ (ਅਨੁਭਵ ਕੀਤਾ ਹੈ)। ਮੇਰੀ (ਹਿਰਦੇ ਰੂਪੀ) ਸੇਜਾ ਸੁੰਦਰ ਹੈ (ਅਤੇ ਮੇਰਾ) ਮਨ ਖੇੜੇ ਵਿਚ ਹੈ ਜੀ, (ਅਸਲ ਵਿਚ) ਦਰਸ਼ਨ ਪਰਸਣ ਮਗਰੋਂ ਹੀ ਇਹ (ਸੱਚਾ) ਸੁਖ ਪ੍ਰਾਪਤ ਕੀਤਾ ਹੈ ਜੀ ।੨।

(ਹੇ ਰਾਮ ਪਿਆਰੇ ਜੀ ! ਮਿਹਰ ਕਰੋ ਮੈਂ ਤੇਰੇ ਸੰਤ ਜਨਾ ਦੇ) ਚਰਨ ਧੋ ਕੇ ਨਿਤ ਸੇਵਾ ਕਰਦਾ ਰਹਾਂ ਜੀ (ਇਹੋ ਹੀ ਮੇਰੀ) ਪੂਜਾ ਅਰਚਾ ਅਤੇ ਦੇਵ-ਬੰਦਨਾ ਹੈ ਜੀ। (ਮੈਂ ਤੇਰੇ) ਦਾਸਾਂ ਦਾ ਦਾਸ ਹੋ ਕੇ (ਸਦਾ ਤੇਰਾ) ਨਾਮ ਜਪਣ ਵਾਲਾ ਬਣਿਆ ਰਹਾਂ (ਸੋ, ਮੇਰੇ ਨਾਲ ਏਦਾਂ ਦੀ) ਬੇਨਤੀ ਠਾਕਰ ਪਾਸ ਕਰ ਦੇਣੀ ਜੀ ।੩।

(ਹੇ ਭਾਈ ! ਹੁਣ) ਮੇਰੀ ਇਛਾ ਪੂਰੀ ਹੋ ਗਈ ਹੈ (ਤੇ) ਮਨ ਤਨ ਹਰਾ-ਭਰਾ ਹੋ ਗਿਆ ਹੈ ਜੀ। ਦਰਸ਼ਨ ਵੇਖਦੇ ਸਾਰ ਹੀ (ਮੇਰੇ) ਸਾਰੇ ਦੂਖ ਦੂਰ ਹੋ ਗਏ ਹਨ ਜੀ। ਹਰਿ ਹਰਿ ਨਾਮ ਜਪ ਜਪ ਕੇ (ਮੈਂ ਇਹ ਸੰਸਾਰ ਸਾਗਰ) ਤਰਿਆ ਹਾਂ ਜੀ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਨਾਮ ਪ੍ਰਾਪਤੀ ਦਾ) ਇਹ ਨਾ ਜਰੇ ਜਾਣ ਵਾਲਾ ਸੁਖੁ (ਗੁਰੂ ਕਿਰਪਾ ਸਦਕੇ ਮੈਂ) ਜਰ ਲਿਆ ਹੈ ਜੀ ।੪।੨।੧੬੭।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਗੁਰੂ ਅਰਜਨ ਦੇਵ ਜੀ ਦੇ ਆਪਣੇ ਦ੍ਰਵੇ ਹੋਏ ਹਿਰਦੇ ਦਾ ਕੋਮਲ ਪਿਆਰ, ਚਸ਼ਮੇ ਦੇ ਜਲ ਵਾਂਗੂ, ਆਪ ਮੁਹਾਰੇ ਫੁਟ ਫੁਟ ਕੇ ਬਾਹਰ ਨਿਕਲ ਰਿਹਾ ਹੈ। ਗੁਰ-ਪਰਮੇਸ਼ਰ ਦੇ ਦਰਸ਼ਨ ਦੇਖ ਕੇ ਆਪ ਕਿਵੇਂ ਨਿਹਾਲੋ-ਨਿਹਾਲ ਹੋ ਰਹੇ ਹਨ। ਦਰਸ਼ਨ ਸੁਖ ਨੂੰ ਹੀ ਆਪ ਨੇ 'ਅਜਰੁ-ਸੁਖੁ' ਦਾ ਨਾਂ ਦਿਤਾ ਹੈ। ਗੁਰੂ ਸਾਹਿਬ ਦਾ ਭਾਵਕ ਖੇੜਾ ਪਾਠਕਾਂ ਨੂੰ ਵੀ ਵਿਸਮਾਦ ਅਵਸਥਾ ਵਿਚ ਲੈ ਜਾਂਦਾ ਹੈ।

'ਅਜਰੁ ਸੁਖੁ' ਨੂੰ ਸੰਭਾਲਣਾ ਬੜਾ **ਔਖਾ** ਹੁੰਦਾ ਹੈ। ''ਚਰਨ ਪਖਾਰਿ ਕਰੀ ਗੁਰ ਸੇਵਾ ਜੀਉ'' ਨਾਲ ਹੀ ਇਹ ਸੁਖ ਸਾਂਭਿਆ ਜਾ ਸਕਦਾ ਹੈ। ਸੇਵਾ ਤੋਂ ਬਿਨਾਂ ਸਿਮਰਨ ਦਾ ਸੁਆਦ ਨਹੀਂ ਆ ਸਕਦਾ। ਜੇ ਸੁਆਦ ਨਾ ਆਵੇ ਤਾਂ ''ਬਿਸਮਾਦ ਕਲਾ'' ਨਾਲ ਬਿਦੇਹ ਕਿਵੇਂ ਹੋਇਆ ਜਾ ਸਕੀਦਾ ਹੈ? ਇਹ ਅਨੁਭਵੀ ਦਰਸ਼ਨ ਹਨ ਜਿਨ੍ਹਾਂ ਦਾ ਸੁਭਾਗ ਸਤਿਗੁਰੂ ਦੇ ਸ਼ਬਦ ਵਿਚ ਜੁੜਿਆਂ ਹੀ ਲਭਦਾ ਹੈ। ਜਿਵੇਂ ਮਾਇਆ ਆਉਣ ਨਾਲ ਮਨੁੱਖ ਦੀ ਦੁਨਿਆਵੀ ਦ੍ਰਿਸ਼ਟੀ ਤੇ ਵਤੀਰਾ ਬਦਲ ਜਾਂਦਾ ਹੈ, ਇਸੇ ਤਰ੍ਹਾਂ ਨਾਮ ਦੇ ਨਿਵਾਸ ਨਾਲ ਜੋ ਪਰਿਵਰਤਨ ਆਉਂਦਾ ਹੈ, ਉਹ ਅਕਹਿ ਅਵਸਥਾ ਦਾ ਪ੍ਰਤੀਕ ਹੁੰਦਾ ਹੈ :-

**ਜੈਸੇ ਪਵਨੁ ਬੰਧ ਕਰਿ ਰਾਖਿਓ, ਬੂਝ ਨ ਆਵਤ ਜਾਵਤ ॥**
**ਜਾ ਕਉ ਰਿਦੈ ਪ੍ਰਗਾਸੁ ਭਇਓ ਹਰਿ,**
**ਉਆ ਕੀ ਕਹੀ ਨ ਜਾਇ ਕਹਾਵਤ ॥** [ਪੰਨਾ ੧੨੦੫

ਨੋਟ : ਇਹ ਸ਼ਬਦ ਪਿਆਰੇ ਰਾਮ ਜੀ ਨੂੰ ਸੰਬੋਧਨ ਹੈ, ਸੰਤਾਂ ਨੂੰ ਨਹੀਂ ਜਿਵੇਂ ਕਿ ਸੰਪ੍ਰਦਾਈ ਟੀਕਾਕਾਰਾਂ ਨੇ ਅਰਥ ਕੀਤੇ ਹਨ। ਇਸ ਤਥ ਦੀ ਪੁਸ਼ਟੀ ਅਗਲੇ ਸ਼ਬਦ ਤੋਂ ਸੁਤੇ ਹੀ ਹੋ ਜਾਂਦੀ ਹੈ। ਹਾਂ, ਸੰਤ (ਗੁਰੂ) ਵਿਚੋਲਗੀ ਕਰਨ ਵਾਲਾ ਕਹਿਣਾ ਠੀਕ ਹੋਵੇਗਾ।

**ਗਉੜੀ ਮਾਝ ਮਹਲਾ ੫ ॥ ਸੁਣਿ ਸੁਣਿ ਸਾਜਨ, ਮਨ ਮਿਤ ਪਿਆਰੇ ਜੀਉ ॥ ਮਨੁ ਤਨੁ ਤੇਰਾ, ਇਹ ਜੀਉ ਭਿ ਵਾਰੇ ਜੀਉ ॥ ਵਿਸਰੁ ਨਾਹੀ ਪ੍ਰਭ ਪ੍ਰਾਣ ਅਧਾਰੇ ਜੀਉ ॥ ਸਦਾ, ਤੇਰੀ ਸਰਣਾਈ ਜੀਉ ॥ ੧ ॥ ਜਿਸੁ ਮਿਲਿਐ, ਮਨੁ ਜੀਵੈ ਭਾਈ ਜੀਉ ॥ ਗੁਰ ਪਰਸਾਦੀ, ਸੋ ਹਰਿ ਹਰਿ ਪਾਈ ਜੀਉ ॥ ਸਭ ਕਿਛੁ ਪ੍ਰਭ ਕਾ, ਪ੍ਰਭ ਕੀਆ ਜਾਈ ਜੀਉ ॥ ਪ੍ਰਭ ਕਉ, ਸਦ ਬਲਿ ਜਾਈ ਜੀਉ ॥ ੨ ॥ ਏਹੁ ਨਿਧਾਨੁ, ਜਪੈ ਵਡਭਾਗੀ ਜੀਉ ॥ ਨਾਮ ਨਿਰੰਜਨ ਏਕ**

**ਲਿਵ ਲਾਗੀ ਜੀਉ ॥ ਗੁਰੁ ਪੂਰਾ ਪਾਇਆ, ਸਭੁ ਦੂਖੁ ਮਿਟਾਇਆ ਜੀਉ ॥ ਆਠ ਪਹਰ, ਗੁਣ ਗਾਇਆ ਜੀਉ ॥ ੩ ॥ ਰਤਨ ਪਦਾਰਥ, ਹਰਿ ਨਾਮੁ ਤੁਮਾਰਾ ਜੀਉ ॥ ਤੂੰ ਸਚਾ ਸਾਹੁ ਭਗਤੁ ਵਣਜਾਰਾ ਜੀਉ ॥ ਹਰਿ ਧਨੁ ਰਾਸਿ ਸਚੁ ਵਾਪਾਰਾ ਜੀਉ ॥ ਜਨ ਨਾਨਕ, ਸਦ ਬਲਿਹਾਰਾ ਜੀਉ॥੪॥੩॥੧੬੮॥**

## ਉਚਾਰਨ ਸੇਧ

**ਬਿੰਦੀ ਸਹਿਤ** : ਨਾਹੀਂ, ਜਾਈਂ।

**ਪਦ ਅਰਥ** : ਕੀਆ ਜਾਈ=ਕੀਤਾ ਜਾ ਰਿਹਾ ਹੈ। ਵਡਭਾਗੀ=ਵਡੇ ਭਾਗਾਂ ਵਾਲਾ।

**ਪਦ ਅਰਥ** : ਹੇ ਮੇਰੇ ਸਜਣ ! (ਪੁਰਖ) ਸੁਣ, ਹੇ ਮਨ ਦੇ ਪਿਆਰੇ ਮਿਤਰ ! (ਤੂੰ) ਸੁਣ । (ਇਹ) ਮਨ, ਤਨ ਤੇਰਾ ਹੈ (ਅਤੇ ਤੈਥੋਂ) ਜਿੰਦ ਵੀ ਵਾਰਨੇ (ਸਦਕੇ) ਹੈ ਜੀ। ਹੇ ਪ੍ਰਭੂ ! (ਹੇ ਮੇਰੇ) ਪ੍ਰਾਣਾਂ ਦੇ ਆਸਰੇ ! (ਤੂੰ ਮੈਨੂੰ) ਵਿਸਰ ਨਹੀਂ, (ਮੈਂ) ਸਦਾ ਤੇਰੀ ਸ਼ਰਣ ਵਿਚ ਹਾਂ ਜੀ ।੧।

ਹੇ ਭਾਈ ! ਜਿਸ (ਪ੍ਰਭੂ) ਨੂੰ ਮਿਲ ਕੇ ਮੇਰਾ ਮਨ ਜੀਉਂਦਾ ਹੈ, ਗੁਰੂ ਦੀ ਕਿਰਪਾ ਨਾਲ (ਮੈਂ) ਉਹ ਹਰੀ (ਨਾਮ ਰੂਪ) ਵਸਤੂ ਹਰੀ ਪਾਸੋਂ ਪਾ ਲਈ ਹੈ ਜੀ। ਸਭ ਕੁਝ ਪ੍ਰਭੂ ਦਾ ਹੈ (ਅਤੇ) ਸਭ ਕਿਛ ਪ੍ਰਭੂ ਵਲੋਂ ਕੀਤਾ ਜਾ ਰਿਹਾ ਹੈ। (ਮੈਂ ਉਸ) ਪ੍ਰਭੂ ਤੋਂ ਸਦਾ ਬਲਿਹਾਰ ਜਾਂਦਾ ਹਾਂ ਜੀ ।੨।

(ਹੇ ਭਾਈ !) ਇਹ (ਹਰੀ ਦਾ ਨਾਮ ਇਕ ਅਮੋਲਕ) ਖ਼ਜ਼ਾਨਾ ਹੈ, (ਕੋਈ) ਵਡੇ ਭਾਗਾਂ ਵਾਲਾ ਜਪਦਾ ਹੈ ਜੀ। ਜਿਸ ਨੂੰ ਮਾਇਆ ਤੋਂ ਰਹਿਤ ਪ੍ਰਭੂ ਦੇ ਇਕ (ਨਾਮ) ਦੀ ਲਿਵ ਲਗੀ ਹੈ ਜੀ। (ਉਸ ਨੇ) ਪੂਰਾ ਗੁਰੂ ਪਾ ਲਿਆ ਹੈ (ਅਤੇ ਆਪਣਾ ਹਉਮੈ ਰੂਪੀ) ਸਾਰਾ ਦੁਖ ਦੂਰ ਕਰ ਲਿਆ ਹੈ ਜੀ। (ਉਹ) ਅਠੇ ਪਹਿਰ (ਹਰੀ ਦੇ) ਗੁਣ ਹੀ ਗਾਈ ਜਾ ਰਿਹਾ ਹੈ ਜੀ ।੩।

ਹੇ ਪ੍ਰਭੂ ! ਤੇਰਾ ਨਾਮ ਹੀ ਰਤਨ ਪਦਾਰਥ ਹੈ ਜੀ। ਤੂੰ ਸੱਚਾ ਸ਼ਾਹ ਹੈਂ (ਤੇਰਾ) ਭਗਤ (ਤੇਰਾ) ਵਣਜਾਰਾ (ਰੂਪ ਹੈ) ਜੀ। ਹਰੀ ਦਾ (ਨਾਮ) ਧਨ ਹੀ (ਭਗਤ ਦੀ ਸੱਚੀ) ਪੂੰਜੀ (ਅਤੇ ਨਾਮ ਹੀ) ਸਚ ਰੂਪ ਵਪਾਰ ਹੈ ਜੀ। ਦਾਸ ਨਾਨਕ (ਤੈਥੋਂ ਅਤੇ ਤੇਰੇ ਭਗਤ) ਤੋਂ ਸਦਾ ਸਦਕੇ ਜਾਂਦਾ ਹੈ ਜੀ ।੪।੩।੧੬੮।

## ਅਰਥ ਭੇਦ ਅਤੇ ਨਿਰਣੈ

**ਸਭ ਕਿਛੁ ਪ੍ਰਭ ਕਾ, ਪ੍ਰਭ ਕੀਆ ਜਾਈ ਜੀਉ ॥**

ਵੱਖ ਵੱਖ ਅਰਥ :

੨) ਹੇ ਪ੍ਰਭੂ ! ਸਭ ਕਿਛੁ ਆਪ ਕਾ ਹੈ ਔਰ ਹੇ ਪ੍ਰਭੂ ਆਪ ਕੀ ਜਗਾ ਹੈ। [ਫ਼. ਸ.

੩) ਥਾਵਾਂ ਪ੍ਰਭੂ ਦੀਆਂ ਹਨ। [ਸ਼ਬਦਾਰਥ, ਸੰ. ਪੋ. , ਦਰਪਣ

**ਨਿਰਣੈ** : 'ਕੀਆ ਜਾਈ' ਸ਼ਬਦ ਸਾਂਝੀ ਕ੍ਰਿਆ ਦੇ ਸੂਚਕ ਹਨ, ਇਥੇ 'ਜਾਈ' ਪਦ ਬਹੁਵਚਨੀ ਨਾਂਵ ਨਹੀਂ ਜਿਵੇਂ ਕਿ ਆਮ ਟੀਕਾਕਾਰ 'ਪ੍ਰਭ ਕੀਆ ਜਾਈ' ਦੇ ਅਰਥ 'ਪ੍ਰਭੂ ਦੀਆਂ ਥਾਵਾਂ ਹਨ' ਅਰਥ

ਕਰਦੇ ਹਨ। ਪਾਠ ਕਰਨ ਸਮੇਂ ਲਗਭਗ ਸਾਰੇ ਪਾਠੀ 'ਸਭ ਕੀਆ ਜਾਈ' ਪੜ੍ਹਦੇ ਹਨ 'ਪ੍ਰਭ ਕੀਆਂ ਜਾਈਂ' ਉਚਾਰਨ ਵਾਲੇ ਬਹੁਤ ਥੋੜੇ ਹੋਣਗੇ। ਸੁਖਮਨੀ ਸਾਹਿਬ ਵਿੱਚ ਗੁਰੂ ਅਰਜਨ ਦੇਵ ਜੀ ਦਾ ਪਾਵਨ ਵਾਕ ਹੈ ''ਸਭ ਕਿਛੁ ਤਿਸ ਕਾ ਓਹੁ ਕਰਨੈ ਜੋਗੁ'' ਵਾਲੀ ਭਾਵਨਾ ਹੀ ਉਪਰੋਕਤ ਪੰਕਤੀ ਤੋਂ ਪ੍ਰਗਟ ਹੁੰਦੀ ਹੈ। 'ਸਭ ਕਿਛੁ ਪ੍ਰਭ ਕਾ, ਪ੍ਰਭ ਕੀਆ ਜਾਈ ਜੀਉ' ਇਹ ਪੁਨਰੁਕਤਿ ਵਾਕ ਹਨ। ਗੁਰਬਾਣੀ ਵਿਚ 'ਦੀਆ ਨ ਜਾਈ, ਜੀਆ ਜਾਈ' ਇਹੋ ਜਿਹੀ ਸ਼ੈਲੀ ਦੀ ਵਰਤੋਂ ਬਹੁਤ ਮਿਲਦੀ ਹੈ ਅਤੇ ਅੰਤਲਾ ਪਦਾ ਆਮ ਤੌਰ ਤੇ ਕ੍ਰਿਆਵਾਚੀ ਹੀ ਹੁੰਦਾ ਹੈ।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਵੀ ਪਿਛਲੇ ਸ਼ਬਦ ਵਾਲੀ ਧਾਰਨਾ ਤੇ ਰਹੱਸ ਵਿਆਪਕ ਹੈ। ਗੁਰ-ਸਜਣ ਨੂੰ ਮਿਲਣ ਦੀ ਇਹ ਬਰਕਤ ਹੈ ਕਿ ਨਾਮ ਨਿਰੰਜਨ ਨਾਲ ਲਿਵ ਲਗ ਜਾਂਦੀ ਹੈ। ਇਹ ਲਿਵ ਹੀ ਸਚੀ ਰਾਸ਼ੀ ਹੈ। ਜਿਸ ਨੂੰ ਨਾਮ-ਲਿਵ ਦੀ ਪੂੰਜੀ ਮਿਲ ਗਈ ਹੈ ਉਹ ਸ਼ਾਹ-ਗੁਰੂ ਦਾ ਸੱਚਾ ਵਣਜਾਰਾ ਰੂਪ ਸਿਖ ਬਣ ਗਿਆ ਹੈ :-

ਸਤਿਗੁਰੁ ਸਾਹੁ, ਸਿਖ ਵਣਜਾਰੇ ॥ ਪੂੰਜੀ ਨਾਮੁ, ਲੇਖਾ ਸਾਚੁ ਸਮ੍ਹਾਰੇ ॥੭॥
ਸੋ ਵਸੈ ਇਤੁ ਘਰਿ, ਜਿਸੁ ਗੁਰੁ ਪੂਰਾ ਸੇਵ ॥
ਅਬਿਚਲ ਨਗਰੀ ਨਾਨਕ ਦੇਵ ॥ [ਪੰਨਾ ੪੩੦-੩੧

# ਰਾਗੁ ਗਉੜੀ ਮਾਝ, ਮਹਲਾ ੫

**ੴ ਸਤਿਗੁਰ ਪ੍ਰਸਾਦਿ ॥ ਤੂੰ ਮੇਰਾ ਬਹੁ ਮਾਣ, ਕਰਤੇ, ਤੂੰ ਮੇਰਾ ਬਹੁ ਮਾਣੁ ॥ ਜੋਰਿ ਤੁਮਾਰੈ ਸੁਖਿ ਵਸਾ, ਸਚੁ ਸਬਦੁ ਨੀਸਾਣੁ ॥ ਰਹਾਉ ॥ ੧ ॥ ਸਭੇ ਗਲਾ ਜਾਤੀਆ, ਸੁਣਿ ਕੈ ਚੁਪ ਕੀਆ ॥ ਕਦ ਹੀ ਸੁਰਤਿ ਨ ਲਧੀਆ, ਮਾਇਆ ਮੋਹੜਿਆ ॥ ੧ ॥ ਦੇਇ ਬੁਝਾਰਤ ਸਾਰਤਾ, ਸੇ ਅਖੀ ਡਿਠੜਿਆ ॥ ਕੋਈ ਜਿ ਮੂਰਖੁ ਲੋਭੀਆ, ਮੂਲਿ ਨ ਸੁਣੀ ਕਹਿਆ ॥ ੨ ॥ ਇਕਸੁ ਦੁਹੁ ਚਹੁ ਕਿਆ ਗਣੀ, ਸਭ ਇਕਤੁ ਸਾਦਿ ਮੁਠੀ ॥ ਇਕੁ ਅਧੁ, ਨਾਇ ਰਸੀਅੜਾ, ਕਾ ਵਿਰਲੀ ਜਾਇ ਵੁਠੀ ॥ ੩ ॥ ਭਗਤ ਸਚੇ ਦਰਿ ਸੋਹਦੇ, ਅਨਦ ਕਰਹਿ ਦਿਨ ਰਾਤਿ ॥ ਰੰਗਿ ਰਤੇ ਪਰਮੇਸਰੈ, ਜਨ ਨਾਨਕ, ਤਿਨ ਬਲਿ ਜਾਤ ॥ ੪ ॥ ੧ ॥ ੧੬੯ ॥**

## ਉਚਾਰਨ ਸੇਧ

ਬਿੰਦੀ ਸਹਿਤ : ਵਸਾਂ, ਜਾਤੀਆਂ, ਅਖੀਂ, ਦੁਹੁੰ, ਚਹੁੰ, ਨਾਇੰ, ਸੋਂਹਦੇ, ਕਰਹਿਂ।

**ਬਿੰਦੀ ਰਹਿਤ** : ਸਾਰਤਾ। **ਫੁਟਕਲ** : ਵੁੱਠੀ।

**ਪਦ ਅਰਥ** : ਜੋਰਿ ਤੁਮਾਰੇ=ਤੁਹਾਡੇ ਬਲ ਕਰਕੇ। ਜਾਤੀਆ=ਜਾਣੀਆਂ ਹਨ। ਲਧੀਆ=ਲਭੀ। ਮੋਹੜਿਆ=ਮੋਹਿਆ ਹੋਇਆ। ਸਾਰਤਾ=ਇਸ਼ਾਰੇ। ਮੂਲਿ=ਬਿਲਕੁਲ, ਉਕਾ ਹੀ। ਦੁਹੁ=ਦੋ। ਚਹੁ=ਚਾਰ। ਇਕਤੁ=ਇਸ ਤਰ੍ਹਾਂ। ਸਾਦਿ=ਸੁਆਦ ਵਿਚ। ਮੁਠੀ=ਠੱਗੀ ਗਈ ਹੈ। ਰਸੀਅੜਾ=ਰਸੀਆ। ਵੁਠੀ=ਵਸੀ। ਸੋਹਦੇ=ਸੋਹਣੇ ਲਗਦੇ ਹਨ।

**ਅਰਥ** : ਹੇ ਕਰਤਾਰ ! ਤੂੰ ਮੇਰਾ ਵੱਡਾ ਮਾਣ ਹੈ। (ਮੈਂ) ਤੁਹਾਡੇ ਬਲ ਨਾਲ ਸੁਖ ਵਿਚ ਵਸਦਾ ਹਾਂ (ਕਿਉਂਕਿਮੇਰੇ ਮੱਥੇ ਉਤੇ ਆਪ ਜੀ ਦਾ) ਸਦਾ ਥਿਰ ਰਹਿਣ ਵਾਲਾ ਸ਼ਬਦ ਰੂਪ ਨਿਸ਼ਾਨ (ਉਕਰਿਆ ਹੋਇਆ) ਹੈ ।੧।ਰਹਾਉ।

(ਹੇ ਪ੍ਰਭੂ !) ਸਾਰੀਆਂ (ਉਪਦੇਸ਼ ਰੂਪੀ ਪਰਮਾਰਥ ਦੀਆਂ) ਗੱਲਾਂ ਜਾਣ (ਭਾਵ ਸਮਝ) ਲਈਆਂ (ਪਰ) ਸੁਣ ਕੇ ਚੁਪ ਹੀ ਕਰ ਰਿਹਾ। ਮਾਇਆ ਵਿਚ ਹੀ ਮੋਹੇ ਹੋਏ ਜੀਵ (ਨੂੰ) ਕਦੇ ਵੀ (ਪਰਮਾਰਥ ਦੀ) ਸੋਝੀ ਨਾ ਪਈ।੧।

(ਜੇ ਕਿਸੇ ਮਹਾਂ ਪੁਰਸ਼ ਨੇ) ਬੁਝਾਰਤ ਤੇ ਇਸ਼ਾਰਾ ਦੇ ਕੇ (ਸਮਝਾਇਆ, ਇਸ ਜੀਵ ਨੇ ਉਹ ਇਸ਼ਾਰਾ) ਅੱਖਾਂ ਨਾਲ ਵੇਖ ਲਿਆ। (ਜਿਵੇਂ) ਕੋਈ ਮੂਰਖ (ਤੇ) ਲੋਭੀ ਮਨੁੱਖ (ਯਥਾਰਥ ਆਖਿਆ ਹੋਇਆ ਬਚਨ) ਬਿਲਕੁਲ ਨਹੀਂ ਸੁਣਦਾ (ਤਿਵੇਂ ਇਹ ਲਾ ਪ੍ਰਵਾਹ ਰਿਹਾ) ।੨।

(ਹੇ ਭਾਈ !) ਇਕ, ਦੋ, ਚਾਰ (ਮਨੁੱਖਾਂ) ਨੂੰ ਕੀ ਗਿਣਾਂ, ਸਾਰੀ (ਸ੍ਰਿਸ਼ਟੀ ਹੀ) ਇਕ (ਮਾਇਆ ਦੇ) ਸੁਆਦ ਵਿਚ ਠੱਗੀ ਗਈ ਹੈ। (ਕੋਈ) ਇਕ ਅੱਧਾ (ਮਨੁੱਖ) ਨਾਮ-ਰਸੀਆ ਹੈ, (ਉਹ ਵੀ) ਕੋਈ ਵਿਰਲੀ ਥਾਂ ਹੈ (ਜਿਥੇ ਨਾਮ ਰੂਪੀ ਵਸਤੂ) ਵੱਸੀ ਹੈ ।੩।

(ਹੇ ਭਾਈ !)ਸਚੇ (ਪ੍ਰਭੂ) ਦੇ ਦਰਬਾਰ ਵਿਚ ਭਗਤ, ਸ਼ੋਹਣੇ ਲਗਦੇ ਹਨ (ਅਤੇ ਉਹ) ਦਿਨ ਰਾਤ (ਸਚੇ ਨਾਮ ਦਾ) ਅਨੰਦ ਮਾਣਦੇ ਹਨ। (ਉਹ) ਪਰਮੇਸ਼ਰ ਦੇ ਪ੍ਰੇਮ ਵਿਚ ਰੰਗੇ ਰਹਿੰਦੇ ਹਨ, ਦਾਸ ਨਾਨਕ ਉਨ੍ਹਾਂ (ਭਗਤਾਂ) ਤੋਂ ਸਦਕੇ ਜਾਂਦਾ ਹੈ ।੪।੧।੧੬੯।

## ਸਾਰੰਸ਼ ਅਤੇ ਸਿਧਾਂਤ

ਸਤਿਗੁਰੂ ਜੀ ਇਸ ਸ਼ਬਦ ਵਿਚ ਕਰਤਾ-ਪੁਰਖ ਦਾ ਸ਼ੁਕਰਾਨਾ ਕਰ ਰਹੇ ਹਨ। ਆਪ ਜਦੋਂ ਜੀਵਾਂ ਵਲ ਝਾਤੀ ਮਾਰਦੇ ਹਨ ਤਾਂ ਸਾਰੇ ਮਾਇਆ ਦੇ ਮੋਹ ਵਿਚ ਮਗਨ ਹੋਏ ਦਿਸਦੇ ਹਨ। ਸਾਧੂ ਲੋਕ ਭਾਵੇਂ ਕਈ ਤਰੀਕਿਆਂ ਨਾਲ ਸੰਸਾਰੀ ਜੀਆਂ ਨੂੰ ਸਿਖਿਆ ਦਿੰਦੇ ਹਨ ਪਰ ਅੰਨ੍ਹੇ ਤੇ ਬੋਲੇ ਮਾਇਆਧਾਰੀ ਮਨੁੱਖ ਸੁਣਦੇ ਹੀ ਨਹੀਂ ਜਿਸ ਕਰਕੇ ਉਹ ਮਾਇਆ ਦੀ ਖੱਡ ਵਿਚ ਡਿਗ ਜਾਂਦੇ ਹਨ। ਅਜਿਹੀ ਹਾਲਤ ਇਕ ਜਾਂ ਦੋ ਚਾਰ ਮਨੁੱਖਾਂ ਦੀ ਨਹੀਂ, ਸਾਰੀ ਲੁਕਾਈ ਹੀ ਮਾਇਆ ਦੇ ਸੁਆਦ ਵਿੱਚ ਠੱਗੀ ਗਈ ਹੈ। ਸੰਸਾਰ ਵਿੱਚ ਨਾਮ ਦਾ ਰੱਸੀਆ ਤਾਂ ਕੋਈ ਇਕ ਅੱਧਾ ਜੀਊੜਾ ਹੈ ਜਿਸ ਤੋਂ ਗੁਰਦੇਵ ਬਲਿਹਾਰੇ ਤੇ ਸਦਕੇ ਜਾਂਦੇ ਹਨ।

ਅਸਲ ਵਿੱਚ ਪ੍ਰਭੂ ਦੇ ਭਗਤ ਹੀ ਨਾਮ-ਰੰਗ ਵਿਚ ਰਤੇ ਹੋਏ ਹਨ। ਭਗਤਾਂ ਦੇ ਮੱਥੇ ਤੇ ਸਚ-ਸ਼ਬਦ ਰੂਪੀ ਨੀਸਾਣ ਪਿਆ ਹੁੰਦਾ ਹੈ ਜਿਸ ਸਦਕਾ ਉਹ ਪ੍ਰਭੂ ਦੇ ਆਸਰੇ ਵਸਦੇ ਰਸਦੇ ਸਦਾ ਮੌਜਾਂ ਮਾਣਦੇ ਰਹਿੰਦੇ ਹਨ। ਸੋ, ਲੋੜ ਹੈ ਮਾਇਆ ਦੀ ਨੀਂਦ ਚੋਂ ਜਾਗੋ, ਨਾਮ ਜਪੋ, ਸਚੇ ਵਾਹਿਗੁਰੂ ਜੀ ਨਾਲ ਪ੍ਰੇਮ ਪਾਉ ਅਤੇ ਸਦੀਵੀ ਸੁਖ ਮਾਣੋ।

**ਗਉੜੀ ਮਹਲਾ ੫ ਮਾਂਝ ॥ ਦੂਖ ਭੰਜਨੁ, ਤੇਰਾ ਨਾਮੁ ਜੀ, ਦੂਖ ਭੰਜਨੁ ਤੇਰਾ ਨਾਮ ॥ ਆਠ ਪਹਰ ਆਰਾਧੀਐ ਪੂਰਨ ਸਤਿਗੁਰ ਗਿਆਨੁ ॥ ੧ ॥ ਰਹਾਉ ॥ ਜਿਤ ਘਟਿ ਵਸੈ ਪਾਰਬ੍ਰਹਮੁ ਸੋਈ ਸੁਹਾਵਾ ਥਾਉ ॥ ਜਮ ਕੰਕਰੁ ਨੇੜਿ ਨ ਆਵਈ, ਰਸਨਾ ਹਰਿਗੁਣ ਗਾਉ ॥ ੧ ॥ ਸੇਵਾ ਸੁਰਤਿ ਨ ਜਾਣੀਆ, ਨਾ ਜਾਪੈ ਆਰਾਧਿ ॥ ਓਟ ਤੇਰੀ, ਜਗ ਜੀਵਨਾ, ਮੇਰੇ ਠਾਕੁਰ ਅਗਮ ਅਗਾਧਿ ॥ ੨ ॥ ਭਏ ਕ੍ਰਿਪਾਲ ਗੁਸਾਈਆ, ਨਠੇ ਸੋਗ ਸੰਤਾਪ ॥ ਤਤੀ ਵਾਉ ਨ ਲਗਈ, ਸਤਿਗੁਰਿ ਰਖੇ ਆਪਿ ॥ ੩ ॥ ਗੁਰੁ ਨਾਰਾਇਣੁ, ਦਯੁ ਗੁਰੁ, ਗੁਰੁ ਸਚਾ ਸਿਰਜਣਹਾਰੁ ॥ ਗੁਰਿ ਤੁਠੈ, ਸਭ ਕਿਛੁ ਪਾਇਆ, ਜਨ ਨਾਨਕ ਸਦ ਬਲਿਹਾਰ ॥ ੪ ॥ ੨ ॥ ੧੭੦ ॥**

## ਉਚਾਰਨ ਸੇਧ

**ਬਿੰਦੀ ਸਹਿਤ :** ਥਾਉਂ, ਗੁਸਾਈਆਂ। **ਬਿੰਦੀ ਰਹਿਤ :** ਗਾਉ।

**ਫੁਟਕਲ :** 'ਦਯੁ' ਪਦ ਦਾ ਉਚਾਰਨ ਦਯੁ (ਦਈ) ਹੈ। ਇਸ ਦਾ ਉਚਾਰਨ 'ਦਈਓ' ਕਰਨਾ ਠੀਕ ਨਹੀਂ। ਜਿਵੇਂ ਕਾਰਕ ਰੂਪ ਵਿਚ ਲਗੀ ਸਿਹਾਰੀ ਦਾ ਉਚਾਰਨ ਨਹੀਂ ਹੁੰਦਾ, ਇਸੇ ਤਰ੍ਹਾਂ ਪੁਲਿੰਗ ਨਾਵ ਦੇ ਅੰਤਲੇ ਅਖਰ ਨੂੰ ਲਗਾ ਔਂਕੜ ਆਮ ਤੌਰ ਤੇ ਨਹੀਂ ਉਚਾਰਿਆ ਜਾਂਦਾ ਕਿਉਂਕਿ ਇਹ ਇਕ ਵਚਨ ਦਾ ਸੰਕੇਤਕ ਹੁੰਦਾ ਹੈ। ਕਈ ਸ਼ਬਦ ਜਿਥੇ (-) ਕ੍ਰਿਆਵਾਚੀ ਸ਼ਬਦਾਂ ਨੂੰ ਲਗਾ (-) ਉਚਾਰਿਆ ਜਾਂਦਾ ਹੈ। ਕਾਵਿਕ ਸਤੁੰਲਨ ਕਾਇਮ ਰਖਣ ਲਈ ਵੀ ਕਿਤੇ ਕਿਤੇ (-) ਦਾ ਉਚਾਰਨ ਹੁੰਦਾ ਹੈ।

**ਪਦ ਅਰਥ :** ਮਾਂਝ=(ਇਹ ਗਉੜੀ ਰਾਗ ਦੀ ਇਕ ਜਾਤੀ ਹੈ)। ਦੂਖ ਭੰਜਨ=ਦੁੱਖਾਂ ਨੂੰ ਨਾਸ਼ ਕਰਨ ਵਾਲਾ। ਸੁਹਾਵਾ=ਸੁੰਦਰ, ਸ਼ੋਭਾ ਵਾਲਾ। ਜਮ ਕੰਕਰੁ=ਯਮ (ਧਰਮਰਾਜ) ਦਾ ਦੂਤ। ਗਾਉ=ਗਾਉਂਦਾ ਹੈ। ਨਾ ਜਾਣੀਆ=ਨਹੀਂ ਜਾਣੀ ਹੈ। ਅਗਮ=ਹੇ ਪਹੁੰਚ ਤੋਂ ਪਰੇ !। ਅਗਾਧਿ=ਅਥਾਹ। ਨਠੇ=ਨਸ ਗਏ। ਸੋਗ ਸੰਤਾਪ=ਦੁਖ ਕਲੇਸ਼। ਦਯੁ=ਪਰਮੇਸ਼ਰ, ਪ੍ਰੇਰਕ।

**ਅਰਥ :** (ਹੇ ਪ੍ਰਭੂ) ਜੀ ! ਤੇਰਾ ਨਾਮ ਦੁਖ-ਭੰਜਨ ਹੈ, (ਤੇਰਾ) ਨਾਮ ਦੁੱਖਾਂ ਨੂੰ ਨਾਸ਼ ਕਰਨ ਵਾਲਾ ਹੈ। ਪੂਰੇ ਸਤਿਗੁਰੂ ਦਾ ਗਿਆਨ ਇਹੀ ਹੈ ਕਿ ਅਠੇ ਪਹਿਰ ਉਸ (ਪ੍ਰਭੂ ਦਾ ਨਾਮ) ਅਰਾਧਣਾ ਚਾਹੀਦਾ

ਹੈ ।੧। ਰਹਾਉ ।

ਜਿਸ ਹਿਰਦੇ ਵਿਚ ਪਰਮੇਸ਼ਰ ਵਸਦਾ ਹੈ (ਸਹੀ ਅਰਥਾਂ ਵਿੱਚ) ਉਹੀ ਸੁੰਦਰ ਤੇ ਸੋਭਾ ਵਾਲਾ ਥਾਂ (ਹਿਰਦਾ) ਹੈ। (ਜਿਹੜਾ ਜੀਵ ਆਪਣੀ) ਰਸਨਾ ਦੁਆਰਾ ਹਰੀ ਦੇ ਗੁਣ ਗਾਉਂਦਾ ਹੈ (ਉਨ੍ਹਾਂ ਦੇ) ਧਰਮ ਰਾਜ ਦਾ (ਜਮ) ਦੂਤ (ਉਸ ਦੇ) ਨੇੜੇ ਨਹੀਂ ਆਉਂਦਾ ।੧।

(ਹੇ ਪ੍ਰਭੂ !) ਨਾ (ਮੈਨੂੰ ਤੇਰੀ) ਸੇਵਾ ਕਰਨ ਦੀ ਸੋਝੀ ਆਈ ਹੈ ਨਾ ਅਰਾਧਨਾ ਕਰਨ ਦੀ (ਜਾਚ) ਹੈ। ਹੇ ਜਗਤ ਦੇ ਜੀਵਨ ! ਹੇ ਅਪਹੁੰਚ ਤੇ, ਅਥਾਹ ਮੇਰੇ ਮਾਲਕ ਜੀ ! (ਮੈਂ ਤਾਂ ਕੇਵਲ) ਤੇਰੀ ਟੇਕ ਹੈ। (ਅਰਥਾਤ ਤੇਰੇ ਆਸਰੇ ਹੀ ਜੀਉਂਦਾ ਹਾਂ) ।੨।

(ਜਦੋਂ ਮੇਰੇ) ਮਾਲਕ ਕਿਰਪਾਲੂ ਹੋ ਗਏ (ਤਾਂ ਮੇਰੇ ਸਾਰੇ) ਦੁਖ ਕਲੇਸ਼ ਨਸ ਗਏ (ਭਾਵ ਦੂਰ ਹੋ ਗਏ)। (ਮੈਨੂੰ ਹੁਣ) ਤਤੀ ਵਾਉ ਤਕ ਨਹੀਂ ਲਗਦੀ (ਕਿਉਂਕਿ) ਸਤਿਗੁਰੂ ਨੇ ਆਪ ਰਖਿਆ ਕੀਤੀ ਹੈ।੩।

(ਮੇਰੇ ਲਈ) ਗੁਰੂ ਹੀ ਨਰਾਇਣ ਹੈ, ਗੁਰੂ ਹੀ (ਪਰਮੇਸ਼ਰ ਪ੍ਰੇਰਕ) ਹੈ, (ਅਤੇ) ਗੁਰੂ ਹੀ ਸਚਾ ਸਿਰਜਣਹਾਰ ਹੈ। ਗੁਰੂ ਦੇ ਪ੍ਰਸੰਨ ਹੋਣ ਨਾਲ (ਮੈਨੂੰ) ਸਭ ਕੁਝ ਪ੍ਰਾਪਤ ਹੋਇਆ ਹੈ, (ਇਸ ਲਈ) ਦਾਸ ਨਾਨਕ (ਗੁਰੂ ਤੋਂ) ਸਦਾ ਸਦਕੇ ਜਾਂਦਾ ਹੈ ।੪।੨।੧੭੦।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਨਾਮ ਦੀ ਵਡਿਆਈ ਅੰਕਿਤ ਹੈ ਨਾਮ ਨੂੰ **ਹੀ** ਸਾਰੇ ਦੁੱਖਾਂ ਦਾ ਹਰਤਾ ਦਸਿਆ ਹੈ। ਨਾਮ ਦਾ ਅਠ-ਪਹਿਰੀ ਸਿਮਰਨ ਪੂਰੇ ਸਤਿਗੁਰੂ ਦੇ ਗਿਆਨ ਦਾ ਲਕਸ਼ ਹੈ। ਜਿਹੜਾ ਨਾਮ ਸਿਮਰਨ ਕਰਦਾ ਹੈ, ਉਸ ਦੇ ਨੇੜੇ ਜੰਮ ਕੰਕਰ ਨਹੀਂ ਆਉਂਦੇ।

ਦੂਜੇ ਅੰਕ ਵਿਚ ਨਿੰਮਰਤਾ ਸਹਿਤ ਅਰਦਾਸਿ ਕਰਨ ਦੀ ਜਾਚ ਸਿਖਾਈ ਹੈ, ਪ੍ਰਭੂ ਜੀ ! ਤੁਸੀਂ ਬੇਅੰਤ ਹੋ, ਮੈਨੂੰ ਤੁਹਾਡੀ ਸੇਵਾ ਕਰਨ ਦੀ ਸੋਝੀ ਨਹੀਂ ਆਈ। ਪਰ ਇਹ ਭਰੋਸਾ ਹੈ ਕਿ ਜਿਹੜਾ ਆਪ ਜੀ ਦੀ ਓਟ ਲੈਂਦਾ ਹੈ, ਉਸ ਨੂੰ ਤੱਤੀ ਵਾਉ ਤਕ ਵੀ ਨਹੀਂ ਲਗ ਸਕਦੀ।

''ਸੇਵਾ ਸੁਰਤਿ ਨ ਜਾਣੀਆ....'' ਦੇ ਭਾਵ ਵਾਲੀਆਂ ਹੋਰ ਕਈ ਪੰਗਤੀਆਂ ਉਪਲਬਧ ਹਨ। ਜਿਵੇਂ :-

**ਜਾਪ ਨ ਤਾਪ ਨ ਕਰਮ ਕੀਤਿ ॥ ਆਵੈ ਨਾਹੀ ਕਛੂ ਰੀਤਿ ॥**
**ਮਨ ਮਹਿ ਰਾਖਉ ਆਸ ਏਕ ॥ ਨਾਮ ਤੇਰੇ ਕੀ ਤਰਉ ਟੇਕ ॥** [ਪੰਨਾ ੧੧੮੨

ਅਜਿਹੇ ਨਿਮਰ ਭਾਵੀ ਸ਼ਬਦਾਂ ਨਾਲ ਅਰਦਾਸਿ ਵੀ ਕੀਤੀ ਹੈ :-

**ਨ ਜਾਣਾ ਹਰੇ, ਮੇਰੀ ਕਵਨ ਗਤੇ ॥**
**ਹਮ ਮੂਰਖ ਅਗਿਆਨ ਸਰਨਿ ਪ੍ਰਭ ਤੇਰੀ,**
**ਕਰਿ ਕਿਰਪਾ ਰਾਖਹੁ ਮੇਰੀ ਲਾਜ ਪਤੇ ॥** [ਪੰਨਾ ੮੭੬

ਸਿਖ ਸਮਾਜ ਦੇ ਕਈ ਸੰਤ ਦੁਖਆਂ ਰੋਗੀਆਂ ਨੂੰ ਇਸ ਸ਼ਬਦ ਦਾ ਨਿਰੰਤਰ ਪਾਠ ਕਰਨ ਦੀ ਪ੍ਰੇਰਨਾ ਕਰਦੇ ਹਨ। ਅਜ ਕਲ ਤਾਂ "ਸਰਬ ਰੋਗ ਕਾ ਅਉਖਦੁ ਨਾਮੁ" ਵਾਲੀ ਪੰਗਤੀ ਦੀ ਓਟ ਲੈ ਕੇ ਕਈ ਬੀਮਾਰੀਆਂ ਦੇ ਇਲਾਜ ਵੀ ਕੀਤੇ ਜਾਂਦੇ ਹਨ। ਬਾਣੀ ਉਪਰ ਜਿਉਂ ਜਿਉਂ ਸਾਡਾ ਭਰੋਸਾ ਘਟਦਾ ਜਾ ਰਿਹਾ ਹੈ, ਤਿਉਂ ਤਿਉਂ ਰੋਗ ਵਧਦੇ ਜਾ ਰਹੇ ਹਨ। ਨਾਮ ਤੇ ਨਿਸਚਾ ਹੋਣਾ ਸਭ ਤੋਂ ਵੱਡੀ ਗਲ ਹੈ:-

**ਤੇਰਾ ਏਕੁ ਨਾਮੁ ਤਾਰੇ ਸੰਸਾਰੁ ॥ ਮੈ ਏਹਾ ਆਸ ਏਹੋ ਆਧਾਰੁ ॥** [ਪੰਨਾ ੨੪

**ਗਉੜੀ ਮਾਝ ਮਹਲਾ ੫ ॥ ਹਰਿ ਰਾਮ ਰਾਮ, ਰਾਮ ਰਾਮਾ ॥ ਜਪਿ, ਪੂਰਨ ਹੋਏ ਕਾਮਾ ॥ ੧ ॥ ਰਹਾਉ ॥ ਰਾਮ ਗੋਬਿੰਦ ਜਪੇਦਿਆ, ਹੋਆ ਮੁਖੁ ਪਵਿਤ੍ਰੁ ॥ ਹਰਿ ਜਸੁ ਸੁਣੀਐ ਜਿਸ ਤੇ, ਸੋਈ ਭਾਈ ਮਿਤ੍ਰੁ ॥ ੧ ॥ ਸਭਿ ਪਦਾਰਥ, ਸਭਿ ਫਲਾ, ਸਰਬ ਗੁਣਾ ਜਿਸ ਮਾਹਿ ॥ ਕਿਉ ਗੋਬਿੰਦੁ ਮਨਹੁ ਵਿਸਾਰੀਐ, ਜਿਸੁ ਸਿਮਰਤ ਦੁਖ ਜਾਹਿ ॥ ੨ ॥ ਜਿਸੁ ਲੜਿ ਲਗਿਐ, ਜੀਵੀਐ, ਭਵਜਲੁ ਪਈਐ ਪਾਰਿ ॥ ਮਿਲਿ ਸਾਧੂ ਸੰਗਿ ਉਧਾਰੁ ਹੋਇ, ਮੁਖ ਊਜਲ ਦਰਬਾਰਿ ॥ ੩ ॥ ਜੀਵਨ ਰੂਪ ਗੋਪਾਲ ਜਸੁ, ਸੰਤ ਜਨਾ ਕੀ ਰਾਸਿ ॥ ਨਾਨਕ, ਉਬਰੇ ਨਾਮੁ ਜਪਿ, ਦਰਿ ਸਚੈ ਸਾਬਾਸਿ ॥ ੪ ॥ ੩ ॥ ੧੭੧ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਜਪੇਦਿਆਂ, ਮਾਹਿਂ, ਮਨਹੁਂ, ਜਾਹਿਂ। **ਬਿੰਦੀ ਰਹਿਤ** : ਫਲਾ।

**ਪਦ ਅਰਥ** : ਕਾਮਾ=ਕੰਮ। ਸਭਿ ਫਲਾ=ਸਾਰੇ ਫਲ। ਦੁਖ ਜਾਹਿ=ਦੁਖ (ਚਲੇ) ਜਾਂਦੇ ਹਨ। ਦਰਬਾਰਿ=ਦਰਬਾਰ ਵਿਚ।

**ਅਰਥ** : (ਹੇ ਭਾਈ !) ਹਰੀ, ਰਾਮ ਰਾਮ ਰਾਮ, ਜਪ ਕੇ (ਸਾਡੇ ਸਾਰੇ) ਕਾਰਜ ਸੰਪੂਰਨ ਹੋ ਗਏ ਹਨ ।੧।ਰਹਾਉ।

ਰਾਮ, ਗੋਬਿੰਦ ਦਾ (ਨਾਮ) ਜਪਦਿਆਂ (ਸਾਡਾ) ਮੂੰਹ ਵੀ ਪਵਿਤਰ ਹੋ ਗਿਆ ਹੈ। ਜਿਸ ਤੋਂ ਹਰੀ ਦਾ ਜਸ ਸੁਣਿਆ ਜਾਏ (ਸਹੀ ਅਰਥਾਂ) ਵਿਚ ਓਹੀ ਭਾਈ ਮਿੱਤਰ ਹੁੰਦਾ ਹੈ ।੧।

ਜਿਸ ਵਿਚ ਸਾਰੇ ਪਦਾਰਥ, ਸਾਰੇ ਫਲ, ਸਾਰੇ ਗੁਣ ਹਨ, (ਹੇ ਭਾਈ ! ਉਸ) ਗੋਬਿੰਦ ਨੂੰ ਮਨ ਤੋਂ ਕਿਉਂ ਭੁਲਾਈਏ ਜਿਸ ਨੂੰ ਸਿਮਰਦਿਆਂ ਸਾਰ (ਸਾਰੇ) ਦੁੱਖ (ਚਲੇ) ਜਾਂਦੇ ਹਨ? ।੨।

ਜਿਸ (ਪ੍ਰਭੂ) ਦੇ ਲੜ ਲਗਣ ਨਾਲ (ਆਤਮਿਕ ਜੀਵਨ) ਜੀਵਿਆ ਜਾਂਦਾ ਹੈ, ਸੰਸਾਰ (ਸਾਗਰ) ਤੋਂ ਪਾਰ ਹੋ ਜਾਈਦਾ ਹੈ। (ਹਮੇਸ਼ਾ ਉਸ) ਸਾਧੂ (ਗੁਰੂ) ਦੀ ਸੰਗਤ ਨਾਲ ਮਿਲ ਕੇ (ਜੀਵਨ ਦਾ) ਉਧਾਰ ਹੁੰਦਾ ਹੈ (ਅਤੇ ਪ੍ਰਭੂ ਦੇ) ਦਰਬਾਰ ਵਿਚ ਮੁਖ ਉਜਲਾ ਹੁੰਦਾ ਹੈ ।੩।

(ਹੇ ਭਾਈ !) ਗੋਪਾਲ ਦਾ ਜਸ ਹੀ ਜੀਵਨ ਰੂਪ ਹੈ (ਅਤੇ ਇਹ ਜਸ ਹੀ) ਸੰਤ ਜਨਾਂ ਦੀ ਪੂੰਜੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਸੰਤ ਲੋਕ) ਨਾਮ ਜਪ ਕੇ (ਸੰਸਾਰ ਤੋਂ) ਪਾਰ ਹੋ ਗਏ ਹਨ (ਅਤੇ) ਸਚੇ (ਪ੍ਰਭੂ ਦੇ) ਦਰ ਉਤੇ (ਉਨ੍ਹਾਂ ਨੂੰ) ਸ਼ਾਬਾਸ਼ ਮਿਲੀ ਹੈ ।੪।੩।੧੭੧।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਨਾਮ-ਸਿਮਰਨ ਤੇ ਸਤਿ-ਸੰਗੀਆਂ ਅਥਵਾ ਸੰਤ ਜਨਾ ਦੀ ਮਹਿਮਾ ਦਾ ਵਰਣਨ ਹੈ। ਸੰਸਾਰੀ ਲੋਕ ਅਪ-ਸੁਆਰਥੀ ਹੁੰਦੇ ਹਨ। ਸੁੱਖਾਂ ਦੇ ਸਾਥੀ ਤੇ ਦੁੱਖਾਂ ਵੇਲੇ ਸਾਥ ਛੱਡ ਜਾਂਦੇ ਹਨ। ਇਸ ਲਈ, ਸੱਚੇ ਭਾਈ ਤੇ ਸਜਣ-ਮਿੱਤਰ ਉਹੀ ਹਨ ਜਿਨ੍ਹਾਂ ਪਾਸੋਂ ਹਰੀ ਦੀ ਸਿਫਤ-ਸਾਲਾਹ ਸੁਣੀ ਜਾਂਦੀ ਹੈ, ਜਿਸ ਨਾਲ ਜੀਵਨ-ਉਤਸ਼ਾਹ ਮਿਲਦਾ ਹੈ।

**ਗਉੜੀ ਮਾਝ ਮਹਲਾ ੫ ॥ ਮੀਠੇ ਹਰਿਗੁਣ ਗਾਉ ਜਿੰਦੂ, ਤੂੰ ਮੀਠੇ ਹਰਿਗੁਣ ਗਾਉ॥ ਸਚੇ ਸੇਤੀ ਰਤਿਆ, ਮਿਲਿਆ ਨਿਥਾਵੇ ਥਾਉ ॥੧॥ਰਹਾਉ॥ ਹੋਰਿ ਸਾਦ ਸਭਿ ਫਿਕਿਆ, ਤਨੁ ਮਨੁ ਫਿਕਾ ਹੋਇ ॥ ਵਿਣੁ ਪਰਮੇਸਰ ਜੋ ਕਰੇ, ਫਿਟੁ ਸੁ ਜੀਵਣੁ ਸੋਇ ॥੧॥ ਅੰਚਲੁ ਗਹਿ ਕੈ ਸਾਧ ਕਾ, ਤਰਣਾ ਇਹੁ ਸੰਸਾਰੁ ॥ ਪਾਰਬ੍ਰਹਮੁ ਆਰਾਧੀਐ, ਉਧਰੈ ਸਭੁ ਪਰਵਾਰੁ ॥੨॥ ਸਾਜਨੁ ਬੰਧੁ, ਸੁਮਿਤ੍ਰੁ ਸੋ, ਹਰਿਨਾਮੁ ਹਿਰਦੈ ਦੇਇ ॥ ਅਉਗਣ ਸਭਿ ਮਿਟਾਇ ਕੈ, ਪਰਉਪਕਾਰੁ ਕਰੇਇ॥੩॥ ਮਾਲੁ ਖਜਾਨਾ ਥੇਹੁ ਘਰੁ, ਹਰਿ ਕੇ ਚਰਣ ਨਿਧਾਨ ॥ ਨਾਨਕੁ ਜਾਚਕੁ ਦਰਿ ਤੇਰੈ, ਪ੍ਰਭ ਤੁਧ ਨੋ ਮੰਗੈ ਦਾਨੁ ॥੪॥੪॥੧੭੨॥**

## ਉਚਾਰਨ ਸੇਧ

**ਬਿੰਦੀ ਸਹਿਤ** : ਰਤਿਆਂ, ਨਿਥਾਵੇਂ, ਥਾਉਂ। **ਬਿੰਦੀ ਰਹਿਤ** : ਫਿਕਿਆ। **ਫੁਟਕਲ** : 'ਥੇਹੁ' ਨੂੰ 'ਥੇਹੋਂ' ਉਚਾਰਨਾ ਅਸ਼ੁੱਧ ਹੈ।

**ਬਿਸਰਾਮ ਭੇਦ** : ਆਮ ਤੌਰ ਤੇ ਪਾਠੀ 'ਤੂੰ' ਪਦ ਮਗਰੋਂ ਬਿਸਰਾਮ ਦੇਂਦੇ ਹਨ ਪਰ ਬਿਸਰਾਮ ਜਿੰਦੂ ਮਗਰੋਂ ਦੇਣਾ ਚਾਹੀਦਾ ਹੈ। ਇਕ ਵਾਰੀ ਜਿੰਦੜੀ ਨੂੰ ਹਰੀ ਦੇ ਮੀਠੇ ਗੁਣ ਗਾਉਣ ਦੀ ਪ੍ਰੇਰਨਾ ਦੇ ਕੇ ਦੁਬਾਰਾ 'ਤੂੰ' ਪਦ ਨਾਲ ਜਿੰਦੂ ਨੂੰ ਸੰਬੋਧਨ ਕਰਕੇ ਗੁਣ ਗਾਉਣ ਉਤੇ ਜ਼ੋਰ ਦਿਤਾ ਹੈ।

**ਪਾਠ ਭੇਦ** : ੧. ਫਰੀਦਕੋਟ ਅਤੇ ਪੰ. ਨਰੈਣ ਸਿੰਘ ਵਾਲੇ ਸਟੀਕ ਵਿਚ 'ਫਿਟੁ ਸੁ' ਦੀ ਥਾਂ 'ਫਿਟੁ ਸੋ' ਦਰਜ ਪਾਠ ਅਸ਼ੁੱਧ ਹੈ।

੨. ਇਕ ਪੰਗਤੀ ਵਿਚ 'ਸੁ' ਤੇ 'ਸੋਇ' ਪਦ ਆਉਣ ਕਰਕੇ ਟੀਕਾਕਾਰਾਂ ਨੇ ਕੇਵਲ 'ਸੁ' ਦੇ ਅਰਥ ਕੀਤੇ ਹਨ ਪਰ ਇਥੇ 'ਸੋਇ' ਪਦ ਉਸ ਮਨੁੱਖ ਦਾ ਸੂਚਕ ਹੈ ਜੋ ਪਰਮੇਸ਼ਰ ਨੂੰ ਸਿੰਞਾਣਦਾ ਨਹੀਂ।

੩. 'ਸੁਮਿਤ੍ਰੁ' ਇਕਵਚਨ ਪੁਲਿੰਗ ਸ਼ਬਦ ਹੈ 'ਸੁ ਮਿਤ੍ਰੁ' ਪਦ ਛੇਦ ਕਰਨਾ ਅਸ਼ੁੱਧ ਹੈ।

**ਪਦ ਅਰਥ** : ਫਿਕਿਆ=ਫਿਕੇ ਹਨ। ਸੁ ਜੀਵਣੁ=ਉਹ ਜੀਵਨ। ਫਿਟੁ=ਫਿਟਕਾਰ ਜੋਗ। ਅੰਚਲੁ=ਪੱਲਾ, ਲੜ। ਗਹਿ ਕੈ=ਪਕੜ ਕੇ। ਸਾਧ ਕਾ=ਸਾਧ (ਗੁਰੂ) ਦਾ। ਬੰਧੁ=ਸਬੰਧੀ, ਰਿਸ਼ਤੇਦਾਰ। ਥੇਹੁ=ਟਿਕਾਣਾ। ਜਾਚਕੁ=ਮੰਗਤਾ।

**ਅਰਥ** : ਹੇ ਜਿੰਦੇ ! ਹਰੀ ਦੇ ਮਿਠੇ ਗੁਨ ਗਾਇਨ ਕਰ, ਤੂੰ (ਸੁੰਦਰ ਨਿਰੋਲ) ਹਰੀ ਦੇ ਮਿਠੇ ਗੁਣ ਹੀ ਗਾ। (ਤੂੰ ਸਮਝ ਲੈ ਕਿ) ਸਚੇ (ਪਰਮਾਤਮਾ) ਨਾਲ ਰਤਿਆਂ ਨਿਥਾਵੇਂ (ਮਨੁੱਖ ਨੂੰ ਸੁੰਦਰ) ਥਾਉਂ ਮਿਲਿਆ (ਪ੍ਰਾਪਤ ਹੋਇਆ) ਹੈ ।੧।ਰਹਾਉ।

(ਹੇ ਜਿੰਦੇ ! ਹਰੀ ਦੇ ਗੁਣ ਗਾਉਣ ਤੋਂ ਬਿਨਾਂ) ਹੋਰ ਸਾਰੇ ਸੁਆਦ ਹੀ ਫਿਕੇ ਹਨ, (ਜਿਨ੍ਹਾਂ ਦੇ ਚੱਖਣ ਨਾਲ) ਤਨ ਅਤੇ ਮਨ ਵੀ ਫਿਕਾ ਹੋ ਜਾਂਦਾ ਹੈ। ਪਰਮੇਸ਼ਰ ਦੇ (ਜਸ) ਤੋਂ ਬਿਨਾਂ (ਮਨੁੱਖ) ਜੋ ਕੁਝ ਵੀ ਕਰੇ, ਉਸ ਦਾ ਉਹ (ਜੀਵਨ) ਫਿਟਕਾਰ-ਜੋਗ ਜੀਵਨ (ਹੁੰਦਾ) ਹੈ ।੧।

(ਹੇ ਜਿੰਦੇ !) ਸਾਧ (ਗੁਰੂ) ਦਾ ਪਲਾ ਪਕੜ ਕੇ ਹੀ ਇਸ ਸੰਸਾਰ (ਸਾਗਰ) ਤੋਂ ਤਰਨਾ ਹੁੰਦਾ ਹੈ। (ਇਸ ਲਈ) ਪਾਰਬ੍ਰਹਮ ਨੂੰ ਸਿਮਰਨਾ ਚਾਹੀਦਾ ਹੈ (ਜਿਸ ਦੇ ਨਾਲ) ਸਾਰਾ ਪਰਵਾਰ ਹੀ ਤਰ ਜਾਂਦਾ ਹੈ ।੨।

(ਹੇ ਜਿੰਦੇ ! ਅਸਲੀ) ਸਜਣ, ਸਬੰਧੀ ਤੇ ਸ੍ਰੇਸ਼ਟ ਮਿਤਰ ਉਹ ਹੈ, (ਜਿਹੜਾ ਸਿਮਰਨ ਕਰਨ ਲਈ) ਹਰੀ ਦਾ ਨਾਮ ਹਿਰਦੇ ਵਿਚ ਦੇਵੇ। (ਸਾਡੇ) ਸਾਰੇ ਅਉਗੁਣ ਸਾੜ ਕੇ, (ਸਾਡੇ ਉਤੇ ਨਾਮ ਜਪਾਉਣ ਵਾਲਾ) ਪਰਉਪਕਾਰ ਕਰੇ ।੩।

(ਹੇ ਜਿੰਦੇ !) ਹਰੀ ਦੇ ਚਰਣ (ਹੀ ਮੇਰੇ ਲਈ) ਧਨ-ਪਦਾਰਥ ਖ਼ਜ਼ਾਨਾ, ਟਿਕਾਣਾ ਅਤੇ ਘਰ ਆਦਿ ਹਨ । ਹੇ ਪ੍ਰਭੂ ! ਨਾਨਕ ਮੰਗਤਾ ਤੇਰੇ ਦਰ ਉਤੇ (ਖੜਾ ਹੈ, ਅਤੇ) ਤੈਨੂੰ (ਹੀ) ਦਾਨ (ਵਜੋ) ਮੰਗਦਾ ਹੈ ।੪।੪।੧੭੨।

## ਅਰਥ ਭੇਦ ਅਤੇ ਨਿਰਣੈ

**ਨਾਨਕੁ ਜਾਚਕੁ ਦਰਿ ਤੇਰੈ, ਪ੍ਰਭ ਤੁਧ ਨੋ ਮੰਗੈ ਦਾਨੁ ॥**

ਟੀਕਾਕਾਰਾਂ ਨੇ ਇਸ ਪੰਗਤੀ ਦੇ ਇਉਂ ਅਰਥ ਕੀਤੇ ਹਨ :-

੧- ਸਤਿਗੁਰੂ ਜੀ (ਆਖਦੇ ਹਨ, ਹੇ) ਪ੍ਰਭੂ ! (ਮੈਂ) ਤੇਰੇ ਦਰ ਦਾ ਮੰਗਤਾ ਹਾਂ ਅਤੇ ਤੇਰੇ ਪਾਸੋਂ ਹੀ ਦਾਨ ਮੰਗਦਾ ਹਾਂ। [ਪੰ. ਨਰੈਣ ਸਿੰਘ

੨- ਹੇ ਪ੍ਰਭੂ ! ਨਾਨਕ ਤੇਰੇ ਦਰ ਉਤੇ ਮੰਗਤਾ (ਖੜਾ) ਹੈ ਤੇ (ਤੈਥੋਂ) ਤੈਨੂੰ ਦਾਨ ਮੰਗਦਾ ਹੈ। [ਸੰਥਯਾ ਪੋਥੀ

੩- ਹੇ ਪ੍ਰਭੂ ! (ਤੇਰੇ ਦਰ ਦਾ) ਮੰਗਤਾ ਨਾਨਕ ਤੇਰੇ ਦਰ ਤੇ ਤੇਰਾ ਨਾਮ ਦਾਨ ਵਜੋਂ ਮੰਗਦਾ ਹੈ। [ਦਰਪਣ

**ਨਿਰਣੈ** : ਇਸ ਵਿਚ ਸੰਦੇਹ ਨਹੀਂ ਕਿ 'ਤੁਧਨੋ' ਦੇ ਅਰਥ 'ਤੈਨੂੰ' ਹੀ ਹਨ ਪਰ ਤੈਨੂੰ ਦਾਨ

ਵਜੋਂ ਮੰਗਣ ਦਾ ਸੰਕੇਤ ਨਜ਼ਰੀ ਨਹੀਂ ਪਿਆ, ਤੇਰੇ ਪਾਸੋਂ ਦਾਨੋ ਮੰਗਣ ਦੇ ਅਨੇਕਾਂ ਪ੍ਰਮਾਣ ਗੁਰਬਾਣੀ ਵਿਚੋਂ ਮਿਲ ਜਾਂਦੇ ਹਨ। ਬਾਕੀ ਗੁਰੂ-ਜੋਤਿ ਦੀ ਇਹ ਆਤਮਿਕ ਮੌਜ ਹੈ, ਕਿਸੇ ਅਗੰਮੀ ਚਾਅ ਵਿਚ ਬਜਾਏ ਬਹੁ ਭਾਂਤੀ ਦਾਨ ਦੇ ਵਾਹਿਗੁਰੂ ਜੀ ਨੂੰ ਹੀ ਦਾਨ ਵਜੋਂ ਮੰਗ ਲਿਆ ਹੋਵੇ। ਇਸ ਅਸਚਰਜ ਮੰਗ ਨੂੰ ਸਤਿਗੁਰੂ ਆਪ ਹੀ ਜਾਨਣ। ਸ਼ਬਦ ਸਰੂਪ ਅਨੁਸਾਰ ਜੋ ਅਰਥ ਬਣਦਾ ਹੈ, ਉਪਰ ਕਰ ਦਿਤਾ ਹੈ।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਜਿੰਦੜੀ ਨੂੰ ਪ੍ਰਭੂ ਦੇ ਮਿਠੇ ਗੁਣ ਗਾਉਣ ਲਈ ਪ੍ਰੇਰਿਆ ਹੈ। ਹਰੀ ਦੇ ਗੁਣ ਗਾਉਣ ਦੇ ਰੱਸ ਤੋਂ ਬਿਨਾਂ ਬਾਕੀ ਦੇ ਸਾਰੇ ਰੱਸ ਫਿੱਕੇ ਹਨ। ਗੁਰਦੇਵ ਜੀ ਦੇ ਬਚਨ ਹਨ :-

**ਫੀਕੇ ਹਰਿ ਕੇ ਨਾਮ ਬਿਨੁ ਸਾਦ ॥** [ਪੰਨਾ ੧੨੧੯

ਭਾਵੇਂ ਸ਼ਕਰ, ਖੰਡ, ਮਿਸਰੀ, ਮਾਖਿਉਂ ਅਤੇ ਮਾਝਾ ਦੁੱਧ ਆਦਿ ਹੋਰ ਵਸਤੂ ਮਿੱਠੀਆਂ ਹਨ ਪਰ ਨਾਮ ਦੀ ਮਿਠਾਸ ਦੇ ਮੁਕਾਬਲੇ ਵਿਚ ਇਹ ਕੁਝ ਵੀ ਨਹੀਂ ਹਨ। ਫਿੱਕੇ ਰੱਸਾਂ ਨਾਲ ਜੀਵਨ ਫਿੱਕਾ ਤੇ ਫਿਟਕਾਰ-ਜੋਗ ਹੋ ਜਾਂਦਾ ਹੈ। ਪਰ ਸਾਧ ਗੁਰੂ ਦੀ ਸੰਗਤ ਕਰਕੇ ਮਨੁੱਖਾ ਜਨਮ ਸਕਾਰਥਾ ਹੁੰਦਾ ਹੈ।

ਸਿਧਾਂਤ ਇਹ ਹੈ ਕਿ ਪਰਮੇਸ਼ਰ ਦਾ ਸਿਮਰਨ ਕਰਨ ਨਾਲ ਮਨੁੱਖ ਕੇਵਲ ਆਪ ਹੀ ਨਹੀਂ ਤਰਦਾ, ਸਗੋਂ ਸਾਰਾ ਪਰਵਾਰ ਹੀ ਭਵ-ਸਾਗਰ ਤੋਂ ਤਰਾ ਲੈਂਦਾ ਹੈ।

ਇਸ ਜਹਾਨ ਵਿਚ ਦਾਨ ਮੰਗਣ ਦੀਆਂ ਵਖ ਵਖ ਕਈ ਕਿਸਮਾਂ ਹਨ ਪਰ ਇਸ ਸ਼ਬਦ ਵਿਚ ਗੁਰਦੇਵ ਪਿਤ ਨੇ ਪ੍ਰਭੂ ਪਾਸੋਂ ਇਕ ਅਨੋਖਾ ਤੇ ਵਿਸ਼ੇਸ਼ ਦਾਨੁ ਮੰਗਿਆ ਹੈ :-

**ਮਾਲੁ ਖਜਾਨਾ ਥੇਹੁ ਘਰੁ, ਹਰਿ ਕੇ ਚਰਣ ਨਿਧਾਨ ॥**
**ਨਾਨਕੁ ਜਾਚਕੁ ਦਰਿ ਤੇਰੈ, ਪ੍ਰਭ ਤੁਧਨੋ ਮੰਗੈ ਦਾਨੁ ॥**

**੧ੴ ਸਤਿਗੁਰ ਪ੍ਰਸਾਦਿ ॥ ਰਾਗੁ ਗਉੜੀ ਮਹਲਾ ੯ ॥ ਸਾਧੋ ! ਮਨ ਕਾ ਮਾਨੁ ਤਿਆਗਉ ॥ ਕਾਮੁ ਕ੍ਰੋਧੁ ਸੰਗਤਿ ਦੁਰਜਨ ਕੀ, ਤਾ ਤੇ ਅਹਿਨਿਸਿ ਭਾਗਉ ॥ ੧ ॥ ਰਹਾਉ ॥ ਸੁਖੁ ਦੂਖੁ ਦੋਨੋ ਸਮ ਕਰਿ ਜਾਨੈ, ਅਉਰੁ ਮਾਨੁ ਅਪਮਾਨਾ ॥ ਹਰਖ ਸੋਗ ਤੇ ਰਹੈ ਅਤੀਤਾ, ਤਿਨਿ ਜਗਿ ਤਤੁ ਪਛਾਨਾ ॥ ੧ ॥ ਉਸਤਤਿ ਨਿੰਦਾ ਦੋਊ ਤਿਆਗੈ, ਖੋਜੈ ਪਦੁ ਨਿਰਬਾਨਾ ॥ ਜਨ ਨਾਨਕ, ਇਹੁ ਖੇਲੁ ਕਠਨੁ ਹੈ, ਕਿਨਹੂ ਗੁਰਮੁਖਿ ਜਾਨਾ ॥ ੨ ॥ ੧ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਕਿਨਹੂੰ। **ਬਿੰਦੀ ਰਹਿਤ** : ਤਿਆਗਉ, ਭਾਗਉ।

**ਪਦ ਅਰਥ** : ਦੁਰਜਨ=ਭੈੜੇ ਮਨੁੱਖ, ਖੋਟੇ ਪੁਰਸ਼। ਭਾਗਉ=ਭਜੋ (**ਪਰੇ ਰਹੋ**)। ਹਰਖ=ਖੁਸ਼ੀ। ਸੋਗ=ਗ਼ਮੀ। ਸਮ=ਬਰਾਬਰ, ਇਕੋ ਜਿਹਾ। ਅਤੀਤਾ=ਨਿਰਲੇਪ। ਅਪਮਾਨ=**ਨਿਰਾਦਰੀ**, ਬੇ-ਇਜ਼ਤੀ।

ਪਦੁ ਨਿਰਬਾਨਾ=ਵਾਸ਼ਨਾ ਤੋਂ ਰਹਿਤ ਪਦ, ਦੁਖ-ਸੁਖ, ਮਾਨ-ਅਪਮਾਨ ਅਤੇ ਹਰਖ ਸੋਗ ਤੋਂ ਉਪਰਲੀ ਅਵਸਥਾ। । ਇਹੁ ਖੇਲੁ=(ਵਾਸ਼ਨਾ ਤੋਂ ਰਹਿਤ ਪਦ ਦੀ ਪ੍ਰਾਪਤੀ ਵਾਲਾ) ਖੇਲ। ਕਠਨੁ=ਔਖਾ।

**ਅਰਥ** : ਹੇ ਸਾਧੂ ਜਨੋ ! (ਤੁਸੀਂ) ਆਪਣੇ ਮਨ ਦਾ ਮਾਣ (ਹੰਕਾਰ) ਛਡ ਦਿਉ। (ਜੋ) ਕਾਮ, ਕ੍ਰੋਧ ਅਤੇ ਭੈੜੇ ਮਨੁੱਖਾਂ ਦੀ ਸੰਗਤ ਹੈ, (ਇਨ੍ਹਾਂ ਦੀ ਸੰਗਤ) ਤੋਂ ਦਿਨ ਰਾਤ ਪਰੇ ਹੀ ਰਹੋ ।੧।ਰਹਾਉ।

(ਜਿਹੜਾ ਮਨੁੱਖ) ਸੁਖ ਤੇ ਦੁਖ, ਆਦਰ ਤੇ ਨਿਰਾਦਰੀ ਦੋਹਾਂ ਨੂੰ ਇਕੋ ਜਿਹਾ ਕਰਕੇ ਜਾਣਦਾ ਹੈ, ਖੁਸ਼ੀ ਅਤੇ ਗ਼ਮੀ ਤੋਂ ਨਿਰਲੇਪ ਰਹਿੰਦਾ ਹੈ, (ਸਹੀ ਅਰਥਾਂ ਵਿੱਚ) ਉਸ (ਮਨੁੱਖ) ਨੇ ਹੀ ਜਗਤ ਵਿਚ ਤਤੁ (ਪਰਮਾਤਮਾ) ਨੂੰ ਪਛਾਣਿਆ ਹੈ ।੧।

(ਜਿਹੜਾ ਮਨੁੱਖ) ਉਸਤਤਿ ਤੇ ਨਿੰਦਾ, ਦੋਹਾਂ ਨੂੰ ਤਿਆਗ ਦੇਂਦਾ ਹੈ (ਅਸਲ ਵਿਚ ਉਹੀ ਮਨੁੱਖ) ਨਿਰਬਾਣ-ਪਦ ਨੂੰ (ਸਚੇ ਦਿਲੋਂ) ਖੋਜਦਾ ਹੈ। ਦਾਸ ਨਾਨਕ (ਆਖਦਾ ਹੈ ਕਿ ਨਿਰਬਾਣ-ਪਦ ਦੀ ਪ੍ਰਾਪਤੀ ਦਾ) ਖੇਲ ਬਹੁਤ ਔਖਾ ਹੈ, ਪਰ ਕਿਸੇ (ਵਿਰਲੇ) ਨੇ ਹੀ ਗੁਰੂ ਦੁਆਰਾ (ਇਸ ਖੇਲ ਨੂੰ) ਜਾਣਿਆ (ਸਮਝਿਆ) ਹੈ ।੨।੧।

## ਸਾਰੰਸ਼ ਅਤੇ ਸਿਧਾਂਤ

ਕਾਮ, ਕ੍ਰੋਧ ਆਦਿ ਵਾਲਾ ਸੁਭਾਵ ਕਈ ਜਨਮਾਂ ਤੋਂ ਸਾਡੇ ਨਾਲ ਆ ਰਿਹਾ ਹੈ। ਇਹ ਪੰਜੇ ਮਨੁੱਖ ਦੇ ਦੁਸ਼ਮਨ ਹਨ। ਜਦੋਂ ਇਨ੍ਹਾਂ ਦਾ ਝਲਕਾਰਾ ਵਜੇ, ਇਹਨਾਂ ਨੂੰ ਵੇਖਦੇ ਸਾਰ ਹੀ ਉਥੋਂ ਨਸ ਜਾਣਾ ਚਾਹੀਦਾ ਹੈ ਉਥੇ ਬੈਠਣ ਨਾਲ ਇਨ੍ਹਾਂ ਦਾ ਰੋਹ ਹੋਰ ਵਧੇਗਾ, ਤੁਰ ਜਾਣ ਨਾਲ ਇਨ੍ਹਾਂ ਦਾ ਰੌਲਾ ਮੱਠਾ ਪੈ ਜਾਵੇਗਾ।

ਇਸ ਸ਼ਬਦ ਵਿਚ ਨਿਰਬਾਣ ਪਦਵੀ ਦੇ ਲਛਣ ਦਸੇ ਗਏ ਹਨ। ਸੁਖ-ਦੁਖ, ਮਾਨ-ਅਪਮਾਨ, ਹਰਖ-ਸੋਗ, ਉਸਤਤਿ-ਨਿੰਦਾ ਆਦਿ ਤੋਂ ਨਿਰਲੇਪ ਹੋਣਾ ਨਿਰਬਾਣ ਪਦ ਦਾ ਸੂਚਕ ਹੈ। ਅੰਤਲੀ ਪੰਗਤੀ ਵਿਚ 'ਜਨ ਨਾਨਕ ਇਹੁ ਖੇਲੁ ਕਠਨੁ ਹੈ, ਕਿਨਹੂੰ ਗੁਰਮੁਖਿ ਜਾਨਾ' ਤੋਂ ਇਹ ਸੇਧ ਮਿਲਦੀ ਹੈ ਕਿ ਇਸ ਪਦ ਤੇ ਕੋਈ ਵਿਰਲਾ ਗੁਰਮੁਖ ਅਪੜਦਾ ਹੈ, ਬਾਕੀ ਸਭ ਜ਼ਬਾਨੀ ਜਮਾਂ ਖਰਚ ਕਰਨ ਵਾਲੇ ਹੁੰਦੇ ਹਨ:-

**ਕਹਨ ਕਹਾਵਨ ਕਉ ਕਈ ਕੇਤੈ ॥**

**ਐਸੋ ਜਨੁ ਬਿਰਲੋ ਹੈ ਸੇਵਕੁ, ਜੋ ਤਤੁ ਜੋਗ ਕਉ ਬੇਤੈ ॥** [ਪੰਨਾ ੧੩੦੨

ਸਿਧਾਂਤ ਇਹ ਹੈ ਕਿ ਚੰਗਾ ਖਿਡਾਰੀ ਬਣ ਕੇ ਗੁਰੂ ਦੀ ਕਿਰਪਾ ਨਾਲ ਹੀ ਜੀਵਨ-ਬਾਜ਼ੀ ਜਿਤੀ ਜਾ ਸਕਦੀ ਹੈ, ਨਿਰੀਆਂ ਗਲਾਂ ਨਾਲ ਕੁਝ ਨਹੀਂ ਬਣਦਾ।

**ਗਉੜੀ ਮਹਲਾ ੯ ॥ ਸਾਧੋ ! ਰਚਨਾ ਰਾਮ ਬਨਾਈ ॥ ਇਕਿ ਬਿਨਸੈ, ਇਕ ਅਸਥਿਰੁ ਮਾਨੈ, ਅਚਰਜੁ, ਲਖਿਓ ਨ ਜਾਈ ॥ ੧ ॥ ਰਹਾਉ ॥ ਕਾਮ ਕ੍ਰੋਧ ਮੋਹ ਬਸਿ ਪ੍ਰਾਨੀ, ਹਰਿ ਮੂਰਤਿ ਬਿਸਰਾਈ ॥ ਝੂਠਾ ਤਨੁ, ਸਾਚਾ ਕਰਿ**

**ਮਾਨਿਓ, ਜਿਉ ਸੁਪਨਾ ਰੈਨਾਈ ॥ ੧ ॥ ਜੋ ਦੀਸੈ ਸੋ ਸਗਲ ਬਿਨਾਸੈ, ਜਿਉ ਬਾਦਰ ਕੀ ਛਾਈ ॥ ਜਨ ਨਾਨਕ, ਜਗੁ ਜਾਨਿਓ ਮਿਥਿਆ, ਰਹਿਓ ਰਾਮ ਸਰਨਾਈ ॥ ੨ ॥ ੨ ॥**

**ਪਾਠ ਭੇਦ** : ਫ.ਸ., ਸੰ. ਪੋ. ਇਤਾਦਿ ਸਟੀਕਾਂ ਵਿਚ ''ਇਕਿ ਬਿਨਸੈ ਇਕ ਅਸਥਿਰੁ ਮਾਨੈ'' ਪਾਠ ਹੈ ਜੋ ਲਗਮਾਤਰੀ ਨੇਮਾਂ ਅਨੁਸਾਰ ਠੀਕ ਨਹੀਂ। ਇਕ, ਇਕੁ, ਇਕਿ, ਦਾ ਭੇਦ ਸਮਝਣ ਦੀ ਲੋੜ ਹੈ। 'ਇਕ' ਇਸਤਰੀ ਲਿੰਗ ਨਾਲ, 'ਇਕੁ' ਪੁਲਿੰਗ ਨਾਲ ਅਤੇ 'ਇਕਿ' ਬਹੁ-ਬਚਨ ਨਾਵ ਨਾਲ ਵਰਤੇ ਜਾਂਦੇ ਹਨ। ਸਟੀਕ ਬਾਣੀ ਸ੍ਰੀ ਗੁਰੂ ਤੇਗ ਬਹਾਦਰ ਜੀ (ਭਾ. ਜੋਗਿੰਦਰ ਸਿੰਘ ਜੀ ਤਲਵਾੜਾ) ਵਿਚ ਵੀ ''ਇਕਿ ਬਿਨਸੈ ਇਕਿ ਅਸਥਿਰੁ ਮਾਨੈ...'' ਪਾਠ ਅੰਕਿਤ ਹੈ। ਜੇ 'ਇਕਿ' ਸਰੂਪ ਸ਼ੁੱਧ ਮੰਨਿਆ ਜਾਵੇ ਤਾਂ ਬਾਕੀ ਕਿਰਿਆਵਾਂ 'ਬਿਨਸਹਿ' ਅਤੇ 'ਮਾਨਹਿ' ਹੋਣੀਆਂ ਚਾਹੀਦੀਆਂ ਹਨ । ਅਸਲ ਵਿਚ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਰਚਨਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ਮਗਰੋਂ ਦਰਜ ਹੋਈ, ਜਿਸ ਕਰਕੇ ਗੁਰਬਾਣੀ ਦੇ ਲਗਮਾਤਰੀ ਨੇਮਾਂ ਦਾ ਕਈ ਥਾਵਾਂ ਤੇ ਅਜੋੜ ਹੈ। ਸ਼੍ਰੋਮਣੀ ਕਮੇਟੀ ਨੂੰ ਮੂਲ ਸਰੂਪਾਂ ਦੀ ਸੁਧਾਈ ਲਈ ਜਤਨਸ਼ੀਲ ਹੋਣਾ ਚਾਹੀਦਾ ਹੈ।

**ਪਦ ਅਰਥ** : ਰਚਨਾ=ਸ੍ਰਿਸ਼ਟੀ। ਰਾਮ=ਰਾਮ ਦੀ। ਬਿਨਸੈ=ਮਰਦਾ ਹੈ। ਅਸਥਿਰੁ=ਸਦਾ ਥਿਰ ਰਹਿਣ ਵਾਲਾ। ਮਾਨੈ=ਮੰਨਦਾ ਹੈ। ਅਚਰਜੁ (ਭੇਦ)। ਲਖਿਓ ਨ ਜਾਈ=ਲਖਿਆ (ਬਿਆਨ) ਨਹੀਂ ਕੀਤਾ ਜਾ ਸਕਦਾ। ਮੂਰਤਿ=ਹੋਂਦ, ਹਸਤੀ। ਰੈਨਾਈ=ਰਾਤ ਦਾ। ਬਾਦਰ ਦੀ ਛਾਈ=ਬਦਲ ਦੀ ਛਾਂ (ਭਾਵ ਨਾਸ਼ਵੰਤ)।

**ਅਰਥ** : ਹੇ ਸਾਧੋ ! (ਸੰਤ ਜਨੋ ! ਸਾਰੀ) ਸ੍ਰਿਸ਼ਟੀ ਰਾਮ ਦੀ ਬਣਾਈ ਹੋਈ ਹੈ। ਇਕ (ਮਨੁੱਖ) ਮਰਦਾ ਹੈ, (ਦੂਜਾ) ਇਕ (ਆਪਣੇ ਆਪ ਨੂੰ) ਸਦਾ ਥਿਰ ਰਹਿਣ ਵਾਲਾ ਮੰਨਦਾ ਹੈ, (ਇਹੋ) ਅਸਚਰਜ (ਭੇਦ) ਲਖਿਆ ਨਹੀਂ ਜਾ ਸਕਦਾ ।੧।ਰਹਾਉ।

ਕਾਮ, ਕ੍ਰੋਧ (ਅਤੇ) ਮੋਹ ਦੇ ਵਸ ਹੋ ਕੇ ਪ੍ਰਾਣੀ ਨੇ ਹਰੀ ਦੀ ਹੋਂਦ ਨੂੰ ਵਿਸਾਰ ਦਿਤਾ ਹੈ। (ਇਸ ਨੇ ਆਪਣਾ) ਝੂਠਾ ਸਰੀਰ ਸੱਚਾ ਕਰਕੇ ਮੰਨਿਆ ਹੋਇਆ ਹੈ, ਜਿਵੇਂ ਕਿ ਰਾਤ ਨੂੰ (ਸੌਣ ਉਪਰੰਤ ਜੋ) ਸੁਪਨਾ (ਵੇਖਦਾ ਹੈ, ਉਹ ਹੁੰਦਾ ਤਾਂ ਝੂਠਾ ਹੈ ਪਰ ਇਹ ਉਸ ਨੂੰ ਸਚ ਮੰਨ ਲੈਂਦਾ ਹੈ) ।੧।

ਜੋ (ਕੁਝ) ਦਿਸਦਾ ਹੈ (ਇਹ) ਸਾਰਾ ਨਾਸ਼ ਹੋਣ ਵਾਲਾ ਹੈ ਜਿਵੇਂ ਕਿ ਬਦਲ ਦੀ ਛਾਂ ਹੁੰਦੀ ਹੈ। ਦਾਸ ਨਾਨਕ (ਆਖਦਾ ਹੈ ਕਿ ਹੇ ਸਾਧ ਜਨੋ ! ਜਿਸ ਮਨੁੱਖ ਨੇ ਇਸ) ਜਗਤ ਨੂੰ ਝੂਠਾ ਸਮਝਿਆ ਹੈ (ਸਮਝੋ ਓਹੀ ਮਨੁੱਖ ਸਦਾ) ਪ੍ਰਭੂ ਦੀ ਸ਼ਰਣ ਵਿਚ ਰਹਿ ਰਹਿਆ ਹੈ ।੨।੨।

## ਅਰਥ ਭੇਦ ਅਤੇ ਨਿਰਣੈ

**ਜਨ ਨਾਨਕ ਜਗੁ ਜਾਨਿਓ ਮਿਥਿਆ, ਰਹਿਓ ਰਾਮ ਸਰਨਾਈ ॥**

ਵੱਖ ਵੱਖ ਅਰਥ :

੨) ਸ੍ਰੀ ਗੁਰੂ ਜੀ ਕਹਤਿ ਹੈਂ ਜਗਤ ਕੋ ਝੂਠਾ ਜਾਨ ਕਰ ਰਾਮ ਕੀ ਸਰਨ ਪੜ ਰਹੋ। [ਫ਼. ਸ.

੩) (ਤਾਂਤੇ) ਨਾਨਕ ਦਾਸ ਨੇ ਜਗਤ ਨੂੰ ਮਿਥਿਆ ਜਾਣ ਲਿਆ ਹੈ, (ਇਸ ਕਰਕੇ) ਪ੍ਰਭੂ ਦੀ ਸ਼ਰਣ ਵਿਚ ਸਦਾ ਰਹਿੰਦਾ ਹੈ। [ਸ੍ਰੰ. ਪੋ.

**ਨਿਰਣੈ :** ਇਸ ਪੰਗਤੀ ਵਿਚ ਕਿਸੇ ਦਾਸ' ਦੀ ਗਲ ਨਹੀਂ ਚਲ ਰਹੀ, ਸਰਬ ਸਾਂਝੀ ਗਲ ਹੈ। 'ਜਾਨਿਓ' ਦੇ ਅਰਥ 'ਜਾਨ ਕਰ' ਅਤੇ 'ਜਨ ਨਾਨਕ' ਦੇ ਅਰਥ 'ਨਾਨਕ ਦਾਸ ਨੇ' ਕਰਨਾ ਗੁਰਬਾਣੀ ਵਿਆਕਰਣ ਨੇਮਾਂ ਦੇ ਵਿਰੁਧ ਹਨ। ਹਾਂ, ਜੇ ਸ਼ਬਦ ਸਰੂਪ 'ਜਾਨਿ' ਤੇ 'ਦਾਸਿ' ਹੁੰਦੇ ਤਾਂ ਉਪਰੋਕਤ ਅਰਥ ਬਣ ਸਕਦੇ ਸਨ। ਇਹੋ ਜਿਹੀ ਅਰਥ ਬਿਵਸਥਾ ਬਾਕੀ ਸੰਪ੍ਰਦਾਈ ਟੀਕਿਆਂ ਦੀ ਹੈ। ਇਥੇ 'ਜਨ ਨਾਨਕ' ਤੋਂ ਭਾਵ ਦਾਸ ਨਾਨਕ ਦਾ ਹੈ। ਪੂਰੀ ਪੰਗਤੀ ਦੇ ਅਰਥ- ਦਾਸ ਨਾਨਕ (ਆਖਦਾ ਹੈ ਕਿ ਜਿਸ ਪ੍ਰਾਣੀ ਨੇ) ਜਗਤ ਨੂੰ ਝੂਠਾ ਜਾਣਿਆ, (ਸਹੀ ਅਰਥਾਂ ਵਿਚ ਓਹੀ) ਰਾਮ ਦੀ ਸ਼ਰਣ ਵਿਚ ਰਹਿ ਰਹਿਆ ਹੈ।

## ਸਾਰੰਸ਼ ਅਤੇ ਸਿਧਾਂਤ

ਇਹ ਜਗਤ ਰਚਨਾ ਪ੍ਰਭੂ ਨੇ ਇਕ ਖੇਡ ਬਣਾਈ ਹੈ। ਪਰ ਇਸ ਜਗਤ ਵਿਚ ਵਿਚਰਦਿਆਂ ਅਤੇ ਵੇਖਦਿਆਂ ਇਹ ਹੈਰਾਨੀ ਹੋ ਰਹੀ ਹੈ ਕਿ ਇਕ ਪਾਸੇ ਇਕ ਮਨੁੱਖ ਸੰਸਾਰ ਤੋਂ ਸਦਾ ਲਈ ਜਾ ਰਿਹਾ ਹੈ ਪਰ ਦੂਜਾ ਵੇਖਣ ਵਾਲਾ ਮਨੁੱਖ ਆਪਣੇ ਆਪ ਨੂੰ ਸੰਸਾਰ ਵਿਚ ਸਦਾ ਥਿਰ ਰਹਿਣ ਦਾ ਦਾਅਵੇਦਾਰ ਬਣੀ ਬੈਠਾ ਹੈ।

ਅਸਲ ਵਿਚ ਕਾਮ, ਕ੍ਰੋਧ, ਲੋਭ, ਮੋਹ ਆਦਿ ਵਿਕਾਰਾਂ ਵਿਚ ਪੈਣ ਕਰਕੇ ਮਨੁੱਖ ਨੂੰ ਇਹ ਝੂਠਾ ਜਗਤ, ਸੱਚਾ ਪ੍ਰਤੀਤ ਹੁੰਦਾ ਹੈ। ਪ੍ਰਭੂ ਤੋਂ ਵਿਛੜਨ ਦਾ ਮੂਲ ਕਾਰਨ ਇਹੋ ਹੈ। ਪ੍ਰਭੂ ਦੀ ਸ਼ਰਨ ਵਿਚ ਕੇਵਲ ਓਹੀ ਮਨੁੱਖ ਟਿਕਦਾ ਹੈ ਜਿਹੜਾ ਜਗਤ ਨੂੰ ਮਿਥਿਆ ਸਮਝਦਾ ਹੈ। ਹਾਂ, ਜਿਹੜਾ ਜਗਿਆਸੂ ਗੁਰਦੇਵ ਜੀ ਦਾ ਪਾਵਨ ਉਪਦੇਸ਼ ''ਇਹ ਜਗੁ ਸਚੇ ਕੀ ਹੈ ਕੋਠੜੀ, ਸਚੇ ਕਾ ਵਿਚਿ ਵਾਸੁ'' ਹਿਰਦੇ ਵਿਚ ਵਸਾਉਂਦਾ ਹੈ, ਉਸ ਨੂੰ ਤਤ ਗਿਆਨ ਹੋ ਜਾਂਦਾ ਹੈ :-

ਸਭੁ ਜਗੁ ਸਾਚਾ, ਜਾ ਸਚ ਮਹਿ ਰਾਤੇ ॥ [ਪੰਨਾ ੧੯੩

**ਗਉੜੀ ਮਹਲਾ ੯ ॥ ਪ੍ਰਾਨੀ ਕਉ, ਹਰਿ ਜਸੁ ਮਨਿ ਨਹੀ ਆਵੈ ॥ ਅਹਿਨਿਸਿ ਮਗਨੁ ਰਹੈ ਮਾਇਆ ਮੈ, ਕਹੁ ਕੈਸੇ ਗੁਨ ਗਾਵੈ ॥ ੧ ॥ ਰਹਾਉ ॥ ਪੂਤ ਮੀਤ ਮਾਇਆ ਮਮਤਾ ਸਿਉ, ਇਹ ਬਿਧਿ ਆਪੁ ਬੰਧਾਵੈ ॥ ਮ੍ਰਿਗ ਤ੍ਰਿਸਨਾ ਜਿਉ, ਝੂਠੋ ਇਹੁ ਜਗੁ, ਦੇਖਿ ਤਾਸਿ ਉਠਿ ਧਾਵੈ ॥ ੧ ॥ ਭੁਗਤਿ ਮੁਕਤਿ ਕਾ ਕਾਰਨੁ ਸੁਆਮੀ, ਮੂੜ੍ਹ ਤਾਹਿ ਬਿਸਰਾਵੈ ॥ ਜਨ ਨਾਨਕ, ਕੋਟਨ ਮੈ ਕੋਊ, ਭਜਨੁ ਰਾਮ ਕੋ ਪਾਵੈ ॥ ੨ ॥ ੩ ॥**

# ਉਚਾਰਨ ਸੇਧ

**ਬਿੰਦੀ ਸਹਿਤ :** ਮੈਂ, ਸਿਉਂ, ਜ਼ਿਉਂ, ਤਾਹਿਂ।

**ਨੋਟ :** ਚੌਥੀ ਪੰਗਤੀ ਦਾ ਬਿਸਰਾਮ ਕੰਠ ਕਰਨ ਦੀ ਲੋੜ ਹੈ, ਆਮ ਪ੍ਰੇਮੀ 'ਮ੍ਰਿਗ ਤ੍ਰਿਸਨਾ' ਤੋਂ ਬਾਅਦ ਬਿਸਰਾਮ ਦੇਂਦੇ ਹਨ, ਜਦੋਂ ਕਿ 'ਜਿਉ' ਮਗਰੋਂ ਬਿਸ੍ਰਾਮ ਦੇਣਾ ਹੀ ਭਾਵਪੂਰਤ ਹੈ।

**ਪਾਠ ਭੇਦ :** ਬਾਕੀ ਸਟੀਕਾਂ ਵਿਚ 'ਜਗ' ਪਾਠ ਹੈ ਪਰ ਗੁਰਬਾਣੀ ਵਿਆਕਰਣ ਅਨੁਸਾਰ 'ਜਗੁ' ਸਰੂਪ ਸ਼ੁੱਧ ਹੈ। 'ਤਲਵਾੜਾ ਰਚਿਤ ਸਟੀਕ' ਵਿੱਚ 'ਮੈਂ' ਦੀ ਥਾਂ 'ਮਹਿ' ਸਰੂਪ ਦਰਜ ਹੈ, ਪਰ ਸਬੰਧਤ ਸਰੂਪ ਦਾ ਕੋਈ ਪ੍ਰਮਾਣੀਕ ਹਵਾਲਾ ਅੰਕਿਤ ਨਹੀਂ ਕੀਤਾ।

**ਪਦ ਅਰਥ :** ਮਨਿ=ਮਨ ਵਿਚ। ਮਗਨੁ=ਮਸਤ। ਮਮਤਾ=ਮੇਰਾਪਨ। ਮ੍ਰਿਗ ਤ੍ਰਿਸਨਾ=ਹਿਰਨ ਦੀ (ਝੂਠੀ) ਤ੍ਰਿਸ਼ਨਾ। (ਰੇਤਲੇ ਮੈਦਾਨਾਂ ਵਿਚ ਜਦ ਰੇਤ ਤੇ ਸੂਰਜ ਦੀਆਂ ਕਿਰਨਾਂ ਪੈਂਦੀਆਂ ਹਨ, ਤਾਂ ਹਿਰਨ ਆਦਿਕ ਜਾਨਵਰਾਂ ਨੂੰ ਪਾਣੀ ਭਾਸਦਾ ਹੈ, ਇਸ ਨੂੰ ਮ੍ਰਿਗ ਤ੍ਰਿਸਨਾ ਆਖਿਆ ਜਾਂਦਾ ਹੈ)। ਜਿਉ=ਜਿਵੇਂ। ਤਾਸਿ=ਉਸ ਨੂੰ। ਧਾਵੈ=ਦੌੜਦਾ ਹੈ। ਭੁਗਤਿ=ਭੋਜਨ। ਕਾਰਨ=ਮੂਲ, ਸਬਬ।

**ਅਰਥ :** ਪ੍ਰਾਣੀ ਨੂੰ ਮਨ ਵਿੱਚ ਹਰੀ ਜਸ (ਕਰਨ ਦਾ ਚੇਤਾ ਹੀ) ਨਹੀਂ ਆਉਂਦਾ, (ਭਾਵ ਹਰੀ ਨੂੰ ਯਾਦ ਹੀ ਨਹੀਂ ਕਰਦਾ)। (ਜਿਹੜਾ ਮਨੁੱਖ) ਦਿਨ ਰਾਤ ਮਾਇਆ ਵਿੱਚ ਹੀ ਮਸਤ ਰਹਿੰਦਾ ਹੈ, ਦਸੋ (ਉਹ ਪਰਮੇਸ਼ਰ ਦੇ ਗੁਣ) ਕਿਵੇਂ ਗਾ ਸਕਦਾ ਹੈ? ਭਾਵ ਨਹੀਂ ਗਾ ਸਕਦਾ।੧।ਰਹਾਉ।

ਪੁਤਰ, ਮਿਤਰ (ਅਤੇ) ਮਾਇਆ ਦੀ ਮਮਤਾ ਨਾਲ (ਜੁੜਿਆ ਹੋਇਆ ਮਨੁੱਖ) ਇਸ ਤਰੀਕੇ ਨਾਲ (ਆਪਣੇ) ਆਪ ਨੂੰ ਬੰਨ੍ਹਵਾ ਲੈਂਦਾ ਹੈ ਜਿਵੇਂ ਹਿਰਨ ਦੀ (ਝੂਠੀ) ਤ੍ਰਿਸ਼ਨਾ ਹੈ (ਉਸ ਵਾਂਗ) ਇਹ ਸੰਸਾਰ ਵੀ ਝੂਠਾ ਹੈ, (ਪਰ ਜੀਵ ਹਿਰਨ ਵਾਂਗ) ਉਸ (ਰੇਤ ਨੂੰ ਪਾਣੀ) ਵੇਖ ਕੇ, (ਉਸ ਵਲ) ਉਠ ਕੇ ਭਜਦਾ ਫਿਰਦਾ ਹੈ।੧।

(ਜਿਹੜਾ) ਸੁਆਮੀ ਭੁਗਤੀ ਤੇ ਮੁਕਤੀ ਦਾ ਮੂਲ ਹੈ, ਮੂਰਖ (ਜੀਵ) ਉਸ (ਪ੍ਰਭੂ) ਨੂੰ ਵਿਸਾਰ ਦੇਂਦਾ ਹੈ। ਦਾਸ ਨਾਨਕ (ਆਖਦਾ ਹੈ ਕਿ) ਕਰੋੜਾਂ ਵਿਚ ਕੋਈ (ਵਿਰਲਾ ਮਨੁੱਖ ਅਜਿਹਾ ਹੈ) ਜਿਹੜਾ ਰਾਮ ਦਾ ਸਿਮਰਨ ਪ੍ਰਾਪਤ ਕਰਦਾ ਹੈ।੨।੩।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿੱਚ ਪ੍ਰਾਣੀ ਦਾ ਪ੍ਰਭੂ ਤੋਂ ਬੇ-ਮੁਖ ਹੋਣ ਦਾ ਵੱਡਾ ਕਾਰਨ ਮਾਇਆ ਦਾ ਮੋਹ, ਜਗਤ ਦੇ ਚਮਕੀਲੇ ਪਦਾਰਥ ਅਤੇ ਪਰਵਾਰਕ ਮਮਤਾ ਹੈ। ਮਨੁੱਖੀ ਮਨ ਤੋਂ ਜਦ ਤਕ ਮਾਇਆ ਨਹੀਂ ਵਿਸਰਦੀ, ਓਦੋਂ ਤੱਕ ਮਾਲਕ ਚਿਤ ਵਿਚ ਨਹੀਂ ਵਸ ਸਕਦਾ। ਮੋਹ ਮਾਇਆ ਤੋਂ ਛੁਟਕਾਰੇ ਦਾ ਸਾਧਨ ਭਗਵਾਨ ਦਾ ਭਜਨ ਹੈ। ਪਰ ਕਰੋੜਾਂ ਵਿਚ ਕੋਈ ਵਿਰਲਾ ਮਨੁੱਖ ਹੀ ਸਤਿ ਤੇ ਅਸਤਿ ਦੀ ਵੀਚਾਰ ਕਰਕੇ ਇਹ ਵਸਤੂ ਪ੍ਰਾਪਤ ਕਰਦਾ ਹੈ।

**ਗਉੜੀ ਮਹਲਾ ੯ ॥ ਸਾਧੋ ! ਇਹੁ ਮਨੁ ਗਹਿਓ ਨ ਜਾਈ ॥ ਚੰਚਲ ਤ੍ਰਿਸਨਾ ਸੰਗਿ ਬਸਤੁ ਹੈ, ਯਾ ਤੇ ਥਿਰੁ ਨ ਰਹਾਈ ॥ ੧ ॥ ਰਹਾਉ ॥ ਕਠਨ ਕ੍ਰੋਧੁ ਘਟ ਹੀ ਕੇ ਭੀਤਰਿ, ਜਿਹ ਸੁਧਿ ਸਭ ਬਿਸਰਾਈ ॥ ਰਤਨੁ ਗਿਆਨੁ, ਸਭ ਕੋ ਹਿਰਿ ਲੀਨਾ, ਤਾ ਸਿਉ ਕਛੁ ਨ ਬਸਾਈ ॥ ੧ ॥ ਜੋਗੀ ਜਤਨ ਕਰਤ ਸਭਿ ਹਾਰੇ, ਗੁਨੀ ਰਹੇ ਗੁਨ ਗਾਈ ॥ ਜਨ ਨਾਨਕ, ਹਰਿ ਭਏ ਦਇਆਲਾ, ਤਉ ਸਭ ਬਿਧਿ ਬਨਿ ਆਈ ॥ ੨ ॥ ੪ ॥**

## ਉਚਾਰਨ ਸੇਧ

**ਪਾਠ ਭੇਦ :** ਭਾ. ਜੋਗਿੰਦਰ ਸਿੰਘ ਤਲਵਾੜਾ ਰਚਿਤ ਸਟੀਕ ਵਿਚ 'ਕ੍ਰੋਧੁ' ਦੀ ਥਾਂ 'ਕਰੋਧੁ' ਪਾਠ ਦਰਜ ਹੈ ਜੋ ਕਿ ਠੀਕ ਨਹੀਂ ਜਾਪਦਾ। ਜਨਵਰੀ ੧੯੫੯ ਵਾਲੇ ਸ਼ਬਦਾਰਥ ਵਿਚ 'ਕਰੋਧ' ਪਾਠ ਹੈ ਜੋ 'ਧ' ਔਂਕੜ ਰਹਿਤ ਹੈ।

**ਪਦ ਅਰਥ :** ਗਹਿਓ ਨ ਜਾਈ=ਪਕੜਿਆ ਨਹੀਂ ਜਾ ਸਕਦਾ। ਯਾ ਤੇ=ਜਿਸ ਕਰਕੇ। ਥਿਰੁ=ਟਿਕਿਆ ਹੋਇਆ।

**ਅਰਥ :** ਹੇ ਸਾਧੋ ! ਇਹ ਮਨ ਪਕੜਿਆ ਨਹੀਂ ਜਾ ਸਕਦਾ (ਕਿਉਂਕਿ ਇਹ) ਚੰਚਲ ਤ੍ਰਿਸ਼ਨਾ ਦੇ ਨਾਲ (ਰਹਿੰਦਾ ਹੈ), ਜਿਸ ਕਰਕੇ (ਇਹ) ਟਿਕਿਆ ਹੋਇਆ ਨਹੀਂ ਰਹਿ ਸਕਦਾ ।੧।ਰਹਾਉ।

(ਮਨੁੱਖ ਦੇ) ਹਿਰਦੇ ਵਿਚ ਡਾਢਾ (ਭਾਵ ਸਖ਼ਤ) ਕ੍ਰੋਧ ਹੈ, ਜਿਸ ਨੇ (ਇਸ ਦੀ) ਸਾਰੀ ਹੋਸ਼-ਹਵਾਸ ਮਾਰ ਦਿਤੀ ਹੈ। ਸਾਰਿਆਂ ਦੇ ਹਿਰਦੇ ਅੰਦਰ (ਜੋ ਗੁਰੂ ਦਾ ਬਖ਼ਸ਼ਿਆ ਹੋਇਆ) ਗਿਆਨ ਰੂਪੀ ਰਤਨ ਹੈ (ਇਸ ਕ੍ਰੋਧ ਨੇ) ਚੁਰਾ ਲਿਆ ਹੈ (ਅਤੇ) ਉਸ ਨਾਲ (ਕਿਸੇ ਦਾ) ਕੁਝ ਵਸ ਨਹੀਂ ਚਲਦਾ (ਕਿਸੇ ਦੀ ਪੇਸ਼ ਨਹੀਂ ਜਾਂਦੀ) ।੧।

ਜੋਗੀ (ਲੋਕ ਜੋਗ) ਦੇ ਜਤਨ ਕਰਦੇ ਹੋਏ ਹਾਰ ਗਏ, ਗੁਣੀ (ਲੋਕ) ਗੁਣ ਗਾ ਗਾ ਕੇ ਰਹਿ ਗਏ, ਹਾਰ ਗਏ (ਪਰ ਉਹ ਵੀ ਕ੍ਰੋਧ ਤੇ ਕਾਬੂ ਨਹੀਂ ਪਾ ਸਕੇ)। ਦਾਸ ਨਾਨਕ (ਇਹ ਆਖਦਾ ਹੈ ਕਿ ਜਦੋਂ) ਪ੍ਰਭੂ ਦਇਆਲੂ ਹੋਏ ਤਾਂ (ਤ੍ਰਿਸ਼ਨਾ ਅਤੇ ਕ੍ਰੋਧ ਉਤੇ ਕਾਬੂ ਪਾਣ ਦੀਆਂ) ਸਾਰੀਆਂ ਸਿਧੀਆਂ ਬਣ ਆਈਆਂ (ਭਾਵ ਸਫਲ ਹੋ ਗਈਆਂ) ।੨।੪।

## ਸਾਰੰਸ਼ ਅਤੇ ਸਿਧਾਂਤ

ਚੰਚਲ ਮਨ ਨੂੰ ਕਾਬੂ ਕਰਨਾ ਬਹੁਤ ਔਖਾ ਹੈ। ਇਹ ਮਨ ਚੰਚਲ ਕਿਉਂ ਹੈ? ਕਿਉਂਕਿ ਇਹ ਮਨ ਤ੍ਰਿਸ਼ਨਾ ਦੇ ਨਾਲ ਵਸਦਾ ਹੈ। ਫਿਰ ਕ੍ਰੋਧ ਵੀ ਇਸ ਦਾ ਸੰਗੀ ਹੈ। ਕ੍ਰੋਧ ਨੂੰ ਚੰਡਾਲ ਆਖਿਆ ਗਿਆ ਹੈ, ਜਦ ਇਹ ਮਨ ਤੇ ਸਵਾਰ ਹੁੰਦਾ ਹੈ, ਮਨੁੱਖ ਦੀ ਸੁੱਧ ਬੁੱਧ ਮਾਰ ਦੇਂਦਾ ਹੈ। ਜੋਗੀ ਤੇ ਗੁਣੀ ਜਨ ਤ੍ਰਿਸ਼ਨਾ ਅਤੇ ਕ੍ਰੋਧ ਉਤੇ ਕਾਬੂ ਪਾਉਣ ਲਈ ਬੜੇ ਬੜੇ ਸਾਧਨ ਕਰਦੇ ਰਹੇ, ਪਰ ਉਹ ਇਨ੍ਹਾਂ ਉਤੇ

ਫਤਿਹ ਨਹੀਂ ਪਾ ਸਕੇ ਅਤੇ ਨਾ ਹੀ ਉਨ੍ਹਾਂ ਦਾ ਮਨ ਵਸ ਵਿਚ ਆ ਸਕਿਆ। ਹਾਂ, ਜਦੋਂ ਪ੍ਰਭੂ ਦਇਆਲ ਹੋਏ, ਜੀਵ ਪ੍ਰਭੂ-ਕਿਰਪਾ ਦਾ ਪਾਤਰ ਬਣਿਆ ਤਾਂ ਇਸ ਦੇ ਸਾਰੇ ਜਤਨ ਸਿਰੇ ਚੜ੍ਹ ਗਏ। ਸੋ, ਗੁਰਬਾਣੀ ਵਿੱਚ ਮਨ ਨੂੰ ਵਸ ਵਿੱਚ ਕਰਨ ਦਾ ਸਿਧਾਂਤ ਨਿਰਲੋ ਪ੍ਰਭੂ ਦੀ ਕਿਰਪਾ ਹੈ :-

**ਦਸ ਦਿਸ ਖੋਜਤ ਮੈ ਫਿਰਿਓ, ਜਤ ਦੇਖਉ ਤਤ ਸੋਇ ॥**
**ਮਨੁ ਬਸਿ ਆਵੈ ਨਾਨਕਾ, ਜੇ ਪੂਰਨ ਕਿਰਪਾ ਹੋਇ ॥** [ਪੰਨਾ ੨੯੮

**ਗਉੜੀ ਮਹਲਾ ੯ ॥ ਸਾਧੋ ! ਗੋਬਿੰਦ ਕੇ ਗੁਨ ਗਾਵਉ ॥ ਮਾਨਸ ਜਨਮੁ ਅਮੋਲਕੁ ਪਾਇਓ, ਬਿਰਥਾ ਕਾਹਿ ਗਵਾਵਉ ॥ ੧ ॥ ਰਹਾਉ ॥ ਪਤਿਤ ਪੁਨੀਤ ਦੀਨ ਬੰਧ ਹਰਿ, ਸਰਨਿ ਤਾਹਿ ਤੁਮ ਆਵਉ ॥ ਗਜ ਕੋ ਤ੍ਰਾਸੁ ਮਿਟਿਓ ਜਿਹ ਸਿਮਰਤ, ਤੁਮ ਕਾਹੇ ਬਿਸਰਾਵਉ ॥ ੧ ॥ ਤਜਿ ਅਭਿਮਾਨੁ ਮੋਹੁ ਮਾਇਆ, ਫੁਨਿ ਭਜਨ ਰਾਮ ਚਿਤੁ ਲਾਵਉ ॥ ਨਾਨਕ ਕਹਤੁ, ਮੁਕਤਿ ਪੰਥ ਇਹੁ, ਗੁਰਮੁਖਿ ਹੋਇ ਤੁਮ ਪਾਵਉ ॥ ੨ ॥ ੫ ॥**

## ਉਚਾਰਨ ਸੇਧ

**ਫੁਟਕਲ** : ਗੁਰਬਾਣੀ ਦੇ ਵਿਆਕਰਨਿਕ ਨਿਯਮਾਂ ਅਨੁਸਾਰ 'ਭਜਨਿ' ਸਰੂਪ ਉਪਲਬਧ ਹੋਣਾ ਚਾਹੀਦਾ ਹੈ। ਪੁਰਾਤਨ ਹਥ ਲਿਖਤੀ ਸਰੂਪ ਖੋਜਣ ਦੀ ਲੋੜ ਹੈ।

**ਪਦ ਅਰਥ** : ਬਿਰਥਾ=ਵਿਅਰਥ, ਫਜ਼ੂਲ। ਪਤਿਤ ਪਤਿਤ ਪੁਨੀਤ=ਧਰਮ ਤੋਂ ਡਿਗੇ ਹੋਇਆਂ ਨੂੰ ਪਵਿਤਰ ਕਰਨ ਵਾਲਾ। ਦੀਨ ਬੰਧ=ਦੀਨਾਂ ਦਾ ਬੰਧੂ, ਸਬੰਧੀ। ਗਜ=ਹਾਥੀ। ਤ੍ਰਾਸੁ=ਡਰ। ਫੁਨਿ=ਫਿਰ। ਮੁਕਤਿ ਪੰਥ=ਮੁਕਤੀ ਦਾ ਰਸਤਾ।

**ਅਰਥ** : ਹੇ ਸਾਧੋ ! (ਤੁਸੀਂ) ਗੋਬਿੰਦ ਦੇ ਗੁਣ ਗਾਇਨ ਕਰੋ। (ਤੁਸਾਂ ਜੋ ਇਹ) ਅਮੋਲਕ ਮਨੁੱਖਾ ਜਨਮ ਪ੍ਰਾਪਤ ਕੀਤਾ ਹੈ (ਇਸ ਨੂੰ) ਕਾਹਦੇ ਲਈ ਵਿਅਰਥ ਗਵਾ ਰਹੇ ਹੋ ?।੧।ਰਹਾਉ।

(ਹੇ ਸਾਧੂ ਜਨੋ !) ਹਰੀ, ਦੀਨਾਂ ਦਾ ਸਬੰਧੀ ਅਤੇ ਧਰਮ ਤੋਂ ਡਿਗਿਆਂ ਨੂੰ ਪਵਿਤਰ ਕਰਨ ਵਾਲਾ ਹੈ, ਤੁਸੀਂ ਉਸ ਦੀ ਸ਼ਰਨ ਵਿਚ ਆਉ। ਜਿਸ (ਦੀਨਾ ਬੰਧੂ ਨੂੰ ਸਿਮਰਦਿਆਂ) ਹਾਥੀ ਦਾ ਡਰ ਦੂਰ ਹੋ ਗਿਆ, ਤੁਸੀਂ ਉਸ ਨੂੰ ਕਿਉਂ ਵਿਸਾਰਦੇ ਹੋ? (ਭਾਵ ਨਾ ਵਿਸਾਰੋ) ।੧।

(ਤੁਸੀਂ) ਹੰਕਾਰ (ਅਤੇ) ਮਾਇਆ ਦਾ ਮੋਹ ਛੋਡ ਕੇ, ਫਿਰ ਰਾਮ ਦੇ ਭਜਨ ਵਿਚ (ਆਪਣਾ) ਚਿਤ ਲਾਉ। ਨਾਨਕ ਆਖਦਾ ਹੈ ਕਿ ਮੁਕਤੀ ਦਾ ਇਹ ਹੀ (ਸਹੀ) ਰਸਤਾ ਹੈ, (ਤੁਸੀਂ) ਗੁਰਮੁਖ ਬਣ ਕੇ ਪ੍ਰਾਪਤ ਕਰੋ ।੨।੫।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿੱਚ "ਮੁਕਤਿ-ਪੰਥ" ਦੀ ਪ੍ਰਾਪਤੀ ਬਾਰੇ ਮਾਇਆ ਦਾ ਮੋਹ ਅਤੇ ਹੰਕਾਰ ਦਾ

ਤਿਆਗਣਾ ਦਸਿਆ ਹੈ। ਮਾਨਸ ਜਨਮ ਦੀ ਅਮੋਲਕਤਾ ਨੂੰ ਮੁੱਖ ਰਖਦੇ ਹੋਏ ਗੋਬਿੰਦ ਦੇ ਗੁਣ ਗਾਉਣ ਦੀ ਪ੍ਰੇਰਨਾ ਦਿੱਤੀ ਹੈ। ਨਾਲ ਹੀ ਗਜ (ਹਾਥੀ) ਦੀ ਉਦਾਹਰਣ ਦੇ ਕੇ ਸਮਝਾਇਆ ਹੈ ਕਿ ਜਿਸ ਪਰਮੇਸ਼ਰ ਨੂੰ ਸਿਮਰ ਕੇ ਹਾਥੀ ਦਾ ਭੈ ਮਿਟ ਗਿਆ ਸੀ ਤੁਸੀਂ ਉਸ ਪ੍ਰਭੂ ਨੂੰ ਕਿਉਂ ਭੁਲਾਉਂਦੇ ਹੋ?

ਪੰਜਾਬੀ ਮਹਾਨ ਕੋਸ਼ ਵਿਚ 'ਗਜ' ਬਾਰੇ ਸੰਖੇਪ ਜਿਹਾ ਵਰਣਨ ਇਸ ਤਰ੍ਹਾਂ ਕੀਤਾ ਗਿਆ ਹੈ: ''ਇਕ ਗੰਧਰਵ, ਜੋ ਕੇਵਲ ਰਿਖੀ ਦੇ ਸਰਾਪ ਨਾਲ ਹਾਥੀ ਬਣ ਗਿਆ ਸੀ, ਨੂੰ ਵਰੁਣ ਦੇ ਤਲਾਉ ਵਿੱਚ ਤੰਦੂਏ ਨੇ ਗ੍ਰਸ ਲੀਤਾ ਸੀ। ਜਦ ਉਹ ਨਿਰਬਲ ਹੋ ਕੇ ਡੁੱਬਣ ਲਗਾ, ਤਦ ਉਸ ਨੇ ਕਰਤਾਰ ਅਗੇ ਅਰਦਾਸਿ ਕੀਤੀ ਜਿਸ ਕਰਕੇ ਗਜ ਦੇ ਬੰਧਨ ਕਟੇ ਗਏ।'' ਦੇਖੋ ਭਾਗਵਤ ਸਕੰਧ ੮, ਅ : ੧੨

**ਗਉੜੀ ਮਹਲਾ ੯ ॥ ਕੋਊ, ਮਾਈ ! ਭੂਲਿਓ ਮਨੁ ਸਮਝਾਵੈ ॥ ਬੇਦ ਪੁਰਾਨ, ਸਾਧ ਮਗ ਸੁਨਿ ਕਰਿ, ਨਿਮਖ ਨ ਹਰਿ ਗੁਨ ਗਾਵੈ ॥ ੧ ॥ ਰਹਾਉ ॥ ਦੁਰਲਭ ਦੇਹ ਪਾਇ ਮਾਨਸ ਕੀ, ਬਿਰਥਾ ਜਨਮੁ ਸਿਰਾਵੈ ॥ ਮਾਇਆ ਮੋਹ ਮਹਾ ਸੰਕਟ ਬਨ, ਤਾ ਸਿਉ ਰੁਚ ਉਪਜਾਵੈ ॥ ੧ ॥ ਅੰਤਰਿ ਬਾਹਰਿ ਸਦਾ ਸੰਗਿ ਪ੍ਰਭੁ, ਤਾ ਸਿਉ ਨੇਹੁ ਨ ਲਾਵੈ ॥ ਨਾਨਕ, ਮੁਕਤਿ ਤਾਹਿ ਤੁਮ ਮਾਨਹੁ, ਜਿਹ ਘਟਿ ਰਾਮੁ ਸਮਾਵੈ ॥ ੨ ॥ ੬ ॥**

**ਪਦ ਅਰਥ** : ਮਾਈ=ਹੇ ਭਾਈ !। ਸਾਧ ਮਗ=ਗੁਰਮੁਖਾਂ ਦਾ ਰਸਤਾ। ਸਿਰਾਵੈਂ=ਬਿਤਾਉਂਦਾ ਹੈ। ਮਹਾ ਸੰਕਟ=ਵੱਡਾ ਦੁਖਦਾਈ। ਬਨ=ਵਿਸ਼ੇ ਰੂਪੀ ਪਾਣੀ। ਰੁਚ=ਰੁਚੀ, ਪ੍ਰੀਤੀ।

**ਅਰਥ** : ਹੇ ਭਾਈ ! (ਮੇਰੇ) ਭੁਲੇ ਹੋਏ ਮਨ ਨੂੰ ਕੋਈ ਸਮਝਾਵੇ। (ਇਹ ਮਨ) ਵੇਦਾਂ ਪੁਰਾਣਾਂ (ਅਤੇ) ਸਾਧਾਂ (ਗੁਰਮੁਖਾਂ ਦਾ ਦਰਸਾਇਆ ਹੋਇਆ) ਮਾਰਗ ਸੁਣ ਕੇ ਵੀ ਇਕ ਨਿਮਖ ਭਰ ਹਰੀ ਦੇ ਗੁਣ ਨਹੀਂ ਗਾਉਂਦਾ ।੧।ਰਹਾਉ।

ਔਖੀ ਲਭਣ ਵਾਲੀ ਮਨੁੱਖਾ ਦੇਹੀ ਪਾ ਕੇ (ਇਹ ਆਪਣਾ) ਜਨਮ ਵਿਅਰਥ ਬਿਤਾਉਂਦਾ ਹੈ। ਮਾਇਆ ਦਾ ਮੋਹ (ਜੋ ਕਿ) ਵੱਡੇ ਵਿਸ਼ੇ ਰੂਪੀ ਪਾਣੀ (ਸਾਗਰ) ਦੇ ਸਮਾਨ ਹੈ; ਉਸ ਨਾਲ (ਇਹ ਆਪਣੀ) ਰੁਚੀ (ਪ੍ਰੀਤੀ) ਪੈਦਾ ਕੀਤੀ ਰਖਦਾ ਹੈ ।੧।

(ਜਿਹੜਾ) ਪ੍ਰਭੂ ਅੰਦਰ ਬਾਹਰ (ਹਰ ਥਾਂ ਜੀਵ ਦੇ) ਅੰਗ-ਸੰਗ ਹੈ, (ਇਹ ਮੂਰਖ) ਉਸ ਨਾਲ ਪ੍ਰੇਮ ਨਹੀਂ ਲਾਉਂਦਾ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਭਾਈ !) ਤੁਸੀਂ (ਸਹੀ ਅਰਥਾਂ ਵਿੱਚ) ਉਸ (ਪ੍ਰਾਣੀ) ਨੂੰ ਮੁਕਤ ਮੰਨੋ ਜਿਸ ਦੇ ਹਿਰਦੇ ਵਿੱਚ ਰਾਮ ਸਮਾਅ ਜਾਂਦਾ ਹੈ (ਵਸ ਜਾਂਦਾ ਹੈ) ।੨।੬।

## ਸਾਰੰਸ਼ ਅਤੇ ਸਿਧਾਂਤ

ਮਾਇਆ ਦੇ ਮੋਹ ਨਾਲ ਲਪੇਟਿਆ ਹੋਇਆ ਮਨੁੱਖ ਅੰਦਰ-ਬਾਹਰ ਵਸਦੇ ਹਰੀ ਨਾਲ ਪ੍ਰੇਮ ਨਹੀਂ ਲਾਉਂਦਾ। ਜੀਵ ਇਸ ਦੀ ਸਭ ਤੋਂ ਵੱਡੀ ਭੁੱਲ ਹੈ। ਗੁਰਮੁਖ ਪਿਆਰਿਆਂ ਦੀ ਸੰਗਤਿ ਵਿੱਚ ਮਨ

ਨੂੰ ਸਮਝਾਉਣ ਲਈ ਜੋਦੜੀ ਕਰਨੀ ਚਾਹੀਦੀ ਹੈ। ਜਦੋਂ ਤਕ ਮਨੁੱਖ ਆਪਣੇ ਅਵਗੁਣ ਨਸ਼ਰ ਨਹੀਂ ਕਰਦਾ, ਗੁਣਾਂ ਦੀ ਪ੍ਰਾਪਤੀ ਤੋਂ ਵਿਰਵਾ ਰਹਿੰਦਾ ਹੈ। ਸੋ, ਸਤਿਗੁਰਾਂ ਦੇ ਦਸੇ ਹੋਏ ਮੁਕਤਿ-ਪੰਥ' ਨੂੰ ਅਪਨਾਉਣ ਦੀ ਲੋੜ ਹੈ। ਜਿਸ ਨਾਲ ਨਾਮ-ਸਿਮਰਨ ਦੀ ਲਟਕ ਲਗੀ ਰਹਿੰਦੀ ਹੈ।

**ਗਉੜੀ ਮਹਲਾ ੯ ॥ ਸਾਧੋ ! ਰਾਮ ਸਰਨਿ ਬਿਸਰਾਮਾ ॥ ਬੇਦ ਪੁਰਾਨ ਪੜੇ ਕੋ ਇਹ ਗੁਨੁ, ਸਿਮਰੇ ਹਰਿ ਕੋ ਨਾਮਾ ॥ ੧ ॥ ਰਹਾਉ ॥ ਲੋਭ ਮੋਹ ਮਾਇਆ ਮਮਤਾ ਫੁਨਿ, ਅਉ ਬਿਖਿਅਨ ਕੀ ਸੇਵਾ ॥ ਹਰਖੁ ਸੋਗੁ ਪਰਸੈ ਜਿਹ ,ਨਾਹਿਨੁ, ਸੋ ਮੂਰਤਿ ਹੈ ਦੇਵਾ॥੧॥ ਸੁਰਗ ਨਰਕ ਅੰਮ੍ਰਿਤੁ ਬਿਖੁ ਏ ਸਭੁ, ਤਿਉ ਕੰਚਨ ਅਰੁ ਪੈਸਾ ॥ ਉਸਤਤਿ ਨਿੰਦਾ ਏ ਸਮ ਜਾ ਕੈ, ਲੋਭੁ ਮੋਹੁ ਫੁਨਿ ਤੈਸਾ ॥ ੨ ॥ ਦੂਖ ਸੁਖ ਏ ਬਾਧੇ ਜਿਹ ਨਾਹਿਨ, ਤਿਹ ਤੁਮ ਜਾਨਹੁ ਗਿਆਨੀ ॥ ਨਾਨਕ, ਮੁਕਤਿ ਤਾਹਿ ਤੁਮ ਮਾਨਉ, ਇਹ ਬਿਧਿ ਕੋ ਜੋ ਪ੍ਰਾਨੀ ॥੩॥੭॥**

## ਉਚਾਰਨ ਸੇਧ

**ਬਿਸਰਾਮ ਭੇਦ** : ਪੰਜਵੀਂ ਪੰਗਤੀ ਦਾ ਬਿਸਰਾਮ ਵਿਸ਼ੇਸ਼ ਤੌਰ ਤੇ ਯਾਦ ਰਖਣ ਦੀ ਲੋੜ ਹੈ।

**ਪਾਠ ਭੇਦ** : ਲੋਭੁ, ਮੋਹੁ, ਸੁਰਗੁ, ਨਰਕੁ, ਅੰਮ੍ਰਿਤੁ, ਕੰਚਨੁ, ਇਹ ਸਾਰੇ ਸ਼ਬਦ ਇਕ ਟੀਕੇ ਵਿੱਚ ਔਂਕੜ ਸਹਿਤ ਮਿਲਦੇ ਹਨ। ਉਥੇ 'ਅਉ' ਦੀ ਥਾਂ ਤੇ 'ਅਰੁ' ਪਾਠ ਅੰਕਿਤ ਹੈ।

**ਪਦ ਅਰਥ** : ਬਿਸਰਾਮਾ=ਆਰਾਮ। ਮਮਤਾ=ਅਪਣਤ ਦਾ ਖ਼ਿਆਲ। ਅਉ=ਅਤੇ। ਸੇਵਾ= ਸੇਵਨ ਕਰਨਾ। ਦੇਵਾ=ਪ੍ਰਕਾਸ਼ਵਾਨ ਪ੍ਰਭੂ। ਬਿਖੁ=ਜ਼ਹਿਰ। ਕੰਚਨ=ਸੋਨਾ। ਪੈਸਾ=ਤਾਂਬਾ। ਸਮ=ਬਰਾਬਰ। ਏ=ਇਹ। ਜਿਹ=ਜਿਸ (ਪ੍ਰਭੂ) ਨੂੰ।

**ਅਰਥ** : ਹੇ ਸਾਧੋ ! (ਪੂਰਾ) ਬਿਸਰਾਮ (ਆਰਾਮ) ਰਾਮ ਦੀ ਸ਼ਰਣ ਵਿੱਚ (ਆਇਆਂ ਹੀ ਪ੍ਰਾਪਤ ਹੁੰਦਾ ਹੈ)। ਵੇਦ ਅਤੇ ਪੁਰਾਣ (ਆਦਿਕ ਧਰਮ ਗ੍ਰੰਥ) ਪੜ੍ਹਨ ਦਾ ਇਹ ਲਾਭ (ਪ੍ਰਾਪਤ) ਹੋਵੇ (ਕਿ ਮਨੁੱਖ) ਹਰੀ ਦਾ ਨਾਮ ਸਿਮਰੇ ।੧।ਰਹਾਉ।

(ਜਿਹੜਾ ਮਨੁੱਖ) ਲੋਭ, ਮੋਹ-ਮਾਇਆ ਅਪਣਤ ਦਾ ਖ਼ਿਆਲ ਅਤੇ ਫਿਰ ਵਿਸ਼ਿਆਂ ਦੇ ਸੇਵਨ ਵਿੱਚ ਲਗਾ ਰਹਿੰਦਾ ਹੈ, (ਉਹ ਪ੍ਰਭੂ ਦਾ ਸਿਮਰਨ ਨਹੀਂ ਕਰ ਸਕਦਾ)। ਜਿਸ ਮਨੁੱਖ ਨੂੰ (ਖੁਸ਼ੀ, ਗ਼ਮੀ ਆਦਿ) ਛੁੰਹਦੇ ਤਕ ਨਹੀਂ, (ਅਸਲ ਵਿੱਚ) ਉਹ ਹੀ ਪ੍ਰਕਾਸ਼ਮਾਨ ਪ੍ਰਭੂ ਦੀ ਮੂਰਤੀ (ਸਰੂਪ) ਹੈ ।੧।

(ਜਿਸ ਮਨੁੱਖ ਨੂੰ) ਸੁਰਗ ਤੇ ਨਰਕ, ਅੰਮ੍ਰਿਤ ਤੇ ਜ਼ਹਿਰ, ਸੋਨਾ ਅਤੇ ਤਾਂਬਾ ਇਹ ਇਕੋ ਜਿਹੇ (ਲਗਦੇ ਹਨ), ਜਿਸ ਨੂੰ ਉਸਤਤਿ ਤੇ ਨਿੰਦਾ, ਬਰਾਬਰ ਲਗਦੀਆਂ ਹਨ, (ਇਸ ਦੇ ਨਾਲ ਉਸ ਨੂੰ) ਫਿਰ, ਲੋਭ, ਮੋਹ (ਵੀ) ਇਕੋ ਜਿਹੇ ਲਗਦੇ ਹਨ ।੨।

ਜਿਸ (ਮਨੁੱਖ) ਨੂੰ ਇਹ ਦੁਖ ਸੁਖ ਜਕੜਦੇ ਨਹੀਂ (ਭਾਵ ਜਿਸ ਉਤੇ ਆਪਣਾ ਦਬਾਅ ਨਹੀਂ

ਪਾਉਂਦੇ ਹੋ ਭਾਈ !) ਉਸ ਨੂੰ ਤੁਸੀਂ ਗਿਆਨੀ (ਪੁਰਸ਼) ਜਾਣੋ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਇਸ ਕਿਸਮ ਦਾ ਜੋ ਮਨੁੱਖ ਹੈ, ਉਸ ਨੂੰ ਤੁਸੀਂ (ਜੀਵਨ) ਮੁਕਤਿ ਹੀ ਸਮਝੋ ।੩।੭।

## ਸਾਰੰਸ਼ ਅਤੇ ਸਿਧਾਂਤ

ਜੇ ਸੰਸਾਰ ਵਲ ਨਜ਼ਰ ਮਾਰੀਏ ਤਾਂ ਦਿਸਦਾ ਪਦਾਰਥ ਦਵੰਦ ਰੂਪ ਹੈ। ਦੁਖ ਸੁਖ ਤੇ ਹਰਖ ਸੋਗ ਇਕ ਵਸਤੂ ਦੇ ਦੋ ਪਾਸੇ ਹਨ, ਦੋ ਸਿਰੇ ਹਨ। ਗਿਆਨੀ ਪੁਰਸ਼ ਇਸ ਦਵੰਦ ਨੂੰ ਭੰਨ ਕੇ ਦਿਬ-ਦ੍ਰਿਸ਼ਟੀ ਨਾਲ ਬ੍ਰਹਮ ਬ੍ਰਿਤੀ ਦੁਆਰਾ ਇਕ ਵਿਚ ਲੀਨ ਹੁੰਦਾ ਹੈ :-

**ਬ੍ਰਹਮ ਗਿਆਨੀ ਬ੍ਰਹਮ ਕਾ ਬੇਤਾ ॥**

**ਬ੍ਰਹਮ ਗਿਆਨੀ ਏਕ ਸੰਗਿ ਹੇਤਾ ॥** [ਪੰਨਾ ੨੭੩

ਇਸ ਸ਼ਬਦ ਵਿਚ ਉਸ ਮਨੁੱਖ ਦੀ ਅਵਸਥਾ ਦਾ ਵਰਨਣ ਹੈ ਜਿਸ ਨੂੰ ਰਾਮ ਦੀ ਸ਼ਰਣ ਵਿਚ ਬਿਸਰਾਮ ਪ੍ਰਾਪਤ ਹੋ ਗਿਆ ਹੈ। ਸਹੀ ਅਰਥਾਂ ਵਿੱਚ ਉਹ ਗਿਆਨੀ ਪੁਰਸ਼ ਹੈ ਜਿਸ ਨੂੰ ਹਰਖ-ਸੋਗ, ਸੁਰਗ-ਨਰਕ, ਅੰਮ੍ਰਿਤ-ਬਿਖ, ਸੋਨਾ-ਤਾਂਬਾ, ਉਸਤਤਿ-ਨਿੰਦਾ ਆਦਿ ਇਕੋ ਜਿਹੇ ਦਿਸਦੇ ਹੋਣ। ਗਲ ਕੀ ਸਮ-ਅਵਸਥਾ ਵਾਲਾ ਪੁਰਸ਼ ਮੁਕਤੀ ਦਾ ਨਮੂਨਾ ਹੁੰਦਾ ਹੈ।

**ਗਉੜੀ ਮਹਲਾ ੯ ॥ ਮਨ ਰੇ ! ਕਹਾ ਭਇਓ ਤੈ ਬਉਰਾ ॥ ਅਹਿਨਿਸਿ ਅਉਧ ਘਟੈ, ਨਹੀ ਜਾਨੈ, ਭਇਓ ਲੋਭ ਸੰਗਿ ਹਉਰਾ ॥ ੧ ॥ ਰਹਾਉ ॥ ਜੋ ਤਨੁ, ਤੈ ਅਪਨੋ ਕਰਿ ਮਾਨਿਓ, ਅਰੁ ਸੁੰਦਰ ਗ੍ਰਿਹ ਨਾਰੀ ॥ ਇਨ ਮੈ ਕਛੁ ਤੇਰੋ ਰੇ ਨਾਹਿਨ, ਦੇਖੋ ਸੋਚ ਬਿਚਾਰੀ ॥ ੧ ॥ ਰਤਨੁ ਜਨਮੁ ਅਪਨੋ ਤੈ ਹਾਰਿਓ, ਗੋਬਿੰਦ ਗਤਿ ਨਹੀ ਜਾਨੀ ॥ ਨਿਮਖ ਨ ਲੀਨ ਭਇਓ ਚਰਨਨ ਸਿਉ, ਬਿਰਥਾ ਅਉਧ ਸਿਰਾਨੀ ॥ ੨ ॥ ਕਹੁ ਨਾਨਕ, ਸੋਈ ਨਰੁ ਸੁਖੀਆ, ਰਾਮਨਾਮ ਗੁਨ ਗਾਵੈ ॥ ਅਉਰ ਸਗਲ ਜਗੁ ਮਾਇਆ ਮੋਹਿਆ, ਨਿਰਭੈ ਪਦੁ ਨਹੀ ਪਾਵੈ ॥ ੩ ॥ ੮ ॥**

## ਉਚਾਰਨ ਸੇਧ

**ਪਾਠ ਭੇਦ** : ਤਲਵਾੜਾ ਰਚਿਤ ਸਟੀਕ ਵਿੱਚ 'ਅਉਰ' ਦੀ ਥਾਂ 'ਅਉਰੁ' ਸਰੂਪ ਦਰਜ ਹੈ।

**ਪਦ ਅਰਥ** : ਤੈ=ਤੂੰ। ਬਉਰਾ=ਪਾਗ਼ਲ। ਅਹਿ ਨਿਸਿ=ਦਿਨ ਰਾਤ। ਅਉਧ=ਉਮਰ। ਹਉਰਾ=ਹੌਲਾ, ਹਲਕਾ। ਗ੍ਰਿਹ=ਘਰ। ਸਿਰਾਨੀ=ਬਤੀਤ ਹੋ ਗਈ।

**ਅਰਥ** : ਹੇ ਮਨ ! ਤੂੰ ਕਿਸ ਲਈ ਕਮਲਾ ਹੋ ਗਿਆ ਹੈਂ? (ਤੂੰ) ਨਹੀਂ ਜਾਣਦਾ ਕਿ ਦਿਨ ਰਾਤ (ਭਾਵ ਹਰ ਰੋਜ਼) ਤੇਰੀ ਉਮਰ ਘਟ ਰਹੀ ਹੈ (ਪਰ ਤੂੰ) ਲੋਭ ਦੇ ਨਾਲ (ਲਗ ਕੇ) ਹੌਲਾ ਹੋ ਗਿਆ

ਹੈਂ ।੧।ਰਹਾਉ।

(ਹੇ ਮਨ !) ਜਿਸ ਸਰੀਰ, ਸੁੰਦਰ ਘਰ ਅਤੇ ਇਸਤ੍ਰੀ ਨੂੰ ਤੂੰ ਆਪਣਾ ਕਰਕੇ ਮੰਨਿਆ ਹੋਇਆ ਹੈ, ਇਨ੍ਹਾਂ ਵਿਚੋਂ ਕੋਈ ਵੀ ਤੇਰਾ ਆਪਣਾ ਨਹੀਂ, (ਇਸ ਗਲ ਨੂੰ ਬੇਸ਼ਕ ਹਿਰਦੇ ਵਿਚ) ਸੋਚ ਵਿਚਾਰ ਕੇ ਵੇਖ ਲੈ ।੧।

(ਇਉਂ ਭੁਲੇਖੇ ਵਿਚ ਪੈ ਕੇ ਹੇ ਮਨ !) ਤੂੰ ਆਪਣਾ ਰਤਨ ਜਨਮ (ਜੂਏ ਵਿਚ) ਹਾਰ ਦਿਤਾ ਹੈ (ਅਤੇ) ਗੋਬਿੰਦ ਦੀ ਗਤੀ (ਅਵਸਥਾ) ਨੂੰ ਨਹੀਂ ਜਾਣਿਆ। (ਤੂੰ) ਇਕ ਖਿਨ ਭਰ ਲਈ ਵੀ (ਗੋਬਿੰਦ ਦੇ) ਚਰਨਾਂ ਵਿਚ ਲੀਨ ਨਹੀਂ ਹੋਇਆ, (ਇਸੇ ਤਰ੍ਹਾਂ ਹੀ ਤੇਰੀ ਸਾਰੀ) ਉਮਰ ਵਿਅਰਥ ਬਤੀਤ ਹੋ ਗਈ ।੨।

ਨਾਨਕ ! (ਤੂੰ) ਆਖ (ਕਿ ਕੇਵਲ ਉਹੀ) ਮਨੁੱਖ ਸੁੱਖੀ ਹੈ ਜਿਹੜਾ ਰਾਮ-ਨਾਮ ਦੇ ਗੁਣ ਗਾਉਂਦਾ ਹੈ, ਹੋਰ ਸਾਰਾ ਸੰਸਾਰ ਮਾਇਆ ਵਿਚ ਮੋਹਿਆ ਹੋਇਆ ਹੈ, (ਇਸ ਕਰਕੇ ਉਹ) ਨਿਰਭੈ-ਪਦਵੀ ਨੂੰ ਨਹੀਂ ਪਾ ਸਕਦਾ ।੩।੮।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਬਉਰੇ ਮਨ ਨੂੰ ਹਲੂਣਾ ਦਿਤਾ ਹੈ ਕਿ ਹੇ ਮਨ ! ਜਿਨ੍ਹਾਂ ਵਸਤੂਆਂ ਨੂੰ ਤੂੰ ਆਪਣੀ ਮੰਨੀ ਬੈਠਾ ਹੈਂ, ਉਹ ਤੇਰੀਆਂ ਨਹੀਂ ਹਨ, ਇਥੋਂ ਤੱਕ ਕਿ ਸਰੀਰ ਵੀ ਤੇਰਾ ਆਪਣਾ ਨਹੀਂ ਹੈ। ਤੂੰ ਮਾਇਆ ਦੀ ਗੂੜ੍ਹੀ ਨੀਂਦ ਵਿੱਚ ਸੁਤਾ ਹੋਇਆ ਹੈਂ, ਪ੍ਰਭੂ ਦੇ ਚਰਨਾਂ ਵਿਚ ਕਿਉਂ ਨਹੀਂ ਲੀਨ ਹੁੰਦਾ?। ਅਸਲ ਵਿੱਚ ਲੋਭ ਨੇ ਮਨੁੱਖ ਨੂੰ ਝੱਲਾ ਕੀਤਾ ਹੋਇਆ ਹੈ, ਇਸ ਨੂੰ ਕੱਖਾਂ ਤੋਂ ਵੀ ਹੌਲਾ ਕੀਤਾ ਹੋਇਆ ਹੈ। ਲੋਭ ਵਿਚ ਅੰਨ੍ਹਾ ਹੋਇਆ ਮਨੁੱਖ ਆਪਣੀ ਹੋਸ਼-ਹਵਾਸ ਗੁਆ ਬੈਠਾ ਹੈ। ਆਪਾ ਪਛਾਣਨਾ ਤੇ ਅਪਣਤ ਛਡਣ ਦੀ ਲੋੜ ਹੈ। ਸੁਖੀ ਮਨੁੱਖ ਦੀ ਇਹੋ ਨਿਸ਼ਾਨੀ ਹੈ ਕਿ ਉਹ ਸਦਾ ਰਾਮ ਨਾਮ ਦੇ ਗੁਣ ਗਾਉਂਦਾ ਹੈ। ਕੇਵਲ ਗੁਣ ਗਾਉਣ ਅਤੇ ਮਾਇਆ ਮੋਹ ਤੋਂ ਉਤੇ ਉਠਣ ਵਾਲਾ ਮਨੁੱਖ ਹੀ ਨਿਰਭੈ-ਪਦ ਨੂੰ ਪ੍ਰਾਪਤ ਕਰ ਸਕਦਾ ਹੈ, ਹੋਰ ਕੋਈ ਨਹੀਂ ਪ੍ਰਾਪਤ ਕਰ ਸਕਦਾ। ਮੁਕਤੀ ਮਨੁੱਖ ਕੋਲੋ ਦੂਰ ਨਹੀਂ, ਪਰ ਲਾਲਚ ਇਸ ਨੂੰ ਮੁਕਤੀ ਦੇ ਨੇੜੇ ਹੀ ਨਹੀਂ ਲਗਣ ਦਿੰਦਾ।

**ਗਉੜੀ ਮਹਲਾ ੯ ॥ ਨਰ ਅਚੇਤ ! ਪਾਪ ਤੇ ਡਰੁ ਰੇ ॥ ਦੀਨ ਦਇਆਲ ਸਗਲ ਭੈ ਭੰਜਨ, ਸਰਨਿ ਤਾਹਿ, ਤੁਮ ਪਰੁ ਰੇ॥੧॥ਰਹਾਉ॥ ਬੇਦ ਪੁਰਾਨ ਜਾਸ ਗੁਨ ਗਾਵਤ, ਤਾ ਕੋ ਨਾਮੁ, ਹੀਐ ਮੋ ਧਰੁ ਰੇ ॥ ਪਾਵਨ ਨਾਮੁ ਜਗਤਿ ਮੈ ਹਰਿ ਕੋ, ਸਿਮਰਿ ਸਿਮਰਿ, ਕਸਮਲ ਸਭਿ ਹਰੁ ਰੇ ॥੧॥ ਮਾਨਸ ਦੇਹ ਬਹੁਰਿ ਨਹਿ ਪਾਵਹਿ, ਕਛੂ ਉਪਾਉ, ਮੁਕਤਿ ਕਾ ਕਰੁ ਰੇ ॥ ਨਾਨਕੁ ਕਹਤ, ਗਾਇ ਕਰੁਨਾਮੈ, ਭਵਸਾਗਰ ਕੈ ਪਾਰਿ ਉਤਰੁ ਰੇ ॥੨॥੯॥੨੫੧॥**

## ਉਚਾਰਨ ਸੇਧ

**ਪਾਠ ਭੇਦ** : ਤਲਵਾੜਾ ਰਚਿਤ ਸਟੀਕ ਵਿੱਚ ਦਇਆਲੁ, ਭੰਜਨੁ, ਜਾਸੁ ਸ਼ਬਦ ਔਂਕੜ ਸਹਿਤ ਹਨ। 'ਕਰਨਾਮੈ' ਦੀ ਥਾਂ 'ਕਰੁਨਾਮੈ' ਸਰੂਪ ਦਰਜ ਹੈ।

'ਕਰੁਨਾਮੈ' ਦਾ ਉਚਾਰਨ ਜੁੜਤ ਰੂਪ ਵਿਚ ਕਰਨਾ ਹੈ। ਪਦ-ਛੇਦ ਕਰਕੇ 'ਕਰੁਨਾ ਮੈ' ਪੜ੍ਹਨਾ ਅਸ਼ੁੱਧ ਹੈ। 'ਪਾਵੈ' ਦਾ ਉਚਾਰਨ 'ਪਾਵੈਂ' ਕਰਨਾ ਹੈ।

**ਪਦ ਅਰਥ** : ਨਰ ਅਚੇਤ=ਹੇ ਅਚੇਤ ਮਨੁੱਖ !। ਜਾਸ=ਜਿਸ ਦੇ। ਪਾਵਨ ਨਾਮੁ=ਪਵਿਤਰ ਕਰਨ ਵਾਲਾ ਨਾਮੁ। ਕਸਮਲ=ਪਾਪ। ਹਰੁ=ਦੂਰ ਕਰ। ਕਰੁਨਾਮੈ=ਦਇਆ ਦੇ ਸੋਮੇ ਨੂੰ।

**ਅਰਥ** : ਹੇ ਅਚੇਤ ਮਨੁੱਖ ! ਪਾਪ (ਕਰਮਾਂ) ਤੋਂ ਡਰ । (ਜਿਹੜਾ ਪ੍ਰਭੂ) ਦੀਨਾਂ ਤੇ ਦਇਆ ਕਰਨ ਵਾਲਾ ਅਤੇ ਸਾਰੇ ਡਰ ਦੂਰ ਕਰਨ ਵਾਲਾ ਹੈ, ਤੂੰ ਉਸ਼ ਦੀ ਸਰਣੀ ਪੈ ਜਾ ।੧।ਰਹਾਉ।

ਜਿਸ (ਪ੍ਰਭੂ) ਦੇ ਗੁਣ ਵੇਦ ਤੇ ਪੁਰਾਣ (ਆਦਿਕ ਧਾਰਮਿਕ ਗ੍ਰੰਥ) ਗਾਉਂਦੇ ਹਨ, ਉਸ (ਪ੍ਰਭੂ) ਦਾ ਨਾਮ (ਤੂੰ) ਆਪਣੇ ਹਿਰਦੇ ਵਿਚ ਟਿਕਾ ਲੈ। ਹਰੀ ਦਾ ਨਾਮ ਜਗਤ ਵਿਚ (ਜੀਆਂ ਨੂੰ) ਪਵਿਤਰ ਕਰਨ ਵਾਲਾ ਹੈ, ਉਸ (ਨਾਮ) ਨੂੰ ਸਿਮਰ ਸਿਮਰ ਕੇ (ਤੂੰ ਵੀ ਆਪਣੇ) ਸਾਰੇ ਪਾਪ ਦੂਰ ਕਰ ਲੈ ।੧।

ਹੇ (ਭਾਈ !) ਮਨੁੱਖਾ ਦੇਹੀ ਮੁੜ ਕੇ ਨਹੀਂ ਪਾ ਸਕੇਂਗਾ (ਇਸ ਲਈ ਤੂੰ) ਮੁਕਤੀ (ਪ੍ਰਾਪਤ ਕਰਨ) ਦਾ ਕੁਝ ਯਤਨ ਕਰ । (ਇਸ ਲਈ ਮੈਂ) ਨਾਨਕ ਕਹਿੰਦਾ ਹਾਂ ਕਿ ਹੇ ਅਚੇਤ ਮਨੁੱਖ ! (ਤੂੰ) ਦਇਆ ਦੇ ਸੋਮੇ ਨੂੰ ਗਾ ਕੇ, (ਭਾਵ ਉਸ ਦਾ ਜਸ ਕਰਕੇ ਇਸ) ਡਰੌਣੇ ਭਵ-ਸਾਗਰ ਤੋਂ ਪਾਰ ਉਤਰ ਜਾ ।੨।੯।੨੫੧।

## ਅਰਥ ਭੇਦ ਅਤੇ ਨਿਰਣੈ

### ਨਰ ਅਚੇਤ ! ਪਾਪ ਤੇ ਡਰੁ ਰੇ ॥

ਵੱਖ ਵੱਖ ਅਰਥ :

੨) ਹੇ ਨਰ ਅਗਯਾਤ ਪਾਪ ਸੇ ਭੈ ਕਰ ਅਰਥਾਤ ਜੋ ਬਿਨਾਂ ਜਾਨੇ ਹੋ ਜਾਤੇ ਹੈਂ ਵਾ ਹੇ ਅਚੇਤ ਨਰ ਪਾਪ ਸੇ ਭੈ ਵਾ ਪਰਮੇਸਰ ਕਾ ਜੋ (ਅਚੇਤ) ਨਾ ਸਿਮਰਨ ਕਰਨਾ ਇਸ ਪਾਪ ਸੇ ਭੈ ਕਰ। [ਫ.ਸ. ਅਤੇ ਹੋਰ ਸੰਪ੍ਰਦਾਈ ਸਟੀਕ

੩) ਹੇ ਨਰ ਅਚੇਤ ਪਾਪਾਂ ਤੋਂ ਡਰ । 'ਅਚੇਤ' ਪਦ ਪਾਪ ਦਾ ਵਿਸ਼ੇਸ਼ਣ ਹੈ। (ਅ) ਪਰ ਅਚੇਤ ਸੰਬੋਧਨ ਬੀ ਹੋ ਸਕਦਾ ਹੈ, ਇਸ ਕਰਕੇ ਐਉਂ ਬੀ ਅਰਥ ਕਰਦੇ ਹਨ ਹੇ ਅਚੇਤ ਨਰ ! ਪਾਪਾਂ ਤੋਂ ਡਰ । [ਸਿੰ.ਪੋ.

੪) ਹੇ ਮੂਰਖ ਨਰ ! ਪਾਪਾਂ ਤੋਂ ਡਰ । [ਸ਼ਬਦਾਰਥ

੫) ਨਰ ਅਚੇਤ=ਹੇ ਗਾਫਲ ਮਨੁੱਖ (ਨੋਟ- ਲਫਜ਼ 'ਅਚੇਤ' ਕਿਸੇ ਮਨੁੱਖ ਲਈ ਵਰਤਿਆ ਜਾ ਸਕਦਾ ਹੈ, ਕਿਸੇ ਪਾਪ ਨੂੰ 'ਅਚੇਤ' ਨਹੀਂ ਕਿਹਾ ਜਾ ਸਕਦਾ। ਸਾਰੇ ਗੁਰੂ ਗ੍ਰੰਥ ਸਾਹਿਬ

ਵਿਚ ਵਰਤਿਆ ਲਫ਼ਜ਼ 'ਅਚੇਤ' ਦੇਖੋ ਹੇਠ ਲਿਖੇ ਪੰਨਿਆਂ ਉਤੇ, ੩੦, ੭੫, ੮੫, ੨੨੪, ੩੬੫, ੪੮੪, ੪੮੮, ੬੦੯, ੪੦, ੯੦੯, ੯੫੫ ਆਦਿ।) [ਦਰਪਣ

**ਨਿਰਣੈ** : 'ਦਰਪਣ' ਦੇ ਕਰਤਾ ਨੇ ਜਿਹੜੇ ਪੰਨੇ ਦਿਤੇ ਹਨ, ਉਨ੍ਹਾਂ ਉਤੇ 'ਅਚੇਤੁ' ਅਚੇਤ, ਅਚੇਤਿ, ਸਾਰੇ ਰੂਪ ਹਨ। ਨਿਰਣੈ ਲਈ ਸਾਨੂੰ ਕੇਵਲ ਤਤੇ ਮੁਕਤੇ ਵਾਲਾ 'ਅਚੇਤ' ਸ਼ਬਦ ਚਾਹੀਦਾ ਹੈ ਜਿਸ ਦੀ ਵਰਤੋਂ ਹੇਠ ਲਿਖੀਆਂ ਪੰਗਤੀਆਂ ਵਿਚੋਂ ਮਿਲਦੀ ਹੈ :-

੧. **ਰੇ ਨਰ ਮੁਗਧ ਅਚੇਤ ਚੰਚਲ ਚਿਤੁ, ਤੁਮ ਐਸੀ ਰਿਦੈ ਨ ਆਈ ॥** [ਪੰ. ੬੦੯

੨. **ਤ੍ਰੈ ਗੁਣ ਅਚੇਤ ਨਾਮੁ ਚੇਤਹਿ ਨਾਹੀ,**
**ਬਿਨੁ ਨਾਵੈ ਬਿਨਸਿ ਜਾਈ ॥** [ਪੰਨਾ ੯੦੯

'ਅਚੇਤ' ਪਦ ਮਨੁੱਖ ਨੂੰ ਸੰਬੋਧਿਤ ਹੈ, ਪਾਪ ਨਿਰਜਿੰਦ ਵਸਤੂ ਹੈ, ਉਸ ਨੂੰ ਸੰਬੋਧਿਤ ਨਹੀਂ ਕੀਤਾ ਜਾ ਸਕਦਾ। ਬਾਕੀ ਗੁਰਬਾਣੀ ਵਿਚ ਭੀ 'ਅਚੇਤ' ਸ਼ਬਦ ਮਨੁੱਖਾਂ ਲਈ ਹੀ ਵਰਤਿਆ ਹੈ, ਪਾਪਾਂ ਲਈ ਕਿਤੇ ਨਹੀਂ ਵਰਤਿਆ ਗਿਆ।

ਅਸਲ ਵਿੱਚ ਜਦੋਂ ਕਿਸੇ ਗਲ ਦਾ ਗ਼ਲਤ ਪ੍ਰਚਾਰ ਹੋ ਜਾਵੇ ਤਾਂ ਉਹ ਅਗੇ ਤੋਂ ਅਗੇ ਟੁਰੀ ਜਾਂਦਾ ਹੈ। ਇਹੋ ਜਿਹੀ ਬਿਵਸਥਾ ਇਸ ਪੰਗਤੀ ਦੇ ਅਰਥਾਂ ਦੀ ਹੈ। ਜਦੋਂ ਇਕ ਟੀਕਾਕਾਰ ਨੇ 'ਅਚੇਤ ਪਾਪ' ਅਰਥ ਕੀਤੇ, ਤਾਂ ਹੋਰਨਾਂ ਨੇ ਵੀ ਆਪਣਾ ਦਿਮਾਗ਼ ਲੜਾਏ ਬਿਨਾਂ ਪੁਰਾਣੇ ਅਰਥਾਂ ਨੂੰ ਸਵੀਕਾਰ ਕਰਨਾ ਸ਼ੁਰੂ ਕਰ ਦਿਤਾ। ਸੋ, ਹੁਣ ਨਵੀਂ ਸੇਧ ਨੂੰ ਦ੍ਰਿੜ੍ਹ ਕਰਨ ਦੀ ਲੋੜ ਹੈ।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿੱਚ ਅਚੇਤ ਮਨੁੱਖ ਨੂੰ ਪਾਪ-ਕਰਮਾਂ ਤੋਂ ਪਰੇ ਹਟਣ ਦਾ ਉਪਦੇਸ਼ ਦਿਤਾ ਹੈ। ਪਾਪਾਂ ਨੂੰ ਧੋਣ ਦਾ ਮੂਲ ਮਿਸਾਲਾ ਪ੍ਰਭੂ ਦਾ ਪਾਵਨ ਨਾਮ ਹੈ। ਇਸ ਲਈ ਮਨੁੱਖ ਨੂੰ ਬਾਰ ਬਾਰ ਇਹੋ ਸਿਖਿਆ ਦਿਤੀ ਹੈ :-

**ਮਾਨਸ ਦੇਹ ਬਹੁਰਿ ਨਹਿ ਪਾਵਹਿ, ਕਛੂ ਉਪਾਉ, ਮੁਕਤਿ ਕਾ ਕਰੁ ਰੇ ॥**

ਪਾਪ ਕਰਮ ਜਾਣ ਬੁਝ ਕੇ, ਚੇਤੰਨ ਹੋ ਕੇ ਵੀ ਕੀਤੇ ਜਾਂਦੇ ਹਨ, ਜਰੂਰੀ ਨਹੀਂ ਕਿ ਅਨਜਾਣ-ਪੁਣੇ ਵਿੱਚ ਹੀ ਹੁੰਦੇ ਹਨ। ਕੀਤੇ ਕਰਮਾਂ ਤੇ ਹੰਕਾਰ ਕਰਨਾ ਅਚੇਤਪੁਣਾ ਹੈ, ਪਰ ਅਰਦਾਸਿ ਕਰਕੇ ਭੁਲਾਂ ਬਖ਼ਸ਼ਵਾਉਣੀਆਂ, ਇਹ ਗੁਰਮਤਿ ਨੇਮਾਂ ਨੂੰ ਅਪਨਾਉਣਾ ਹੈ। ਸੋ, ਲੋੜ ਹੈ ਗੁਰੂ ਦੀ ਚਰਣੀ ਪੈ ਕੇ ਹਰਿ ਜਸ ਕਰਨ ਦੀ। ਜਦੋਂ ਅਜਿਹੀ ਸੋਝੀ ਮਿਲ ਜਾਂਦੀ ਹੈ, ਜੀਵਨ ਦੀ ਗਡੀ ਪਟੜੀ ਤੇ ਚਲ ਪੈਂਦੀ ਹੈ। ਫਿਰ ਗੁਣ ਗਾਉਂਦੇ ਗਾਉਂਦੇ ਹੀ ਕਲਿਆਣ ਹੋ ਜਾਂਦੀ ਹੈ।

ਸਿਧਾਂਤ ਇਹ ਹੈ ਕਿ ਮਨੁੱਖ ਨੂੰ ਰਬੀ-ਭੈ ਵਿੱਚ ਰਹਿਣਾ ਚਾਹੀਦਾ ਹੈ। ਪੂਰਬਲੇ ਜਨਮਾਂ ਅੰਦਰ ਅਨਜਾਣਪੁਣੇ ਵਿਚ ਕੀਤੇ ਕਰਮਾਂ ਦੀ ਤਲਾਫ਼ੀ (ਪ੍ਰਾਸਚਿਤ) ਕਰਨ ਲਈ ਵੀ ਅਰਦਾਸਿ ਕਰਨੀ ਸਾਡਾ ਫਰਜ਼ ਬਣਦਾ ਹੈ।

## ਰਾਗੁ ਗਉੜੀ ਅਸਟਪਦੀਆ ਮਹਲਾ ੧ ਗਉੜੀ ਗੁਆਰੇਰੀ

ੴ ਸਤਿਨਾਮੁ ਕਰਤਾ ਪੁਰਖੁ ਗੁਰਪ੍ਰਸਾਦਿ ॥ ਨਿਧਿ ਸਿਧਿ ਨਿਰਮਲ ਨਾਮੁ ਬੀਚਾਰ ॥ ਪੂਰਨ ਪੂਰਿ ਰਹਿਆ, ਬਿਖੁ ਮਾਰਿ॥ ਤ੍ਰਿਕੁਟੀ ਛੂਟੀ, ਬਿਮਲ ਮਝਾਰਿ ॥ ਗੁਰ ਕੀ ਮਤਿ, ਜੀਇ ਆਈ ਕਾਰਿ ॥ ੧ ॥ ਇਨ ਬਿਧਿ ਰਾਮ ਰਮਤ, ਮਨੁ ਮਾਨਿਆ ॥ ਗਿਆਨ ਅੰਜਨੁ, ਗੁਰ ਸਬਦਿ ਪਛਾਨਿਆ ॥ ੧ ॥ ਰਹਾਉ ॥ ਇਕੁ ਸੁਖੁ ਮਾਨਿਆ, ਸਹਜਿ ਮਿਲਾਇਆ ॥ ਨਿਰਮਲ ਬਾਣੀ, ਭਰਮੁ ਚੁਕਾਇਆ ॥ ਲਾਲ ਭਏ, ਸੂਹਾ ਰੰਗੁ ਮਾਇਆ ॥ ਨਦਰਿ ਭਈ, ਬਿਖੁ ਠਾਕਿ ਰਹਾਇਆ ॥ ੨ ॥ ਉਲਟ ਭਈ, ਜੀਵਤ ਮਰਿ ਜਾਗਿਆ ॥ ਸਬਦਿ ਰਵੈ, ਮਨੁ ਹਰਿ ਸਿਉ ਲਾਗਿਆ ॥ ਰਸੁ ਸੰਗ੍ਰਹਿ, ਬਿਖੁ ਪਰਹਰਿ ਤਿਆਗਿਆ ॥ ਭਾਇ ਬਸੇ, ਜਮ ਕਾ ਭਉ ਭਾਗਿਆ ॥ ੩ ॥ ਸਾਦ ਰਹੇ, ਬਾਦੰ ਅਹੰਕਾਰਾ ॥ ਚਿਤੁ ਹਰਿ ਸਿਉ ਰਾਤਾ, ਹੁਕਮਿ ਅਪਾਰਾ ॥ ਜਾਤਿ ਰਹੇ, ਪਤਿ ਕੇ ਆਚਾਰਾ ॥ ਦ੍ਰਿਸਟਿ ਭਈ, ਸੁਖੁ ਆਤਮ ਧਾਰਾ ॥ ੪ ॥

### ਉਚਾਰਨ ਸੇਧ

**ਬਿੰਦੀ ਸਹਿਤ :** ਮਾਨਿਆਂ, ਜਿਉਂ, ਪਛਾਨਿਆਂ।

**ਨੋਟ :** ਕਈ ਸਜਣ ਚੌਥੀ ਪੰਗਤੀ ਵਿਚ 'ਜੀਇ ਆਈ ਕਾਰਿ' ਨੂੰ 'ਜੀ ਆਈ ਕਾਰਿ' ਪੜ੍ਹਦੇ ਹਨ 'ਇ' ਦਾ ਉਚਾਰਨ ਕਰਨਾ ਜ਼ਰੂਰੀ ਹੈ।

**ਪਦ ਅਰਥ :** ਨਿਧਿ=ਨਿਧੀਆਂ। ਸਿਧਿ=ਸ਼ਕਤੀਆਂ। ਬਿਖੁ ਮਾਰਿ=ਜ਼ਹਿਰ ਨੂੰ ਮਾਰ ਕੇ। ਤ੍ਰਿਕੁਟੀ=ਰਜੋ, ਤਮੋ, ਸਤੋ ਦਾ ਸਮੁਦਾਇ, ਤ੍ਰੈਗੁਣੀ ਮਾਇਆ। ਬਿਮਲ=ਬਿਨਾਂ ਮੈਲ ਤੋਂ, ਨਿਰਮਲ। ਮਝਾਰਿ=ਵਿੱਚ। ਜੀਇ=ਹਿਰਦੇ ਵਿਚ, ਜੀਉੜੇ ਤਾਈਂ। ਕਾਰਿ=ਕੰਮ ਵਾਲੀ, ਲਾਭਵੰਦੀ। ਰਮਤ= ਸਿਮਰਦਿਆਂ। ਮਨ ਮਾਨਿਆ=ਮਨ ਪਤੀਜ ਗਿਆ ਹੈ। ਗਿਆਨ ਅੰਜਨੁ=ਗੁਰੂ ਗਿਆਨ ਦਾ ਸੁਰਮਾ। ਮਾਨਿਆ=ਮੰਨ ਗਿਆ ਹੈ। ਮਾਨਿਆ=ਮਾਣਿਆ ਹੈ। ਚੁਕਾਇਆ=ਦੂਰ ਕਰ ਦਿਤਾ ਹੈ। ਬਿਖੁ=(ਵਿਸ਼ਿਆਂ ਰੂਪੀ) ਜ਼ਹਿਰ। ਠਾਕਿ=ਰੋਕ ਕੇ। ਪਰਹਰਿ=ਪਰੇ ਕਰ ਦਿਤਾ ਹੈ। ਧਾਰਾ=ਧਾਰਨ ਵਾਲਾ।

**ਅਰਥ :** (ਹੇ ਭਾਈ !) ਪ੍ਰਭੂ ਦੇ ਨਿਰਮਲ ਨਾਮ ਰੂਪੀ ਵੀਚਾਰ (ਮੇਰੇ ਲਈ) ਰਿਧੀਆਂ ਸਿਧੀਆਂ ਹਨ। (ਵਿਸ਼ਿਆਂ ਰੂਪੀ) ਜ਼ਹਿਰ ਨੂੰ ਮਾਰ ਕੇ (ਮੈਨੂੰ ਹਰ ਪਾਸੇ) ਪੂਰਨ (ਪਰਮਾਤਮਾ ਹੀ) ਵਿਆਪ ਰਿਹਾ (ਦਿਸਦਾ ਹੈ)। (ਜਦੋਂ) ਨਿਰਮਲ (ਨਾਮ) ਦੇ ਵਿਚ (ਮੇਰਾ ਮਨ ਜੁੜ ਗਿਆ ਤਾਂ ਰਜੋ, ਤਮੋ, ਸਤੋ ਦੇ ਪ੍ਰਭਾਵ ਵਾਲੀ ਮਾਇਆ ਦੀ) ਤ੍ਰਿਕੁਟੀ (ਤਿਉੜੀ) ਛੁਟ ਗਈ। (ਇਹ ਬਰਕਤ ਗੁਰੂ ਦੀ) ਸਿਖਿਆ ਦੀ

(ਹੈ ਜੋ ਮੇਰੇ) ਹਿਰਦੇ ਵਿਚ ਲਾਹੇਵੰਦੀ (ਸਾਬਤ ਹੋਈ) ਹੈ ।੧।

ਇਸ ਤਰੀਕੇ ਨਾਲ ਰਾਮ (ਨਾਮ) ਦਾ ਸਿਮਰਨ ਕਰਦਿਆਂ (ਮੇਰਾ) ਮਨ (ਹਰੀ ਨਾਲ) ਮਾਨਿਆ (ਪਤੀਜ) ਗਿਆ ਹੈ। ਗੁਰੂ (ਦੇ) ਗਿਆਨ ਦਾ ਸੁਰਮਾ (ਪਾਣ ਨਾਲ, ਗੁਰੂ ਦੇ) ਸ਼ਬਦ ਦੁਆਰਾ (ਮੈਂ ਹਰੀ ਨੂੰ) ਪਛਾਣ ਲਿਆ ਹੈ ।੧।ਰਹਾਉ।

(ਮੈਂ) ਇਕ ਵਿਸ਼ੇਸ਼) ਸੁਖ ਮਾਣਿਆ ਹੈ (ਕਿ ਮੈਨੂੰ ਪ੍ਰਭੂ ਨੇ) ਸਹਜ ਗਿਆਨ ਦੁਆਰਾ (ਆਪਣੇ ਨਾਲ) ਮਿਲਾ ਲਿਆ ਹੈ। (ਗੁਰੂ ਦੀ) ਨਿਰਮਲ ਬਾਣੀ ਨੇ (ਮੇਰਾ ਸਾਰਾ) ਭਰਮ ਦੂਰ ਕਰ ਦਿਤਾ ਹੈ। (ਮੇਰਾ ਮਨ ਨਾਮ ਦੇ ਰੰਗ ਵਿੱਚ) ਲਾਲ (ਗੁਲਾਲ ਅਰਥਾਤ ਚਲੂਲਾ) ਹੋ ਗਿਆ ਹੈ, (ਜਿਸ ਕਰਕੇ ਮਨ ਨੇ) ਮਾਇਆ ਦਾ ਸੂਹਾ ਰੰਗ (ਮਿਥਿਆ) ਜਾਣਿਆ ਹੈ । (ਹੁਣ) ਪੂਰੇ (ਪ੍ਰਭੂ ਦੀ ਕਿਰਪਾ) ਦ੍ਰਿਸ਼ਟੀ ਹੋ ਗਈ ਹੈ, (ਮੈਂ ਵਿਸ਼ਿਆਂ ਰੂਪੀ) ਜ਼ਹਿਰ ਨੂੰ (ਅੰਦਰ ਦਾਖ਼ਲ ਹੋਣ ਤੋਂ) ਰੋਕ ਕੇ (ਪਰੇ) ਰਖ ਦਿਤਾ ਹੈ ।੨।

(ਮੇਰੀ ਬਿਰਤੀ ਸੰਸਾਰ ਵਲੋਂ) ਉਲਟ ਗਈ ਹੈ, (ਮੈਂ ਮਾਇਆ ਵਲੋਂ) ਮਰ ਕੇ (ਆਤਮਿਕ ਤੌਰ ਤੇ) ਜਾਗਿ ਪਿਆ ਹਾਂ। (ਗੁਰੂ) ਸ਼ਬਦ ਦੁਆਰਾ (ਨਾਮ) ਜਪ ਕੇ, (ਮੇਰਾ) ਮਨ ਹਰੀ ਦੇ ਨਾਲ ਜੁੜ ਗਿਆ ਹੈ। (ਮੈਂ ਨਾਮ ਦਾ) ਰਸ ਇਕਠਾ ਕਰਕੇ (ਵਿਸ਼ਿਆਂ ਰੂਪੀ) ਜ਼ਹਰ ਨੂੰ ਬਿਲਕੁਲ ਪਰੇ ਸੁਟ ਦਿਤਾ ਹੈ (ਭਾਵ ਮਾਰ ਦਿਤਾ ਹੈ)। (ਪ੍ਰਭੂ ਦੇ) ਪ੍ਰੇਮ ਕਰਕੇ (ਮੇਰਾ) ਜਮ ਦਾ ਡਰ ਦੂਰ ਹੋ ਗਿਆ ਹੈ ।੩।

(ਹੁਣ ਮੇਰੇ ਲਈ ਸੰਸਾਰਕ ਪਦਾਰਥਾਂ ਦੇ) ਸੁਆਦ ਵਾਦ-ਵਿਵਾਦ ਤੇ ਅਹੰਕਾਰ (ਆਦਿ ਸਭ) ਮੁਕ ਗਏ ਹਨ। ਮੇਰਾ ਚਿਤ ਹਰੀ ਨਾਲ ਜੁੜ ਗਿਆ ਹੈ, (ਅਤੇ ਉਸ) ਬੇਅੰਤ (ਪ੍ਰਭੂ ਦੇ) ਹੁਕਮ ਵਿਚ (ਟਿਕ ਗਿਆ ਹੈ)। ਜਾਤ (ਅਤੇ) ਲੋਕ ਲਾਜ ਦੀ ਖ਼ਾਤਰ (ਮੇਰੇ) ਕੀਤੇ ਕੰਮ (ਆਚਾਰ) ਸਭ ਮੁਕ ਗਏ ਹਨ। (ਜਦੋਂ ਪ੍ਰਭੂ ਦੀ ਕਿਰਪਾ) ਦ੍ਰਿਸ਼ਟੀ ਹੋਈ (ਮੇਰਾ) ਆਤਮਾ ਸੁਖ ਨੂੰ ਧਾਰਨ ਵਾਲਾ ਹੋ ਗਿਆ ਹੈ ।੪।

**ਤੁਝ ਬਿਨੁ, ਕੋਇ ਨ ਦੇਖਉ ਮੀਤੁ ॥ ਕਿਸੁ ਸੇਵਉ, ਕਿਸੁ ਦੇਵਉ ਚੀਤੁ ॥ ਕਿਸੁ ਪੂਛਉ, ਕਿਸੁ ਲਾਗਉ ਪਾਇ ॥ ਕਿਸੁ ਉਪਦੇਸਿ, ਰਹਾ ਲਿਵ ਲਾਇ ॥ ੫ ॥ ਗੁਰ ਸੇਵੀ, ਗੁਰ ਲਾਗਉ, ਪਾਇ ॥ ਭਗਤਿ ਕਰੀ, ਰਾਚਉ ਹਰਿ ਨਾਇ ॥ ਸਿਖਿਆ ਦੀਖਿਆ, ਭੋਜਨ ਭਾਉ ॥ ਹੁਕਮਿ ਸੰਜੋਗੀ, ਨਿਜ ਘਰਿ ਜਾਉ ॥ ੬॥ ਗਰਬ ਗਤੰ, ਸੁਖ ਆਤਮ ਧਿਆਨਾ ॥ ਜੋਤਿ ਭਈ, ਜੋਤੀ ਮਾਹਿ ਸਮਾਨਾ ॥ ਲਿਖਤੁ ਮਿਟੈ ਨਹੀ, ਸਬਦੁ ਨੀਸਾਨਾ ॥ ਕਰਤਾ ਕਰਣਾ, ਕਰਤਾ ਜਾਨਾ ॥ ੭ ॥ ਨਹ ਪੰਡਿਤੁ, ਨਹ ਚਤੁਰੁ ਸਿਆਨਾ ॥ ਨਹ ਭੂਲੋ, ਨਹ ਭਰਮਿ ਭੁਲਾਨਾ ॥ ਕਥਉ ਨ ਕਥਨੀ, ਹੁਕਮੁ ਪਛਾਨਾ ॥ ਨਾਨਕ, ਗੁਰਮਤਿ ਸਹਜਿ ਸਮਾਨਾ ॥ ੮ ॥ ੧ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਦੇਖਉਂ, ਸੇਵਉਂ, ਦੇਵਉਂ, ਪੂਛਉਂ, ਲਾਗਉਂ, ਰਹਾਂ, ਸੇਵੀਂ, ਕਰੀਂ, ਰਾਚਉਂ, ਜਾਉਂ, ਕਥਉਂ, ਪਾਏਂ।

**ਪਦ ਅਰਥ** : ਉਲਟ ਭਈ=(ਬ੍ਰਿਤੀ ਸੰਸਾਰ ਵਲੋਂ) ਉਲਟੀ ਹੋਈ, ਜੀਵਨ ਪਾਸਾ ਬਦਲਿਆ। ਸਬਦਿ ਰਵੈ=ਸ਼ਬਦ ਦੁਆਰਾ ਜਪ ਕੇ। ਸੰਗ੍ਰਹਿ=ਇਕਠਾ ਕਰਦਾ ਹੈ। ਭਾਇ ਬਸੇ=ਪ੍ਰੇਮ ਵਿਚ ਵਸ ਗਿਆ। ਰਹੇ=ਮੁਕ ਗਏ ਹਨ। ਬਾਦੰ=ਵਾਦ-ਵਿਵਾਦ। ਪਤਿ ਕੇ ਆਚਾਰਾ=ਲੋਕ ਲਾਜ ਦੀ ਖ਼ਾਤਰ ਕੀਤੇ ਕੰਮ। ਲਾਗਉ ਪਾਇ=ਚਰਨੀ ਲੱਗਾਂ। ਰਾਚਉ=ਰਚਿਆ ਰਹਿੰਦਾ ਹਾਂ। ਦੀਖਿਆ=ਸਿਖਿਆ। ਹੁਕਮਿ= ਹੁਕਮ ਅੰਦਰ। ਨਿਜ ਘਰਿ=ਸ੍ਵੈ-ਸਰੂਪ ਵਿੱਚ। ਗਰਬ ਗਤੰ=ਹੰਕਾਰ ਦੀ ਗਤੀ ਹੋ ਗਈ।

**ਅਰਥ** : (ਹੇ ਪ੍ਰਭੂ ! ਮੈਂ) ਤੇਰੇ ਤੋਂ ਬਿਨਾਂ ਕੋਈ (ਵੀ ਆਪਣਾ) ਮਿਤਰ ਨਹੀਂ ਵੇਖਦਾ। (ਤੇਰੇ ਤੋਂ ਬਿਨਾਂ ਮੈਂ) ਕਿਸ ਦੀ ਸੇਵਾ ਕਰਾਂ (ਅਤੇ) ਕਿਸ ਨੂੰ (ਮੈਂ ਆਪਣਾ) ਮਨ (ਭੇਟਾ ਵਜੋਂ) ਦੇਵਾਂ? ਕਿਸ ਕੋਲੋਂ (ਜੀਵਨ ਦਾ ਰਸਤਾ ਪੁੱਛਾਂ ਅਤੇ) ਕਿਸ ਦੀ ਚਰਨੀ ਲਗਾਂ? ਕਿਸ ਦੇ (ਉਪਦੇਸ਼) ਦੁਆਰਾ (ਮੈਂ ਆਪਣੀ) ਲਿਵ ਲਾਈ ਰਖਾਂ? (ਭਾਵ ਮੈਨੂੰ ਤੇਰੇ ਵਰਗਾ ਹੋਰ ਕੋਈ ਨਹੀਂ ਦਿਸਦਾ)।੫।

(ਇਸ ਲਈ ਮੈਂ ਸਭ ਕੁਝ ਛਡ ਕੇ) ਗੁਰੂ ਦੀ ਸੇਵਾ ਕਰਦਾ ਹਾਂ, ਗੁਰੂ ਦੀ ਹੀ ਚਰਨੀ ਲਗਦਾ ਹਾਂ (ਗੁਰੂ ਦੀ ਹੀ) ਭਗਤੀ ਕਰਦਾ ਹਾਂ (ਅਤੇ ਕੇਵਲ) ਹਰੀ ਦੇ ਨਾਮ ਵਿਚ ਰਚਿਆ ਰਹਿੰਦਾ ਹਾਂ। (ਮੇਰੇ ਲਈ ਗੁਰੂ) ਦੀ ਸਿਖਿਆ ਹੀ ਮੰਤਰ (ਅਤੇ ਗੁਰੂ ਦਾ) ਪ੍ਰੇਮ ਹੀ ਭੋਜਨ ਹੈ। (ਮੈਂ ਗੁਰੂ ਦੇ) ਹੁਕਮ ਅਨੁਸਾਰ ਹੀ (ਨਾਮ) ਸੰਜੋਗੀ ਬਣਿਆ ਹਾਂ (ਅਤੇ) ਨਿਜ ਸਰੂਪ ਵਿੱਚ (ਟਿੱਕ) ਜਾਂਦਾ ਹਾਂ ।੬।

(ਹੁਣ ਮੇਰੇ) ਹੰਕਾਰ ਦੀ ਗਤੀ ਹੋ ਗਈ ਹੈ (ਭਾਵ ਹੰਕਾਰ ਮੁਕ ਗਿਆ ਹੈ ਅਤੇ ਸੁਰਤਿ ਨੂੰ) ਆਤਮਾ ਸੁਖ ਦਾ ਧਿਆਨ ਪ੍ਰਾਪਤ ਹੋ ਗਿਆ ਹੈ। (ਮੇਰੇ ਹਿਰਦੇ ਵਿਚ) ਜੋਤਿ (ਪ੍ਰਕਾਸ਼) ਹੋ ਗਈ ਹੈ। (ਮੈਂ ਉਸ) ਮਹਾਨ ਜੋਤਿ ਵਿਚ ਸਮਾਅ ਗਿਆ ਹਾਂ। (ਧੁਰੋਂ ਪਈ ਹੋਈ) ਲਿਖਤ ਨਹੀਂ ਮਿਟ ਸਕਦੀ। (ਮੇਰੇ ਮਥੇ ਉਤੇ) ਸ਼ਬਦ ਰੂਪ ਨਿਸ਼ਾਨ (ਉਕਰਿਆ ਪਿਆ ਹੈ)। (ਸੋ, ਮੈਂ) ਕਰਤੇ ਨੂੰ ਹੀ ਸਭ ਕੁਝ ਕਰਨ ਵਾਲਾ ਜਾਣਿਆ ਹੈ ।੭।

ਨਾ (ਮੈਂ ਕਿਸੇ ਨੂੰ) ਵਿਦਵਾਨ ਚਤਰ ਤੇ ਸਿਆਣਾ (ਸਮਝਦਾ ਹਾਂ)। ਨਾ (ਮੈਨੂੰ ਕੋਈ ਭੁਲਾਉਣ ਵਾਲਾ) ਹੈ, (ਨਾਂ ਕੋਈ) ਭਰਮ ਵਿਚ ਭੁਲਾ ਹੋਇਆ ਹੈ, (ਮੈਂ ਕਿਸੇ ਪ੍ਰਕਾਰ ਦੀ) ਕਥਨੀ (ਨਿਜੀ ਮਨੌਤ ਵਾਲੀਆਂ ਗਲਾਂ) ਨਹੀਂ ਕਰਦਾ, (ਕੇਵਲ ਉਸ ਪ੍ਰਭੂ ਦਾ) ਹੁਕਮ ਪਛਾਣਦਾ ਹਾਂ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਮੈਂ) ਗੁਰਮਤਿ ਦੁਆਰਾ ਸਹਿਜ (ਅਵਸਥਾ) ਵਿੱਚ ਸਮਾਅ ਗਿਆ ਹਾਂ ।੮।

## ਅਰਥ ਭੇਦ ਅਤੇ ਨਿਰਣੈ

**(ੳ) ਗੁਰ ਸੇਵੀ, ਗੁਰ ਲਾਗਉ ਪਾਇ ॥ ਭਗਤਿ ਕਰੀ, ਰਾਚਉ ਹਰਿ ਨਾਇ ॥**

**(ਅ) ਸਿਖਿਆ ਦੀਖਿਆ ਭੋਜਨ ਭਾਉ ॥ ਹੁਕਮਿ ਸੰਜੋਗੀ ਨਿਜ ਘਰ ਜਾਉ ॥**

ਵੱਖ ਵੱਖ ਅਰਥ :

(ੳ) ੧-(ਉਤਰ) ਗੁਰ ਦੀ ਸੇਵਾ ਕਰ, (ਗੁਰਾਂ ਨੂੰ ਚਿਤ ਭੇਟਾ ਦੇਹ, ਗੁਰਾਂ ਨੂੰ ਪੁਛ ਅਤੇ) ਗੁਰਾਂ ਦੀ ਚਰਣੀ ਲਗ। (ਜੋ) ਭਗਤੀ (ਕਰੀ) ਕਰਨ ਵਾਲੇ ਗੁਰੂ (ਹਨ ਉਨ੍ਹਾਂ ਦਾ ਉਪਦੇਸ਼ ਲੈ ਕੇ ਹਰਿ ਨਾਮ ਵਿਚ ਲਗ ਜਾ। [ਪੰ. ਨਰੈਣ ਸਿੰਘ ਅਤੇ ਸੰ. ਸ. ਆਦਿ

੨- (ਉਤਰ) ਗੁਰੂ ਦੀ (ਮੈਂ) ਸੇਵਾ ਕਰਾਂਗਾ, ਅਤੇ ਹਰੀ ਦੇ ਨਾਮ ਵਿਚ ਰਚ ਜਾਵਾਂਗਾ।(ਫੁਟਕਲ)

(ਅ) ੧- (ਜੋ) ਸਿਖਿਆ ਤੇ ਦੀਖਿਆ ਦਾ ਪ੍ਰੇਮ (ਹੈ, ਏਹੋ) ਭੋਜਨ (ਕਰ ਅਤੇ) ਹੁਕਮ ਦਾ ਸੰਜੋਗੀ ਹੋ, ਤਦ ਆਪਣੇ ਸਰੂਪ ਵਿਚ ਜਾਵੇਂਗਾ.... [ਪੰ. ਨਰੈਣ ਸਿੰਘ ਤੇ ਬਾਕੀ ਸੰਪ੍ਰਦਾਈ ਟੀਕੇ

੨- ਗੁਰੂ ਜੀ ਦੀ ਸਿਖਿਆ, ਗੁਰੂ ਦੀ ਦੀਖਿਆ, ਗੁਰੂ ਦੇ ਪ੍ਰੇਮ ਨੂੰ ਹੀ ਮੈਂ ਆਪਣੀ ਆਤਮਾ ਦਾ ਭੋਜਨ ਬਣਾਇਆ ਹੈ। ਪ੍ਰਭੂ ਦੀ ਰਜ਼ਾ ਵਿੱਚ ਹੀ ਇਹ ਪਿਛਲੇ ਕਰਮਾਂ ਦਾ ਅੰਕੁਰ ਫੁਟਿਆ ਹੈ ਅਤੇ ਮੈਂ ਆਪਣੇ ਅਸਲ ਘਰ (ਪ੍ਰਭੂ-ਚਰਨਾਂ) ਟਿਕਿਆ ਬੈਠਾ ਹਾਂ। [ਦਰਪਣ

੩- ਹਰੀ ਦਾ ਪਿਆਰ ਹੁਣ ਮੇਰੇ ਲਈ ਸਿਖਿਆ, ਦੀਖਿਆ ਤੇ ਭੋਜਨ ਹੈ। ਹੁਕਮ ਵਿਚ ਸੰਜੋਗੀ ਹੋ ਕੇ (ਜੁੜ ਕੇ) ਆਪਣੇ ਸਰੂਪ ਵਿਚ ਜਾਂਦਾ ਹਾਂ। [ਸ਼ਬਦਾਰਥ

**ਨਿਰਣੈ** : ੳ-ਅ ਉਚਾਰਨ ਭੇਦ ਕਰਕੇ 'ੳ' ਅਤੇ 'ਅ' ਦੇ ਵਖੋ ਵਖਰੇ ਅਰਥ ਹੋਂਦ ਵਿਚ ਆਏ ਹਨ। ਜਦ ਸਾਰੀ ਵਿਚਾਰ ਉਤਮ ਪੁਰਖ ਵਿਚ ਚਲ ਰਹੀ ਹੈ ਤਾਂ ਇਥੇ ਉਪਦੇਸ਼ ਦੀ ਗਲ ਦੂਜੇ ਤਾਈਂ ਆਖਣੀ ਠੀਕ ਨਹੀਂ ਲਗਦੀ। ਜੇ ਉਪਦੇਸ਼ ਰੂਪ ਵਿਚ ਹੁੰਦਾ ਤਾਂ 'ਲਾਗਉ' ਦੀ ਥਾਂ 'ਲਾਗਹੁ' ਅਤੇ 'ਰਾਚਉ' ਦੀ ਥਾਂ 'ਰਾਚਹੁ' ਆਦਿ ਸ਼ਬਦ ਸਰੂਪ ਹੁੰਦੇ। ਅਰਥਾਂ ਦੀ ਵਿਖੇਪਤਾ ਦਾ ਵੱਡਾ ਕਾਰਨ ਸ਼ੁੱਧ ਉਚਾਰਨ ਦੀ ਅਣਹੋਂਦ ਹੈ। ਸੋ 'ਲਾਗਉ' ਅਤੇ 'ਰਾਚਉ' ਸ਼ਬਦਾਂ ਦਾ ਉਚਾਰਨ ਬਿੰਦੀ ਸਹਿਤ ਉਤਮ ਪੁਰਖ ਵਿਚ ਕਰਨਾ ਹੀ ਉਚਿਤ ਹੈ, ਅਰਥ ਸੁਖੈਨ, ਪਿਛੇ ਕੀਤੇ ਹੋਏ ਹਨ।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿੱਚ ਨਿਧਿ ਸਿਧਿ' ਅਤੇ ਤ੍ਰਿਕੁਟੀ' ਸ਼ਬਦਾਂ ਨੂੰ ਵੇਖ ਕੇ ਪਾਠਕਾਂ ਦਾ ਇਹ ਅਨੁਮਾਨ ਲਾਉਣਾ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਕਿਸੇ ਸਿਧ ਮੰਡਲੀ ਨੇ ਆਖਿਆ ਹੋਵੇਗਾ ਕਿ ਤੁਸੀਂ ਜੋਗ ਧਾਰਨ ਕਰ ਲਓ ਜਿਸ ਦੁਆਰੇ ਤੁਹਾਨੂੰ ਰਿਧੀਆਂ, ਸਿਧੀਆਂ ਪ੍ਰਾਪਤ ਹੋ ਜਾਣਗੀਆਂ ਤਾਂ ਆਪ ਜੀ ਨੇ ਸਾਰੀਆਂ ਸ਼ਕਤੀਆਂ ਨਾਲੋਂ ਨਾਮ-ਸ਼ਕਤੀ ਦੀ ਵਿਸ਼ੇਸ਼ਤਾ ਦਰਸਾ ਕੇ ਲੋਕਾਂ ਦੇ ਭਲੇ ਲਈ ਇਸ ਸ਼ਬਦ ਰਾਹੀਂ ਉਪਦੇਸ਼ ਕੀਤਾ, ਇਹ ਮਨੋ ਕਲਪਿਤ ਜਿਹੇ ਵਿਚਾਰ ਹਨ।

ਇਸ ਸ਼ਬਦ ਵਿਚ ਉਸ ਬਿਧੀ ਦਾ ਵਰਣਨ ਹੈ ਜਿਸ ਨਾਲ ਜੀਵ ਨੂੰ ਪਰਮ ਪਦਵੀ ਪ੍ਰਾਪਤੀ ਹੁੰਦੀ ਹੈ। ਸਭ ਤੋਂ ਪਹਿਲਾਂ ਤਾਂ ਗੁਰੂ ਦਾ ਮਿਲਾਪ, ਦੂਜਾ, ਗੁਰੂ ਦੇ ਗਿਆਨ-ਅੰਜਨ ਦਾ ਨੇਤਰਾਂ ਵਿਚ ਪੈਣਾ, ਤੀਜਾ ਗੁਰੂ ਦੇ ਸ਼ਬਦ ਦੁਆਰਾ ਆਪੇ ਦੀ ਪਛਾਣ ਅਤੇ ਚੌਥਾ, ਪਰਮੇਸ਼ਰ ਦਾ ਅਜਪਾ-ਜਾਪ ਆਦਿ ਵਾਹਿਗੁਰੂ ਜੀ ਦੀ ਪ੍ਰਾਪਤੀ ਦੇ ਵਿਸ਼ੇਸ਼ ਅੰਗ ਹਨ।

ਮਾਇਆ ਦਾ ਪੜਦਾ ਜਦੋਂ ਤੱਕ ਦੂਰ ਨਹੀਂ ਹੁੰਦਾ 'ਤ੍ਰਿਕੁਟੀ' ਨਹੀਂ ਛੁਟ ਸਕਦੀ। ਤ੍ਰਿਕੁਟੀ ਦਾ ਭਾਵ ਰਜੋ, ਤਮੋ, ਸਤੋ ਤਿੰਨਾਂ ਗੁਣਾਂ ਵਿਚ ਪਰਵਿਰਤ ਹੋਈ ਬ੍ਰਿਤੀ ਹੈ। ਜਦੋਂ ਮਨ ਇਨ੍ਹਾਂ ਤੋਂ ਉਪਰ ਉਠੇ ਤਾਂ ਜਾਣੋ ''ਤ੍ਰਿਕੁਟੀ ਛੂਟੀ ਬਿਮਲ ਮਝਾਰਿ'' ਵਾਲੀ ਪ੍ਰਗਤੀ ਹੋਈ ਹੈ। ਨਿਰਮਲ ਨਾਮ ਨੇ ਅੰਤਸ਼ਕਰਨ ਨੂੰ ਨਿਰਮਲ ਕਰਨਾ ਹੁੰਦਾ ਹੈ। ਜੇ ਨਾਮ ਸਿਮਰਨ ਹੀ ਨਾ ਹੋਵੇ ਤਾਂ ਸੁਆਸ ਹੀ ਨਿਰਮਲ ਨਹੀਂ ਹੋ ਸਕਦੇ। ਨਾਮ ਸਿਮਰਨ ਵਲ ਲੋਕੀ ਘਟ ਹੀ ਲਗਦੇ ਹਨ ਕਿਉਂਕਿ ਬਹੁਗਿਣਤੀ ਰਿਧੀ ਸਿਧੀ ਦੀ ਆਸ਼ਕ ਹੈ। ਕਈ ਨਾਮ-ਅਭਿਆਸੀ, ਰਿਧੀ ਸਿਧੀ ਲਈ ਹੀ ਨਾਮ-ਅਭਿਆਸ ਕਰਦੇ ਹਨ ਪਰ ਗੁਰਮਤਿ ਸਾਨੂੰ ਅਜਿਹੀ ਸਿਖਿਆ ਨਹੀਂ ਦੇਂਦੀ। ਹਾਂ, ਰਿਧੀਆਂ ਸਿਧੀਆਂ ਨਾਮੀ ਪੁਰਸ਼ ਦੀਆਂ ਆਪ ਮੁਹਾਰੇ ਹੀ ਦਾਸੀਆਂ ਬਣ ਜਾਂਦੀਆਂ ਹਨ।

ਭਾਈ ਸਾਹਿਬ ਗੁਰਦਾਸ ਜੀ ਦੇ ਬਚਨ ਹਨ:-

**ਰਿਧਿ ਸਿਧਿ ਨਾਵੈ ਕੀ ਦਾਸੀ ॥**

ਗੁਰੂ ਜੀ ਦਾ ਫੁਰਮਾਨ ਹੈ :-

**ਜੋ ਮਾਗੈ ਸੋ ਭੂਖਾ ਰਹੈ ॥ ਇਸੁ ਸੰਗਿ ਰਾਚੈ ਸੁ ਕਛੂ ਨ ਲਹੈ ॥** [ਪੰਨਾ ੮੯੨

ਜੀਵ ਦਾ ਨਿਸ਼ਾਨਾ ਤਤ-ਸਰੂਪ ਦੀ ਲਖਤਾ ਵਾਲਾ ਹੋਵੇ। ਲੋਕ-ਲਾਜ ਛੋਡ ਕੇ ਵਾਹਿਗੁਰੂ ਜੀ ਦੇ ਭੈ ਤੇ ਭਾਉ ਵਿਚ ਵਸਣ ਦੀ ਲੋੜ ਹੈ। ਜਦੋਂ ਤੱਕ ਗੁਰੂ ਦੀ ਕਿਰਪਾ ਦ੍ਰਿਸ਼ਟੀ ਨਹੀਂ ਹੁੰਦੀ, ਆਤਮ-ਸੁਖ ਦਾ ਧਾਰਨੀ ਨਹੀਂ ਬਣਿਆ ਜਾ ਸਕਦਾ। ਗੁਰੂ ਦੀ ਸੇਵਾ ਕਰਕੇ ਗੁਰੂ ਦੀ ਭਗਤੀ ਅਤੇ ਦੀਖਿਆ ਦੁਆਰਾ ਗੁਰੂ ਦਾ ਸੰਜੋਗੀ ਬਣ ਸਕੀਦਾ ਹੈ।

ਜਦੋਂ ''ਸਿਖਿਆ ਦੀਖਿਆ ਭੋਜਨ ਭਾਉ'' ਬਣ ਜਾਵੇ ਤਾਂ ਹੰਕਾਰ ਆਪਣੇ ਆਪ ਹੀ ਮੁਕ ਜਾਂਦਾ ਹੈ। ਬਸ 'ਮੈਂ-ਮੇਰੀ' ਮਿਟਣ ਨਾਲ 'ਤੂੰ' ਵਿਚ ਸਮਾਈ ਹੁੰਦੀ ਹੈ।

ਸਿਧਾਂਤ ਇਹ ਹੈ ਕਿ ਜਦੋਂ ਤੱਕ ਗੁਰੂ ਦੇ ਸ਼ਬਦ ਦਾ ਮਸਤਕ ਉਤੇ ਨਿਸ਼ਾਨ ਨਹੀਂ ਪੈਂਦਾ, ਪੂਰਬਲੇ ਕਰਮਾਂ ਦੀ ਲਿਖਤ ਨਹੀਂ ਮਿਟ ਸਕਦੀ।

**ਗਉੜੀ ਗੁਆਰੇਰੀ ਮਹਲਾ ੧ ॥ ਮਨੁ ਕੁੰਚਰੁ, ਕਾਇਆ ਉਦਿਆਨੈ ॥ ਗੁਰੁ ਅੰਕਸੁ, ਸਚੁ ਸਬਦੁ ਨੀਸਾਨੈ ॥ ਰਾਜ ਦੁਆਰੈ, ਸੋਭ ਸੁ ਮਾਨੈ ॥ ੧ ॥ ਚਤੁਰਾਈ ਨਹ ਚੀਨਿਆ ਜਾਇ ॥ ਬਿਨੁ ਮਾਰੇ, ਕਿਉ ਕੀਮਤਿ ਪਾਇ ॥ ੧ ॥ ਰਹਾਉ ॥ ਘਰ ਮਹਿ ਅੰਮ੍ਰਿਤੁ, ਤਸਕਰੁ ਲੇਈ ॥ ਨੰਨਾਕਾਰੁ, ਨ ਕੋਇ ਕਰੇਈ ॥ ਰਾਖੈ ਆਪਿ ਵਡਿਆਈ ਦੇਈ ॥ ੨ ॥ ਨੀਲ ਅਨੀਲ, ਅਗਨਿ ਇਕ ਠਾਈ ॥ ਜਲਿ ਨਿਵਰੀ, ਗੁਰਿ ਬੂਝ ਬੁਝਾਈ ॥ ਮਨੁ ਦੇ ਲੀਆ ਰਹਸਿ ਗੁਣ ਗਾਈ ॥ ੩ ॥ ਜੈਸਾ ਘਰਿ, ਬਾਹਰਿ ਸੋ ਤੈਸਾ ॥ ਬੈਸਿ ਗੁਫਾ ਮਹਿ,**

**ਆਖਉ ਕੈਸਾ ॥ ਸਾਗਰਿ ਡੂਗਰਿ, ਨਿਰਭਉ ਐਸਾ ॥ ੪ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਕਾਇਆਂ, ਚੀਨਿਆਂ, ਕਿਉਂ, ਠਾਈਂ ।

**ਪਾਠ ਭੇਦ** : ਫਰੀਦਕੋਟ ਸਟੀਕ, ਸੰਥਯਾ ਪੋਥੀ, ਸ਼ਬਦਾਰਥ ਆਦਿ ਵਿਚ 'ਸੁਮਾਨੈ' ਜੁੜਤ ਪਦ ਰਖਿਆ ਗਿਆ ਹੈ ਪਰ ਇਹ ਪਾਠ 'ਸੁ ਮਾਨੈ' ਕਰਨਾ ਹੀ ਯੋਗ ਹੈ ਕਿਉਂਕਿ 'ਸੁ' ਉਸ ਮਨ ਰੂਪੀ ਹਾਥੀ ਦਾ ਸੰਕੇਤਕ ਹੈ ਜਿਸ ਦੇ ਸਿਰ ਉਤੇ ਗੁਰੂ ਦਾ ਕੁੰਡਾ ਤੇ ਸ਼ਬਦ ਰੂਪ ਨਿਸ਼ਾਨ ਪੈ ਗਿਆ ਹੈ। ਮਹਾਨ ਕੋਸ਼ ਵਿੱਚ 'ਸੁਮਾਨੈ' ਕੋਈ ਪਦ ਨਹੀਂ, ਹਾਂ 'ਦਰਪਣ' ਵਿਚ 'ਸੁਮਾਨੈ' ਪਦ ਛੇਦ ਕੀਤਾ ਗਿਆ ਹੈ।

**ਪਦ ਅਰਥ** : ਕੁੰਚਰੁ=ਹਾਥੀ। ਉਦਿਆਨੈ=ਜੰਗਲ ਵਿਚ। ਅੰਕਸੁ=ਕੁੰਡਾ। ਰਾਜ ਦੁਆਰੈ=ਰਾਜ ਦੁਆਰ ਉਤੇ। ਸੁ ਮਾਨੈ=ਉਹ ਮਾਣ ਪਾਉਂਦਾ ਹੈ। ਚੀਨਿਆ=ਪਛਾਣਿਆ। ਤਸਕਰੁ=ਚੋਰ। ਨੰਨਾਕਾਰੁ=ਰੋਕ ਟੋਕ, ਨਾਂਹ ਨੁਕਰ। ਨੀਲ=ਗਿਣਤੀ। ਅਨੀਲ=ਗਿਣਤੀ ਤੋਂ ਰਹਿਤ। ਇਕ ਠਾਈ=ਇਕੋ ਥਾਂ ਤੇ। ਜਲਿ ਨਿਵਰੀ=ਜਲਨ, (ਸੜਨ) ਦੂਰ ਹੋ ਗਈ ਹੈ। ਰਹਸਿ=ਅਨੰਦ ਨਾਲ। ਗੁਫਾ=(ਨਾਮ ਦੀ), ਗੁਫਾ ਵਿੱਚ। ਸਾਗਰਿ=ਸਮੁੰਦਰ ਵਿਚ। ਡੂਗਰਿ=ਪਹਾੜ ਵਿਚ।

**ਅਰਥ** : (ਹੇ ਭਾਈ !) ਮਨ ਰੂਪੀ ਹਾਥੀ ਸਰੀਰ ਰੂਪੀ ਜੰਗਲ ਵਿਚ (ਫਿਰਦਾ ਹੈ)। (ਜਿਸ ਮਨ ਰੂਪੀ ਹਾਥੀ ਦੇ ਸਿਰ ਉਤੇ) ਗੁਰੂ ਰੂਪ ਕੁੰਡਾ ਸੱਚ ਅਤੇ ਸ਼ਬਦ ਰੂਪੀ ਨਿਸ਼ਾਨ (ਪਿਆ ਹੈ) ਉਹ (ਮਨ ਰੂਪੀ ਹਾਥੀ ਵਾਹਿਗੁਰੂ ਜੀ ਦੇ) ਰਾਜ ਦੁਆਰ ਉਤੇ ਸੋਭਾ ਮਾਣ ਪਾਉਂਦਾ ਹੈ ।੧।

(ਹੇ ਭਾਈ !) ਚਤੁਰਾਈ (ਸਿਆਣਪ) ਨਾਲ (ਉਸ ਪ੍ਰਭੂ ਨੂੰ) ਨਹੀਂ ਪਛਾਣਿਆ ਜਾ ਸਕਦਾ। (ਮਨ) ਮਾਰੇ ਬਿਨਾਂ (ਪ੍ਰਭੂ ਦੇ ਦਰਬਾਰ ਦੀ) ਕਿਵੇਂ ਕੀਮਤ ਪਾਈ ਜਾ ਸਕਦੀ ਹੈ? (ਭਾਵ ਕੀਮਤ ਨਹੀਂ ਪਾਈ ਜਾ ਸਕਦੀ) ।੧।

(ਪ੍ਰਭੂ ਦਾ ਨਾਮ ਰੂਪੀ) ਅੰਮ੍ਰਿਤ (ਹਰੇਕ) ਹਿਰਦੇ ਵਿਚ ਹੈ (ਪਰ ਉਸ ਨੂੰ ਪੰਜਾਂ) ਚੋਰਾਂ ਦਾ ਟੋਲਾ (ਲੁਟ ਕੇ) ਲਈ ਜਾ ਰਿਹਾ ਹੈ। (ਇਸ ਟੋਲੇ ਨੂੰ ਲੁਟਣ ਤੋਂ) ਕੋਈ ਨਾਂਹ ਨੁਕਰ ਨਹੀਂ ਕਰਦਾ। (ਪ੍ਰਭੂ) ਆਪ (ਜਿਸ ਮਨੁੱਖ ਨੂੰ ਇਹਨਾਂ ਤੋਂ) ਬਚਾਅ ਕੇ ਰਖਦਾ ਹੈ (ਉਸ ਨੂੰ) ਵਡਿਆਈ ਦੇਂਦਾ ਹੈ ।੨।

ਅਨਗਿਣਤ (ਤ੍ਰਿਸ਼ਨਾ ਰੂਪ) ਅਗਨੀਆਂ (ਪ੍ਰਭੂ ਨੇ ਮਨੁੱਖੀ ਹਿਰਦੇ ਵਿਚ) ਇਕ ਥਾਂ ਤੇ (ਰਖੀਆਂ ਹੋਈਆਂ ਹਨ)। (ਤ੍ਰਿਸ਼ਨਾ ਦੀ) ਜਲਨ (ਉਸ ਦੀ) ਦੂਰ ਹੋਈ ਹੈ, (ਜਿਸ ਨੂੰ) ਗੁਰੂ ਨੇ (ਸ਼ਬਦ ਦੀ) ਸੋਝੀ ਕਰਾ ਦਿਤੀ ਹੈ। (ਉਸ ਨੇ ਆਪਣਾ) ਮਨ (ਗੁਰੂ) ਦੇ (ਹਵਾਲੇ ਕਰ) ਦਿੱਤਾ ਹੈ (ਅਤੇ ਉਹ) ਅਨੰਦ ਨਾਲ (ਪ੍ਰਭੂ ਦੇ) ਗੁਣ ਗਾਈ ਜਾਂਦਾ ਹੈ ।੩।

(ਇਸ ਸੋਝੀ ਸਦਕਾ ਹੀ ਉਸ ਨੂੰ) ਜਿਹੋ ਜਿਹਾ ਘਰ, ਉਹੋ ਜਿਹਾ ਬਾਹਰ (ਪ੍ਰਤੀਤ ਹੁੰਦਾ ਹੈ)। (ਸਰੀਰ ਰੂਪੀ) ਗੁਫਾ ਵਿਚ ਬੈਠ ਕੇ (ਕਿਵੇਂ ਆਖਿਆ ਜਾ ਸਕਦਾ ਹੈ ਕਿ ਉਹ ਪ੍ਰਭੂ) ਕਿਹੋ ਜਿਹਾ ਹੈ? (ਸਰੀਰ ਤੋਂ ਉਪਰ ਉਠ ਕੇ ਪਤਾ ਲਗਦਾ ਹੈ ਕਿ ਉਹ) ਐਸਾ ਨਿਰਭਉ (ਪ੍ਰਭੂ ਹੈ ਜੋ) ਸਮੁੰਦਰਾਂ ਤੇ

ਪਹਾੜ੍ਹਾਂ ਵਿੱਚ (ਭਾਵ ਹਰ ਥਾਂ ਵਿਆਪਕ ਹੈ) ।੪।

**ਮੂਏ ਕਉ, ਕਹੁ ਮਾਰੇ ਕਉਨੁ ॥ ਨਿਡਰੇ ਕਉ, ਕੈਸਾ ਡਰੁ ਕਵਨੁ ॥ ਸਬਦਿ ਪਛਾਨੈ, ਤੀਨੇ ਭਉਨ ॥ ੫ ॥ ਜਿਨਿ ਕਹਿਆ, ਤਿਨਿ ਕਹਨੁ ਵਖਾਨਿਆ ॥ ਜਿਨਿ ਬੂਝਿਆ, ਤਿਨਿ ਸਹਜਿ ਪਛਾਨਿਆ ॥ ਦੇਖਿ ਬੀਚਾਰਿ, ਮੇਰਾ ਮਨੁ ਮਾਨਿਆ ॥ ਕੀਰਤਿ ਸੂਰਤਿ ਮੁਕਤਿ, ਇਕ ਨਾਈ ॥ ਤਹੀ, ਨਿਰੰਜਨੁ ਰਹਿਆ ਸਮਾਈ ॥ ਨਿਜ ਘਰਿ ਬਿਆਪਿ ਰਹਿਆ ਨਿਜ ਠਾਈ ॥੭॥ ਉਸਤਤਿ ਕਰਹਿ ਕੇਤੇ ਮੁਨਿ ਪ੍ਰੀਤਿ ॥ ਤਨਿ ਮਨਿ ਸੂਚੈ, ਸਾਚੁ ਸੁ ਚੀਤਿ ॥ ਨਾਨਕ, ਹਰਿ ਭਜੁ ਨੀਤਾ ਨੀਤਿ ॥ ੮ ॥ ੨ ॥**

## ਉਚਾਰਨ ਸੇਧ

**ਬਿੰਦੀ ਸਹਿਤ :** ਤਹੀਂ, ਨਾਉਂ, ਆਖਉਂ।

**ਪਾਠ ਭੇਦ :** 'ਸੁ ਚੀਤਿ' ਨੂੰ 'ਸੁਚੀਤਿ' ਜੁੜਤ ਰੂਪ ਵਿਚ ਪੜ੍ਹਨਾ ਠੀਕ ਨਹੀਂ ਹੈ।

**ਪਦ ਅਰਥ:** ਤੀਨੇ ਭਉਨ=ਤਿੰਨ ਲੋਕ। ਇਕ ਨਾਈ=ਇਕ ਨਾਮ ਵਿਚ। ਨਿਜ ਠਾਈ=ਆਪਣੇ ਸਰੂਪ ਵਿਚ। ਪ੍ਰੀਤਿ=ਪ੍ਰੀਤ ਨਾਲ। ਤਨਿ ਮਨਿ ਸੂਚੇ=ਤਨ ਕਰਕੇ ਮਨ ਕਰਕੇ ਸੁੱਚੇ ਹਨ। ਚੀਤਿ=ਚਿਤ ਕਰਕੇ।

**ਅਰਥ :** (ਹੇ ਭਾਈ ! ਜੀਵਤ ਭਾਵ ਤੋਂ) ਮਰੇ ਹੋਏ (ਮਨ) ਨੂੰ ਕੌਣ ਮਾਰ ਸਕਦਾ ਹੈ? ਡਰ ਤੋਂ ਰਹਿਤ ਹੋਏ (ਮਨ) ਨੂੰ ਕਿਸ ਤਰ੍ਹਾਂ ਦਾ ਡਰ (ਤੇ) ਕੌਣ (ਡਰਾ ਸਕਦਾ ਹੈ)? (ਅਜਿਹਾ ਭੇਦ) ਸ਼ਬਦ ਦੁਆਰਾ ਹੀ ਪਤਾ ਲਗਦਾ ਹੈ ਕਿ (ਪ੍ਰਭੂ) ਤਿੰਨਾਂ ਲੋਕਾਂ ਵਿੱਚ (ਵਿਆਪਕ ਹੈ) ।੫।

(ਹੇ ਭਾਈ !) ਜਿਸ (ਮਨੁੱਖ) ਨੇ (ਪ੍ਰਭੂ) ਦੀ ਬੇਅੰਤਤਾ ਬਾਰੇ ਕੁਝ ਆਖਿਆ ਹੈ, ਉਸ ਨੇ (ਬਾਹਰਮੁਖੀ ਦਾ) ਕਥਨ ਕੀਤਾ ਹੈ। (ਸਹੀ ਅਰਥਾਂ ਵਿਚ) ਜਿਸ (ਮਨੁੱਖ) ਨੇ (ਪ੍ਰਭੂ ਨੂੰ) ਬੁਝਿਆ ਹੈ, ਉਸ ਨੇ ਸਹਜ (ਅਵਸਥਾ) ਵਿਚ (ਵਿਚਰ ਕੇ ਹੀ) ਪਛਾਣਿਆ ਹੈ। (ਪ੍ਰਭੂ ਦੀ ਕੁਦਰਤਿ) ਵੇਖ ਕੇ ਵੀਚਾਰ ਕੇ (ਮੇਰਾ ਮਨ ਉਸ ਪ੍ਰਭੂ ਨਾਲ) ਪਤੀਜ ਗਿਆ ਹੈ।੬।

(ਹੇ ਭਾਈ !) ਇਕ (ਪ੍ਰਭੂ) ਦੇ ਨਾਮ ਵਿਚ (ਚੰਗੀ) ਕੀਰਤੀ, (ਪ੍ਰਸਿਧੀ) ਚੰਗੀ ਸੂਰਤ ਤੇ ਮੁਕਤੀ ਆ (ਜਾਂਦੀ ਹੈ)। ਮਾਇਆ ਤੋਂ ਰਹਿਤ ਪ੍ਰਭੂ ਉਥੇ ਹੀ ਸਮਾਅ ਰਿਹਾ ਹੈ। (ਪ੍ਰਭੂ ਆਪਣੇ) ਸਰੂਪ ਵਿਚ, ਨਿਜ ਅਸਥਾਨ ਤੇ (ਸੋਭ ਰਿਹਾ ਹੈ) ।੭।

(ਹੇ ਭਾਈ !) ਕਿਤਨੇ ਹੀ ਮੁਨੀ (ਰਿਸ਼ੀ ਆਦਿ ਦਿਲੋਂ) ਪ੍ਰੀਤਿ ਨਾਲ (ਪ੍ਰਭੂ ਦੀ) ਉਸਤਤੀ ਕਰਦੇ ਹਨ (ਉਹ ਸਾਰੇ) ਤਨ ਅਤੇ ਮਨ ਕਰਕੇ ਸੁਚੇ ਹਨ (ਜਿਨ੍ਹਾਂ ਦੇ) ਚਿਤ ਵਿਚ ਸਚ (ਸਰੂਪ ਵਾਹਿਗੁਰੂ) ਸਮਾਇਆ ਹੋਇਆ ਹੈ। ਨਾਨਕ (ਗੁਰੂ ਜੀ ਇਹੋ ਉਪਦੇਸ਼ ਦਿੰਦੇ ਹਨ ਕਿ ਹੇ ਜੀਵ ! ਤੂੰ) ਨਿਤਪ੍ਰਤਿ (ਉਸ) ਹਰੀ ਦਾ ਸਿਮਰਨ ਕਰ ।੮।੨।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਹਾਥੀ ਦਾ ਪ੍ਰਮਾਣ ਦੇ ਕੇ ਮਨ ਨੂੰ ਨਿਜ-ਸਰੂਪ ਪਛਾਣ ਕੇ ਸਚਾ ਮਾਣ ਪ੍ਰਾਪਤ ਕਰਨ ਦੀ ਜਾਚ ਸਿਖਾਈ ਹੈ।

ਹਾਥੀ ਨੂੰ ਜੇ ਕਿਸੇ ਬਾਗ਼ ਵਿੱਚ ਖੁਲ੍ਹਾ ਛੱਡ ਦਿੱਤਾ ਜਾਵੇ ਤਾਂ ਉਹ ਬੂਟਿਆਂ ਤੇ ਫੁਲਾਂ ਨੂੰ ਵੇਰਾਨ ਕਰ ਦੇਂਦਾ ਹੈ। ਜੇ ਇਸ ਦੇ ਸਿਰ ਤੇ ਮਹਾਵਤ ਦਾ ਕੁੰਡਾ ਹੋਵੇ ਤਾਂ ਇਹ ਸਿਧੇ ਮਾਰਗ ਤੇ ਟੁਰਦਾ ਹੈ। ਹਾਥੀ ਨੂੰ ਜਿਵੇਂ ਸਿਖਾਇਆ ਜਾਂਦਾ ਹੈ, ਉਹ ਉਸੇ ਤਰ੍ਹਾਂ ਕਰਦਾ ਹੈ, ਅਜਿਹਾ ਹਾਥੀ ਰਾਜ ਦੁਆਰ ਤੇ ਵੀ ਸ਼ੋਭਾ ਪਾਉਂਦਾ ਹੈ। ਕਿਉਂਕਿ ਉਸ ਦੇ ਮੱਥੇ ਉਤੇ ਸ਼ਾਹੀ ਨਿਸ਼ਾਨ ਪਿਆ ਹੁੰਦਾ ਹੈ।

ਇਸੇ ਤਰ੍ਹਾਂ ਅਵੈੜੇ ਮਨ ਨੂੰ ਸਤਿਨਾਮੁ ਦੇ ਜਾਪ ਨਾਲ ਸਵਾਰਨਾ ਪੈਂਦਾ ਹੈ। ਨਾਮ-ਸਿਮਰਨ ਨਾਲ ਸਚੀ ਸੂਝ ਬੂਝ ਪ੍ਰਾਪਤ ਹੁੰਦੀ ਹੈ। ਚਤਰਾਈਆਂ ਨਾਲ ਪਰਮੇਸ਼ਰ ਦੀ ਪਛਾਣ ਨਹੀਂ ਹੁੰਦੀ। ਅੰਮ੍ਰਿਤ ਹਰੇਕ ਦੇ ਹਿਰਦੇ ਵਿਚ ਪਰ ਹੈ ਮਨ ਉਤੇ ਪਹਿਰਾ ਨਾ ਹੋਣ ਕਰਕੇ, ਉਹ ਅੰਮ੍ਰਿਤ ਪੰਜ ਚੋਰ ਲੁਟੀ ਜਾਂਦੇ ਹਨ। ਤ੍ਰਿਸ਼ਨਾ ਦੀ ਸੰਗਤ ਕਾਰਨ ਹੀ ਚੰਚਲ ਮਨ ਥਿਰ ਨਹੀਂ ਰਹਿੰਦਾ। ਜੇ ਤ੍ਰਿਸ਼ਨਾ ਦੀ ਜਲਨ ਦੂਰ ਹੋ ਜਾਵੇ ਤਾਂ ਮਨ ਆਤਮਿਕ-ਰਸ ਦਾ ਅਨੰਦ ਮਾਣਨ ਜੋਗ ਹੋ ਜਾਂਦਾ ਹੈ। ਜਦੋਂ ਜੀਵ ਆਤਮ-ਰਸੀਆ ਬਣ ਜਾਂਦਾ ਹੈ ਤਦੋਂ ਇਸ ਨੂੰ ਘਰ ਤੇ ਬਾਹਰ ਦਾ ਭੇਦ ਭੁੱਲ ਜਾਂਦਾ ਹੈ, ਹਰ ਪਾਸੇ 'ਨਿਰਭਉ ਨਿਰੰਕਾਰ' ਦੇ ਦਰਸ਼ਨ ਕਰਦਾ ਹੈ।

ਅੰਤ ਵਿੱਚ ਇਸ ਸ਼ਬਦ ਦਾ ਸਿਧਾਂਤ ਇਹ ਹੈ ਕਿ ਜਿਹੜੇ ਲੋਕ ਹਿਰਦੇ ਦੀ ਪ੍ਰੀਤੀ ਨਾਲ ਪ੍ਰਭੂ ਦੀ ਉਸਤਤੀ ਕਰਦੇ ਹਨ ਉਹੀ ਤਨ ਤੇ ਮਨ ਕਰਕੇ ਸਚੇ ਹੁੰਦੇ ਹਨ। ਉਹੀ ਨਿਤਾ-ਪ੍ਰਤੀ ਹਰੀ ਦਾ ਭਜਨ ਭੈ-ਭਾਵਨੀ ਨਾਲ ਕਰਦੇ ਹਨ। ਅਜਿਹੇ ਜਗਿਆਸੂਆਂ ਨੂੰ ਹੀ ਆਤਮ-ਦਰਸ਼ੀ ਪੁਰਸ਼ ਕਿਹਾ ਜਾਂਦਾ ਹੈ।

**ਗਉੜੀ ਗੁਆਰੇਰੀ ਮਹਲਾ੧॥ ਨਾ ਮਨੁ ਮਰੈ, ਨ ਕਾਰਜੁ ਹੋਇ॥ ਮਨੁ ਵਸਿ ਦੂਤਾ, ਦੁਰਮਤਿ ਦੋਇ॥ ਮਨੁ ਮਾਨੈ, ਗੁਰ ਤੇ ਇਕੁ ਹੋਇ॥੧॥ ਨਿਰਗੁਣ ਰਾਮੁ, ਗੁਣਹ ਵਸਿ ਹੋਇ ॥ ਆਪੁ ਨਿਵਾਰਿ, ਬੀਚਾਰੇ ਸੋਇ ॥੧॥ਰਹਾਉ॥ ਮਨੁ ਭੂਲੋ, ਬਹੁ ਚਿਤੈ ਵਿਕਾਰੁ॥ ਮਨੁ ਭੂਲੋ, ਸਿਰਿ ਆਵੈ ਭਾਰੁ ॥ ਮਨੁ ਮਾਨੈ, ਹਰਿ ਏਕੰਕਾਰੁ ॥੨॥ ਮਨੁ ਭੂਲੋ, ਮਾਇਆ ਘਰਿ ਜਾਇ ॥ ਕਾਮਿ ਬਿਰੂਧਉ, ਰਹੈ ਨ ਠਾਇ॥ ਹਰਿ ਭਜੁ ਪ੍ਰਾਣੀ, ਰਸਨ ਰਸਾਇ॥੩॥ ਗੈਵਰ ਹੈਵਰ, ਕੰਚਨ ਸੁਤ ਨਾਰੀ॥ ਬਹੁ ਚਿੰਤਾ, ਪਿੜ ਚਾਲੈ ਹਾਰੀ॥ ਜੂਐ ਖੇਲਣੁ, ਕਾਚੀ ਸਾਰੀ॥੪॥**

### ਉਚਾਰਨ ਸੇਧ

**ਬਿੰਦੀ ਸਹਿਤ :** ਦੂਤਾਂ, ਠਾਇਂ।

**ਪਦ ਅਰਥ :** ਵਸਿ ਦੂਤਾ=ਕਾਮਾਦਿਕ, ਵੈਰੀਆਂ ਦੇ ਵਸ ਵਿਚ। ਦੁਰਮਤਿ=ਖੋਟੀ ਮਤ।

ਦੋਇ=ਦ੍ਵੈਤ ਭਾਵ। ਨਿਰਗੁਣ ਰਾਮੁ=ਤਿੰਨਾਂ ਗੁਣਾਂ ਤੋਂ ਰਹਿਤ, ਨਿਰਗੁਣ ਸਰੂਪ ਪ੍ਰਭੂ। ਆਪੁ=ਹੰਕਾਰ। ਨਿਵਾਰਿ=ਦੂਰ ਕਰ ਕੇ। ਚਿਤੈ=ਚਿਤਵਦਾ, ਯਾਦ ਕਰਦਾ ਹੈ। ਕਾਮ ਬਿਰੂਧਉ=ਕਾਮ ਵਿੱਚ ਰੁਝਿਆ, ਕਾਮਨਾ ਵਿੱਚ ਫਸਿਆ ਹੋਇਆ ਹੈ। ਠਾਇ=ਥਾਂ ਤੇ, ਟਿਕਾਣੇ ਤੇ। ਰਸਨ ਰਸਾਇ=ਰਸਨਾ ਨਾਲ ਰਸਾ ਕੇ (ਭਾਵ ਰਸ ਰਸ ਕੇ)। ਗੈਵਰ=ਹਾਥੀ। ਹੈਵਰ=ਘੋੜੇ। ਪਿੜ=ਮੈਦਾਨ। ਕਾਚੀ ਸਾਰੀ=ਕੱਚੀ ਨਰਦ ਭਾਵ ਅਸਫਲ ਜ਼ੀਵਨ।

**ਅਰਥ** : ਨਾ ਮਨ (ਸੰਕਲਪਾਂ ਵਿਕਲਪਾਂ ਤੋਂ) ਮਰਦਾ ਹੈ, ਨਾ (ਇਸ ਦਾ ਮੁਕਤੀ ਵਾਲਾ) ਕੰਮ ਪੂਰਾ ਹੁੰਦਾ ਹੈ। (ਇਹ) ਮਨ ਖੋਟੀ ਮਤ (ਅਤੇ) ਦ੍ਵੈਤ ਭਾਵ ਕਰਕੇ (ਪੰਜ ਕਾਮਾਦਿਕ) ਵੈਰੀਆਂ ਦੇ ਵਸ ਵਿੱਚ (ਪਿਆ ਹੋਇਆ ਹੈ)। (ਜਦ) ਗੁਰੂ ਤੋਂ (ਸਿਖਿਆ ਲੈ ਕੇ) ਮੰਨ ਮੰਨਦਾ (ਭਾਵ ਪਤੀਜਦਾ ਹੈ, ਤਾਂ ਇਹ) ਇਕ (ਸ਼ਾਹ) ਦਾ (ਸੇਵਕ) ਹੁੰਦਾ ਹੈ ।੧।

ਤਿੰਨਾਂ ਗੁਣਾਂ ਤੋਂ ਨਿਰਲੇਪ ਪ੍ਰਭੂ (ਭਗਤੀ ਦੇ) ਗੁਣਾਂ ਨਾਲ ਵਸ ਵਿੱਚ ਆਉਂਦਾ ਹੈ। (ਪਰ ਜਿਹੜਾ ਮਨੁੱਖ ਆਪਣਾ) ਹੰਕਾਰ ਦੂਰ ਕਰ ਕੇ, ਉਸ (ਕਰਤਾ ਪੁਰਖ ਦਾ) ਵਿਚਾਰ ਕਰੇ (ਉਸ ਨੂੰ ਇਹ ਸੋਝੀ ਆਉਂਦੀ ਹੈ) ।੧।ਰਹਾਉ।

ਮਨ (ਅਸਲੇ ਤੋਂ) ਭੁਲਿਆ ਹੋਇਆ ਹੈ (ਜਿਸ ਕਰਕੇ) ਵਿਸ਼ੇ ਵਿਕਾਰਾਂ ਨੂੰ ਚਿਤਵਦਾ ਰਹਿੰਦਾ ਹੈ। ਮਨ (ਪਾਪਾਂ) ਵਿੱਚ ਭੁਲਿਆ ਹੋਇਆ ਹੈ, (ਇਸ ਦੇ ਸਿਰ ਤੇ ਆਪਣੇ ਪਾਪਾਂ ਦਾ) ਭਾਰ ਆਉਂਦਾ (ਭਾਵ ਚੜ੍ਹਦਾ) ਹੈ। (ਜੇ) ਮਨ ਮੰਨ ਜਾਏ (ਤਾਂ) ਏਕੰਕਾਰ ਹਰੀ ਦਾ (ਦਰਸ਼ਨ ਹੁੰਦਾ ਹੈ) ।੨।

ਮਨ ਭੁਲਿਆ ਹੋਇਆ (ਹੋਣ ਕਰਕੇ ਪ੍ਰਭੂ ਦਾ ਦਰਬਾਰ ਛੱਡ ਕੇ) ਮਾਇਆ ਦੇ ਘਰ ਵਿੱਚ ਚਲਾ ਜਾਂਦਾ ਹੈ। ਕਾਮ ਵਿੱਚ ਰੁਝਿਆ ਹੋਇਆ (ਮਨ) ਇਕ ਥਾਂ ਤੇ ਟਿਕ ਕੇ ਨਹੀਂ (ਬੈਠ) ਸਕਦਾ। ਹੇ ਪ੍ਰਾਣੀ ! (ਤੂੰ) ਰਸਨਾ ਨਾਲ ਰਸਾ ਕੇ (ਭਾਵ ਰਸ ਰਸ ਕੇ) ਹਰੀ ਦਾ ਸਿਮਰਨ ਕਰ ।੩।

(ਮਨੁੱਖ) ਹਾਥੀ, ਘੋੜੇ, ਸੋਨਾ, ਪੁੱਤਰ, ਇਸਤਰੀ (ਆਦਿ ਦੀ ਪੂਰਤੀ ਲਈ) ਬਹੁਤੀ ਚਿੰਤਾ ਵਿਚ (ਫਸਿਆ ਰਹਿੰਦਾ ਹੈ ਜਿਸ ਕਰਕੇ ਇਹ ਜੀਵਨ ਬਾਜ਼ੀ ਦਾ) ਪਿੜ ਹਾਰ ਕੇ (ਸੰਸਾਰ ਤੋਂ) ਚਲਾ ਜਾਂਦਾ ਹੈ। (ਜੀਵ) ਜੂਏ ਦੀ ਖੇਡ (ਖੇਡਦਾ) ਹੈ, (ਇਸ ਦੀ) ਨਰਦ ਕਚੀ ਹੀ ਰਹਿ ਜਾਂਦੀ ਹੈ (ਅਰਥਾਤ ਅਸਫਲ ਜੀਵਨ ਜੀਉਂਦਾ ਹੈ) ।੪।

**ਸੰਪਉ ਸੰਚੀ, ਭਏ ਵਿਕਾਰ ॥ ਹਰਖ ਸੋਕ, ਉਭੇ ਦਰਵਾਰਿ ॥ ਸੁਖੁ ਸਹਜੇ, ਜਪਿ ਰਿਦੈ ਮੁਰਾਰਿ ॥ ੫ ॥ ਨਦਰਿ ਕਰੇ, ਤਾ ਮੇਲਿ ਮਿਲਾਏ ॥ ਗੁਣ ਸੰਗ੍ਰਹਿ, ਅਉਗਣ ਸਬਦਿ ਜਲਾਏ ॥ ਗੁਰਮੁਖਿ, ਨਾਮੁ ਪਦਾਰਥੁ ਪਾਏ ॥ ੬ ॥ ਬਿਨੁ ਨਾਵੈ, ਸਭ ਦੂਖ ਨਿਵਾਸੁ ॥ ਮਨਮੁਖ ਮੂੜ, ਮਾਇਆ ਚਿਤ ਵਾਸੁ ॥ ਗੁਰਮੁਖਿ ਗਿਆਨੁ, ਧੁਰਿ ਕਰਮਿ ਲਿਖਿਆਸੁ ॥ ੭ ॥ ਮਨੁ ਚੰਚਲੁ**

**ਧਾਵਤੁ, ਫੁਨਿ ਧਾਵੈ ॥ ਸਾਚੇ ਸੂਚੇ, ਮੈਲੁ ਨ ਭਾਵੈ ॥ ਨਾਨਕ, ਗੁਰਮੁਖਿ ਹਰਿਗੁਣ ਗਾਵੈ ॥ ੮ ॥ ੩ ॥**

**ਪਦ ਅਰਥ** : ਸੰਪਉ=ਸੰਪਦਾ। ਸੰਚੀ=ਇਕਠੀ ਕੀਤੀ। ਹਰਖ=ਖੁਸ਼ੀ। ਸ਼ੋਕ=ਚਿੰਤਾ, ਫ਼ਿਕਰ। ਊਭੇ ਦਰਵਾਰਿ=ਦਰਵਾਜ਼ੇ ਤੇ ਖੜੇ ਰਹਿੰਦੇ ਹਨ। ਸੰਗ੍ਰਹਿ=ਇਕੱਠੀ ਕਰਦਾ ਹੈ। ਗੁਰਮੁਖਿ=ਗੁਰੂ ਦੁਆਰਾ, ਗੁਰੂ ਅਨੁਸਾਰੀ ਸਿੱਖ।

**ਅਰਥ** : (ਜੀਵ ਨੇ ਜਿਤਨੀ) ਸੰਪਦਾ ਇਕਠੀ ਕੀਤੀ, ਉਤਨੇ ਵਿਕਾਰ ਪੈਦਾ ਹੋ ਗਏ। (ਇਸ ਕਰਕੇ) ਖੁਸ਼ੀ ਤੇ ਗ਼ਮੀ (ਹਰ ਵੇਲੇ ਇਸ ਦੇ) ਦਰਵਾਜ਼ੇ ਉਤੇ ਖੜੇ ਰਹਿੰਦੇ ਹਨ। ਮੁਰਾਰੀ (ਪ੍ਰਭੂ) ਨੂੰ ਜਪ ਕੇ ਸਹਿਜੇ ਹੀ (ਸੱਚਾ) ਸੁਖ (ਪ੍ਰਾਪਤ ਹੁੰਦਾ ਹੈ) ।੫।

(ਹੇ ਭਾਈ ! ਜੇ ਪ੍ਰਭੂ ਮਿਹਰ ਦੀ) ਨਜ਼ਰ ਕਰੇ ਤਾਂ (ਗੁਰੂ ਨਾਲ) ਮੇਲ ਕੇ (ਜੀਵ ਨੂੰ ਆਪਣੇ ਨਾਲ) ਮਿਲਾਉਂਦਾ ਹੈ। (ਅਜਿਹਾ ਮਨੁੱਖ) ਗੁਣਾਂ ਨੂੰ ਇਕੱਠਾ ਕਰਦਾ ਹੈ ਤੇ ਅਉਗਣਾਂ ਨੂੰ (ਗੁਰੂ ਦੇ) ਸ਼ਬਦ ਦੁਆਰਾ ਸਾੜ ਦੇਂਦਾ ਹੈ (ਅਤੇ) ਗੁਰੂ ਦੁਆਰਾ ਨਾਮ ਪਦਾਰਥ ਪ੍ਰਾਪਤ ਕਰਦਾ ਹੈ।੬।

ਨਾਮ (ਸਿਮਰਨ) ਤੋਂ ਬਿਨਾਂ ਸਭ ਦੁਖ ਦਾ ਹੀ ਵਾਸਾ ਹੈ (ਪਰ) ਮਨਮੁਖ ਮੂਰਖ ਦੇ ਚਿਤ ਦਾ ਵਾਸਾ ਸਦਾ ਮਾਇਆ ਵਿੱਚ ਰਹਿੰਦਾ ਹੈ। ਗੁਰੂ ਦਾ ਗਿਆਨ (ਤਾਂ ਪ੍ਰਾਪਤ ਹੁੰਦਾ ਹੈ ਜੇ ਇਸ ਦੇ ਮੱਥੇ ਉਪਰ) ਕਰਮਾਂ ਵਿੱਚ ਧੁਰੋਂ ਲਿਖਿਆ ਹੋਇਆ ਹੋਵੇ ।੭।

(ਹੇ ਭਾਈ !) ਮਨ ਚੰਚਲ ਹੈ, ਦੌੜਦਾ ਹੈ, ਮੁੜ ਮੁੜ ਕੇ (ਮਾਇਆ ਮਗਰ) ਦੌੜਦਾ ਰਹਿੰਦਾ ਹੈ। (ਪਰ ਜਿਹੜੇ) ਸਚੇ (ਨਾਮ) ਕਰਕੇ ਸੁਚੇ ਹੋ ਗਏ ਹਨ, (ਉਨ੍ਹਾਂ ਨੂੰ) ਮੈਲਾ ਮਨ ਚੰਗਾ ਨਹੀਂ ਲਗਦਾ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜੋ) ਗੁਰਮੁਖ ਹੈ (ਉਹ ਹਮੇਸ਼ਾਂ) ਹਰੀ ਦੇ ਗੁਣ ਹੀ ਗਾਉਂਦਾ ਰਹਿੰਦਾ ਹੈ ।੮।੩।

## ਸਾਰੰਸ਼ ਅਤੇ ਸਿਧਾਂਤ

ਭਗਵਾਨ ਭਗਤਾਂ ਦੇ ਵਸ ਵਿੱਚ ਤਾਂ ਹੁੰਦਾ ਹੈ ਕਿਉਂਕਿ ਉਨ੍ਹਾਂ ਵਿੱਚ ਭਗਤੀ ਦੇ ਗੁਣ ਪਰਵੇਸ਼ ਕਰ ਗਏ ਹੁੰਦੇ ਹਨ। ਇਸ ਸ਼ਬਦ ਦੀ ਰਹਾਉ ਦੀ ਪੰਗਤੀ ਇਸੇ ਸਿਧਾਂਤ ਦੀ ਸੂਚਕ ਹੈ। ''ਨਿਰਗੁਣ ਰਾਮ, ਗੁਣਹ ਵਸਿ ਹੋਇ''। ਪਰ ਨਾਲ ਸ਼ਰਤ ਵੀ ਰਖੀ ਹੈ ਕਿ ''ਆਪ ਨਿਵਾਰਿ, ਬੀਚਾਰੇ ਸੋਇ''। ਜਦੋਂ ਤੱਕ ਅਹੰਕਾਰ ਨਹੀਂ ਮਿਟਦਾ, ਹਉਮੈ ਦੂਰ ਨਹੀਂ ਹੁੰਦੀ, ਉਸ ਨੂੰ ਆਪੇ ਆਪਿ' ਦੀ ਵੀਚਾਰ ਨਹੀਂ ਆ ਸਕਦੀ। ਮਨ ਦਾ ਦੂਤਾਂ ਦੇ ਵਸੀਕਾਰ ਹੋਣ ਦਾ ਕਾਰਨ ਹੀ ਇਸ ਦੇ ਅਵਗਣ ਅਥਵਾ ਖੋਟੀ ਮਤਿ ਅਤੇ ਇਸ ਦੇ ਵਿਕਾਰ ਹਨ। ਮਨ ਮਾਇਆ ਦੇ ਘਰ ਵਿਚ ਰਹਿ ਕੇ ਖੁਸ਼ ਹੁੰਦਾ ਹੈ ਕਿਉਂਕਿ ਉਥੇ ਹਾਰ-ਸ਼ਿੰਗਾਰ ਹਾਥੀ ਘੋੜੇ ਸੋਨੇ ਦੇ ਗਹਿਣੇ ਪੁਤਰ, ਇਸਤਰੀਆਂ ਆਦਿ ਨਚਣ, ਟਪਣ ਦਾ ਸਮਾਨ ਉਪਲਬਧ ਹੁੰਦਾ ਹੈ। ਜੀਵ ਦਾ ਅਸਲੀ ਕੰਮ ਹੈ ਪ੍ਰਭੂ-ਮਿਲਾਪ ਲਈ ਜਤਨਸ਼ੀਲ ਹੋਣਾ। ਇਸ ਕਾਰਜ ਵਿਚ ਸਫਲਤਾ ਤਾਂ ਮਿਲਦੀ ਹੈ ਜੇ ਜੀਵ ਆਪਣਾ ਮੰਦਾ ਸੁਭਾਵ ਤਿਆਗ ਦੇਵੇ ਭਾਵ ਸੰਕਲਪਾਂ ਵਿਕਲਪਾਂ ਤੋਂ

ਮੁਕਤਿ ਹੋ ਜਾਵੇ। ਖੋਟੀ ਮਤਿ ਅਤੇ ਦ੍ਵੈਤ ਕਰਕੇ ਮਨ ਆਪਣੇ ਵੈਰੀਆਂ ਦੇ ਟੇਟੇ ਚੜ੍ਹਿਆ ਹੋਇਆ ਹੈ ਕਿਉਂਕਿ ਕਾਮਨਾਵਾਂ ਨੇ ਕਾਬੂ ਕੀਤਾ ਹੋਇਆ ਹੈ।

ਗੁਰੂ ਸਾਹਿਬ ਨੇ ਮਨੁੱਖ ਨੂੰ ਮਾਇਆ ਦੇ ਮੋਹ ਤੋਂ ਬਚਾਉਣ ਲਈ ਪ੍ਰਭੂ ਦੀ ਨਦਰ ਦਾ ਪਾਤਰ ਬਣਨ ਲਈ ਸੰਕੇਤ ਦਿੱਤਾ ਹੈ।

ਬਸ, ਧਾਉਂਦੇ ਹੋਏ ਬੇਮੁਹਾਰੇ ਮਨ ਨੂੰ ਕਾਬੂ ਕਰਨ ਦਾ ਇਕੋ ਇਕ ਤਰੀਕਾ ਹੈ ਕਿ ਉਹ ਗੁਰੂ ਦੁਆਰਾ ਸਦਾ ਹਰੀ ਦੇ ਗੁਣ ਗਾਉਂਦਾ ਰਹੇ। ਗੁਣ ਗਾਉਣ ਨਾਲ ਪਾਪਾਂ ਦੀ ਮੈਲ ਦੂਰ ਹੋ ਜਾਂਦੀ ਹੈ। ਇਸ ਤਰ੍ਹਾਂ ਕਾਮ, ਕ੍ਰੋਧ ਆਦਿ ਵੈਰੀਆਂ ਉਤੇ ਕਾਬੂ ਪਾ ਸਕੀਦਾ ਹੈ।

**ਗਉੜੀ ਗੁਆਰੇਰੀ ਮਹਲਾ ੧ ॥ ਹਉਮੈ ਕਰਤਿਆ, ਨਹ ਸੁਖੁ ਹੋਇ ॥ ਮਨਮਤਿ ਝੂਠੀ, ਸਚਾ ਸੋਇ ॥ ਸਗਲ ਬਿਗੂਤੇ, ਭਾਵੈ ਦੋਇ ॥ ਸੋ ਕਮਾਵੈ, ਧੁਰਿ ਲਿਖਿਆ ਹੋਇ ॥ ੧ ॥ ਐਸਾ ਜਗੁ ਦੇਖਿਆ ਜੂਆਰੀ ॥ ਸਭਿ ਸੁਖ ਮਾਗੈ, ਨਾਮੁ ਬਿਸਾਰੀ ॥ ੧ ॥ ਰਹਾਉ ॥ ਅਦਿਸਟੁ, ਦਿਸੈ ਤਾ ਕਹਿਆ ਜਾਇ ॥ ਬਿਨੁ ਦੇਖੇ, ਕਹਣਾ ਬਿਰਥਾ ਜਾਇ ॥ ਗੁਰਮੁਖਿ ਦੀਸੈ, ਸਹਜਿ ਸੁਭਾਇ ॥ ਸੇਵਾ ਸੁਰਤਿ, ਏਕ ਲਿਵ ਲਾਇ ॥ ੨ ॥ ਸੁਖੁ ਮਾਂਗਤ, ਦੁਖੁ ਆਗਲ ਹੋਇ ॥ ਸਗਲ ਵਿਕਾਰੀ, ਹਾਰੁ ਪਰੋਇ ॥ ਏਕ ਬਿਨਾ, ਝੂਠੇ ਮੁਕਤਿ ਨ ਹੋਇ ॥ ਕਰਿ ਕਰਿ ਕਰਤਾ, ਦੇਖੈ ਸੋਇ ॥ ੩ ॥ ਤ੍ਰਿਸਨਾ ਅਗਨਿ, ਸਬਦਿ ਬੁਝਾਏ ॥ ਦੂਜਾ ਭਰਮੁ, ਸਹਜਿ ਸੁਭਾਏ ॥ ਗੁਰਮਤੀ, ਨਾਮੁ ਰਿਦੈ ਵਸਾਏ ॥ ਸਾਚੀ ਬਾਣੀ, ਹਰਿਗੁਣ ਗਾਏ ॥ ੪ ॥**

## ਉਚਾਰਨ ਸੇਧ

**ਬਿੰਦੀ ਸਹਿਤ :** ਕਰਤਿਆਂ, ਤਾਂ, ਵਿਕਾਰੀਂ ।

**ਪਦ ਅਰਥ :** ਸਗਲ=ਸਾਰੇ। ਬਿਗੂਤੇ=ਖੁਆਰ ਹੋਏ। ਜੂਆਰੀ=ਜੂਏਬਾਜ਼। ਦੋਇ=ਦੂਜਾ ਪਨ। ਅਦਿਸਟੁ=ਦਿਸਣ ਤੋਂ ਰਹਿਤ। ਦਿਸੈ=(ਅੱਖਾਂ ਨਾਲ) ਦਿਸੇ। ਬਿਰਥਾ=ਵਿਅਰਥ। ਆਗਲ=ਅਗਲਾ, ਬਹੁਤਾ। ਸਗਲ ਵਿਕਾਰੀ=ਸਾਰੇ ਵਿਕਾਰਾਂ ਦਾ।

**ਅਰਥ** : (ਹੇ ਭਾਈ !) ਮੈਂ-ਮੈਂ ਕਰਦਿਆਂ (ਕਦੇ ਵੀ ਆਤਮਿਕ) ਸੁਖ (ਪ੍ਰਾਪਤ) ਨਹੀਂ ਹੁੰਦਾ। (ਆਪਣੇ) ਮਨ ਦੀ ਮਤਿ ਝੂਠੀ (ਭਾਵ ਬਿਨਸਹਾਰ) ਹੈ (ਪਰ) ਉਹ (ਸਿਰਜਨਹਾਰ) ਸਦਾ ਥਿਰ ਰਹਿਣ ਵਾਲਾ ਹੈ। (ਹਉਮੈ ਵਿੱਚ) ਸਾਰੇ ਖ਼ੁਆਰ ਹੋ ਰਹੇ ਹਨ (ਕਿਉਂਕਿ ਸਭ ਨੂੰ) ਦੂਜਾ-ਪਨ ਚੰਗਾ ਲਗਦਾ ਹੈ। (ਪਰ ਜੀਵ) ਉਹ (ਕੁਝ ਕਰਮ) ਕਮਾਉਂਦਾ ਹੈਂ ਜੋ ਧੁਰ ਤੋਂ (ਉਸ ਦੇ ਭਾਗਾਂ ਵਿੱਚ) ਲਿਖਿਆ ਹੋਇਆ

ਹੁੰਦਾ ਹੈ ।੧।

(ਹੇ ਭਾਈ ! ਮੈਂ) ਜਗਤ ਨੂੰ ਇਹੋ ਜਿਹਾ (ਮੂਰਖ) ਜੂਏਬਾਜ਼ ਵੇਖਿਆ ਹੈ, (ਜੋ) ਨਾਮ ਵਿਸਾਰ ਕੇ ਸਾਰੇ ਸੁਖ ਮੰਗਦਾ ਹੈ ।੧।ਰਹਾਉ।

(ਹੇ ਭਾਈ ! ਉਹ ਪ੍ਰਭੂ) ਦਿਸਣ ਤੋਂ ਰਹਿਤ ਹੈ, ਜੇ ਦਿਸਦਾ ਹੋਵੇ ਤਾਂ (ਉਸ ਦੀ ਸੂਰਤਿ ਮੂਰਤਿ ਬਾਰੇ ਕੁਝ) ਦਸਿਆ ਜਾਏ। (ਉਸ ਨੂੰ) ਵੇਖੇ ਬਿਨਾਂ (ਜੋ) ਕਹਿਣਾ ਹੈ, ਉਹ ਵਿਅਰਥ ਜਾਂਦਾ ਹੈ। (ਹਾਂ,) ਗੁਰੂ ਰਾਹੀਂ (ਪ੍ਰਭੂ) ਸਹਿਜ ਸੁਭਾਵਿਕ ਹੀ ਦਿਸ ਪੈਂਦਾ ਹੈ, (ਫਿਰ ਆਪ ਮੁਹਾਰੇ ਹੀ ਜਗਿਆਸੂ ਦੀ) ਸੇਵਾ ਵਿਚ ਸੁਰਤੀ (ਜੁੜਦੀ ਹੈ ਅਤੇ ਉਹ) ਇਕ (ਪਰਮਾਤਮਾ) ਦੀ ਲਿਵ ਲਾਉਂਦਾ ਹੈ ।੨।

(ਹੇ ਭਾਈ ! ਦੁਨਿਆਵੀ) ਸੁਖ ਮੰਗਦਿਆਂ, ਬਹੁਤਾ ਦੁਖ (ਪ੍ਰਾਪਤ) ਹੁੰਦਾ ਹੈ (ਇਸ ਤਰ੍ਹਾਂ ਮਨੁੱਖ) ਸਾਰੇ ਵਿਕਾਰਾਂ ਦਾ ਹਾਰ ਪ੍ਰੋ ਲੈਂਦਾ ਹੈ (ਭਾਵ ਵਿਸ਼ੇ ਵਿਕਾਰਾਂ ਵਿੱਚ ਹੀ ਖਚਤਿ ਰਹਿੰਦਾ ਹੈ)। ਇਕ (ਨਾਮ) ਤੋਂ ਬਿਨਾਂ (ਨਿਰਾ) ਝੂਠ ਵਿੱਚ (ਲਗਿਆਂ) ਮੁਕਤੀ (ਪ੍ਰਾਪਤ) ਨਹੀਂ ਹੋ ਸਕਦੀ। ਉਹ (ਜੋ) ਕਰਤਾ (ਪੁਰਖ ਹੈ, ਸ੍ਰਿਸ਼ਟੀ ਪੈਦਾ) ਕਰਕੇ ਵੇਖ ਰਿਹਾ ਹੈ ।੩।

(ਹੇ ਭਾਈ ! ਜਿਹੜਾ ਮਨੁੱਖ ਗੁਰੂ ਦੇ) ਸ਼ਬਦ ਦੁਆਰਾ, ਤ੍ਰਿਸ਼ਨਾ ਦੀ ਅਗਨੀ ਬੁਝਾਉਂਦਾ ਹੈ (ਉਸ ਦਾ) ਦੂਜਾ ਭਰਮ ਸਹਿਜ ਸੁਭਾਵਿਕ ਹੀ (ਦੂਰ ਹੋ ਜਾਂਦਾ ਹੈ)। ਗੁਰੂ ਦੀ ਮਤਿ ਦੁਆਰਾ (ਜਗਿਆਸੂ ਹਰੀ ਦਾ) ਨਾਮ (ਆਪਣੇ) ਹਿਰਦੇ ਵਿੱਚ ਵਸਾਉਂਦਾ ਹੈ ਅਤੇ ਸਚੀ ਬਾਣੀ ਦੁਆਰਾ ਹਰੀ ਦੇ ਗੁਣ ਗਾਉਂਦਾ ਹੈ ।੪।

**ਤਨ ਮਹਿ ਸਾਚੋ, ਗੁਰਮੁਖਿ ਭਾਉ ॥ ਨਾਮ ਬਿਨਾ, ਨਾਹੀ ਨਿਜ ਠਾਉ ॥ ਪ੍ਰੇਮ ਪਰਾਇਣ, ਪ੍ਰੀਤਮ ਰਾਉ ॥ ਨਦਰਿ ਕਰੇ, ਤਾ ਬੂਝੈ ਨਾਉ ॥ ੫ ॥ ਮਾਇਆ ਮੋਹੁ, ਸਰਬ ਜੰਜਾਲਾ ॥ ਮਨਮੁਖ ਕੁਚੀਲ, ਕੁਛਿਤ ਬਿਕਰਾਲਾ ॥ ਸਤਿਗੁਰੁ ਸੇਵੇ, ਚੂਕੇ ਜੰਜਾਲਾ ॥ ਅੰਮ੍ਰਿਤ ਨਾਮੁ, ਸਦਾ ਸੁਖੁ ਨਾਲਾ ॥ ੬ ॥ ਗੁਰਮੁਖਿ ਬੂਝੈ, ਏਕ ਲਿਵ ਲਾਏ ॥ ਨਿਜ ਘਰਿ ਵਾਸੈ, ਸਾਚਿ ਸਮਾਏ ॥ ਜੰਮਣੁ ਮਰਣਾ, ਠਾਕਿ ਰਹਾਏ ॥ ਪੂਰੇ ਗੁਰ ਤੇ, ਇਹ ਮਤਿ ਪਾਏ ॥ ੭ ॥ ਕਥਨੀ ਕਥਉ, ਨ ਆਵੈ ਓਰੁ ॥ ਗੁਰੁ ਪੁਛਿ ਦੇਖਿਆ, ਨਾਹੀ ਦਰੁ ਹੋਰੁ ॥ ਦੁਖੁ ਸੁਖੁ, ਭਾਣੈ ਤਿਸੈ ਰਜਾਇ ॥ ਨਾਨਕੁ ਨੀਚੁ ਕਹੈ ਲਿਵਲਾਇ ॥੮॥੪॥**

## ਉਚਾਰਨ ਸੇਧ

**ਬਿੰਦੀ ਸਹਿਤ :** ਕਥਉਂ ।

**ਪਦ ਅਰਥ :** ਪਰਾਇਣ=ਅਧੀਨ, ਵਸ ਵਿਚ । ਪ੍ਰੀਤਮ ਰਾਉ=ਪਿਆਰਾ-ਰਾਜਾ । ਕੁਚੀਲ=

ਗੰਦਾ। ਕੁਛਿਤ=ਬਦਨਾਮ। ਬਿਕਰਾਲਾ=ਡਰਾਉਣਾ। ਠਾਕਿ ਰਹਾਏ=ਰੋਕ ਕੇ ਰਖੇ। ਓੜੁ=ਓੜਕ, ਅੰਤ। ਰਜਾਇ=ਰਜ਼ਾ ਅਨੁਸਾਰ। ਨੀਚੁ=ਨੀਵਾਂ।

**ਅਰਥ** : (ਹੇ ਭਾਈ ! ਭਾਵੇਂ) ਸਰੀਰ ਵਿਚ ਸਚਾ (ਪ੍ਰਭੂ ਵਸਦਾ ਹੈ ਪਰ) ਗੁਰੂ ਦੁਆਰਾ ਹੀ (ਉਸ ਨਾਲ) ਪ੍ਰੇਮ (ਲਗਦਾ ਹੈ)। ਨਾਮ (ਸਿਮਰਨ) ਤੋਂ ਬਿਨਾ (ਜੀਵ) ਨਿਜ-ਅਸਥਾਨ ਤੇ ਨਹੀਂ (ਅਪੜ ਸਕਦਾ)। (ਉਹ) ਪਿਆਰਾ (ਹਰੀ) ਰਾਜਾ ਪ੍ਰੇਮ ਦੇ ਵਸ ਹੈ, (ਜਿਸ ਜੀਵ ਉਤੇ ਪ੍ਰਭੂ ਆਪਣੀ) ਨਦਰ ਕਰੇ ਤਾਂ (ਉਹ ਮਨੁੱਖ) ਨਾਮ ਨੂੰ ਸਮਝਦਾ ਹੈ ।੫।

(ਹੇ ਭਾਈ !) ਮਾਇਆ ਦਾ ਮੋਹ ਸਾਰਾ ਬੰਧਨ ਰੂਪ ਹੈ, (ਇਸ ਵਿੱਚ ਲਗ ਕੇ) ਮਨਮੁਖ ਗੰਦੇ, ਬਦਨਾਮ ਦੇ ਡਰਾਉਣੇ (ਬਣ ਜਾਂਦੇ ਹਨ)। ਸਤਿਗੁਰੂ ਨੂੰ ਸੇਵ ਕੇ (ਜਦੋਂ) ਮਾਇਆ ਦਾ ਬੰਧਨ ਦੂਰ ਹੁੰਦਾ ਹੈ, (ਤਾਂ)ਅੰਮ੍ਰਿਤ ਨਾਮ (ਜੋ) ਸੁਖ ਰੂਪ ਹੈ (ਜੀਵ ਨੂੰ) ਸਦਾ (ਆਪਣੇ)ਨਾਲ (ਵਸਦਾ ਪ੍ਰਤੀਤ ਹੁੰਦਾ ਹੈ)।੬।

(ਹੇ ਭਾਈ !) ਗੁਰੂ ਅਨੁਸਾਰੀ ਸਿਖ (ਵਾਹਿਗੁਰੂ ਨੂੰ) ਬੁੱਝਦਾ ਹੈ (ਕਿਉਂਕਿ ਉਹ) ਇਕ (ਨਾਮ) ਦੀ ਲਿਵ ਲਾਈ ਰਖਦਾ ਹੈ। (ਉਹ) ਨਿਜ ਸਰੂਪ ਵਿਚ ਵਸਦਾ ਹੈ (ਤੇ) ਸੱਚ ਵਿੱਚ ਸਮਾਇਆ ਰਹਿੰਦਾ ਹੈ। (ਇਸ ਤਰ੍ਹਾਂ ਉਹ) ਜਨਮ ਮਰਣ ਨੂੰ ਰੋਕ ਕੇ ਰਖਦਾ ਹੈ (ਅਤੇ) ਪੂਰੇ ਗੁਰੂ ਤੋਂ ਇਹ ਮਤਿ ਪ੍ਰਾਪਤ ਕਰਦਾ ਹੈ ।੭।

ਕਥਨੀ ਦੁਆਰਾ (ਮੈਂ ਉਸ ਪ੍ਰਭੂ ਨੂੰ ਕੀ) ਕੱਥਾਂ? ਉਸ ਦਾ (ਤਾਂ) ਓੜਕ ਹੀ ਨਹੀਂ ਆਉਂਦਾ (ਭਾਵ ਉਹ ਅਕੱਥ ਹੈ)। ਗੁਰੂ ਤੋਂ ਪੁਛ ਕੇ (ਮੈਂ) ਵੇਖ ਲਿਆ ਹੈ (ਕਿ ਪ੍ਰਭੂ ਤੋਂ ਬਿਨਾਂ) ਹੋਰ (ਕੋਈ ਸੁਖ ਦੇਣ ਵਾਲਾ) ਦਰੁ ਨਹੀਂ ਹੈ। ਨੀਵਾਂ ਨਾਨਕ ਸੁਰਤਿ ਜੋੜ ਕੇ (ਇਹ ਤੱਤ ਵੀਚਾਰ) ਆਖਦਾ ਹੈ ਕਿ ਦੁਖ ਅਤੇ ਸੁਖ ਉਸ (ਪ੍ਰਭੂ ਦੇ) ਭਾਣੇ ਵਿਚ (ਹੀ ਜੀਵ ਨੂੰ ਰਬੀ) ਰਜ਼ਾ ਅਨੁਸਾਰ (ਮਿਲਦੇ ਹਨ) ।੮।੪।

## ਸਾਰੰਸ਼ ਅਤੇ ਸਿਧਾਂਤ

'ਹਉਮੈ' ਵਿਚ ਸੁਖ ਨਹੀਂ, ਦੁਖ ਹੀ ਦੁਖ ਹੈ। 'ਹਉ' ਮਨ ਦੀ ਮਤਿ ਹੈ । ਜਿਸ ਮਤਿ ਉਤੇ 'ਹਉ' ਦੀ ਲੇਸ ਹੈ, ਉਸ ਨੂੰ ਝੂਠੇ ਰਸਾਂ ਦਾ ਸੁਆਦ ਪਿਆ ਹੋਇਆ ਹੈ। ਇਸ ਸ਼ਬਦ ਦੀ ਰਹਾਉ ਵਾਲੀ ਪੰਗਤੀ ਦਾ ਭਾਵ ਇਹ ਹੈ ਕਿ ਸੰਸਾਰਕ ਬ੍ਰਿਤੀ ਵਾਲਾ ਮਨੁੱਖ ਪੱਕਾ ਜੁਆਰੀਆ ਹੈ। ਜੁਆਰੀਏ ਦਾ ਜੂਏ ਵਿੱਚ ਚਿਤ ਹੁੰਦਾ ਹੈ, ਉਸ ਨੂੰ ਨਾਮ ਨਹੀਂ ਚੰਗਾ ਲਗਦਾ ਅਤੇ ਉਹ ਨਾਮ ਵਿਸਾਰ ਕੇ ਦੁਨਿਆਵੀ ਸੁਖ ਮੰਗਦਾ ਹੈ। ਪਰ ਇਸ ਤਰ੍ਹਾਂ ਸੁਖ ਕਿਵੇਂ ਪ੍ਰਾਪਤ ਹੋਵੇ? ਬਾਬਾ ਫ਼ਰੀਦ ਜੀ ਦੇ ਵਾਕ ਹਨ:-

**ਫਰੀਦਾ ਲੋੜੈ ਦਾਖ ਬਿਜਉਰੀਆਂ, ਕਿਕਰਿ ਬੀਜੈ ਜਟੁ ॥**
**ਹੰਢੈ ਉਂਨ ਕਤਾਇਦਾ, ਪੈਧਾ ਲੋੜੈ ਪਟੁ ॥** [ਪੰਨਾ ੧੩੭੯

ਗੁਰ-ਸ਼ਬਦ ਦੀ ਕਮਾਈ ਨਾਲ ਸੁਖ, ਮਿਲਦਾ ਹੈ। ਜਿਹੜਾ ਮਨੁੱਖ ਆਪਣੇ ਗਲ ਵਿੱਚ ਵਿਕਾਰਾਂ ਦਾ ਹਾਰ ਪ੍ਰੋ ਲਵੇ ਉਸ ਉਤੇ ਕਾਮ ਨੇ ਸਵਾਰ ਹੋਣਾ ਹੀ ਹੋਣਾ ਹੈ। ਲੋੜ ਹੈ, ਸਚੀ ਬਾਣੀ ਦੁਆਰਾ ਹਰੀ ਦੇ ਗੁਣ ਗਾਉਣ ਤੇ ਗੁਰਮਤਿ ਦੁਆਰਾ ਹਿਰਦੇ ਵਿੱਚ ਨਾਮ ਵਸਾਉਣ ਦੀ। ਅੰਮ੍ਰਿਤ ਨਾਮ ਸਮੂਹ ਸੁੱਖਾਂ

ਦਾ ਦਾਤਾ ਹੈ ਜੋ ਜੀਵ ਦੇ ਨਾਲ ਰਬੀ ਦਰਬਾਰ ਵਿੱਚ ਜਾਂਦਾ ਹੈ। ਸਹੀ ਅਰਥਾਂ ਵਿਚ ਨਾਮ ਹੀ ਸਾਰ ਵਸਤੂ ਹੈ, ਬਾਕੀ ਸਾਰੀ ਖੇਡ ''ਚਲੇ ਜੁਆਰੀ ਦੁਇ ਹਥ ਝਾਰਿ'' ਵਾਲੀ ਹੈ।

ਵਾਹਿਗੁਰੂ ਜੀ ਨਾਲ ਲਿਵ ਜੋੜਨੀ ਸਭ ਤੋਂ ਉਤਮ ਤੇ ਨਿਰਮਲ ਕ੍ਰਿਆ ਹੈ। ਦ੍ਵੈਤ-ਕ੍ਰਿਆ ਲਿਵ ਤੋਂ ਦੂਰ ਲਿਜਾਂਦੀ ਹੈ, ਧੰਧਿਆਂ ਵਿਚ ਫਸਾਂਦੀ ਹੈ। ਮਾਇਕੀ ਕੰਮਾਂ ਨਾਲ ਦੁਖ ਸੁਖ ਦੋਵੇਂ ਜੁੜੇ ਹੋਏ ਹਨ। ਜਦੋਂ ਪ੍ਰਭੂ ਨਦਰ ਕਰਦਾ ਹੈ ਤਦੋਂ ਜੀਵ ਨੂੰ ਨਾਮ ਦੀ ਮਹਾਨਤਾ ਦਾ ਗਿਆਨ ਹੁੰਦਾ ਹੈ। ਫਿਰ ਨਦਰਾਏ ਹੋਏ ਮਨੁੱਖ ਦੇ ਮੂੰਹ ਚੋਂ ਗੁਰਬਾਣੀ ਦੀ ਇਹ ਪੰਗਤੀ ਨਿਕਲਦੀ ਹੈ :-

**ਮੈ ਛਡਿਆ ਸਭੋ ਧੰਧੜਾ ॥ ਗੋਸਾਈ ਸੇਵੀ ਸਚੜਾ ॥**

**ਨਉ ਨਿਧਿ ਨਾਮੁ ਨਿਧਾਨੁ ਹਰਿ, ਮੈ ਪਲੈ ਬਧਾ ਛਿਕਿ ਜੀਉ ॥** [ਪੰਨਾ ੭੩

**ਗਉੜੀ ਮਹਲਾ ੧ ॥ ਦੂਜੀ ਮਾਇਆ, ਜਗਤ ਚਿਤ ਵਾਸੁ ॥ ਕਾਮ ਕ੍ਰੋਧ ਅਹੰਕਾਰ ਬਿਨਾਸੁ ॥ ੧ ॥ ਦੂਜਾ ਕਉਣੁ ਕਹਾ, ਨਹੀ ਕੋਈ ॥ ਸਭ ਮਹਿ, ਏਕੁ ਨਿਰੰਜਨੁ ਸੋਈ ॥ ੧ ॥ ਰਹਾਉ ॥ ਦੂਜੀ ਦੁਰਮਤਿ, ਆਖੈ ਦੋਇ ॥ ਆਵੈ ਜਾਇ, ਮਰਿ ਦੂਜਾ ਹੋਇ ॥ ੨ ॥ ਧਰਣਿ ਗਗਨਿ, ਨਹ ਦੇਖਉ ਦੋਇ ॥ ਨਾਰੀ ਪੁਰਖ, ਸਬਾਈ ਲੋਇ ॥ ੩ ॥ ਰਵਿ ਸਸਿ ਦੇਖਉ, ਦੀਪਕ ਉਜਿਆਲਾ ॥ ਸਰਬ ਨਿਰੰਤਰਿ ਪ੍ਰੀਤਮੁ ਬਾਲਾ ॥ ੪ ॥**

## ਉਚਾਰਨ ਸੇਧ

**ਬਿੰਦੀ ਸਹਿਤ :** ਕਹਾਂ, ਨਹੀਂ, ਮਹਿਂ, ਦੇਖਉਂ।

**ਪਦ ਅਰਥ:** ਵਾਸੁ=ਨਿਵਾਸ, ਵਾਸਾ। ਕਹਾ=ਕਿਥੇ?। ਕੋਇ=ਦ੍ਵੈਤ ਵਾਲੀ (ਗਲ)। ਧਰਣਿ=ਧਰਤੀ ਉਤੇ। ਗਗਨਿ=ਅਸਮਾਨ ਵਿੱਚ। ਸਬਾਈ ਲੋਇ=ਸਾਰੀ ਸ੍ਰਿਸ਼ਟੀ ਵਿੱਚ। ਉਜਿਆਲਾ=ਚਾਨਣਾ। ਬਾਲਾ=ਜੁਆਨ।

**ਅਰਥ :** ਦ੍ਵੈਤ (ਪੈਦਾ ਕਰਨ ਵਾਲੀ) ਮਾਇਆ ਵਿਚ ਜਗਤ ਦੇ ਚਿਤ ਦਾ ਵਾਸਾ ਹੈ। ਕਾਮ, ਕ੍ਰੋਧ, ਹੰਕਾਰ (ਵਿਕਾਰ ਆਦਿ) ਦਾ (ਪ੍ਰਭਾਵ ਜਗਤ ਨੂੰ) ਨਾਸ਼ (ਕਰ ਰਿਹਾ ਹੈ) ।੧।

(ਪ੍ਰਭੂ ਤੋਂ ਬਿਨਾਂ) ਦੂਜਾ ਕੌਣ ਹੈ? (ਦੂਜਾ ਕਿਸ ਨੂੰ ਆਖਾਂ?) ਕਿਥੇ ਹੈ? (ਜੇ ਗਿਆਨ ਨੇਤਰਾਂ ਨਾਲ ਵੇਖੀਏ ਤਾਂ ਦੂਜਾ) ਕੋਈ ਨਹੀਂ ਹੈ। ਸਾਰਿਆਂ ਵਿੱਚ ਓਹ ਮਾਇਆ ਤੋਂ ਰਹਿਤ ਇਕ (ਕਰਤਾ ਪੁਰਖ ਹੀ ਵਿਆਪਕ ਹੋ ਰਿਹਾ ਹੈ) ।੧।ਰਹਾਉ।

(ਹਾਂ) ਦੂਜੀ ਖੋਟੀ ਮਤਿ ਹੈ (ਜੋ) ਦ੍ਵੈਤ ਵਾਲੀ (ਗਲ) ਆਖਦੀ ਹੈ (ਇਸ ਨਾਲ ਮੋਹ ਦੇ ਫਲਸਰੂਪ ਹੀ ਜੀਵ) ਜੰਮਦਾ, ਮਰਦਾ ਹੈ (ਅਤੇ) ਮਰ ਕੇ (ਫਿਰ) ਦੂਜਾ (ਜਨਮ) ਹੁੰਦਾ ਹੈ ।੨।

ਧਰਤੀ ਤੇ ਅਸਮਾਨ (ਅਥਵਾ) ਸਾਰੀ ਸ੍ਰਿਸ਼ਟੀ ਵਿਚ (ਜਿਤਨੇ ਵਸਣ ਵਾਲੇ) ਪੁਰਸ਼ ਤੇ ਇਸਤਰੀਆਂ ਹਨ ਉਨ੍ਹਾਂ ਵਿੱਚ ਮੈਂ (ਇਕ ਪ੍ਰਭੂ ਤੋਂ ਬਿਨਾ) ਦੂਜਾ ਨਹੀਂ ਵੇਖਦਾ ਹਾਂ ।੩।

(ਜੋ ਮੈਂ) ਚੰਨ, ਸੂਰਜ (ਅਤੇ) ਦੀਵਿਆਂ ਦਾ ਚਾਨਣਾ ਵੇਖਦਾ ਹਾਂ (ਇਨ੍ਹਾਂ) ਸਾਰਿਆਂ ਵਿੱਚ ਬਾਲਾ-ਪ੍ਰੀਤਮ (ਆਪ ਹੀ) ਇਕ-ਰਸ ਹੋ ਕੇ (ਵਿਆਪਕ ਹੋ ਰਿਹਾ ਹੈ) ।੪।

**ਕਰਿ ਕਿਰਪਾ ਮੇਰਾ ਚਿਤੁ ਲਾਇਆ ॥ ਸਤਿਗੁਰਿ ਮੋ ਕਉ ਏਕੁ ਬੁਝਾਇਆ ॥੫॥ ਏਕੁ ਨਿਰੰਜਨੁ ਗੁਰਮੁਖਿ ਜਾਤਾ ॥ ਦੂਜਾ ਮਾਰਿ ਸਬਦਿ ਪਛਾਤਾ ॥੬॥ ਏਕੋ ਹੁਕਮੁ ਵਰਤੈ ਸਭ ਲੋਈ ॥ ਏਕਸੁ ਤੇ ਸਭ ਓਪਤਿ ਹੋਈ ॥੭॥ ਰਾਹ ਦੋਵੈ ਖਸਮੁ ਏਕੋ ਜਾਣੁ ॥ ਗੁਰ ਕੈ ਸਬਦਿ ਹੁਕਮੁ ਪਛਾਣੁ ॥੮॥ ਸਗਲ ਰੂਪ ਵਰਨ ਮਨ ਮਾਹੀ ॥ ਕਹੁ ਨਾਨਕ ਏਕੋ ਸਾਲਾਹੀ ॥੯॥੫॥**

## ਉਚਾਰਨ ਸੇਧ

**ਬਿੰਦੀ ਸਹਿਤ** : ਦੋਵੈਂ, ਮਾਹੀਂ।

**ਪਦ ਅਰਥ** : ਸਤਿਗੁਰਿ=ਸਤਿਗੁਰੂ ਨੇ। ਏਕੁ ਬੁਝਾਇਆ=ਇਕ ਸਮਝਾਇਆ, ਦ੍ਰਿੜ੍ਹ ਕਰਾਇਆ ਹੈ। ਲੋਈ=ਸ੍ਰਿਸ਼ਟੀ ਵਿਚ। ਰਾਹ ਦੋਵੈ=ਮਾਇਆ ਵਿਚ ਫਸਣ ਦਾ ਤੇ ਮਾਇਆ ਤੋਂ ਨਿਰਲੇਪਤਾ ਦੇ ਦੋ ਰਸਤੇ। ਓਪਤਿ=ਉਤਪਤੀ। ਵਰਨ=ਰੰਗ।

**ਅਰਥ** : (ਹੇ ਭਾਈ !) ਸਤਿਗੁਰੂ ਨੇ ਮੈਨੂੰ ਇਕੋ-ਇਕ ਸਮਝਾਇਆ (ਦ੍ਰਿੜ੍ਹ ਕਰਵਾਇਆ ਹੈ ਅਤੇ ਆਪਣੀ) ਕਿਰਪਾ ਕਰਕੇ (ਮੇਰਾ) ਚਿਤ (ਅਕਾਲ ਪੁਰਖ ਜੀ ਨੇ ਆਪਣੇ ਚਰਨਾਂ ਨਾਲ) ਜੋੜ ਦਿੱਤਾ ਹੈ।੫।

ਗੁਰੂ ਰਾਹੀਂ (ਮੈਂ) ਮਾਇਆ ਤੋਂ ਰਹਿਤ ਇਕ (ਵਾਹਿਗੁਰੂ) ਨੂੰ ਜਾਣ ਲਿਆ ਹੈ। ਦੂਜਾ (ਭਾਉ) ਮਾਰ ਕੇ ਸ਼ਬਦ ਦੁਆਰਾ ਇਕ (ਪ੍ਰਭੂ) ਨੂੰ ਪਛਾਣ ਲਿਆ ਹੈ ।੬।

(ਹੁਣ ਵਿਸ਼ਵਾਸ਼ ਆ ਗਿਆ ਹੈ ਕਿ) ਸਾਰੀ ਸ੍ਰਿਸ਼ਟੀ ਵਿੱਚ ਇਕ (ਪ੍ਰਭੂ) ਦਾ ਹੁਕਮ ਹੀ ਵਰਤ ਰਿਹਾ ਹੈ। ਇਕ (ਪ੍ਰਭੂ) ਤੋਂ ਹੀ ਸਾਰੀ (ਸ੍ਰਿਸ਼ਟੀ ਦੀ) ਉਤਪਤੀ ਹੋਈ ਹੈ ।੭।

(ਹੇ ਭਾਈ ! ਇਸ ਸੰਸਾਰ ਵਿੱਚ) ਦੋ ਰਸਤੇ ਹਨ, (ਇਕ ਮਾਇਆ ਵਿਚ ਫਸਣ ਦਾ ਤੇ ਦੂਜਾ ਮਾਇਆ ਤੋਂ ਨਿਰਲੇਪਤਾ ਦਾ, ਪਰ ਇਨ੍ਹਾਂ ਦਾ) ਮਾਲਕ ਇਕ (ਪ੍ਰਭੂ) ਨੂੰ ਹੀ ਸਮਝ। (ਹੇ ਜੀਵ ! ਤੈਨੂੰ ਚਾਹੀਦਾ ਹੈ ਕਿ ਤੂੰ) ਗੁਰੂ ਦੇ ਸ਼ਬਦ ਦੁਆਰਾ (ਹਰੀ ਦਾ) ਹੁਕਮ ਪਛਾਣ ।੮।

(ਤੱਤ ਇਹ ਹੈ ਕਿ) ਸਾਰੇ ਰੂਪ ਰੰਗ, ਮਨ ਦੇ ਅੰਦਰ ਹਨ। (ਇਸ ਲਈ) ਨਾਨਕ ਆਖ (ਕਿ ਹੇ ਜੀਵ !) ਇਕ (ਸਰਬ ਰੰਗੀ ਪ੍ਰਭੂ) ਨੂੰ ਹੀ ਸਲਾਹੁੰਦਾ ਰਹੁ ।੯।੫।

## ਸਾਰੰਸ਼ ਅਤੇ ਸਿਧਾਂਤ

ਸਾਰੀ ਸ੍ਰਿਸ਼ਟੀ ਇਕ ਸਿਰਜਣਹਾਰ ਨੇ ਪੈਦਾ ਕੀਤੀ ਹੈ। ਧਰਤੀ ਅਤੇ ਆਕਾਸ਼, ਚੰਨ ਅਤੇ ਸੂਰਜ ਨਾਰੀ ਅਤੇ ਪੁਰਖ ਸਾਡੇ ਮਨ ਨੇ ਦੋ ਮਨੇ ਹਨ ਪਰ ਸਤਿਗੁਰੂ ਜੀ ਨੇ ਸਮਝਾ ਦਿਤਾ ਹੈ ''ਏਕੋ ਹੈ ਭਾਈ

ਏਕੋ ਹੈ'' ਇਹ ਪ੍ਰਭੂ ਦੀ ਖੇਡ ਹੈ। ਦੋਹਾਂ ਤੋਂ ਬਿਨਾ ਖੇਡ ਹੋ ਨਹੀਂ ਸਕਦੀ :- ''ਆਪੀਨੈ ਆਪੁ ਸਾਜਿਓ, ਆਪੀਨੈ ਰਚਿਓ ਨਾਉ ॥ ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ'' (ਪੰਨਾ ੪੬੩) ਪਰ ਆਖਰ ਖੇਡ ਇਕ ਤੇ ਹੀ ਮੁਕਦੀ ਹੈ :-

**ਏਕੁ ਹੈ ॥ ਅਨੇਕ ਹੈ ॥ ਫਿਰਿ ਏਕੁ ਹੈ ॥**

ਇਸ ਸ਼ਬਦ ਦੀ ਰਹਾਉ ਵਾਲੀ ਪੰਗਤੀ ਜੋ ਕੇਂਦਰੀ ਭਾਵ ਨਾਲ ਭਰਪੂਰ ਹੈ, ਇਹ ਸੋਝੀ ਕਰਾਉਂਦੀ ਹੈ ਕਿ ਸੰਸਾਰ ਵਿਚ ਇਕੋ ਇਕ ਹੀ ਮਾਇਆ ਰਹਿਤ ਹਸਤੀ ਹੈ, ਦੂਜਾ ਕੋਈ ਨਹੀਂ, ਜਿਸ ਦਾ ਜ਼ਿਕਰ ਕੀਤਾ ਜਾ ਸਕੇ। ਹਾਂ, ਜੇ ਕੋਈ ਦੂਜੀ ਵਸਤੂ ਨਜ਼ਰੀ ਪੈਂਦੀ ਹੈ ਤਾਂ ਓਹ ਖੋਟੀ ਮਤਿ ਕਰਕੇ ਹੈ।

ਸਿਧਾਂਤ ਇਹ ਹੈ :-

**ਪੁਰਖ ਮਹਿ ਨਾਰਿ, ਨਾਰਿ ਮਹਿ ਪੁਰਖਾ, ਬੂਝਹੁ ਬ੍ਰਹਮ ਗਿਆਨੀ॥[ਪੰਨਾ ੮੭੯**

ਭਾਵ ਇਕ ਪਰਮੇਸ਼ਰ ਤੋਂ ਸਾਰੀ ਦ੍ਰਿਸ਼ਟੀ ਦੀ ਉਤਪਤੀ ਤੇ ਪਰਲੋ ਹੁੰਦੀ ਹੈ। ਗੁਰੂ ਮਹਾਰਾਜ ਦੇ ਵਾਕ ਹਨ:-

**ਓਪਤਿ ਪਰਲਉ ਪ੍ਰਭ ਤੇ ਹੋਵੈ, ਇਹ ਬੀਚਾਰੀ ਹਰਿ ਜਨੀ ॥ [ਪੰਨਾ ੧੧੮੬**

ਅੰਤ ਨੂੰ ਸੇਧ ਇਹ ਦਿਤੀ ਹੈ ਕਿ ਸਾਈਂ ਦੀ ਸਿਫਤ ਸਲਾਹ ਵਾਲੇ ਮਾਰਗ ਤੇ ਟੁਰੋ, ਸਾਕਤਾਂ ਵਾਲਾ ਰਸਤਾ ਛਡੋ, ਲਿਵ ਦੀ ਡੋਰੀ ਪਕੜੋ, ਹੁਕਮੀ ਬੰਦੇ ਬਣੋ ਫਿਰ ਸੰਸਾਰ ਸਾਗਰ ਤੋਂ ਤਤਕਾਲ ਪਾਰ ਹੋ ਜਾਓਗੇ। ਜੇ ਗਹੁ ਨਾਲ ਸਾਰੇ ਸ਼ਬਦ ਵਿਚ ਦਿਤੇ ਭਾਵ ਨੂੰ ਇਕਠਾ ਕਰੀਏ ਤਾਂ ਇਹ ਸਾਰੀ ਕ੍ਰਿਆ ਬ੍ਰਹਮ ਦ੍ਰਿਸ਼ਟੀ ਦੀ ਲਖਾਇਕ ਹੈ :-

**ਬ੍ਰਹਮ ਗਿਆਨੀ ਕੈ ਏਕੈ ਰੰਗ॥ ਬ੍ਰਹਮ ਗਿਆਨੀ ਕੈ ਬਸੈ ਪ੍ਰਭੁ ਸੰਗ॥[ਪੰਨਾ ੨੭੩**

ਬ੍ਰਹਮ ਗਿਆਨੀ ਸਮਾਨ ਦ੍ਰਿਸ਼ਟੀ ਵਾਲਾ ਹੁੰਦਾ ਹੈ ਜਿਸ ਨੂੰ ਹਰ ਪਾਸੇ ਪ੍ਰਭੂ ਦੇ ਉਜਲ ਦੀਦਾਰ ਤੋਂ ਬਿਨਾ ਦੂਜੀ ਕੋਈ ਵਸਤੂ ਦਿਖਾਈ ਨਹੀਂ ਦਿੰਦੀ। ਸੋ ਸਭ ਖੇਡ ਏਕੋ ਦੀ ਹੈ।

**ਗਉੜੀ ਮਹਲਾ ੧ ॥ ਅਧਿਆਤਮ ਕਰਮ ਕਰੇ, ਤਾ ਸਾਚਾ ॥ ਮੁਕਤਿ ਭੇਦੁ ਕਿਆ ਜਾਣੈ, ਕਾਚਾ ॥ ੧ ॥ ਐਸਾ ਜੋਗੀ, ਜੁਗਤਿ ਬੀਚਾਰੈ ॥ ਪੰਚ ਮਾਰਿ ਸਾਚੁ ਉਰਿ ਧਾਰੈ ॥ ੧ ॥ ਰਹਾਉ ॥ ਜਿਸ ਕੈ ਅੰਤਰਿ ਸਾਚੁ ਵਸਾਵੈ ॥ ਜੋਗ ਜੁਗਤਿ ਕੀ ਕੀਮਤਿ ਪਾਵੈ ॥ ੨ ॥ ਰਵਿ ਸਸਿ ਏਕੋ ਗ੍ਰਿਹਿ ਉਦਿਆਨੈ ॥ ਕਰਣੀ ਕੀਰਤਿ, ਕਰਮ ਸਮਾਨੈ ॥ ੩ ॥ ਏਕ ਸਬਦ, ਇਕ ਭਿਖਿਆ ਮਾਗੈ ॥ ਗਿਆਨੁ ਧਿਆਨੁ, ਜੁਗਤਿ ਸਚੁ ਜਾਗੈ ॥ ੪ ॥**

ਉਚਾਰਨ ਸੇਧ

**ਬਿੰਦੀ ਸਹਿਤ :** ਤਾਂ, ਮਾਂਗੈ ।

**ਪਦ ਅਰਥ** : ਅਧਿਆਤਮ ਕਰਮ=ਜੀਵ ਆਤਮਾ ਦੀ ਪ੍ਰਗਤੀ ਲਈ ਕੀਤੇ ਨਿਸ਼ਕਾਮ ਕਰਮ। ਉਰਿ=ਹਿਰਦੇ ਵਿੱਚ। ਧਾਰੈ=ਟਿਕਾਉਂਦਾ ਹੈ, ਦ੍ਰਿੜ੍ਹ ਕਰਦਾ ਹੈ। ਰਵਿ=ਸੂਰਜ। ਸਸਿ=ਚੰਦਰਮਾ। ਗ੍ਰਿਹ=ਘਰ। ਉਦਿਆਨੈ=ਜੰਗਲ, ਉਜਾੜ ਵਿੱਚ।

**ਅਰਥ** : (ਜੇ ਮਨੁੱਖ) ਜੀਵ-ਆਤਮਾ ਦੀ ਪ੍ਰਗਤੀ ਲਈ ਨਿਸ਼ਕਾਮ ਕਰਮ ਕਰੇ ਤਾਂ (ਉਹ) ਸੱਚਾ (ਕਿਹਾ ਜਾ ਸਕਦਾ ਹੈ)। (ਜਿਹੜਾ ਸਾਕਾਮ ਕਰਮ ਕਰਦਾ ਹੈ, ਉਹ) ਕੱਚਾ (ਮਨੁੱਖ) ਮੁਕਤੀ ਦਾ ਭੇਦ ਕੀ ਸਮਝ ਸਕਦਾ ਹੈ? (ਭਾਵ ਨਹੀਂ ਸਮਝ ਸਕਦਾ) ।੧।

ਇਹੋ ਜਿਹਾ (ਕੋਈ ਵਿਰਲਾ) ਜੋਗੀ (ਨਾਮ-ਅਭਿਆਸੀ ਪੁਰਸ਼ ਹੈ, ਜਿਹੜਾ ਨਿਸ਼ਕਾਮ ਕਰਮਾਂ ਦੀ) ਜੁਗਤੀ ਨੂੰ ਵੀਚਾਰਦਾ ਹੈ। ਪੰਜ (ਕਾਮ, ਕ੍ਰੋਧ, ਲੋਭ, ਮੋਹ, ਹੰਕਾਰ) ਮਾਰ ਕੇ (ਨਿਰੋਲ) ਸਚ ਨੂੰ ਹਿਰਦੇ ਵਿਚ ਟਿਕਾਉਂਦਾ ਹੈ ।੧।ਰਹਾਉ।

(ਹੇ ਭਾਈ ! ਪ੍ਰਭੂ) ਜਿਸ (ਮਨੁੱਖ) ਦੇ ਅੰਦਰ ਸਚ ਵਸਾ ਦਿੰਦਾ ਹੈ, (ਉਹ ਮਨੁੱਖ ਹੀ) ਜੋਗ ਜੁਗਤਿ ਦੀ (ਸਹੀ ਕਦਰ) ਕੀਮਤ ਪਾਉਂਦਾ ਹੈ ।੨।

(ਅਜਿਹਾ ਜੋਗੀ) ਚੰਨ ਵਿੱਚ ਸੂਰਜ ਵਿਚ, ਘਰ ਤੇ ਜੰਗਲ ਵਿਚ (ਸਭ ਥਾਂ ਤੇ) ਇਕ (ਓਅੰਕਾਰ ਦਾ ਪ੍ਰਕਾਸ਼ ਵੇਖਦਾ ਹੈ)। (ਉਹ ਪ੍ਰਭੂ ਦੀ) ਕੀਮਤਿ ਵਾਲੀ ਕਰਣੀ (ਅਤੇ ਹੋਰ ਸਾਰੇ) ਕਰਮ ਇਕ ਸਾਰ (ਕਮਾਉਂਦਾ ਹੈ) ।੩।

(ਅਸਲੀ ਜੋਗੀ) ਇਕ ਸ਼ਬਦ ਦੀ ਇਕ ਭਿਖਿਆ ਮੰਗਦਾ ਹੈ (ਹੋਰ ਰਸਾਂ, ਕੱਸਾਂ ਵਲ ਨਹੀਂ ਧਾਉਂਦਾ) । (ਉਸ ਦਾ) ਗਿਆਨ ਤੇ ਧਿਆਨ (ਇਹ ਹੈ ਕਿ ਉਹ) ਸਚ ਰੂਪ ਜੁਗਤੀ ਵਿਚ ਜਾਗਦਾ ਹੈ।੪।

**ਭੈ ਰਚਿ ਰਹੈ, ਨ ਬਾਹਰਿ ਜਾਇ ॥ ਕੀਮਤਿ ਕਉਣ, ਰਹੈ ਲਿਵਲਾਇ ॥ ੫ ॥ ਆਪੇ ਮੇਲੇ, ਭਰਮੁ ਚੁਕਾਏ ॥ ਗੁਰ ਪਰਸਾਦਿ, ਪਰਮ ਪਦੁ ਪਾਏ ॥ ੬ ॥ ਗੁਰ ਕੀ ਸੇਵਾ, ਸਬਦੁ ਵੀਚਾਰੁ ॥ ਹਉਮੈ ਮਾਰੇ ਕਰਣੀ ਸਾਰੁ ॥ ੭ ॥ ਜਪ ਤਪ ਸੰਜਮ, ਪਾਠ ਪੁਰਾਣੁ ॥ ਕਹੁ ਨਾਨਕ, ਅਪਰੰਪਰ ਮਾਨੁ ॥੮॥੬॥**

**ਪਦ ਅਰਥ** : ਭੈ=(ਰਬੀ) ਡਰ ਵਿਚ। ਰਚਿ ਰਹੈ=ਰਚਿਆ ਰਹਿੰਦਾ ਹੈ। ਰਹੈ ਲਿਵ ਲਾਇ= ਲਿਵ ਵਿੱਚ ਜੁੜਿਆ ਰਹਿੰਦਾ ਹੈ। ਭਰਮ ਚੁਕਾਏ=ਭਰਮ ਦੂਰ ਕਰਦਾ ਹੈ। ਸਾਰੁ=ਸ੍ਰੇਸ਼ਟ। ਪਰੰਪਰ=ਪਰੇ ਤੋਂ ਪਰੇ। ਮਾਨੁ=ਮੰਨ ਲੈਂਦਾ ਹੈ।

**ਅਰਥ** : (ਉਹ ਜੋਗੀ ਰਬੀ) ਡਰ ਵਿੱਚ ਰਚਿਆ ਰਹਿੰਦਾ ਹੈ; (ਰਬੀ-ਭੈ ਦੇ ਘੇਰੇ ਚੋਂ) ਬਾਹਰ ਨਹੀਂ ਜਾਂਦਾ। (ਜਿਹੜਾ ਹਰ ਵੇਲੇ ਨਾਮ ਦੀ) ਲਿਵ ਵਿੱਚ ਜੁੜਿਆ ਰਹਿੰਦਾ ਹੈ (ਅਜਿਹੇ ਮਨੁੱਖ ਦੀ) ਕੀਮਤ ਕੌਣ ਪਾ ਸਕਦਾ ਹੈ? (ਭਾਵ ਕੋਈ ਕੀਮਤ ਨਹੀਂ ਪਾ ਸਕਦਾ) ।੫।

(ਹੇ ਭਾਈ ! ਪ੍ਰਭੂ) ਆਪ ਹੀ (ਅਜਿਹੇ ਜੋਗੀ ਨੂੰ ਆਪਣੇ ਨਾਲ) ਮੇਲ ਕੇ (ਉਸ ਦਾ) ਭਰਮ ਦੂਰ ਕਰਦਾ ਹੈ। ਗੁਰੂ ਦੀ ਕਿਰਪਾ ਨਾਲ (ਉਹ) ਪਰਮਪਦ ਪ੍ਰਾਪਤ ਕਰਦਾ ਹੈ ।੬।

(ਗੁਰੂ ਦੇ) ਸ਼ਬਦ ਦੀ ਵੀਚਾਰ ਗੁਰੂ ਦੀ ਸੇਵਾ ਹੈ। ਹਉਮੈ ਨੂੰ ਮਾਰ ਕੇ (ਜਗਿਆਸੂ ਦੀ) ਕਰਣੀ ਸ੍ਰੇਸ਼ਟ (ਹੋ ਜਾਂਦੀ ਹੈ) ।੭।

ਨਾਨਕ ! ਆਖ (ਕਿ ਜੋ ਜੋਗੀ) ਬੇਅੰਤ ਪ੍ਰਭੂ ਨੂੰ ਮੰਨ ਲੈਂਦਾ ਹੈ (ਉਸ) ਵਿੱਚ ਜਪ, ਤਪ, ਸੰਜਮ ਪਾਠ-ਪੁਰਾਣ (ਆਦਿ ਸਭ ਕੁਝ ਆ ਜਾਂਦਾ ਹੈ।੮।੯।

## ਅਰਥ ਭੇਦ ਅਤੇ ਨਿਰਣੈ

**ਗਿਆਨੁ ਧਿਆਨੁ ਜੁਗਤਿ ਸਚੁ ਜਾਗੈ ॥**

ਵੱਖ ਵੱਖ ਅਰਥ :

੨) (ਉਹ) 'ਸਚ' ਦੇ ਗਿਆਨ ਤੇ ਧਿਆਨ ਦੀ ਜੁਗਤੀ (ਵਿੱਚ ਸਦਾ ਜਾਗੈ) ਸਾਵਧਾਨ ਰਹਿੰਦਾ ਹੈ। [ਪੰਡਿਤ ਨਰੈਣ ਸਿੰਘ

੩) ਸੱਚ ਉਸ ਅੰਦਰ ਜਾਗਿਆ (ਪ੍ਰਕਾਸ਼ਿਆ) ਹੈ (ਇਸ ਲਈ ਗਿਆਨ ਧਿਆਨ ਉਸ ਪਾਸ ਆਏ ਹਨ)। [ਸ਼ਬਦਾਰਥ

੪) (ਉਸ ਦਾ ਜਾਗਣਾ ਇਹ ਹੈ ਕਿ ਉਸ ਦੇ ਅੰਦਰ) ਸਚ ਜਾਗ ਪੈਂਦਾ ਹੈ (ਇਸ ਜਾਗ੍ਰਤ ਵਿੱਚ ਹੀ) ਗਿਆਨ ਧਿਆਨ ਤੇ (ਜੋਗ ਦੀ) ਜੁਗਤਿ (ਸਭ ਓਸ ਨੂੰ ਪ੍ਰਾਪਤ ਹੋ ਜਾਂਦੀ ਹੈ)। [ਸੰ. ਪੋ.

੫) ਉਸ ਦੇ ਅੰਦਰ ਪ੍ਰਭੂ ਨਾਲ ਡੂੰਘੀ ਸਾਂਝ ਪੈਂਦੀ ਹੈ, ਉਸ ਦੀ ਉਚੀ ਸੁਰਤਿ ਜਾਗ ਪੈਂਦੀ ਹੈ। [ਦਰਪਣ

**ਨਿਰਣੈ** : ਗਿਆਨ ਧਿਆਨ ਪ੍ਰਾਪਤ ਕਰਨ ਲਈ ਸੰਸਾਰ ਵਿਚ ਅਨੇਕ ਪ੍ਰਕਾਰ ਦੀਆਂ ਜੁਗਤੀਆਂ ਅਥਵਾ ਸਾਧਨ ਹਨ ਪਰ ਉਨ੍ਹਾਂ ਨਾਲ ਆਤਮਿਕ ਜਾਗ੍ਰਤੀ ਨਹੀਂ ਆਉਂਦੀ। ਸੱਚ ਸੁੱਤਾ ਹੋਇਆ ਨਹੀਂ, ਜਿਹੜਾ ਕਿ ਜਾਗ ਪੈਂਦਾ ਹੈ। ਜਦੋਂ ਸਤਿਗੁਰੂ ਪਾਸੋਂ ਸਚ ਰੂਪ ਜੁਗਤੀ ਪ੍ਰਾਪਤ ਹੁੰਦੀ ਹੈ ਤਾਂ ਉਸ ਦੀ ਕਮਾਈ ਨਾਲ ਜੀਵਨ ਕਿਰਿਆ ਵਿਚ ਤਬਦੀਲੀ ਆ ਜਾਂਦੀ ਹੈ। ਉਸ ਦੀ ਸਥਿਤੀ ਇਹ ਬਣ ਜਾਂਦੀ ਹੈ :-

**ਸਚੁ ਕਰਣੀ ਸਚੁ ਤਾ ਕੀ ਰਹਤ॥ ਸਚੁ ਹਿਰਦੈ ਸਤਿ ਮੁਖਿ ਕਹਤ॥** [ਪੰਨਾ ੨੮੩

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਗੁਰਮਤਿ ਅਨੁਸਾਰ ਸਚੇ ਜੋਗੀ ਦੀ ਨਿਸ਼ਾਨੀ ਇਹ ਦਸੀ ਹੈ ਕਿ ਉਹ ਸਚੁ ਸਰੂਪ ਨੂੰ ਸਦਾ ਹਿਰਦੇ ਵਿਚ ਵਸਾਈ ਰਖਦਾ ਹੈ। ਉਹ ਕੇਵਲ ਕਥਨੀ ਵਿਚ ਨਹੀਂ ਪੈਂਦਾ। ਉਹ ਕੇਵਲ ਅਧਿਆਤਮਿਕ ਕਰਮਾਂ ਵਿਚ ਹੀ ਵਿਸ਼ਵਾਸ਼ ਨਹੀਂ ਰਖਦਾ, ਸਗੋਂ ਕਰਣੀ ਦੇ ਖੇਤਰ ਵਿਚ ਵੀ ਪੂਰਾ

ਉਤਰਦਾ ਹੈ। ਅਧਿਆਤਮੀ ਪੁਰਸ਼ ਦੀ ਨਿਸ਼ਾਨੀ ਇਹ ਹੈ :-

**ਅਧਿਆਤਮੀ, ਹਰਿ ਗੁਣਤਾਸੁ ਮਨਿ ਜਪਹਿ ਏਕੁ ਮੁਰਾਰਿ ॥** [ਪੰਨਾ ੩੮

ਗੁਰਮਤਿ ਜੋਗ ਆਪਣੇ ਅਨੁਆਈ ਨੂੰ ਛੱਡ ਕੇ ਬਾਹਰ ਜੰਗਲਾਂ, ਮੜੀਆਂ ਮਸਾਣਾਂ ਵਿੱਚ ਜਾਣ ਦੀ ਆਗਿਆ ਨਹੀਂ ਦਿੰਦਾ, ਸਗੋਂ ਵਿਰੋਧ ਕਰਦਾ ਹੈ :-

**ਮੜੀ ਮਸਾਣੀ ਮੂੜੇ ਜੋਗੁ ਨਾਹੀ ॥** [ਪੰਨਾ ੧੧੯੦

ਗ੍ਰਿਹਸਤੀ ਜੀਵਨ ਵਿਚ ਮੋਹ ਮਾਇਆ ਤੋਂ ਨਿਰਲੇਪ ਰਹਿਣਾ ਹੀ ਸਚਾ ਜੋਗ ਹੈ। ਸਚਾ ਜੋਗੀ ਉਹ ਹੈ ਜੋ ਗੁਰੂ ਦੀ ਸੇਵਾ ਕਰਦਾ ਹੈ, ਸ਼ਬਦ ਵੀਚਾਰ ਦੁਆਰਾ ਹਉਮੈ ਨੂੰ ਮਾਰਦਾ ਹੈ, ਰਬੀ-ਭੈ ਵਿਚ ਰਹਿੰਦਾ ਹੈ ਤੇ ਇਕੋ ਸ਼ਬਦ ਦੀ ਭਿਖਿਆ ਰਾਹੀਂ ਪਰਮ ਪਦਵੀ ਨੂੰ ਪ੍ਰਾਪਤ ਹੁੰਦਾ ਹੈ। ਅਧਿਆਤਮਿਕ ਖੇਤਰ ਵਿੱਚ ਓਹੀ ਕਰਮ ਸਚੇ ਗਿਣੇ ਜਾਂਦੇ ਹਨ ਜੋ ਜੀਵ-ਆਤਮਾ ਨੂੰ ਉਚੀ ਟੀਸੀ (ਪਰਮ ਪਦ) ਤੇ ਪਹੁੰਚਾਂਦੇ ਹਨ। ਜਿਹੜਾ ਮਨੁੱਖ ਕਾਮ, ਕ੍ਰੋਧ, ਅਹੰਕਾਰ ਆਦਿ ਵਿਸ਼ਿਆਂ ਨੂੰ ਮਾਰਦਾ ਹੈ ਉਸ ਦੇ ਹਿਰਦੇ ਅੰਦਰ ਹੀ ਰਬੀ-ਜੋਤਿ ਪ੍ਰਗਟ ਹੁੰਦੀ ਹੈ।

**ਗਉੜੀ ਮਹਲਾ ੧ ॥ ਖਿਮਾ ਗਹੀ, ਬ੍ਰਤੁ ਸੀਲ ਸੰਤੋਖੰ ॥ ਰੋਗੁ ਨ ਬਿਆਪੈ, ਨਾ ਜਮ ਦੋਖੰ ॥ ਮੁਕਤ ਭਏ, ਪ੍ਰਭ ਰੂਪ ਨ ਰੇਖੰ ॥ ੧ ॥ ਜੋਗੀ ਕਉ, ਕੈਸਾ ਡਰੁ ਹੋਇ ॥ ਰੂਖਿ ਬਿਰਖਿ, ਗ੍ਰਿਹਿ ਬਾਹਰਿ ਸੋਇ ॥ ੧ ॥ ਰਹਾਉ ॥ ਨਿਰਭਉ ਜੋਗੀ, ਨਿਰੰਜਨੁ ਧਿਆਵੈ ॥ ਅਨਦਿਨੁ ਜਾਗੈ, ਸਚਿ ਲਿਵ ਲਾਵੈ ॥ ਸੋ ਜੋਗੀ, ਮੇਰੈ ਮਨਿ ਭਾਵੈ ॥ ੨ ॥ ਕਾਲੁ ਜਾਲੁ, ਬ੍ਰਹਮ ਅਗਨੀ ਜਾਰੇ ॥ ਜਰਾ ਮਰਣ ਗਤੁ, ਗਰਬੁ ਨਿਵਾਰੇ ॥ ਆਪਿ ਤਰੈ, ਪਿਤਰੀ ਨਿਸਤਾਰੇ ॥ ੩ ॥ ਸਤਿਗੁਰੁ ਸੇਵੇ, ਸੋ ਜੋਗੀ ਹੋਇ ॥ ਭੈ ਰਚਿ ਰਹੈ, ਸੁ ਨਿਰਭਉ ਹੋਇ ॥ ਜੈਸਾ ਸੇਵੈ, ਤੈਸੋ ਹੋਇ ॥ ੪ ॥**

## ਉਚਾਰਨ ਸੇਧ

**ਬਿੰਦੀ ਸਹਿਤ :** ਪਿਤਰੀਂ, ਨਾਉਂ।

**ਪਦ ਅਰਥ :** ਖਿਮਾ=ਧੀਰਜ, ਦੂਜੇ ਦੀ ਵਧੀਕੀ ਨੂੰ ਸਹਾਰਨਾ। ਗਹੀ=ਪਕੜੀ, ਧਾਰਨ ਕੀਤੀ। ਬ੍ਰਤੁ=ਵਰਤ, ਨੇਮ ਦੀ ਪ੍ਰਤਗਿਆ। ਸੀਲ=ਕੋਮਲ ਸੁਭਾਉ। ਸੰਤੋਖੰ=ਹਰ ਹਾਲ ਵਿਚ ਪ੍ਰਸੰਨ ਰਹਿਣਾ। ਰੂਖਿ ਬਿਰਖਿ=ਰੁੱਖਾਂ ਬਿਰਖਾਂ ਵਿਚ। ਗ੍ਰਿਹਿ=ਘਰ ਵਿੱਚ। ਬਾਹਰਿ=ਜੰਗਲ ਵਿਚ। ਕਾਲੁ ਜਾਲੁ=ਮੌਤ ਰੂਪੀ ਜਾਲ ਨੂੰ। ਬ੍ਰਹਮ ਅਗਨੀ=ਬ੍ਰਹਮ ਗਿਆਨ ਦੀ ਅੱਗ ਨਾਲ। ਜਾਰੇ=ਸਾੜ ਦੇਵੇ। ਜਰਾ=ਬੁਢੇਪਾ। ਮਰਣ=ਮੌਤ। ਗਤੁ=ਰਸਤਾ। ਪਿਤਰੀ=ਵੱਡੇ ਵਡੇਰਿਆਂ ਨੂੰ।

**ਅਰਥ** : (ਜਿਨ੍ਹਾਂ ਮਨੁੱਖਾਂ ਨੇ) ਖਿਮਾ ਨੂੰ ਧਾਰਨ ਕਰ ਲਿਆ ਹੈ, (ਇਹੋ ਹੀ ਉਨ੍ਹਾਂ ਦਾ) ਕੋਮਲ ਸੁਭਾਉ, ਸੰਤੋਖ (ਅਤੇ) ਵਰਤ ਹੈ। ਉਨ੍ਹਾਂ ਨੂੰ ਨਾ ਕੋਈ ਹੋਰ ਰੋਗ ਵਿਆਪਦਾ ਹੈ (ਤੇ) ਨਾ ਹੀ ਜਮ ਦਾ ਦੁਖ (ਲਗਦਾ) ਹੈ। (ਇਉਂ ਜਾਣੋ ਕਿ ਉਹ) ਮੁਕਤ ਹੋ ਗਏ ਹਨ (ਮਾਨੋ) ਰੂਪ ਰੇਖ ਤੋਂ ਰਹਿਤ ਪ੍ਰਭੂ ਦਾ ਹੀ ਰੂਪ (ਹੋ ਗਏ) ਹਨ।੧।

(ਜਿਸ ਜੋਗੀ ਨੂੰ) ਉਹ (ਪ੍ਰਭੂ) ਰੁਖਾਂ, ਬਿਰਖਾਂ, ਘਰ ਅਤੇ ਬਾਹਰ (ਹਰ ਥਾਂ ਤੇ ਵਿਆਪਕ ਦਿਸਦਾ ਹੈ ਅਜਿਹੇ ਜੋਗੀ ਨੂੰ) ਕਿਸ ਤਰ੍ਹਾਂ ਦਾ (ਕੋਈ) ਡਰ ਹੋ ਸਕਦਾ ਹੈ? (ਭਾਵ ਨਹੀਂ ਹੋ ਸਕਦਾ) ।੧।ਰਹਾਉ।

ਭੈ ਤੋਂ ਰਹਿਤ ਜੋਗੀ ਮਾਇਆ ਤੋਂ ਰਹਿਤ (ਪ੍ਰਭੂ) ਨੂੰ ਧਿਆਉਂਦਾ ਹੈ। (ਉਹ) ਦਿਨ ਰਾਤ (ਸਿਮਰਨ ਕਰਕੇ) ਜਾਗਦਾ ਹੈ (ਤੇ) ਸੱਚ ਵਿਚ ਆਪਣੀ ਸੁਰਤਿ ਜੋੜਦਾ ਹੈ। ਉਹ ਜੋਗੀ ਮੇਰੇ ਮਨ (ਨੂੰ) ਚੰਗਾ ਲਗਦਾ ਹੈ ।੨।

(ਜਿਹੜਾ ਜੋਗੀ) ਮੌਤ ਰੂਪੀ ਜਾਲ ਨੂੰ ਬ੍ਰਹਮ ਦੀ (ਗਿਆਨ) ਅਗਨੀ ਨਾਲ ਸਾੜ ਦੇਵੇ (ਉਹ) ਹੰਕਾਰ ਨੂੰ ਦੂਰ ਕਰ ਕੇ ਬੁਢੇਪਾ ਅਤੇ ਮੌਤ ਦਾ (ਡਰ) ਦੂਰ ਕਰ ਲੈਂਦਾ ਹੈ। (ਉਹ) ਆਪ (ਸੰਸਾਰ ਸਾਗਰ ਤੋਂ) ਤਰਦਾ ਹੈ (ਅਤੇ ਆਪਣੇ) ਪਿਤਰਾਂ (ਵਡੇ ਵਡੇਰਿਆਂ ਨੂੰ ਵੀ) ਤਾਰ ਲੈਂਦਾ ਹੈ ।੩।

(ਜੋ) ਸਤਿਗੁਰੂ ਨੂੰ ਸੇਵੇ (ਸਹੀ ਅਰਥਾਂ ਵਿਚ) ਉਹ ਜੋਗੀ ਹੁੰਦਾ ਹੈ (ਜੋ ਪ੍ਰਭੂ ਦੇ) ਡਰ ਵਿਚ ਲੱਗਾ ਰਹਿੰਦਾ ਹੈ, (ਉਹ ਦੁਨਿਆਵੀ) ਡਰ ਤੋਂ ਰਹਿਤ ਹੋ ਜਾਂਦਾ ਹੈ। (ਮੂਲਕ ਸਿਧਾਂਤ ਇਹ ਹੈ ਕਿ) ਜਿਹੋ ਜਿਹਾ ਉਹ ਸੇਂਵਦਾ ਹੈ, (ਉਹ) ਉਹੋ ਜਿਹਾ ਹੋ ਜਾਂਦਾ ਹੈ (ਭਾਵ ਉਸ ਦਾ ਰੂਪ ਬਣ ਜਾਂਦਾ ਹੈ) ।੪।

**ਨਰ ਨਿਹਕੇਵਲ, ਨਿਰਭਉ ਨਾਉ ॥ ਅਨਾਥਹ ਨਾਥ ਕਰੇ, ਬਲਿ ਜਾਉ ॥ ਪੁਨਰਪਿ ਜਨਮੁ ਨਾਹੀ, ਗੁਣ ਗਾਉ ॥ ੫ ॥ ਅੰਤਰਿ ਬਾਹਰਿ, ਏਕੋ ਜਾਣੈ ॥ ਗੁਰ ਕੈ ਸਬਦੇ, ਆਪੁ ਪਛਾਣੈ ॥ ਸਾਚੈ ਸਬਦਿ, ਦਰਿ ਨੀਸਾਣੈ ॥ ੬ ॥ ਸਬਦਿ ਮਰੈ, ਤਿਸੁ ਨਿਜਘਰਿ ਵਾਸਾ ॥ ਆਵੈ ਨ ਜਾਵੈ, ਚੂਕੈ ਆਸਾ ॥ ਗੁਰ ਕੈ ਸਬਦਿ, ਕਮਲੁ ਪਰਗਾਸਾ ॥ ੭ ॥ ਜੋ ਦੀਸੈ, ਸੋ ਆਸ ਨਿਰਾਸਾ ॥ ਕਾਮ ਕ੍ਰੋਧ ਬਿਖੁ, ਭੂਖ ਪਿਆਸਾ ॥ ਨਾਨਕ, ਬਿਰਲੇ ਮਿਲਹਿ ਉਦਾਸਾ ॥੮॥੭॥**

## ਉਚਾਰਨ ਸੇਧ

**ਬਿੰਦੀ ਸਹਿਤ** : ਅਨਾਥਹੰ, ਮਿਲਹਿੰ।

**ਪਦ ਅਰਥ** : ਨਰ ਨਿਹਕੇਵਲ=(ਉਹ) ਹਰੀ ਵਾਸ਼ਨਾ ਰਹਿਤ ਪਵਿਤਰ ਹਸਤੀ ਹੈ। ਪੁਨਰਪਿ=ਮੁੜ ਕੇ, ਫਿਰ। ਦਰਿ ਨੀਸਾਣੈ=ਉਸ ਦੇ ਦਰ ਉਤੇ ਨੀਸ਼ਾਨ ਪੈਂਦਾ ਹੈ। ਨਿਜ ਘਰਿ=ਸ੍ਵੈ ਸਰੂਪ ਵਿੱਚ। ਬਿਰਲੇ=ਵਿਰਲੇ। ਮਿਲਹਿ=ਮਿਲਦੇ ਹਨ।

**ਅਰਥ** : (ਉਹ) ਹਰੀ ਵਾਸ਼ਨਾ ਤੋਂ ਰਹਿਤ ਪਵਿਤਰ ਹਸਤੀ ਹੈ, (ਜਿਸ ਦਾ) ਨਾਉਂ ਨਿਰਭਉ ਹੈ (ਉਹ) ਅਨਾਥਾਂ ਨੂੰ ਨਾਥ ਕਰਨ ਵਾਲਾ ਹੈ (ਜੋ ਉਸ ਤੋ) ਸਦਕੇ ਜਾਂਦਾ ਹੈ ਅਤੇ (ਜੋ ਜੀਵ ਉਸ ਦੇ) ਗੁਣ ਗਾਉਂਦਾ ਹੈ, ਉਸ ਦਾ ਮੁੜ ਕੇ ਜਨਮ ਨਹੀਂ ਹੁੰਦਾ।੫।

(ਅਜਿਹਾ ਜੋਗੀ ਸਰੀਰ ਦੇ) ਅੰਦਰ ਤੇ ਬਾਹਰ ਇਕ (ਪ੍ਰਭੂ) ਨੂੰ ਹੀ ਜਾਣਦਾ ਹੈ, (ਉਹ) ਗੁਰੂ ਦੇ ਸ਼ਬਦ ਦੁਆਰਾ (ਆਪਣਾ) ਆਪ ਪਛਾਣ ਲੈਂਦਾ ਹੈ। (ਫਿਰ ਗੁਰੂ ਦੇ) ਸਚੇ ਸ਼ਬਦ ਦੁਆਰਾ (ਪ੍ਰਭੂ ਦੇ) ਦਰ ਉਤੇ (ਉਸ ਦੇ ਮੱਥੇ ਤੇ ਬਖ਼ਸ਼ਿਸ਼ ਦਾ) ਨਿਸ਼ਾਨ ਪੈਂਦਾ ਹੈ ।੬।

(ਜਿਹੜਾ ਜੀਵ) ਸ਼ਬਦ ਦੁਆਰਾ ਮਰਦਾ ਹੈ, ਉਸ ਦਾ ਸ੍ਵੈ-ਸਰੂਪ ਵਿਚ ਵਾਸਾ ਹੋ ਜਾਂਦਾ ਹੈ। (ਉਹ ਮੁੜ ਕੇ ਜਨਮ ਮਰਣ ਦੇ ਗੇੜ ਵਿੱਚ) ਆਉਂਦਾ ਜਾਂਦਾ ਨਹੀਂ (ਕਿਉਂਕਿ) ਉਸ ਦੀ ਆਸਾ (ਤ੍ਰਿਸ਼ਨਾ) ਦੂਰ ਹੋ ਜਾਂਦੀ ਹੈ। ਗੁਰੂ ਦੇ ਸ਼ਬਦ ਦੁਆਰਾ (ਉਸ ਦਾ ਹਿਰਦਾ ਰੂਪੀ) ਕਮਲ ਖਿੜ ਗਿਆ ਹੁੰਦਾ ਹੈ ।੭।

(ਸੰਸਾਰ ਤੇ) ਜੋ (ਕੋਈ ਜੀਵ) ਦਿਸਦਾ ਹੈ ਉਹ ਆਸਾ (ਧਾਰੀ ਬੈਠਾ ਹੈ, ਆਸਾ ਦੀ ਅਪੂਰਤੀ ਕਾਰਨ ਉਹ) ਨਿਰਾਸਾ ਹੈ। (ਬਾਕੀ ਹਰ ਕੋਈ) ਕਾਮ, ਕ੍ਰੋਧ ਅਤੇ ਵਿਸ਼ਿਆਂ ਦਾ ਭੁੱਖਾ ਤੇ ਪਿਆਸਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਅਜਿਹੇ ਜੋਗੀ) ਵਿਰਲੇ ਹੀ ਮਿਲਦੇ ਹਨ (ਜੋ) ਗ੍ਰਿਹਸਤ ਵਿਚ ਰਹਿੰਦੇ ਹੋਏ ਵੀ ਉਦਾਸ, ਨਿਰਲੇਪ ਰਹਿੰਦੇ ਹਨ) ।੮।੭।

## ਅਰਥ ਭੇਦ ਅਤੇ ਨਿਰਣੈ

### (੧) ਜਰਾ ਮਰਣ ਗਤੁ ਗਰਬੁ ਨਿਵਾਰੇ ॥

ਇਸ ਪੰਗਤੀ ਵਿਚ 'ਗਤੁ' ਦੇ ਦੋ ਤਰ੍ਹਾਂ ਅਰਥ ਕੀਤੇ ਜਾਂਦੇ ਹਨ :-

੧- ਉਹ (ਆਪਣੇ) ਗਰਬ ਨੂੰ ਦੂਰ ਕਰ ਲੈਂਦਾ ਹੈ (ਇਸ ਤਰ੍ਹਾਂ ਉਸ ਦਾ) ਬੁਢੇਪਾ ਤੇ ਮੌਤ ਨਾਸ਼ ਹੋ ਜਾਂਦੇ ਹਨ । [ਸੰ.ਪੋ. ਅਤੇ ਹੋਰ ਸੰਪ੍ਰਦਾਈ

੨- ਉਸ ਜੋਗੀ ਦੇ ਬੁਢੇਪੇ ਦਾ ਡਰ ਮੌਤ ਦਾ ਸਹਮ ਦੂਰ ਹੋ ਜਾਂਦਾ ਹੈ । [ਦਰਪਣ

੩- ਗਤੁ-ਮਾਰਗ ਰਸਤਾ, ਰਾਹ ''ਜਰਾ ਮਰਣ ਗਤੁ ਗਰਬੁ ਨਿਵਾਰੇ''। [ਮਹਾਨ ਕੋਸ਼

**ਨਿਰਣੈ** : ਗੁਰਬਾਣੀ ਵਿਚ ਅੰਕਿਤ ਹੈ ''ਗਰਬ ਗਤੰ, ਸੁਖ ਆਤਮ ਧਿਆਨਾ ॥'' ਜਿਵੇਂ ਹੰਕਾਰ ਦਾ ਨਾਸ਼ ਹੋਣਾ ਹੈ, ਓਸੇ ਤਰ੍ਹਾਂ ਇਥੇ ਬੁਢੇਪੇ ਤੇ ਮੌਤ ਦਾ ਨਾਸ਼ (ਦੂਰ) ਹੋਣਾ ਹੀ ਠੀਕ ਅਰਥ ਹੈ।

### (੨) ਨਰ ਨਿਹਕੇਵਲ ਨਿਰਭਉ ਨਾਉ ॥

ਇਸ ਪੰਗਤੀ ਵਿਚ 'ਨਰ' ਦੇ ਅਰਥ ਬਾਰੇ ਮਤਭੇਦ ਹੈ। ਵੱਖ ਵੱਖ ਅਰਥ ਇਉਂ ਕੀਤੇ ਗਏ ਹਨ:-

੨) ਉਹ ਹਰੀ ਨਿਰਭਉ ਤੇ ਪਵਿੱਤਰ ਨਰ (ਹਸਤੀ) ਹੈ। ਨਰਾਂ ਨੂੰ (ਸਾਰ ਗਲ ਇਹ ਹੈ ਕਿ) ਪਰਮ ਸ਼ੁੱਧ ਤੇ ਨਿਰਭਉ ਕਰਨੇ ਵਾਲਾ (ਪ੍ਰਭੂ ਦਾ) ਨਾਮ ਹੈ। [ਸੰ.ਪੋ., ਸੰ.ਸ.

੩) ਮਨੁੱਖ ਨਿਰਭਉ ਪਰਮਾਤਮਾ ਦਾ ਨਾਮ ਜਪ ਕੇ (ਮਾਇਆ ਦੇ ਰੌਲਿਆਂ ਵਲੋਂ ਨਿਰਭਉ ਹੋ

ਕੇ) ਵਾਸ਼ਨਾ-ਰਹਿਤ (ਸ਼ੁੱਧ) ਹੋ ਜਾਂਦਾ ਹੈ। [ਦਰਪਣ

੪) ਕਰਤਾਰ, ਪਾਰਬ੍ਰਹਮ-ਨਰ ਨਿਹਕੇਵਲ ਨਿਰਭਉ ਨਾਉ'' (ਗਉੜੀ ਅ.ਮ. ੧) [ਮ.ਕੋ.

**ਨਿਰਣੈ** : ਗੁਰਬਾਣੀ ਵਿੱਚ ਜਿਵੇਂ 'ਨਰ ਨਾਰਾਇਣ' ਸ਼ਬਦ ਆਉਂਦਾ ਹੈ ਇਸੇ ਤਰ੍ਹਾਂ 'ਨਰ ਨਿਹਕੇਵਲ' ਹੈ। ਇਥੇ 'ਨਰ' ਪਦ ਦੇ ਅਰਥ ਨਰਾਂ ਨੂੰ ਕਰਨੇ ਠੀਕ ਨਹੀਂ, ''ਨਿਰਭਉ ਨਿਰੰਕਾਰੁ ਸਚੁ ਨਾਮ'' ਵਾਲਾ ਭਾਵ ਲੈਣਾ ਹੀ ਠੀਕ ਹੈ। ਜਿਵੇਂ 'ਨਰਹ ਨਰ' ਜਾਂ 'ਨਰਹਰਿ' ਇਕੋ ਭਾਵ ਦੇ ਲਖਾਇਕ ਹਨ ਉਸ ਤਰ੍ਹਾਂ ਭਾਵ ਮੁਖ ਰਖਣਾ ਹੈ। ਇਥੇ 'ਨਰ' ਦਾ ਭਾਵ ਪਵਿਤਰ ਹਸਤੀ ਹੈ।

## ਸਾਰੰਸ਼ ਅਤੇ ਸਿਧਾਂਤ

ਸਤਿਗੁਰਾਂ ਦੇ ਸਮੇਂ ਜੋਗ ਮਤਿ ਦਾ ਬੜਾ ਬੋਲ ਬਾਲਾ ਸੀ। ਲੋਕਾਂ ਅੰਦਰ ਜੋਗੀਆਂ ਦੀਂ ਕਠਿਨ, ਸਾਧਨਾਂ, ਰਿਧੀਆਂ, ਸਿਧੀਆਂ ਦੀ ਸ਼ਕਤੀ ਦਾ ਸਤਿਕਾਰ ਅਤੇ ਭੈ ਸੀ। ਪਰ ਗੁਰੂ ਬਾਬਾ ਜੀ ਨੇ ਅਧਿਆਤਮਿਕ ਕਸਵਟੀ ਲਾ ਕੇ ਸਾਰਿਆਂ ਨੂੰ ਪਰਖ ਲਿਆ ਸੀ ਕਿ ਜੋਗੀਆਂ ਅੰਦਰ ਕਾਮ ਕ੍ਰੋਧ ਅਹੰਕਾਰ ਦਾ ਵੱਡਾ ਗੁਬਾਰ ਹੈ ਕਿਉਂਕਿ ਉਹ ਦ੍ਵੈਤ ਵਿਚ ਵਿਚਰਦੇ ਸਨ। ਉਹਨਾਂ ਨੂੰ ਨਾ ਸ਼ਬਦ ਦੀ ਸੁਰਤਿ ਸੀ ਨਾ ਸਚੇ ਵਾਹਿਗੁਰੂ ਜੀ ਦੇ ਭੈ ਵਿੱਚ ਟਿਕਣ ਦੀ ਜਾਚ ਸੀ। ਆਪ ਮੁਹਾਰੇ ਰਿਧੀਆਂ ਸਿਧੀਆਂ ਦੇ ਨਾਟਕ ਚੇਟਕ ਕਰ ਕਰ ਕੇ ਲੋਕਾਂ ਨੂੰ ਵਸ ਵਿਚ ਕਰ ਕੇ ਪ੍ਰਸੰਨ ਹੁੰਦੇ ਸਨ। ਸਤਿਗੁਰੂ ਜੀ ਅੰਮ੍ਰਿਤ ਸ਼ਬਦ ਰਾਹੀਂ ਜੋਗੀਆਂ ਨੂੰ ਸਹੀ ਸੇਧ ਬਖ਼ਸ਼ਿਸ਼ ਕਰ ਰਹੇ ਹਨ।

ਜਿਹੜੇ ਜੋਗੀ ਦੂਜੇ ਮਨੁੱਖ ਦਾ ਕ੍ਰੋਧ ਸਹਾਰਦਾ ਹੈ, ਜਿਸ ਦੇ ਸੁਭਾਅ ਵਿਚ ਖਿਮਾਂ ਵਾਲਾ ਗੁਣ ਧੱਸ ਗਿਆ ਹੈ, ਬ੍ਰਤ ਰਖਣ ਦੀ ਥਾਂ ਤੇ ਸੰਤੋਖੀ ਬਣ ਗਿਆ ਹੈ, ਅਜਿਹੇ ਨਿਰਭਉ ਜੋਗੀ ਨੂੰ ਨਾ ਹਉਮੈ ਦਾ ਰੋਗ ਲਗਦਾ ਹੈ ਤੇ ਨਾਂ ਜਮਾਂ ਦਾ ਦੁੱਖ ਵਿਆਪਦਾ ਹੈ। ਜਿਹੜਾ ਜੋਗੀ ਰੁੱਖਾਂ, ਬਿਰਖਾਂ, ਘਰ ਤੇ ਬਾਹਰ ਇਕ ਨਿਰਭਉ ਨਿਰੰਜਨ ਨੂੰ ਧਿਆਉਂਦਾ ਹੈ, ਉਸ ਨੂੰ ਡਰ ਕਿਵੇਂ ਲਗ ਸਕਦਾ ਹੈ? ਭਾਵ ਉਹ ਨਿਰਭਉ ਦਾ ਹੀ ਰੂਪ ਬਣ ਜਾਂਦਾ ਹੈ। ਅਸਲੀ ਜੋਗੀ ਉਹ ਹੈ, ਜੋ ਸਤਿਗੁਰੂ ਦੀ ਸੇਵਾ ਤੇ ਸਿਮਰਨ ਵਿੱਚ ਜੁਟਿਆ ਰਹਿੰਦਾ ਹੈ। ਇਸ ਸ਼ਬਦ ਵਿੱਚ ਸਿਧਾਂਤਕ ਗਲ ਇਹ ਹੈ :-

**ਭੈ ਰਚਿ ਰਹੈ ਸੁ ਨਿਰਭਉ ਹੋਇ ॥ ਜੈਸਾ ਸੇਵੈ ਤੈਸੋ ਹੋਇ ॥**

ਅਸਲੀ ਜੋਗੀ ਇਸ ਸਿਧਾਂਤ ਅਨੁਸਾਰ ਆਪਣਾ ਜੀਵਨ ਨਿਰਭਉ ਹੋ ਕੇ ਬਿਤੀਤ ਕਰਦੇ ਹਨ। ਜਿਹੜੇ ਜੋਗੀ ਆਸਾ ਵਿਚ ਨਿਰਾਸਾ, ਕਾਮ-ਕ੍ਰੋਧ ਦੀ ਭੁੱਖ ਤੇ ਪਿਆਸ ਵਾਲੇ ਹਨ, ਉਹ ਨਿਰਭਉ ਨਹੀਂ ਹੋ ਸਕਦੇ। ਇਸ ਲਈ ਐਸੇ ਜੋਗੀ ਵਿਰਲੇ ਹੀ ਹੁੰਦੇ ਹਨ ਜੋ ''ਮਨ ਹੀ ਮਾਹਿ ਉਦਾਸਾ'' ਦੇ ਧਾਰਨੀ ਹੁੰਦੇ ਹਨ।

**ਗਉੜੀ ਮਹਲਾ ੧ ॥ ਐਸੋ ਦਾਸੁ ਮਿਲੈ, ਸੁਖੁ ਹੋਈ ॥ ਦੁਖੁ ਵਿਸਰੈ, ਪਾਵੈ ਸਚੁ ਸੋਈ ॥ ੧ ॥ ਦਰਸਨੁ ਦੇਖਿ, ਭਈ ਮਤਿ ਪੂਰੀ ॥ ਅਠਸਠਿ**

**ਮਜਨੁ, ਚਰਨਹ ਧੂਰੀ ॥ ੧ ॥ ਰਹਾਉ ॥ ਨੇਤ੍ਰ ਸੰਤੋਖੇ, ਏਕ ਲਿਵ ਤਾਰਾ ॥ ਜਿਹਵਾ ਸੂਚੀ, ਹਰਿ ਰਸ ਸਾਰਾ ॥ ੨ ॥ ਸਚੁ ਕਰਣੀ, ਅਭਅੰਤਰਿ ਸੇਵਾ ॥ ਮਨੁ ਤ੍ਰਿਪਤਾਸਿਆ, ਅਲਖ ਅਭੇਵਾ ॥ ੩ ॥ ਜਹ ਜਹ ਦੇਖਉ, ਤਹ ਤਹ ਸਾਚਾ ॥ ਬਿਨੁ ਬੂਝੇ, ਝਗਰਤ ਜਗੁ ਕਾਚਾ ॥ ੪ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਚਰਨਹਂ, ਜਹਂ, ਜਹਂ, ਤਹਂ, ਦੇਖਉਂ।

**ਪਦ ਅਰਥ** : ਲਿਵ ਤਾਰਾ=ਲਿਵ ਦੀ ਤਾਰ ਰਾਹੀਂ। ਹਰਿ ਰਸ ਸਾਰਾ=ਹਰੀ ਦੇ ਸ੍ਰੇਸ਼ਟ (ਨਾਮ) ਰਸ ਦੁਆਰਾ। ਅਭ ਅੰਤਰਿ ਸੇਵਾ=ਹਿਰਦੇ ਅੰਦਰੋਂ ਭਾਵ ਦਿਲੀ ਸੇਵਾ। ਅਭੇਵਾ=ਭੇਦ ਤੋਂ ਰਹਿਤ।

**ਅਰਥ** : ਹੇ (ਭਾਈ !) ਜਿਸ ਕਿਸੇ ਨੂੰ ਇਹੋ ਜਿਹਾ (ਪ੍ਰਭੂ ਦਾ) ਦਾਸ ਮਿਲ ਜਾਏ (ਜਿਸ ਦੇ ਗੁਣਾਂ ਦਾ ਵਰਣਨ ਰਹਾਉ ਵਾਲੀ ਪੰਗਤੀ ਵਿਚ ਹੈ, ਉਸ ਨੂੰ ਸਦਾ ਹੀ ਆਤਮਿਕ) ਸੁਖ (ਪ੍ਰਾਪਤ) ਹੋ ਜਾਂਦਾ ਹੈ (ਉਹ ਸਾਰੇ) ਦੁੱਖ ਭੁਲ ਜਾਂਦਾ ਹੈ (ਅਤੇ) ਸੱਚ ਪ੍ਰਾਪਤ ਕਰ ਲੈਂਦਾ ਹੈ ।੧।

(ਅਜਿਹੇ ਦਾਸ ਦਾ) ਦਰਸ਼ਨ ਕਰਕੇ (ਮੇਰੀ) ਮਤਿ ਪੱਕੀ (ਭਾਵ ਪੂਰਨ ਸੋਝੀ ਵਾਲੀ) ਹੋ ਗਈ ਹੈ। (ਅਜਿਹੇ ਦਾਸ ਦੇ) ਚਰਨਾਂ ਦੀ ਧੂੜੀ (ਪ੍ਰਾਪਤ ਹੋਣੀ ਮਾਨੋ) ਅਠਾਹਠ (ਤੀਰਥਾਂ ਦਾ) ਇਸ਼ਨਾਨ (ਕਰਨਾ) ਹੈ ।੧।ਰਹਾਉ।

(ਪ੍ਰਭੂ ਨਾਲ) ਇਕ ਲਿਵ ਦੀ ਤਾਰ ਰਾਹੀਂ ਨੇਤ੍ਰ ਤ੍ਰਿਪਤ ਹੋ ਗਏ ਹਨ, ਹਰੀ ਦੇ ਸ੍ਰੇਸ਼ਟ (ਨਾਮ) ਰਸ ਦੁਆਰਾ ਜੀਭ ਸੁੱਚੀ (ਪਵਿੱਤਰ) ਹੋ ਗਈ ਹੈ ।੨।

(ਉਸ ਰਸ ਦੀ ਬਰਕਤ ਨਾਲ) ਸਚ ਰੂਪ ਕਰਣੀ (ਹੋ ਗਈ ਹੈ ਅਤੇ) ਹਿਰਦੇ ਅੰਦਰ (ਹਰੀ ਦੀ) ਸੇਵਾ (ਵਸ ਗਈ ਹੈ)। ਲਖਤਾ ਅਤੇ ਭੇਦ ਤੋਂ ਰਹਿਤ (ਪ੍ਰਭੂ ਦੇ ਸਿਮਰਨ ਵਿੱਚ) ਮਨ ਤ੍ਰਿਪਤ ਹੋ ਗਿਆ ਹੈ ।੩।

(ਹੇ ਭਾਈ ! ਮੈਂ) ਜਿਥੇ ਜਿਥੇ ਵੇਖਦਾ ਹਾਂ ਉਥੇ ਉਥੇ ਹੀ (ਮੈਨੂੰ) ਸੱਚਾ (ਹਰੀ ਦਿਸਦਾ ਹੈ ਅਤੇ ਇਉਂ ਲਗਦਾ ਹੈ ਜਿਵੇਂ ਸਚ ਪਰਮੇਸ਼ਰ ਨੂੰ) ਸਮਝੇ ਬਿਨਾਂ ਕੂੜਾ ਜਗਤ (ਇਕ ਦੂਜੇ ਨਾਲ ਐਵੇਂ ਹੀ) ਝਗੜਦਾ ਪਿਆ ਹੈ ।੪।

**ਗੁਰੁ ਸਮਝਾਵੈ, ਸੋਝੀ ਹੋਈ॥ ਗੁਰਮੁਖਿ ਵਿਰਲਾ ਬੂਝੈ ਕੋਈ॥੫॥ ਕਰਿ ਕਿਰਪਾ ਰਾਖਹੁ, ਰਖਵਾਲੇ ॥ ਬਿਨੁ ਬੂਝੇ, ਪਸੂ ਭਏ ਬੇਤਾਲੇ ॥੬॥ ਗੁਰਿ ਕਹਿਆ, ਅਵਰੁ ਨਹੀ ਦੂਜਾ॥ ਕਿਸੁ ਕਹੁ ਦੇਖਿ, ਕਰਉ ਅਨ ਪੂਜਾ॥੭॥ ਸੰਤ ਹੇਤਿ, ਪ੍ਰਭਿ ਤ੍ਰਿਭਵਣ ਧਾਰੇ ॥ ਆਤਮੁ ਚੀਨੈ, ਸੁ ਤਤੁ ਬੀਚਾਰੇ ॥੮॥ ਸਾਚੁ**

## ਰਿਦੈ, ਸਚੁ ਪ੍ਰੇਮ ਨਿਵਾਸ ॥ ਪ੍ਰਣਵਤਿ ਨਾਨਕੁ, ਹਮ ਤਾ ਕੇ ਦਾਸ ॥੯॥੮॥

### ਉਚਾਰਨ ਸੇਧ

**ਬਿੰਦੀ ਸਹਿਤ** : ਨਹੀਂ, ਕਰਉਂ। **ਬਿੰਦੀ ਰਹਿਤ** : ਤਾ ਕੇ।

**ਪਦ ਅਰਥ** : ਬੇਤਾਲੇ=ਭੂਤ ਬ੍ਰਿਤੀ ਵਾਲੇ। ਕਹੁ=ਦਸੋ। ਕਰਉ=(ਮੈਂ) ਕਰਾਂ। ਅਨ ਪੂਜਾ=ਹੋਰ ਦੀ ਪੂਜਾ। ਸੰਤ ਹੇਤਿ=ਸੰਤਾਂ ਲਈ। ਧਾਰੇ=ਬਣਾਏ ਹਨ। ਚੀਨੈ=ਪਛਾਣਦਾ ਹੈ।

**ਅਰਥ** : (ਇਹ ਆਪਣੇ ਵਸ ਦੀ ਗਲ ਨਹੀਂ, ਜਿਸ ਨੂੰ) ਗੁਰੂ ਸਮਝਾਏ (ਉਸ ਨੂੰ ਸਚ ਦੀ ਸੋਝੀ ਆਉਂਦੀ ਹੈ (ਪਰ ਇਸ ਗਲ ਨੂੰ ਕੋਈ ਵਿਰਲਾ ਗੁਰਮੁਖ ਹੀ ਸਮਝਦਾ ਹੈ।੫।

(ਹੁਣ ਬੇਨਤੀ ਕਰਦੇ ਹਨ ਕਿ) ਹੇ ਰਾਖਨਹਾਰ ਪ੍ਰਭੂ ! ਕਿਰਪਾ ਕਰਕੇ (ਤੁਸੀਂ ਜਗਤ ਨੂੰ ਝਗੜੇ ਝੇੜਿਆਂ ਤੋਂ ਆਪ ਬਚਾਅ ਕੇ ਰਖੋ ਜੀ (ਕਿਉਂਕਿ ਸਚ ਨੂੰ) ਬੁਝਣ ਤੋਂ ਬਿਨਾਂ (ਸਾਰੇ) ਪਸ਼ੂ ਤੇ ਭੂਤ (ਬ੍ਰਿਤੀ ਵਾਲੇ) ਬਣੇ ਹੋਏ ਹਨ।੬।

(ਮੈਨੂੰ) ਗੁਰੂ ਨੇ ਉਪਦੇਸ਼ ਦਿਤਾ (ਹੈ ਕਿ ਜਗਤ ਵਿਚ ਹਰੀ ਤੋਂ ਬਿਨਾਂ) ਹੋਰ ਦੂਜਾ (ਕੋਈ) ਨਹੀ) ਹੈ। (ਫਿਰ) ਦਸੋ (ਮੈਂ) ਕਿਸ ਨੂੰ ਵੇਖ ਕੇ (ਕਿਸੇ) ਹੋਰ ਦੀ ਪੂਜਾ ਕਰਾਂ?।੭।

(ਅਸਲੀਅਤ ਇਹ ਹੈ ਕਿ) ਪ੍ਰਭੂ ਨੇ ਸੰਤਾਂ ਲਈ ਤਿੰਨ ਲੋਕ ਬਣਾਏ ਹਨ (ਤਾਂ ਜੋ ਉਹ ਜਗਤ ਵਿਚ ਸਚ ਦਾ ਪ੍ਰਚਾਰ ਕਰਨ)। (ਪ੍ਰੰਤੂ ਜਿਹੜਾ ਮਨੁੱਖ) ਆਤਮਾ ਨੂੰ ਪਛਾਣਦਾ ਹੈ, ਉਹ ਹੀ (ਇਸ) ਤਤ ਨੂੰ ਵੀਚਾਰੇਗਾ।੮।

ਜਿਸ (ਮਨੁੱਖ ਦੇ) ਹਿਰਦੇ ਵਿਚ ਸੱਚ ਰੂਪ ਪ੍ਰੇਮ ਦਾ ਵਾਸਾ ਹੈ, ਨਾਨਕ ਬੇਨਤੀ ਕਰਦਾ ਹੈ (ਕਿ) ਅਸੀਂ ਉਸ ਦੇ ਦਾਸ ਹਾਂ।੯।੮।

### ਅਰਥ ਭੇਦ ਅਤੇ ਨਿਰਣੈ

**ਸੰਤ ਹੇਤਿ ਪ੍ਰਭਿ ਤ੍ਰਿਭਵਣ ਧਾਰੇ ॥ ਆਤਮੁ ਚੀਨੈ ਸੁ ਤਤੁ ਬੀਚਾਰੇ ॥**

ਇਸ ਪੰਗਤੀ ਦੇ ਕਈ ਤਰ੍ਹਾਂ ਅਰਥ ਕੀਤੇ ਗਏ ਹਨ :-

੧. ਸੰਤਾਂ (ਦਾ ਉਸ) ਪ੍ਰਭੂ ਨਾਲ ਪ੍ਰੇਮ ਹੈ (ਜਿਸ ਨੇ) ਤਿੰਨ ਲੋਕ ਬਣਾਏ ਹਨ। ਅਥਵਾ (੨) ਸੰਤ (ਦੀ ਰਖਯਾ) ਵਾਸਤੇ ਹੀ ਪ੍ਰਭੂ ਨੇ ਤਿੰਨ ਲੋਕਾਂ ਵਿੱਚ (ਅਵਤਾਰ) ਧਾਰੇ ਹਨ। (ਜੋ) ਆਤਮ (ਸਰੂਪ) ਨੂੰ ਪਛਾਣਦਾ ਹੈ ਅਤੇ ਤੱਤ (ਮਿਥਯਾ ਦਾ) ਵਿਚਾਰ ਕਰਦਾ ਹੈ ਉਹ (ਸੰਤ ਹੈ)।

[ਪੰ. ਨਰੈਣ ਸਿੰਘ ਅਤੇ ਹੋਰ ਸੰਪ੍ਰਦਾਈ ਟੀਕਾਕਾਰ

੨. ਹੇਤਿ-ਹਿਤ ਕਰਕੇ, ਹਿਤ ਸੇ "ਕਮਲ ਹੇਤਿ ਬਿਨਸਿਓ ਹੈ ਭਵਰਾ" (ਧਨਾ ਮ: ੫) ਲੀਏ=ਵਾਸਤੇ, ਲਈ "ਸੰਤ ਹੇਤਿ ਪ੍ਰਭਿ ਤ੍ਰਿਭਵਣ ਧਾਰੇ" (ਗਉ: ਮ: ੧) "ਨਾਦਿ ਹੇਤ ਸਿਰੁ ਡਾਰਿਓ ਕੁਰੰਕਾ"।

[ਮਹਾਨ ਕੋਸ਼

੩. ਸੰਤਾਂ ਦੇ ਵਾਸਤੇ ਹਰੀ ਨੇ ਤ੍ਰੈ ਲੋਕ ਟਿਕਾਏ ਹਨ, ਭਾਵ ਸੰਤ ਪੈਦਾ ਕਰਨ ਲਈ ਇਹ ਦੂਨੀਆ

ਦੀ ਖੇਡ ਰਚੀ ਹੈ। [ਸ਼ਬਦਾਰਥ

੪. ਪ੍ਰਮਾਤਮਾ ਨੇ (ਮਨੁੱਖਾਂ ਨੂੰ) ਸੰਤ ਬਨਾਉਣ ਲਈ ਇਹ ਸ੍ਰਿਸ਼ਟੀ ਰਚੀ ਹੈ। ਜਿਹੜਾ ਮਨੁੱਖ (ਗੁਰੂ ਦੀ ਸ਼ਰਨ ਪੈ ਕੇ) ਆਪਣੇ ਆਪ ਨੂੰ ਪਛਾਣਦਾ ਹੈ, ਉਹ ਇਸ ਅਸਲੀਅਤ ਨੂੰ ਸਮਝ ਲੈਂਦਾ ਹੈ। [ਦਰਪਣ

**ਨਿਰਣੈ** : ਨੰਬਰ ੧ ਵਾਲੇ ਅਰਥ ਠੀਕ ਨਹੀਂ। ਜਿਥੇ 'ਪ੍ਰੇਮ' ਦੇ ਅਰਥ ਹੋਣ ਉਥੇ ਸ਼ਬਦ ਸਰੂਪ 'ਹੇਤਿ' ਨਹੀਂ ਹੁੰਦਾ ਹੈ। ਜਿਵੇਂ:-

**ਬਿਨੁ ਜਲ ਪ੍ਰਾਨ ਤਜੇ ਹੈ ਮੀਨਾ, ਜਿਨਿ ਜਲ ਸਿਉ ਹੇਤੁ ਬਢਾਇਓ॥**[ਪੰਨਾ ੬੭੦

ਸੋ, ਪ੍ਰਕਰਣ ਅਨੁਸਾਰ ਇਹ ਅਰਥ ਬਣੇ ਹਨ ਕਿ ਪ੍ਰਭੂ ਨੇ (ਆਪਣਿਆਂ) ਸੰਤਾਂ ਲਈ ਤਿੰਨ ਲੋਕ ਬਣਾਏ ਹਨ। ਸੋ, ਹੇਤਿ ਦੇ ਅਰਥ ਹਨ- ਲਈ।

ਭਾਵੇਂ ਇਹ ਅਰਥ ਗੁਰਬਾਣੀ ਦੀ ਕਸਵਟੀ ਤੇ ਠੀਕ ਹਨ ਪਰ ਕਈ ਆਲੋਚਕ ਇਹ ਕਹਿੰਦੇ ਹਨ ਕਿ ਪ੍ਰਭੂ ਨੇ ਇਹ ਭਵਣ ਚੋਰਾਂ ਤੇ ਠੱਗਾਂ ਆਦਿ ਵਾਸਤੇ ਨਹੀਂ ਬਣਾਏ? ਉਨ੍ਹਾਂ ਵਾਸਤੇ ਕੋਈ ਵਖਰੀ ਧਰਤੀ ਹੈ? ਭਗਤ ਕਬੀਰ ਜੀ ਦੇ ਬਚਨਾਂ ਰਾਹੀਂ ਇਸ ਪ੍ਰਸ਼ਨ ਦੇ ਉਤਰ ਦੀ ਇਉਂ ਪੁਸ਼ਟੀ ਹੁੰਦੀ ਹੈ:-

**ਕਬੀਰ ਧਰਤੀ ਸਾਧ ਕੀ, ਤਸਕਰ ਬੈਸਹਿ ਗਾਹਿ ॥**

**ਧਰਤੀ ਭਾਰਿ ਨ ਬਿਆਪਈ, ਉਨ ਕਉ ਲਾਹੂ ਲਾਹਿ ॥** [ਪੰਨਾ ੧੩੭੫

ਸਾਰਾ ਸੰਸਾਰ ਭਾਵੇਂ ਰੱਬ ਨੂੰ ਕਹਿਣ ਮਾਤਰ ਕੋਈ ਮਾਤਾ ਪਿਤਾ ਕਹਿ ਦੇਵੇ ਪਰ ਮਨ ਚਿਤ ਕਰਕੇ ਕੋਈ ਨਹੀਂ ਮੰਨਦਾ। ਪ੍ਰਭੂ ਦੇ ਸਾਧ-ਸੰਤ, ਭਗਤ ਰਬ ਨੂੰ ਸਚੇ ਦਿਲੋਂ ਮਾਤਾ ਪਿਤਾ ਮੰਨਦੇ ਹਨ, ਇਸ ਲਈ ਪਿਤਾ ਦਾ ਆਗਿਆਕਾਰੀ ਪੁਤਰਾਂ ਲਈ ਵਿਸ਼ੇਸ਼ ਤੌਰ ਤੇ ਕੋਈ ਥਾਂ ਤਿਆਰ ਕਰਨੀ, ਮੰਨਣਯੋਗ ਹੈ। ਇਸੇ ਤਰ੍ਹਾਂ ''ਆਤਮੁ ਚੀਨੈ, ਸੁ ਤਤੁ ਬੀਚਾਰੈ'' ਪੰਗਤੀ ਦੇ ਅਰਥ ਵੀ ਸੰਪ੍ਰਦਾਈ ਟੀਕਾਕਾਰਾਂ ਨੇ ਆਪਣੀ ਕਿਸਮ ਦੇ ਹੀ ਕੀਤੇ ਹਨ। ਵਿਸਥਾਰ ਦੇ ਭੈ ਕਰਕੇ ਅਰਥਾਂ ਦੇ ਨਮੂਨੇ ਨਹੀਂ ਦਿੱਤੇ।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿੱਚ ਅਜਿਹੇ ਦਾਸ ਦਾ ਜ਼ਿਕਰ ਕੀਤਾ ਹੈ ਜਿਸ ਦੇ ਮਿਲਣ ਨਾਲ ਦੁਖ ਵਿਸਰ ਜਾਂਦਾ ਹੈ ਤੇ ਸਚ ਪ੍ਰਾਪਤ ਹੋ ਜਾਂਦਾ ਹੈ। ਇਕ ਆਦਰਸ਼ਕ ਸਿਖ ਦੇ ਤੱਤ ਲੱਛਣਾਂ ਨੂੰ ਹੇਠ ਲਿਖੀਆਂ ਪੰਗਤੀਆਂ ਵਿੱਚ ਮੂਰਤੀਮਾਨ ਕੀਤਾ ਗਿਆ ਹੈ :-

**ਨੇਤ੍ਰ ਸੰਤੋਖੇ ਏਕ ਲਿਵ ਤਾਰਾ॥ ਜਿਹਵਾ ਸੂਚੀ ਹਰਿ ਰਸ ਸਾਰਾ ॥**

**ਸਚੁ ਕਰਣੀ ਅਭ ਅੰਤਰਿ ਸੇਵਾ ॥ ਮਨੁ ਤ੍ਰਿਪਤਾਸਿਆ, ਅਲਖ ਅਭੇਵਾ ॥**

ਅਜਿਹੇ ਲੱਛਣਾਂ ਦਾ ਧਾਰਨੀ ਹੀ ਦਾਤੇ ਦਾ ਦਾਸ ਹੁੰਦਾ ਹੈ, ਬਾਕੀ ਦਾ ਸੰਸਾਰ ਧੀਆਂ ਪੁਤਰਾਂ ਤੇ ਜੋਰੂ ਦਾ ਦਾਸ ਹੈ। ਗੁਰਦੇਵ ਜੀ ਨੇ ਇਕ ਸ਼ਬਦ ਵਿਚ ਅੰਕਿਤ ਵੀ ਕੀਤਾ ਹੈ ਕਿ ''ਪੁਤਰ ਕਲਤ੍ਰ ਗਿਰਸਤ ਦਾ ਫਾਸਾ ॥ ਹੋਨੁ ਨ ਪਾਈਐ ਰਾਮ ਕੇ ਦਾਸਾ'' (ਪੰਨਾ ੧੮੦)। ਸੋ, ਜਿਸ ਨੂੰ ਸਤਿਗੁਰੂ ਜੀ,

ਸਤਿਸਰੂਪ ਦੀ ਸੋਝੀ ਕਰਾ ਦੇਣ, ਓਹੀ ਸੱਚਾ ਦਾਸ ਹੈ। ਸੱਚੇ ਦਾਸਾਂ ਦੀ ਇਹ ਨਿਸ਼ਾਨੀ ਹੁੰਦੀ ਹੈ ਕਿ ਓਹ ਸਭ ਪਾਸੇ ਉਸ ਦਾਤੇ ਦੇ ਹੀ ਦਰਸ਼ਨ ਕਰਦੇ ਹਨ :-

**ਦਾਸਹ ਏਕੁ ਨਿਹਾਰਿਆ, ਸਭੁ ਕਛੁ ਦੇਵਨਹਾਰ ॥**

**ਸਾਸਿ ਸਾਸਿ ਸਿਮਰਤ ਰਹਹਿ, ਨਾਨਕ ਦਰਸ ਅਧਾਰ ॥** [ਪੰਨਾ ੨੫੭

ਅਜਿਹੇ ਦਾਸਾਂ ਦੇ ਦੁਖ ਸੁਖ ਨਾਲ ਪ੍ਰਭੂ ਦੀ ਸਾਂਝ ਹੁੰਦੀ ਹੈ। ਜਿਵੇਂ ਕਿ ਕਲਗੀਧਰ ਪਾਤਿਸ਼ਾਹ ਜੀ ਨੇ ਜ਼ਿਕਰ ਕੀਤਾ ਹੈ :-

**ਸੰਤਨੁ ਦੁਖ ਪਾਏ ਤੇ ਦੁਖੀ ॥ ਸੁਖ ਪਾਏ ਸਾਧਨ ਕੇ ਸੁਖੀ ॥** [ਪਾ. ੧੦

ਪਰ ਯਾਦ ਰਖੋ ਪ੍ਰਭੂ ਦੇ ਦਰ ਤੇ ਪਰਵਾਨ ਹੋਏ ਇਹੋ ਜਿਹੇ ਸੰਤ ਸੇਵਕ ਵਿਰਲੇ ਹੀ ਹੁੰਦੇ ਹਨ।

**ਗਉੜੀ ਮਹਲਾ ੧ ॥ ਬ੍ਰਹਮੈ ਗਰਬੁ ਕੀਆ, ਨਹੀ ਜਾਨਿਆ ॥ ਬੇਦ ਕੀ ਬਿਪਤਿ ਪੜੀ, ਪਛੁਤਾਨਿਆ॥ ਜਹ ਪ੍ਰਭ ਸਿਮਰੈ, ਤਹੀ ਮਨੁ ਮਾਨਿਆ॥੧॥**

ਉਚਾਰਨ ਸੇਧ

**ਬਿੰਦੀ ਸਹਿਤ** : ਜਾਨਿਆਂ, ਮਾਨਿਆਂ, ਪਛੁਤਾਨਿਆਂ, ਨਖਹੁੰ, ਦੈਂਤ ।

**ਨੋਟ** : ਪਾਠਕਾਂ ਦੀ ਗਿਆਤ ਲਈ ਪੌਰਾਣਿਕ ਨਾਵਾਂ ਨਾਲ ਪ੍ਰਸਿਧ ਘਟਨਾਵਾਂ ਨੂੰ ਹਰੇਕ ਸਬੰਧਤ ਪੰਗਤੀ ਦੇ ਅਰਥ ਮਗਰੋਂ ਅੰਕਿਤ ਕਰ ਦਿੱਤਾ ਹੈ। ਪਦ ਅਰਥਾਂ ਵਿੱਚ ਨਾਵਾਂ ਨਾ ਜ਼ਿਕਰ ਨਹੀਂ ਕੀਤਾ।

**ਪਦ ਅਰਥ** : ਗਰਬੁ=ਅਹੰਕਾਰ। ਬੇਦ ਕੀ ਬਿਪਤਿ=ਵੇਦਾਂ (ਦੇ ਚੁਰਾਏ ਜਾਣ) ਦੀ ਬਿਪਤਾ, ਮੁਸੀਬਤ। ਪੜੀ=ਪਈ। ਮਨੁ ਮਾਨਿਆ=ਮਨ ਮੰਨ ਗਿਆ, ਪਤੀਜ ਗਿਆ।

**ਅਰਥ** : ਬ੍ਰਹਮਾਂ ਨੇ (ਸ੍ਰਿਸ਼ਟੀ ਦੇ ਕਰਤਾ ਹੋਣ ਦਾ) ਅਹੰਕਾਰ ਕੀਤਾ (ਅਤੇ ਪ੍ਰਭੂ ਦੀ ਹੋਂਦ ਨੂੰ) ਨਾ ਜਾਣਿਆ। (ਪਰ ਜਦੋਂ) ਵੇਦਾਂ ਦੀ ਬਿਪਤਾ (ਮੁਸੀਬਤ) ਪਈ (ਉਦੋਂ ਇਸ ਨੇ) ਪਸਚਾਤਾਪ ਕੀਤਾ। ਜਿਸ (ਸਮੇਂ) ਪ੍ਰਭੂ ਦਾ ਸਿਮਰਨ ਕੀਤਾ, ਉਸ ਸਮੇਂ (ਇਸ ਦਾ) ਮਨ ਪਤੀਜ ਗਿਆ (ਇਸ ਨੂੰ ਹੋਸ਼ ਆਈ ਕਿ ਸ੍ਰਿਸ਼ਟੀ ਦਾ ਕਰਤਾ ਮੈਂ ਨਹੀਂ ਹਾਂ, ਪ੍ਰਭੂ ਹੈ) ।੧।

### *(੧) ਬ੍ਰਹਮਾ ਤੇ ਬੇਦ-ਬਿਪਤਾ*

'ਹਿੰਦੂ ਮਿਥਿਹਾਸ ਕੋਸ਼' ਅਨੁਸਾਰ ਬ੍ਰਹਮਾ ਹਿੰਦੂ ਤ੍ਰਿਮੂਰਤੀ ਦਾ ਪ੍ਰਥਮ ਦੇਵਤਾ ਹੈ। ਇਸ ਦਾ ਰੰਗ ਲਾਲ ਤੇ ਚਾਰ ਸਿਰ ਹਨ। ਪਹਿਲੇ ਇਸ ਦੇ ਪੰਜ ਸਿਰ ਸਨ ਪਰ ਸ਼ਿਵ ਜੀ ਨਾਲ ਅਸਤਿਕਾਰ ਨਾਲ ਬੋਲਣ ਕਾਰਨ ਇਸ ਦਾ ਇਕ ਸਿਰ ਉਸ ਦੇ ਵਿਚਕਾਰਲੇ ਨੇਤਰ ਦੁਆਰਾ ਭਸਮ ਹੋ ਗਿਆ। ਇਸ ਕਰਕੇ ਇਸ ਨੂੰ ਚਤੁਰ-ਆਨਨ ਜਾ 'ਚਤੁਰ-ਪਥ' 'ਚਾਰ ਮੂੰਹਾਂ ਵਾਲਾ' ਅਤੇ 'ਅਸ਼ਟ ਕਰਣ' ਅੱਠ ਕੰਨਾਂ ਵਾਲਾ ਵੀ ਕਿਹਾ ਜਾਂਦਾ ਹੈ। ਇਸ ਦੀਆਂ ਚਾਰ ਬਾਹਵਾਂ ਹਨ। ਵਿਦਿਆ ਦੀ ਦੇਵੀ ਸਰਸਵਤੀ ਇਸ ਦੀ ਪਤਨੀ ਹੈ, ਜਿਸ ਨੂੰ ਬ੍ਰਾਹਮੀ ਵੀ ਕਹਿੰਦੇ ਹਨ। ਇਹ ਹੰਸ ਦੀ ਸਵਾਰੀ ਕਰਦਾ ਹੈ। ਇਸ ਕਰਕੇ ਇਸ ਨੂੰ ਹੰਸ-ਵਾਹਨ ਵੀ ਕਿਹਾ ਜਾਂਦਾ ਹੈ। ਇਸ ਦੇ ਨਿਵਾਸ ਅਸਥਾਨ ਦਾ ਨਾਂ ਬ੍ਰਹਮ-ਬਿੰਦ ਹੈ।

ਮਹਾਂ ਭਾਰਤ ਵਿੱਚ ਬ੍ਰਹਮਾ ਨੂੰ ਵਿਸ਼ਨੂੰ ਦੀ ਨਾਭ (ਧੁੰਨੀ) ਤੋਂ ਨਾਭ ਵਿਚਲੇ ਕਮਲ ਤੋਂ ਉਪਜਿਆ ਦਸਿਆ ਗਿਆ ਹੈ। ਬ੍ਰਹਮੇ ਨੂੰ ਇਹ ਹੰਕਾਰ ਸੀ ਕਿ ਸ੍ਰਿਸ਼ਟੀ ਦਾ ਕਰਤਾ ਮੈਂ ਹਾਂ। ਵੇਦਾਂ ਨੂੰ ਸੰਭਾਲਣ ਤੇ ਜਾਨਣ ਵਾਲਾ ਮੈਂ ਹਾਂ। ਇਹ ਵੇਦ ਪੜਦਾ ਪੜਦਾ ਸੌਂ ਗਿਆ ਅਤੇ ਸੰਖਾਸਰ ਦੈਂਤ ਵੇਦ ਚੁਰਾ ਕੇ ਲੈ ਗਿਆ। ਜਦੋਂ ਬ੍ਰਹਮਾ ਜਾਗਿਆ ਤਾਂ ਬੜਾ ਪਛਤਾਵਾ ਕੀਤਾ। ਪ੍ਰਭੂ ਨੇ ਇਸ ਦੀ ਪੁਕਾਰ ਸੁਣੀ, ਮੱਛ ਦਾ ਅਵਤਾਰ ਧਾਰਿਆ, ਸੰਖਾਸਰ ਨੂੰ ਮਾਰ ਕੇ ਵੇਦ ਬਰਮੇ ਨੂੰ ਵਾਪਸ ਦਿਤੇ। ਜੇ ਹੰਕਾਰ ਨਾ ਕਰਦਾ ਤਾਂ ਵੇਦ ਗੁਆਚਣੇ ਹੀ ਨਹੀਂ ਸਨ। ਸੋ, ਵੇਦ-ਬਿਪਤਾ ਕਾਰਨ ਬ੍ਰਹਮੇ ਨੂੰ ਵੀ ਪਸਚਾਤਾਪ ਕਰਨਾ ਪਿਆ-''ਬੇਦ ਕੀ ਬਿਪਤਿ ਪੜੀ ਪਛੁਤਾਨਿਆ''।

ਬ੍ਰਹਮੇ ਬਾਰੇ ਗੁਰਬਾਣੀ ਵਿਚ ਕਈ ਪ੍ਰਕਾਰ ਦੇ ਸੰਕੇਤ ਮਿਲਦੇ ਹਨ। ਜਿਵੇਂ ''ਬ੍ਰਹਮੈ ਵਡਾ ਕਹਾਇ ਅੰਤੁ ਨ ਪਾਇਆ'' (ਪੰਨਾ ੧੨੭੯), ''ਬ੍ਰਹਮਪੁਰੀ ਨਿਹਚਲੁ ਨਹੀ ਰਹਿਣਾ'' (ਪੰਨਾ ੨੩੭) ਆਦਿ ਆਦਿ।

**ਐਸਾ ਗਰਬੁ, ਬੁਰਾ ਸੰਸਾਰੈ ॥ ਜਿਸੁ ਗੁਰੁ ਮਿਲੈ, ਤਿਸੁ ਗਰਬੁ ਨਿਵਾਰੈ ॥ ੧ ॥ ਰਹਾਉ ॥**

**ਅਰਥ** : (ਹੇ ਭਾਈ !) ਸੰਸਾਰ ਵਿੱਚ ਇਸ ਤਰ੍ਹਾਂ ਦਾ ਹੰਕਾਰ ਕਰਨਾ (ਬਹੁਤ) ਮਾੜਾ ਹੈ (ਜਿਸ ਤਰ੍ਹਾਂ ਕਿ ਇਸ ਸ਼ਬਦ ਵਿਚ ਆਏ ਵਿਅਕਤੀਆਂ ਨੇ ਕੀਤਾ)। (ਪਰ) ਜਿਸ ਨੂੰ ਗੁਰੂ ਮਿਲ ਪੈਂਦਾ ਹੈ (ਉਹ) ਉਸ ਦੇ ਹੰਕਾਰ ਨੂੰ ਦੂਰ ਕਰ ਦਿੰਦਾ ਹੈ ।੧।ਰਹਾਉ।

**ਬਲਿ ਰਾਜਾ, ਮਾਇਆ ਅਹੰਕਾਰੀ ॥ ਜਗਨ ਕਰੈ, ਬਹੁ ਭਾਰ ਅਫਾਰੀ ॥ ਬਿਨੁ ਗਰ ਪੂਛੇ, ਜਾਇ ਪਇਆਰੀ ॥ ੨ ॥**

**ਪਦ ਅਰਥ** : ਜਗਨ=ਯੱਗ। ਬਹੁ ਭਾਰ= ਬਹੁਤਾ ਭਾਰ। ਅਫਾਰੀ=(ਹੰਕਾਰ ਨਾਲ) ਆਫਰ ਗਿਆ। ਪਇਆਰੀ=ਪਾਤਾਲ ਵਿੱਚ।

**ਅਰਥ** : (ਹੇ ਭਾਈ !) ਰਾਜਾ ਬਲਿ ਨੂੰ ਮਾਇਆ ਦਾ (ਬਹੁਤ) ਹੰਕਾਰ ਸੀ (ਉਸ ਨੇ ਕਈ) ਯੱਗ ਕੀਤੇ (ਇਥੋਂ ਤੱਕਿ ਕਿ ਯੱਗਾਂ ਦੇ ਹੰਕਾਰ) ਨਾਲ ਆਫਰ ਕੇ ਬਹੁਤ ਭਾਰਾ ਹੋ ਗਿਆ। ਗੁਰੂ ਦੀ (ਸਲਾਹ) ਨਾ ਪੁੱਛਣ ਦੇ (ਫਲਸਰੂਪ ਉਹ) ਪਾਤਾਲ ਵਿੱਚ ਜਾ ਪਿਆ ।੨।

### *ਬਲਿ ਰਾਜਾ*

ਇਹ ਬਹੁਤ ਧਰਮੀ ਤੇ ਪ੍ਰਤਾਪੀ ਰਾਜਾ ਹੋਇਆ ਹੈ। ਇਸ ਨੂੰ ਆਪਣੇ ਕੀਤੇ ਸ਼ੁੱਭ ਕਰਮਾਂ ਤੇ ਇਹ ਹੰਕਾਰ ਹੋ ਗਿਆ ਸੀ ਕਿ ਇਸ ਵਰਗਾ ਦਾਨੀ, ਧਰਮੀ ਤੇ ਚਕਰਵਰਤੀ ਰਾਜਾ ਸੰਸਾਰ ਵਿੱਚ ਹੋਰ ਕੋਈ ਨਹੀਂ ਹੈ। ਪਰਮਾਤਮਾ ਨੇ ਇਸ ਦਾ ਹੰਕਾਰ ਤੋੜਨ ਲਈ ਆਪਣਾ ਬਾਵਨ (ਗਿੱਠ-ਮੁੱਠੀਆ) ਰੂਪ ਬਣਾਇਆ। ਜਦੋਂ ਬਲਿ ਦੇ ਦਬਰਾਰ ਅਗੇ ਇਸ ਨੇ ਚੌਹਾਂ ਵੇਦਾਂ ਦਾ ਜ਼ਬਾਨੀ ਪਾਠ ਸੁਣਾਇਆ। ਬਲਿ

ਰਾਜਾ ਨੇ ਮਹਾਨ ਵਿਦਵਾਨ ਸਮਝ ਕੇ ਇਸ ਦਾ ਸਤਿਕਾਰ ਕੀਤਾ, ਆਖਿਆ ''ਜੋ ਵਸਤੂ ਆਪ ਮੰਗੋ, ਉਹੀ ਆਪ ਜੀ ਨੂੰ ਮੇਰੇ ਦਰਬਾਰ ਵਿਚੋਂ ਮਿਲੇਗੀ''। ਬਾਵਨ ਬੋਲਿਆ 'ਹੇ ਰਾਜਨ ! ਮੈਂ ਗਰੀਬ ਜਿਹਾ ਬ੍ਰਾਹਮਣ ਹਾਂ, ਤੁਸੀਂ ਮੈਨੂੰ ਢਾਈ ਕਰਮ ਧਰਤੀ ਆਪਣੇ ਬੂਹੇ ਅਗੇ ਬਖ਼ਸ਼ ਦਿਓ ਤਾਂ ਜੋ ਮੈਂ ਆਪਣਾ ਸਿਰ ਲੁਕਾ ਸਕਾਂ।'

ਬਾਵਨ ਦੀ ਇਹ ਮੰਗ ਸੁਣ ਕੇ ਰਾਜਾ ਹੱਸ ਪਿਆ ਤੇ ਕਹਿਣ ਲਗਾ ''ਪੰਡਿਤ ਜੀ ! ਤੁਸਾਂ ਮੇਰੇ ਨਾਲ ਮਖੌਲ ਕੀਤਾ ਹੈ। ਕੀ ਤੁਹਾਨੂੰ ਢਾਈ ਕਰਮ ਧਰਤੀ ਵੀ ਆਪਣੇ ਆਸ਼ਰਮ ਲਈ ਕਿਤੋਂ ਨਹੀਂ ਮਿਲਦੀ?''। ਬਲਿ ਰਾਜੇ ਦੇ ਪ੍ਰੋਹਤ ਸ਼ੁਕਰ ਨੂੰ ਇਹ ਅਨੁਭਵ ਹੋ ਗਿਆ ਸੀ ਕਿ ਇਹ ਬਾਵਨ ਕੋਈ ਮੰਗਤਾ ਨਹੀਂ, ਵਿਸ਼ਨੂੰ ਅਵਤਾਰ ਹੈ ਅਤੇ ਰਾਜੇ ਨੂੰ ਸਮਝਾਇਆ ਕਿ ਤੂੰ ਧੋਖਾ ਨਾ ਖਾ ਜਾਈਂ ਇਹ ਤੈਨੂੰ ਛਲਣ ਆਇਆ ਹੈ। ਰਾਜੇ ਨੇ ਪ੍ਰੋਹਤ ਦੀ ਗਲ ਅਨਸੁਣੀ ਕਰ ਛੱਡੀ ਅਤੇ ਬਾਵਨ ਨੂੰ ਕਿਹਾ ''ਜਿਤਨੀ ਧਰਤੀ ਜੀ ਕਰੇ ਸਾਂਭ ਲੈ''। ਬਾਵਨ ਨੇ ਆਪਣੀ ਦੇਹੀ ਨੂੰ ਇਨਾਂ ਫੈਲਾਇਆ ਕਿ ਬਲਰਾਜੇ ਦੀ ਸਾਰੀ ਧਰਤੀ ਨੂੰ ਦੋ ਕਰਮਾਂ ਵਿਚ ਮਾਪ ਲਾਇਆ। ਅੱਧਾ ਕਰਮ ਮਿਣਨ ਵਾਸਤੇ ਰਾਜੇ ਬਲ ਦੇ ਸਿਰ ਉਪਰ ਪੈਰ ਰਖਿਆ ਅਤੇ ਇਸ ਨੂੰ ਪਤਾਲਪੁਰੀ ਵਿੱਚ ਭੇਜ ਦਿੱਤਾ ਅਤੇ ਕਿਹਾ ਕਿ ਹੁਣ ਪਤਾਲਪੁਰੀ ਦਾ ਰਾਜ ਕਰੋ। ਇਹ ਆਖ ਕੇ ਬਾਵਨ ਭਗਵਾਨ ਜਦੋਂ ਚਲਣ ਲਗੇ ਤਾਂ ਬਲ ਰਾਜੇ ਨੇ ਆਪਣੇ ਦਰਵਾਜੇ ਅਗੇ ਰਹਿਣ ਦਾ ਬਚਨ ਚੇਤੇ ਕਰਾਇਆ। ਇਸ ਤਰ੍ਹਾਂ ਬਲ ਨੂੰ ਛਲਣ ਵਾਲਾ ਪ੍ਰਭੂ ਆਪ ਹੀ ਛਲਿਆ ਗਿਆ ਅਤੇ ਭਗਵਾਨ ਨੂੰ ਬਲਰਾਜੇ ਦਾ ਦਰਬਾਨ ਬਣ ਕੇ ਪਹਿਰਾ ਦੇਣਾ ਪਿਆ। ਗੁਰਬਾਣੀ ਅਤੇ ਭਾਈ ਗੁਰਦਾਸ ਜੀ ਦੀਆਂ ਵਾਰਾਂ ਵਿਚੋਂ ਸਾਨੂੰ ਇਸ ਪ੍ਰਸੰਗ ਦੇ ਸੰਕੇਤ ਇਉਂ ਪ੍ਰਾਪਤ ਹਨ :-

ੳ- **ਕਰਉ ਅਢਾਈ ਧਰਤੀ ਮਾਂਗੀ, ਬਾਵਨ ਰੂਪਿ ਬਹਾਨੈ ॥**
**ਕਿਉ ਪਇਆਲਿ ਜਾਇ, ਕਿਉ ਛਲੀਐ,**
**ਜੇ ਬਲਿ ਰੂਪੁ ਪਛਾਨੈ ॥** [ਪੰਨਾ ੧੩੪੪

ਅ- **ਨਾਮਾ ਕਹੈ ਭਗਤਿ ਬਸਿ ਕੇਸਵ, ਅਜਹੂੰ ਬਲਿ ਕੇ ਦੁਆਰ ਖਰੋ ॥**[ਪੰ. ੧੧੦੫

ੲ- **ਬਲਿ ਰਾਜਾ ਘਰ ਆਪਣੇ ਅੰਦਰ ਬੈਠਾ ਜੱਗ ਕਰਾਵੈ ॥**
**ਬਾਵਨ ਰੂਪੀ ਆਇਆ, ਚਾਰ ਬੇਦ ਮੁਖ ਪਾਠ ਸੁਣਾਵੈ ॥** [ਭਾ. ਗੁ. ਵਾ. ੧੦-੩

ਸ- **ਬਾਵਨ ਰੂਪੀ ਹੋਇਕੇ, ਬਲ ਛਲ ਅਛਲ ਆਪ ਛਲਾਯਾ ॥**
**ਕਰੋ ਅਢਾਈ ਧਰਤਿ ਮੰਗ, ਪਿਛੋਂ ਦੇ ਵਡ ਪਿੰਡ ਵਧਾਯਾ ॥**[ਭਾ. ਗੁ. ਵਾ. ੨੩-੬

**ਹਰੀਚੰਦੁ ਦਾਨੁ ਕਰੈ, ਜਸੁ ਲੇਵੈ ॥ ਬਿਨੁ ਗੁਰ ਅੰਤੁ ਨ ਪਾਇ ਅਭੇਵੈ ॥ ਆਪਿ ਭੁਲਾਇ, ਆਪੇ ਮਤਿ ਦੇਵੈ ॥ ੩ ॥**

**ਅਰਥ :** (ਵੇਖੋ ! ਰਾਜਾ) ਹਰੀ ਚੰਦ ਦਾਨ ਕਰਦਾ ਹੈ, (ਸੰਸਾਰ ਦੀ) ਸ਼ੋਭਾ ਲੈਂਦਾ ਹੈ, (ਪਰ) ਗੁਰੂ ਤੋਂ ਬਿਨਾਂ (ਉਹ ਵੀ) ਭੇਦ ਤੋਂ ਰਹਿਤ ਹਰੀ ਦਾ ਅੰਤ ਨਹੀਂ ਪਾ ਸਕਦਾ। (ਜੇ ਬ੍ਰਹਮ ਦ੍ਰਿਸ਼ਟੀ

ਨਾਲ ਤਕੋ ਤਾਂ) ਆਪੇ ਹੀ (ਪ੍ਰਭੂ) ਭੁਲਾਉਂਦਾ ਹੈ (ਤੇ) ਆਪੇ ਹੀ ਮਤਿ ਦੇਂਦਾ ਹੈ ।੩।

## *ਹਰੀ ਚੰਦ*

ਇਹ ਸੂਰਜ ਵੰਸ ਦਾ ਅਠਾਈਵਾਂ ਰਾਜਾ, ਜੋ ਤ੍ਰਿਸ਼ੰਕੂ ਦਾ ਪੁਤਰ ਸੀ। ਇਹ ਆਪਣੀ ਰਹਿਮ ਦਿਲੀ ਅਤੇ ਨਿਆਂ ਲਈ ਮਸ਼ਹੂਰ ਸੀ। ਮਹਾਂ ਭਾਰਤ ਵਿੱਚ ਲਿਖਿਆ ਹੈ ਕਿ ਰਾਜਸੂਯ ਯਗ ਕਰਨ ਦੇ ਕਾਰਨ ਅਤੇ ਬਹੁਤਾ ਦਾਨ ਦੇਣ ਕਰਕੇ ਇਹ ਇੰਦ੍ਰ ਲੋਕ ਨੂੰ ਪ੍ਰਾਪਤ ਹੋਇਆ। ਮਾਰਕੰਡੇ ਪੁਰਾਣ ਵਿੱਚ ਲਿਖਿਆ ਹੈ ਕਿ ਇਕ ਦਿਨ ਜਦ ਹਰਿਸ਼ ਚੰਦਰ ਸ਼ਿਕਾਰ ਖੇਡਣ ਗਿਆ ਤਾਂ ਇਸ ਨੂੰ ਇਸਤਰੀਆਂ ਦੇ ਵਿਰਲਾਪ ਦੀ ਆਵਾਜ਼ ਆਈ ਜੋ 'ਵਿਦਯਾ ਕਲਾ' ਇਸਤਰੀ ਰੂਪ ਹੋਈਆਂ ਵਿਸ਼ਵਾ-ਮਿਤਰ ਦੇ ਭੈ ਤੇ ਰੋ ਰਹੀਆਂ ਸਨ। ਹਰਿਸ਼ ਚੰਦ੍ਰ ਦੇ ਜਾਣ ਪੁਰ ਉਹ ਇਸਤਰੀਆਂ ਲੋਪ ਹੋ ਗਈਆਂ। ਜਿਸ ਤੋਂ ਰਾਜੇ ਨੂੰ ਭਾਰੀ ਹੈਰਾਨੀ ਹੋਈ ।

ਵਿਸ਼ਵਾ ਮਿਤ੍ਰ ਨੇ ਬ੍ਰਾਹਮਣ ਹੋਣ ਦੀ ਹਾਲਤ ਵਿੱਚ ਉਸ ਪਾਸੋਂ ਦਾਨ ਮੰਗਿਆ ਤਾਂ ਰਾਜਾ ਕਹਿਣ ਲਗਾ, ਜੋ ਭੀ ਦਾਨ ਮੰਗੇ ਮੈਂ ਦੇਣ ਨੂੰ ਤਿਆਰ ਹਾਂ। ਵਿਸ਼ਵਾ ਮਿਤ੍ਰ ਨੇ ਉਸ ਪਾਸੋਂ ਸਭ ਧਨ ਦੌਲਤ ਲੈ ਕੇ ਉਸ ਪਾਸ ਕੇਵਲ ਇਕ ਵਲਕਲ ਦੀ ਪੌਸ਼ਾਕ, ਪੁਤ੍ਰ ਅਤੇ ਇਸਤਰੀ ਨੂੰ ਰਹਿਣ ਦਿੱਤਾ। ਖ਼ਾਲੀ ਹੱਥ ਹੋ ਕੇ ਹਰਿਸ਼ ਚੰਦ੍ਰ ਨੇ ਆਪਣੀ ਰਾਜਧਾਨੀ ਨੂੰ ਛਡਿਆ। ਕੰਗਾਲ ਦਸ਼ਾ ਵਿੱਚ ਰਾਜਾ ਬਨਾਰਸ ਵਲ ਉਠ ਤੁਰਿਆ, ਪਰ ਨਿਰਦਈ ਰਿਸ਼ੀ ਉਸ ਨੂੰ ਉਥੇ ਭੀ ਹੋਰ ਦੁਖ ਦੇਣ ਲਈ ਉਡੀਕ ਰਿਹਾ ਸੀ ਅਤੇ ਕਹਿਣ ਲਗਾ ਕਿ ਦਾਨ ਦੀ ਦੱਛਣਾ ਦੇ ਕੇ ਤੂੰ ਆਪਣਾ ਪ੍ਰਣ ਪੂਰਾ ਕਰ। ਛਾਤੀ ਤੇ ਪੱਥਰ ਰੱਖ ਕੇ ਹਰਿਸ਼ ਚੰਦਰ ਨੇ ਪੁਤ੍ਰ ਅਤੇ ਇਸਤਰੀ ਨੂੰ ਵੇਚਿਆ ਅਤੇ ਆਪ ਚੰਡਾਲ (ਜੋ ਅਸਲ ਵਿਚ ਧਰਮ ਰਾਜ ਸੀ) ਪਾਸ ਵਿਕਿਆ। ਚੰਡਾਲ ਨੇ ਉਸ ਨੂੰ ਸ਼ਮਸ਼ਾਨ ਭੂਮੀ ਵਲ ਘੱਲਿਆ ਕਿ ਜਾ ਕੇ ਮੁਰਦਿਆਂ ਦੇ ਖੱਫਣ ਲਿਆਵੇ। ਜੋ ਇਹ ਨੀਚ ਕੰਮ ਕਰਦਿਆਂ ਇਸ ਨੇ ਇਥੇ ੧੨ ਮਹੀਨੇ ਗੁਜ਼ਾਰੇ।

ਇਕ ਦਿਨ ਇਸ ਇਸਤਰੀ ਵੈਸ਼ਯਾ' ਆਪਣੇ ਮੁਰਦਾ ਪੁਤ੍ਰ ਰੋਹਿਤ ਨੂੰ, ਜਿਸ ਨੂੰ ਕਿ ਸਪ ਲੜ ਗਿਆ ਸੀ, ਸਾੜਨ ਲਈ ਆਈ। ਦੋਹਾਂ ਨੇ ਇਕ ਦੂਸਰੇ ਨੂੰ ਪਛਾਣ ਲਿਆ ਅਤੇ ਚਾਹਿਆ ਕਿ ਆਪਣੇ ਪੁਤਰ ਦੀ ਚਿਖਾ ਤੇ ਸੜ ਮਰੀਏ, ਪਰ ਹਰਿਸ਼ ਚੰਦ੍ਰ ਆਪਣੇ ਚੰਡਾਲ ਸੁਾਮੀ ਦੀ ਆਗਿਆ ਬਿਨਾ ਦਿਲੋਂ ਇਹ ਨਹੀਂ ਚਾਹੁੰਦਾ ਸੀ ਅਤੇ ਆਪਣੇ ਫਰਜ਼ ਨੂੰ ਪੂਰਾ ਕਰਨ ਲਈ ਦ੍ਰਿੜ ਸੀ। ਇਸ ਪੁਰ ਪ੍ਰਸੰਨ ਹੋ ਕੇ ਸਾਰੇ ਦੇਵਤੇ ਆ ਪਹੁੰਚੇ ਅਤੇ ਨਾਲ ਹੀ ਧਰਮਰਾਜ ਅਤੇ ਵਿਸ਼ਵਾ ਮਿਤ੍ਰ ਭੀ ਸਨ। ਇੰਦ੍ਰ ਨੇ ਹਰਿਸ਼ ਚੰਦਰ ਨੂੰ ਕਿਹਾ ਕਿ ਤੇਰੀ ਇਸਤਰੀ ਅਤੇ ਪੁਤਰ ਨੇ ਆਪਣੇ ਸ਼ੁਭ ਕਰਮਾਂ ਨਾਲ ਸੂਰਗ ਨੂੰ ਭੀ ਜਿੱਤ ਲਿਆ ਹੈ।

ਹਰਿਸ਼ ਚੰਦਰ ਨੇ ਕਿਹਾ ਕਿ ਮੈਂ ਆਪਣੇ ਮਾਲਕ ਚੰਡਾਲ ਦੀ ਆਗਯਾ ਬਿਨਾਂ ਸਵਰਗ ਵਿਚ ਨਹੀਂ ਜਾ ਸਕਦਾ। ਤਦ ਧਰਮ ਰਾਜ ਨੇ ਚੰਡਾਲ ਸਰੂਪ ਵਿਚ ਪ੍ਰਗਟ ਹੋ ਕੇ ਸਾਖਿਆਤ ਦਰਸ਼ਨ ਦਿੱਤਾ। ਜਦ ਇਹ ਗਲ ਹੋ ਚੁਕੀ ਤਾਂ ਹਰਿਸ਼ ਚੰਦਰ ਨੇ ਕਿਹਾ ਕਿ ਮੈਂ ਆਪਣੀ ਪਰਜਾ ਬਿਨਾਂ ਸਵਰਗ ਨਹੀਂ ਜਾਵਾਂਗਾ।

ਇਹ ਗਲ ਭੀ ਇੰਦਰ ਨੇ ਮੰਨ ਲਈ ਅਤੇ ਜਦੋਂ ਵਿਸ਼ਵਾ ਮਿਤ੍ਰ ਨੇ ਇਸ ਦੇ ਪੁਤਰ ਰੋਹਿਤ ਨੂੰ ਰਾਜ ਤਿਲਕ ਦੇ ਦਿਤਾ, ਤਾਂ ਹਰਿਸ਼ ਚੰਦਰ ਆਪਣੇ ਮਿਤ੍ਰਾਂ ਅਤੇ ਪ੍ਰਜਾ ਸਹਿਤ ਸ੍ਵਰਗ ਵਿਚੋਂ ਕੱਢਿਆ ਗਿਆ ਅਤੇ ਹੇਠਾਂ ਵਲ ਆਉਂਦਾ ਆਉਂਦਾ ਰਸਤੇ ਵਿਚ ਰੋਕਿਆ ਗਿਆ।

[ਗੁਰੁ ਸ਼ਬਦ ਰਤਨਾਕਰ ਮਹਾਨ ਕੋਸ਼

ਇਸ ਤੋਂ ਇਲਾਵਾ ਇਸ ਬਾਰੇ ਇਹ ਦਸਣਾ ਵੀ ਉਚਿਤ ਹੋਵੇਗਾ ਕਿ ਹਰੀ ਚੰਦ ਨਾਮ ਦੇ ਦੋ ਰਾਜੇ ਹੋਏ ਹਨ। ਪਹਿਲਾ ਹਰੀ ਚੰਦ ਰਾਜਾ ਉਹ ਹੈ ਜਿਸ ਬਾਰੇ ਭਾ.ਸ. ਗੁਰਦਾਸ ਜੀ ਨੇ ਲਿਖਿਆ ਹੈ:-

**ਸੁਖ ਰਾਜੇ ਹਰੀ ਚੰਦ ਘਰ ਨਾਰ ਸੁ ਤਾਰਾ ਲੋਚਨ ਰਾਣੀ ॥**

ਦੂਜਾ ਹਰੀ ਚੰਦ ਸਤਿਵਾਦੀ ਰਾਜਾ ਜਿਸ ਦਾ ਜ਼ਿਕਰ ਇਸ ਪੰਗਤੀ ਵਿੱਚ ਅਤੇ ਹੋਰ ਥਾਵਾਂ ਤੇ ਵੀ ਆਇਆ ਹੈ :-

**ਤਿਨਿ ਹਰੀ ਚੰਦ ਪ੍ਰਿਥਵੀਪਤਿ ਰਾਜੈ, ਕਾਗਦਿ ਕੀਮ ਨ ਪਾਈ ॥**

**ਅਉਗਣੁ ਜਾਣੈ ਤ ਪੁੰਨ ਕਰੈ ਕਿਉ, ਕਿਉ ਨੇਖਾਸਿ ਬਿਕਾਈ ॥**[ਪੰਨਾ ੧੩੪੪

ਭਾਈ ਸਾਹਿਬ ਗੁਰਦਾਸ ਜੀ ਨੇ ਲਿਖਿਆ ਹੈ :-

**ਹਰੀ ਚੰਦ ਸਤ ਰਖਿਆ, ਜਾਇ ਨੇਖਾਸ ਵਿਕਾਣਾ ॥** [ਭਾ.ਗੁ. ਵਾਰ ੩੮-੮

ਨਾਰਦ ਮੁੰਨੀ ਨੇ ਹਰੀਚੰਦ ਰਾਜੇ ਉਤੇ ਇਹ ਦੋਸ਼ ਥਪਿਆ ਸੀ ਕਿ ਇਹ ਆਪਣੇ ਗੁਣਾਂ ਅਤੇ ਵਡਿਆਈਆਂ ਨੂੰ ਰੋਜ਼ ਸੁਣਾਉਂਦਾ ਹੈ ਜਿਸ ਕਰਕੇ ਇਸ ਨੂੰ ਸਵਰਗ ਤੋਂ ਡੇਗ ਦਿਤਾ ਹੈ। ਜਦੋਂ ਇਹ ਸਵਰਗ ਤੋਂ ਹੇਠਾਂ ਡੇਗਿਆ ਗਿਆ ਤਾਂ ਇਸ ਨੇ ਪਛਤਾਵਾ ਕੀਤਾ ਕਿ ਮੈਨੂੰ ਆਪਣੇ ਗੁਣਾਂ ਦਾ ਹੰਕਾਰ ਨਹੀਂ ਸੀ ਕਰਨਾ ਚਾਹੀਦਾ।

## ਦੁਰਮਤਿ ਹਰਣਾਖਸੁ ਦੁਰਾਚਾਰੀ ॥ ਪ੍ਰਭੁ ਨਾਰਾਇਣੁ, ਗਰਬ ਪ੍ਰਹਾਰੀ ॥ ਪ੍ਰਹਲਾਦ ਉਧਾਰੇ, ਕਿਰਪਾ ਧਾਰੀ ॥ ੪ ॥

**ਪਦ ਅਰਥ** : ਦੁਰਮਤਿ=ਖੋਟੀ ਮਤਿ ਵਾਲਾ। ਦੁਰਾਚਾਰੀ=ਭੈੜੇ ਆਚਰਨ ਵਾਲਾ। ਪ੍ਰਹਾਰੀ=ਦੂਰ ਕਰਨ ਵਾਲਾ।

**ਅਰਥ** : ਖੋਟੀ ਮਤਿ ਵਾਲਾ ਹਰਣਾਖਸ਼ ਭੈੜੇ ਆਚਰਨ ਵਾਲਾ ਸੀ, (ਪਰ) ਨਾਰਾਇਣ ਪ੍ਰਭੂ (ਜੋ) ਹੰਕਾਰ ਨਾਸ਼ ਕਰਨ ਵਾਲਾ ਹੈ (ਉਸ ਨੇ ਹਰਨਾਖਸ਼ ਨੂੰ ਮਾਰਿਆ (ਪ੍ਰਭੂ ਨੇ ਆਪਣੀ) ਕਿਰਪਾ ਕੀਤੀ, (ਭਗਤ) ਪ੍ਰਹਲਾਦ ਬਚਾਅ ਲਏ ।੪।

### *ਹਰਣਾਖਸੁ ਦੁਰਾਚਾਰੀ*

ਇਸ ਦਾ ਜਨਮ ਕਸ਼ਿਪ ਰਿਖੀ ਦੇ ਘਰ ਦਿਤੀ ਦੇ ਪੇਟ ਵਿਚੋਂ ਹੋਇਆ। ਵੱਡਾ ਹੋ ਕੇ ਇਹ ਮੁਲਤਾਨ ਦਾ ਰਾਜਾ ਬਣਿਆ। ਦੇਵਤਿਆਂ ਕੋਲੋਂ ਆਪਣੇ ਭਰਾ ਦੇ ਖੂਨ ਦਾ ਬਦਲਾ ਲੈਣ ਪਿਛੇ ਇਸ ਨੇ ਉਗਰ ਤਪ ਕੀਤਾ। ਇਸ ਦੀ ਤਪ-ਸਾਧਨਾ ਤੇ ਸ਼ਿਵ ਜੀ ਬੜਾ ਪ੍ਰਸੰਨ ਹੋਇਆ ਅਤੇ ਇਸ ਨੂੰ ਵਰ

ਮੰਗਣ ਲਈ ਆਖਿਆ। ਹਰਣਾਖਸ ਨੇ ਦਸ ਲਖ ਸਾਲ ਤਕ ਤ੍ਰਿਲੋਕੀ ਦਾ ਰਾਜ ਕਰਨ ਲਈ ਵਿਸ਼ਨੂੰ ਪਾਸੋਂ ਇਹ ਵਰ ਪ੍ਰਾਪਤ ਕੀਤਾ ਕਿ ''ਮੈਂ ਨਾ ਦਿਨ ਨੂੰ ਮਰਾਂ, ਨਾ ਰਾਤ ਨੂੰ, ਨਾ ਅੰਦਰ ਮਰਾਂ ਨਾ ਬਾਹਰ ਮਰਾਂ, ਨਾ ਜਲ ਵਿੱਚ ਮਰਾਂ, ਨਾ ਥਲ ਤੇ ਮਰਾਂ, ਮੇਰੀ ਮੌਤ ਨਾ ਕਿਸੇ ਮਨੁੱਖ ਕੋਲੋ ਹੋਵੇ ਨਾ ਕਿਸੇ ਜਾਨਵਰ ਪਾਸੋਂ, ਮੈਂ ਕਿਸੇ ਸ਼ਸਤਰ ਨਾਲ ਵੀ ਨਾ ਮਾਰਿਆ ਜਾ ਸਕਾਂ''। ਇਸ ਨੇ ਦੇਵਤਿਆਂ ਨਾਲ ਯੁੱਧ ਕਰਕੇ ਰਾਜਾ ਇੰਦਰ ਤੋਂ ਸਵਰਗ ਦਾ ਰਾਜ ਖੋਹ ਲਿਆ ਸੀ। ਇਸ ਨੇ ਰਾਮ-ਨਾਮ ਜਪਣ ਦੀ ਥਾਂ ਲੋਕਾਈ ਪਾਸੋਂ ਆਪਣਾ ਨਾਮ ਜਪਾਉਣਾ ਸ਼ੁਰੂ ਕਰ ਦਿੱਤਾ ਸੀ। ਹੰਕਾਰ ਵਿੱਚ ਆ ਕੇ ਇਥੋਂ ਤਕ ਹੁਕਮ ਜਾਰੀ ਕਰ ਦਿਤਾ ਕਿ ਸਵੇਰੇ ਤੇ ਸ਼ਾਮ ਲੋਕ ਮੇਰੀ ਪੂਜਾ ਕਰਨ ਅਤੇ ਇਹ ਜਾਪ ਜਪਣ ''ਜਲ ਹਰਨਾਕਸ, ਥਲ ਹਰਨਾਕਸ਼, ਹੈ ਹਰਨਾਕਸ਼, ਹੋਸੀ ਹਰਨਾਕਸ਼''।

ਪਰ ਇਸ ਦਾ ਪੁੱਤਰ ਜੋ ਪ੍ਰਭੂ ਦਾ ਭਗਤ ਸੀ, ਨੇ ਆਪਣੇ ਪਿਤਾ ਦਾ ਹੁਕਮ ਮੰਨਣ ਤੋਂ ਇਨਕਾਰ ਕਰ ਦਿਤਾ। ਗੁਰਬਾਣੀ ਵਿੱਚ ਅੰਕਿਤ ਹੈ :-

**ਪੂਤੁ ਪ੍ਰਹਿਲਾਦੁ ਕਹਿਆ ਨਹੀ ਮਾਨੈ, ਤਿਨ ਤਉ ਅਉਰੈ ਠਾਨੀ॥** [ਪੰ. ੧੧੬੫

ਇਸ ਦੁਸ਼ਟ ਰਾਜੇ ਨੇ ਕਰੋਧ ਵਿੱਚ ਆ ਕੇ ਆਪਣੇ ਪੁਤਰ ਨੂੰ ਬੜੇ ਕਸ਼ਟ ਦਿਤੇ ਪਰ ਅੰਤ ਪ੍ਰਭੂ ਨੇ ਆਪਣੇ ਭਗਤ ਦੀ ਪੈਜ ਰਖੀ ਅਤੇ ਨਰ ਸਿੰਘ ਦਾ ਰੂਪ ਧਾਰ ਕੇ ਇਸ ਦਾ ਆਪਣੇ ਨੌਹਾਂ ਨਾਲ ਪੇਟ ਚਾਕ ਕਰਕੇ ਇਸ ਨੂੰ ਮਾਰ ਦਿੱਤਾ :-

੧. **ਹਰਿ ਜੁਗੁ ਜੁਗੁ ਭਗਤ ਉਪਾਇਆ,**
**ਪੈਜ ਰਖਦਾ ਆਇਆ ਰਾਮ ਰਾਜੇ ॥**
**ਹਰਨਾਖਸੁ ਦੁਸਟੁ ਹਰਿ ਮਾਰਿਆ, ਪ੍ਰਹਲਾਦੁ ਤਰਾਇਆ ॥** [ਪੰਨਾ ੪੫੧

੨. **ਹਰਣਾਖਸੁ ਨਖੀ ਬਿਦਾਰਿਆ, ਪ੍ਰਹਲਾਦੁ ਲੀਆ ਉਬਾਰਿ ॥** [ਪੰਨਾ ੧੧੩੩

੩. **ਨਾਨਕ, ਹਰਣਾਖਸੁ ਨਖੀ ਬਿਦਾਰਿਆ,**
**ਅੰਧੈ ਦਰ ਕੀ ਖਬਰਿ ਨ ਪਾਈ ॥** [ਪੰਨਾ ੧੧੩੩

## ਪ੍ਰਹਲਾਦ

ਪ੍ਰਹਿਲਾਦ ਹਿਰਨਕਸ਼ਪ (ਹਰਣਾਖਸ਼) ਦਾ ਪੁਤਰ ਜਗਤ-ਪ੍ਰਸਿਧ ਭਗਤ ਹੋਇਆ ਹੈ। ਗੁਰਬਾਣੀ ਵਿੱਚ 'ਹਰਣਾਖਸੁ' ਨਾਮ ਅੰਕਿਤ ਹੈ। ਇਸ ਦੇ ਪਿਤਾ ਨੇ ਇਸ ਨੂੰ ਪ੍ਰਭੂ ਭਗਤੀ ਵਲੋਂ ਮੋੜਨ ਲਈ ਪੂਰੀ ਵਾਹ ਲਾਈ, ਬੇਅੰਤ ਕਸ਼ਟ ਦਿੱਤੇ ਪਰ ਰਬੀ-ਭਗਤ ਨੇ ਪਿਉ ਦੀ ਪਰਵਾਹ ਨਾ ਕੀਤੀ।

ਕਹਿੰਦੇ ਹਨ ਕਿ ਛੋਟੀ ਉਮਰ ਵਿਚ ਪ੍ਰਹਿਲਾਦ ਨੇ ਇਕ ਘੁਮਿਆਰੀ ਕੋਲੋਂ ਸੁਣਿਆ ਸੀ ਕਿ ਰਾਮ ਸਭ ਦਾ ਰਾਖਾ ਹੈ। ਉਸ ਦਾ ਨਾਮ ਲੈਣ ਨਾਲ ਅਗ ਦੀ ਆਵੀ ਵਿੱਚ ਬਿਲੀ ਦੇ ਬੱਚੇ ਵੀ ਬਚ ਗਏ ਸਨ। ਉਸ ਨੇ ਇਹ ਸਾਖੀ ਆਪਣੇ ਸਾਥੀਆਂ ਨੂੰ ਵੀ ਸੁਣਾਈ ਜਿਸ ਦੇ ਫਲਸਰੂਪ ਸਾਰੇ ਚਾਟੜੇ ਹਰਨਾਖਸ਼ ਦਾ ਜਾਪ ਛੱਡ ਕੇ ਰਾਮ-ਨਾਮ ਦਾ ਜਾਪ ਕਰਨ ਲਗ ਪਏ। ਪਾਂਧੇ ਨੇ ਹਰਣਾਖਸ਼ ਪਾਸ

ਪ੍ਰਹਿਲਾਦ ਦੇ ਵਿਰੁਧ ਇਹ ਸ਼ਿਕਾਇਤ ਵੀ ਕੀਤੀ :-

੧. **ਸੰਡਾ ਮਰਕਾ ਸਭਿ ਜਾਇ ਪੁਕਾਰੇ ॥**
**ਪ੍ਰਹਿਲਾਦੁ ਆਪਿ ਵਿਗੜਿਆ, ਸਭਿ ਚਾਟੜੇ ਵਿਗਾੜੇ ॥** [ਪੰਨਾ ੧੧੩੩

੨. **ਪ੍ਰਹਿਲਾਦਿ ਸਭਿ ਚਾਟੜੇ ਵਿਗਾਰੇ ॥**
**ਹਮਾਰਾ ਕਹਿਆ ਨ ਸੁਣੈ, ਆਪਣੇ ਕਾਰਜ ਸਵਾਰੇ ॥** [ਪੰਨਾ ੧੧੫੪

ਹਰਣਾਖਸ਼ ਨੇ ਅੱਗ ਨਾਲ ਥੰਮ ਨੂੰ ਤਪਵਾ ਕੇ ਹੁਕਮ ਦਿਤਾ ਕਿ ਪ੍ਰਹਿਲਾਦ ਨੂੰ ਤਪਦੇ ਥੰਮ ਨਾਲ ਬੰਨ੍ਹ ਦਿਉ ਅਤੇ ਨਾਲ ਹੀ ਬੜੇ ਹੰਕਾਰ ਨਾਲ ਪ੍ਰਹਿਲਾਦ ਨੂੰ ਆਖਿਆ ਕਿ ਮੈਨੂੰ ਆਪਣਾ ਹਰੀ ਭਗਵਾਨ ਵਿਖਾ ਕਿਥੇ ਹੈ ਜਿਹੜਾ ਤੈਨੂੰ ਇਥੋਂ ਬਚਾਅ ਲਵੇਗਾ ? :-

੧. **ਕਾਢਿ ਖੜਗੁ ਕੋਪਿਓ ਰਿਸਾਇ॥ ਤੁਝ ਰਾਖਨਹਾਰੋ ਮੋਹਿ ਬਤਾਇ॥**[ਪੰ. ੧੧੬੪

੨. **ਪਿਤਾ ਪ੍ਰਹਲਾਦ ਸਿਉ ਗੁਰਜ ਉਠਾਈ ॥**
**ਕਹਾਂ ਤੁਮਾਰਾ ਜਗਦੀਸ ਗੁਸਾਈ ॥** [ਪੰਨਾ ੧੧੫੪

ਪਰ ਭਗਤ ਜੀ ਨੂੰ ਤਪਦੇ ਥੰਮ ਤੋਂ ਕੋਈ ਭੈ ਨਾ ਆਇਆ। ਪਰਮੇਸ਼ਰ ਨੇ ਆਪਣੀ ਕਲਾ ਵਰਤਾਈ, ਤਪਦੇ ਥੰਮ ਵਿਚੋਂ ਬਚਾਉਣ ਲਈ ਨਰ ਸਿੰਘ ਦਾ ਅਵਤਾਰ ਧਾਰਿਆ :-

**ਥੰਮ ਉਪਾੜਿ ਹਰਿ ਆਪੁ ਦਿਖਾਇਆ ॥**
**ਅਹੰਕਾਰੀ ਦੈਤ ਮਾਰਿ ਪਚਾਇਆ ॥** [ਪੰਨਾ ੧੧੫੪

ਪ੍ਰਭੂ ਨੇ ਹਰਣਾਖਸ਼ ਦੀ ਦਹਿਲੀਜ਼ ਵਿਚ ਬੈਠ ਕੇ ਇਸ ਦੇ ਸਰੀਰ ਨੂੰ ਆਪਣੇ ਦੋਹਾਂ ਪਟਾਂ ਤੇ ਰਖਿਆ। ਸਿਰ ਦਹਿਲੀਜ਼ ਤੋਂ ਬਾਹਰ ਅਤੇ ਲੱਤਾਂ ਅੰਦਰ ਰਖ ਕੇ ਕਿਹਾ ''ਹਰਣਾਖਸ ! ਹੁਣ ਤੂੰ ਆਪਣੇ ਸਾਰੇ ਵਰ ਜੋ ਤੈਨੂੰ ਪ੍ਰਾਪਤ ਹਨ ਪੂਰੇ ਕਰ ਲੈ। ਹੁਣ ਤੂੰ ਨਾ ਬਾਹਰ ਹੈਂ ਨਾ ਅੰਦਰ ਹੈਂ, ਨਾ ਦਿਨ ਹੈ ਨਾ ਰਾਤ ਹੈ, ਸੰਧਿਆ ਦਾ ਸਮਾਂ ਹੈ, ਮਾਰਨ ਵਾਲਾ ਨਾ ਮਨੁੱਖ ਹੈ ਨਾ ਜਾਨਵਰ, ਨਾ ਹੀ ਮੇਰੇ ਕੋਲ ਕੋਈ ਸ਼ਸਤਰ ਹੈ। ਮੇਰਾ ਅੱਧਾ ਸਰੀਰ ਨਰ ਦਾ ਅਤੇ ਅੱਧਾ ਸ਼ੇਰ ਦਾ ਹੈ''। ਇਹ ਆਖ ਕੇ ਆਪਣੇ ਨਹੁੰਦਰਾਂ (ਨਾਖੁਨਾਂ) ਨਾਲ ਹਰਣਾਖਸ਼ ਦਾ ਪੇਟ ਪਾੜ ਕੇ ਆਂਦਰਾਂ ਬਾਹਰ ਕਢ ਦਿਤੀਆਂ।

ਸੋ, ਹੰਕਾਰੀਆਂ ਦਾ ਅੰਤ ਇਹੋ ਜਿਹਾ ਹੁੰਦਾ ਹੈ।

ਪਰ ਭਗਤ ਪ੍ਰਹਿਲਾਦ ਦੀ ਭਗਤੀ ਦੇ ਪ੍ਰਤਾਪ ਦਾ ਸਦਕਾ ਇਸ ਦੀਆ ਇਕੀ ਕੁਲਾਂ ਤਰ ਗਈਆਂ :

**ਸੰਤ ਜਨਾ ਕੇ ਹਰਿ ਜੀਉ ਕਾਰਜ ਸਵਾਰੇ ॥**
**ਪ੍ਰਹਲਾਦ ਜਨ ਕੇ ਇਕੀਹ ਕੁਲ ਉਧਾਰੇ ॥** [ਪੰਨਾ ੧੧੩੩

**ਭੂਲੋ ਰਾਵਣੁ, ਮੁਗਧੁ ਅਚੇਤਿ ॥ ਲੂਟੀ ਲੰਕਾ, ਸੀਸ ਸਮੇਤਿ ॥ ਗਰਬਿ ਗਇਆ, ਬਿਨੁ ਸਤਿਗੁਰ ਹੇਤਿ ॥ ੫ ॥**

**ਪਦ ਅਰਥ** : ਗਰਬਿ ਗਇਆ=ਹੰਕਾਰ ਵਿਚ (ਨਾਸ਼ ਹੋ) ਗਿਆ।

**ਅਰਥ** : (ਸਤਿਗੁਰੂ ਵਲੋਂ) ਅਚੇਤ ਹੋ ਕੇ ਮੂਰਖ ਰਾਵਣ ਵੀ (ਰਬ ਨੂੰ) ਭੁੱਲ ਗਿਆ। ਲੰਕਾ (ਜੋ ਉਸ ਦੀ ਰਾਜਧਾਨੀ ਸੀ ਉਸ ਦੇ) ਸਿਰ ਸਮੇਤ ਲੁਟੀ ਗਈ। ਸਤਿਗੁਰੂ ਨਾਲ ਪਿਆਰ ਨ ਕਰਨ ਕਰਕੇ ਹੰਕਾਰ ਵਿਚ (ਨਸ਼ਟ) ਹੋ ਗਿਆ ।੫।

**ਰਾਵਣ**

ਇਹ ਰਾਖ਼ਸ਼ ਲੰਕਾ ਦਾ ਰਾਜਾ ਸੀ, ਜਿਥੋਂ ਇਸ ਨੇ ਆਪਣੇ ਮਤਰਏ ਭਰਾ ਕੁਵੇਰ ਨੂੰ ਕਢ ਦਿਤਾ ਸੀ। ਇਸ ਦੇ ਪਿਤਾ ਦਾ ਨਾਂ ਵਿਸ੍ਵ ਤੇ ਮਾਂ ਦਾ ਨਾਂ ਨਿਕ੍ਸ਼ਾ ਸੀ। ਨਿਕ੍ਸ਼ਾ ਸੁਮਾਲੀ ਰਾਖ਼ਸ਼ ਦੀ ਧੀ ਸੀ। ਇਹ ਕੁਵੇਰ ਦਾ ਮਤਰੇਆ ਭਰਾ ਤੇ ਪੁਲਸਤਯ ਰਿਸੀ ਦਾ ਪੋਤਾ ਸੀ। ਕੁਵੇਰ ਯਕਸ਼ਾਂ ਦਾ ਰਾਜਾ ਸੀ ਅਤੇ ਰਾਵਣ ਰਾਖ਼ਸ਼ਾਂ ਦਾ ਰਾਜਾ ਸੀ। ਪੁਤਸਤਯ ਰਿਸ਼ੀ ਸਿਰਫ਼ ਰਾਵਣ ਦਾ ਹੀ ਵੱਡਾ ਵਡੇਰਾ ਨਹੀਂ ਸੀ, ਸਗੋਂ ਸਾਰੀ ਰਾਖ਼ਸ਼ ਕੌਮ ਦਾ ਵੱਡਾ ਵਡੇਰਾ ਸੀ। ਰਾਵਣ ਨੇ ਬ੍ਰਹਮਾ ਦੀ ਭਗਤੀ ਕਾਰਨ ਇਤਨੀ ਸ਼ਕਤੀ ਪ੍ਰਾਪਤ ਕਰ ਲਈ ਕਿ ਇਹ ਦੇਵਤਿਆਂ ਜਾਂ ਰਾਖ਼ਸ਼ਾਂ ਕਿਸੇ ਤੋਂ ਵੀ ਨਹੀਂ ਮਾਰਿਆ ਜਾ ਸਕਦਾ ਸੀ, ਪਰ ਇਸ ਦੀ ਮੌਤ ਇਸਤਰੀ ਦੇ ਕਾਰਨ ਹੀ ਹੋਣੀ ਸੀ। ਇਹ ਹਰ ਤਰ੍ਹਾਂ ਦਾ ਰੂਪ ਜਿਹੜਾ ਕਿ ਇਸ ਨੂੰ ਲੋੜ ਹੋਵੇ ਧਾਰਨ ਕਰ ਸਕਦਾ ਸੀ। ਸਾਰੇ ਰਾਖ਼ਸ਼ ਦੁਰਾਚਾਰੀ ਤੇ ਭਿਅੰਕਰ ਹੁੰਦੇ ਹਨ, ਪਰ ਰਾਵਣ ਉਨ੍ਹਾਂ ਦੇ ਮੁਖੀ ਹੋਣ ਦੇ ਨਾਤੇ ਸਭ ਤੋਂ ਵਧ ਦੁਰਾਚਾਰੀ ਅਤੇ ਬਦੀ ਦਾ ਪੁਤਲਾ ਸੀ।

ਰਾਮਾਯਣ ਵਿਚ ਲਿਖਿਆ ਹੈ ਕਿ ''ਰਾਵਣ ਦੇ ਦਸ ਸਿਰ ਸਨ ਜਿਨ੍ਹਾਂ ਕਰਕੇ ਇਸ ਦਾ ਨਾਂ ਦਸ਼ਾਨਨ, ਦਸ਼ਕੰਠ ਅਤੇ ਪੰਕ੍ਤਿਗ੍ਰੀਵ ਪ੍ਰਸਿਧ ਹੋਇਆ। ਇਸ ਦੀਆਂ ਵੀਹ ਬਾਹਵਾਂ, ਅੱਖਾਂ ਤਾਂਬੇ ਦੇ ਰੰਗ ਵਰਗੀਆਂ ਲਾਲ ਅਤੇ ਦੰਦ ਚੰਦ੍ਰਮਾ ਵਰਗੇ ਚਮਕੀਲੇ ਸਨ। ਇਸ ਦੀ ਸ਼ਕਲ ਗੂੜ੍ਹੇ ਬੱਦਲ ਜਾਂ ਪਹਾੜ ਵਰਗੀ ਸੀ ਜਾਂ ਇਉਂ ਕਹੀਏ ਕਿ ਮੂੰਹ ਖੁਲ੍ਹੇ ਹੋਏ ਯਮਰਾਜ ਦੇ ਸਮਾਨ ਸੀ। ਇਸ ਦੇ ਵਿਚ ਸਾਰੇ ਹੀ ਰਾਜਸੀ ਚਿੰਨ੍ਹ ਮੌਜੂਦ ਸਨ, ਪਰ ਇਸ ਦੇ ਸਰੀਰ ਤੇ ਦੇਵਤਿਆਂ ਦੇ ਸ਼ਸਤਰਾਂ ਦੇ ਜ਼ਖ਼ਮਾਂ ਦੇ ਨਿਸ਼ਾਨ ਲਗੇ ਹੋਏ ਸਨ। ਇਹ ਏਨਾਂ ਤਾਕਤਵਰ ਤੇ ਬਹਾਦਰ ਸੀ ਕਿ ਸਮੁੰਦਰ ਨੂੰ ਹਿਲਾ ਸਕਦਾ ਸੀ ਅਤੇ ਪਹਾੜਾਂ ਦੀਆਂ ਚੋਟੀਆਂ ਨੂੰ ਚੀਰ ਸਕਦਾ ਸੀ। ਸਾਰੇ ਕਾਨੂੰਨਾਂ ਨੂੰ ਤੋੜਨਾਂ ਅਤੇ ਦੂਜਿਆਂ ਦੀਆਂ ਇਸਤਰੀਆਂ ਨੂੰ ਜ਼ਬਰਦਸਤੀ ਫੜ ਕੇ ਲੈ ਜਾਣਾ ਇਸ ਦਾ ਕੰਮ ਸੀ।

ਇਹ ਪਹਾੜ ਦੀ ਚੋਟੀ ਦੀ ਤਰ੍ਹਾਂ ਲੰਮਾ ਉਚਾ ਸੀ ਅਤੇ ਇਸ ਨੇ ਆਪਣੀਆਂ ਬਾਹਵਾਂ ਨਾਲ ਸੂਰਜ ਤੇ ਚੰਦ੍ਰਮਾ ਦਾ ਰਸਤਾ ਰੋਕ ਲਿਆ ਸੀ, ਜਿਸ ਨਾਲ ਉਨ੍ਹਾਂ ਦਾ ਚੜ੍ਹਨਾ ਬੰਦ ਕਰ ਦਿਤਾ ਸੀ। ਇਸ ਦਾ ਡਰ ਏਨਾ ਫੈਲਿਆ ਹੋਇਆ ਸੀ ਕਿ ਜਿਥੇ ਇਹ ਹੋਵੇ ਉਥੇ ਸੂਰਜ ਗਰਮੀ ਨਹੀਂ ਕਰਦਾ ਸੀ, ਹਵਾ ਚਲਣਾ ਬੰਦ ਕਰ ਦੇਂਦੀ ਸੀ ਅਤੇ ਸਮੁੰਦਰ ਹਿਲਣਾ ਬੰਦ ਕਰ ਦਿੰਦਾ। ਇਸ ਦੀਆਂ ਸਖ਼ਤੀਆਂ ਤੇ ਅਤਿਆਚਾਰਾਂ ਤੋਂ ਬਦਲਾ ਲੈਣ ਦੀ ਆਵਾਜ਼ ਸਵਰਗ ਵਿਚ ਪਹੁੰਚ ਗਈ। ਵਿਸ਼ਨੂੰ ਨੇ ਕਿਹਾ ਕਿ ਰਾਵਣ ਏਨਾ ਅਭਿਮਾਨੀ ਹੋ ਗਿਆ ਹੈ ਕਿ ਇਸ ਨੇ ਮਨੁੱਖਾਂ ਤੇ ਜਾਨਵਰਾਂ ਦਾ ਖ਼ਿਆਲ ਹੀ ਛੱਡ ਦਿਤਾ ਹੈ ਅਤੇ ਉਨ੍ਹਾਂ ਨੂੰ ਬੜੇ ਦੁੱਖ ਪਹੁੰਚਾਉਂਦਾ ਹੈ ਇਸ ਲਈ ਮਨੁੱਖ ਤੇ ਜਾਨਵਰ ਹੀ ਉਸ ਤੇ ਹਮਲਾ ਕਰਨਗੇ।

ਇਸ ਤਰ੍ਹਾਂ ਵਿਸ਼ਨੂੰ ਨੇ ਰਾਵਣ ਦਾ ਨਾਸ਼ ਕਰਨ ਲਈ ਰਾਮਚੰਦ੍ਰ ਦੇ ਰੂਪ ਵਿਚ ਅਵਤਾਰ ਧਾਰਨ ਕੀਤਾ। ਉਨ੍ਹਾਂ ਨੇ ਨਾਲ ਇਸ ਮੰਤਵ ਦੀ ਪ੍ਰਾਪਤੀ ਲਈ ਅਣਗਿਣਤ ਬਾਂਦਰਾਂ ਤੇ ਰਿੱਛਾਂ ਨੇ ਵੀ ਜਨਮ ਲਿਆ। ਰਾਮ ਨੇ ਰਾਖ਼ਸ਼ਾਂ ਨਾਲ ਏਨੀਆਂ ਲੜਾਈਆਂ ਕੀਤੀਆਂ ਅਤੇ ਉਨ੍ਹਾਂ ਨੂੰ ਏਨੇ ਨੁਕਸਾਨ ਪਹੁੰਚਾਏ ਕਿ ਰਾਵਣ ਗੁੱਸੇ ਨਾਲ ਭਰ ਗਿਆ। ਗੁੱਸੇ ਨਾਲ ਅਤੇ ਰਾਮ ਦੀ ਪਤਨੀ ਸੀਤਾ ਲਈ ਵਾਸ਼ਨਾ ਨਾਲ ਭਰਿਆ ਹੋਇਆ ਉਹ ਲੰਕਾ ਤੋਂ ਚਲ ਪਿਆ ਅਤੇ ਰਾਮ ਦੇ ਨਿਵਾਸ ਸਥਾਨ ਤੇ ਪਹੁੰਚਿਆ। ਇਕ ਸਾਧੂ ਫ਼ਕੀਰ ਦਾ ਭੇਸ ਬਣਾ ਕੇ ਸੀਤਾ ਨੂੰ ਚੁਰਾ ਕੇ ਲੰਕਾ ਲੈ ਗਿਆ। ਉਥੇ ਇਸ ਨੇ ਸੀਤਾ ਨੂੰ ਬੜਾ ਤੰਗ ਕੀਤਾ ਅਤੇ ਆਪਣੀ ਰਾਣੀ ਬਣਨ ਲਈ ਪ੍ਰੇਰਿਆ ਅਤੇ ਰਾਣੀ ਨਾ ਬਣਨ ਦੀ ਸੂਰਤ ਵਿਚ ਮਾਰ ਦੇਣ ਤੇ ਖਾ ਜਾਣ ਦੀਆਂ ਧਮਕੀਆਂ ਵੀ ਦਿੱਤੀਆਂ, ਪਰ ਪਤੀਵਰਤਾ ਸੀਤਾ ਨਾਂਹ ਹੀ ਕਰਦੀ ਅਤੇ ਇਸ ਤਰ੍ਹਾਂ ਉਹ ਰਾਵਣ ਦੀ ਇਕ ਰਾਣੀ ਦੀ ਮਧਿਆਸਥਤਾ ਕਾਰਨ ਮੌਤ ਤੋਂ ਬਚੀ ਰਹੀ।

ਰਾਮ ਨੇ ਸੁਗ੍ਰੀਵ ਤੇ ਹਨੂਮਾਨ ਨੂੰ ਜਿਨ੍ਹਾਂ ਪਾਸ ਬਾਂਦਰਾਂ ਤੇ ਰਿਛਾਂ ਦੀ ਅਣਗਿਣਤ ਸੈਨਾ ਸੀ, ਆਪਣੀ ਸਹਾਇਤਾ ਲਈ ਬੁਲਾਇਆ। ਉਨ੍ਹਾਂ ਨੇ ਰਾਮ ਨਾਂ ਦਾ ਇਕ ਪੁਲ ਸਮੁੰਦਰ ਤੇ ਬਣਾਇਆ ਅਤੇ ਉਸ ਨੂੰ ਪਾਰ ਕਰ ਕੇ ਲੰਕਾ ਪਹੁੰਚ ਗਏ ਬੜੀ ਭਾਰੀ ਲੜਾਈ ਅਤੇ ਕਤਲੇਆਮ ਤੋਂ ਬਾਅਦ ਰਾਵਣ ਆਪ ਲੜਨ ਲਈ ਆਇਆ। ਰਾਮ ਤੇ ਰਾਵਣ ਦੀ ਲੜਾਈ ਹੋਈ ਅਤੇ ਕਾਫੀ ਦੇਰ ਤਕ ਉਨ੍ਹਾਂ ਦੀ ਲੜਾਈ ਬਰਾਬਰ ਹੀ ਚਲਦੀ ਰਹੀ। ਦੋਵੇਂ ਪਾਸੇ ਜਿਤਣ ਦੀ ਸੰਭਾਵਨਾ ਬਣੀ ਹੋਈ ਸੀ। ਰਾਮ ਨੇ ਤੀਰ ਨਾਲ ਰਾਵਣ ਦਾ ਇਕ ਸਿਰ ਵੱਢ ਸੁਟਿਆ, ''ਪਰ ਉਸ ਵੱਢੇ ਹੋਏ ਸਿਰ ਦੇ ਜ਼ਮੀਨ ਤੇ ਡਿਗਦਿਆਂ ਹੀ ਉਸ ਦਾ ਦੂਸਰਾ ਸਿਰ ਸਰੀਰ ਵਿਚੋਂ ਨਿਕਲ ਕੇ ਲਗ ਜਾਂਦਾ।''

ਅੰਤ ਵਿੱਚ ਰਾਮ ਨੇ ਬ੍ਰਹਮਾਸੱਤਰ ਨੂੰ ਚਲਾਇਆ। ਬ੍ਰਹਮਾਸੱਤਰ ਧਨੁਸ ਤੋਂ ਨਿਕਲਦਿਆਂ ਹੀ ਰਾਵਣ ਦੇ ਸੀਨੇ ਵਿੱਚ ਪ੍ਰਵੇਸ਼ ਕਰਕੇ ਪਿੱਠ ਵਿਚੋਂ ਨਿਕਲ ਕੇ ਸਮੁੰਦਰ ਵਿਚ ਡੁਬਕੀ ਲਾ ਸਾਫ਼ ਹੋ ਰਾਮ ਦੇ ਤਰਕਸ ਵਿਚ ਦਾਖ਼ਲ ਹੋ ਗਿਆ। ''ਰਾਵਨ ਜ਼ਮੀਨ ਤੇ ਡਿੱਗ ਪਿਆ ਅਤੇ ਮਰ ਗਿਆ। ਸਾਰੇ ਦੇਵਤਿਆਂ ਨੇ ਆਕਾਸ਼ ਤੇ ਇਕਠੇ ਹੋ ਕੇ ਖੁਸ਼ੀ ਮਨਾਉਂਦਿਆਂ ਰਾਮ ਦੀ ਅਰਥਾਤ ਵਿਸ਼ਨੂੰ ਦੀ ਬੜੀ ਉਸਤਤਿ ਕੀਤੀ, ਕਿਉਂ ਜੋ ਉਨ੍ਹਾਂ ਨੇ ਉਸ ਰਾਵਣ ਨੂੰ ਮਾਰਿਆ ਸੀ ਉਨ੍ਹਾਂ ਦਾ ਸਰਵਨਾਸ਼ ਕਰ ਸਕਦਾ ਸੀ।''

ਰਾਵਣ ਭਾਵੇਂ ਰਾਖ਼ਸ਼ਾਂ ਦਾ ਰਾਜਾ ਸੀ, ਪਰ ਉਹ ਪਿਤਾ ਦੇ ਤਰਫੋਂ ਜਾਤ ਦਾ ਬ੍ਰਾਹਮਣ ਸੀ। ਉਹ ਸੰਸਕ੍ਰਿਤ ਦਾ ਬੜਾ ਵਿਦਵਾਨ ਸੀ ਅਤੇ ਵੈਦਕ ਰਸਮ ਰਿਵਾਜਾਂ ਅਨੁਸਾਰ ਹੀ ਚਲਦਾ ਸੀ। ਇਸ ਲਈ ਇਸ ਦਾ ਸੰਸਕਾਰ ਬ੍ਰਾਹਮਣਾਂ ਦੇ ਰਸਮ ਰਿਵਾਜਾਂ ਅਨੁਸਾਰ ਹੀ ਕੀਤਾ ਗਿਆ।

ਇਸ ਬਾਰੇ ਇਕ ਹੋਰ ਕਥਾ ਵੀ ਪ੍ਰਸਿਧ ਹੈ ਕਿ ਰਾਵਣ ਦੇ ਘਰ ਸਾਰੇ ਦੇਵਤੇ ਕੋਈ ਨਾ ਕੋਈ ਕੰਮ ਕਰਦੇ ਸਨ। ਇਸ ਅਨੁਸਾਰ ਅਗਨੀ ਦੇਵਤਾ ਇਸ ਦੇ ਘਰ ਨੂੰ ਸਾਫ਼ ਕਰਨ ਦਾ ਕੰਮ ਕਰਦਾ ਸੀ। ਵਿਸ਼ਨੂੰ ਪੁਰਾਣ ਵਿਚ ਲਿਖਿਆ ਹੈ ਕਿ ''ਇਕ ਵਾਰ ਰਾਵਣ ਸ਼ਰਾਬ ਪੀ ਕੇ ਮਸਤ ਹੋ ਕੇ ਰਾਜਾ ਕਾਰਤਵੀਰਯ ਦੀ ਰਾਜਧਾਨੀ ਮਹਿਸ਼ਸਮਤੀ ਨੂੰ ਜਿਤਣ ਲਈ ਗਿਆ। ਉਥੇ ਇਯ ਨੂੰ ਰਾਜਾ

ਕਾਰਤਵੀਰਯ ਨੇ ਜਾਨਵਰ ਦੀ ਤਰ੍ਹਾਂ ਕੈਦ ਕਰਕੇ ਆਪਣੀ ਰਾਜਧਾਨੀ ਦੇ ਇਕ ਕੋਨੇ ਵਿਚ ਬੰਨ੍ਹ ਦਿੱਤਾ''।

ਵਿਸ਼ਨੂੰ ਪੁਰਾਣ ਵਿਚ ਇਹ ਵੀ ਲਿਖਿਆ ਹੈ ਕਿ ਰਾਵਣ ਹੀ ਦੂਸਰੇ ਜਨਮ ਵਿਚ ਸ਼ਿਸ਼ੂਪਾਲ ਸੀ। ਰਾਵਣ ਦੀਆਂ ਕਈ ਰਾਣੀਆਂ ਸਨ, ਪਰ ਉਸ ਦੀ ਪਟਰਾਣੀ ਦਾ ਨਾਂ ਮੰਦੋਦਰੀ ਸੀ। ਸਾਰੀਆਂ ਰਾਣੀਆਂ ਇਸ ਦੀ ਲਾਸ਼ ਦੇ ਨਾਲ ਹੀ ਸਤੀ ਹੋ ਗਈਆਂ ਸਨ। ਇਸ ਦੇ ਕਈ ਪੁਤਰ ਸਨ, ਜਿਨ੍ਹਾਂ ਦੇ ਨਾਂ ਇਹ ਹਨ-ਮੇਘਨਾਦ, ਇਸ ਨੂੰ ਇੰਦ੍ਰਜਿਤ, ਰਾਵਣੀ ਤੇ ਅਕਸ਼ ਵੀ ਕਹਿੰਦੇ ਹਨ, ਤ੍ਰਿਸ਼ਿਖ ਜਾਂ ਤ੍ਰਿਸ਼ਿਰਸ਼, ਦੇਵਾਂਤਕ, ਲਰਾਂਤਕ ਅਤੇ ਅਤਿਕਾਯ। [ਹਿੰਦੂ ਮਿਥਿਹਾਸ ਕੋਸ਼

**ਸਹਸਬਾਹੁ, ਮਧੁ ਕੀਟ, ਮਹਿਖਾਸਾ ॥ ਹਰਣਾਖਸੁ ਲੇ ਨਖਹੁ ਬਿਧਾਸਾ ॥ ਦੈਤ ਸੰਘਾਰੇ, ਬਿਨੁ ਭਗਤਿ ਅਭਿਆਸਾ ॥ ੬ ॥**

**ਪਦ ਅਰਥ** : ਨਖਹੁ=ਨੌਂਹਾਂ ਨਾਲ। ਬਿਧਾਸਾ=ਪਾੜ ਸੁਟਿਆ। ਸੰਘਾਰੇ=ਮਾਰ ਕੇ।੬।

**ਅਰਥ** : ਹਜ਼ਾਰਾਂ ਬਾਹਾਂ ਵਾਲਾ (ਰਾਜਾ) ਮਧ, ਕੈਟਭ, (ਅਤੇ) ਮਹਿਖਾਸੁਰ (ਦੈਂਤ ਨੂੰ ਮਾਰਿਆ ਫਿਰ) ਹਰਨਾਖਸ਼ (ਦੁਸ਼ਟ ਨੂੰ ਪਕੜ) ਕੇ ਨਹੁਆਂ ਨਾਲ ਪਾੜ ਸੁਟਿਆ (ਪਰ) ਭਗਤੀ ਦਾ ਅਭਿਆਸ ਨਾ ਹੋਣ ਦੇ ਕਾਰਨ (ਇਹ ਸਾਰੇ ਦੇ ਸਾਰੇ) ਦੈਂਤ ਮਾਰੇ ਗਏ ।੬।

***ਸਹਸਬਾਹੁ***

ਇਕ ਚੰਦ੍ਰਬੰਸੀ ਰਾਜਾ ਜੋ ਕਿ ਕ੍ਰਿਤਵੀਰਯ ਦਾ ਪੁੱਤਰ ਤੇ ਮਹੇਸ਼ਮਤੀ ਨਗਰੀ ਦਾ ਮਾਲਕ ਸੀ। ਕਿਹਾ ਜਾਂਦਾ ਹੈ ਕਿ ਇਹ ਹਜ਼ਾਰ ਭੁਜਾ ਧਾਰਨ ਵਾਲਾ ਸੀ ਅਤੇ ਇਸ ਪਚਾਸੀ ਹਜ਼ਾਰ ਸਾਲ ਰਾਜ ਕੀਤਾ। ਇਸ ਦੀ ਰਾਣੀ ਸੀਤਾ ਤੇ ਜਮਦਗਨ ਰਿਸ਼ੀ ਦੀ ਘਰ ਵਾਲੀ ਰੇਣਕਾ, ਜੋ ਕਿ ਪਰਸਰਾਮ ਦੀ ਮਾਤਾ ਸੀ, ਭੈਣਾਂ ਸਨ। ਇਕ ਵਾਰ ਰਾਜਾ ਫੌਜ ਸਮੇਤ ਰਿਸ਼ੀ ਜਮਦਗਨ ਦੇ ਘਰ ਗਿਆ ਤਾਂ ਕਾਮਧੇਨ ਦੀ ਸ਼ਕਤੀ ਆਸਰੇ ਉਸ ਬਹੁਤ ਸੇਵਾ ਕੀਤੀ। ਸਹਸਬਾਹੁ ਹੈਰਾਨ ਹੋਇਆ ਤੇ ਉਸ ਨੇ ਧਿੰਗੋਜੋਰੀ ਕਾਮਧੇਨ ਲੈਣੀ ਚਾਹੀ ਪਰ ਉਸ ਨੂੰ ਸਫਲਤਾ ਨਾ ਮਿਲੀ। ਫਿਰ ਇਕ ਵਾਰ ਰੋਹ ਵਿਚ ਆ ਕੇ ਸਹਸ੍ਰਬਾਹੁ ਨੇ ਫੌਜ ਚੜ੍ਹਾ ਲਿਆਂਦੀ ਆਸ਼ਰਮ ਵਿਚ ਹੀ ਰਿਸ਼ੀ ਨੂੰ ਮਾਰ ਦਿੱਤਾ।

ਇਸ ਗਲ ਦਾ ਰਿਸ਼ੀ ਦੇ ਪੁੱਤਰ ਪਰਸਰਾਮ ਨੂੰ ਬਹੁਤ ਦੁੱਖ ਹੋਇਆ। ਪਰਸਰਾਮ ਨੇ ਮਾਤਾ ਦੇ ਵੈਣ ਸੁਣ ਕੇ ਇਹ ਪ੍ਰਣ ਕੀਤਾ ਕਿ ਮੈਂ ਬਦਲਾ ਜ਼ਰੂਰ ਲਵਾਂਗਾ। ਚੁਨਾਂਚਿ ਉਸ ਨੇ ਲੜਾਈ ਕਰਕੇ ਸਹਸਬਾਹੁ ਨੂੰ ਥਾਂ ਮਾਰਿਆ ਤੇ ੨੧ ਵਾਰ ਭਾਰੀ ਜੰਗ ਲੜ ਕੇ ਧਰਤੀ ਤੋਂ ਖਤਰੀਆਂ ਦਾ ਸਫਾਇਆ ਕੀਤਾ। ਗੁਰਬਾਣੀ ਵਿਚ ਇਸ ਦੀ ਮਿਸਾਲ ਇਉਂ ਵਰਤੀ ਗਈ ਹੈ ਕਿ ਅਭਿਮਾਨੀ ਦਾ ਨਾਸ ਪਰਮੇਸ਼ਰ ਆਪ ਕਰਦਾ ਹੈ। [ਗੁਰੂ ਗ੍ਰੰਥ ਸੰਕੇਤ ਕੋਸ਼

***ਮਧੁ ਕੀਟ***

ਮਧੁ ਤੇ ਕੈਟਭ ਦੋ ਦੈਂਤ ਸਨ ਜੋ ਕਿ ਪੁਰਾਣਾਂ ਅਨੁਸਾਰ ਵਿਸ਼ਨੂੰ ਭਗਵਾਨ ਦੇ ਕੰਨ ਵਿਚੋਂ ਮੈਲ

ਸੁਟਣ ਤੋਂ ਪੈਦਾ ਹੋਏ। ਇਸ ਸਮੇਂ ਚਾਰੇ ਪਾਸੇ ਪਾਣੀ ਹੀ ਪਾਣੀ ਸੀ, ਜਾਂ ਬ੍ਰਹਮਾ ਕੰਵਲ ਵਿਚੋਂ ਪੈਦਾ ਹੋ ਚੁਕਾ ਸੀ। ਇਹ ਦੈਂਤ ਬ੍ਰਹਮਾ ਨੂੰ ਮਾਰਨ ਲਈ ਦੌੜੇ ਤਾਂ ਵਿਸ਼ਨੂੰ ਨੇ ਮੁਕਾਬਲਾ ਕੀਤਾ ਅਤੇ ਇਹ ਲੜਾਈ ਪੰਜ ਹਜ਼ਾਰ ਸਾਲ ਤਕ ਚਲਦੀ ਰਹੀ।

ਅਖ਼ੀਰ ਇਨ੍ਹਾਂ ਦੈਤਾਂ ਵਿਸ਼ਨੂੰ ਦੀ ਬੀਰਤਾ ਉਤੇ ਪ੍ਰਸੰਨ ਹੋ ਕੇ ਕਿਹਾ, ''ਜੋ ਤੂੰ ਮੰਗੇਗਾ ਦੇਵਾਂਗੇ''। ਵਿਸ਼ਨੂੰ ਮਹਾਰਾਜ ਨੇ ਸਿਰ ਮੰਗ ਲਏ। ਇਨ੍ਹਾਂ ਕਿਹਾ ਸਾਡੇ ਸਿਰ ਖੁਸ਼ਕ ਥਾਂ ਤੇ ਕੱਟੇ ਜਾਣ। ਕਹਿੰਦੇ ਹਨ ਕਿ ਵਿਸ਼ਨੂੰ ਨੇ ਪੱਟ ਉਤੇ ਰੱਖ ਕੇ ਇਨ੍ਹਾਂ ਦੇ ਸੀਸ ਕੱਟੇ ਅਤੇ ਇਨ੍ਹਾਂ ਦੀ ਮਿੱਝ ਪਾਣੀ ਉਤੇ ਤਰਨ ਲਗੀ। ਇਸ ਕਰਕੇ ਇਹ ਧਰਤੀ 'ਮੇਦਨੀ' ਕਹਿਲਾਈ।

ਮਧੂ ਦੈਂਤ ਨੂੰ ਮਾਰਨ ਕਰਕੇ ਵਿਸ਼ਨੂੰ ਨੂੰ ਮਧੁਸੂਦਨ' ਵੀ ਕਿਹਾ ਜਾਂਦਾ ਹੈ ਤੇ ਇਸ ਕਥਾ ਦਾ ਹਵਾਲਾ ਬਾਣੀ ਵਿੱਚ ਕਈ ਥਾਂ ਆਇਆ ਹੈ। [ਗੁਰੂ ਗ੍ਰੰਥ ਸੰਕੇਤ ਕੋਸ਼

### *ਮਹਿਖਾਸਾ*

ਝੋਟੇ ਦੀ ਸ਼ਕਲ ਦਾ ਇਕ ਦੈਂਤ ਜੋ ਕਿ ਰੰਭਾ ਦਾ ਪੁੱਤਰ ਤੇ ਮੱਝ ਦੀ ਕੁਖੋਂ ਜੰਮਿਆ ਸੀ। ਇਸ ਨੂੰ ਦੁਰਗਾ ਨੇ ਆਪਣੀ ਤਲਵਾਰ ਨਾਲ ਮਾਰਿਆ ਸੀ। ਮਹਾਂ ਭਾਰਤ ਦੀ ਇਕ ਕਥਾ ਅਨੁਸਾਰ ਸ਼ਿਵਾਂ ਦੇ ਪੁੱਤਰ ਸਕੰਦ ਨੇ ਵੀ ਮਹਖਾਸੁਰ ਦਾ ਸੰਘਾਰ ਕੀਤਾ ਸੀ।

ਗੁਰੂ ਸਾਹਿਬ ਕਹਿੰਦੇ ਹਨ ਕਿ ਇਹ ਪਰਮੇਸਰ ਦੀ ਲੀਲ੍ਹਾ ਹੈ ਕਿ ਉਹ ਦੈਂਤਾਂ ਦਾ ਆਪ ਨਾਸ਼ ਕਰਦਾ ਹੈ। (ਗੁਰੂ ਗ੍ਰੰਥ ਸੰਕੇਤ ਕੋਸ਼)

**ਜਰਾਸੰਧਿ, ਕਾਲਜਮੁਨ, ਸੰਘਾਰੇ ॥ ਰਕਤਬੀਜੁ ਕਾਲੁਨੇਮ, ਬਿਦਾਰੇ ॥ ਦੈਤ ਸੰਘਾਰਿ, ਸੰਤ ਨਿਸਤਾਰੇ ॥ ੭ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਦੈਂਤ। **ਫੁਟਕਲ** : ਕਾਲਜਮੁਨ' ਜੁੜਤ ਨਾਵ ਹੈ, ਪਦਛੇਦ ਨਹੀਂ ਕਰਨਾ।

**ਪਦ ਅਰਥ** : ਬਿਦਾਰੇ=ਨਾਸ਼ ਕਰ ਦਿੱਤੇ। ਸੰਘਾਰਿ=ਮਾਰ ਕੇ। ਨਿਸਤਾਰੇ=ਪਾਰ ਕਰ ਦਿਤੇ।੭।

**ਅਰਥ**: ਜਰਾਸੰਧ, ਕਾਲੁ ਜਮਨੁ (ਵੀ) ਮਾਰ ਦਿਤੇ ਗਏ ਰਕਤਬੀਜ (ਅਤੇ) ਕਾਲਨੇਮ ਵੀ ਨਾਸ ਕਰ ਦਿਤੇ (ਅਤੇ ਪ੍ਰਭੂ ਨੇ ਸਾਰੇ) ਦੈਂਤ ਮਾਰ ਕੇ, ਸੰਤ (ਜਨ ਸੰਸਾਰ ਸਮੁੰਦਰ ਤੋਂ) ਪਾਰ ਕਰ ਦਿਤੇ।੭।

### *ਜਰਾਸੰਧ*

ਇਹ ਬ੍ਰਿਹਦਰਥ ਦਾ ਪੁਤਰ ਅਤੇ ਮਗਧ ਦਾ ਰਾਜਾ ਸੀ। ਬ੍ਰਿਹਦਰਥ ਦੀਆਂ ਦੋ ਪਤਨੀਆਂ ਸਨ, ਜਿਨ੍ਹਾਂ ਨੇ ਕਿੰਨਾਂ ਚਿਰ ਬਾਂਝ ਰਹਿਣ ਪਿਛੋਂ ਇਕੋ ਹੀ ਬਚੇ ਦੇ ਦੋ ਅਧੇ ਅਧੇ ਰੂਪਾਂ ਨੂੰ ਜਨਮ ਦਿਤਾ। ਇਸ ਤਰ੍ਹਾਂ ਗਰਭ ਪਾਤਾਂ ਨੂੰ ਭਿਅੰਕਰ ਸਮਝਿਆ ਜਾਂਦਾ ਸੀ ਅਤੇ ਇਸ ਲਈ ਉਨ੍ਹਾਂ ਨੂੰ ਬਾਹਰ ਸੁੱਟ ਦਿਤਾ ਗਿਆ। ਜਰਾ ਨਾਂ ਦੀ ਇਕ ਰਾਖ਼ਸ਼ਣੀ ਨੇ ਉਹ ਟੋਟੇ ਚੁਕ ਲਏ ਅਤੇ ਲਿਜਾਣ ਲਈ ਦੋਨੋਂ ਇਕਠੇ ਕਰ ਦਿਤੇ। ਉਨ੍ਹਾਂ ਦੇ ਇਉਂ ਜੁੜਨ ਨਾਲ ਇਕ ਮੁੰਡਾ ਬਣ ਗਿਆ ਜਿਹੜਾ ਏਨੇ ਜੋਰ ਨਾਲ ਚੀਕਿਆ ਕਿ

ਰਾਜਾ ਅਤੇ ਦੋਵੇਂ ਰਾਣੀਆਂ ਬਾਹਰ ਆ ਗਈਆਂ। ਰਾਖਸ਼ਣੀ ਨੇ ਜੋ ਕੁਝ ਵਾਪਰਿਆ ਸੀ ਕਹਿ ਸੁਣਾਇਆ ਅਤੇ ਬੱਚਾ ਉਨ੍ਹਾਂ ਨੂੰ ਸੰਭਾਲ ਕੇ ਚਲੀ ਗਈ। ਪਿਤਾ ਨੇ ਬਚੇ ਦਾ ਨਾਂ ਜਰਾਸੰਧ ਰਖਿਆ ਕਿਉਂਕਿ ਉਸ ਨੂੰ ਜਰਾ ਨੇ ਹੀ ਜੋੜਿਆ ਸੀ। ਬਚੇ ਦੇ ਆਉਣ ਵਾਲੀ ਮਹਾਨਤਾ ਦੀ ਭਵਿੱਖ ਬਾਣੀ ਕੀਤੀ ਗਈ ਅਤੇ ਇਹ ਸ਼ਿਵ ਜੀ ਦਾ ਅਨੰਨ ਭਗਤ ਬਣ ਗਿਆ।

ਇਸ ਦੇਵਤੇ ਦੀ ਮਿਹਰ ਦੇ ਸਦਕੇ ਇਸ ਨੇ ਕਿੰਨਿਆਂ ਹੀ ਰਾਜਿਆਂ ਉਪਰ ਜਿੱਤ ਪ੍ਰਾਪਤ ਕੀਤੀ। ਇਸ ਦਾ ਕ੍ਰਿਸ਼ਨ ਨਾਲ ਵੀ ਯੁੱਧ ਹੋਇਆ, ਜਿਸ ਨੇ ਕਿ ਇਸ ਦੀਆਂ ਦੋ ਧੀਆਂ ਦੇ ਪਤੀ ਕੰਸ ਨੂੰ ਮਾਰ ਦਿਤਾ ਸੀ ਇਸ ਨੇ ਮਥਰਾ ਦਾ ਘੇਰਾ ਘੱਤ ਲਿਆ ਅਤੇ ਕ੍ਰਿਸ਼ਨ ਉਪਰ ਅਠਾਰਾਂ ਵਾਰ ਹਮਲਾ ਕੀਤਾ, ਪਰ ਆਮ ਤੌਰ ਤੇ ਹਾਰਦਾ ਹੀ ਰਿਹਾ।

ਏਧਰ ਕ੍ਰਿਸ਼ਨ ਏਨਾ ਕਮਜ਼ੋਰ ਹੋ ਗਿਆ ਸੀ ਕਿ ਉਹ ਦਵਾਰਕਾ ਚਲਾ ਗਿਆ। ਜਰਾਸੰਧ ਨੇ ਕਿੰਨਿਆਂ ਹੀ ਰਾਜਿਆਂ ਨੂੰ ਕੈਦੀ ਬਣਾਇਆ ਹੋਇਆ ਸੀ ਅਤੇ ਜਦੋਂ ਕ੍ਰਿਸ਼ਨ ਦਵਾਰਕਾ ਤੋਂ ਵਾਪਸ ਆਏ ਤਾਂ ਉਹ ਭੀਮ ਤੇ ਅਰਜਨ ਨੂੰ ਆਪਣੇ ਨਾਲ ਲੈ ਕੇ ਜਰਾਸੰਧ ਦੀ ਰਾਜਧਾਨੀ ਵਿਚ, ਆਪਣੇ ਦੁਸ਼ਮਣਾਂ ਨੂੰ ਮਾਰਨ ਅਤੇ ਰਾਜਿਆਂ ਨੂੰ ਆਜ਼ਾਦ ਕਰਾਉਣ ਲਈ ਚਲੇ ਗਏ। ਜਰਾਸੰਧ ਨੇ ਰਾਜਿਆਂ ਨੂੰ ਛੱਡਣ ਤੋਂ ਇਨਕਾਰ ਕਰ ਦਿਤਾ ਅਤੇ ਲੜਾਈ ਕਰਨ ਲਈ ਤਿਆਰ ਹੋ ਗਿਆ ਅਤੇ ਜਿਸ ਵਿਚ ਭੀਮ ਦੇ ਹਥੋਂ ਮਾਰਿਆ ਗਿਆ। (ਹਿੰਦੂ ਮਿਥਿਹਾਸ ਕੋਸ਼)

## ਕਾਲਜਮਨ (ਕਾਲਯਵਨ)

ਇਕ ਦੈਂਤ ਜਿਸ ਨੇ ਫੌਜ ਲੈ ਕੇ ਕ੍ਰਿਸ਼ਨ ਵਿਰੁੱਧ ਮਥਰਾ ਉਤੇ ਹਮਲਾ ਕੀਤਾ। ਇਹ ਜਰਾਸੰਧ ਦਾ ਦੋਸਤ ਅਤੇ ਜੰਗਾਂ ਜੁੱਧਾਂ ਵਿਚ ਉਸ ਦਾ ਸਾਥੀ ਸੀ। ਜਰਾਸੰਧ ਕ੍ਰਿਸ਼ਨ ਦੇ ਮਾਮੇ ਕੰਸ ਦਾ ਸਹੁਰਾ ਸੀ। ਵਿਸ਼ਨੂ-ਪੁਰਾਣ ਅਤੇ ਹਰਿਵੰਸ਼ ਪੁਰਾਣ ਦੇ ਅਨੁਸਾਰ ਇਹ ਕਾਲ ਯਵਨ, ਗਰਗ ਨਾਂ ਦੇ ਬ੍ਰਾਹਮਣ ਦਾ ਪੁਤਰ ਸੀ ਜੋ ਯਵਨ ਰਾਜੇ ਦੀ ਬਾਂਝ ਪਤਨੀ ਤੋਂ ਪੈਦਾ ਹੋਇਆ ਸੀ।

ਜਦੋਂ ਕਾਲ ਯਵਨ ਨੇ ਮਥਰਾ ਤੇ ਹਮਲਾ ਕੀਤਾ ਤਾਂ ਕ੍ਰਿਸ਼ਨ ਜੀ ਪਹਾੜਾਂ ਵਿਚ ਦੌੜ ਗਏ ਅਤੇ ਇਸ ਨੇ ਉਨ੍ਹਾਂ ਦਾ ਪਿਛਾ ਕੀਤਾ। ਉਹ ਵਿਸ਼ਨੂੰ ਵਰਗਲਾ ਕੇ ਰਾਜਰਿਖੀ ਮੁਚਕੰਦ ਦੀ ਗੁਫਾ ਵਿਚ ਲੈ ਆਏ। ਅਗੇ ਰਿਸ਼ੀ ਸੁਤਾ ਪਿਆ ਸੀ ਜਿਸ ਉਤੇ ਕ੍ਰਿਸ਼ਨ ਜੀ ਨੇ ਆਪਣਾ ਕਪੜਾ ਪਾ ਦਿਤਾ ਤੇ ਆਪ ਛੁਪ ਗਏ। ਕਾਲ ਯਵਨ ਨੇ ਰਿੱਖੀ ਨੂੰ ਕ੍ਰਿਸ਼ਨ ਸਮਝ ਕੇ ਠੁੱਡਾ ਮਾਰਿਆ। ਰਿਖੀ ਦੀ ਅੱਖ ਖੁਲ੍ਹ ਗਈ ਅਤੇ ਉਸ ਦੀ ਕਹਿਰ-ਭਰੀ ਨਜ਼ਰ ਨਾਲ ਕਾਲ ਯਵਨ ਥਾਂ ਭਸਮ ਹੋ ਗਿਆ।

ਗੁਰਬਾਣੀ ਵਿੱਚ ਕਾਲ ਯਵਨ ਦਾ ਦ੍ਰਿਸ਼ਟਾਂਤ ਦੇ ਕੇ ਦਸਿਆ ਹੈ ਕਿ ਕਰਤਾਰ ਭਗਤਾਂ ਨੂੰ ਸਦਾ ਤਾਰਦਾ ਅਤੇ ਦੁਸ਼ਟਾਂ ਦੈਂਤਾਂ ਦਾ ਨਾਸ ਕਰਦਾ ਆਇਆ ਹੈ। (ਗੁਰੂ ਗ੍ਰੰਥ ਸੰਕੇਤ ਕੋਸ਼)

## ਰਕਤਬੀਜ

ਇਕ ਰਾਖਸ਼ ਦਾ ਨਾਮ ਜੋ ਰਾਜੇ ਸੁੰਭ ਦਾ ਸੈਨਾਪਤੀ ਸੀ। ਕਿਹਾ ਜਾਂਦਾ ਹੈ ਕਿ ਲੜਾਈ ਵਿੱਚ

ਇਸ ਦੇ ਜਿਤਨੇ ਖ਼ੂਨ ਦੇ ਕਤਰੇ ਡਿਗਦੇ ਉਨ੍ਹਾਂ ਤੋਂ ਉਤਨੇ ਹੋਰ ਦੈਂਤ ਪੈਦਾ ਹੋ ਜਾਂਦੇ ਸਨ। ਮਾਰਕੰਡੇ ਪੁਰਾਣ ਅਨੁਸਾਰ ਇਸ ਨੂੰ ਕਾਲੀ ਅਤੇ ਦੁਰਗਾ ਨੇ ਮਿਲ ਕੇ ਮਾਰਿਆ। ਕਾਲੀ ਨੇ ਇਸ ਤੇਜ਼ੀ ਨਾਲ ਲਹੂ ਦੇ ਤਪਕੇ ਚੱਟੇ ਕਿ ਕੋਈ ਦੈਂਤ ਵਜੂਦ ਵਿਚ ਹੀ ਨਾ ਆਇਆ। ਦੁਰਗਾ ਨੇ ਇਸ ਦਾ ਸਿਰ ਕੱਟ ਦਿੱਤਾ। ਸਤਿਗੁਰਾਂ ਦੇ ਕਥਨ ਅਨੁਸਾਰ ਅਜੇਹੇ ਰਾਖ਼ਸ਼ਾਂ ਨੂੰ ਨਾਸ਼ ਕਰਨ ਵਾਲਾ ਸਰਬ ਸ਼ਕਤੀਮਾਨ ਪ੍ਰਭੂ ਆਪ ਹੀ ਹੈ।

### ਕਾਲ-ਨੇਮ

ਰਾਮਾਇਣ ਅਨੁਸਾਰ ਕਾਲ ਨੇਮੀ ਰਾਵਣ ਦਾ ਚਾਚਾ ਸੀ। ਰਾਵਣ ਨੇ ਇਸ ਨੂੰ ਅਧਾ ਰਾਜ ਦੇਣਾ ਕੀਤਾ ਅਤੇ ਕਿਹਾ ਕਿ ਇਹ ਹਨੂੰਮਾਨ ਨੂੰ ਸੰਜੀਵਨੀ ਲਿਆਉਣ ਤੋਂ ਰੋਕੇ ਅਤੇ ਥਾਂ ਮਾਰ ਦੇਵੇ। ਕਾਲ ਨੇਮੀ ਸਾਧੂ ਦਾ ਰੂਪ ਵਟਾ ਕੇ ਗੰਧ-ਮਾਦਨ ਪਰਬਤ ਉਤੇ ਚਲਾ ਗਿਆ। ਇਹ ਹਨੂੰਮਾਨ ਨੂੰ ਮਿਲਿਆ ਅਤੇ ਇਸ ਨੇ ਉਸ ਨੂੰ ਧੋਖੇ ਨਾਲ ਮਾਰਨਾ ਚਾਹਿਆ। ਪਰ ਹਨੂੰਮਾਨ ਅਸਲੀਅਤ ਤੋਂ ਜਾਣੂੰ ਹੋ ਗਿਆ ਅਤੇ ਉਸ ਨੇ ਕਾਲ-ਜਮਨ ਨੂੰ ਮਾਰ ਦਿਤਾ।

ਪੁਰਾਣਾਂ ਅਨੁਸਾਰ ਕਾਲਨੇਮੀ ਇਕ ਬਹੁਤ ਵੱਡਾ ਰਾਖਸ਼ ਸੀ। ਇਹ ਵਿਰੋਚਨ ਦਾ ਪੁਤਰ ਸੀ ਅਤੇ ਹਿਰਣਯਕਸ਼ਿਪ ਦਾ ਪੜੋਤਾ ਸੀ। ਇਸ ਨੇ ਦੇਵਤਿਆਂ ਨੂੰ ਸੁਰਗ ਵਿਚੋਂ ਕੱਢ ਕੇ ਸੁਰਗ ਤੇ ਕਬਜ਼ਾ ਜਮਾ ਲਿਆ ਸੀ। ਵਿਸ਼ਨੂੰ ਨੇ ਇਸ ਦਾ ਸੰਘਾਰ ਕੀਤਾ ਕਿਹਾ ਜਾਂਦਾ ਹੈ ਕਿ ਇਹੋ ਦੂਸਰੇ ਜਨਮ ਵਿਚ ਕੰਸ ਬਣਿਆ। (ਗੁਰੂ ਗ੍ਰੰਥ ਸੰਕੇਤ ਕੋਸ਼)

**ਆਪੇ ਸਤਿਗੁਰੁ ਸਬਦੁ ਬੀਚਾਰੇ ॥ ਦੂਜੈ ਭਾਇ, ਦੈਤ ਸੰਘਾਰੇ ॥ ਗੁਰਮੁਖਿ, ਸਾਚਿ ਭਗਤਿ ਨਿਸਤਾਰੇ ॥ ੮ ॥**

**ਪਦ ਅਰਥ**:ਦੂਜੈ ਭਾਇ=ਦ੍ਵੈਤ ਭਾਵ ਕਰਕੇ। ਸੰਘਾਰੇ=ਮਾਰ ਦਿਤੇ। ਗੁਰਮੁਖਿ=ਗੁਰੂ ਅਨੁਸਾਰੀ।

**ਅਰਥ** : (ਪ੍ਰਭੂ) ਆਪ ਹੀ ਸਤਿਗੁਰੂ ਹੈ ਅਤੇ (ਆਪ ਹੀ) ਸ਼ਬਦ ਨੂੰ ਵੀਚਾਰਨ ਵਾਲਾ ਹੈ। (ਦੈਂਤ ਜੋ) ਦ੍ਵੈਤ ਭਾਵ ਵਿੱਚ ਸਨ, ਮਾਰ ਦਿੱਤੇ ਗਏ। ਗੁਰਮੁਖ, ਸੱਚ ਤੇ ਭਗਤੀ ਕਾਰਨ ਤਾਰ ਦਿੱਤੇ ।੮।

**ਬੂਡਾ ਦੁਰਜੋਧਨੁ, ਪਤਿ ਖੋਈ ॥ ਰਾਮੁ ਨ ਜਾਨਿਆ, ਕਰਤਾ ਸੋਈ ॥ ਜਨ ਕਉ ਦੂਖਿ ਪਚੈ ਦੁਖੁ ਹੋਈ ॥ ੯ ॥**

**ਪਦ ਅਰਥ** : ਬੂਡਾ=ਡੁੱਬ ਗਿਆ, (ਗ਼ਰਕ ਹੋ ਗਿਆ)। ਪਚੈ=ਸੜਦਾ ਹੈ, ਖ਼ੁਆਰ ਹੁੰਦਾ ਹੈ।

**ਅਰਥ** : ਦੁਰਯੋਧਨ (ਰਾਜਾ ਵੀ ਹੰਕਾਰ ਕਰਕੇ ਸੰਸਾਰ ਸਾਗਰ ਵਿੱਚ) ਡੁੱਬ ਗਿਆ (ਅਤੇ ਆਪਣੀ) ਇਜ਼ਤ ਗੁਆ ਲਈ। (ਕਿਉਂਕਿ ਉਸ ਨੇ ਕ੍ਰਿਸ਼ਨ ਜੀ ਨੂੰ) ਰਾਮ ਸਰੂਪ ਨਾ ਜਾਣਿਆ ਕਿ ਓਹ (ਖੇਲ) ਕਰਨ ਵਾਲਾ ਹੈ। (ਜੋ) ਹਰੀ ਦੇ ਦਾਸਾਂ ਨੂੰ ਦੁੱਖ (ਦੇਂਦਾ ਹੈ ਉਸ ਨੂੰ) ਦੁਖ (ਲਗਦਾ ਹੈ ਤੇ ਉਹ) ਖ਼ੁਆਰ ਹੁੰਦਾ ਹੈ ।੯।

### ਦੁਰਜੋਧਨ

ਚੰਦ੍ਰਬੰਸੀ ਰਾਜਾ ਧ੍ਰਿਤਰਾਸ਼ਟਰ ਦਾ ਵਡਾ ਪੁਤਰ ਜੋ ਕਿ ਕੌਰਵਾਂ ਦਾ ਮੁੱਖੀ ਸੀ।

ਇਸ ਨੇ ਆਪਣੇ ਪਾਂਡਵ ਭਰਾਵਾਂ ਨਾਲ ਅਨਿਆ ਕੀਤਾ, ਰਾਜ ਦਾ ਯੋਗ ਹਿੱਸਾ ਨਾ ਦਿੱਤਾ। ਰਾਜਾ ਪੰਡੂ ਦੇ ਤਪ ਕਰਨ ਜਾਣ ਤੇ ਰਾਜ ਦੀ ਵਾਂਗ-ਡੋਰ ਧ੍ਰਿਤਰਾਸ਼ਟਰ ਕੋਲ ਸੀ ਤੇ ਧ੍ਰਿਤਰਾਸ਼ਟਰ ਦੇ ਅੰਨ੍ਹੇ ਹੋਣ ਕਾਰਨ ਸਾਰਾ ਕੰਮ ਕਾਰ ਦੁਰਜੋਧਨ ਦੇ ਹੱਥ ਸੀ। ਪੰਡੂ ਰਾਜਾ ਦੀ ਮੌਤ ਬਾਅਦ ਕੁੰਤੀ ਆਪਣੇ ਪੰਜਾਂ ਪੁੱਤਰਾਂ ਕਾਰਨ ਸਾਰਾ ਕੰਮ ਕਾਰ ਦੁਰਯੋਧਨ ਦੇ ਹੱਥ ਸੀ। ਪੰਡੂ ਰਾਜਾ ਦੀ ਮੌਤ ਬਾਦ ਕੁੰਤੀ ਆਪਣੇ ਪੰਜਾਂ ਪੁੱਤਰਾਂ ਸਮੇਤ ਧ੍ਰਿਤਰਾਸ਼ਟਰ ਕੋਲ ਆ ਗਈ। ਉਸ ਨੇ ਇਨ੍ਹਾਂ ਦਾ ਪੂਰਾ ਪੂਰਾ ਸੁਆਗਤ ਕੀਤਾ। ਪਰ ਦੁਰਯੋਧਨ ਦੀ ਕੋਸ਼ਿਸ਼ ਸੀ ਕਿ ਕਿਸੇ ਤਰ੍ਹਾਂ ਦੂਰ ਕਰਕੇ ਇਕੱਲਿਆਂ ਰਾਜ ਦਾ ਮਾਲਕ ਬਣਿਆ ਜਾਵੇ।

ਇਕ ਵਾਰ ਪਾਂਡਵਾਂ ਨੇ ਦਰੋਪਤੀ ਦੇ ਪਿਤਾ ਦਰੋਪਦ ਦੀ ਸਹਾਇਤਾ ਨਾਲ ਯੁਧਿਸ਼ਟਰ ਨੇ ਅਧਾ ਰਾਜ ਲੈ ਲਿਆ ਅਤੇ ਸੁਖ ਨਾਲ ਰਹਿਣ ਲਗੇ। ਇਸ ਸਮੇਂ ਪਾਂਡਵਾਂ ਨੇ ਆਪਣੀ ਰਾਜਧਾਨੀ ਇੰਦ੍ਰਪ੍ਰਸਥ (ਦਿੱਲੀ) ਵਿੱਚ ਰਾਜਸੂਯ ਜੱਗ ਕੀਤਾ। ਪਾਂਡਵਾਂ ਦੀ ਪ੍ਰਤੀਭਾ ਵੇਖ ਕੇ ਦੁਰਯੋਧਨ ਜਲ ਉਠਿਆ ਅਤੇ ਉਨ੍ਹਾਂ ਨੂੰ ਨਾਸ਼ ਕਰਨ ਦਾ ਇਰਾਦਾ ਧਾਰ ਲਿਆ। ਇਸ ਨੇ ਆਪਣੇ ਮਾਮੇ ਸ਼ਕੁਨਿ ਦੀ ਸਹਾਇਤਾ ਸਦਕਾ ਯੁਧਿਸ਼ਟਰ ਨੂੰ ਜੂਆ ਖੇਡਣ ਲਈ ਤਿਆਰ ਕਰਕੇ ਧੋਖੇ ਨਾਲ ਉਸ ਤੋਂ ਰਾਜ ਭਾਗ ਤੇ ਦਰੋਪਤੀ ਜਿੱਤ ਲਈ। ਫਿਰ ਦਰੋਪਤੀ ਦੀ ਰਾਜ ਸਭਾ ਵਿਚ ਬੇਇਜ਼ਤੀ ਕੀਤੀ। ਪਾਂਡਵਾਂ ਦੇ ਬਾਰਾਂ ਸਾਲ ਬਨਵਾਸ ਤੇ ਇਕ ਸਾਲ ਲੁਕ ਛਿਪ ਕੇ ਕਟਣ ਤੋਂ ਬਾਅਦ ਆਉਣ ਤੇ ਰਾਜ ਦਾ ਹਿਸਾ ਮੰਗਣ ਤੋਂ ਨਾਂਹ ਕਰ ਦਿੱਤੀ। ਸ੍ਰੀ ਕ੍ਰਿਸ਼ਨ ਜੀ ਨੇ ਰਾਜ਼ੀਨਾਮਾ ਕਰਵਾਉਣ ਦਾ ਯਤਨ ਕੀਤਾ, ਪਰ ਦੁਰਯੋਧਨ ਨਾ ਮੰਨਿਆ। ਅੰਤ ਮਹਾਂ ਭਾਰਤ ਦਾ ਯੁੱਧ ਹੋਇਆ। ਭਾਵੇਂ ਦਰਯੋਧਨ ਦੀ ਸੈਨਾ ਬੇਅੰਦਾਜ਼ ਸੀ, ਪਰ ਯੁੱਧ ਵਿੱਚ ਪਾਂਡਵਾਂ ਹਥੋਂ ਇਹ ਬੁਰੀ ਮੌਤ ਮਰਿਆ :-

**ਮੇਰੀ ਮੇਰੀ ਕੈਰਉ ਕਰਤੇ ਦੁਰਜੋਧਨ ਸੇ ਭਾਈ ॥**

**ਬਾਰਹ ਜੋਜਨ ਛਤ੍ਰ ਚਲੈ ਥਾ, ਦੇਹੀ ਗਿਰਝਨ ਖਾਈ॥**[ਪੰਨਾ ੬੯੨ (ਗੁਰੂ ਗ੍ਰੰਥ ਸੰਕੇਤ ਕੋਸ਼)

## ਜਨਮੇਜੈ, ਗੁਰ ਸਬਦੁ ਨ ਜਾਨਿਆ ॥ ਕਿਉ ਸੁਖੁ ਪਾਵੈ, ਭਰਮਿ ਭੁਲਾਨਿਆ ॥ ਇਕੁ ਤਿਲੁ ਭੂਲੇ, ਬਹੁਰਿ ਪਛੁਤਾਨਿਆ ॥ ੧੦ ॥

ਉਚਾਰਨ ਸੇਧ

**ਬਿੰਦੀ ਸਹਿਤ** : ਕਿਉਂ, ਭੁਲਾਨਿਆਂ,

**ਅਰਥ** : (ਰਾਜਾ) ਜਨਮੇਜਾ ਨੇ ਵੀ (ਆਪਣੇ) ਗੁਰੂ (ਬਿਆਸ ਜੀ) ਦਾ ਸ਼ਬਦ ਨਾ ਸਮਝਿਆ (ਉਹ) ਕਿਸ ਤਰ੍ਹਾਂ ਸੁਖ ਪਾ ਸਕਦਾ ਸੀ? (ਜਦੋਂ ਕਿ ਉਹ) ਭਰਮ ਵਿਚ ਭੁਲਾ ਫਿਰਦਾ ਰਿਹਾ। ਉਸ ਨੇ ਇਕ ਤਿਲ ਜਿੰਨੀ (ਥੋੜੀ ਜਿਹੀ) ਭੁਲ ਕੀਤੀ (ਤੇ) ਮੁੜ ਕੇ (ਉਸ ਨੂੰ) ਪਛਤਾਉਣਾ ਪਿਆ ।੧੦।

*ਜਨਮੇਜਾ*

ਇਕ ਕੌਰਵਵੰਸ਼ੀ ਰਾਜਾ ਜੋ ਕਿ ਪ੍ਰੀਖਤ ਦਾ ਪੁੱਤਰ, ਅਭਿਮੰਨਯੂ ਦਾ ਪੋਤਰਾ ਅਤੇ ਅਰਜਨ ਦਾ ਪੜਪੋਤਾ ਸੀ। ਇਸ ਦੇ ਪਿਤਾ ਦੀ ਮੌਤ ਸਰਪ ਤਕਸ਼ਕ ਦੇ ਡਸਣ ਕਰਕੇ ਹੋਈ। ਜਿਸ ਕਰਕੇ ਇਸ ਨੇ

ਖਿਝ ਕੇ ਸਰਪਮੇਧ ਯੱਗ ਕਰਕੇ ਬੇਅੰਤ ਸੱਪਾਂ ਨੂੰ ਨਸ਼ਟ ਕੀਤਾ ਤੇ ਆਪਣੇ ਪਿਤਾ ਦਾ ਬਦਲਾ ਲਿਆ। ਫਿਰ ਬ੍ਰਾਹਮਣ ਹਤਿਆ ਦੇ ਪ੍ਰਾਸਚਿਤ ਵਜੋਂ ਮਹਾਂ ਭਾਰਤ ਦਾ ਪਾਠ ਸੁਣਿਆ। ਸਾਰੀ ਕਥਾ ਸੁਣਨ ਉਪਰੰਤ ਇਸ ਬਿਆਸ ਰਿਸ਼ੀ ਤੋਂ ਪੁਛਿਆ ਕਿ ਕੌਰਵਾਂ ਪਾਂਡਵਾਂ ਨੇ ਬੁਧੀਮਾਨ ਹੋਣ ਦੇ ਬਾਵਜੂਦ ਜੂਆ ਕਿਉਂ ਖੇਡਿਆ ਸੀ?

ਉਤਰ ਵਿੱਚ ਬਿਆਸ ਨੇ ਕਿਹਾ ਕਿ ਨਿਰੀ ਸਿਆਣਪ ਕੁਝ ਨਹੀਂ ਕਰ ਸਕਦੀ, ਹੋਣੀ ਅਟੱਲ ਹੈ। ਜਨਮੇਜੇ ਨੇ ਇਸ ਤੇ ਇਤਰਾਜ਼ ਕੀਤਾ ਕਿ ਮਨੁੱਖ ਦੇ ਸਾਹਮਣੇ ਹੋਣੀ ਯਾ ਨੇਤ ਕੀ ਅਰਥ ਰਖਦੀ ਹੈ? ਮਨੁੱਖ ਜੋ ਚਾਹੇ ਕਰ ਸਕਦਾ ਹੈ। ਪੰਡਤ ਬਿਆਸ ਨੇ ਇਸ ਦਾ ਭਵਿੱਖ ਵਾਰ ਕੇ ਰਾਜੇ ਤੇ ਪੈਣ ਵਾਲੀ ਬਿਪਤਾ ਬਾਰੇ ਦਸਿਆ ਕਿ ''ਤੂੰ ਯੱਗ ਕਰਦਿਆਂ ੧੮ ਬ੍ਰਾਹਮਣਾਂ ਦਾ ਘਾਤ ਕਰੇਂਗਾ ਤੇ ਉਸ ਦੇ ਫਲ ਵਜੋਂ ਤੈਨੂੰ ਕੋਹੜ ਹੋਵੇਗਾ। ਰਾਜੇ ਨੇ ਸਿਆਣਪ ਅਨੁਸਾਰ ਹੋਣੀ ਤੋਂ ਬਚਨ ਲਈ ਕਈ ਹੀਲੇ ਕੀਤੇ ਪਰ ਅੰਤ ਬਿਪਤਾ ਵਿਚ ਜਕੜਿਆ ਹੀ ਗਿਆ ਤੇ ਪਿਛੋਂ ਮਹਾਂ ਭਾਰਤ ਦੀ ਕਥਾ ਸੁਣ ਕੇ ਰੋਗ-ਮੁਕਤ ਹੋਇਆ।

ਬਿਆਸ ਪੰਡਿਤ ਨੇ ਰਾਜੇ ਜਨਮੇਜੇ ਨੂੰ ਵਰਜਿਆ ਸੀ ਕਿ ਤੂੰ ਸ਼ਿਕਾਰ ਖੇਡਦਿਆਂ ਜੰਗਲ ਵਿਚੋਂ ਮਿਲੀ ਘੋੜੀ ਤੇ ਨਾ ਚੜ੍ਹੀ, ਉਥੋਂ ਮਿਲੀ ਸੁੰਦਰ ਇਸਤਰੀ ਘਰ ਨਾ ਲਿਆਵੀ ਤੇ ਯੱਗ ਨਾ ਕਰੀਂ। ਪਰ ਉਸ ਕੋਲੋਂ ਇਹ ਸਭ ਕੁਝ ਹੋ ਗਿਆ। ਜਿਸ ਦਾ ਫਲ ਉਸ ਨੂੰ ਭੁਗਤਣਾ ਪਿਆ। ਹੋਣੀ ਟਲਦੀ ਨਹੀਂ, ਇਸ ਦੀ ਪੁਸ਼ਟੀ ਲਈ ਹੋਰ ਕਈ ਪ੍ਰਮਾਣਾਂ ਦੇ ਨਾਲ ਜਨਮੇਜੇ ਦੀ ਕਥਾ ਦਾ ਪ੍ਰਮਾਣ ਆਦਿ ਵੀ ਦਿੱਤਾ ਗਿਆ ਹੈ :-

**ਕੋਈ ਜਾਣਿ ਨ ਭੂਲੈ ਭਾਈ ॥ ਸੋ ਭੂਲੈ ਜਿਸੁ ਆਪਿ ਭੁਲਾਏ, ਬੂਝੈ ਜਿਸੈ ਬੁਝਾਈ ॥**
**ਰਾਜਾ ਜਨਮੇਜਾ ਦੇ ਮਤੀ, ਬਰਜਿ ਬਿਆਸਿ ਪੜਾਇਆ ॥**
**ਤਿਨਿ ਕਰਿ ਜਗ ਅਠਾਰਹ ਘਾਏ, ਕਿਰਤੁ ਨ ਚਲੈ ਚਲਾਇਆ॥**[ਪ੍ਰਭਾਤੀ ੧, ਪੰ. ੧੩੪੪

**ਕੰਸੁ, ਕੇਸੁ ਚਾਂਡੂਰੁ, ਨ ਹੋਈ ॥ ਰਾਮੁ ਨ ਚੀਨਿਆ, ਅਪਨੀ ਪਤਿ ਖੋਈ ॥ ਬਿਨੁ ਜਗਦੀਸ, ਨ ਰਾਖੈ ਕੋਈ ॥ ੧੧ ॥**

ਉਚਾਰਨ ਸੇਧ

**ਬਿੰਦੀ ਸਹਿਤ** : ਚੀਨਿਆਂ।

**ਪਦ ਅਰਥ** : ਚੀਨਿਆ=ਸਮਝਿਆ। ਜਗਦੀਸੁ=ਜਗਤ ਦਾ ਈਸ਼ਵਰ, ਮਾਲਕ।੧੨।

**ਅਰਥ** : ਕੰਸ, ਕੇਸੀ (ਤੇ) ਚਾਂਡਰੂ (ਵਰਗਾ ਤਕੜਾ) ਕੋਈ ਨਹੀਂ ਸੀ। ਇਨ੍ਹਾਂ (ਭੀ) ਰਾਮ (ਨਾਮ) ਨੂੰ ਨਹੀਂ ਜਾਣਿਆ, (ਜਿਸ ਕਰਕੇ) ਆਪਣੀ ਇਜ਼ਤ ਗੁਆ ਲਈ। (ਹੇ ਭਾਈ !) ਜਗਤ ਦੇ ਮਾਲਕ ਤੋਂ ਬਿਨਾਂ ਕੋਈ (ਵੀ ਕਿਸੇ ਨੂੰ) ਰਖ (ਬਚਾਅ) ਨਹੀਂ ਸਕਦਾ।੧੧।

***ਕੰਸ***

ਇਹ ਮਥੁਰਾ ਦਾ ਬੜਾ ਜ਼ਾਲਮ ਰਾਜਾ ਸੀ, ਜਿਹੜਾ ਉਗ੍ਰਸੈਨ ਦਾ ਪੁੱਤਰ ਅਤੇ ਕ੍ਰਿਸ਼ਨ ਦੀ ਮਾਂ

ਦੇਵਕੀ ਦਾ ਚਚੇਰਾ ਭਰਾ ਸੀ। ਇਸ ਤਰ੍ਹਾਂ ਇਹ ਕ੍ਰਿਸ਼ਨ ਦਾ ਮਾਮਾ ਸੀ। ਇਸ ਦਾ ਵਿਆਹ ਮਗਧ ਦੇ ਰਾਜੇ ਜਰਾਸੰਧ ਦੀਆਂ ਦੋ ਧੀਆਂ ਨਾਲ ਹੋਇਆ। ਇਸ ਨੇ ਆਪਣੇ ਪਿਤਾ ਨੂੰ ਗੱਦੀਓ ਉਤਾਰ ਦਿੱਤਾ। ਇਹ ਭਵਿੱਖ ਬਾਣੀ ਕੀਤੀ ਗਈ ਕਿ ਦੇਵਕੀ ਦੀ ਕੁਖੋਂ ਪੈਦਾ ਹੋਣ ਵਾਲੇ ਪੁੱਤਰ ਦੇ ਹਥੋਂ ਹੀ ਇਸ ਦੀ ਮੌਤ ਹੋਵੇਗੀ।

ਨਤੀਜੇ ਵਜੋਂ ਇਸ ਨੇ ਦੇਵਕੀ ਦੇ ਸਾਰੇ ਬਚਿਆਂ ਨੂੰ ਖ਼ਤਮ ਕਰਨ ਦਾ ਯਤਨ ਕੀਤਾ, ਪਰ ਉਸ ਦਾ ਸਤਵਾਂ ਪੁੱਤਰ ਬਲਰਾਮ, ਗੋਕਲ ਵਿਚ ਚੋਰੀ ਭੇਜ ਦਿਤਾ ਗਿਆ, ਜਿਥੇ ਉਸ ਨੂੰ ਰੋਹਿਣੀ ਨੇ ਪਾਲਿਆ। ਜਦੋਂ ਅਠਵੇਂ ਬਾਲਕ ਕ੍ਰਿਸ਼ਨ ਦਾ ਜਨਮ ਹੋਇਆ ਤਾਂ ਉਸ ਦੇ ਮਾਪੇ ਉਸ ਨੂੰ ਚੁੱਕ ਕੇ ਨੱਸ ਗਏ। ਜਦ ਜ਼ਾਲਿਮ ਰਾਜੇ ਨੇ ਸਾਰੇ ਹੀ ਛੋਟੇ ਬਚਿਆਂ ਦੇ ਕਤਲੇਆਮ ਦਾ ਹੁਕਮ ਦੇ ਦਿੱਤਾ। ਕੰਸ ਕ੍ਰਿਸ਼ਨ ਦਾ ਬੜਾ ਦੋਖੀ ਬਣ ਗਿਆ ਪਰ ਅੰਤ ਵਿੱਚ ਇਹ ਉਸ ਦੇ ਹਥੋਂ ਹੀ ਮਾਰਿਆ ਗਿਆ। ਕੰਸ ਨੂੰ ਕਲਾਨਕੁਰ ਲਮਢੀਂਗ ਵੀ ਕਹਿੰਦੇ ਹਨ। ਇਸ ਨੂੰ ਇਕ ਅਸੁਰ ਸਮਝਿਆ ਜਾਂਦਾ ਹੈ ਅਤੇ ਕਿਸੇ ਨਾ ਕਿਸੇ ਤਰ੍ਹਾਂ ਇਸ ਕਾਲ-ਨੇਮੀ ਅਸੁਰ ਨਾਲ ਏਕੀਕਰਨ ਕੀਤਾ ਜਾਂਦਾ ਹੈ। (ਹਿੰਦੂ ਮਿਥਿਹਾਸ ਕੋਸ਼)

### ਕੇਸੀ

ਇਹ ਇਕ ਦਾਨਵ ਸੀ ਜੋ ਕੰਸ ਦੀ ਆਗਿਆ ਨਾਲ ਘੋੜੇ ਦੀ ਸ਼ਕਲ ਬਣਾ ਕੇ ਸ੍ਰੀ ਕ੍ਰਿਸ਼ਨ ਜੀ ਨੂੰ ਮਾਰਨ ਆਇਆ ਸੀ। ਕ੍ਰਿਸ਼ਨ ਜੀ ਨੇ ਇਸ ਦੇ ਮੂੰਹ ਵਿੱਚ ਆਪਣੀ ਬਾਂਹ ਪਾ ਕੇ ਇਸ ਨੂੰ ਮਾਰ ਦਿਤਾ ਸੀ। (ਚੰਡੀ ਦੀ ਵਾਰ-ਨਿਰਣਯ)

### ਚੰਡੂਰ

ਰਾਜੇ ਕੰਸ ਦੇ ਅਖਾੜੇ ਦਾ ਇਕ ਰਾਖਸ਼-ਬਿਰਤੀ ਵਾਲਾ ਭਲਵਾਨ ਜਿਸ ਨੂੰ ਸ੍ਰੀ ਕ੍ਰਿਸ਼ਨ ਜੀ ਅਤੇ ਬਲਭੱਦਰ ਨੂੰ ਮਾਰਨ ਖ਼ਾਤਰ ਭੇਜਿਆ ਗਿਆ ਸੀ। ਜਦੋਂ ਇਸ ਦੀ ਸ੍ਰੀ ਕ੍ਰਿਸ਼ਨ ਜੀ ਨਾਲ ਕੁਸਤੀ ਹੋਈ ਤਾਂ ਆਪ ਨੇ ਇਸ ਨੂੰ ਪਹਿਲੀ ਸੱਟੇ ਹੀ ਪਛਾੜ ਕੇ ਸੁਟ ਦਿਤਾ ਤੇ ਥਾਂ ਹੀ ਮਾਰ ਦਿੱਤਾ। ਇਵੇਂ-ਜਿਵੇਂ ਕੇਸੀ ਖ਼ਤਮ ਹੋਇਆ। ਇਸ ਘਟਨਾ ਵਲ ਸੰਕੇਤ ਕਰਦਿਆਂ ਗੁਰੂ ਸਾਹਿਬ ਨੇ ਲਿਖਿਆ ਹੈ ਕਿ ਉਹ ਪ੍ਰਭੂ ਆਪ ਦੁਸ਼ਟਾਂ ਨੂੰ ਦੰਡ ਦੇਣ ਲਈ ਅਜਿਹੇ ਕੌਤਕ ਕਰਦਾ ਰਹਿੰਦਾ ਹੈ:-

**ਆਪਿ ਅਖਾੜਾ ਪਾਇਦਾ ਪਿਆਰਾ, ਕਰਿ ਵੇਖੈ ਆਪਿ ਚੋਜਾਹਾ ॥**
**ਕਰਿ ਬਾਲਕ ਰੂਪ ਉਪਾਇਦਾ ਪਿਆਰਾ, ਚੰਡੂਰੁ ਕੰਸੁ ਕੇਸੁ ਮਾਰਾਹਾ ॥**

[ਸੋਰਠਿ ੪, ਪੰਨਾ ੬੦੬ (ਗੁਰੂ ਗ੍ਰੰਥ ਸੰਕੇਤ ਕੋਸ਼)

**ਬਿਨੁ ਗੁਰ, ਗਰਬੁ ਨ ਮੇਟਿਆ ਜਾਇ ॥ ਗੁਰਮਤਿ, ਧਰਮੁ ਧੀਰਜੁ ਹਰਿ ਨਾਇ ॥ ਨਾਨਕ, ਨਾਮੁ ਮਿਲੈ, ਗੁਣ ਗਾਇ ॥ ੧੨ ॥ ੯ ॥**

**ਅਰਥ** : (ਹੇ ਭਾਈ !) ਗੁਰੂ ਦੇ (ਉਪਦੇਸ਼ ਤੋਂ) ਬਿਨਾਂ ਹੰਕਾਰ ਦੂਰ ਨਹੀਂ ਕੀਤਾ ਜਾ ਸਕਦਾ। ਗੁਰੂ ਦੀ ਮਤਿ ਦੁਆਰਾ ਹਰੀ ਦਾ ਨਾਮ ਜਪ ਕੇ (ਧਰਮ ਤੇ ਧੀਰਜ ਪ੍ਰਾਪਤ ਹੁੰਦਾ ਹੈ)। ਨਾਨਕ (ਗੁਰੂ ਜੀ

ਫੁਰਮਾਉਂਦੇ ਹਨ ਕਿ ਜਿਸ ਨੂੰ ਗੁਰੂ ਪਾਸੋਂ) ਨਾਮ ਮਿਲਦਾ ਹੈ, (ਉਹੀ ਉਸ ਦੇ) ਗੁਣ ਗਾਉਂਦਾ ਹੈ (ਤੇ ਪ੍ਰਭੂ ਪਾਸੋਂ ਉਸ ਦਾ ਹੰਕਾਰ ਦੂਰ ਹੁੰਦਾ ਹੈ) ।੧੨।੯।

## ਸਾਰੰਸ਼ ਅਤੇ ਸਿਧਾਂਤ

ਕਲਿਜੁਗ ਵਿਚ ਗਰਬ ਦਾ ਬਹੁਤ ਬੋਲਬਾਲਾ ਹੈ। ਦੂਜਿਆਂ ਨੂੰ ਬੁੱਧੂ ਤੇ ਕਮਜ਼ੋਰ ਅਤੇ ਆਪਣੇ ਆਪ ਨੂੰ ਸਭ ਨਾਲੋਂ ਸਿਆਣਾ ਤੇ ਬਲਵਾਨ ਸਮਝਣ ਦਾ ਨਾਮ ਗਰਬ ਹੈ। ਪਰ ਅਜਿਹੀ ਬ੍ਰਿਤੀ ਵਾਲੇ ਮਨੁੱਖ ਅੰਤ ਨਰਕਾਂ ਦੇ ਭਾਗੀ ਬਣਦੇ ਹਨ। ਭਗਤ ਕਬੀਰ ਜੀ ਦੇ ਬਚਨ ਹਨ:-

**ਆਪਸ ਕਉ ਦੀਰਘੁ ਕਰਿ ਜਾਨੈ, ਅਉਰਨ ਕੋ ਲਗ ਮਾਤ ॥**
**ਮਨਸਾ ਬਾਚਾ ਕਰਮਨਾ, ਮੈ ਦੇਖੇ ਦੋਜਕ ਜਾਤ ॥** [ਪੰਨਾ ੧੧੦੫

ਗੁਰੂ ਬਾਬਾ ਜੀ ਨੇ ਗਰਬ ਨੂੰ ਬਹੁਤ ਬੁਰਾ ਆਖਿਆ ਹੈ ਕਿਉਂਕਿ ਇਹ ਜੀਵ ਲਈ ਜਨਮ ਮਰਨ ਦਾ ਮੂਲ ਹੈ। ਗਰਬ ਮਨੁੱਖ ਦੇ ਦੈਵੀ ਗੁਣਾਂ ਨੂੰ ਗਾਲ ਦਿੰਦਾ ਹੈ। ਮਹਲਾ ੫ ਦੇ ਬਚਨ ਹਨ :-

**ਫਰੀਦਾ ਗਰਬੁ ਜਿਨਾ ਵਡਿਆਈਆ, ਧਨਿ ਜੋਬਨਿ ਆਗਾਹ ॥**
**ਖਾਲੀ ਚਲੇ ਧਣੀ ਸਿਉ, ਟਿਬੇ ਜਿਉ ਮੀਹਾਹੁ ॥** [ਪੰਨਾ ੧੩੮੩

ਗਰਬ ਕਰਨ ਵਾਲਿਆਂ ਬਾਰੇ ਗੁਰਬਾਣੀ ਵਿਚ ਇਹ ਸਿਧਾਂਤ ਉਪਲਬਧ ਹੈ :-

੧. **ਜੋ ਜੋ ਗਰਬੁ ਕਰੇ, ਸੋ ਜਾਇ॥ ਗਰੀਬਦਾਸ ਕੀ ਪ੍ਰਭੁ ਸਰਣਾਇ॥** [ਪੰਨਾ ੮੯੮
੨. **ਜੋ ਗਰਬੈ ਸੋ ਪਚਸੀ ਪਿਆਰੇ, ਜਪਿ ਨਾਨਕ ਭਗਤਿ ਸਮਾਹਾ ॥** [ਪੰਨਾ ੬੦੭
੩. **ਅਹੰਬੁਧਿ ਕਉ ਬਿਨਸਨਾ, ਇਹ ਧੁਰ ਕੀ ਢਾਲ ॥**
**ਬਹੁ ਜੋਨੀ ਜਨਮਹਿ ਮਰਹਿ, ਬਿਖਿਆ ਬਿਕਰਾਲ ॥** [ਪੰਨਾ ੮੦੭

**ਗਉੜੀ ਮਹਲਾ ੧ ॥ ਚੋਆ ਚੰਦਨ, ਅੰਕਿ ਚੜਾਵਉ ॥ ਪਾਟ ਪਟੰਬਰ, ਪਹਿਰਿ ਹਢਾਵਉ ॥ ਬਿਨੁ ਹਰਿਨਾਮ, ਕਹਾ ਸੁਖੁ ਪਾਵਉ ॥ ੧ ॥ ਕਿਆ ਪਹਿਰਉ, ਕਿਆ ਓਢਿ ਦਿਖਾਵਉ ॥ ਬਿਨੁ ਜਗਦੀਸ, ਕਹਾ ਸੁਖੁ ਪਾਵਉ ॥ ੧ ॥ ਰਹਾਉ ॥ ਕਾਨੀ ਕੁੰਡਲ, ਗਲਿ ਮੋਤੀਅਨ ਕੀ ਮਾਲਾ ॥ ਲਾਲ ਨਿਹਾਲੀ, ਫੂਲ ਗੁਲਾਲਾ ॥ ਬਿਨੁ ਜਗਦੀਸ, ਕਹਾ ਸੁਖੁ ਭਾਲਾ ॥ ੨ ॥ ਨੈਨ ਸਲੋਨੀ, ਸੁੰਦਰ ਨਾਰੀ ॥ ਖੋੜ ਸੀਗਾਰ ਕਰੈ, ਅਤਿ ਪਿਆਰੀ ॥ ਬਿਨੁ ਜਗਦੀਸ ਭਜੇ, ਨਿਤ ਖੁਆਰੀ ॥ ੩ ॥ ਦਰ ਘਰ ਮਹਲਾ, ਸੇਜ ਸੁਖਾਲੀ ॥ ਅਹਿਨਿਸਿ, ਫੂਲ ਬਿਛਾਵੈ ਮਾਲੀ ॥ ਬਿਨੁ ਹਰਿਨਾਮ ਸੁ ਦੇਹ ਦੁਖਾਲੀ ॥੪॥**

### ਉਚਾਰਨ ਸੇਧ

**ਬਿੰਦੀ ਸਹਿਤ :** ਚੜ੍ਹਾਵਉਂ, ਹਢਾਵਉਂ, ਪਾਵਉਂ, ਦਿਖਾਵਉਂ, ਕਹਾਂ, ਭਾਲਾਂ।

**ਪਦ ਅਰਥ :** ਚੋਆ=ਅਤਰ। ਅੰਕਿ=ਸਰੀਰ ਉਤੇ। ਚੜਾਵਉ=ਮੈਂ ਮੱਲ ਲਵਾਂ। ਪਾਟ ਪਟੰਬਰ=ਵਧੀਆ ਰੇਸ਼ਮੀ ਕਪੜੇ। ਓਢਿ=ਓੜ ਕੇ। ਕਾਨੀ=ਕੰਨਾਂ ਵਿਚ। ਕੁੰਡਲ=ਕੰਨਾਂ ਵਿਚ ਪਾਉਣ ਵਾਲੇ, ਗੋਲ ਗਹਿਣੇ। ਲਾਲ ਨਿਹਾਲੀ=ਲਾਲ ਰੰਗ ਦੀ ਤੁਲਾਈ। ਫੂਲ ਗੁਲਾਲਾ=ਲਾਲ ਰੰਗ ਦੇ ਫੂਲ। ਭਾਲਾ=ਲੱਭ ਲਵਾਂ। ਨੈਨ ਸਲੋਨੀ=ਸੋਹਣੀਆਂ ਅੱਖਾਂ ਵਾਲੀ। ਖੋੜ ਸੀਗਾਰ=ਸੋਲਾਂ ਸ਼ੀਂਗਾਰ- (੧) ਸਿਰ ਦੇ ਕਾਲੇ ਕੇਸ (੨) ਅੱਖ ਦੀਆਂ ਕਾਲੀਆਂ ਪਿਪਲੀਆਂ (੩) ਥਣਾਂ ਦੀਆਂ ਕਾਲੀਆਂ ਨੋਕਾਂ (੪) ਚਿੱਟੇ ਦੰਦ (੫) ਚਿਟੇ ਨਹੁੰ (੬) ਪਤਲੇ ਹੋਠ (੭) ਪਤਲਾ ਨੱਕ (੮) ਪਤਲੀ ਗਿੱਚੀ (੯) ਪੱਤਲਾ ਲੱਕ (੧੦) ਪਤਲੀਆਂ ਉਂਗਲਾਂ (੧੧-੧੨) ਦੋ ਪੁਸ਼ਟ ਬਾਹਵਾਂ ਦੇ ਡੌਲੇ (੧੩-੧੪) ਦੋ ਕੋਮਲ ਪਟ (੧੫-੧੬) ਦੋ ਸਖ਼ਤ ਥਣ। ਇਨ੍ਹਾਂ ਤੇ ਅਧਾਰਤ ਹੀ ਇਕ ਦੋਹਰਾ ਪ੍ਰਚਲਤ ਹੈ-ਤ੍ਰੈ ਕਾਲੇ ਦੋ ਉਜਲੇ, ਪਤਲੇ ਪੰਜ ਪ੍ਰਕਾਰ। ਚਾਰ ਪੁਸ਼ਟ ਦੁਇ ਕਠਨ ਹੈਂ, ਇਹ ਸੋਲਹ ਸ਼ਿੰਗਾਰ। ਦੁਖਾਲੀ=ਦੁੱਖਾਂ ਵਾਲੀ।੪।

**ਅਰਥ :** (ਹੇ ਭਾਈ ! ਜੇ) ਮੈਂ ਚੰਦਨ ਦੀ ਸੁਗੰਧੀ ਤੇ ਅਤਰ (ਆਪਣੇ ਸਰੀਰ ਦੇ ਅੰਗਾਂ ਤੇ) ਮਲ ਲਵਾਂ, ਵਧੀਆ ਰੇਸ਼ਮੀ ਕਪੜੇ ਪਾ ਕੇ ਹਢਾ ਲਵਾਂ, (ਪਰ) ਬਿਨਾਂ (ਨਾਮ) ਭਜਨ ਦੇ ਸੁੱਖ ਕਿਥੇ ਹੈ? (ਜਿਹੜਾ ਕਿ) ਪਾ ਲਵਾਂ (ਭਾਵ ਨਹੀਂ ਹੈ)।੧।

ਕੀ (ਕਪੜੇ) ਪਾਵਾਂ ਤੇ ਕੀ ਓਢ ਕੇ ਵਿਖਾਵਾਂ (ਇਨ੍ਹਾਂ ਵਿਚ ਕਿਹੜਾ ਸੁਖ ਪਿਆ ਹੈ), ਬਿਨਾਂ ਜਗਤ ਦੇ ਮਾਲਕ (ਤੋਂ ਹੋਰ) ਕਿਥੇ ਸੁਖ ਹੈ? (ਜਿਹੜਾ ਕਿ) ਪਾ ਲਵਾਂ (ਭਾਵ ਹੋਰ ਕਿਸੇ ਪਾਸ ਨਹੀ)।੧।ਰਹਾਉ।

(ਹੇ ਭਾਈ ! ਜੇ ਮੇਰੇ) ਕੰਨਾਂ ਵਿਚ (ਸੋਨੇ ਦੇ ਬਣੇ ਹੋਏ ਗੋਲ) ਕੁੰਡਲ (ਬਾਲੀਆਂ) ਹੋਣ, ਗਲ ਵਿਚ (ਕੀਮਤੀ) ਮੋਤੀਆਂ ਦੀ ਮਾਲਾ (ਹੋਵੇ), ਲਾਲ ਰੰਗ ਦੀ ਤੁਲਾਈ (ਹੋਵੇ ਜਿਸ ਉਤੇ) ਲਾਲ ਰੰਗ ਦੇ ਫੁਲ ਲਗੇ ਹੋਣ, (ਪਰ) ਬਿਨਾਂ ਜਗਤ ਦੇ ਮਾਲਕ ਦੇ ਸੁਖ ਕਿਥੇ ਹੈ? (ਜਿਹੜਾ ਕਿ ਮੈਂ) ਲਭ ਲਵਾਂ? (ਭਾਵ ਹੋਰ ਕਿਤੇ ਸੁਖ ਨਹੀਂ ਹੈ) ।੨।

(ਹੇ ਭਾਈ ! ਜੇ) ਸੋਹਣੇ (ਮਟਕੀਲੇ) ਨੈਣਾਂ ਵਾਲੀ ਸੁੰਦਰ ਇਸਤਰੀ (ਮਿਲ ਜਾਵੇ, ਜੋ) ਸੋਲਾਂ (ਪ੍ਰਕਾਰ ਦੇ) ਸ਼ਿੰਗਾਰ ਅਤੇ (ਹੋਰ ਕਈ ਹਾਵ-ਭਾਵ ਕਰੇ), ਬਹੁਤ ਪਿਆਰੀ ਲਗੇ, (ਪਰ) ਪ੍ਰਭੂ ਦੇ ਸਿਮਰਨ ਤੋਂ ਬਿਨਾਂ (ਅਜਿਹੇ ਭੋਗਾਂ ਨਾਲ) ਹਰ ਰੋਜ਼ ਖ਼ਜਲ ਖੁਆਰੀ (ਹੀ ਪਲੇ ਪੈਂਦੀ ਹੈ) ।੩।

(ਹੇ ਭਾਈ ! ਜੇ ਵਡੇ) ਦਰਬਾਰ, ਘਰ, ਮਹਲ (ਅਤੇ ਉਨ੍ਹਾਂ ਅੰਦਰ) ਸੁਖਦਾਈ ਸੇਜ (ਹੋਵੇ ਅਤੇ ਉਸ ਸੇਜਾ ਉਤੇ) ਮਾਲੀ ਦਿਨ ਰਾਤ ਫੁੱਲ ਵਿਛਾਉਂਦਾ ਹੋਵੇ, (ਪਰ) ਹਰੀ ਦੇ ਨਾਮ (ਸਿਮਰਨ) ਤੋਂ ਬਿਨਾਂ ਦੇਹੀ ਦੁਖਾਂ ਵਾਲੀ (ਹੀ ਰਹਿੰਦੀ ਹੈ) ।੪।

**ਹੈਵਰ ਗੈਵਰ ਨੇਜੇ ਵਾਜੇ ॥ ਲਸਕਰ ਨੇਬ ਖਵਾਸੀ, ਪਾਜੇ ॥ ਬਿਨੁ ਜਗਦੀਸ, ਝੂਠੇ ਦਿਵਾਜੇ ॥੫॥ ਸਿਧੁ ਕਹਾਵਉ, ਰਿਧਿ ਸਿਧਿ ਬੁਲਾਵਉ ॥ ਤਾਜ ਕੁਲਹ ਸਿਰਿ ਛਤ੍ਰੁ ਬਨਾਵਉ ॥ ਬਿਨੁ ਜਗਦੀਸ, ਕਹਾ ਸਚੁ ਪਾਵਉ ॥੬॥**

**ਖਾਨੁ ਮਲੂਕੁ ਕਹਾਵਉ ਰਾਜਾ ॥ ਅਬੇ ਤਬੇ, ਕੂੜੇ ਹੈ ਪਾਜਾ ॥ ਬਿਨੁ ਗੁਰ ਸਬਦ, ਨ ਸਵਰਸਿ ਕਾਜਾ ॥੭॥ ਹਉਮੈ ਮਮਤਾ, ਗੁਰ ਸਬਦਿ ਵਿਸਾਰੀ ॥ ਗੁਰਮਤਿ ਜਾਨਿਆ ਰਿਦੈ ਮੁਰਾਰੀ ॥ ਪ੍ਰਣਵਤਿ ਨਾਨਕੁ ਸਰਣਿ ਤੁਮਾਰੀ ॥ ੮ ॥ ੧੦ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਕਹਾਵਉਂ,ਬੁਲਾਵਉਂ,ਬਨਾਵਉਂ,ਪਾਵਉਂ,ਕਹਾਵਉਂ,ਹੈਂ। **ਫੁਟਕਲ :** ਕੁੱਲ੍ਹਾ।

**ਪਦ ਅਰਥ :** ਹੈਵਰ=ਘੋੜੇ। ਗੈਵਰ=ਹਾਥੀ। ਨੇਜੇ=ਭਾਲੇ, ਬਰਛੇ। ਨੇਬ=ਚੋਬਦਾਰ, ਨਾਇਬ। ਖਵਾਸੀ=ਨੌਕਰ। ਪਾਜੇ=ਪਾਜੀ, ਗ਼ੁਲਾਮ। ਦਿਵਾਜੇ=ਵਿਖਾਵੇ ਦੇ। ਕੁਲਹ=ਟੋਪੀ। ਮਲੂਕੁ=ਮਲਕ, ਬਾਦਸ਼ਾਹ। ਅਬੇ ਤਬੇ=ਹੁਣ ਤੇ ਫੇਰ, ਭਾਵ ਹਮੇਸ਼ਾਂ। ਪਾਜਾ=ਦਿਖਾਵੇ।

**ਅਰਥ :** (ਹੇ ਭਾਈ ! ਜੇ ਸੁੰਦਰ) ਘੋੜੇ, ਹਾਥੀ (ਹੋਣ, ਉਨ੍ਹਾਂ ਦੇ ਸਵਾਰਾਂ ਦੇ ਹੱਥਾਂ ਵਿੱਚ) ਨੇਜ਼ੇ (ਫੜੇ ਹੋਣ), ਅਗੇ ਵਾਜੇ (ਵਜ ਰਹੇ ਹੋਣ), ਫੌਜਾਂ, ਨਾਇਬ, ਸ਼ਾਹੀ ਕਰਮਚਾਰੀ (ਤੇ ਹੋਰ ਕਈ) ਗ਼ੁਲਾਮ (ਨਾਲ ਹੋਣ), (ਪਰ) ਪ੍ਰਭੂ (ਦੇ ਸਿਮਰਨ ਤੋਂ) ਬਿਨਾਂ (ਸਭ) ਝੂਠੇ ਦਿਖਾਵੇ ਹੀ ਹਨ।੫।

(ਹੇ ਭਾਈ ! ਜੇ ਮੈਂ ਆਪਣੇ ਆਪ ਨੂੰ) ਸਿਧ ਸਦਾਵਾਂ, ਰਿਧੀਆਂ ਸਿਧੀਆਂ ਨੂੰ (ਆਪਣੇ ਬਲ ਨਾਲ ਜਿਥੇ ਚਾਹਵਾਂ ਉਥੇ) ਬੁਲਾ ਲਵਾਂ, ਸਿਰ ਉਤੇ ਸ਼ਾਹੀ ਤਾਜ, ਟੋਪੀ(ਪਾ ਕੇ) ਛਤਰ ਭੀ ਬਣਾ ਲਵਾਂ। (ਪਰ) ਪ੍ਰਭੂ ਤੋਂ ਬਿਨਾਂ ਮੈਂ ਸੱਚ ਕਿੱਥੋਂ ਪ੍ਰਾਪਤ ਕਰ ਲਵਾਂ?।੬।

(ਹੇ ਭਾਈ ! ਮੈਂ ਆਪਣੇ ਆਪ ਨੂੰ ਭਾਵੇਂ) ਖ਼ਾਨ, ਮਲਕ (ਅਤੇ) ਰਾਜਾ (ਪਿਆ) ਸਦਾਵਾਂ (ਏਦਾਂ ਦੇ ਰੁਤਬੇ) ਹੁਣ ਤੇ ਫਿਰ (ਸਦਾ ਲਈ) ਝੂਠੇ ਵਿਖਾਵੇ ਹਨ। (ਸੋ) ਗੁਰੂ ਦੇ ਸ਼ਬਦ ਤੋਂ ਬਿਨਾਂ (ਜੀਵਨ-ਮਨੋਰਥ ਵਾਲਾ) ਕੰਮ (ਕਦੇ) ਨਹੀਂ ਸਵਰਦਾ।੭।

(ਹੇ ਭਾਈ ! ਮੈਂ) ਗੁਰੂ ਦੇ ਸ਼ਬਦ ਦੁਆਰਾ, ਹਉਮੈ ਤੇ ਮਮਤਾ (ਸਭ) ਵਿਸਾਰ ਦਿਤੀ ਹੈ, (ਅਤੇ) ਗੁਰ ਦੀ ਮਤਿ ਦੁਆਰਾ ਹਿਰਦੇ ਵਿਚ ਪਰਮੇਸ਼ਰ ਨੂੰ ਜਾਣ ਲਿਆ ਹੈ। ਨਾਨਕ ਬੇਨਤੀ ਕਰਦਾ ਹੈ ਕਿ ਹੇ ਪ੍ਰਭੂ ! (ਕਿਰਪਾ ਕਰ ਕਿ) ਮੈਂ ਇਸੇ ਤਰ੍ਹਾਂ ਸਦਾ ਤੇਰੀ ਸ਼ਰਣ ਵਿੱਚ (ਟਿਕਿਆ ਰਹਾਂ)।੮।੧੦।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਦਾ ਕੇਂਦਰੀ ਭਾਵ ਇਹ ਹੈ ਕਿ ਬਿਨਾਂ ਜਗਦੀਸ਼ ਦੀ ਪ੍ਰਾਪਤੀ ਦੇ ਅਮਰ ਸੁਖ ਪ੍ਰਾਪਤ ਨਹੀਂ ਹੋ ਸਕਦਾ।

ਇਸ ਸ਼ਬਦ ਵਿਚ ਸਾਰੇ ਸਰੀਰਕ ਅਤੇ ਦੁਨਿਆਵੀ ਪਦਾਰਥਾਂ ਦੇ ਭੋਗ, ਰਾਜਸੀ ਠਾਠ-ਬਾਠ ਦੇ ਭੋਗਾਂ ਨੂੰ ਸੰਸਾਰ ਸੁਖ ਦਾ ਪ੍ਰਤੀਕ ਮੰਨਦਾ ਹੈ ਪਰ ਸਤਿਗੁਰੂ ਜੀ ਨੇ ਹਰ ਪਦੇ ਦੇ ਅੰਤ ਵਿਚ ਤਤ ਰੂਪ ਵਿਚ ਆਪਣੇ ਮਨੋ-ਭਾਵਾਂ ਨੂੰ ਇਉਂ ਪ੍ਰਗਟਾਇਆ ਹੈ :-

੧. ਬਿਨੁ ਹਰਿ ਨਾਮ ਕਹਾ ਸੁਖੁ ਪਾਵਉ ॥

੨. ਬਿਨੁ ਜਗਦੀਸ ਕਹਾ ਸੁਖੁ ਪਾਵਉ ॥

੩. ਬਿਨੁ ਜਗਦੀਸ ਕਹਾ ਸੁਖੁ ਭਾਲਾ ॥

੪. ਬਿਨੁ ਜਗਦੀਸ ਭਜੇ ਨਿਤ ਖੁਆਰੀ ॥

੫. ਬਿਨੁ ਹਰਿ ਨਾਮ ਸੁ ਦੇਹ ਦੁਖਾਲੀ ॥

੬. ਬਿਨੁ ਜਗਦੀਸ ਝੂਠੇ ਦਿਵਾਜੇ ॥

੭. ਬਿਨੁ ਗੁਰ ਸਬਦ ਨ ਸਵਰਸਿ ਕਾਜਾ ॥

ਇਸ ਵਿਸ਼ੇ ਤੇ ਪੰਚਮ ਗੁਰਦੇਵ ਜੀ ਨੇ ਹੋਰ ਕਈ ਸ਼ਬਦਾਂ ਵਿੱਚ ਵੀ ਅਜਿਹੀ ਭਾਵਨਾ ਪ੍ਰਗਟਾਈ ਹੈ, ਜਿਵੇਂ ਕਿ ''ਸੁਖੁ ਨਾਹੀ, ਬਹੁਤੈ ਧਨਿ ਖਾਟੇ ॥ ਸੁਖੁ ਨਾਹੀ, ਪੇਖੇ ਨਿਰਤਿ ਨਾਟੇ ॥ ਸੁਖ ਨਾਹੀ, ਬਹੁ ਦੇਸ ਕਮਾਏ ॥ ਸਰਬ ਸੁਖਾ ਹਰਿ ਹਰਿ ਗੁਣ ਗਾਏ ॥'' (ਪੰਨਾ ੧੧੪੭)

ਜਿਵੇਂ ਇਸ ਸ਼ਬਦ ਵਿੱਚ ''ਨੈਨ ਸਲੋਨੀ ਸੁੰਦਰ ਨਾਰੀ ॥ ਖੋੜ ਸੀਗਾਰ ਕਰੈ ਅਤਿ ਪਿਆਰੀ'' ਦਾ ਜ਼ਿਕਰ ਕੀਤਾ ਹੈ, ਪੰਨਾ ੧੩੬੧ ਉਤੇ ''ਸੋਲਹ ਕੀਏ ਸੀਗਾਰ ਕਿ ਅੰਜਨੁ ਪਾਜਿਆ'' ਵੀ ਦਰਜ ਹੈ। ਜੇ ਇਤਨੀ ਸੁੰਦਰ ਇਸਤ੍ਰੀ ਵੀ ਮਿਲ ਜਾਵੇ ਤਾਂ ਵੀ ਬਿਨਾਂ ਨਾਮ-ਸਿਮਰਨ ਦੇ ਹਰ ਰੋਜ਼ ਖਜਲ ਖੁਆਰੀ ਹੀ ਪਲੇ ਪੈਂਦੀ ਹੈ। ਵਿਚਾਰ ਦੀ ਤਕੜੀ ਦੇ ਦੋ ਛਾਬੇ ਹਨ। ਇਕ ਵਿਚ ਪ੍ਰਭੂ ਦਾ ਸਿਮਰਨ ਹੈ, ਦੂਜੇ ਵਿਚ ਦੁਨਿਆਵੀ ਪਦਾਰਥਾਂ ਦੇ ਸੁਖ, ਸੁਗੰਧਿਤ ਤੇਲ, ਰੇਸ਼ਮੀ ਕਪੜੇ, ਸੁੰਦਰ ਗਹਿਣੇ, ਸੁੰਦਰ ਨਾਰੀ ਅਤੇ ਸੁੰਦਰ ਸੇਜ ਹੈ। ਸੁੰਦਰ ਮਹੱਲ, ਸ਼ਾਹੀ ਫੌਜਾਂ, ਹਾਥੀ ਘੋੜੇ ਹਨ। ਇਸ ਤੋਂ ਇਲਾਵਾ ਰਿਧੀਆਂ ਸਿਧੀਆਂ ਉਤੇ ਹੁਕਮ ਭੀ ਹਾਸਲ ਹੈ। ਪਰ ਇਨ੍ਹਾਂ ਨਾਲ ਜੀਵਨ ਦਾ ਅਸਲੀ ਮਨੋਰਥ ਪ੍ਰਾਪਤ ਨਹੀਂ ਹੁੰਦਾ। ਇਹ ਅਜਿਹੇ ਸੁਖ ਹਨ ਜਿਨ੍ਹਾਂ ਨਾਲ ਦੁਖ ਲਪੇਟੇ ਹੋਏ ਹਨ। ਹਰ ਵੇਲੇ ਜਾਨ ਲਈ ਖ਼ਤਰਾ ਬਣਿਆ ਰਹਿੰਦਾ ਹੈ।

ਅੰਤਲੇ ਪਦੇ ਵਿਚ ਤਤ ਸਾਰ ਇਹ ਦਿਤਾ ਹੈ ਕਿ ਗੁਰੂ ਸ਼ਬਦ ਦੀ ਕਮਾਈ ਨਾਲ ਹੀ ਮਨੁਖੀ ਮਨ ਵਿਚੋਂ ਹਉਮੈ ਤੇ ਮੋਹ-ਮਾਇਆ ਦੀ ਮਮਤਾ ਦੂਰ ਹੋ ਸਕਦੀ ਹੈ। ਮਨ ਵਿੱਚ ਗੁਰਮਤਿ ਦੇ ਪ੍ਰਵੇਸ਼ ਹੋਣ ਨਾਲ ਹੀ ਅਕਾਲ ਪੁਰਖ ਨਾਲ ਸਾਂਝ ਬਣਦੀ ਹੈ। ਸਿਧਾਂਤ ਇਹ ਹੈ ਕਿ ਪ੍ਰਭੂ ਦੀ ਸ਼ਰਣ ਵਿਚ ਪੈ ਕੇ ਨਾਮ ਜਪਣਾ ਤੇ ਅਰਦਾਸਿ ਕਰਨੀ ਇਕ ਅਤਿ ਉਤਮ ਕਰਣੀ ਹੈ।

**ਗਉੜੀ ਮਹਲਾ ੧ ॥ ਸੇਵਾ ਏਕ, ਨ ਜਾਨਸਿ ਅਵਰੇ ॥ ਪਰਪੰਚ ਬਿਆਧਿ, ਤਿਆਗੈ ਕਵਰੇ ॥ ਭਾਇ ਮਿਲੈ ਸਚੁ, ਸਾਚੈ ਸਚੁ ਰੇ ॥ ੧ ॥ ਐਸਾ, ਰਾਮ ਭਗਤੁ ਜਨੁ ਹੋਈ ॥ ਹਰਿਗੁਣ ਗਾਇ ਮਿਲੈ ਮਲੁ ਧੋਈ ॥ ੧ ॥ ਰਹਾਉ ॥ ਊਧੋ ਕਵਲੁ, ਸਗਲ ਸੰਸਾਰੈ ॥ ਦੁਰਮਤਿ ਅਗਨਿ, ਜਗਤ ਪਰਜਾਰੈ ॥ ਸੋ ਉਬਰੈ, ਗੁਰ ਸਬਦੁ ਬੀਚਾਰੈ ॥ ੨ ॥ ਭ੍ਰਿੰਗ, ਪਤੰਗੁ, ਕੁੰਚਰੁ ਅਰੁ ਮੀਨਾ ॥ ਮਿਰਗੁ ਮਰੈ, ਸਹਿ ਅਪੁਨਾ ਕੀਨਾ ॥ ਤ੍ਰਿਸਨਾ ਰਾਚਿ, ਤਤੁ**

**ਨਹੀ ਬੀਨਾ ॥ ੩ ॥ ਕਾਮੁ ਚਿਤੈ, ਕਾਮਣਿ ਹਿਤਕਾਰੀ ॥ ਕ੍ਰੋਧ ਬਿਨਾਸੈ, ਸਗਲ ਵਿਕਾਰੀ ॥ ਪਤਿ ਮਤਿ ਖੋਵਹਿ, ਨਾਮੁ ਵਿਸਾਰੀ ॥ ੪ ॥**

### ਉਚਾਰਨ ਸੇਧ

**ਬਿੰਦੀ ਸਹਿਤ** : ਵਿਕਾਰੀਂ, ਖੋਵਹਿਂ,

**ਪਦ ਅਰਥ** : ਅਵਰੇ=ਹੋਰ। ਪਰਪੰਚ=ਪਸਾਰਾ, ਭਾਵ ਜਗਤ। ਬਿਆਧਿ=ਰੋਗ। ਕਵਰੇ=ਕੌੜੇ। ਭਾਇ=ਪ੍ਰੇਮ ਨਾਲ। ਧੋਈ=ਧੋ ਕੇ। ਊਂਧੋ=ਉਲਟ। ਕਵਲੁ=ਹਿਰਦਾ ਰੂਪੀ ਕਵਲ। ਪਰਜਾਰੈ=ਚੰਗੀ ਤਰ੍ਹਾਂ ਸਾੜਦੀ ਹੈ। ਭ੍ਰਿੰਗ=ਭੌਰਾ। ਕੁੰਚਰੁ=ਹਾਥੀ। ਅਰੁ=ਅਤੇ। ਮੀਨਾ=ਮੱਛੀ। ਮਿਰਗੁ=ਹਿਰਨ। ਸਹਿ=ਸਹਾਰ ਕੇ। ਬੀਨਾ=ਵੇਖਿਆ, ਪਛਾਣਿਆ। ਚਿਤੈ=ਵਿਸ਼ੇ ਭੋਗ ਚਿਤਵਦਾ ਹੈ। ਕਾਮਣਿ ਹਿਤਕਾਰੀ=ਇਸਤਰੀ ਦਾ ਪ੍ਰੇਮ। ਵਿਕਾਰੀ=ਵਿਕਾਰੀਆਂ ਨੂੰ।

**ਅਰਥ** : (ਹੇ ਭਾਈ ! ਰਾਮ ਭਗਤ) ਇਕ (ਸਰਬ ਵਿਆਪੀ ਰਾਮ) ਦੀ ਸੇਵਾ (ਕਰਦਾ ਹੈ, ਉਹ) ਹੋਰ (ਕਿਸੇ ਨੂੰ) ਨਹੀਂ ਜਾਣਦਾ। ਜਗਤ ਦੇ ਰੋਗ, ਕੌੜੇ ਜਾਣ ਕੇ (ਉਨ੍ਹਾਂ ਨੂੰ) ਤਿਆਗ ਦੇਂਦਾ ਹੈ। (ਇਸ ਤਰ੍ਹਾਂ ਉਹ) ਪ੍ਰੇਮ ਨਾਲ ਉਸ ਨਿਰੋਲ ਸੱਚ (ਪਰਮਾਤਮਾ) ਨੂੰ ਜਾ ਮਿਲਦਾ ਹੈ ।੧।

ਰਾਮ ਦਾ ਭਗਤ ਇਹੋ ਜਿਹਾ ਹੁੰਦਾ ਹੈ (ਜੋ) ਹਰੀ ਦੇ ਗੁਣ ਗਾ ਕੇ (ਆਪਣੇ ਮਨ ਦੇ ਵਿਕਾਰਾਂ ਦੀ) ਮੈਲ ਧੋ ਕੇ (ਹਰੀ ਨੂੰ ਜਾ) ਮਿਲਦਾ ਹੈ ।੧।ਰਹਾਉ।

(ਹੇ ਭਾਈ ! ਸ਼ਬਦ ਵਿਚਾਰ ਤੋਂ) ਬਿਨਾਂ) ਸਾਰੇ ਸੰਸਾਰ ਦੇ (ਲੋਕਾਂ) ਦਾ ਹਿਰਦਾ ਰੂਪੀ ਕਵਲ ਉਲਟਾ (ਹੋਇਆ ਪਿਆ) ਹੈ। ਖੋਟੀ ਮਤਿ ਦੀ ਅਗਨੀ ਲੋਕਾਂ (ਦੀ ਬੁਧੀ ਨੂੰ) ਚੰਗੀ ਤਰ੍ਹਾਂ ਸਾੜਦੀ ਹੈ। (ਇਸ ਅਗਨੀ ਵਿਚੋਂ) ਉਹੀ ਬਚਦਾ ਹੈ (ਜਿਹੜਾ) ਗੁਰੂ ਦੇ ਸ਼ਬਦ ਨੂੰ ਵੀਚਾਰਦਾ ਹੈ ।੨।

(ਜਿਵੇਂ) ਭੌਰਾ, ਪਤੰਗਾ, ਹਾਥੀ, ਮੱਛੀ ਅਤੇ ਹਿਰਨ (ਇਕ ਇਕ ਵਿਸ਼ੇ ਅਧੀਨ ਆਪੋ) ਆਪਣਾ ਕੀਤਾ (ਕਰਮ) ਸਹਾਰ ਕੇ (ਦੁਖ ਪਾਉਂਦੇ ਹਨ)। (ਇਸੇ ਤਰ੍ਹਾਂ) ਤ੍ਰਿਸ਼ਨਾ ਵਿਚ ਲਗ ਕੇ (ਮਨੁੱਖ ਨੇ) ਅਸਲੀਅਤ ਨੂੰ ਨਹੀਂ ਵੇਖਿਆ (ਪਛਾਣਿਆ ਜਿਸ ਕਰਕੇ ਇਹ ਦੁੱਖ ਪਾ ਰਿਹਾ ਹੈ) ।੩।

(ਹੇ ਭਾਈ !) ਇਸਤਰੀ ਦਾ ਪ੍ਰੇਮੀ (ਸਦਾ) ਵਿਸ਼ੇ ਭੋਗ ਨੂੰ ਚਿਤਵਦਾ ਹੈ। ਸਾਰੇ ਵਿਕਾਰੀਆਂ ਨੂੰ ਕ੍ਰੋਧੁ ਨਾਸ਼ ਕਰਦਾ ਹੈ। (ਖੋਟੀ ਮਤਿ ਵਾਲੇ ਮਨੁੱਖ, ਪ੍ਰਭੂ ਦਾ)ਨਾਮ ਵਿਸਾਰ ਕੇ (ਆਪਣੀ) ਇਜ਼ਤ ਤੇ ਅਕਲ ਗੁਆ ਲੈਂਦੇ ਹਨ ।੪।

**ਪਰ ਘਰਿ ਚੀਤੁ, ਮਨਮੁਖਿ ਡੋਲਾਇ ॥ ਗਲਿ ਜੇਵਰੀ, ਧੰਧੈ ਲਪਟਾਇ ॥ ਗੁਰਮੁਖਿ ਛੂਟਸਿ, ਹਰਿਗੁਣ ਗਾਇ ॥ ੫ ॥ ਜਿਉ, ਤਨੁ ਬਿਧਵਾ ਪਰ ਕਉ ਦੇਈ ॥ ਕਾਮਿ ਦਾਮਿ, ਚਿਤੁ ਪਰ ਵਸਿ ਸੇਈ ॥ ਬਿਨੁ ਪਿਰ, ਤ੍ਰਿਪਤਿ ਨ**

**ਕਬਹੂੰ ਹੋਈ ॥ ੬ ॥ ਪੜਿ ਪੜਿ ਪੋਥੀ ਸਿੰਮ੍ਰਿਤ ਪਾਠਾ ॥ ਬੇਦ ਪੁਰਾਣ ਪੜੇ ਸੁਣਿ ਥਾਟਾ ॥ ਬਿਨੁ ਰਸ ਰਾਤੇ, ਮਨੁ ਬਹੁ ਨਾਟਾ ॥ ੭ ॥ ਜਿਉ, ਚਾਤ੍ਰਿਕ ਜਲ ਪ੍ਰੇਮ ਪਿਆਸਾ ॥ ਜਿਉ, ਮੀਨਾ ਜਲ ਮਾਹਿ ਉਲਾਸਾ ॥ ਨਾਨਕ, ਹਰਿ ਰਸੁ ਪੀ ਤ੍ਰਿਪਤਾਸਾ ॥ ੮ ॥ ੧੧ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਜਿਉਂ।

**ਪਦ ਅਰਥ** : ਜੇਵਰੀ=ਰਸੀ, ਫਾਹੀ। ਬਿਧਵਾ=ਵਿਧਵਾ, ਨਿਖਸਮੀ। ਕਾਮ=ਵਿਸ਼ੇ ਭੋਗ ਵਿਚ। ਦਾਮਿ=ਪੈਸਿਆਂ ਲਈ। ਥਾਟਾ=ਬਨਾਵਟ, ਭੇਖ। ਨਾਟਾ=ਨਚਿਆ, ਟਪਿਆ। ਉਲਾਸਾ=ਖੁੱਸ਼ ਹੁੰਦਾ ਹੈ।

**ਅਰਥ:** (ਹੇ ਭਾਈ !) ਮਨਮੁਖ ਆਪਣਾ ਚਿਤ ਪਰਾਏ ਘਰ (ਪਰਾਈ ਇਸਤਰੀ ਤੇ) ਡੁਲਾਂਦਾ ਹੈ। (ਇਸ ਦੇ ਫਲਸਰੂਪ) ਧੰਧਿਆਂ ਵਿਚ ਫਸਦਾ ਹੈ (ਅਤੇ ਆਪਣੇ) ਗਲ ਵਿਚ ਫਾਹੀ ਪਵਾਉਂਦਾ ਹੈ। (ਪਰ) ਗੁਰਮੁਖ (ਭਾਵ ਰਾਮ ਭਗਤ) ਹਰੀ ਦੇ ਗੁਣ ਗਾ ਕੇ (ਵਿਕਾਰਾਂ ਤੋਂ) ਛੁਟਕਾਰਾ ਪਾ ਲੈਂਦਾ ਹੈ।੫।

(ਹੇ ਭਾਈ !) ਜਿਵੇਂ ਵਿਧਵਾ (ਇਸਤਰੀ ਆਪਣਾ) ਸਰੀਰ ਪਰਾਏ (ਮਨੁੱਖ) ਨੂੰ ਦੇਂਦੀ ਹੈ ਉਹ ਵਿਸ਼ੇ ਭੋਗ ਵਿਚ (ਫਸ ਕੇ ਅਤੇ) ਪੈਸਿਆਂ (ਦੇ ਲਾਲਚ) ਲਈ (ਆਪਣਾ) ਚਿਤ ਪਰਾਏ ਵਸ ਵਿਚ ਕਰਦੀ ਹੈ (ਭਾਵ ਵੇਚ ਦੇਂਦੀ ਹੈ)। ਪਰ (ਉਹ) ਪਤੀ ਤੋਂ ਬਿਨਾਂ (ਕਦੇ ਵੀ) ਸ਼ਾਂਤ ਨਹੀਂ ਹੋ ਸਕਦੀ।੬।

(ਵਿਦਵਾਨ ਪੰਡਿਤ) ਸਿੰਮ੍ਰਿਤੀਆਂ (ਅਤੇ ਧਾਰਮਿਕ) ਪੋਥਹੀਆਂ ਪੜ੍ਹ ਪੜ੍ਹ ਕੇ ਵੇਦਾਂ ਅਤੇ ਪੁਰਾਣਾਂ ਦੇ ਪਾਠ (ਵਿਧੀ ਅਨੁਸਾਰ) ਸੁਣ ਕੇ ਪੜ੍ਹਦਾ (ਅਤੇ ਕਈ ਪ੍ਰਕਾਰ ਦੇ) ਭੇਖ ਧਾਰਦਾ ਹੈ। ਬਿਨਾ ਮਨ ਨਾਮ-ਰਸ ਦੇ ਰਤਿਆਂ (ਉਸ ਦਾ) ਮਨ ਬਹੁਤ ਨਚਦਾ-ਟਪਦਾ (ਰਹਿੰਦਾ ਹੈ) ।੭।

(ਹੇ ਭਾਈ !) ਜਿਵੇਂ ਪਪੀਹਾ ਜਲ ਦੇ ਪ੍ਰੇਮ ਦਾ ਪਿਆਸਾ ਹੈ, ਜਿਵੇਂ ਮੱਛੀ ਪਾਣੀ ਵਿਚ ਬਹੁਤ ਖੁਸ਼ ਰਹਿੰਦੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਤਿਵੇਂ ਹਰੀ ਦਾ ਭਗਤ) ਹਰੀ ਦਾ (ਨਾਮ) ਰਸ ਪੀ ਕੇ ਤ੍ਰਿਪਤ ਹੁੰਦਾ ਹੈ ।੮।੧੧।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਰਾਮ-ਭਗਤ ਦੇ ਲੱਛਣ ਦਸੇ ਹਨ ਅਤੇ ਉਸ ਦੀ ਰਹਿਣੀ ਬਹਿਣੀ ਨੂੰ ਉਲੀਕਿਆ ਹੈ । ਰਾਮ-ਭਗਤ ਦੇ ਮੁਖ ਕਰਮ ਹਰੀ ਦੇ ਗੁਣ ਗਾਉਣੇ, ਇਕ ਰਸ ਹੋ ਕੇ ਸੇਵਾ ਕਰਨੀ ਅਤੇ ਸੰਸਾਰਕ ਧੰਧਿਆਂ ਵਲੋਂ ਆਪਣੇ ਮਨ ਨੂੰ ਮੋੜ ਕੇ ਰਖਣਾ ਹੈ।

ਮਨਮੁਖ ਦਾ ਚਿਤ ਪਰਾਈ ਇਸਤਰੀ ਦਾ ਰੂਪ ਰੰਗ, ਹਾਰ-ਸ਼ਿੰਗਾਰ ਵੇਖ ਕੇ ਡੋਲ ਜਾਂਦਾ ਹੈ ਪਰ ਗੁਰਮੁਖ ਦੀ ਬ੍ਰਿਤੀ ''ਦੇਖਿ ਪਰਾਈਆ ਚੰਗੀਆਂ ਮਾਵਾਂ ਭੈਣਾ ਧੀਆ ਜਾਣੈ'' (ਭਾ.ਗੁ.ਵਾ. ੧੯-੧੧(੧) ਵਾਲੇ ਮੂਲ ਉਪਦੇਸ਼ ਤੇ ਅਮਲ ਕਰਦੀ ਹੈ। ਇਸ ਸ਼ਬਦ ਵਿਚ ਕਈ ਪ੍ਰਕਾਰ ਦੀਆਂ

ਉਦਾਹਰਣਾਂ ਦੇ ਕੇ ਹਰੀ ਦੇ ਸੇਵਕ ਅਥਵਾ ਰਾਮ-ਭਗਤ ਅਤੇ ਮਨਮੁਖ ਦੇ ਜੀਵਨ ਦਾ ਟਾਕਰਾ ਕੀਤਾ ਗਿਆ ਹੈ।

ਅੰਤ ਵਿੱਚ ਹਰੀ ਦੇ ਭਗਤਾਂ ਦੀ ਵਾਹਿਗੁਰੂ ਨੂੰ ਮਿਲਣ ਦੀ ਤੀਬਰ ਇਛਾ ਨੂੰ ਚਾਤ੍ਰਿਕ ਦੀ ਜਲ ਨਾਲ ਪਿਆਸ ਵਾਲੀ ਉਦਾਹਰਣ ਦੇ ਕੇ ਸਿੱਟਾ ਇਹ ਕਢਿਆ ਹੈ ਕਿ ਹਰੀ ਦਾ ਭਗਤ ਨਾਮ-ਰਸ ਦਾ ਪ੍ਰੇਮੀ ਹੁੰਦਾ ਹੈ, ਉਹ ਦੁਨਿਆਵੀ ਪਦਾਰਥਾਂ ਨੂੰ ਤੁੱਛ, ਛਿਨ ਭੰਗਰ ਜਾਣਦਾ ਹੈ।

ਚਾਤ੍ਰਿਕ ਲਈ ਪਾਣੀ ਦਾ ਸਾਰਾ ਸਾਗਰ ਕਿਸੇ ਅਰਥ ਨਹੀਂ ਕਿਉਂਕਿ ਉਸ ਦਾ ਪਿਆਰ ਇਕੋ ਸੁਆਂਤੀ ਬੂੰਦ ਨਾਲ ਹੁੰਦਾ ਹੈ :-

**ਏਕ ਬੂੰਦ ਜਲ ਕਾਰਨੇ, ਚਾਤ੍ਰਿਕੁ ਦੁਖੁ ਪਾਵੈ ॥**
**ਪ੍ਰਾਨ ਗਏ ਸਾਗਰੁ ਮਿਲੈ, ਫੁਨਿ ਕਾਮਿ ਨ ਆਵੈ ॥** [ਪੰਨਾ ੬੫੮

ਜੋ ਲੋਕ ਅਮੋਲਕ ਪਦਾਰਥ ਵਿਚ ਵੀ ਦ੍ਵੈਤ-ਭਰੀ ਬ੍ਰਿਤੀ ਨਾਲ ਸੌਦਾਬਾਜ਼ੀ ਕਰਦੇ ਹਨ, ਉਨ੍ਹਾਂ ਨੂੰ ਸੁਹਾਗਣਾਂ ਦੀ ਕਦਰ ਨਹੀਂ ਹੁੰਦੀ। ਜਿਵੇਂ ਪਤੀ-ਬ੍ਰਤਾ ਇਸਤਰੀ ਵਿਚ ਪਤੀ ਲਈ ਸਭ ਕੁਝ ਅਰਪਣ ਦੀ ਭਾਵਨਾ ਹੁੰਦੀ ਹੈ, ਉਸੇ ਤਰ੍ਹਾਂ ਇਕ ਸਿਖ ਵਿਚ ਗੁਰੂ ਅਗੇ ਸਭ ਕੁਝ ਸਮਰਪਿਤ ਕਰਨ ਦੀ ਭਾਵਨਾ ਹੁੰਦੀ ਹੈ। ਇਹ ਰਾਮ-ਭਗਤ ਦੇ ਕਿਰਦਾਰ ਦਾ ਨਮੂਨਾ ਹੈ। ਗਲ ਕੀ ਹਰੀ ਦਾ ਭਗਤ ਨਾਮ-ਰੱਸ ਪੀ ਕੇ ਤ੍ਰਿਪਤ ਹੁੰਦਾ ਹੈ।

**ਗਉੜੀ ਮਹਲਾ ੧ ॥ ਹਠੁ ਕਰਿ ਮਰੈ, ਨ ਲੇਖੈ ਪਾਵੈ ॥ ਵੇਸ ਕਰੈ ਬਹੁ, ਭਸਮ ਲਗਾਵੈ ॥ ਨਾਮੁ ਬਿਸਾਰਿ ਬਹੁਰਿ ਪਛੁਤਾਵੈ ॥ ੧ ॥ ਤੂੰ ਮਨਿ ਹਰਿ ਜੀਉ, ਤੂ ਮਨਿ ਸੂਖ ॥ ਨਾਮੁ ਬਿਸਾਰਿ ਸਹਹਿ ਜਮ ਦੂਖ ॥ ੧ ॥ ਰਹਾਉ ॥ ਚੋਆ ਚੰਦਨ, ਅਗਰ ਕਪੂਰਿ ॥ ਮਾਇਆ ਮਗਨੁ, ਪਰਮ ਪਦੁ ਦੂਰਿ ॥ ਨਾਮ ਬਿਸਾਰਿਐ, ਸਭੁ ਕੂੜੋ ਕੂਰਿ ॥ ੨ ॥ ਨੇਜੇ ਵਾਜੇ, ਤਖਤਿ ਸਲਾਮੁ ॥ ਅਧਕੀ ਤ੍ਰਿਸਨਾ, ਵਿਆਪੈ ਕਾਮੁ ॥ ਬਿਨੁ ਹਰਿ ਜਾਚੇ, ਭਗਤਿ ਨ ਨਾਮੁ ॥ ੩ ॥ ਵਾਦਿ ਅਹੰਕਾਰਿ, ਨਾਹੀ ਪ੍ਰਭ ਮੇਲਾ ॥ ਮਨੁ ਦੇ, ਪਾਵਹਿ ਨਾਮੁ ਸੁਹੇਲਾ ॥ ਦੂਜੈ ਭਾਇ, ਅਗਿਆਨੁ ਦੁਹੇਲਾ ॥ ੪ ॥**

## ਉਚਾਰਨ ਸੇਧ

**ਬਿੰਦੀ ਸਹਿਤ :** ਸਹਹਿੰ, ਪਾਵਹਿੰ ।

**ਪਦ ਅਰਥ :** ਹਠੁ=ਸਰੀਰ ਨੂੰ ਕਸ਼ਟ ਦੇ ਕੇ ਕੋਈ ਕੰਮ ਕਰਨਾ। ਨ ਲੇਖੈ ਪਾਵੈ=ਪਰਵਾਨ ਨਹੀਂ ਹੁੰਦਾ। ਵੇਸ=ਭੇਸ। ਭਸਮ=ਸੁਆਹ। ਮਨਿ=ਮਨ ਵਿੱਚ। ਸਹਹਿ=ਸਹਾਰੇਂਗਾ। ਚੋਆ=ਅਤਰ।

ਚੰਦਨ=ਅਗਰ, ਸੁਗੰਧੀ ਵਾਲੀ ਲਕੜੀ। ਕਪੂਰਿ=ਮੁਸ਼ਕ-ਕਪੂਰ। ਅਧਕੀ=ਬਹੁਤ ਵਧਦੀ ਹੈ। ਵਾਦਿ= ਝਗੜੇ ਵਿੱਚ। ਅਹੰਕਾਰਿ=ਹੰਕਾਰ ਨਾਲ। ਸੁਹੇਲਾ=ਸੁਖ ਦੇਣ ਵਾਲਾ। ਦੁਹੇਲਾ=ਦੁਖ ਦੇਣ ਵਾਲਾ।

**ਅਰਥ** : (ਹੇ ਭਾਈ ! ਜੇ ਕੋਈ ਜੀਵ) ਹਠ (ਕਰਮ) ਕਰਕੇ ਮਰਦਾ ਹੈ (ਤਾਂ ਉਹ ਰਬੀ ਦਰਗਾਹ ਵਿਚ) ਪਰਵਾਨ ਨਹੀਂ ਹੁੰਦਾ। (ਉਹ) ਬਹੁਤੇ ਭੇਸ ਕਰਦਾ ਹੈ (ਪਿੰਡੇ ਤੇ) ਸੁਆਹ (ਆਦਿ) ਮਲਦਾ ਹੈ, (ਇਸ ਤਰ੍ਹਾਂ) ਨਾਮ ਨੂੰ ਵਿਸਾਰ ਕੇ ਮੁੜ (ਭਾਵ ਪਿਛੋਂ) ਪਛਤਾਉਂਦਾ ਹੈ ।੧।

(ਹੇ ਭਾਈ !) ਤੂੰ ਹਰੀ ਨੂੰ (ਆਪਣੇ) ਮਨ ਵਿਚ (ਵਸਾਅ ਅਤੇ) ਤੂੰ (ਆਪਣੇ) ਮਨ ਵਿਚ ਸੁਖ (ਪਾ)। (ਯਾਦ ਰਖ) ਨਾਮ ਨੂੰ ਵਿਸਾਰ ਕੇ ਜਮਾਂ ਦਾ ਦੁੱਖ ਹੀ ਸਹਾਰੇਂਗਾ ।੧।ਰਹਾਉ।

(ਹੇ ਭਾਈ !) ਜਿਹੜਾ (ਮਨੁੱਖ ਸਰੀਰ ਉਤੇ) ਅਤਰ, ਚੰਦਨ, ਕਪੂਰ ਦੀਆਂ ਸੁਗੰਧੀਆਂ (ਮਲਦਾ ਹੈ)। (ਜੋ) ਮਾਇਆ ਵਿਚ ਮਸਤ ਹੈ, (ਉਸ ਤੋਂ) ਪਰਮ ਪਦ ਦੂਰ ਹੀ ਰਹਿੰਦਾ ਹੈ। ਨਾਮ ਵਿਸਾਰਨ ਨਾਲ ਸਭ ਕੂੜ, ਕੂੜੀ (ਕਿਰਿਆ) ਕਰਦਾ ਹੈ ।੨।

(ਹੇ ਭਾਈ ! ਜੇ ਕਿਸੇ ਪਾਸ) ਨੇਜ਼ਿਆਂ (ਵਾਲੇ ਘੋੜ ਸਵਾਰ ਹੋਣ, ਉਨ੍ਹਾਂ ਅਗੇ) ਵਾਜੇ (ਵਜਦੇ ਹੋਣ), ਤਖ਼ਤ ਉਤੇ (ਬਿਰਾਜਮਾਨ ਹੋਏ ਨੂੰ ਫੌਜ) ਸਲਾਮ ਕਰਦੀ ਹੋਵੇ, (ਇਸ ਨਾਲ ਪਦਾਰਥਕ) ਤ੍ਰਿਸ਼ਨਾ ਵਧਦੀ ਹੈ, (ਤੇ) ਕਾਮ (ਭੋਗ-ਵਾਸ਼ਨਾ ਵੀ) ਵਿਆਪਦੀ ਹੈ। ਹਰੀ ਪਾਸੋਂ ਜਾਚਨਾ ਕੀਤੇ ਬਿਨਾਂ, ਨਾ (ਕਿਸੇ ਨੂੰ) ਭਗਤੀ (ਮਿਲਦੀ ਹੈ, ਅਤੇ) ਨਾ ਹੀ ਨਾਮ (ਮਿਲਦਾ ਹੈ) ।੩।

(ਹੇ ਭਾਈ !) ਵਾਦ-ਵਿਵਾਦ (ਝਗੜਿਆਂ ਅਤੇ) ਹੰਕਾਰ ਨਾਲ ਪ੍ਰਭੂ ਦਾ ਮਿਲਾਪ ਨਹੀਂ ਹੁੰਦਾ। (ਪ੍ਰਭੂ ਨੂੰ ਭੇਟਾ ਵਜੋਂ ਆਪਣਾ) ਮਨ ਦੇਵੇ (ਤਾਂ ਉਹ) ਸੁਖ ਦੇਣ ਵਾਲਾ ਨਾਮ ਪ੍ਰਾਪਤ ਕਰ ਲਵੇਂਗਾ। (ਪਰ, ਯਾਦ ਰਖ) ਦ੍ਵੈਤ ਭਾਵਨਾ ਨਾਲ (ਸਦਾ) ਦੁਖ ਦੇਣ ਵਾਲਾ ਅਗਿਆਨ ਹੀ (ਪਲੇ ਪੈਂਦਾ ਹੈ) ।੪।

**ਬਿਨੁ ਦਮ ਕੇ, ਸਉਦਾ ਨਹੀ ਹਾਟ ॥ ਬਿਨੁ ਬੋਹਿਥ, ਸਾਗਰ ਨਹੀ ਵਾਟ ॥ ਬਿਨੁ ਗੁਰ ਸੇਵੇ, ਘਾਟੇ ਘਾਟਿ ॥ ੫ ॥ ਤਿਸ ਕਉ ਵਾਹੁ ਵਾਹੁ, ਜਿ ਵਾਟ ਦਿਖਾਵੈ ॥ ਤਿਸ ਕਉ ਵਾਹੁ ਵਾਹੁ, ਜਿ ਸਬਦੁ ਸੁਣਾਵੈ ॥ ਤਿਸ ਕਉ ਵਾਹੁ ਵਾਹੁ, ਜਿ ਮੇਲਿ ਮਿਲਾਵੈ ॥ ੬ ॥ ਵਾਹੁ ਵਾਹੁ ਤਿਸ ਕਉ, ਜਿਸ ਕਾ ਇਹੁ ਜੀਉ ॥ ਗੁਰ ਸਬਦੀ ਮਥਿ ਅੰਮ੍ਰਿਤੁ ਪੀਉ ॥ ਨਾਮ ਵਡਾਈ, ਤੁਧੁ ਭਾਣੈ ਦੀਉ ॥ ੭ ॥ ਨਾਮ ਬਿਨਾ, ਕਉ ਜੀਵਾ ਮਾਇ ॥ ਅਨਦਿਨੁ ਜਪਤ ਰਹਉ ਤੇਰੀ ਸਰਣਾਇ ॥ ਨਾਨਕ ਨਾਮਿ ਰਤੇ, ਪਤਿ ਪਾਇ ॥ ੮ ॥ ੧੨ ॥**

ਉਚਾਰਨ ਸੇਧ

**ਬਿੰਦੀ ਸਹਿਤ** : ਕਉਂ, ਜੀਵਾਂ, ਰਹਉਂ।

**ਪਦ ਅਰਥ** : ਬਿਨੁ ਦਮ ਕੇ=ਪੈਸਿਆਂ ਤੋਂ ਬਿਨਾਂ। ਬਿਨੁ ਬੋਹਿਥ=ਜਹਾਜ਼ ਤੋਂ ਬਿਨਾਂ। ਵਾਟ=

ਰਸਤਾ ਭਾਵ ਸਫ਼ਰ। ਮਥਿ=ਰਿੜਕ ਕੇ।

**ਅਰਥ** : (ਹੇ ਭਾਈ ! ਜਿਵੇਂ) ਪੈਸਿਆਂ ਤੋਂ ਬਿਨਾਂ ਹਟ (ਦੁਕਾਨ) ਦਾ ਸੌਦਾ ਨਹੀਂ (ਆ ਸਕਦਾ) (ਜਿਵੇਂ) ਜਹਾਜ ਤੋਂ ਬਿਨਾ ਸਮੁੰਦਰ ਦਾ ਸਫ਼ਰ ਨਹੀਂ (ਤੈਅ) (ਹੋ ਸਕਦਾ), (ਤਿਵੇਂ) ਗੁਰੂ ਦੀ ਸੇਵਾ ਬਿਨਾ ਘਾਟੇ ਹੀ ਘਾਟੇ ਵਿਚ (ਪਏ ਰਹੀਦਾ ਹੈ) ।੫।

(ਹੇ ਭਾਈ !) ਉਸ (ਗੁਰੂ) ਨੂੰ ਵਾਹ ਵਾਹ (ਕਰ) ਜਿਹੜਾ (ਪ੍ਰਭੂ ਦੇ ਮਿਲਾਪ ਦਾ ਸਹੀ) ਰਸਤਾ ਵਿਖਾਉਂਦਾ ਹੈ। ਉਸ (ਗੁਰੂ) ਨੂੰ ਵਾਹ ਵਾਹ (ਕਰ) ਜਿਹੜਾ (ਪ੍ਰਭੂ ਦੀ ਸਿਫਤਿ ਸਾਲਾਹ ਦਾ) ਸ਼ਬਦ ਸੁਣਾਉਂਦਾ ਹੈ। ਉਸ (ਗੁਰੂ) ਨੂੰ ਵਾਹ, ਵਾਹ (ਕਰ) ਜਿਹੜਾ (ਹਰੀ ਦੇ) ਮੇਲ ਵਿਚ ਮਿਲਾ ਦੇਂਦਾ ਹੈ ।੬।

(ਹੇ ਭਾਈ !) ਉਸ ਨੂੰ ਵਾਹੁ ਵਾਹੁ (ਕਰ) ਜਿਸ (ਪਰਮੇਸ਼ਰ) ਦਾ ਦਿਤਾ ਹੋਇਆ ਇਹ ਜੀਵਾਤਮਾ ਹੈ। ਗੁਰੂ ਦੇ ਸ਼ਬਦ ਦੁਆਰਾ (ਨਾਮ ਰੂਪੀ) ਅੰਮ੍ਰਿਤ ਰਿੜਕ ਕੇ ਪੀਂਦਾ ਰਹੁ। (ਉਹ ਪ੍ਰਭੂ) ਨਾਮ ਦੀ ਵਡਿਆਈ ਤੈਨੂੰ (ਆਪਣੀ) ਇੱਛਾ (ਮਰਜ਼ੀ) ਅਨੁਸਾਰ ਦੇਵੇਗਾ ।੭।

ਹੇ (ਮੇਰੀ) ਮਾਂ ! ਨਾਮ ਤੋਂ ਬਿਨਾਂ (ਮੈਂ ਆਤਮਿਕ ਤੌਰ ਤੇ) ਕਿਸ ਤਰ੍ਹਾਂ ਜੀਉਂਦਾ ਰਹਿ ਸਕਦਾ ਹਾਂ? (ਹੇ ਪ੍ਰਭੂ ! ਮੇਰੀ ਇਛਾ ਹੈ ਕਿ ਮੈਂ) ਦਿਨ ਰਾਤ ਤੇਰੀ ਸ਼ਰਣ ਵਿਚ ਰਹਾਂ (ਅਤੇ ਤੇਰਾ) ਨਾਮ ਜਪਦਾ ਰਹਾਂ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਨਾਮ ਵਿਚ ਰਤੇ ਹੋਏ (ਜਗਿਆਸੂ) ਨੂੰ (ਹੀ ਸਚੀ) ਇਜ਼ਤ (ਵਡਿਆਈ) ਪ੍ਰਾਪਤ ਹੁੰਦੀ ਹੈ।੮।੧੨।

## ਸਾਰੰਸ਼ ਅਤੇ ਸਿਧਾਂਤ

ਭਾਵੇਂ ਸਰੀਰਕ ਸੁਖਾਂ ਦੇ ਅਨੇਕਾਂ ਸਾਧਨ ਪ੍ਰਾਪਤ ਹੋਣ, ਜਾਂ ਹਠ-ਯੋਗ ਕਰਮ ਕਰਕੇ ਰਿਧੀ ਸਿਧੀ ਪ੍ਰਾਪਤ ਕਰ ਲਈ ਜਾਵੇ, ਪਰ ਤੱਤ ਇਹ ਹੈ ਕਿ ਜਦੋਂ ਤਕ ਜੀਵ ਪਰਮਾਤਮਾ ਨੂੰ ਸਿਮਰਦਾ ਨਹੀਂ ਓਦੋਂ ਤਕ ਇਸ ਲੋਕ ਵਿਚ ਵੀ ਦੁਖੀ ਹੁੰਦਾ ਹੈ ਅਤੇ ਪਰਲੋਕ ਵਿਚ ਵੀ ਜਮ-ਦੰਡ ਦਾ ਭਾਗੀ ਬਣਿਆ ਰਹਿੰਦਾ ਹੈ।

ਗੁਰਮਤਿ ਦਾ ਇਹ ਦ੍ਰਿਸ਼ਟੀਕੋਣ ਹੈ ਕਿ ਮਾਇਆ ਦੇ ਹੰਕਾਰ ਅਤੇ ਵਾਦ-ਵਿਵਾਦ ਵਿੱਚ ਪੈ ਕੇ ਪ੍ਰਭੂ ਦਾ ਗਿਆਨ ਪ੍ਰਾਪਤ ਨਹੀਂ ਹੁੰਦਾ। ਗੁਰੂ ਮਹਾਰਾਜ ਦੇ ਪਵਿਤਰ ਵਾਕ ਹਨ :-

**ਮਨਮੁਖ ਹਉਮੈ ਮਾਇਆ ਸੂਤੇ॥ ਆਪਣਾ ਘਰੁ ਨ ਸਮਾਲਹਿ, ਅੰਤਿ ਵਿਗੂਤੇ॥**
**ਪਰਨਿੰਦਾ ਕਰਹਿ ਬਹੁ ਚਿੰਤਾ ਜਾਲੈ, ਦੁਖੇ ਦੁਖਿ ਨਿਵਾਸੀ ਹੇ॥ [ਪੰਨਾ ੧੦੪੯**

ਹਾਂ, ਉਹ ਜੀਵ ਧੰਨਤਾ ਯੋਗ ਹੈ, ਜੋ ਹਰ ਵੇਲੇ 'ਵਾਹ ਵਾਹ' ਕਰਦਾ ਹੋਇਆ 'ਵਾਹੁ ਵਾਹੁ' ਵਿਚ ਰੱਤਾ ਰਹਿੰਦਾ ਹੈ। ਨਾਮ ਵਿੱਚ ਰੱਤੇ ਬਿਨਾਂ ਰੱਬੀ ਦਰਗਾਹ ਵਿੱਚ ਇਜ਼ਤ (ਵਡਿਆਈ) ਪ੍ਰਾਪਤ ਨਹੀਂ ਹੁੰਦੀ। ਇਸ ਲਈ ਗੁਰੂ ਬਾਬਾ ਜੀ ਇਹ ਉਪਦੇਸ਼ ਦੇ ਰਹੇ ਹਨ ''ਹੇ ਜੀਵ ! ਤੂੰ ਮਨ ਵਿੱਚ ਹਰੀ ਨੂੰ ਵਸਾ ਅਤੇ ਮਨ ਵਿੱਚ ਉਸ ਹਰੀ ਵਲੋਂ ਪ੍ਰਾਪਤ ਹੋਇਆ ਸੁਖ ਮਾਣ।'' ਗੁਰੂ ਜੀ ਆਦੇਸ਼ ਦਿੰਦੇ ਹਨ :-

**ਨਾਮੁ ਜਪਹੁ ਨਾਮੇ ਸੁਖੁ ਪਾਵਹੁ, ਨਾਮੁ ਰਖਹੁ ਗੁਰਮਤਿ ਮਨਿ ਚੀਤਾ॥[ਪੰਨਾ ੩੬੭**

ਤੱਤ ਇਹ ਹੈ ਕਿ ਜਿਤਨਾ ਚਿਰ ਮਨ ਆਪਣੀ ਚੰਚਲਤਾਈ ਨਹੀਂ ਛਡਦਾ, ਬਹੁ-ਰੂਪੀਆ ਪੁਣਾ ਦੂਰ ਨਹੀਂ ਕਰਦਾ, ਉਤਨਾ ਚਿਰ ਆਤਮਿਕ ਸੁਖ ਨਹੀਂ ਪ੍ਰਾਪਤ ਕਰ ਸਕਦਾ। ਸੇਵਾ ਮਾਨੋ ਇਕ ਜਹਾਜ਼ ਹੈ। ਜਹਾਜ਼ ਨਾਲ ਹੀ ਸਾਗਰ ਤੋਂ ਪਾਰ ਹੋ ਸਕੀਦਾ ਹੈ। ਗੁਰੂ ਦਾ ਸ਼ਬਦ ਅੰਮ੍ਰਿਤ ਹੈ ਪਰ ਇਹ ਮਨ ਰੂਪੀ ਭਾਂਡੇ ਤੋਂ ਬਿਨਾ ਰਿੜਕਿਆ ਨਹੀਂ ਜਾਂਦਾ ਅਤੇ ਨਾ ਹੀ ਪੀਤਾ ਜਾ ਸਕਦਾ ਹੈ।

**ਗਉੜੀ ਮਹਲਾ ੧ ॥ ਹਉਮੈ ਕਰਤ, ਭੇਖੀ ਨਹੀ ਜਾਨਿਆ ॥ ਗੁਰਮੁਖਿ ਭਗਤਿ ਵਿਰਲੇ ਮਨੁ ਮਾਨਿਆ ॥ ੧ ॥ ਹਉ ਹਉ ਕਰਤ, ਨਹੀ ਸਚੁ ਪਾਈਐ ॥ ਹਉਮੈ ਜਾਇ, ਪਰਮ ਪਦੁ ਪਾਈਐ ॥ ੧ ॥ ਰਹਾਉ ॥ ਹਉਮੈ ਕਰਿ, ਰਾਜੇ ਬਹੁ ਧਾਵਹਿ ॥ ਹਉਮੈ ਖਪਹਿ, ਜਨਮਿ ਮਰਿ ਆਵਹਿ ॥ ੨ ॥ ਹਉਮੈ ਨਿਵਰੈ, ਗੁਰ ਸਬਦੁ ਵੀਚਾਰੈ ॥ ਚੰਚਲ ਮਤਿ ਤਿਆਗੈ, ਪੰਚ ਸੰਘਾਰੈ ॥ ੩ ॥ ਅੰਤਰਿ ਸਾਚੁ, ਸਹਜ ਘਰਿ ਆਵਹਿ ॥ ਰਾਜਨੁ ਜਾਣਿ, ਪਰਮ ਗਤਿ ਪਾਵਹਿ ॥ ੪ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਹਉਮੈਂ, ਭੇਖੀਂ, ਹਉਂ, ਨਹੀਂ, ਧਾਵਹਿੰ, ਖਪਹਿੰ, ਆਵਹਿੰ, ਪਾਵਹਿੰ।

**ਪਦ ਅਰਥ :** ਭੇਖੀ=ਭੇਖ ਧਾਰੀਆਂ ਨੇ। ਧਾਵਹਿ=ਦੌੜਦੇ-ਭਜਦੇ ਰਹਿੰਦੇ ਹਨ। ਖਪਹਿ=ਨਾਸ਼ ਹੁੰਦੇ ਹਨ। ਸੰਘਾਰੈ=ਮਾਰ ਲੈਂਦਾ ਹੈ। ਰਾਜਨੁ=(ਪ੍ਰਭੂ) ਰਾਜਾ।

**ਅਰਥ :** (ਹੇ ਭਾਈ !) ਮੈਂ ਮੈਂ ਕਰਦਿਆਂ ਭੇਖ ਧਾਰੀਆਂ ਨੇ (ਪ੍ਰਭੂ ਨੂੰ) ਨਹੀਂ ਜਾਣਿਆ। ਗੁਰੂ ਦੁਆਰਾ, ਭਗਤੀ ਕਰਕੇ (ਕਿਸੇ) ਵਿਰਲੇ (ਮਨੁੱਖ) ਦਾ ਮਨ (ਪ੍ਰਭੂ ਨਾਲ) ਪਤੀਜਿਆ ਹੈ ।੧।

ਮੈਂ ਮੈਂ (ਭਾਵ ਹੰਕਾਰ) ਕਰਦਿਆਂ ਸਦਾ ਥਿਰ ਪਰਮਾਤਮਾ ਨੂੰ ਨਹੀਂ ਪਾ ਸਕੀਦਾ। ਹਉਮੈ (ਮਰ) ਜਾਏ ਭਾਵ ਖ਼ਤਮ ਹੋ ਜਾਵੇ ਤਾਂ ਪਰਮਪਦ ਪਾਈਦਾ ਹੈ ।੧।ਰਹਾਉ।

(ਹੇ ਭਾਈ !) ਹਉਮੈਂ ਕਰ ਕੇ ਰਾਜੇ (ਇਕ ਦੂਜੇ ਦੇ ਰਾਜ ਉਤੇ ਕਬਜ਼ਾ ਕਰਨ ਲਈ ਦਿਨ ਰਾਤ) ਬਹੁਤ ਦੌੜਦੇ ਭਜਦੇ ਰਹਿੰਦੇ ਹਨ। (ਅੰਤ) ਹਉਮੈ ਵਿਚ ਹੀ ਨਾਸ਼ ਹੁੰਦੇ ਹਨ, ਜੰਮ ਕੇ ਮਰ ਕੇ (ਫਿਰ ਗਰਭ ਜੋਨੀ ਵਿਚ) ਆਉਂਦੇ ਹਨ ।੨।

(ਜੋ ਜੀਵ) ਗੁਰੂ ਦੇ ਸ਼ਬਦ ਨੂੰ ਵਿਚਾਰਦਾ ਹੈ (ਉਸ ਦੀ) ਹਉਮੈ ਦੂਰ ਹੋ ਜਾਂਦੀ ਹੈ। (ਉਹ ਆਪਣੀ) ਚੰਚਲ ਮਤਿ ਛਡ ਦੇਂਦਾ ਹੈ (ਅਤੇ) ਪੰਜ (ਕਾਮ ਆਦਿਕ ਵੈਰੀਆਂ ਨੂੰ) ਮਾਰ ਲੈਂਦਾ ਹੈ ।੩।

(ਹੇ ਭਾਈ ! ਜਿਨ੍ਹਾਂ ਦੇ ਹਿਰਦੇ) ਅੰਦਰ ਸਚ ਸਰੂਪ (ਵਾਹਿਗੁਰੂ) ਹੈ (ਉਹ) ਸਹਜ ਦੇ ਘਰ ਵਿੱਚ (ਭਾਵ ਚਉਥੇ ਪਦ ਵਿੱਚ) ਆ ਵਸਦੇ (ਟਿਕਦੇ) ਹਨ। (ਉਹ) ਪ੍ਰਭੂ ਰਾਜੇ ਨੂੰ ਪਛਾਣ ਕੇ ਪਰਮ-ਗਤੀ ਪਾਉਂਦੇ ਹਨ ।੪।

**ਸਚੁ ਕਰਣੀ ਗੁਰੁ, ਭਰਮੁ ਚੁਕਾਵੈ ॥ ਨਿਰਭਉ ਕੈ ਘਰਿ ਤਾੜੀ ਲਾਵੈ ॥ ੫ ॥ ਹਉ ਹਉ ਕਰਿ ਮਰਣਾ, ਕਿਆ ਪਾਵੈ ॥ ਪੂਰਾ ਗੁਰੁ ਭੇਟੇ, ਸੋ ਝਗਰੁ ਚੁਕਾਵੈ ॥ ੬ ॥ ਜੇਤੀ ਹੈ, ਤੇਤੀ ਕਿਹੁ ਨਾਹੀ ॥ ਗੁਰਮੁਖਿ, ਗਿਆਨ ਭੇਟਿ ਗੁਣ ਗਾਹੀ ॥ ੭ ॥ ਹਉਮੈ ਬੰਧਨ, ਬੰਧਿ ਭਵਾਵੈ ॥ ਨਾਨਕ ਰਾਮ ਭਗਤਿ, ਸੁਖੁ ਪਾਵੈ ॥ ੮ ॥ ੧੩ ॥**

## ਉਚਾਰਨ ਸੇਧ

**ਬਿਸ੍ਰਾਮ ਭੇਦ** : ਕੁਝ ਟੀਕਾਕਾਰ 'ਸਚੁ ਕਰਣੀ', ਮਗਰੋਂ ਬਿਸ੍ਰਾਮ ਦਿੰਦੇ ਹਨ ਅਤੇ ਅਰਥ ਕਰਦੇ ਹਨ- ਗੁਰੂ ਦੀ ਸੱਚੀ ਭਗਤੀ ਸਾਰੇ ਭਰਮ ਅਤੇ ਭੁਲੇਖੇ ਦੂਰ ਕਰ ਦਿੰਦੀ ਹੈ। ਜੇ 'ਗੁਰ' ਪਦ ਦਾ ਰਾਰਾ ਮੁਕਤਾ ਹੁੰਦਾ ਤਾਂ 'ਗੁਰੂ ਦੀ ਸਚੀ ਕਰਣੀ' ਅਰਥ ਹੋ ਸਕਦੇ ਸਨ ਪਰ ਇਸ ਰੂਪ ਨਾਲ ਗੁਰੂ ਤੋਂ ਮਿਲੀ ਸਚ ਰੂਪ ਕਰਣੀ (ਮਨੁੱਖਾ) ਭਰਮ ਨੂੰ ਦੂਰ ਕਰ ਦੇਂਦੀ ਹੈ; ਠੀਕ ਅਰਥ ਬਣਦੇ ਹਨ।

**ਪਦ ਅਰਥ** : ਕਿਹੁ ਨਾਹੀ=ਕੁਝ ਨਹੀਂ। ਗਾਹੀ=ਗਾਹੁੰਦਾ, ਅਧਿਐਨ ਕਰਦਾ ਹੈ। ਬੰਧਿ=ਬੰਨ੍ਹ ਕੇ। ਭਵਾਵੈ=ਘੁਮਾਉਂਦਾ ਹੈ।

**ਅਰਥ:** (ਹੇ ਭਾਈ !) ਗੁਰੂ ਤੋਂ ਮਿਲੀ ਸਚ ਰੂਪ ਕਰਣੀ (ਮਨੁੱਖੀ ਮਨ ਦੇ) ਭਰਮ ਨੂੰ ਦੂਰ ਕਰ ਦਿੰਦੀ ਹੈ। (ਫਿਰ ਉਹ ਮਨੁੱਖ) ਨਿਰਭਉ ਦੇ ਸਰੂਪ ਵਿੱਚ (ਆਪਣੀ) ਬ੍ਰਿਤੀ ਲਾਉਂਦਾ (ਜੋੜਦਾ) ਹੈ ।੫।

(ਹੇ ਭਾਈ ! ਜਿਹੜਾ ਮਨੁੱਖ) ਮੈਂ ਮੈਂ ਕਰਕੇ ਮਰਦਾ ਹੈ (ਉਹ) ਕੀ ਪ੍ਰਾਪਤ ਕਰ ਸਕਦਾ ਹੈ? (ਭਾਵ ਕੁਝ ਨਹੀਂ)। (ਜਿਸ ਨੂੰ) ਪੂਰਾ ਗੁਰੂ ਮਿਲ ਜਾਏ, ਉਹ (ਗੁਰੂ, ਉਸ ਦਾ) ਝਗੜਾ ਖ਼ਤਮ ਕਰ ਦਿੰਦਾ ਹੈ ।੬।

(ਹੇ ਭਾਈ !) ਜਿਤਨੀ ਸ੍ਰਿਸ਼ਟੀ (ਸਾਨੂੰ ਦਿਸ ਰਹੀ) ਹੈ, ਤਿਤਨੀ ਕੁਝ ਵੀ ਨਹੀਂ ਹੈ (ਭਾਵ ਕਿਸੇ ਕੰਮ ਦੀ ਨਹੀਂ ਕਿਉਂਕਿ ਨਾਸ਼ਵੰਤ ਹੈ)। (ਜਿਸ) ਗੁਰਮੁਖ ਨੂੰ (ਗੁਰੂ ਦਾ) ਗਿਆਨ ਮਿਲ ਜਾਂਦਾ ਹੈ, ਉਹ (ਉਸ ਪ੍ਰਭੂ ਦੇ) ਗੁਣਾਂ ਦਾ ਅਧਿਐਨ ਕਰਦਾ ਹੈ ।੭।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਹਉਮੈ (ਹੀ ਹਰੇਕ ਜੀਵ ਨੂੰ ਜਨਮ ਮਰਣ ਦੇ) ਬੰਧਨ ਵਿਚ (ਬੰਨ੍ਹ ਕੇ ਕਈ ਜੂਨਾਂ ਵਿਚ) ਘੁਮਾਉਂਦੀ (ਫਿਰਦੀ) ਹੈ। (ਸੋ, ਹਉਮੈ ਤੋਂ ਰਹਿਤ ਹੋ ਕੇ ਹੀ ਮਨੁੱਖ) ਰਾਮ ਦੀ ਭਗਤੀ ਦਾ (ਸੱਚਾ) ਸੁੱਖ ਪ੍ਰਾਪਤ ਕਰ ਸਕਦਾ ਹੈ ।੮।੧੩।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਦੀਆਂ ਰਹਾਉ ਦੀਆਂ ਪੰਗਤੀਆਂ ਜੋ ਕੇਂਦਰੀ ਭਾਵ ਦੀਆਂ ਸੂਚਕ ਹਨ, ਇਹ ਨਿਰਣਾ ਕਰਦੀਆਂ ਹਨ ਕਿ 'ਮੈਂ ਮੈਂ' ਕਰਦਿਆਂ ਸਚ ਰੂਪ ਪਰਮਾਤਮਾ ਨੂੰ ਨਹੀਂ ਪ੍ਰਾਪਤ ਕੀਤਾ ਜਾ ਸਕਦਾ ਹੈ ਅਤੇ ਨਾ ਹੀ ਭੇਖਾਂ ਨਾਲ ਪ੍ਰਭੂ ਮਿਲਦਾ ਹੈ। ਗੁਰਬਾਣੀ ਵਿਚ 'ਹਉਮੈ' ਨੂੰ ਦੀਰਘ ਰੋਗ

ਦਸਿਆ ਗਿਆ ਹੈ। ਸਥੂਲ ਹਉਮੈ ਦਾ ਅਭਾਵ ਹੋਣਾ ਐਨੀ ਵਡੀ ਗਲ ਨਹੀਂ ਪਰ ਜੋ ਨਾਮ ਜਪਣ ਵਾਲੇ ਕੀਰਤਨ ਕਰਨ ਵਾਲੇ ਸਾਧੂ ਮਹਾਤਮਾ ਜਨ ਹਨ ਉਨ੍ਹਾਂ ਨੂੰ ਸੂਖਮ ਰੂਪ ਵਿਚ ਹਉਮੈ ਚੰਬੜੀ ਹੋਈ ਹੁੰਦੀ ਹੈ। ਜਿਸ ਦਾ ਅਭਾਵ ਹੋਣਾ ਅਤੀ ਕਠਿਨ ਹੈ। ਜੇ ਗੁਰੂ ਦੀ ਕਿਰਪਾ ਹੋ ਜਾਵੇ ਤਾਂ ਜੀਵ ਨੂੰ ਗੁਰੂ-ਸ਼ਬਦ ਦੀ ਕਮਾਈ ਕਰਨੀ ਨਸੀਬ ਹੁੰਦੀ ਹੈ। 'ਹਉਮੈ' ਨੂੰ ਦੂਰ ਕਰਨ ਦਾ ਦਾਰੂ ਵੀ ਇਸ ਸ਼ਬਦ ਦੇ ਤੀਜੇ ਅੰਕ ਵਿਚ ਦਸ ਦਿਤਾ ਹੈ :-

**ਹਉਮੈ ਨਿਵਰੈ ਗੁਰਸਬਦੁ ਵੀਚਾਰੈ ॥ ਚੰਚਲ ਮਤਿ ਤਿਆਗੈ ਪੰਚ ਸੰਘਾਰੈ ॥**

ਮਨੁੱਖਾ ਜਨਮ ਜੋ ਇਤਨਾ ਕੀਮਤੀ ਹੈ, ਜੇ ਹਉਮੈ ਕਰਦਿਆਂ ਕਰਦਿਆਂ ਹੀ ਬਤੀਤ ਹੋ ਗਿਆ ਤਾਂ ਦਸੋ ਮਨੁੱਖ ਨੇ ਆਪਣੇ ਜੀਵਨ ਵਿਚ ਕੀ ਖੱਟਿਆ? ਭਾਵ ਸੰਸਾਰ ਵਿਚ ਆਇਆ ਤੇ ਅਜਾਈਂ ਚਲਾ ਗਿਆ। ਗੁਰਬਾਣੀ ਦਾ ਫੁਰਮਾਨ ਹੈ :-

**ਗਰਬੁ ਬਡੋ, ਮੂਲੁ ਇਤਨੋ ॥ ਰਹਨੁ ਨਹੀ ਗਹੁ ਕਿਤਨੋ ॥.... [ਪੰਨਾ ੨੧੨**

ਆਪਣੇ ਇੰਦ੍ਰਿਆਂ ਵਲ ਨਿਗਾਹ ਮਾਰੀਏ, ਇਨ੍ਹਾਂ ਵਿਚ ਕਿਤਨੀ ਕੁ ਸ਼ਕਤੀ ਹੈ? ਸਾਡੀਆਂ ਅੱਖਾਂ ਬ੍ਰਹਮੰਡ ਦਾ ਇਕ ਜ਼ਰਾ ਵੀ ਨਹੀਂ ਵੇਖ ਸਕਦੀਆਂ। ਕਿਸੇ ਖ਼ਾਸ ਹਦ ਤਕ ਕੰਨ ਵੀ ਗਲਾਂ ਸੁਣ ਸਕਦੇ ਹਨ। ਇਸੇ ਤਰ੍ਹਾਂ ਨਕ ਵੀ ਕਿਸੇ ਹਦ ਤਕ ਸੁਗੰਧੀ ਲੈ ਸਕਦਾ ਹੈ। ਭਾਵ ਮਨ ਕੋਲ ਸਾਰੇ ਸਾਧਨ ਲੰਗੜੇ ਲੂਲੇ ਹਨ। ਹਾਂ, ਜੇ ਗੁਰੂ ਤੋਂ ਸਚ ਰੂਪੀ ਕਰਣੀ ਪ੍ਰਾਪਤ ਹੋ ਜਾਵੇ ਤਾਂ ਹੀ ਇਸ ਦਾ ਜਨਮ-ਮਰਨ ਕਟਿਆ ਜਾ ਸਕਦਾ ਹੈ।

ਸਿਧਾਂਤ ਇਹ ਹੈ ਕਿ ਪ੍ਰਭੂ ਦੀ ਭਗਤੀ ਨਾਲ ਸਚਾ ਸੁਖ ਮਿਲਦਾ ਹੈ ਅਤੇ ਹਉਮੈ ਕਰਕੇ ਜੀਵ ਜਨਮ ਮਰਨ ਦੇ ਗੇੜੇ ਕਟਦਾ ਰਹਿੰਦਾ ਹੈ। ਇਹ ਸਾਰਾ ਟੰਟਾ ਤਾਂ ਹੀ ਮੁਕ ਸਕਦਾ ਹੈ ਜੇਕਰ ਸਤਿਗੁਰੂ ਨਾਲ ਸੁਮੇਲ ਬਣ ਜਾਵੇ।

ਜੇ ਨੀਝ ਲਾ ਕੇ ਵੇਖੀਏ ਤਾਂ ਸਾਡੇ ਅੰਦਰ ਗਿਆਨ **ਥੋੜਾ** ਹੈ ਅਤੇ ਅਭਿਮਾਨ ਬਹੁਤ ਮਾਤਰਾ ਵਿਚ ਹੈ। ਮਨ ਦੇ ਪੰਜਾਂ ਗਿਆਨ ਇੰਦ੍ਰਿਆਂ ਕੋਲ ਅਗਮ ਅਗੋਚਰ ਪ੍ਰਭੂ ਨੂੰ ਜਾਣਨ ਦੀ ਸ਼ਕਤੀ ਨਹੀਂ, ਇਨ੍ਹਾਂ ਰਾਹੀਂ ਕੀਤੇ ਸਾਧਨ ਵੀ ਲੂਲੇ ਲੰਗੜੇ ਹੀ ਹੁੰਦੇ ਹਨ। ਇਸ ਲਈ ਪ੍ਰਭੂ ਦੀ ਕਿਰਪਾ ਦਾ ਪਾਤਰ ਬਣਨ ਲਈ ਨਾਮ ਅਤੇ ਨਿਮਰਤਾ ਦੀ ਦਾਤਿ ਹੀ ਇਕ ਵਡੀ ਪ੍ਰਾਪਤੀ ਹੈ।

**ਗਉੜੀ ਮਹਲਾ ੧ ॥ ਪ੍ਰਥਮੇ, ਬ੍ਰਹਮਾ ਕਾਲੈ ਘਰਿ ਆਇਆ ॥ ਬ੍ਰਹਮ ਕਮਲੁ, ਪਇਆਲਿ ਨ ਪਾਇਆ ॥ ਆਗਿਆ ਨਹੀ ਲੀਨੀ, ਭਰਮਿ ਭੁਲਾਇਆ ॥ ੧ ॥ ਜੋ ਉਪਜੈ, ਸੋ ਕਾਲਿ ਸੰਘਾਰਿਆ ॥ ਹਮ ਹਰਿ ਰਾਖੇ, ਗੁਰਸਬਦੁ ਬੀਚਾਰਿਆ ॥ ੧ ॥ ਰਹਾਉ ॥ ਮਾਇਆ ਮੋਹੇ, ਦੇਵੀ ਸਭਿ ਦੇਵਾ ॥ ਕਾਲੁ ਨ ਛੋਡੈ, ਬਿਨੁ ਗੁਰ ਕੀ ਸੇਵਾ ॥ ਓਹੁ ਅਬਿਨਾਸੀ, ਅਲਖ ਅਭੇਵਾ ॥ ੨ ॥ ਸੁਲਤਾਨ ਖਾਨ ਬਾਦਿਸਾਹ, ਨਹੀ ਰਹਨਾ ॥ ਨਾਮਹੁ ਭੂਲੈ, ਜਮ ਕਾ**

**ਦੁਖੁ ਸਹਨਾ ॥ ਮੈ ਧਰ ਨਾਮੁ, ਜਿਉ ਰਾਖਹੁ ਰਹਨਾ ॥ ੩ ॥ ਚਉਧਰੀ ਰਾਜੇ, ਨਹੀ ਕਿਸੈ ਮੁਕਾਮੁ ॥ ਸਾਹ ਮਰਹਿ, ਸੰਚਹਿ ਮਾਇਆ ਦਾਮ ॥ ਮੈ ਧਨੁ ਦੀਜੈ, ਹਰਿ ਅੰਮ੍ਰਿਤ ਨਾਮੁ ॥ ੪ ॥ ਰਯਤਿ, ਮਹਰ ਮੁਕਦਮ, ਸਿਕਦਾਰੈ ॥ ਨਿਹਚਲੁ ਕੋਇ ਨ ਦਿਸੈ ਸੰਸਾਰੈ ॥ ਅਫਰਿਉ ਕਾਲੁ, ਕੂੜੁ ਸਿਰਿ ਮਾਰੈ ॥੫॥**

## ਉਚਾਰਨ ਸੇਧ

**ਬਿੰਦੀ ਸਹਿਤ** : ਨਾਮਹੁੰ, ਮਰਹਿੰ, ਸੰਚਹਿ ।

**ਫੁਟਕਲ** : 'ਅਫਰਿਉ' ਦਾ ਉਚਾਰਨ 'ਅ-ਫਰਿਉ' ਕਰਨਾ ਹੈ। ਜੇ 'ਅਫਰਿਉ' ਕਰੋਗੇ ਤਾਂ ਅਰਥ 'ਆਫਰਿਆ ਹੋਇਆ' ਬਣਨਗੇ।

**ਪਦ ਅਰਥ** : ਪ੍ਰਥਮੇ=(ਸਭ ਤੋਂ) ਪਹਿਲਾਂ। ਕਾਲੈ ਘਰਿ=ਮੌਤ ਦੇ ਘਰ ਵਿਚ। ਪਇਆਲਿ= ਧਰਤੀ ਅੰਦਰ। ਕਾਲਿ ਸੰਘਾਰਿਆ=ਕਾਲ ਨੇ ਮਾਰਿਆ। ਸਹਨਾ=ਸਹਾਰਨਾ ਪੈਂਦਾ ਹੈ। ਧਰ=ਆਸਰਾ। ਸਾਹ=(ਸ਼ਾਹ) ਮਾਇਆਧਾਰੀ। ਦਾਮ=ਦਮੜੇ, ਪੈਸੇ। ਰਯਤਿ=ਪਰਜਾ। ਮਹਰ=ਮੁਖੀਏ। ਮੁਕਦਮ=ਚੌਧਰੀ। ਸਿਕਦਾਰੈ=ਸਰਦਾਰ। ਨਿਹਚਲ=ਪੱਕਾ। ਅਫਰਿਉ=ਨਾ ਫੜੇ ਜਾਣ ਵਾਲਾ।

**ਅਰਥ** : (ਸਭ ਤੋਂ) ਪਹਿਲਾਂ ਬ੍ਰਹਮਾ ਮੌਤ ਦੇ ਘਰ (ਮੌਤ ਦੀ ਫਾਹੀ) ਵਿਚ ਆਇਆ । (ਉਹ) ਬ੍ਰਹਮਾ (ਜੋ) ਕਵਲ ਫੁੱਲ ਤੋਂ (ਪੈਦਾ ਹੋਇਆ ਸੀ,) ਧਰਤੀ ਅੰਦਰ (ਧਸ ਗਿਆ, ਅਤੇ ਉਸ ਕੰਵਲ ਦੀ ਨਾਲ ਦਾ ਸਿਰਾ) ਨਾ ਲਭ ਸਕਿਆ। (ਉਸ ਨੇ ਪ੍ਰਭੂ ਦੀ) ਆਗਿਆ ਨਹੀਂ ਲਿਤੀ, (ਕਰਤਾ-ਪਨ ਦੇ) ਭਰਮ ਵਿੱਚ ਭੁਲਾਇਆ (ਹੋਇਆ ਬ੍ਰਹਮਾ ਕਮਲ ਦੀ ਨਾਲ ਵਿੱਚ ਹੀ ਭਟਕਦਾ ਫਿਰਿਆ)।੧।

(ਹੇ ਭਾਈ ! ਸੰਸਾਰ ਵਿਚ) ਜੋ ਭੀ (ਜੀਵ) ਪੈਦਾ ਹੋਇਆ (ਉਸ ਨੂੰ) ਕਾਲ ਨੇ ਮਾਰਿਆ ਹੈ। ਸਾਨੂੰ ਹਰੀ ਨੇ (ਕਾਲ ਤੋਂ) ਰਖ ਲਿਆ (ਕਿਉਂਕਿ ਅਸਾਂ) ਗੁਰੂ ਦਾ ਸ਼ਬਦ (ਹਿਰਦੇ ਵਿਚ) ਵੀਚਾਰਿਆ (ਤੇ ਧਾਰਿਆ ਹੈ) ।੧।ਰਹਾਉ।

(ਹੇ ਭਾਈ !) ਮਾਇਆ ਨੇ ਸਭ ਦੇਵੀ ਦੇਵਤੇ ਮੋਹ (ਠੱਗ) ਲਏ ਹਨ। ਗੁਰੂ ਦੀ ਸੇਵਾ (ਕਰਨ ਵਾਲਿਆਂ ਤੋਂ) ਬਿਨਾਂ ਕਾਲ ਕਿਸੇ ਨੂੰ (ਆਪਣੇ ਪੰਜੇ ਚੋ) ਨਹੀਂ ਛੱਡਦਾ। ਉਹ (ਕਰਤਾ ਪੁਰਖ ਜੋ) ਨਾਸ ਤੋਂ ਰਹਿਤ, ਲਖਤਾ ਅਤੇ ਭੇਦ ਤੋਂ ਰਹਿਤ ਹੈ (ਉਸ ਨੂੰ ਸਿਮਰੋ) ।੨।

(ਹੇ ਭਾਈ !) ਸੁਲਤਾਨ ਖ਼ਾਨ (ਅਤੇ) ਬਾਦਸ਼ਾਹਾਂ ਨੇ (ਵੀ ਸਦਾ ਲਈ ਸੰਸਾਰ ਤੇ) ਨਹੀਂ ਰਹਿਣਾ। ਜੋ ਨਾਮ ਤੋਂ ਭੁਲੇ ਹੋਏ ਹਨ (ਉਨ੍ਹਾਂ ਨੇ) ਜਮ ਦਾ ਦੁਖ ਸਹਾਰਨਾ ਹੀ ਹੈ। (ਹੇ ਪ੍ਰਭੂ !) ਮੈਨੂੰ (ਆਪ ਦਾ) ਨਾਮ ਰੂਪ ਆਸਰਾ ਹੈ, ਜਿਵੇਂ (ਤੁਸੀਂ) ਰਖੋਗੇ (ਉਸੇ ਤਰ੍ਹਾਂ ਹੀ ਮੈਂ) ਰਹਿਣਾ ਹੈ ।੩।

ਚੌਧਰੀ (ਅਤੇ) ਰਾਜੇ (ਇਨ੍ਹਾਂ ਵਿਚੋਂ) ਕਿਸੇ ਦਾ ਵੀ ਪਕਾ ਟਿਕਾਣਾ ਨਹੀਂ ਹੈ। (ਮਾਇਆਧਾਰੀ) ਸ਼ਾਹ (ਜਿਹੜੇ) ਮਾਇਆ, ਦਮੜੇ (ਪੈਸੇ) ਇਕਠੇ ਕਰਦੇ ਹਨ, (ਉਹ ਵੀ) ਮਰ ਜਾਂਦੇ ਹਨ, ਹੇ ਹਰੀ !

ਮੈਨੂੰ (ਆਪਣਾ) ਅੰਮ੍ਰਿਤ ਨਾਮ ਰੂਪੀ (ਸੱਚਾ) ਧਨ ਬਖ਼ਸ਼ੋ ।੪।

(ਸਾਰੀ) ਪਰਜਾ, ਮੁਖੀਏ, ਚੌਧਰੀ (ਅਤੇ) ਸਰਦਾਰ (ਇਨ੍ਹਾਂ ਚੋਂ) ਸੰਸਾਰ ਵਿਚ ਕੋਈ ਵੀ ਸਦਾ ਲਈ ਰਹਿਣ ਵਾਲਾ ਨਹੀਂ ਦਿਸਦਾ। ਨਾਹ ਫੜੇ ਜਾਣ ਵਾਲਾ (ਅਮੋੜ) ਕਾਲ, ਕੂੜੇ (ਮਨੁੱਖ ਦੇ ਸਿਰ (ਤੇ ਆਪਣਾ ਡੰਡਾ) ਮਾਰਦਾ ਹੈ ।੫।

**ਨਿਹਚਲੁ ਏਕੁ, ਸਚਾ ਸਚੁ ਸੋਈ ॥ ਜਿਨਿ ਕਰਿ ਸਾਜੀ, ਤਿਨਹਿ ਸਭ ਗੋਈ ॥ ਓਹੁ ਗੁਰਮੁਖਿ ਜਾਪੈ, ਤਾਂ ਪਤਿ ਹੋਈ ॥ ੬ ॥ ਕਾਜੀ ਸੇਖ, ਭੇਖ ਫਕੀਰਾ ॥ ਵਡੇ ਕਹਾਵਹਿ, ਹਉਮੈ ਤਨਿ ਪੀਰਾ ॥ ਕਾਲੁ ਨ ਛੋਡੈ, ਬਿਨੁ ਸਤਿਗੁਰ ਕੀ ਧੀਰਾ ॥ ੭ ॥ ਕਾਲੁ ਜਾਲੁ, ਜਿਹਵਾ ਅਰੁ ਨੈਣੀ ॥ ਕਾਨੀ ਕਾਲੁ, ਸੁਣੈ ਬਿਖੁ ਬੈਣੀ ॥ ਬਿਨੁ ਸਬਦੈ, ਮੂਠੇ ਦਿਨੁ ਰੈਣੀ ॥ ੮ ॥ ਹਿਰਦੈ ਸਾਚੁ ਵਸੈ, ਹਰਿ ਨਾਇ ॥ ਕਾਲੁ ਨ ਜੋਹਿ ਸਕੈ, ਗੁਣ ਗਾਇ ॥ ਨਾਨਕ ਗੁਰਮੁਖਿ ਸਬਦ ਸਮਾਇ ॥ ੯ ॥ ੧੪ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਕਹਾਵਹਿਂ ।

**ਪਦ ਅਰਥ** : ਨਿਹਚਲੁ=ਪੱਕਾ। ਗੋਈ=ਲੀਨ ਕਰ ਲਈ ਹੈ। ਪੀਰਾ=ਪੀੜਾ। ਧੀਰਾ=ਧੀਰਜ। ਕਾਨੀ=ਕੰਨਾਂ ਨਾਲ। ਬਿਖੁ ਬੈਣੀ=ਵਿਸ਼ੇ ਰੂਪੀ ਬਾਣੀ। ਮੂਠੇ=ਠੱਗ ਜਾਂਦੇ ਹਨ। ਨ ਜੋਹਿ ਸਕੈ=ਨਹੀਂ ਤਕ ਸਕਦਾ।

**ਅਰਥ** : ਸਦਾ ਥਿਰ ਰਹਿਣ ਵਾਲਾ ਇਕੋ (ਪਰਮਾਤਮਾ) ਹੈ ਓਹੀ ਨਿਰੋਲ ਸਚ ਸਰੂਪ ਹੈ । ਜਿਸ (ਪ੍ਰਭੂ) ਨੇ (ਸ੍ਰਿਸ਼ਟੀ ਪੈਦਾ) ਕਰ ਕੇ ਸਾਜੀ-ਸਵਾਰੀ ਹੈ, ਉਸ (ਪ੍ਰਭੂ) ਨੇ ਮੁੜ ਕੇ (ਆਪਣੇ ਵਿੱਚ ਹੀ) ਲੀਨ ਕਰ ਲੈਣੀ ਹੈ। ਗੁਰੂ ਦੁਆਰਾ (ਉਸ ਪ੍ਰਭੂ ਬਾਰੇ) ਪਤਾ ਲਗੇ (ਭਾਵ ਉਸ ਦੀ ਪਛਾਣ ਹੋਵੇ) ਤਾਂ (ਸਚੀ ਦਰਗਾਹ ਵਿੱਚ) ਇਜ਼ਤ ਹੁੰਦੀ ਹੈ ।੬।

ਕਾਜ਼ੀ, ਸ਼ੇਖ, ਫਕੀਰ (ਅਤੇ) ਭੇਖਧਾਰੀ (ਜੋ ਆਪਣੇ ਆਪ ਨੂੰ) ਵਡਾ ਸਦਾਉਂਦੇ ਹਨ (ਉਨ੍ਹਾਂ ਦੇ) ਸਰੀਰ ਵਿਚ ਹਉਮੈ ਦੀ ਪੀੜ ਰਹਿੰਦੀ ਹੈ। ਸਤਿਗੁਰੂ ਦੀ (ਦਿਤੀ ਹੋਈ) ਧੀਰਜ ਤੋਂ (ਬਿਨਾ ਉਨ੍ਹਾਂ) ਨੂੰ ਭੀ ਕਾਲ ਨਹੀਂ ਛਡਦਾ ।੭।

ਕਾਲ ਰੂਪੀ ਜਾਲ (ਮਨੁੱਖ ਦੀ) ਜ਼ਬਾਨ, ਅੱਖਾਂ ਅਤੇ ਕੰਨਾਂ ਉਤੇ ਵੀ ਹੈ (ਕਿਉਂਕਿ ਮਨੁੱਖ) ਵਿਸ਼ੇ ਰੂਪ ਬਾਣੀ ਬੋਲਦਾ, ਸੁਣਦਾ ਅਤੇ ਅੱਖਾਂ ਨਾਲ (ਪਰਾਇਆ ਰੂਪ ਵੇਖਦਾ ਹੈ)। (ਗੁਰ) ਸ਼ਬਦ ਤੋਂ ਬਿਨਾਂ (ਸਾਰੇ ਇੰਦ੍ਰੇ) ਦਿਨ ਰਾਤ ਲੁਟੀਂਦੇ ਜਾ ਰਹੇ ਹਨ ।੮।

(ਹੇ ਭਾਈ ! ਜਿਸ ਦੇ) ਹਿਰਦੇ ਵਿਚ ਸਚ ਸਰੂਪ ਹਰੀ ਦਾ ਨਾਮ ਵਸਦਾ ਹੈ, (ਉਸ ਨੂੰ ਮਾਰਨਾ

ਤਾਂ ਕਿਤੇ ਰਿਹਾ) ਕਾਲ ਵੀ (ਉਸ ਵਲ) ਤਕ ਨਹੀਂ ਸਕਦਾ, (ਕਿਉਂਕਿ ਉਹ) ਹਰੀ ਦੇ ਗੁਣ ਗਾਉਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਗੁਰਮੁਖ (ਜੀਊੜਾ) ਪ੍ਰਭੂ ਦੇ ਸ਼ਬਦ ਵਿਚ ਹੀ ਸਮਾਅ ਜਾਂਦਾ ਹੈ।੯।੧੪।

## ਸਾਰਿੰਸ਼ ਅਤੇ ਸਿਧਾਂਤ

ਇਸ ਸ਼ਬਦ ਵਿੱਚ ਕੁਦਰਤ ਦਾ ਇਕ ਅਟੱਲ ਨੇਮ ਰਹਾਉ ਵਾਲੀ ਪੰਗਤੀ ਅੰਦਰ ਅੰਕਿਤ ਹੈ ਕਿ ਜਗਤ ਵਿਚ ਜੋ ਵੀ ਜੀਵ ਪੈਦਾ ਹੋਇਆ ਹੈ ਉਸ ਨੂੰ ਕਾਲ ਨੇ ਕਾਬੂ ਕੀਤਾ ਹੈ। ਮੌਤ ਇਕ ਅਜੇਹੀ ਸ਼ਕਤੀ ਹੈ ਜਿਸ ਦੇ ਪੰਜੇ ਵਿਚੋਂ ਕੋਈ ਵੀ ਨਹੀਂ ਬਚ ਸਕਦਾ ਭਾਵੇਂ ਉਹ ਰਾਜਾ, ਖਾਨ, ਉਮਰਾਵ, ਹੋਵੇ, ਭਾਵੇਂ ਕੋਈ ਅਉਲੀਆ, ਪੀਰ, ਫ਼ਕੀਰ ਹੋਵੇ, ਭਾਵ ਸੰਸਾਰ ਵਿੱਚ ਸਥਿਰ ਕੋਈ ਨਹੀਂ ਹੈ। ਨਿਹਚਲ ਇਕੋ ਹੈ :-

**੧) ਨਿਹਚਲੁ ਸਚੁ ਖੁਦਾਇ ਏਕੁ ਖੁਦਾਇ ਬੰਦਾ ਅਬਿਨਾਸੀ ॥ [ਪੰਨਾ ੧੧੦੦**

**੨) ਜਗ ਮਹਿ ਕੋਈ ਰਹਣੁ ਨ ਪਾਏ, ਨਿਹਚਲੁ ਏਕੁ ਨਰਾਇਣਾ॥[ਪੰਨਾ ੧੦੭੭**

ਇਸ ਲਈ ਸਭ ਤੋਂ ਪਹਿਲੇ ਬ੍ਰਹਮੇ ਦੀ ਮਿਸਾਲ ਦਿਤੀ ਹੈ ਜਿਸ ਨੂੰ ਲੋਕ ਭੁਲੇਖੇ ਨਾਲ ਸ੍ਰਿਸ਼ਟੀ ਦਾ ਕਰਤਾ ਮੰਨੀ ਬੈਠੇ ਹਨ ਸਭ ਤੋਂ ਪਹਿਲਾਂ ਉਹ ਹੀ ਕਾਲ ਦੀ ਫਾਹੀ ਵਿਚ ਫਸਿਆ। ਸੋ, ਅਜਿਹੇ ਸਾਰੇ ਦੇਵਤੇ ਕਾਲ ਤੋਂ ਡਰਦੇ ਹੋਏ ਫਰਯਾਦ ਕਰਦੇ ਹਨ:-

**ਬ੍ਰਹਮਾ ਬਿਸਨੁ ਮਹੇਸੁ ਦੁਆਰੈ ॥ ਊਭੈ ਸੇਵਹਿ ਅਲਖ ਅਪਾਰੈ ॥**
**ਹੋਰ ਕੇਤੀ ਦਰਿ ਦੀਸੈ ਬਿਲਲਾਂਦੀ, ਮੈ ਗਣਤ ਨ ਆਵੈ ਕਾਈ ਹੈ॥[ਪੰ. ੧੦੨੨**

ਇਕ ਹੋਰ ਸ਼ਬਦ ਵਿੱਚ ਵੀ ਇਹ ਜ਼ਿਕਰ ਆਉਂਦਾ ਹੈ:-

**ਇੰਦ੍ਰ ਇੰਦ੍ਰਾਸਣਿ ਬੈਠੇ ਜਮ ਕਾ ਭਉ ਪਾਵਹਿ ॥**
**ਜਮੁ ਨ ਛੋਡੈ, ਬਹੁ ਕਰਮ ਕਮਾਵਹਿ ॥**
**ਸਤਿਗੁਰੁ ਭੇਟੈ ਤਾ ਮੁਕਤਿ ਪਾਈਐ, ਹਰਿ ਹਰਿ ਰਸਨਾ ਪੀਜੈ ਹੇ॥[ਪੰ. ੧੦੪੯**

ਕਾਲ ਦੇ ਅਰਥ ਕੇਵਲ ਮੌਤ ਨਹੀਂ, ਸਮਾਂ ਭੀ ਹਨ। ਸਮਾਂ ਆਪ ਵੀ ਸਥਿਰ ਨਹੀਂ ਰਹਿੰਦਾ। ਇਕ ਗਲ ਜਿਸ ਬਾਰੇ ਸਾਧਾਰਨ ਮਨੁੱਖ ਨਹੀਂ ਜਾਣਦੇ ਗੁਰੂ ਸਾਹਿਬ ਨੇ ਇਹ ਕਿਹਾ ਹੈ ਕਿ ਕਾਲ ਰੂਪ ਜਾਲ ਅੱਖਾਂ, ਜੀਭ ਅਤੇ ਕੰਨਾਂ ਉਤੇ ਵੀ ਵੇੜ੍ਹਿਆ ਰਹਿੰਦਾ ਹੈ। ਭਾਵ ਇਹਨਾਂ ਰਸਾਂ ਦੀ ਲਪੇਟ ਵਿੱਚ ਆ ਕੇ ਜੀਵ ਕਾਲ ਦੀ ਲਪੇਟ ਵਿਚ ਆ ਜਾਂਦਾ ਹੈ।

ਸਿਧਾਂਤ ਇਹ ਦਸਿਆ ਹੈ ਕਿ ਜਿਸ ਜੀਵ ਦੇ ਹਿਰਦੇ ਵਿੱਚ ਨਾਮ-ਸਿਮਰਨ ਦੁਆਰਾ ਸੱਚਾ ਪਰਮੇਸ਼ਰ ਆਪ ਵਸ ਜਾਂਦਾ ਹੈ, ਉਹ ਸਦਾ ਹਰੀ ਦੇ ਗੁਣ ਗਾਉਂਦਾ ਰਹਿੰਦਾ ਹੈ। ਉਸ ਨੂੰ ਕਾਲ ਦੇ ਮਾਰਨ ਦੀ ਗਲ ਤਾਂ ਇਕ ਪਾਸੇ ਰਹੀ, ਉਸ ਵਲ ਕਾਲ ਅੱਖ ਭਰ ਕੇ ਤਕ ਵੀ ਨਹੀਂ ਸਕਦਾ। ਉਂਝ

ਕਾਲ ਦੇ ਪੰਜੇ ਚੋਂ ਕੋਈ ਜੀਵ ਨਹੀਂ ਬਚ ਸਕਿਆ ਪਰ ਜਿਹੜੇ ਜੀਵ ਦਾਣਿਆਂ ਵਾਂਗ ਸਤਿਸੰਗਤ ਰੂਪੀ ਚੱਕੀ ਦੀ ਕਿਲੀ ਨਾਲ ਜੁੜੇ ਰਹੇ ਉਹ ਬਚ ਗਏ, ਜਿਹੜੇ ਪਰੇ ਹੋਏ, ਪੁੜ ਹੇਠ ਆ ਕੇ ਦਰੜੇ ਗਏ :-

ਜੋ ਦਰਿ ਰਹੇ ਸੁ ਉਬਰੇ, ਨਾਨਕ ਅਜਬੁ ਡਿਠੁ ॥ [ਪੰਨਾ ੧੪੨

**ਗਉੜੀ ਮਹਲਾ ੧ ॥ ਬੋਲਹਿ ਸਾਚੁ, ਮਿਥਿਆ ਨਹੀ ਰਾਈ ॥ ਚਾਲਹਿ ਗੁਰਮੁਖਿ, ਹੁਕਮਿ ਰਜਾਈ ॥ ਰਹਹਿ ਅਤੀਤ, ਸਚੇ ਸਰਣਾਈ ॥ ੧ ॥ ਸਚ ਘਰਿ ਬੈਸੈ, ਕਾਲੁ ਨ ਜੋਹੈ ॥ ਮਨਮੁਖ ਕਉ ਆਵਤ ਜਾਵਤ, ਦੁਖੁ ਮੋਹੈ ॥ ੧ ॥ ਰਹਾਉ ॥ ਅਪਿਉ ਪੀਅਉ, ਅਕਥੁ ਕਥਿ ਰਹੀਐ ॥ ਨਿਜ ਘਰਿ ਬੈਸਿ, ਸਹਜ ਘਰੁ ਲਹੀਐ ॥ ਹਰਿ ਰਸਿ ਮਾਤੇ, ਇਹੁ ਸੁਖੁ ਕਹੀਐ ॥ ੨ ॥ ਗੁਰਮਤਿ ਚਾਲ ਨਿਹਚਲ, ਨਹੀ ਡੋਲੈ ॥ ਗੁਰਮਤਿ ਸਾਚਿ ਸਹਜਿ ਹਰਿ ਬੋਲੈ ॥ ਪੀਵੈ ਅੰਮ੍ਰਿਤੁ, ਤਤੁ ਵਿਰੋਲੈ ॥ ੩ ॥ ਸਤਿਗੁਰੁ ਦੇਖਿਆ, ਦੀਖਿਆ ਲੀਨੀ ॥ ਮਨੁ ਤਨੁ ਅਰਿਪਓ, ਅੰਤਰ ਗਤਿ ਕੀਨੀ ॥ ਗਤਿ ਮਿਤਿ ਪਾਈ, ਆਤਮੁ ਚੀਨੀ ॥ ੪ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਬੋਲਹਿਂ, ਚਾਲਹਿਂ, ਰਹਹਿਂ। **ਬਿੰਦੀ ਰਹਿਤ** : ਦੇਖਉ।

**ਪਦ ਅਰਥ** : ਮਿਥਿਆ=ਝੂਠ। ਰਾਈ=ਰਾਈ ਦੇ ਦਾਣੇ ਜਿਤਨਾ ਭਾਵ ਰਤੀ ਭਰ। ਚਾਲਹਿ= ਚਲਦੇ ਹਨ। ਹੁਕਮਿ=ਹੁਕਮ ਵਿੱਚ। ਰਜਾਈ=ਰਜ਼ਾ ਵਾਲਾ, ਅਕਾਲ ਪੁਰਖ। ਅਤੀਤ= ਨਿਰਲੇਪ। ਸਚ ਘਰਿ=ਸਦਾ ਥਿਰ ਰਹਿਣ ਵਾਲੇ ਘਰ ਵਿਚ। ਬੈਸੈ=ਬੈਠਦਾ ਹੈ ਭਾਵ ਵਸਦਾ ਹੈ। ਕਾਲੁ=ਮੌਤ। ਨ ਜੋਹੈ= ਨਹੀਂ ਤਕ ਸਕਦਾ। ਮੋਹੈ=ਠਗਦਾ, ਭਾਵ ਵਾਪਰਦਾ ਰਹਿੰਦਾ ਹੈ। ਅਪਿਉ ਪੀਅਉ=ਅੰਮ੍ਰਿਤ (ਨਾਮ) ਪੀਉ। ਅਕਥੁ ਕਥਿ=ਕਥਨ ਤੋਂ ਰਹਿਤ (ਪ੍ਰਭੂ) ਨੂੰ ਕਥ ਕੇ। ਕਥਿ ਰਹੀਐ=ਕਥ ਕੇ (ਸਥਿਰ) ਰਹਿ ਸਕਦਾ ਹੈ। ਮਾਤੇ=ਮਸਤ ਹੋ ਕੇ। ਵਿਰੋਲੈ=ਵਿਰੋਲਦਾ, ਨਿਤਾਰਦਾ ਹੈ। ਦੀਖਿਆ=ਮੰਤ੍ਰ, ਸਿਖਿਆ। ਅਰਪਿਓ=ਭੇਟ ਕਰ ਦਿਤਾ।

**ਅਰਥ** : ਗੁਰਮੁਖ (ਸਦਾ) ਸਚ ਬੋਲਦੇ ਹਨ, (ਉਹ) ਰਾਈ (ਦੇ ਦਾਣੇ ਜਿਤਨਾ) ਵੀ ਝੂਠ (ਨਹੀਂ ਬੋਲਦੇ)। ਗੁਰਮੁਖਿ (ਸਦਾ) ਅਕਾਲ ਪੁਰਖ ਦੇ ਹੁਕਮ ਵਿਚ ਚਲਦੇ ਹਨ। (ਗੁਰਮੁਖਿ ਸਦਾ ਮੋਹ ਮਾਇਆ ਵਲੋਂ) ਨਿਰਲੇਪ (ਅਤੇ) ਸਚੇ (ਵਾਹਿਗੁਰੂ ਜੀ) ਦੀ ਸ਼ਰਣ ਵਿਚ ਰਹਿੰਦੇ ਹਨ।੧।

ਗੁਰਮੁਖ, ਸਦਾ ਥਿਰ ਰਹਿਣ ਵਾਲੇ ਘਰ ਵਿਚ ਵਸਦਾ ਹੈ, (ਉਸ ਵਲ) ਕਾਲ ਨਹੀਂ ਤਕ ਸਕਦਾ। (ਪਰ) ਮਨਮੁਖ ਨੂੰ ਜੰਮਦਿਆਂ ਮਰਦਿਆਂ (ਮੌਤ ਦਾ) ਦੁੱਖ ਵਾਪਰਦਾ ਰਹਿੰਦਾ ਹੈ।੧।ਰਹਾਉ।

(ਹੇ ਭਾਈ !) ਅੰਮ੍ਰਿਤ (ਨਾਮ) ਨੂੰ ਪੀਉ (ਕਿਉਂਕਿ) ਕਥਨ ਤੋਂ ਰਹਿਤ ਪ੍ਰਭੂ ਨੂੰ ਕਥ ਕੇ (ਸਥਿਰ) ਰਹਿ ਸਕੀਦਾ ਹੈ। ਆਪਣੇ ਆਤਮਿਕ ਸਰੂਪ ਵਿਚ ਬੈਠ ਕੇ ਸਹਜ ਘਰ ਪ੍ਰਾਪਤ ਕਰ ਲਈਦਾ ਹੈ। (ਸੋ) ਹਰੀ ਰਸ ਵਿਚ ਮਸਤ ਹੋ ਕੇ ਇਹ (ਸਹਜ ਵਾਲਾ) ਸੁਖ ਵਰਣਨ ਕਰ ਸਕੀਦਾ ਹੈ।੨।

ਗੁਰਮਤਿ ਚਾਲ (ਰੀਤਿ ਸਦਾ) ਦ੍ਰਿੜ੍ਹਤਾ ਵਾਲੀ ਹੁੰਦੀ ਹੈ (ਜੋ ਇਸ ਅਨੁਸਾਰ ਚਲਦਾ ਹੈ ਉਹ ਇਧਰ ਉਧਰ) ਡੋਲਦਾ ਨਹੀਂ ਹੈ। ਗੁਰਮਤਿ ਅਨੁਸਾਰ (ਚਲਣ ਵਾਲਾ) ਸਚ ਸਰੂਪ ਵਿਚ ਰਹਿ ਕੇ ਸਹਜ ਨਾਲ ਹਰੀ ਦਾ ਜਾਪ ਕਰਦਾ ਹੈ। (ਉਹ) ਤਤ (ਗਿਆਨ) ਨੂੰ ਵਿਰੋਲਦਾ ਹੈ (ਅਤੇ) ਅੰਮ੍ਰਿਤ (ਰਸ) ਪੀਂਦਾ ਹੈ।੩।

(ਗੁਰਮੁਖ ਜੀਵ ਨੇ) ਸਤਿਗੁਰੂ ਨੂੰ ਵੇਖ ਲਿਆ ਹੈ (ਭਾਵ ਦਰਸ਼ਨ ਪਰਸ ਲਏ ਹਨ ਤੇ ਗੁਰੂ ਮੰਤ੍ਰ ਦੀ) ਦੀਖਿਆ (ਸਿਖਿਆ) ਪ੍ਰਾਪਤ ਕਰ ਲਈ ਹੈ। (ਉਸ ਨੇ ਆਪਣਾ) ਮਨ ਤਨ (ਗੁਰੂ ਅਗੇ) ਭੇਟ ਕਰ ਦਿਤਾ ਹੈ (ਜਿਸ ਦੇ ਫਲਸਰੂਪ ਗੁਰੂ ਨੇ ਅੰਦਰ ਦੀ) ਹਿਰਦੇ ਦੀ ਗਤੀ (ਭਾਵ ਸ਼ੁੱਧੀ) ਕਰ ਦਿਤੀ ਹੈ। (ਇਸ ਤਰ੍ਹਾਂ ਗੁਰਮੁਖਿ ਨੇ) ਆਤਮਾ ਨੂੰ ਪਛਾਣ ਕੇ ਮੁਕਤੀ ਦੀ ਮਰਯਾਦਾ ਪਾ ਲਈ ਹੈ।੪।

**ਭੋਜਨੁ, ਨਾਮੁ ਨਿਰੰਜਨ ਸਾਰੁ ॥ ਪਰਮਹੰਸੁ, ਸਚੁ ਜੋਤਿ ਅਪਾਰ ॥ ਜਹ ਦੇਖਉ, ਤਹ ਏਕੰਕਾਰੁ ॥ ੫ ॥ ਰਹੈ ਨਿਰਾਲਮੁ, ਏਕਾ ਸਚੁ ਕਰਣੀ ॥ ਪਰਮਪਦੁ ਪਾਇਆ, ਸੇਵਾ ਗੁਰ ਚਰਣੀ ॥ ਮਨ ਤੇ ਮਨੁ ਮਾਨਿਆ, ਚੂਕੀ ਅਹੰ ਭ੍ਰਮਣੀ ॥ ੬ ॥ ਇਨ ਬਿਧਿ, ਕਉਣੁ ਕਉਣੁ ਨਹੀ ਤਾਰਿਆ ॥ ਹਰਿ ਜਸਿ, ਸੰਤ ਭਗਤ ਨਿਸਤਾਰਿਆ ॥ ਪ੍ਰਭ ਪਾਏ, ਹਮ ਅਵਰੁ ਨ ਭਾਰਿਆ ॥ ੭ ॥ ਸਾਚ ਮਹਲਿ, ਗੁਰਿ ਅਲਖੁ ਲਖਾਇਆ ॥ ਨਿਹਚਲ ਮਹਲੁ, ਨਹੀ ਛਾਇਆ ਮਾਇਆ ॥ ਸਾਚਿ ਸੰਤੋਖੇ, ਭਰਮੁ ਚੁਕਾਇਆ ॥ ੮ ॥ ਜਿਨ ਕੈ ਮਨਿ ਵਸਿਆ, ਸਚੁ ਸੋਈ ॥ ਤਿਨ ਕੀ ਸੰਗਤਿ, ਗੁਰਮੁਖਿ ਹੋਈ ॥ ਨਾਨਕ, ਸਾਚਿ ਨਾਮਿ ਮਲੁ ਖੋਈ ॥ ੯ ॥ ੧੫ ॥**

**ਪਦ ਅਰਥ :** ਸਾਰ=ਸ੍ਰੇਸ਼ਟ। ਨਿਰਾਲਮੁ=ਨਿਰਲੇਪ। ਭ੍ਰਮਣੀ=ਹੰਕਾਰ ਤੇ ਭਰਮਣ ਵਾਲੀ (ਬ੍ਰਿਤੀ)। ਭਾਰਿਆ=ਭਾਲਿਆ, ਲੱਭਿਆ। ਮਹਲਿ=ਸਰੂਪ ਵਿੱਚ। ਛਾਇਆ ਮਾਇਆ=ਮਾਇਆ ਦੀ ਛਾਇਆ, ਮਾਇਆ ਦਾ ਪ੍ਰਭਾਵ।

**ਅਰਥ :** (ਗੁਰਮੁਖ ਲਈ) ਮਾਇਆ ਤੋਂ ਰਹਿਤ ਪ੍ਰਭੂ ਦਾ ਨਾਮ ਹੀ ਸ੍ਰੇਸ਼ਟ ਭੋਜਨ ਹੈ। (ਉਹ) ਪਰਮ ਹੰਸ ਹੈ (ਕਿਉਂਕਿ) ਉਸ ਦੇ ਹਿਰਦੇ ਵਿਚ) ਬੇਅੰਤ ਸਚ ਰੂਪ ਪਰਮੇਸ਼ਰ ਦੀ ਜੋਤਿ (ਦਾ ਪ੍ਰਕਾਸ਼ ਹੋ ਗਿਆ ਹੈ)। (ਉਹ) ਜਿਥੇ ਜਿਥੇ ਵੇਖਦਾ ਹੈ, ਉਥੇ ਉਥੇ ਹੀ (ਉਸ ਨੂੰ) ਏਕੰਕਾਰ (ਦਿਸਦਾ ਹੈ)।੫।

(ਉਹ ਸਦਾ) ਨਿਰਲੇਪ ਰਹਿੰਦਾ ਹੈ, ਇਕੋ ਸਚ-ਰੂਪ ਕਰਣੀ (ਉਸ ਦੀ ਰਹਿਤ ਬਣ ਗਈ) ਹੈ। ਗੁਰੂ ਦੀ ਚਰਣੀ (ਲਗ ਕੇ ਗੁਰੂ ਦੀ) ਸੇਵਾ (ਕਰਕੇ ਉਸ ਨੇ) ਪਰਮਪਦ ਪ੍ਰਾਪਤ ਕਰ ਲਿਆ ਹੈ। (ਉਸ ਦਾ ਆਪਣੇ) ਮਨ ਤੋਂ ਹੀ ਮਨ ਮੰਨ ਗਿਆ ਹੈ (ਭਾਵ ਨਿਸਚਾ ਆ ਗਿਆ ਹੈ ਜਿਸ ਕਰਕੇ ਉਸ ਦਾ) ਹੰਕਾਰ ਅਤੇ ਭਰਮਣ ਵਾਲੀ ਬ੍ਰਿਤੀ ਦੂਰ ਹੋ ਗਈ ਹੈ ।੬।

ਇਸ ਜੁਗਤੀ ਨਾਲ ਕਿਹੜਾ (ਅਜਿਹਾ) ਮਨੁੱਖ ਹੈ (ਜਿਸ ਨੂੰ ਗੁਰੂ ਜੀ ਨੇ ਸੰਸਾਰ ਸਾਗਰ ਤੋਂ) ਨਾ ਤਾਰਿਆ ਹੋਵੇ? ਹਰੀ ਦਾ ਜਸ ਕਰਨ ਵਾਲੇ ਸੰਤਾਂ ਤੇ ਭਗਤਾਂ ਨੂੰ (ਪ੍ਰਭੂ ਨੇ ਸੰਸਾਰ ਸਾਗਰ ਤੋਂ) ਪਾਰ ਕਰ ਦਿਤਾ ਹੈ। (ਇਸ ਤਰ੍ਹਾਂ)ਅਸਾਂ ਪ੍ਰਭੂ ਜੀ ਪਾ ਲਏ ਅਤੇ ਹੋਰ ਕਿਸੇ ਨੂੰ ਨਹੀਂ ਭਾਲਿਆ (ਢੂੰਢਿਆ)।੭।

(ਹੇ ਭਾਈ !) ਗੁਰੂ ਨੇ (ਸਾਨੂੰ) ਲਖਤਾ ਤੋਂ ਰਹਿਤ (ਪ੍ਰਭੂ) ਦੇ ਸਚੇ ਮਹਲ (ਭਾਵ ਸਰੂਪ) ਵਿਚ (ਟਿਕਾਅ ਦਿਤਾ ਹੈ)। (ਉਹ) ਮਹਲ (ਸਰੂਪ) ਪੱਕਾ ਹੈ (ਜਿਸ ਉਤੇ) ਮਾਇਆ (ਆਪਣਾ) ਪ੍ਰਭਾਵ ਨਹੀਂ ਪਾ ਸਕਦੀ। ਸਚ ਵਿਚ (ਟਿਕਾਣਾ ਕਰਕੇ) ਸੰਤੋਖ (ਪ੍ਰਾਪਤ ਹੋ ਗਿਆ ਹੈ ਅਤੇ ਗੁਰੂ ਨੇ) ਭਰਮ ਦੂਰ ਕਰ ਦਿੱਤਾ ਹੈ ।੮।

ਜਿਨ੍ਹਾਂ (ਜਗਿਆਸੂਆਂ ਦੇ) ਮਨ ਵਿਚ ਉਹ ਸਦਾ ਥਿਰ ਪ੍ਰਭੂ ਵਸ ਗਿਆ ਹੈ, (ਉਨ੍ਹਾਂ) ਦੀ ਸੰਗਤ ਨਾਲ ਗੁਰਮੁਖ ਹੋਈਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਸਚੇ ਨਾਮ ਨਾਲ (ਪਾਪਾਂ ਦੀ) ਮੈਲ ਦੂਰ ਹੋ ਜਾਂਦੀ ਹੈ ।੯।੧੫।

## ਸਾਰੰਸ਼ ਅਤੇ ਸਿਧਾਂਤ

ਪਿਛਲੇ ਸ਼ਬਦ ਵਿਚ ਇਸ ਅਟਲ ਸਚਾਈ ਦਾ ਵਰਣਨ ਕੀਤਾ ਸੀ ਕਿ ਜੋ ਜੀਵ ਜਗਤ ਵਿਚ ਪੈਦਾ ਹੁੰਦਾ ਹੈ ਉਹ ਕਾਲ ਦੇ ਅੜਿਕੇ ਜ਼ਰੂਰ ਚੜ੍ਹਦਾ ਹੈ। ਅੰਤਲੀਆਂ ਪੰਗਤੀਆਂ ਵਿਚ ਇਹ ਸੰਕੇਤ ਦਿਤਾ ਸੀ ਕਿ "**ਹਿਰਦੈ ਸਾਚੁ ਵਸੈ, ਹਰਿ ਨਾਇ ॥ ਕਾਲੁ ਨ ਜੋਹਿ ਸਕੈ, ਗੁਣ ਗਾਇ**" ਪਰ ਇਸ ਸ਼ਬਦ ਵਿਚ ਗੁਰਦੇਵ ਪਿਤਾ ਜੀ ਫਿਰ ਨਿਰਣਾ ਕਰ ਰਹੇ ਹਨ :-

**ਸਚ ਘਰਿ ਬੈਸੈ, ਕਾਲੁ ਨ ਜੋਹੈ ॥**

ਸਚ ਘਰ ਵਿਚ ਵਸਣ ਵਾਲਾ ਗੁਰਮੁਖ ਸਦਾ ਅੰਮ੍ਰਿਤ ਪੀਂਦਾ ਹੈ ਅਤੇ ਉਸ ਵਲ ਕਾਲ (ਕੈੜੀ ਨਜ਼ਰ ਨਾਲ) ਨਹੀਂ ਵੇਖ ਸਕਦਾ। ਉਸ ਦੀ ਜੀਵਨ ਰਹੁ-ਰੀਤੀ ਸਚੀ ਹੁੰਦੀ ਹੈ ਅਤੇ ਉਹ ਤਤ-ਵਸਤੂ ਦਾ ਗਾਹਕ ਹੁੰਦਾ ਹੈ। ਉਸ ਉਤੇ ਮਨਮੁਖ ਵਾਂਗੂ ਮਾਇਆ ਦਾ ਪਰਛਾਵਾਂ ਨਹੀਂ ਪੈਂਦਾ ਅਤੇ ਨਾ ਹੀ ਉਹ ਡੋਲਦਾ ਹੈ। ਗੁਰਮੁਖ ਦੇ ਅੰਦਰ ਸਹਜ ਹੁੰਦਾ ਹੈ ਇਸ ਲਈ ਉਹ ਸਹਜ ਬਿਧੀ ਨਾਲ ਹਰਿਨਾਮ ਦਾ ਬਿਲੋਵਨਾ ਬਿਲੋ ਕੇ ਸਚ ਵਿਚ ਸਮਾਇਆ ਰਹਿੰਦਾ ਹੈ। ਅੰਤ ਵਿੱਚ ਇਹ ਬਿਧੀ ਦਸੀ ਹੈ ਕਿ ਜਿਨ੍ਹਾਂ ਦੇ ਹਿਰਦੇ ਵਿਚ ਸੱਚ ਸਰੂਪ ਵਾਹਿਗੁਰੂ ਜੀ ਵਸ ਗਏ ਹਨ, ਉਨ੍ਹਾਂ ਦੀ ਸੰਗਤ ਵਿੱਚ ਮਿਲ ਕੇ ਬੈਠਣ ਤੇ ਨਾਮ ਅਭਿਆਸ ਕਰਨ ਨਾਲ ਗੁਰਮੁਖ ਹੰਸ ਬਣ ਜਾਈਦਾ ਹੈ। ਉਨ੍ਹਾਂ ਦੀ ਸੰਗਤ ਵਿੱਚ ਨਿਰਮਲ ਨਾਮ ਜਪਣ ਨਾਲ ਪਾਪਾਂ ਦੀ ਮੈਲ ਦੂਰ ਹੋ ਜਾਂਦੀ ਹੈ। ਸਚ ਨੂੰ ਗੁਰੂ ਸਾਹਿਬ ਨੇ ਸਭ ਦਾ ਖਸਮ ਦਸਿਆ ਹੈ।

ਇਤਿਹਾਸ ਗਵਾਹ ਹੈ ਕਿ ਸਰਮਦ ਫ਼ਕੀਰ ਨੂੰ ਜਦੋਂ ਔਰੰਗਜ਼ੇਬ ਨੇ ਰੁਮਾਲ ਸੁਟ ਕੇ ਨੰਗੇਜ ਢਕਣ ਲਈ ਕਿਹਾ ਸੀ ਤਾਂ ਉਸ ਨੇ ਉਹ ਰੁਮਾਲ ਸਿਰ ਤੇ ਰਖ ਲਿਆ ਸੀ ਅਤੇ ਕਿਹਾ ਸੀ "ਮੈਂ ਸੱਚ ਵਾਂਗ ਨੰਗਾ ਹਾਂ, ਕੋਈ ਮਨੁੱਖ ਸ਼ਾਹੀ-ਤਾਜ ਪਹਿਨ ਕੇ ਆਪਣਾ ਝੂਠ ਤੇ ਪਾਪ ਨਹੀਂ ਲੁਕਾ ਸਕਦਾ।"

ਸਿਧਾਂਤ ਇਹ ਹੈ ਕਿ ਗੁਰੂ ਪਾਸੋਂ ਦੀਖਿਅਤ ਹੋਏ ਬਿਨਾਂ ਕੋਈ ਜੀਵ ਵੀ ਆਤਮ-ਰਸ ਦਾ ਅਧਿਕਾਰੀ ਨਹੀਂ ਬਣ ਸਕਦਾ। ਇਹ ਲੀਹ ਗੁਰੂ ਬਾਬਾ ਜੀ ਨੇ ਆਪ ਪਾਈ ਤੇ ਚਲਾਈ ਹੈ। ਭਾ. ਸ. ਗੁਰਦਾਸ ਜੀ ਨੇ ਇਹ ਸਪਸ਼ਟ ਕੀਤਾ ਹੈ- "ਗੁਰੂ ਦੀਖਿਆ ਲੈ ਸਿਖ, ਸਿਖ ਸਦਾਇਆ"।

ਗੁਰੂ ਬਾਬਾ ਜੀ ਦੇ ਆਪਣੇ ਅੰਮ੍ਰਿਤ ਬਚਨ ਵੀ ਇਸੇ ਵੀਚਾਰ ਤੇ ਮੋਹਰ-ਛਾਪ ਲਾਉਂਦੇ ਹਨ :-

**ਢਾਢੀ ਸਚੈ ਮਹਲਿ, ਖਸਮਿ ਬੁਲਾਇਆ ॥**
**ਸਚੀ ਸਿਫਤਿ ਸਾਲਾਹ, ਕਪੜਾ ਪਾਇਆ ॥** [ਪੰਨਾ ੧੫੦

**ਗਉੜੀ ਮਹਲਾ ੧ ॥ ਰਾਮਿ ਨਾਮਿ, ਚਿਤੁ ਰਾਪੈ ਜਾ ਕਾ ॥ ਉਪਜੰਪਿ, ਦਰਸਨੁ ਕੀਜੈ ਤਾ ਕਾ ॥ ੧ ॥ ਰਾਮੁ ਨ ਜਪਹੁ, ਅਭਾਗੁ ਤੁਮਾਰਾ ॥ ਜੁਗਿ ਜੁਗਿ ਦਾਤਾ, ਪ੍ਰਭੁ ਰਾਮੁ ਹਮਾਰਾ ॥ ੧ ॥ ਰਹਾਉ ॥ ਗੁਰਮਤਿ, ਰਾਮੁ ਜਪੈ ਜਨੁ ਪੂਰਾ ॥ ਤਿਤੁ ਘਟਿ, ਅਨਹਤ ਬਾਜੇ ਤੂਰਾ ॥ ੨ ॥ ਜੋ ਜਨ, ਰਾਮ ਭਗਤਿ ਹਰਿ ਪਿਆਰਿ ॥ ਸੇ ਪ੍ਰਭਿ ਰਾਖੇ, ਕਿਰਪਾ ਧਾਰਿ ॥ ੩ ॥ ਜਿਨ ਕੈ ਹਿਰਦੈ, ਹਰਿ ਹਰਿ ਸੋਈ ॥ ਤਿਨ ਕਾ ਦਰਸੁ ਪਰਸਿ, ਸੁਖੁ ਹੋਈ ॥ ੪ ॥**

ਉਚਾਰਨ ਸੇਧ

**ਬਿੰਦੀ ਰਹਿਤ** : ਜਾ ਕਾ, ਤਾ ਕਾ।

**ਪਦ ਅਰਥ** : ਰਾਪੈ=ਰੰਗਿਆ ਜਾਂਦਾ ਹੈ। ਉਪਜੰਪਿ=ਸੂਰਜ ਚੜ੍ਹਦੇ ਹੀ, ਭਾਵ ਹਰ ਰੋਜ਼। ਅਭਾਗੁ=ਖੋਟਾ ਭਾਗ। ਤੂਰਾ=ਵਾਜਾ। ਪਿਆਰਿ=ਪਿਆਰ ਕਰਨ ਵਾਲੇ। ਪਰਸਿ=ਪਰਸ ਕੇ, ਭੇਟ ਕੇ।

**ਅਰਥ** : ਜਿਸ (ਮਨੁੱਖ) ਦਾ ਚਿਤ ਰਾਮ ਨਾਮ ਦੇ ਰੰਗ ਵਿਚ ਰੰਗਿਆ (ਹੋਵੇ) ਉਸ (ਮਨੁੱਖ) ਦਾ ਸੂਰਜ ਚੜ੍ਹਦੇ ਸਾਰ ਹੀ ਭਾਵ ਹਰ ਰੋਜ਼ ਦਰਸ਼ਨ ਕਰਨਾ ਚਾਹੀਦਾ ਹੈ।੧।

(ਹੇ ਭਾਈ !) ਤੁਸੀਂ ਰਾਮ ਦਾ (ਨਾਮ) ਨਹੀਂ ਜਪਦੇ (ਤਾਂ ਸਮਝੋ) ਇਹ ਤੁਹਾਡਾ ਖੋਟਾ ਭਾਗ ਹੈ। (ਜੋ) ਜੁੱਗਾਂ ਜੁੱਗਾਂ ਤੋਂ (ਦਾਨ ਦੇਣ ਵਾਲਾ) ਦਾਤਾ ਹੈ, (ਉਹ) ਰਾਮ ਸਾਡਾ (ਮਾਲਕ) ਹੈ।੧।ਰਹਾਉ।

(ਜਿਹੜਾ) ਗੁਰਮਤਿ ਦੁਆਰਾ ਨਾਮ ਜਪਦਾ ਹੈ (ਉਹ) ਪੂਰਾ ਸੇਵਕ ਹੈ, ਉਸ ਦੇ ਹਿਰਦੇ ਵਿਚ ਅਨਹਦ (ਸ਼ਬਦ ਦਾ) ਵਾਜਾ ਵਜਦਾ ਹੈ।੨।

ਜਿਹੜੇ ਸੇਵਕ ਰਾਮ ਦੀ ਭਗਤੀ (ਅਤੇ) ਹਰੀ ਨਾਲ ਪਿਆਰ ਕਰਨ ਵਾਲੇ ਹਨ, ਪ੍ਰਭੂ ਨੇ ਉਹ (ਜਨ ਆਪਣੀ) ਕਿਰਪਾ ਕਰਕੇ (ਪਾਪਾਂ ਕਰਮ ਤੋਂ) ਬਚਾਅ ਲਏ ਹਨ।੩।

ਜਿਨ੍ਹਾਂ ਦੇ ਹਿਰਦੇ ਵਿੱਚ ਹਰੀ (ਵਸਿਆ ਹੈ) ਉਨ੍ਹਾਂ ਦਾ ਦਰਸ਼ਨ ਪਰਸ ਕੇ (ਸੱਚਾ) ਸੁਖ (ਪ੍ਰਾਪਤ) ਹੁੰਦਾ ਹੈ ।੪।

**ਸਰਬ ਜੀਆ ਮਹਿ, ਏਕੋ ਰਵੈ ॥ ਮਨਮੁਖਿ ਅਹੰਕਾਰੀ, ਫਿਰਿ ਜੂਨੀ ਭਵੈ॥੫॥ ਸੋ ਬੂਝੈ, ਜੋ ਸਤਿਗੁਰੁ ਪਾਏ॥ ਹਉਮੈ, ਮਾਰੇ, ਗੁਰ ਸਬਦੇ ਪਾਏ॥੬॥ ਅਰਧ ਉਰਧ ਕੀ ਸੰਧਿ, ਕਿਉ ਜਾਨੈ॥ ਗੁਰਮੁਖਿ ਸੰਧਿ ਮਿਲੈ, ਮਨੁ ਮਾਨੈ॥੭॥ ਹਮ ਪਾਪੀ ਨਿਰਗੁਣ ਕਉ, ਗੁਣੁ ਕਰੀਐ॥ ਪ੍ਰਭ ਹੋਇ ਦਇਆਲੁ, ਨਾਨਕ ਜਨ ਤਰੀਐ ॥੮॥੧੬॥ ਸੋਲਹ ਅਸਟਪਦੀਆ ਗੁਆਰੇਰੀ ਗਉੜੀ ਕੀਆ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਜੀਆਂ, ਮਹਿਂ ।

**ਪਦ ਅਰਥ** : ਰਵੈ=ਵਿਆਪਕ ਹੋ ਰਿਹਾ ਹੈ। ਅਰਥ=ਉਚਾ। ਸੰਧਿ=ਸੰਧੀ, ਮਿਲਾਪ। ਮਨੁ ਮਾਨੈ=ਮਨ ਪਤੀਜਦਾ ਹੈ।

**ਅਰਥ:** (ਗੁਰਮੁਖ ਨੂੰ ਇਹ ਸੋਝੀ ਹੈ ਕਿ) ਸਾਰੇ ਜੀਆਂ ਵਿੱਚ ਇਕੋ (ਜੋਤਿ ਰੂਪ ਪ੍ਰਭੂ ਹੀ) ਵਿਆਪਕ ਹੋ ਰਿਹਾ ਹੈ (ਪਰ) ਮਨਮੁਖ ਹੰਕਾਰੀ ਹੋਣ ਕਰਕੇ ਮੁੜ ਮੁੜ ਜੂਨੀਆਂ ਵਿਚ ਫਿਰਦਾ ਰਹਿੰਦਾ ਹੈ ।੫।

(ਵਿਆਪਕ ਪ੍ਰਭੂ ਨੂੰ) ਉਹ (ਜੀਵ) ਸਮਝ ਸਕਦਾ ਹੈ ਜਿਹੜਾ ਸਤਿਗੁਰੂ ਨੂੰ ਪ੍ਰਾਪਤ ਕਰਦਾ ਹੈ। (ਜਿਹੜਾ ਮਨੁੱਖ ਆਪਣੀ) ਹਉਮੈ ਨੂੰ (ਮਾਰ ਦੇਵੇਗਾ)। ਗੁਰੂ ਦੇ ਸ਼ਬਦ ਦੁਆਰਾ (ਉਹੀ ਮਨੁੱਖ) ਪ੍ਰਭੂ ਨੂੰ ਪਾਏਗਾ ।੬।

ਉਚਾ ਤੇ ਨੀਵਾਂ (ਭਾਵ ਪ੍ਰਭੂ ਤੇ ਜੀਵ ਦਾ) ਮਿਲਾਪ (ਗੁਰੂ ਤੋਂ ਬਿਨਾਂ) ਕਿਵੇਂ ਸਮਝ ਆਵੇ? (ਭਾਵ ਪੱਤਾ ਨਹੀਂ ਲਗਦਾ)। (ਸੋ) ਗੁਰੂ ਰਾਹੀਂ (ਜਦੋ) ਪ੍ਰਭੂ ਨਾਲ ਮਿਲਾਪ ਹੋ ਜਾਂਦਾ ਹੈ (ਤਾਂ ਹੀ) ਮਨ ਪਤੀਜਦਾ ਹੈ ।੭।

(ਹੇ ਪ੍ਰਭੂ !) ਮੈਂ ਪਾਪੀ, ਨਿਰਗੁਣਿਆਰੇ (ਜੀਵ) ਨੂੰ (ਤੁਸੀਂ ਆਪਣੀ ਕੀਰਤੀ ਦਾ) ਗੁਣ (ਬਖਸ਼ਿਸ਼) ਕਰੋ ਜੀ। ਨਾਨਕ ਦਾਸ ਆਖਦਾ ਹੈ ਕਿ (ਹੇ) ਪ੍ਰਭੂ ! (ਜੇ ਤੁਸੀਂ) ਮਿਹਰਵਾਨ ਹੋਵੋ (ਤਾਂ) ਇਸ ਸੰਸਾਰ ਸਾਗਰ ਤੋਂ ਤਰਿਆ ਜਾ ਸਕਦਾ ਹੈ (ਵਰਨਾ ਨਹੀਂ) ।੮।੧੬।

## ਅਰਥ ਭੇਦ ਅਤੇ ਨਿਰਣੈ

**ਰਾਮ ਨਾਮਿ ਚਿਤੁ ਰਾਪੈ ਜਾ ਕਾ ॥ ਉਪਜੰਪਿ ਦਰਸਨੁ ਕੀਜੈ ਤਾ ਕਾ ॥**

ਵੱਖ ਵੱਖ ਅਰਥ :

ਰਾਮ ਦੇ ਨਾਮ ਵਿੱਚ ਜਿਸ ਦਾ ਚਿਤ ਰੰਗਿਆ ਹੋਇਆ ਹੈ। (ਉਪਜੰਪਿ) ਸੂਰਜ ਚੜ੍ਹਦੇ ਹੀ ਉਸ ਦਾ ਦਰਸ਼ਨ ਕਰਨਾ ਚਾਹੀਦਾ ਹੈ, (ਅਰਥਾਤ ਵਾਹਿਗੁਰੂ ਦੇ ਪਿਆਰੇ ਦਾ ਹਰ ਰੋਜ਼ ਦਰਸ਼ਨ ਕਰਨਾ

ਚਾਹੀਦਾ ਹੈ, (ਅਰਥਾਤ ਵਾਹਿਗੁਰੂ ਦੇ ਪਿਆਰੇ ਦਾ ਹਰ ਰੋਜ਼ ਦਰਸ਼ਨ ਕਰਨਾ ਯੋਗ ਹੈ)।

ੳ- ਉਪਜੰਪਿ ਦੇ ਹੋਰ ਅਰਥ ਇਉਂ ਭੀ ਕਰਦੇ ਹਨ- (੧) ਉਪ=ਨੇੜੇ+ਜੰਪਿ-ਜਾ ਕੇ, ਕੋਲ ਜਾ ਕੇ। (੨) ਉਪ-ਨੇੜੇ+ਜੰਪਿ-ਜਪੀਏ, ਉਨ੍ਹਾਂ ਕੋਲ ਬੈਠੀਏ ਅਤੇ ਨਾਮ ਜਪੀਏ। (੩) ਉਪਜੰਪਿ-ਛੋਟੀ ਉਮਰ ਤੋਂ ਹੀ। (੪) ਉਪਜੰਪਿ-ਉਪਾਂਸੂ ਜਪ, ਚੁਪ ਚਾਪ ਜਾਪ ਕਰਨਾ। ਇਸ ਅਰਥ ਵਿੱਚ ਤੁਕ ਦਾ ਅਰਥ ਇਉਂ ਹੋਊ- ਉਨ੍ਹਾਂ ਦਾ ਦਰਸ਼ਨ ਕਰਨ ਜਾਈਏ, ਤਾਂ ਚੁਪ ਚਾਪ ਸਿਮਰਨ ਕਰਕੇ ਜਾਣਾ ਚਾਹੀਦਾ ਹੈ। [ਪੰਡਤ ਨਰੈਣ ਸਿੰਘ ਅਤੇ ਹੋਰ ਸੰਪ੍ਰਦਾਈ

ਅ- ਉਪਜੰਪਿ=ਸਵੇਰੇ ਉਠਦਿਆਂ ਹੀ, ਦਿਨ ਚੜ੍ਹਦੇ ਹੀ। [ਦਰਪਣ, ਸੰ.ਪੋ. ਤੇ ਸ਼ਬਦਾਰਥ

ੲ- ਉਪਜੰਪ, ਉਪਜਪਿ, ਸੰ. ਉਪਜਪ, ਸੰਗਯਾ-ਅਜੇਹੇ ਸੁਰ ਵਿਚ ਕੀਤਾ ਜਾਪ, ਜੋ ਦੂਜੇ ਨੂੰ ਸੁਣਾਈ ਨਾ ਦੇਵੇ। ਇਸ ਦਾ ਨਾਉਂ 'ਉਪਾਸੂ ਜਪ' ਭੀ ਹੈ। ''ਉਪਜੰਪ ਉਪਾਇ ਨ ਪਾਈਐ ਕਤਹੂ'' (ਪ੍ਰਭਾ. ਮ: ੪) ੨. ਸੰ. ਉਪਯੁਕਤ-ਵਿ-ਯੋਗਯ, ਠੀਕ, ਮੁਨਾਸਿਬ, ਉਚਿਤ, ''ਉਪਜੰਪਿ ਦਰਸਨ ਕੀਜੈ ਤਾ ਕਾ'' (ਗਉੜੀ ਮ: ੧) [ਮਹਾਨ ਕੋਸ਼

**ਨਿਰਣੈ** : 'ਉਪਜੰਪਿ' ਪਦ ਦਾ ਧਾਤੂ ਜੋ ਨਿਰੁਕਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਹੈ, ਇਉਂ ਹੈ-ਸੰ. (ਉਪ) ਨੇੜੇ+ (ਜੰਪ) ਪ੍ਰਗਟ ਹੋਣਾ ਉਪਾਜਨਾ, ਉਠਨਾ, ਪੈਦਾਇਸ਼।

ਗੁਰਬਾਣੀ ਵਿੱਚ ਕੇਵਲ ਦੋ ਥਾਵਾਂ ਤੇ ਇਹ ਸ਼ਬਦ ਵਰਤਿਆ ਗਿਆ ਹੈ। ਇਕ ਇਥੇ, ਦੂਜਾ ਪ੍ਰਭਾਤੀ ਮਹਲਾ ੪ ਪੰਨਾ ੧੩੩੭ ਉਤੇ :-

**ਉਪਜੰਪਿ ਉਪਾਇ ਨ ਪਾਈਐ ਕਤਹੂ, ਗੁਰ ਪੂਰੈ ਹਰਿ ਪ੍ਰਭੁ ਲਾਭਾ ॥**

ਭਾਵ ਗੁਪਤ ਮੰਤ੍ਰ ਜਾਂ ਨਿਤ ਨਵੇਂ ਉਪਾਵਾਂ ਨਾਲ ਓਹ ਪ੍ਰਭੂ ਪ੍ਰਾਪਤ ਨਹੀਂ ਹੁੰਦਾ ਹੈ, ਹਰਿ ਪ੍ਰਭੂ ਦੀ ਪ੍ਰਾਪਤੀ ਪੂਰੇ ਗੁਰੂ ਤੋਂ ਹੀ ਹੁੰਦੀ ਹੈ।

ਸੋ, ਨਿਰਣੈ ਅਧੀਨ ਪੰਗਤੀ ਵਿਚ 'ਉਪਜੰਪਿ' ਦੇ ਅਰਥ ''ਸੂਰਜ ਦੇ ਉਦੇ ਹੋਣ ਤੇ, ਸਵੇਰੇ, ਜਾਗਦੇ ਸਾਰ ਹੀ ਉਸ ਮਨੁੱਖ ਦੇ ਦਰਸ਼ਨ ਕਰਨੇ ਚਾਹੀਦੇ ਹਨ ਜਿਸ ਦਾ ਚਿਤ ਰਾਮ ਨਾਮ ਵਿਚ ਲੀਨ ਹੋ ਗਿਆ ਹੈ'' ਠੀਕ ਹਨ। ਭਾਵ ਸੰਸਾਰ ਦੇ ਕਾਰ-ਵਿਹਾਰ ਵਿਚ ਲਗਣ ਤੋਂ ਪਹਿਲਾਂ ਵਾਹਿਗੁਰੂ ਜੀ ਦੇ ਅਜਿਹੇ ਪਿਆਰੇ ਦੇ ਦਰਸ਼ਨ ਪਰਸਣੇ ਚਾਹੀਦੇ ਹਨ।

## ਸਾਰੰਸ਼ ਅਤੇ ਸਿਧਾਂਤ

ਸੰਸਾਰ ਵਿੱਚ ਸਾਰੇ ਜਗਿਆਸੂ ਰਾਮ ਨਾਮ ਦੇ ਸੌਦਾਗਰ ਹਨ ਪਰ ਉਸ ਸੌਦਾਗਰ ਦਾ ਦਰਸ਼ਨ ਹਰ ਰੋਜ਼ ਸੂਰਜ ਚੜ੍ਹਦੇ ਸਾਰ ਹੀ ਕਰਨਾ ਚਾਹੀਦਾ ਹੈ ਜਿਸ ਦਾ ਚਿਤ ਪਰਮਾਤਮਾ ਦੇ ਪ੍ਰੇਮ ਵਿਚ ਰੰਗਿਆ ਹੋਇਆ ਹੋਵੇ। ਜਿਸ ਦੇ ਹਿਰਦੇ ਵਿਚ ਵਾਹਿਗੁਰੂ ਜੀ ਦੀ ਪ੍ਰੇਮਾ-ਭਗਤੀ ਵਸ ਗਈ ਹੋਵੇ, ਉਸ ਦਾ ਦਰਸ਼ਨ ਪਰਸਣ ਨਾਲ ਆਤਮ-ਸੁਖ ਪ੍ਰਾਪਤ ਹੁੰਦਾ ਹੈ। ਉਸ ਨਾਮ ਅਭਿਆਸੀ ਦੇ ਦਰਸ਼ਨ ਤੋਂ ਅੰਮ੍ਰਿਤ ਵੇਲੇ ਜਾਗਣ, ਇਸ਼ਨਾਨ ਤੇ ਕੀਰਤਨ ਕਰਨ ਦੀ ਪ੍ਰੇਰਨਾ ਮਿਲਦੀ ਹੈ। ਉਸ ਦੀ ਸੰਗਤ ਵਿਚ

ਅਰਧ ਉਰਧ ਦੀ ਵਿਵਸਥਾ ਨਹੀਂ ਰਹਿੰਦੀ। ਉਸ ਦੀ ਸੰਗਤ ਨਾਲ ਸੌਖੇ ਹੀ ਪੰਜ ਚੋਰ ਭਜ ਜਾਂਦੇ ਹਨ ਅਤੇ ਅਨਹਤ ਸ਼ਬਦ ਦੇ ਵਾਜੇ ਸੁਤੇ ਹੀ ਵਜਣ ਲਗ ਜਾਂਦੇ ਹਨ। ਅੰਤ ਵਿੱਚ ਨਿਰਮਾਣਤਾ ਸਹਿਤ ਜੋਦੜੀ ਕੀਤੀ ਹੈ :-

ਹਮ ਪਾਪੀ ਨਿਰਗੁਣ ਕਉ ਗੁਣ ਕਰੀਐ ॥
ਪ੍ਰਭ ਹੋਇ ਦਇਆਲੁ ਨਾਨਕ ਜਨ ਤਰੀਐ ॥

## ਗਉੜੀ ਬੈਰਾਗਣਿ ਮਹਲਾ ੧

**ੴ ਸਤਿਗੁਰ ਪ੍ਰਸਾਦਿ ॥ ਜਿਉ ਗਾਈ ਕਉ ਗੋਇਲੀ, ਰਾਖਹਿ ਕਰਿ ਸਾਰਾ ॥ ਅਹਿਨਿਸਿ ਪਾਲਹਿ ਰਾਖਿ ਲੇਹਿ, ਆਤਮ ਸੁਖੁ ਧਾਰਾ ॥ ੧ ॥ ਇਤ ਉਤ ਰਾਖਹੁ, ਦੀਨ ਦਇਆਲਾ ॥ ਤਉ ਸਰਣਾਗਤਿ, ਨਦਰਿ ਨਿਹਾਲਾ ॥ ੧ ॥ ਰਹਾਉ ॥ ਜਹ ਦੇਖਉ ਤਹ ਰਵਿ ਰਹੇ, ਰਖੁ ਰਾਖਨਹਾਰਾ ॥ ਤੂੰ ਦਾਤਾ, ਭੁਗਤਾ ਤੂੰ ਹੈ, ਤੂੰ ਪ੍ਰਾਣ ਅਧਾਰਾ ॥ ੨ ॥ ਕਿਰਤੁ ਪਇਆ ਅਧ ਊਰਧੀ, ਬਿਨੁ ਗਿਆਨ ਬੀਚਾਰਾ ॥ ਬਿਨੁ ਉਪਮਾ ਜਗਦੀਸ ਕੀ, ਬਿਨਸੈ ਨ ਅੰਧਿਆਰਾ ॥ ੩ ॥ ਜਗੁ ਬਿਨਸਤ ਹਮ ਦੇਖਿਆ, ਲੋਭੇ ਅਹੰਕਾਰਾ ॥ ਗੁਰ ਸੇਵਾ ਪ੍ਰਭੁ ਪਾਇਆ, ਸਚੁ ਮੁਕਤਿ ਦੁਆਰਾ ॥ ੪ ॥**

## ਉਚਾਰਨ ਸੇਧ

**ਬਿੰਦੀ ਸਹਿਤ :** ਜਿਉਂ, ਗਾਈਂ, ਰਾਖਹਿਂ, ਪਾਲਹਿਂ, ਲੇਹਿਂ, ਜਹਂ, ਦੇਖਉਂ ਤਹਂ।

**ਪਦ ਅਰਥ :** ਗਾਈ=ਗਊਆਂ ਲਈ। ਗੋਇਲੀ=ਗਊਆਂ ਦਾ ਚਰਵਾਹਾ। ਸਾਰ, ਸੰਭਾਲ। ਅਹਿਨਿਸਿ=ਦਿਨ ਰਾਤ। ਸੁਖੁ ਧਾਰਾ=ਸੁਖ ਦਿੰਦਾ ਹੈ। ਰਵਿ ਰਹੇ=ਵਿਆਪਕ ਹੋ ਰਹੇ ਹੋ। ਕਿਰਤੁ=ਮਥੇ ਤੇ ਲਿਖਿਆ। ਅਧ ਊਰਧੀ=ਹੇਠ ਉਤੇ (ਭਾਵ ਨਰਕ ਸੁਰਗ)।

**ਅਰਥ :** ਜਿਵੇਂ ਗਊਆਂ ਨੂੰ ਗੋਇਲੀ ਸੰਭਾਲ ਕਰਕੇ ਰਖਦੇ ਹਨ (ਤਿਵੇਂ ਹੇ ਪ੍ਰਭੂ ! ਤੂੰ ਸਾਡੀ) ਦਿਨ ਰਾਤ ਪਾਲਨਾ ਕਰਦਾ ਹੈਂ; (ਦੁੱਖਾਂ ਤੋਂ)ਰਖਿਆ (ਕਰਦਾ) ਹੈਂ (ਅਤੇ) ਆਤਮਿਕ ਸੁਖ ਦਿੰਦਾ ਹੈ।੧।

ਹੇ ਦੀਨਾਂ ਤੇ ਦਇਆ ਕਰਨ ਵਾਲੇ ਪ੍ਰਭੂ ! ਇਥੇ ਉਥੇ (ਭਾਵ ਲੋਕ ਪਰਲੋਕ ਹਰ ਥਾਂ ਤੇ) ਤੁਸੀਂ (ਮੇਰੀ) ਰਖਿਆ ਕਰਨ ਵਾਲੇ ਹੋ। ਹੇ ਕਿਰਪਾ ਦ੍ਰਿਸ਼ਟੀ ਕਰਨ ਵਾਲੇ ! (ਮੈਂ) ਤੇਰੀ ਸ਼ਰਨ ਹਾਂ ।੧।ਰਹਾਉ।

(ਹੇ ਪ੍ਰਭੂ !) ਮੈਂ ਜਿਥੇ ਵੇਖਦਾ ਹਾਂ (ਉਥੇ (ਤੁਸੀਂ) ਵਿਆਪਕ ਹੋ ਰਹੇ ਹੋ, ਹੇ ਰਾਖਣਹਾਰ (ਪ੍ਰਭੂ ! ਤੂੰ ਹੀ ਮੇਰਾ) ਰਖਵਾਲਾ ਹੈਂ। ਤੂੰ ਦਾਤਾ ਦੇਣ ਵਾਲਾ ਹੈਂ, ਤੂੰ (ਆਪ) ਹੀ ਭੋਗਣ ਵਾਲਾ ਹੈਂ (ਅਤੇ) ਤੂੰ ਹੀ (ਮੇਰੇ) ਪ੍ਰਾਣਾਂ ਦਾ ਆਸਰਾ ਹੈਂ ।੨।

(ਹੇ ਭਾਈ !) ਗੁਰੂ ਗਿਆਨ ਦੀ ਵਿਚਾਰ ਤੋਂ ਬਿਨਾਂ (ਇਹ ਸੋਝੀ ਨਹੀਂ ਆ ਸਕਦੀ ਕਿ) ਜੋ (ਜੀਵ ਦੇ ਮਥੇ ਤੇ) ਕੀਤਾ ਹੋਇਆ ਕਰਮ ਲੇਖ ਰੂਪ ਵਿਚ ਉਕਰਿਆ ਪਿਆ ਹੈ (ਉਸ ਅਨੁਸਾਰ (ਜੀਵ ਕਦੇ) ਹੇਠਾਂ (ਧਰਤੀ ਤੇ ਕਦੇ) ਉਪਰ ਆਕਾਸ਼ ਤੇ (ਭਾਵ ਜਗਤ ਤੇ ਦੁੱਖ-ਸੁੱਖ ਭੋਗਦਾ ਰਹਿੰਦਾ ਹੈ)। (ਤੱਤ ਇਹ ਹੈ ਕਿ) ਜਗਤ ਦੇ ਮਾਲਕ ਦੀ ਸਿਫਤ-ਸਲਾਹ ਤੋਂ ਬਿਨਾਂ (ਅਗਿਆਨਤਾ ਦਾ) ਹਨੇਰਾ ਦੂਰ ਨਹੀਂ ਹੋ ਸਕਦਾ ।੩।

(ਹੇ ਭਾਈ ! ਇਸ) ਸੰਸਾਰ ਨੂੰ ਅਸਾਂ ਲੋਭ ਅਤੇ ਅਹੰਕਾਰ ਵਿਚ ਨਾਸ਼ ਹੋਇਆ ਵੇਖਿਆ ਹੈ। (ਅਸਲੀਅਤ ਇਹ ਹੈ ਕਿ) ਗੁਰੂ ਦੀ ਸੇਵਾ ਕਰਦਿਆਂ ਹੀ ਪ੍ਰਭੂ ਨੂੰ ਪਾਇਆ ਜਾਂਦਾ ਹੈ (ਅਤੇ ਇਸ ਤਰ੍ਹਾਂ) ਸਚ ਰੂਪ ਮੁਕਤੀ ਦਾ ਰਸਤਾ ਲਭ ਪੈਂਦਾ ਹੈ ।੪।

**ਨਿਜ ਘਰਿ ਮਹਲੁ ਅਪਾਰ ਕੋ, ਅਪਰੰਪਰੁ ਸੋਈ ॥ ਬਿਨੁ ਸਬਦੈ, ਥਿਰੁ ਕੋ ਨਹੀ, ਬੂਝੈ ਸੁਖੁ ਹੋਈ ॥ ੫ ॥ ਕਿਆ ਲੈ ਆਇਆ, ਲੇ ਜਾਇ ਕਿਆ, ਫਾਸਹਿ ਜਮ ਜਾਲਾ ॥ ਡੋਲੁ ਬਧਾ ਕਸਿ ਜੇਵਰੀ, ਆਕਾਸਿ, ਪਾਤਾਲਾ ॥ ੬ ॥ ਗੁਰਮਤਿ ਨਾਮੁ ਨ ਵੀਸਰੈ, ਸਹਜੇ ਪਤਿ ਪਾਈਐ ॥ ਅੰਤਰਿ ਸਬਦੁ ਨਿਧਾਨੁ ਹੈ, ਮਿਲਿ ਆਪੁ ਗਵਾਈਐ ॥੭॥ ਨਦਰਿ ਕਰੇ ਪ੍ਰਭੁ ਆਪਣੀ, ਗੁਣ ਅੰਕਿ ਸਮਾਵੈ ॥ ਨਾਨਕ, ਮੇਲੁ ਨ ਚੂਕਈ, ਲਾਹਾ ਸਚੁ ਪਾਵੈ ॥੮॥੧॥੧੭॥**

## ਉਚਾਰਨ ਸੇਧ

**ਬਿੰਦੀ ਸਹਿਤ** : ਫਾਸਹਿਂ।

**ਪਦ ਅਰਥ** : ਨਿਜ ਘਰਿ=ਸ੍ਵੈ ਸਰੂਪ ਵਿਚ। ਥਿਰੁ=ਟਿਕਣ ਵਾਲੀ ਪੱਕੀ। ਕਸਿ ਜੇਵਰੀ=ਰਸੀ ਨਾਲ ਕਸ (ਖਿਚ) ਕੇ। ਆਕਾਸਿ ਪਾਤਾਲਾ=ਉਪਰ ਹੇਠਾਂ। ਅੰਕਿ=ਗਲੇ ਨਾਲ, ਭਾਵ ਗੋਦੀ ਵਿੱਚ।

**ਅਰਥ** : (ਹੇ ਭਾਈ !) ਬੇਅੰਤ ਪ੍ਰਭੂ ਦਾ ਮਹਲੁ (ਟਿਕਾਣਾ) ਆਪਣੇ ਘਰਿ (ਭਾਵ ਸ੍ਵੈ-ਸਰੂਪ ਵਿਚ) ਹੈ, ਉਹ (ਟਿਕਾਣਾ) ਪਰੇ ਤੋਂ ਪਰੇ ਹੈ। (ਗੁਰੂ) ਸ਼ਬਦ ਵਿਚ (ਟਿਕਣ) ਤੋਂ ਬਿਨਾਂ ਕੋਈ (ਜੀਵ ਵੀ ਸਦਾ) ਟਿਕਣ ਵਾਲਾ ਨਹੀਂ, (ਜੋ ਇਹ ਤੱਤ) ਬੁਝਦਾ ਹੈ (ਉਸਨੂੰ ਆਤਮਿਕ) ਸੁਖ (ਪ੍ਰਾਪਤ)ਹੁੰਦਾ ਹੈ।੫।

ਹੇ ਜੀਵ ! (ਤੂੰ) ਕਿਹੜੀ (ਵਸਤੂ) ਲੈ ਕੇ (ਇਸ ਸੰਸਾਰ ਵਿੱਚ) ਆਇਆ ਹੈਂ (ਅਤੇ ਇਥੋਂ) ਕੀ ਲੈ ਜਾਵੇਂਗਾ? (ਭਾਵ ਕੋਈ ਵਸਤੂ ਨਾ ਕਿਸੇ ਨਾਲ ਆਈ ਹੈ, ਨਾ ਕਿਸੇ ਨਾਲ ਜਾਣੀ ਹੈ, ਤੂੰ) ਜਮ ਦੇ ਜਾਲ ਵਿੱਚ (ਕਾਹਦੇ ਲਈ) ਫਸਦਾ ਹੈਂ ਜਿਵੇਂ ਡੋਲ ਰੱਸੀ ਨਾਲ ਕਸ ਕੇ ਬੱਧਾ (ਹੋਇਆ ਹੁੰਦਾ ਹੈ, ਕਦੇ) ਉਤੇ (ਆਉਂਦਾ ਹੈ, ਕਦੇ ਹੇਠਾਂ ਜਾਂਦਾ ਹੈ (ਬਸ, ਤੇਰੀ ਵੀ ਇਹੋ ਜਿਹੀ ਦਸ਼ਾ ਹੈ) ।੬।

(ਹੇ ਜੀਵ ! ਤੂੰ ਇਹ ਅਰਦਾਸਿ ਕਰ ਕਿ ਤੈਨੂੰ) ਗੁਰੂ ਦੀ ਮਤਿ ਦੁਆਰਾ (ਪ੍ਰਾਪਤ ਹੋਇਆ) ਨਾਮ (ਕਦੇ ਵੀ) ਨਾਂਹ ਭੁਲੇ, (ਫਿਰ) ਸਹਜੇ ਹੀ ਦਰਗਾਹ ਵਿੱਚ ਇਜ਼ਤ ਪਾ ਲਈਦੀ ਹੈ। (ਹੇ ਜੀਵ !

ਤੇਰੇ) ਅੰਦਰ ਸ਼ਬਦ ਰੂਪ ਖ਼ਜ਼ਾਨਾ ਹੈ (ਉਸ ਸ਼ਬਦ ਦੀ ਸੰਗਤ ਨਾਲ) ਮਿਲ ਕੇ (ਤੈਨੂੰ) ਆਪਣਾ ਆਪਾ (ਹੰਕਾਰ) ਦੂਰ ਕਰਨਾ ਚਾਹੀਦਾ ਹੈ।੭।

(ਜਿਸ ਜੀਵ ਉਤੇ) ਪ੍ਰਭੂ ਆਪਣੀ ਕਿਰਪਾ ਦ੍ਰਿਸ਼ਟੀ ਕਰ ਦੇਵੇ (ਉਹ ਭਗਤੀ ਵਾਲੇ) ਗੁਣਾਂ ਕਰਕੇ (ਪ੍ਰਭੂ ਦੀ) ਗੋਦ ਵਿਚ ਸਮਾਅ ਜਾਂਦਾ ਹੈ। ਨਾਨਕ (ਗੁਰੂ ਜੀ ਫ਼ੁਰਮਾਉਂਦੇ ਹਨ ਕਿ ਅਜਿਹਾ) ਮੇਲ (ਕਦੇ ਨਹੀਂ) ਟੁੱਟਦਾ (ਅਤੇ ਜੀਵ) ਸਚ ਰੂਪ ਲਾਭ ਪ੍ਰਾਪਤ ਕਰ ਲੈਂਦਾ ਹੈ।੮।੧।੧੭।

## ਅਰਥ ਭੇਦ ਅਤੇ ਨਿਰਣੈ

**ਜਿਉ ਗਾਈ ਕਉ ਗੋਇਲੀ, ਰਾਖਹਿ ਕਰਿ ਸਾਰਾ ॥**

**ਅਹਿਨਿਸਿ ਪਾਲਹਿ, ਰਾਖਿ ਲੇਹਿ, ਆਤਮ ਸੁਖੁ ਧਾਰਾ ॥**

ਵੱਖ ਵੱਖ ਅਰਥ :

੧. ਜਿਵੇਂ ਗਊਆਂ ਨੂੰ ਗੁਆਲਾ ਸਾਰ ਸੰਭਾਲ ਕਰਕੇ ਰਖਦਾ ਹੈ ਦਿਨੇ ਰਾਤ ਪਾਲਣਾ ਕਰਦਾ ਹੈ, (ਹਰ ਤਰ੍ਹਾਂ ਦੇ ਖਤਰੇ ਤੋਂ) ਰਖਯਾ ਕਰਦਾ ਹੈ (ਅਤੇ ਐਸਾ ਕਰਨੇ ਵਿੱਚ ਆਤਮ ਸੁਖ ਦਾ) ਮਨ ਦਾ ਸੁਖ ਧਾਰਨ ਕਰਦਾ ਹੈ। [ਸਿੰ.ਪੋ. ਅਤੇ ਹੋਰ ਸੰਪ੍ਰਦਾਈ ਟੀਕੇ

੨. ਜਿਵੇਂ ਗੁਆਰਾ ਗਾਈਆਂ ਦੀ ਰਾਖੀ ਕਰਦਾ ਹੈ, ਤਿਵੇਂ ਤੂੰ ਸੰਭਾਲ ਕਰਕੇ (ਜੀਵਾਂ ਦੀ) ਰਾਖੀ ਕਰਦਾ ਹੈਂ, ਤੂੰ ਦਿਨ ਰਾਤ ਜੀਵਾਂ ਨੂੰ ਪਾਲਦਾ ਹੈਂ, ਰਾਖੀ ਕਰਦਾ ਹੈਂ ਤੇ ਆਤਮਿਕ ਸੁਖ ਬਖ਼ਸ਼ਦਾ ਹੈਂ। [ਦਰਪਣ

**ਨਿਰਣੈ** : ਭਾਵਕ ਅਰਥ ਭਾਵੇਂ ਸਭ ਟੀਕਾਕਾਰਾਂ ਦੇ ਮਿਲਦੇ ਜੁਲਦੇ ਹਨ ਪਰ ਸ਼ਬਦ ਸਰੂਪਾਂ ਅਨੁਸਾਰ ਅਰਥ ਕਰਨੇ ਹੀ ਉਚਿਤ ਹਨ। ਗੁਰਬਾਣੀ ਵਿਆਕਰਣ ਅਨੁਸਾਰ 'ਰਾਖਹਿ' ਪਦ ਦੇ ਅਰਥ 'ਰਖਦਾ ਹੈ' ਨਹੀਂ, ਬਣ ਸਕਦੇ। 'ਰਖਦਾ ਹੈਂ, ਰਖਦੇ ਹਨ', ਇਹ ਦੋਵੇਂ ਅਰਥ ਕੀਤੇ ਜਾ ਸਕਦੇ ਹਨ ਪਰ ਪਹਿਲੀ ਪੰਗਤੀ ਨਿਰੋਲ ਪ੍ਰਮਾਣ ਰੂਪ ਵਿੱਚ ਹੈ।

'ਗੋਇਲੀ' ਪਦ ਇਕ ਬਚਨ ਤੇ ਬਹੁ ਬਚਨ ਦੋਹਾਂ ਦਾ ਸੂਚਕ ਹੈ। ਇਥੇ 'ਰਾਖਹਿ' ਸ਼ਬਦ ਨਾਲ ਬਹੁ-ਬਚਨੀ ਭਾਵ ਵਧੇਰੇ ਢੁਕਦਾ ਹੈ। ਇਹ ਗਊਆਂ ਨਾਲ ਹੀ ਸਬੰਧਿਤ ਹੈ। ਦੂਜੀ ਪੰਗਤੀ ਵਿਚ 'ਰਾਖਿ ਲੇਹਿ' ਸ਼ਬਦ ਵਾਹਿਗੁਰੂ ਜੀ ਲਈ ਹਨ।

ਇਸ ਤਰ੍ਹਾਂ ਪ੍ਰਮਾਣਿਕ ਸੁਮੇਲ ਸੋਹਣਾ ਬਣਦਾ ਹੈ, ਬਜਾਏ ਇਸ ਦੇ ਕਿ ਪਹਿਲੀ ਅਧੀ ਪੰਗਤੀ ਨੂੰ ਗਊਆਂ ਨਾਲ ਤੇ ਦੂਜੀ ਪੰਗਤੀ ਨੂੰ ਮਨੁੱਖਾਂ ਨਾਲ ਜੋੜਿਆ ਜਾਵੇ। ਪਹਿਲੀ ਪੰਗਤੀ ਆਪਣੇ ਆਪ ਵਿਚ ਉਦਾਹਰਨ ਰੂਪ ਸਮਝਣੀ ਚਾਹੀਦੀ ਹੈ।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿੱਚ ਗੋਇਲੀ ਦਾ ਪ੍ਰਮਾਣ ਦੇ ਕੇ ਜੀਵ ਨੇ ਵਾਹਿਗੁਰੂ ਜੀ ਪਾਸ ਪਾਲਣਾ ਤੇ ਰਖਿਆ ਕਰਨ ਲਈ ਅਰਦਾਸਿ ਕੀਤੀ ਹੈ। ਵਾਹਿਗੁਰੂ ਜੀ ਦਾ ਇਹ ਬਿਰਦ ਹੈ ਕਿ ਜਿਹੜਾ ਕੋਈ ਜੀਵ

ਉਸ ਦੀ ਸ਼ਰਨ ਲੈਂਦਾ ਹੈ, ਪ੍ਰਭੂ ਉਸ ਨੂੰ ਉਹ ਗਲੇ ਨਾਲ ਲਾਉਂਦਾ ਹੈ:-

੧. **ਸਰਣਿ ਪਰੇ ਕੀ ਰਾਖਤਾ, ਨਾਹੀ ਸਹਸਾਇਆ ॥** [ਪੰਨਾ ੬੧੨

੨. **ਜੋ ਸਰਣਿ ਆਵੈ ਤਿਸੁ ਕੰਠਿ ਲਾਵੈ, ਇਹੁ ਬਿਰਦੁ ਸੁਆਮੀ ਸੰਦਾ ॥** [ਪੰਨਾ ੫੪੪

ਅਗਲੇ ਦੋ ਅੰਕਾਂ ਵਿਚ ਜਗਤ ਦੀ ਹਾਲਤ ਦਸੀ ਹੈ ਕਿ ਜਗਤ ਕਿਵੇਂ ਹੰਕਾਰ ਵਿਚ ਪੈ ਕੇ ਨਾਸ਼ ਹੋ ਰਿਹਾ ਹੈ। ਮਨੁੱਖ, ਨਾ ਕੋਈ ਵਸਤੂ ਨਾਲ ਲੈ ਕੇ ਜੰਮਿਆ ਹੈ, ਨਾ ਮਰਨ ਵੇਲੇ ਕੋਈ ਵਸਤੂ ਨਾਲ ਲੈ ਕੇ ਜਾਵੇਗਾ। ਮਨੁੱਖਾ ਜੀਵਨ ਦੀ ਸਫਲਤਾ ਇਸੇ ਵਿੱਚ ਹੈ ਕਿ ਗੁਰੂ ਦੀ ਮਤਿ ਦੁਆਰਾ ਮਿਲਿਆ ਨਾਮ ਇਸ ਨੂੰ ਕਦੇ ਵੀ ਨਾ ਵਿਸਰੇ।

ਉਹੀ ਜੀਵ ਸਤਿ-ਸਰੂਪ ਨਾਲ ਇਕਮਿੱਕ ਹੋਣ ਦਾ ਪਾਤਰ ਬਣਦਾ ਹੈ ਜਿਸਦੇ ਹਿਰਦੇ ਅੰਦਰ ਭਗਤੀ ਵਾਲੇ ਗੁਣ ਸਮਾਏ ਹੁੰਦੇ ਹਨ। ਜਿਸ ਦਾ ਭਰਮ ਚਲਾ ਜਾਂਦਾ ਹੈ ਉਹ ਅਵਸ਼ ਅਬਿਨਾਸ਼ੀ ਪ੍ਰਭੂ ਨਾਲ ਮਿਲ ਜਾਂਦਾ ਹੈ। ਅਕਲ ਦੇ ਅੰਨ੍ਹਿਆਂ ਨੂੰ ਖੋਟੇ-ਖਰੇ, ਜਾਗਦੇ ਜੀਵ ਸੁਤੇ ਹੋਏ ਅਤੇ ਜੀਉਂਦੇ ਜੀਵ ਮੋਏ ਹੋਏ ਦਿਸਦੇ ਹਨ। ਇਹ ਅਪੁੱਠੀ ਮਤਿ ਹੈ ਜੋ ਆਪਣੇ ਆਪ ਠੀਕ ਨਹੀਂ ਹੁੰਦੀ। ਗੁਰੂ ਦੀ ਕਿਰਪਾ ਸਦਕਾ ਹੀ ''ਬੁਧਿ ਬਦਲੀ ਸਿਧੀ ਪਾਈ'' ਵਾਲੀ ਗਲ ਬਣਦੀ ਹੈ।

**ਗਉੜੀ ਮਹਲਾ ੧ ॥ ਗੁਰਪਰਸਾਦੀ ਬੂਝਿ ਲੇ, ਤਉ ਹੋਇ ਨਿਬੇਰਾ ॥ ਘਰਿ ਘਰਿ ਨਾਮੁ ਨਿਰੰਜਨਾ, ਸੋ ਠਾਕੁਰੁ ਮੇਰਾ ॥ ੧ ॥ ਬਿਨੁ ਗੁਰ ਸਬਦ ਨ ਛੂਟੀਐ, ਦੇਖਹੁ ਵੀਚਾਰਾ ॥ ਜੇ ਲਖ ਕਰਮ ਕਮਾਵਹੀ, ਬਿਨੁ ਗੁਰ ਅੰਧਿਆਰਾ ॥ ੧ ॥ ਰਹਾਉ ॥ ਅੰਧੇ ਅਕਲੀ ਬਾਹਰੇ, ਕਿਆ ਤਿਨ ਸਿਉ ਕਹੀਐ ॥ ਬਿਨੁ ਗੁਰ, ਪੰਥੁ ਨ ਸੂਝਈ, ਕਿਤੁ ਬਿਧਿ ਨਿਰਬਹੀਐ ॥ ੨ ॥ ਖੋਟੇ ਕਉ ਖਰਾ ਕਹੈ, ਖਰੇ ਸਾਰ ਨ ਜਾਣੈ ॥ ਅੰਧੇ ਕਾ ਨਾਉ ਪਾਰਖੂ, ਕਲੀ ਕਾਲ ਵਿਡਾਣੇ ॥ ੩ ॥ ਸੂਤੇ ਕਉ ਜਾਗਤੁ ਕਹੈ, ਜਾਗਤ ਕਉ ਸੂਤਾ ॥ ਜੀਵਤ ਕਉ ਮੂਆ ਕਹੈ, ਮੂਏ ਨਹੀ ਰੋਤਾ ॥ ੪ ॥**

### ਉਚਾਰਨ ਸੇਧ

**ਬਿੰਦੀ ਸਹਿਤ** : ਸਿਉਂ, ਕਮਾਵਹੀਂ।

**ਪਦ ਅਰਥ** : ਨਿਬੇਰਾ=ਨਬੇੜਾ, ਫੈਸਲਾ। ਕਮਾਵਹੀ=ਕਮਾ ਲਏ, ਕਰਦਾ ਰਹੇ। ਪੰਥੁ=(ਜੀਵਨ ਦਾ ਸਹੀ) ਰਸਤਾ। ਨਿਰਬਹੀਐ=ਨਿਭ ਸਕਦਾ ਹੈ। ਸਾਰ=ਖ਼ਬਰ, ਪਹਿਚਾਨ। ਵਿਡਾਣੈ=ਅਸਚਰਜ।

**ਅਰਥ** : (ਹੇ ਭਾਈ ! ਜੇ ਕੋਈ ਜਗਿਆਸੂ) ਗੁਰੂ ਦੀ ਕਿਰਪਾ ਨਾਲ (ਤੱਤ ਨੂੰ) ਸਮਝ ਲਵੇ ਤਾਂ (ਜਨਮ ਮਰਨ ਦੇ ਝਗੜੇ ਦਾ ਹੀ) ਨਿਬੇੜਾ ਹੋ ਜਾਂਦਾ ਹੈ। (ਤੱਤ ਇਹ ਹੈ ਕਿ) ਹਰੇਕ ਹਿਰਦੇ ਵਿਚ (ਜਿਸ) ਮਾਇਆ ਤੋਂ ਰਹਿਤ ਪ੍ਰਭੂ ਦਾ ਨਾਮ (ਵਸ ਰਿਹਾ ਹੈ) ਉਹ ਮੇਰਾ ਮਾਲਕ ਹੈ।੧।

(ਹੇ ਭਾਈ ! ਇਹ ਗਲ) ਵਿਚਾਰ ਕੇ ਵੇਖ ਲਵੋ ਕਿ ਗੁਰੂ ਦੇ ਸ਼ਬਦ ਤੋਂ ਬਿਨਾਂ (ਜਗਤ ਦੇ ਜੰਜਾਲ ਤੋਂ ਛੁਟਕਾਰਾ) ਨਹੀਂ ਹੋ ਸਕਦਾ। (ਹੇ ਮਨੁੱਖ !) ਜੇ (ਤੂੰ) ਲੱਖਾਂ (ਜਪ, ਤਪ, ਸੰਜਮ ਆਦਿ) ਕਰਮ ਕਰਦਾ ਰਹੇਂ, ਗੁਰੂ ਤੋਂ ਬਿਨਾਂ (ਅਗਿਆਨ ਦਾ) ਹਨੇਰਾ (ਛਾਇਆ ਰਹੇਗਾ) ।੧।ਰਹਾਉ।

(ਜਿਹੜੇ ਮਨੁੱਖ ਗੁਰਮਤਿ) ਅਕਲ ਦੇ ਅੰਨ੍ਹੇ (ਭਾਵ ਸੂਝ ਬੂਝ ਤੋਂ ਖ਼ਾਲੀ ਹਨ), ਉਨ੍ਹਾਂ ਨੂੰ ਕੀ ਆਖੀਏ? ਗੁਰੂ ਤੋਂ ਬਿਨਾਂ (ਉਨ੍ਹਾਂ ਨੂੰ ਆਤਮਿਕ ਜੀਵਨ ਦਾ) ਰਸਤਾ ਨਹੀਂ ਦਿਸਦਾ (ਫਿਰ ਉਨ੍ਹਾਂ ਦਾ) ਕਿਸ ਤਰੀਕੇ ਨਾਲ ਨਿਰਬਾਹ ਕਰੀਏ? ।੨।

(ਜਿਹੜਾ ਮਨੁੱਖ) ਖੋਟੇ ਨੂੰ ਖਰਾ ਆਖਦਾ ਹੈ (ਅਤੇ), ਖਰੇ ਦੀ ਸਾਰ (ਖ਼ਬਰ) ਨਹੀਂ ਜਾਣਦਾ, ਕਲਜੁਗ ਦੇ ਸਮੇਂ ਵਿੱਚ ਅਜਿਹੇ ਅੰਨ੍ਹੇ (ਅਗਿਆਨੀ ਦਾ) ਨਾਉਂ ਪਾਰਖੂ (ਪਰਖਣ ਵਾਲਾ ਰਖਿਆ ਹੋਇਆ ਹੈ) ।੩।

(ਅਕਲ ਦਾ ਅੰਨ੍ਹਾ ਮਨੁੱਖ ਮਾਇਆ ਮੋਹ ਵਿਚ) ਸੁਤੇ ਹੋਏ ਨੂੰ ਜਾਗਦਾ (ਹੋਇਆ) ਆਖਦਾ ਹੈ (ਅਤੇ ਸਿਮਰਨ ਵਿਚ) ਜਾਗਦੇ ਹੋਏ ਨੂੰ ਸੁਤਾ (ਹੋਇਆ) ਆਖਦਾ ਹੈ। (ਆਤਮਿਕ ਜੀਵਨ) ਜੀਉਂਦੇ ਨੂੰ ਮੋਇਆ ਹੋਇਆ ਆਖਦਾ ਹੈ (ਅਤੇ ਨਾਮ ਤੋਂ ਭੁਲੇ ਹੋਏ ਭਾਵ) ਮੋਏ ਹੋਏ ਨੂੰ (ਵੇਖ ਕੇ) ਰੋਂਦਾ ਹੀ ਨਹੀਂ।੪।

**ਆਵਤ ਕਉ ਜਾਤਾ ਕਹੈ, ਜਾਤੇ ਕਉ ਆਇਆ ॥ ਪਰ ਕੀ ਕਉ ਅਪੁਨੀ ਕਹੈ, ਅਪੁਨੋ ਨਹੀ ਭਾਇਆ ॥ ੫ ॥ ਮੀਠੇ ਕਉ ਕਉੜਾ ਕਹੈ, ਕੜੂਏ ਕਉ ਮੀਠਾ ॥ ਰਾਤੇ ਕੀ ਨਿੰਦਾ ਕਰਹਿ, ਐਸਾ ਕਲਿ ਮਹਿ ਡੀਠਾ ॥ ੬ ॥ ਚੇਰੀ ਕੀ ਸੇਵਾ ਕਰਹਿ, ਠਾਕੁਰੁ ਨਹੀ ਦੀਸੈ ॥ ਪੋਖਰੁ ਨੀਰੁ ਵਿਰੋਲੀਐ, ਮਾਖਨੁ ਨਹੀ ਰੀਸੈ ॥ ੭ ॥ ਇਸੁ ਪਦ ਜੋ ਅਰਥਾਇ ਲੇਇ, ਸੋ ਗੁਰੂ ਹਮਾਰਾ ॥ ਨਾਨਕ, ਚੀਨੈ ਆਪ ਕਉ, ਸੋ ਅਪਰ ਅਪਾਰਾ ॥ ੮ ॥ ਸਭੁ ਆਪੇ ਆਪਿ ਵਰਤਦਾ, ਆਪੇ ਭਰਮਾਇਆ ॥ ਗੁਰ ਕਿਰਪਾ ਤੇ ਬੂਝੀਐ, ਸਭੁ ਬ੍ਰਹਮੁ ਸਮਾਇਆ ॥ ੯ ॥ ੨ ॥ ੧੮ ॥**

## ਉਚਾਰਨ ਸੇਧ

**ਬਿੰਦੀ ਸਹਿਤ :** ਕਰਹਿਂ, ਮਹਿਂ।

**ਪਦ ਅਰਥ :** ਭਾਇਆ=ਚੰਗਾ ਲੱਗਾ। ਕੜੂਏ ਕਉ=ਕੌੜੇ ਨੂੰ। ਰਾਤੇ ਕੀ=(ਨਾਮ ਵਿਚ) ਰੰਗੇ ਹੋਏ ਦੀ। ਚੇਰੀ=ਦਾਸੀ (ਮਾਇਆ)। ਪੋਖਰੁ=ਛਪੜ ਤੋਂ। ਵਿਰੋਲੀਐ=ਰਿੜਕੀਏ। ਨਹੀ ਰੀਸੈ=ਨਹੀਂ ਨਿਕਲਦਾ। ਇਸੁ ਪਦ=ਇਸ ਪਦ ਦਾ। ਜੋ ਅਰਥਾਇ ਲੇਇ=ਜੋ ਅਰਥ ਲਾ ਲੈਂਦਾ ਹੈ, ਭਾਵ ਅਨਭਵ ਕਰ ਲੈਂਦਾ ਹੈ।

**ਅਰਥ** : (ਅੰਨ੍ਹੇ ਮਨੁੱਖ ਦੀ ਹਰੇਕ ਗਲ ਉਲਟੀ ਹੈ ਪ੍ਰਭੂ ਦੇ ਮਾਰਗ ਉਤੇ) ਆਉਂਦੇ (ਮਨੁੱਖ ਨੂੰ) ਕਹਿੰਦਾ ਹੈ, ਚਲਾ ਗਿਆ (ਹੈ ਭਾਵ ਗਿਆ ਗੁਜ਼ਰਿਆ ਹੋਇਆ ਅਤੇ) ਜਾਣ ਵਾਲੇ (ਗਏ ਗੁਜ਼ਰੇ) ਨੂੰ (ਕਹਿੰਦਾ ਹੈ ਕਿ ਉਹ ਠੀਕ) ਆਇਆ ਹੈ। ਪਰਾਈ (ਵਸਤੂ ਮਾਇਆ) ਨੂੰ ਆਪਣੀ ਆਖਦਾ ਹੈ, (ਨਾਮ ਪਦਾਰਥ ਜੋ) ਆਪਣਾ ਹੈ (ਉਹ) ਇਸ ਨੂੰ ਚੰਗਾ ਹੀ ਨਹੀਂ ਲਗਦਾ ।੫।

ਮਿਠੇ (ਨਾਮ ਰਸ) ਨੂੰ ਕੌੜਾ ਆਖਦਾ ਹੈ ਅਤੇ ਕੌੜੇ (ਵਿਸ਼ੇ ਰੱਸਾਂ) ਨੂੰ ਮਿੱਠਾ (ਆਖਦਾ ਹੈ), (ਨਾਮ ਵਿੱਚ) ਰੱਤੇ ਹੋਏ ਦੀ (ਕਲਿਜੁਗੀ ਜੀਵ) ਨਿੰਦਾ ਕਰਦੇ ਹਨ, ਇਹੋ ਜਿਹਾ (ਵਰਤਾਰਾ) ਕਲਜੁਗ ਵਿਚ ਵੇਖਿਆ ਹੈ ।੬।

(ਅਗਿਆਨੀ ਲੋਕ ਮਾਇਆ) ਦਾਸੀ ਦੀ ਸੇਵਾ ਕਰਦੇ ਹਨ, ਠਾਕੁਰ (ਭਾਵ ਮਾਇਆ ਦਾ ਮਾਲਕ ਉਨ੍ਹਾਂ ਨੂੰ) ਦਿਸਦਾ ਹੀ ਨਹੀਂ। (ਏਦਾਂ ਮਾਇਆ ਦੀ ਸੇਵਾ ਵਿਅਰਥ ਜਾਂਦੀ ਹੈ)। (ਇਹ ਉਸ ਤਰ੍ਹਾਂ ਦਾ ਯਤਨ ਹੈ ਜਿਵੇਂ) ਛਪੜ ਰੂਪ ਪਾਨੀ ਰਿੜਕੀਏ, (ਅਤੇ ਉਸ ਵਿਚੋਂ) ਮੱਖਣ (ਕਦੇ) ਨਹੀਂ ਨਿਕਲ ਸਕਦਾ ।੭।

ਜੋ (ਜਗਿਆਸੂ) ਇਸ ਪਦ ਦਾ ਅਰਥ (ਭਾਵ ਸਿਧਾਂਤ ਸਮਝ) ਲਵੇ ਉਹ ਸਾਡਾ ਗੁਰੂ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜੋ ਜਗਿਆਸੂ ਆਪਣੇ (ਮੂਲ) ਨੂੰ ਪਛਾਣਦਾ ਹੈ ਉਹ ਅਪਰ ਅਪਾਰ (ਉਚੇ ਤੋਂ ਉਚੇ ਦਰਜੇ ਵਾਲਾ ਹੋ ਜਾਂਦਾ ਹੈ) ।੮।

(ਹੁਣ ਗਿਆਨਵਾਨ ਦੀ ਬ੍ਰਹਮ-ਦ੍ਰਿਸ਼ਟੀ ਦਾ ਵਰਣਨ ਕਰਦੇ ਹਨ- ਅਸਲ ਵਿੱਚ ਪ੍ਰਭੂ) ਸਭ ਆਪ ਹੀ ਆਪ ਵਿਆਪਕ ਹੋ ਰਿਹਾ ਹੈ। (ਅਗਿਆਨੀ ਜੀਵਾਂ ਨੂੰ ਪ੍ਰਭੂ ਨੇ ਆਪ ਹੀ) ਭਰਮਾਇਆ ਹੋਇਆ ਹੈ। (ਇਹ ਭੇਦ) ਗੁਰੂ ਦੀ ਕਿਰਪਾ ਨਾਲ ਹੀ ਸਮਝ ਸਕੀਦਾ ਹੈ ਕਿ ਸਭ (ਥਾਂਵਾਂ ਤੇ) ਬ੍ਰਹਮ ਸਮਾਇਆ ਹੋਇਆ ਹੈ ।੯।੨।੧੮।

## ਅਰਥ ਭੇਦ ਅਤੇ ਨਿਰਨੈ

**ਇਸੁ ਪਦ ਜੋ ਅਰਥਾਇ ਲੇਇ, ਸੋ ਗੁਰੂ ਹਮਾਰਾ ॥**

ਵੱਖ ਵੱਖ ਅਰਥ :

੧. ਇਸ ਸ਼ਬਦ ਦਾ ਅਰਥਾਇ ਸਿਧਾਂਤ ਜੋ (ਪੁਰਸ਼ ਹਿਰਦੇ ਵਿਚ ਵਸਾ) ਲਇਗਾ, ਉਹ ਸਾਡਾ ਬਜ਼ੁਰਗ ਹੈ। [ਪੰ. ਨਰੈਣ ਸਿੰਘ

੨. ਅਰਥ (ਮਤਲਬ) ਦਸੋ । [ਸ਼ਬਦਾਰਥ

੩. ਜੋ ਇਸ ਪਦ ਦਾ ਅਰਥ ਲਾ ਲਵੇ ਉਹ ਸਾਡਾ ਗੁਰੂ ਹੈ। ਅਰਥਾਇ ਲੇਇ-ਜੋ ਆਪਣੇ ਉਪਰ ਵਰਤ ਲਵੇ, ਘਟਾ ਲਵੇ। ਤੁਕ ਦਾ ਅਰਥ ਫੇਰ ਬਣੇਗਾ । ਇਨ੍ਹਾਂ ਵਾਕਾਂ ਤੋਂ ਪ੍ਰਾਪਤ ਹੋ ਸਕਣ ਵਾਲੀ ਪਦਵੀ ਨੂੰ ਜੋ ਆਪਣੇ ਤੇ ਘਟਾ ਲਵੇ ਸੋ ਸਾਡੇ ਸਤਿਕਾਰ ਯੋਗ ਹੈ। [ਸੰ. ਪੋ.

੪. ਆਪਾ ਪਛਾਣਨ ਦੇ ਆਤਮਿਕ ਦਰਜੇ ਨੂੰ ਜੇਹੜਾ ਮਨੁੱਖ ਪ੍ਰਾਪਤ ਕਰ ਲੈਂਦਾ ਹੈ, ਮੈਂ ਉਸ ਅਗੇ

ਆਪਣਾ ਸਿਰ ਨਿਵਾਂਦਾ ਹਾਂ। [ਦਰਪਣ

੫. ਸਿਧਾਂਤ, ਤਾਤਪਰਯ, "ਏਸੁ ਸਬਦ ਕੋ ਜੋ ਅਰਥਾਵੈ" (ਸਿਧਿ ਗੋਸਟਿ) ਇਸੁ ਪਦ ਜੋ ਅਰਥਾਇ ਲੇਇ ਸੋ ਗੁਰੂ 'ਹਮਾਰਾ'(ਗਉ ਮ:੧) ੨. ਸਿੰਧੀ ਅਰਥਾਇ, ਮਿਸਾਲ, ਦ੍ਰਿਸ਼ਟਾਂਤ, ਉਦਾਹਰਣ। [ਮਹਾਨ ਕੋਸ਼

੬. ਅਰਥਾਇ-ਸਮਝੇ, ਸਮਝ (ਲਵੇ) ਇਸੁ ਪਦ ਦਜੋ ਅਰਥਾਇ ਲੇਇ, ਸੋ ਗੁਰੂ ਹਮਾਰਾ ॥
ਭਾਵ ਇਸ ਪਦਵੀ ਨੂੰ (ਮਨੁੱਖ) ਸਮਝ ਲਵੇ, ਉਹ ਸਾਡਾ ਗੁਰੂ ਹੈ।
[ਨਿਰੁੱਕਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪ੍ਰਕਾਸ਼ਕ : ਪੰਜਾਬੀ ਯੂਨੀਵਰਸਿਟੀ, ਪਟਿਆਲਾ

੭. (ਉਪਰ ਅਸਾਂ ਇਕ ਉਚੀ ਆਤਮ ਦਸ਼ਾ ਦੇ ਨਿਰਣੇ ਲਈ ਅਜਮਾਉਣੀ ਪਾਈ ਹੈ) ਜੋ ਮਨੁੱਖ ਇਸ ਦਸ਼ਾ ਨੂੰ ਸਮਝ ਗਇਆ ਹੈ, ਉਹ ਮੇਰਾ ਗੁਰੂ ਹੈ, ਮੈਂ ਉਸ ਅਗੇ ਸਿਰ ਨਿਵਾਂਦਾ ਹਾਂ।
[ਗੁਰੂ ਨਾਨਕ ਬਾਣੀ ਪ੍ਰਕਾਸ਼ ਭਾਗ ੧

**ਨਿਰਣੈ** : ਇਥੇ ਕੇਵਲ ਅਖਰੀ ਪਦ ਦੇ ਅਰਥ ਕਰਨ ਵਾਲੇ ਨੂੰ ਗੁਰੂ ਕਹਿਣ ਦਾ ਭਾਵ ਨਹੀਂ। ਗੁਰੂ ਦੀ ਕਿਰਪਾ ਨਾਲ ਜਿਸ ਨੂੰ "ਸਭੁ ਬ੍ਰਹਮੁ ਸਮਾਇਆ" ਵਾਲੀ ਸਥਿਤੀ ਪ੍ਰਾਪਤ ਹੋ ਗਈ ਹੈ, ਉਹ ਹੀ ਇਸ ਪਦ ਨੂੰ ਅਰਥਾਉਣ ਯੋਗ ਹੋ ਸਕਦਾ ਹੈ। ਇਹ ਗਲ ਕੇਵਲ ਕਿਸੇ ਪੰਗਤੀ ਦੇ ਅਰਥ ਕਰਨ ਦੀ ਨਹੀਂ, ਅਨੁਭਓ ਪ੍ਰਕਾਸ਼ ਦੀ ਗਲ ਹੈ।

ਇਸ ਤਰ੍ਹਾਂ ਦੀਆਂ ਹੋਰ ਪੰਗਤੀਆਂ ਵੀ ਗੁਰਬਾਣੀ ਵਿਚ ਮਿਲਦੀਆਂ ਹਨ :

ੳ- **ਸੁੰਨਹੁ, ਬ੍ਰਹਮਾ ਬਿਸਨੁ ਮਹੇਸੁ ਉਪਾਏ ॥**
**ਸੁੰਨੇ ਵਰਤੇ ਜੁਗ ਸਬਾਏ ॥**
**ਇਸੁ ਪਦੁ ਵੀਚਾਰੇ ਸੋ ਜਨੁ ਪੂਰਾ,**
**ਤਿਸੁ ਮਿਲੀਐ ਭਰਮੁ ਚੁਕਾਇਦਾ ॥** [ਪੰਨਾ ੧੦੩੭

੨) **ਕਹਾ ਤੇ ਆਵੈ, ਕਹਾ ਇਹੁ ਜਾਵੈ, ਕਹਾ ਇਹੁ ਰਹੈ ਸਮਾਈ ॥**
**ਏਸੁ ਸਬਦ ਕਉ ਜੋ ਅਰਥਾਵੈ, ਤਿਸੁ ਗੁਰ ਤਿਲੁ ਨ ਤਮਾਈ ॥** [ਪੰਨਾ ੯੪੦

ਇਹ ਬਹੁਤ ਉਚੀ ਮੰਜ਼ਲ ਦੀਆਂ ਵੀਚਾਰਾਂ ਹਨ, ਜਿਨ੍ਹਾਂ ਦੇ ਸਿਧਾਂਤ ਕੇਵਲ ਨਾਮ ਅਭਿਆਸੀ ਹੀ ਸਮਝ-ਸਮਝਾਅ ਸਕਦੇ ਹਨ, ਹਰੇਕ ਵਿਦਵਾਨ ਦੇ ਵਸ ਦੀ ਗਲ ਨਹੀਂ। ਇਸ ਉਪਰਲੀ ਮੰਜ਼ਲ ਤੇ ਅਪੜ ਕੇ ਗੁਰੂ ਅਤੇ ਸਿੱਖ ਵਿੱਚ ਸਾਰੀ ਵਿੱਥ ਖ਼ਤਮ ਹੋ ਜਾਂਦੀ ਹੈ:-

**ਗੁਰੂ ਸਿਖੁ, ਸਿਖੁ ਗੁਰੂ ਹੈ, ਏਕੋ ਗੁਰ ਉਪਦੇਸੁ ਚਲਾਏ ॥**
**ਰਾਮ ਨਾਮ ਮੰਤੁ ਹਿਰਦੈ ਦੇਵੈ, ਨਾਨਕ ਮਿਲਣੁ ਸੁਭਾਏ ॥** [ਪੰਨਾ ੪੪੪

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿੱਚ ਮੁਕਤੀ ਦਾ ਮਾਰਗ ਦਸਿਆ ਹੈ ਪਰ ਇਹ ਮਾਰਗ ਸਫਲਾ ਉਸ ਲਈ ਹੈ

ਜਿਹੜਾ ਗੁਰੂ ਦੀ ਕਿਰਪਾ ਨਾਲ ਸਤਿ ਸਰੂਪ ਨੂੰ ਸਮਝ ਲਵੇ। ਇਹ ਮਾਰਗ ਕਰਮ-ਕਾਂਡੀਆਂ ਦਾ ਨਹੀਂ। ਗੁਰ-ਸ਼ਬਦ ਦੀ ਕਮਾਈ ਕਰਨ ਵਾਲਿਆਂ ਨੂੰ ਹੀ ਇਹ ਪੰਥ ਪ੍ਰਗਟ ਹੁੰਦਾ ਹੈ :-

**ਊਚ ਨੀਚ ਮਹਿ ਜੋਤਿ ਸਮਾਣੀ, ਘਟਿ ਘਟਿ ਮਾਧਉ ਜੀਆ ॥ [ਪੰਨਾ ੬੧੭**

ਅਗੇ ਕਲਿਜੁਗੀ ਜੀਵਾਂ ਦਾ ਵਰਤਾਉ ਦਸਿਆ ਹੈ ਕਿ ਉਹ ਅਕਲ ਤੋਂ ਸਖਣੇ ਹੋਣ ਕਰਕੇ ਜਾਗਦੇ ਮਨੁੱਖ ਨੂੰ ਸੁੱਤਾ ਹੋਇਆ ਅਤੇ ਸੁੱਤੇ ਨੂੰ ਜਾਗਦਾ ਹੋਇਆ ਦਸਦੇ ਹਨ, ਭਾਵ ਉਲਟੀ ਮਤਿ ਵਾਲੇ ਹਨ। ਅਸਲ ਵਿੱਚ ਜਦੋਂ ਤੱਕ ਮਨੁੱਖ ਆਪਣੇ ਮੂਲ ਨੂੰ ਨਹੀਂ ਪਛਾਣਦੇ, ਪਰਮ-ਪਦਵੀ ਨਹੀਂ ਪਾ ਸਕਦੇ।

ਸਿਧਾਂਤ ਇਹ ਹੈ ਕਿ 'ਨਾਮੁ ਨਿਰੰਜਨਾ' ਹਿਰਦੇ ਵਿੱਚ ਹੈ, ਪਰ ਸਤਿਗੁਰੂ ਤੋਂ ਬਿਨਾਂ ਉਸ ਨਾਮ ਦੀ ਸੋਝੀ ਨਹੀਂ ਆ ਸਕਦੀ ਕਿਉਂਕਿ ਜੀਵ ਦੇ ਅੰਦਰ ਬੇ-ਸਮਝੀ ਦਾ ਦੁਖ ਅਤੇ ਵਹਿਮ ਹੈ। ਭਰਮ ਦਾ ਪੜਦਾ ਹੋਣ ਕਰ ਕੇ ਦੂਰੀ ਪਈ ਹੋਈ ਹੈ। ਗੁਰਬਚਨ ਹਨ:-

**ਬਿਨੁ ਭਾਗਾ ਸਤਿਗੁਰੁ ਨਾ ਮਿਲੈ,**
**ਘਰਿ ਬੈਠਿਆ ਨਿਕਟਿ ਨਿਤ ਪਾਸਿ ॥**
**ਅੰਤਰਿ ਅਗਿਆਨ ਦੁਖੁ ਭਰਮੁ ਹੈ,**
**ਵਿਚਿ ਪੜਦਾ ਦੂਰਿ ਪਈਆਸਿ ॥**
**ਬਿਨੁ ਭਾਗਾ ਸਤਿਗੁਰੁ ਭੇਟੇ ਕੰਚਨੁ ਨਾ ਥੀਐ,**
**ਮਨਮੁਖੁ ਲੋਹੁ, ਬੂਡਾ ਬੇੜੀ ਪਾਸਿ ॥ [ਪੰਨਾ ੪੦**

ਸੋ, ਲੋੜ ਹੈ ਗੁਰੂ ਦਾ ਗਿਆਨ ਪ੍ਰਾਪਤ ਕਰਨ ਦੀ ਜਿਸ ਨਾਲ ਜੀਵਨ ਨਿਰਬਾਹ ਦੀ ਜੁਗਤੀ ਦਾ ਪਤਾ ਲਗਦਾ ਹੈ। ਦੂਜਾ ਸਿਧਾਂਤ ਆਪਾ-ਚੀਨਣ ਦਾ ਹੈ :-

੧. **ਜਿਨੀ ਆਤਮੁ ਚੀਨਿਆ ਪਰਮਾਤਮੁ ਸੋਈ ॥**
**ਏਕੋ ਅੰਮ੍ਰਿਤ ਬਿਰਖੁ ਹੈ, ਫਲੁ ਅੰਮ੍ਰਿਤੁ ਹੋਈ ॥ [ਪੰਨਾ ੪੨੧**

੨. **ਆਪੁ ਪਛਾਣਹਿ ਤਾਂ ਸਚੁ ਜਾਣਹਿ, ਸਾਚੇ ਸੋਝੀ ਹੋਈ ॥ [ਪੰਨਾ ੭੬੯**

ਸ਼ਬਦ ਦੇ ਪਹਿਲੇ ਪਦੇ ਵਿਚ "ਘਰਿ ਘਰਿ ਨਾਮੁ ਨਿਰੰਜਨਾ, ਸੋ ਠਾਕੁਰੁ ਮੇਰਾ" ਵਾਲਾ ਸੰਕੇਤ ਜਗਿਆਸੂ ਦੀ ਅਗਵਾਈ ਕਰਦਾ ਹੈ। ਵਾਰ ਸਾਰੰਗ ਮਹਲਾ ੪ ਵਿਚ ਇਸੇ ਵੀਚਾਰ ਨੂੰ ਹੋਰ ਦ੍ਰਿੜ ਕਰਵਾਇਆ ਹੈ:-

**ਨਾਮੁ ਨਿਰੰਜਨ ਅਲਖੁ ਹੈ, ਕਿਉ ਲਖਿਆ ਜਾਈ ॥**
**ਨਾਮੁ ਨਿਰੰਜਨ ਨਾਲਿ ਹੈ, ਕਿਉ ਪਾਈਐ ਭਾਈ ॥**
**ਨਾਮੁ ਨਿਰੰਜਨ ਵਰਤਦਾ, ਰਵਿਆ ਸਭ ਠਾਂਈ ॥**
**ਗੁਰ ਪੂਰੇ ਤੇ ਪਾਈਐ, ਹਿਰਦੈ ਦੇਇ ਦਿਖਾਈ ॥**
**ਨਾਨਕ, ਨਦਰੀ ਕਰਮੁ ਹੋਇ, ਗੁਰ ਮਿਲੀਐ ਭਾਈ ॥ [ਪੰਨਾ ੧੨੪੨**

## ਰਾਗੁ ਗਉੜੀ ਗੁਆਰੇਰੀ, ਮਹਲਾ ੩, ਅਸਟਪਦੀਆ

**ੴ ਸਤਿਗੁਰ ਪ੍ਰਸਾਦਿ ॥ ਮਨ ਕਾ ਸੂਤਕੁ, ਦੂਜਾ ਭਾਉ ॥ ਭਰਮੇ ਭੂਲੇ, ਆਵਉ ਜਾਉ ॥ ੧ ॥ ਮਨਮੁਖਿ ਸੂਤਕੁ, ਕਬਹਿ ਨ ਜਾਇ ॥ ਜਿਚਰੁ, ਸਬਦਿ ਨ ਭੀਜੈ ਹਰਿ ਕੈ ਨਾਇ ॥ ੧ ॥ ਰਹਾਉ ॥ ਸਭੋ ਸੂਤਕੁ ਜੇਤਾ ਮੋਹੁ ਆਕਾਰੁ ॥ ਮਰਿ ਮਰਿ ਜੰਮੈ, ਵਾਰੋ ਵਾਰ ॥ ੨ ॥ ਸੂਤਕੁ, ਅਗਨਿ ਪਉਣੈ ਪਾਣੀ ਮਾਹਿ ॥ ਸੂਤਕੁ, ਭੋਜਨੁ ਜੇਤਾ ਕਿਛੁ ਖਾਹਿ ॥ ੩ ॥ ਸੂਤਕਿ ਕਰਮ ਨ ਪੂਜਾ ਹੋਇ ॥ ਨਾਮਿ ਰਤੇ, ਮਨੁ ਨਿਰਮਲੁ ਹੋਇ ॥ ੪ ॥**

### ਉਚਾਰਨ ਸੇਧ

**ਬਿੰਦੀ ਸਹਿਤ :** ਨਾਇੰ, ਮਾਹਿੰ ।

**ਪਦ ਅਰਥ :** ਸੂਤਕੁ=ਜੀਵ ਦੇ ਜਨਮ ਨਾਲ ਘਰ ਵਿਚ ਪੈਦਾ ਹੋਈ ਭਿੱਟ ਜਾਂ ਅਪਵਿਤ੍ਰਤਾ। ਦੂਜਾ ਭਾਉ=ਦ੍ਵੈਤ ਵਾਲਾ ਪਿਆਰ। ਆਵਉ ਜਾਉ=ਆਉਣਾ ਜਾਣਾ, ਭਾਵ ਜੰਮਣਾ ਮਰਣਾ। ਨ ਭੀਜੈ=ਨਹੀਂ ਭਿਜਦਾ ਭਾਵ ਪਸੀਜਦਾ ਨਹੀਂ। ਆਕਾਰੁ=ਦਿਸਦਾ ਪਸਾਰਾ। ਵਾਰੋ ਵਾਰ=ਮੁੜ ਮੁੜ।

**ਅਰਥ :** (ਮਨੁੱਖੀ) ਮਨ ਦਾ ਸੂਤਕ (ਇਹ ਹੈ ਕਿ ਇਸ ਨੂੰ) ਦ੍ਵੈਤ ਭਾਵ (ਲਗ ਰਿਹਾ ਹੈ)। ਭਰਮ ਵਿੱਚ ਭੁਲੇ ਹੋਏ (ਮਨੁੱਖ ਦਾ) ਜੰਮਣਾ ਮਰਣਾ, (ਸੁਭਾਵਿਕ) ਹੈ ।੧।

ਮਨਮੁਖ (ਜੀਵ) ਦਾ ਸੂਤਕ ਕਦੇ ਵੀ ਨਹੀਂ ਉਤਰਦਾ ਜਿਤਨਾ ਚਿਰ ਕਿ (ਉਸ ਦਾ ਮਨ ਗੁਰੂ ਦੇ) ਸ਼ਬਦ ਦੁਆਰਾ ਹਰੀ ਦੇ ਨਾਮ ਵਿੱਚ ਨਹੀਂ ਭਿਜਦਾ ਭਾਵ ਪਸੀਜਦਾ ਨਹੀਂ ।੧।ਰਹਾਉ।

ਜਿਤਨਾ ਦ੍ਰਿਸ਼ਟਮਾਨ ਪਸਾਰਾ (ਤੇ ਇਸ ਦਾ) ਮੋਹ ਹੈ (ਇਹ) ਸਾਰਾ ਸੂਤਕ ਰੂਪ ਹੀ ਹੈ। ਇਸ ਵਿਚ ਫਸ ਕੇ ਮਨੁੱਖ ਮੁੜ ਮੁੜ ਮਰ ਮਰ ਕੇ ਜੰਮਦਾ ਰਹਿੰਦਾ ਹੈ।੨।

(ਜੇ ਸੂਤਕ ਵਾਲੇ ਭਰਮ ਨੂੰ ਸਚ ਮੁਚ ਮੰਨ ਲਈਏ ਤਾਂ ਇਹ) ਸੂਤਕ ਅਗ, ਹਵਾ ਅਤੇ ਪਾਣੀ ਵਿੱਚ (ਵੀ ਲਗਦਾ ਹੈ)। ਭੋਜਨ (ਅਤੇ ਹੋਰ) ਜਿਤਨਾ (ਪਦਾਰਥ ਮਨੁੱਖ) ਖਾਂਦੇ ਹਨ (ਸਭ ਵਿੱਚ ਹੀ) ਸੂਤਕ ਹੈ ।੩।

ਸੂਤਕ (ਦੇ ਭਰਮ) ਵਿਚ ਨਾ ਕਰਮ (ਹੋ ਸਕਦੇ ਹਨ) ਨਾ ਪੂਜਾ ਹੋ ਸਕਦੀ ਹੈ। (ਅਸਲੀਅਤ ਇਹ ਹੈ ਕਿ) ਨਾਮ ਵਿਚ ਰਤਿਆਂ ਹੀ ਮਨ ਪਵਿਤਰ ਹੁੰਦਾ ਹੈ ।੪।

**ਸਤਿਗੁਰ ਸੇਵਿਐ, ਸੂਤਕੁ ਜਾਇ ॥ ਮਰੈ ਨ ਜਨਮੈ, ਕਾਲੁ ਨ ਖਾਇ ॥ ੫ ॥ ਸਾਸਤ ਸਿੰਮ੍ਰਿਤਿ, ਸੋਧਿ ਦੇਖਹੁ ਕੋਇ ॥ ਵਿਣੁ ਨਾਵੈ, ਕੋ ਮੁਕਤਿ ਨ ਹੋਇ ॥ ੬ ॥ ਜੁਗ ਚਾਰੇ ਨਾਮੁ ਉਤਮੁ, ਸਬਦੁ ਬੀਚਾਰਿ ॥ ਕਲਿ ਮਹਿ,**

**ਗੁਰਮੁਖਿ ਉਤਰਸਿ ਪਾਰਿ ॥ ੭ ॥ ਸਾਚਾ, ਮਰੈ ਨ ਆਵੈ ਜਾਇ ॥ ਨਾਨਕ, ਗੁਰਮੁਖਿ ਰਹੈ ਸਮਾਇ ॥ ੮ ॥ ੧ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਮਹਿਂ। **ਪਦ ਅਰਥ** : ਕਲਿ=ਕਲਜੁਗ ਵਿਚ।

**ਅਰਥ** : (ਹੇ ਭਾਈ !) ਸਤਿਗੁਰੂ ਸੇਵਣ ਨਾਲ ਸੂਤਕ (ਦੂਰ ਹੋ) ਜਾਂਦਾ ਹੈ। (ਸੇਵਾ ਕਰਨ ਵਾਲਾ ਮਨੁੱਖ) ਨਾ ਮਰਦਾ ਹੈ, ਨਾ ਜੰਮਦਾ ਹੈ ਅਤੇ ਨਾ (ਉਸ ਨੂੰ) ਕਾਲ ਖਾਂਦਾ ਹੈ ।੫।

(ਹੇ ਭਾਈ ! ਤੁਸੀਂ) ਸ਼ਾਸਤਰ ਸਿਮ੍ਰਤੀਆਂ ਨੂੰ ਖੋਜ ਕੇ ਵੇਖ ਲਵੋ, (ਤੁਹਾਨੂੰ ਸੋਝੀ ਆ ਜਾਵੇਗੀ ਕਿ) ਨਾਮ ਤੋਂ ਬਿਨਾਂ (ਮਨੁੱਖ) ਮੁਕਤੀ (ਪ੍ਰਾਪਤ ਨਹੀ) ਕਰ ਸਕਦਾ ।੬।

(ਹੇ ਭਾਈ ! ਗੁਰੂ ਦੇ) ਸ਼ਬਦ ਨੂੰ ਵੀਚਾਰ ਕੇ (ਵੇਖ ਲਵੋ ਕਿ) ਚੌਹਾਂ ਜੁਗਾਂ ਵਿਚ ਨਾਮ ਹੀ ਉਤਮ (ਮੰਨਿਆ ਗਿਆ ਹੈ)। (ਸੋ,) ਕਲਜੁਗ ਵਿੱਚ ਗੁਰੂ ਅਨੁਸਾਰੀ ਸਿੱਖ ਹੀ (ਸੰਸਾਰ ਸਾਗਰ ਤੋਂ) ਪਾਰ ਹੁੰਦਾ ਹੈ ।੭।

ਗੁਰੂ ਅਨੁਸਾਰੀ ਸਿੱਖ ਸੱਚਾ (ਹੁੰਦਾ ਹੈ,) ਨਾ ਉਹ ਜੰਮਦਾ ਹੈ ਨਾ ਮਰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਗੁਰਮੁਖ (ਸਦਾ ਸਚੇ ਪ੍ਰਭੂ ਵਿੱਚ ਹੀ) ਸਮਾਇਆ ਰਹਿੰਦਾ ਹੈ (ਇਸ ਲਈ ਉਹ ਸੂਤਕ ਦੇ ਬੰਧਨ ਤੋਂ ਸਦਾ ਹੀ ਸੁਤੰਤਰ ਰਹਿੰਦਾ ਹੈ) ।੮।੧।

## ਅਰਥ ਭੇਦ ਅਤੇ ਨਿਰਣੈ

**ਸੂਤਕਿ, ਕਰਮ ਨ ਪੂਜਾ ਹੋਇ ॥**

ਵੱਖ ਵੱਖ ਅਰਥ :

੧. ਪੂਜਾ (ਆਦਿਕ) ਕਰਮਾਂ (ਵਿਚ ਭੀ) ਸੂਤਕ ਹੈ। [ਪ੍ਰਿੰ. ਨਰੈਣ ਸਿੰਘ

੨. ਸਭ ਕਰਮ ਧਰਮ ਸੂਤਕ ਵਿਚ ਹਨ, ਇਸ ਲਈ ਪੂਜਾ ਨਹੀਂ ਹੋ ਸਕਦੀ ਹੈ। [ਸ਼ਬਦਾਰਥ

੩. ਸੂਤਕ ਵਿਚ ਨਾ ਕਰਮ ਹੋ ਸਕਦੇ ਹਨ, ਨਾ ਪੂਜਾ ਹੋ ਸਕਦੀ ਹੈ। [ਸੰ.ਪੋ.

੪. (ਹੇ ਭਾਈ !) ਸੂਤਕ (ਦੇ ਭਰਮ ਵਿਚ ਗ੍ਰਿਸੇ ਹੋਏ ਮਨ ਨੂੰ) ਕੋਈ ਕਰਮ ਕਾਂਡ ਪਵਿਤ੍ਰ ਨਹੀਂ ਕਰ ਸਕਦਾ, ਕੋਈ ਦੇਵ-ਪੂਜਾ ਪਵਿਤਰ ਨਹੀਂ ਕਰ ਸਕਦੀ। [ਦਰਪਣ

**ਨਿਰਣੈ** : ਇਸ ਪੰਗਤੀ ਵਿਚ 'ਨ' ਦੇਹਲੀ ਦੀਪਕ ਹੈ। 'ਕਰਮ' ਪਦ ਬਹੁ ਬਚਨ ਦਾ ਸੂਚਕ ਹੈ, 'ਪੂਜਾ' ਪਦ ਇਕ ਬਚਨ ਹੈ। ਇਸ ਲਈ ਉਪਰੋਕਤ ਨੰਬਰ ੩ ਵਾਲੇ ਅਰਥ ਹੀ ਸ਼ਬਦਾਵਲੀ ਅਨੁਸਾਰ ਠੀਕ ਹਨ।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿੱਚ ਸੂਤਕ ਬਾਰੇ ਵਿਚਾਰ ਕੀਤੀ ਗਈ ਹੈ। ਕਰਮ ਕਾਂਡੀ ਲੋਕ ਆਮ ਤੌਰ ਤੇ

ਸੂਤਕ ਪਾਤਕ ਦਾ ਬੜਾ ਪ੍ਰਚਾਰ ਕਰਦੇ ਹਨ। ਜੇ ਪੰਡਤਾਂ ਦੀ ਗਲ ਨੂੰ ਮੁਖ ਰਖੀਏ ਤਾਂ ਸਿਟੇ ਵਾਲੀ ਇਹ ਗਲ ਆਖਣੀ ਪਵੇਗੀ :-

**ਸਭੋ ਸੂਤਕੁ ਜੇਤਾ ਮੋਹੁ ਆਕਾਰੁ ॥ ਮਰਿ ਮਰਿ ਜੰਮੈ ਵਾਰੋ ਵਾਰ ॥ ੧ ॥**

ਕਰਮ ਕਾਂਡੀਆਂ ਅਨੁਸਾਰ ਅਗਨੀ, ਹਵਾ, ਪਾਣੀ, ਭੋਜਨ ਇਨ੍ਹਾਂ ਸਾਰਿਆਂ ਵਿਚ ਹੀ ਸੂਤਕ ਵਿਆਪ ਰਿਹਾ ਹੈ। ਗੁਰੂ ਸਾਹਿਬ ਦਾ ਸਿਧਾਂਤ ''ਸਭੋ ਸੂਤਕੁ ਭਰਮੁ ਹੈ'' ਚੇਤੇ ਰਖਣਾ ਚਾਹੀਦਾ ਹੈ। ਸਤਿਗੁਰੂ ਦੀ ਸੇਵਾ ਕਰਨ ਨਾਲ ਹੀ ਸੂਤਕ ਦੂਰ ਹੋ ਸਕਦਾ ਹੈ, ਹੋਰ ਕੋਈ ਤਰੀਕਾ ਨਹੀਂ। ਅਸਲ ਵਿੱਚ ਭਰਮ ਹੀ ਸੂਤਕ ਹੈ ਤੇ ਭਰਮ ਗੁਰੂ ਤੋਂ ਬਿਨਾਂ ਨਹੀਂ ਜਾ ਸਕਦਾ। ਗੁਰ-ਉਪਦੇਸ਼ ਨੂੰ ਵਿਚਾਰ ਕੇ ਚੌਹਾਂ ਜੁਗਾਂ ਵਿੱਚ ਨਾਮ ਹੀ ਉਤਮ ਮੰਨਿਆ ਗਿਆ ਹੈ। ਸੂਤਕ ਮਨਮੁਖਾਂ ਨੂੰ ਲਗਦਾ ਹੈ ਜਿਸ ਕਰਕੇ ਉਹ ਸਦਾ ਜੰਮਣ ਮਰਣ ਦੇ ਗੇੜ ਵਿੱਚ ਪਏ ਰਹਿੰਦੇ ਹਨ। ਗੁਰਮੁਖ ਸਦਾ ਸਚੇ ਪ੍ਰਭੂ ਵਿਚ ਸਮਾਏ ਰਹਿੰਦੇ ਹਨ, ਜਿਸ ਕਰਕੇ ਉਨ੍ਹਾਂ ਦੇ ਮਨ ਵਿੱਚ ਸੂਤਕ ਦਾ ਭਰਮ ਕਦੇ ਵੀ ਨਹੀਂ ਪੈਂਦਾ। ਗੁਰੂ ਨਾਨਕ ਦੇਵ ਜੀ ਨੇ ਇਕੋ ਸਿਰੇ ਦੀ ਗਲ ਕਰ ਦਿਤੀ ਹੈ :-

**ਜੇਤੇ ਦਾਣੇ ਅੰਨ ਕੇ, ਜੀਆ ਬਾਝੁ ਨ ਕੋਇ ॥**
**ਪਹਿਲਾ ਪਾਣੀ ਜੀਉ ਹੈ, ਜਿਤੁ ਹਰਿਆ ਸਭੁ ਕੋਇ ॥....** [ਪੰਨਾ ੪੭੨

ਰੋਟੀ ਤੇ ਪਾਣੀ ਤੋਂ ਬਿਨਾਂ ਸੰਸਾਰ ਵਿਚ ਕਿਹੜਾ ਜੀਵ ਜੀਉਂਦਾ ਰਹਿ ਸਕਦਾ ਹੈ? ਹੇ ਬ੍ਰਾਹੈਮਣੋ ! ਜੇ ਤੁਸੀਂ ਸੂਤਕ ਮੰਨਦੇ ਹੋ ਤਾਂ ਰੋਟੀ ਖਾਣੀ, ਪਾਣੀ ਪੀਣਾ ਛਡ ਦਿਉ। ਸੂਤਕ ਅਤੇ ਪਾਤਕ ਤੋਂ ਉਹੀ ਬਚ ਸਕਦਾ ਹੈ ਜੋ ਸ਼ਬਦ ਵੀਚਾਰ ਦੁਆਰਾ ਮਨ ਚੋਂ ਭਰਮ ਤੇ ਮੋਹ ਕਢ ਦਿੰਦਾ ਹੈ। ਕਲਿਜੁਗ ਵਿਚ ਕੇਵਲ ਨਾਮ ਦੇ ਆਸਰੇ ਹੀ ਜੀਵਨ ਬੇੜਾ ਪਾਰ ਹੋ ਸਕਦਾ ਹੈ:-

**ਖਾਣਾ ਪੀਣਾ ਪਵਿਤ੍ਰੁ ਹੈ, ਦਿਤੋਨੁ ਰਿਜਕੁ ਸੰਬਾਹਿ ॥**
**ਨਾਨਕ, ਜਿਨ੍ਹੀ ਗੁਰਮੁਖਿ ਬੁਝਿਆ, ਤਿਨ੍ਹਾ ਸੂਤਕੁ ਨਾਹਿ ॥** [ਪੰਨਾ ੪੭੨-੭੩

**ਗਉੜੀ ਮਹਲਾ ੩ ॥ ਗੁਰਮੁਖਿ ਸੇਵਾ, ਪ੍ਰਾਨ ਅਧਾਰਾ ॥ ਹਰਿ ਜੀਉ ਰਾਖਹੁ, ਹਿਰਦੈ ਉਰਧਾਰਾ ॥ ਗੁਰਮੁਖਿ, ਸੋਭਾ ਸਾਚ ਦੁਆਰਾ ॥ ੧ ॥ ਪੰਡਿਤ ! ਹਰਿ ਪੜੁ ਤਜਹੁ ਵਿਕਾਰਾ ॥ ਗੁਰਮੁਖਿ ਭਉਜਲੁ ਉਤਰਹੁ ਪਾਰਾ ॥ ੧ ॥ ਰਹਾਉ ॥ ਗੁਰਮੁਖਿ, ਵਿਚਹੁ ਹਉਮੈ ਜਾਇ ॥ ਗੁਰਮੁਖਿ, ਮੈਲੁ ਨ ਲਾਗੈ ਆਇ ॥ ਗੁਰਮੁਖਿ, ਨਾਮੁ ਵਸੈ ਮਨ ਆਇ ॥ ੨ ॥ ਗੁਰਮੁਖਿ, ਕਰਮ ਧਰਮ ਸਚਿ ਹੋਈ ॥ ਗੁਰਮੁਖਿ, ਅਹੰਕਾਰੁ ਜਲਾਏ ਦੋਈ ॥ ਗੁਰਮੁਖਿ, ਨਾਮਿ ਰਤੇ ਸੁਖੁ ਹੋਈ ॥੩॥ ਆਪਣਾ ਮਨੁ ਪਰਬੋਧਹੁ, ਬੂਝਹੁ ਸੋਈ ॥ ਲੋਕ ਸਮਝਾਵਹੁ, ਸੁਣੇ ਨ ਕੋਈ ॥ ਗੁਰਮੁਖਿ ਸਮਝਹੁ ਸਦਾ ਸੁਖੁ ਹੋਈ ॥ ੪ ॥**

**ਪਦ ਅਰਥ** : ਪਰਬੋਧਹੁ=ਸਿਖਿਆ ਦਿਉ।

**ਅਰਥ** : (ਹੇ ਪੰਡਿਤ !) ਗੁਰਮੁਖ ਬਣ ਕੇ (ਗੁਰੂ ਦੀ) ਸੇਵਾ ਨੂੰ (ਆਪਣਾ) ਜੀਵਨ ਅਧਾਰ ਬਣਾ (ਅਤੇ) ਹਰੀ ਨੂੰ (ਆਪਣੇ) ਹਿਰਦੇ ਵਿਚ ਟਿਕਾਅ ਕੇ ਰਖ। ਗੁਰਮੁਖ ਬਣ ਕੇ ਹੀ (ਤੂੰ ਸੱਚੀ) ਸੋਭਾ (ਅਤੇ ਪ੍ਰਭੂ ਦਾ) ਸਚਾ ਦੁਆਰਾ (ਪ੍ਰਾਪਤ ਕਰ ਸਕੇਂਗਾ) ।੧।

ਹੇ ਪੰਡਿਤ ! ਹਰੀ ਦਾ (ਨਾਮ) ਪੜ੍ਹ (ਅਤੇ ਇਸ ਦੇ ਪ੍ਰਭਾਵ ਨਾਲ) ਵਿਕਾਰਾਂ ਨੂੰ ਤਿਆਗ ਦੇ। (ਇਸ ਤਰ੍ਹਾਂ) ਗੁਰਮੁਖ ਬਣ ਕੇ (ਸੰਸਾਰ) ਭਉਜਲ ਤੋਂ ਪਾਰ ਉਤਰ ਜਾਉ ।੧।ਰਹਾਉ।

ਗੁਰਮੁਖ ਬਣ ਕੇ (ਮਨ ਵਿਚੋਂ) ਹਉਮੈ ਚਲੀ ਜਾਂਦੀ ਹੈ। ਗੁਰਮੁਖ ਬਣਨ ਨਾਲ (ਮਨ ਨੂੰ ਹਉਮੈ ਅਤੇ ਪਾਪਾਂ ਦੀ) ਮੈਲ (ਕਿਤੋਂ ਵੀ) ਆ ਕੇ ਨਹੀਂ ਲਗ ਸਕਦੀ। ਗੁਰਮੁਖ ਬਣਨ ਨਾਲ ਨਾਮ ਮਨ ਵਿੱਚ ਆ ਕੇ ਵਸ ਜਾਂਦਾ ਹੈ ।੨।

ਗੁਰਮੁਖ ਬਣਨ ਨਾਲ ਕਰਮ ਤੇ ਧਰਮ (ਸਭ ਕੁਝ) ਸਚ ਵਾਲਾ ਹੋ ਜਾਂਦਾ ਹੈ। ਗੁਰੂ ਅਨੁਸਾਰੀ ਸਿੱਖ, ਹੰਕਾਰ ਤੇ ਦ੍ਵੈਤ (ਦੋਹਾਂ ਨੂੰ) ਸਾੜ ਸੁੱਟਦਾ ਹੈ। ਗੁਰੂ ਅਨੁਸਾਰੀ ਸਿਖ ਨੂੰ ਨਾਮ ਵਿਚ ਰੰਗੇ ਰਹਿਣ ਕਰਕੇ (ਸਦਾ ਆਤਮਿਕ) ਸੁਖ (ਪ੍ਰਾਪਤ) ਹੁੰਦਾ ਹੈ ।੩।

(ਹੇ ਪੰਡਿਤ ! ਪਹਿਲਾਂ) ਆਪਣੇ ਮਨ ਨੂੰ ਸਿਖਿਆ ਦਿਓ (ਜਗਾਓ ਅਤੇ) ਉਸ (ਪਰਮਾਤਮਾ ਦੀ ਹੋਂਦ ਨੂੰ) ਸਮਝੋ। (ਤੁਸੀਂ) ਲੋਕਾਂ ਨੂੰ ਸਮਝਾਉਂਦੇ ਹੋ (ਪਰ ਤੁਹਾਡੀ ਦਿਤੀ ਹੋਈ ਦੀਖਿਆ) ਕੋਈ ਨਹੀਂ ਸੁਣ ਰਿਹਾ। (ਜੇ ਤੁਸੀਂ ਆਪ) ਗੁਰਮੁਖ (ਬਣ ਕੇ ਤੱਤ ਨੂੰ) ਸਮਝੋ (ਤਾਂ ਤੁਹਾਨੂੰ) ਸਦਾ ਸੁਖ (ਪ੍ਰਾਪਤ) ਹੋਵੇਗਾ।੪।

**ਮਨਮੁਖਿ, ਡੰਫੁ ਬਹੁਤ ਚਤੁਰਾਈ ॥ ਜੋ ਕਿਛੁ ਕਮਾਵੈ, ਸੁ ਥਾਇ ਨ ਪਾਈ ॥ ਆਵੈ ਜਾਵੈ, ਠਉਰ ਨ ਕਾਈ ॥ ੫ ॥ ਮਨਮੁਖ ਕਰਮ ਕਰੇ, ਬਹੁਤੁ ਅਭਿਮਾਨਾ ॥ ਬਗ ਜਿਉ ਲਾਇ ਬਹੈ ਨਿਤ ਧਿਆਨਾ ॥ ਜਮਿ ਪਕੜਿਆ, ਤਬ ਹੀ ਪਛੁਤਾਨਾ ॥ ੬ ॥ ਬਿਨੁ ਸਤਿਗੁਰ ਸੇਵੇ, ਮੁਕਤਿ ਨ ਹੋਈ ॥ ਗੁਰਪਰਸਾਦੀ, ਮਿਲੈ ਹਰਿ ਸੋਈ ॥ ਗੁਰੁ ਦਾਤਾ, ਜੁਗ ਚਾਰੇ ਹੋਈ ॥ ੭ ॥ ਗੁਰਮੁਖਿ, ਜਾਤਿ ਪਤਿ ਨਾਮੇ ਵਡਿਆਈ ॥ ਸਾਇਰ ਕੀ ਪੁਤ੍ਰੀ, ਬਿਦਾਰਿ ਗਵਾਈ ॥ ਨਾਨਕ, ਬਿਨੁ ਨਾਵੈ, ਝੂਠੀ ਚਤੁਰਾਈ ॥ ੮ ॥ ੨ ॥**

ਉਚਾਰਨ ਸੇਧ

**ਬਿੰਦੀ ਸਹਿਤ** : ਥਾਇਂ, ਜਿਉਂ, ਨਾਵੈਂ ।

**ਪਦ ਅਰਥ** : ਡੰਫੁ=ਫ਼ਰੇਬ। ਸਾਇਰ ਕੀ ਪੁਤ੍ਰੀ=ਸਮੁੰਦਰ ਦੀ ਧੀ, ਲਛਮੀ (ਜਦੋਂ ਦੇਵਤਿਆਂ ਨੇ ਸਮੁੰਦਰ ਰਿੜਕਿਆ ਤਾਂ ੧੪ ਰਤਨ ਨਿਕਲੇ ਸਨ, ਉਨ੍ਹਾਂ ਵਿੱਚ ਇਕ ਲਛਮੀ ਵੀ ਸੀ) । ਬਿਦਾਰਿ=ਮਾਰ

ਕੇ। ਗਵਾਈ=ਦੂਰ ਕਰ ਦਿਤੀ ਹੈ।

**ਅਰਥ** : ਮਨ ਦੇ ਪਿਛੇ ਟੁਰਨ ਵਾਲੇ ਮਨੁੱਖ ਵਿਚ ਬਹੁਤ ਦੰਭ (ਅਤੇ) ਚਾਲਾਕੀ (ਹੁੰਦੀ ਹੈ)। (ਉਹ) ਜੋ ਕੁਝ ਕਮਾਉਂਦਾ ਹੈ, (ਉਹ ਪ੍ਰਭੂ ਦੇ ਦਰ ਤੇ) ਪਰਵਾਨ ਨਹੀਂ ਹੁੰਦਾ। (ਇਸ ਲਈ ਉਹ) ਜੰਮਦਾ ਮਰਦਾ ਰਹਿੰਦਾ ਹੈ। ਉਸ ਨੂੰ (ਟਿਕਣ ਲਈ ਕੋਈ ਥਾਂ) ਨਹੀਂ ਮਿਲਦੀ।੫।

ਮਨਮੁਖ (ਭਾਵੇਂ ਕਿਤਨੇ ਹੀ) ਕਰਮ (ਧਿਆ) ਕਰੇ (ਪਰ ਉਸ ਦੇ ਅੰਦਰ) ਬਹੁਤ ਹੰਕਾਰ ਹੁੰਦਾ ਹੈ। (ਉਹ ਇਸੇ ਪ੍ਰਭਾਵ ਹੇਠ ਹਰ ਰੋਜ਼ ਇਸ ਤਰ੍ਹਾਂ) ਧਿਆਨ (ਲਾਉਂਦਾ ਹੈ) ਜਿਵੇਂ ਬਗਲਾ ਧਿਆਨ ਲਾ ਕੇ ਬੈਠਦਾ ਹੈ। (ਮੌਤ ਮਗਰੋਂ ਜਦੋਂ ਜੀਵ ਨੂੰ) ਜਮ ਨੇ ਪਕੜਿਆ ਓਦੋਂ (ਉਸ ਨੇ ਕੀਤੇ ਕਰਮਾਂ ਦਾ) ਪਛਤਾਵਾ ਕੀਤਾ।੬।

(ਤੱਤ ਇਹ ਹੈ ਕਿ) ਵਾਹਿਗੁਰੂ ਦੀ ਸੇਵਾ ਤੋਂ ਬਿਨਾ (ਕਿਸੇ ਮਨੁੱਖ ਨੂੰ) ਮੁਕਤੀ ਨਹੀਂ (ਮਿਲ ਸਕਦੀ)। ਗੁਰੂ ਦੀ ਕਿਰਪਾ ਨਾਲ ਉਹ ਹਰੀ ਮਿਲਦਾ ਹੈ। ਚਾਰੇ ਜੁਗਾਂ ਵਿੱਚ (ਭਾਵ ਸਦਾ) ਗੁਰੂ ਹੀ (ਜੀਅ ਦਾਨ ਤੇ ਮੁਕਤੀ ਦੇਣ ਵਾਲਾ) ਦਾਤਾ ਹੈ।੭।

ਗੁਰਮੁਖ ਲਈ, ਨਾਮ ਹੀ ਉਚੀ ਜਾਤ ਪਾਤ (ਤੇ ਵੱਡੀ) ਵਡਿਆਈ ਹੈ। (ਗੁਰਮੁਖ ਨੇ) ਸਮੁੰਦਰ ਦੀ ਧੀ (ਭਾਵ ਮਾਇਆ ਆਪਣੇ ਅੰਦਰੋਂ) ਮਾਰ ਕੇ ਦੂਰ ਕਰ ਦਿਤੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਨਾਮ ਤੋਂ ਬਿਨਾਂ (ਹਰ ਪ੍ਰਕਾਰ ਦੀ) ਚਤੁਰਾਈ (ਤੇ ਵਡਿਆਈ) ਝੂਠੀ ਹੈ।੮।੨।

## ਸਾਰੰਸ਼ ਅਤੇ ਸਿਧਾਂਤ

ਇਸ ਅਸ਼ਟਪਦੀ ਵਿਚ ਪੰਡਿਤ ਨੂੰ ਧਰਮ ਦੀ ਅਸਲੀਅਤ ਸਮਝਣ ਹਿਤ ਇਹ ਉਪਦੇਸ਼ ਦਿਤਾ ਹੈ ਕਿ ਗੁਰੂ ਅਨੁਸਾਰੀ ਬਣ ਕੇ ਹਰੀ ਦਾ ਨਾਮ ਸਿਮਰ ਕੇ ਵਿਕਾਰਾਂ ਨੂੰ ਤਿਲਾਂਜਲੀ ਦੇਈਏ, ਤਾਂ ਵੀਚਾਰ ਸ਼ੁੱਧ ਹੁੰਦੇ ਹਨ। ਹੇ ਪੰਡਿਤ ! ਤੂੰ ਲੋਕਾਂ ਨੂੰ ਪ੍ਰਬੋਧਣ ਦੀ ਇੱਛਾ ਰਖਦਾ ਹੈਂ ਪਰ ਪਹਿਲਾਂ ਆਪਣੇ ਮਨ ਨੂੰ ਪ੍ਰਬੋਧ ਤਾਂ ਜੋ ਤੂੰ ਦੂਜਿਆਂ ਉਤੇ ਆਪਣਾ ਪ੍ਰਭਾਵ ਪਾ ਸਕੇਂ। ਗੁਰਵਾਕ ਹਨ:-

**ਪ੍ਰਥਮੇ ਮਨੁ ਪਰਬੋਧੈ ਅਪਨਾ, ਪਾਛੈ ਅਵਰ ਰੀਝਾਵੈ ॥** [ਪੰਨਾ ੩੮੧

ਹੇ ਪੰਡਿਤ ! ਦੰਭ ਹੰਕਾਰ ਤੇ ਚਤੁਰਾਈ ਆਦਿ ਮਨਮੁਖਾਂ ਵਾਲੇ ਕਰਮ ਹਨ। ਤੂੰ ਗੁਰਮੁਖ ਬਣ ਤੇ ਸਚ ਵਿਚ ਪਰਵਿਰਤ ਹੋ। ਇਸ ਤਰ੍ਹਾਂ ਜਦ ਤੂੰ ਨਾਮ ਵਿਚ ਰੰਗਿਆ ਜਾਵੇਂਗਾ ਤਾਂ ਤੈਨੂੰ ਸਚਾ ਸੁਖ ਪ੍ਰਾਪਤ ਹੋ ਜਾਵੇਗਾ। ਗੁਰੂ ਦੀ ਕਿਰਪਾ ਨਾਲ ਜਾਤ ਪਾਤ ਦਾ ਗਰਬ ਮੁੱਕ ਜਾਵੇਗਾ ਤੇ ਤੈਨੂੰ ਮੁਕਤੀ ਦਾ ਸਹੀ ਮਾਰਗ ਲਭ ਪਵੇਗਾ।

ਡੰਫ ਤੇ ਚਤੁਰਾਈ ਸ਼ਬਦਾਂ ਦੀ ਵਰਤੋਂ ਪੜ੍ਹੇ ਹੋਏ ਹੰਕਾਰੀ ਮਨੁੱਖ ਨੂੰ ਚੁਭਦੀ ਹੈ ਪਰ ਇਹ ਚੋਭ ਉਸ ਨੂੰ ਨਵਾਂ ਮੋੜ ਕੱਟਣ ਲਈ ਮਜਬੂਰ ਵੀ ਕਰ ਦੇਂਦੀ ਹੈ। ਲੋੜ ਇਹ ਹੈ ਕਿ ਸਿਖਿਆ-ਦਾਤਾ ਪਹਿਲਾਂ ਆਪਣਾ ਜੀਵਨ ਉਚ ਪਾਏ ਦਾ ਬਣਾਏ। ਜੇ ਉਹ ਆਪ ਸੱਚ ਬੋਲੇਗਾ ਤਾਂ ਹੋਰਨਾਂ ਨੂੰ ਸਚੇ ਮਾਰਗ ਤੇ ਪਾਏਗਾ। ਜੇ ਮਾਇਆ ਦੇ ਲੋਭ ਤੋਂ ਰਹਿਤ ਹੋਵੇਗਾ, ਤਾਂ ਹੀ ਦੂਜਿਆਂ ਨੂੰ ਇਸ ਤੋਂ ਬਚਣ ਦਾ

ਉਪਦੇਸ਼ ਦੇਣ ਜੋਗਾ ਹੋ ਸਕੇਗਾ, ਜੋ ਸਦਾ ਲਈ ਫਲੀਭੂਤ ਹੋਵੇਗਾ ਵਰਨਾ ਉਸ ਦਾ ਸਾਰਾ ਪੜ੍ਹਨਾ ਗੁੜ੍ਹਨਾ ਸੰਸਾਰ ਦੀ ਕਾਰ ਅਥਵਾ ਪੇਟ ਪੂਰਤੀ ਦੇ ਵੀਚਾਰ ਤੋਂ ਵਧ ਹੋਰ ਕੁਝ ਨਹੀਂ ਹੋਵੇਗਾ।

**ਗਉੜੀ ਮ: ੩ ॥ ਇਸੁ ਜੁਗ ਕਾ ਧਰਮੁ ਪੜਹੁ ਤੁਮ ਭਾਈ ॥ ਪੂਰੈ ਗੁਰਿ, ਸਭ ਸੋਝੀ ਪਾਈ ॥ ਐਥੈ ਅਗੈ, ਹਰਿਨਾਮੁ ਸਖਾਈ ॥ ੧ ॥ ਰਾਮੁ ਪੜਹੁ, ਮਨਿ ਕਰਹੁ ਬੀਚਾਰੁ ॥ ਗੁਰ ਪਰਸਾਦੀ ਮੈਲੁ ਉਤਾਰੁ ॥ ੧ ॥ ਰਹਾਉ ॥ ਵਾਦਿ ਵਿਰੋਧਿ ਨ ਪਾਇਆ ਜਾਇ ॥ ਮਨੁ ਤਨੁ ਫੀਕਾ, ਦੂਜੈ ਭਾਇ ॥ ਗੁਰ ਕੈ ਸਬਦਿ, ਸਚਿ ਲਿਵ ਲਾਇ ॥ ੨ ॥ ਹਉਮੈ ਮੈਲਾ, ਇਹੁ ਸੰਸਾਰਾ ॥ ਨਿਤ ਤੀਰਥਿ ਨਾਵੈ, ਨ ਜਾਇ ਅਹੰਕਾਰਾ ॥ ਬਿਨੁ ਗੁਰ ਭੇਟੇ, ਜਮੁ ਕਰੇ ਖੁਆਰਾ ॥ ੩ ॥ ਸੋ ਜਨੁ ਸਾਚਾ, ਜਿ ਹਉਮੈ ਮਾਰੈ ॥ ਗੁਰ ਕੈ ਸਬਦਿ, ਪੰਚ ਸੰਘਾਰੈ ॥ ਆਪਿ ਤਰੈ, ਸਗਲੇ ਕੁਲ ਤਾਰੈ ॥ ੪ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਹਉਮੈਂ।

**ਫੁਟਕਲ** : 'ਨਾਵੈ' ਦਾ ਉਚਾਰਨ 'ਨ੍ਹਾਵੈ' ਕਰਨਾ ਚਾਹੀਦਾ ਹੈ ਕਿਉਂਕਿ ਜਦ ਇਹ ਇਸ਼ਨਾਨ ਦੇ ਅਰਥ ਨਿਰੂਪਣ ਕਰਦਾ ਹੈ ਤਦ ਨਨੇ ਵਿੱਚ ਅੱਧਾ 'ਹ' ਲੁਪਤ ਹੁੰਦਾ ਹੈ।

**ਪਦ ਅਰਥ** : ਸਖਾਈ=ਸਹਾਈ, ਸਾਥੀ। ਵਾਦਿ ਵਿਰੋਧਿ=ਵਾਦਵਿਵਾਦ (ਵੈਰ ਵਿਰੋਧ) ਨਾਲ। ਦੂਜੈ ਭਾਇ=ਦ੍ਵੈਤ ਭਾਵ ਕਰਕੇ। ਸਚਿ=ਸਦਾ ਥਿਰ ਪ੍ਰਭੂ ਵਿੱਚ। ਪੰਚ ਸਘਾਰੈ=ਪੰਜ (ਕਾਮ, ਕ੍ਰੋਧ, ਆਦਿ ਦੂਤਾਂ ਨੂੰ) ਮਾਰ ਲੈਂਦਾ ਹੈ।

**ਅਰਥ** : ਹੇ ਭਾਈ ! ਤੁਸੀਂ ਇਸ (ਕਲਿ) ਜੁਗ ਦਾ ਧਰਮ ਕੀ ਹੈ? (ਸਿਖਿਆ ਪ੍ਰਾਪਤ ਕਰਨ ਲਈ ਗੁਰੂ ਮਹਾਰਾਜ ਜੀ ਪਾਸੋ) ਪੜ੍ਹੋ, ਪੂਰੇ ਗੁਰੂ ਨੇ (ਧਰਮ ਬਾਰੇ ਜਗਤ ਨੂੰ) ਸਾਰੀ ਸੋਝੀ ਦਿੱਤੀ ਹੈ। ਇਥੇ ਤੇ ਅਗੇ (ਭਾਵ ਲੋਕ ਪਰਲੋਕ ਵਿਚ ਜੀਵ ਨੂੰ) ਹਰੀ ਦਾ ਨਾਮ ਹੀ (ਕੇਵਲ) ਸਹਾਈ ਹੁੰਦਾ ਹੈ ।੧।

(ਹੇ ਭਾਈ !) ਰਾਮ (ਨਾਮ) ਪੜ੍ਹੋ (ਅਤੇ ਆਪਣੇ) ਮਨ ਵਿਚ (ਉਸ ਨਾਮ ਦੀ) ਵੀਚਾਰ ਕਰੋ। (ਇਉਂ) ਗੁਰੂ ਦੀ ਕਿਰਪਾ ਨਾਲ (ਮਨ) ਦੀ ਮੈਲ ਉਤਾਰ ਲਉ ।੧।ਰਹਾਉ।

(ਹੇ ਭਾਈ ! ਹਰੀ ਦਾ ਨਾਮ) ਵਾਦ-ਵਿਵਾਦ ਜਾਂ ਵੈਰ-ਵਿਰੋਧ ਨਾਲ ਨਹੀਂ ਪਾਇਆ ਜਾ ਸਕਦਾ। (ਕਿਉਂਕਿ ਇਸ ਨਾਲ) ਦ੍ਵੈਤ ਭਾਵਨਾ (ਪੈਦਾ ਹੁੰਦੀ ਹੈ ਜਿਸ) ਕਰਕੇ ਮਨ ਤੇ ਤਨ ਫਿਕਾ (ਭਾਵ ਨਾਮ ਰਸ ਤੋਂ ਸਖਣਾ ਹੋ ਜਾਂਦਾ ਹੈ। ਗੁਰੂ ਦੇ ਸ਼ਬਦ ਦੁਆਰਾ ਸਚ ਵਿਚ ਬਿਰਤੀ ਜੁੜਦੀ ਹੈ ।੨।

(ਹੇ ਭਾਈ !) ਇਹ (ਸਾਰਾ) ਸੰਸਾਰ ਹਉਮੈ (ਦੀ ਮੈਲ) ਕਰ ਕੇ ਹੀ ਮੈਲਾ ਹੈ। (ਭਾਵੇਂ ਕੋਈ)

ਹਰ ਰੋਜ਼ ਤੀਰਥ ਤੇ ਇਸ਼ਨਾਨ (ਕਰਦਾ ਰਹੇ ਪਰ ਇਸ ਤਰ੍ਹਾਂ) ਹੰਕਾਰ ਨਹੀਂ ਦੂਰ ਹੁੰਦਾ। (ਇਹ ਤੱਤ ਇਹ ਹੈ ਕਿ) ਗੁਰੂ ਦੇ ਮਿਲੇ ਬਿਨਾ, ਜਮ (ਜੀਵ ਨੂੰ) ਖ਼ੁਆਰ ਕਰੇਗਾ ।੩।

(ਹੇ ਭਾਈ !) ਜਿਹੜਾ (ਜੀਵ ਆਪਣੀ ਹਉਮੈ ਨੂੰ) ਮਾਰਦਾ ਹੈ, ਉਹ ਜਨ ਸੱਚਾ ਹੈ। (ਉਹ) ਗੁਰੂ ਸ਼ਬਦ ਦੁਆਰਾ ਪੰਜ (ਕਾਮ, ਕ੍ਰੋਧ ਆਦਿਕ ਦੂਤਾਂ ਨੂੰ) ਮਾਰ ਦੇਂਦਾ ਹੈ। (ਉਹ) ਆਪ (ਸੰਸਾਰ ਸਾਗਰ ਤੋਂ) ਤਰ ਜਾਂਦਾ ਹੈ (ਅਤੇ ਆਪਣੇ) ਸਾਰੇ ਕੁਲ (ਖ਼ਾਨਦਾਨ) ਵੀ ਤਾਰ ਲੈਂਦਾ ਹੈ ।੪।

**ਮਾਇਆ ਮੋਹਿ, ਨਟਿ ਬਾਜੀ ਪਾਈ ॥ ਮਨਮੁਖ ਅੰਧ, ਰਹੇ ਲਪਟਾਈ ॥ ਗੁਰਮੁਖਿ ਅਲਿਪਤ, ਰਹੇ ਲਿਵ ਲਾਈ ॥ ੫ ॥ ਬਹੁਤੇ ਭੇਖ ਕਰੈ, ਭੇਖ ਧਾਰੀ ॥ ਅੰਤਰਿ ਤਿਸਨਾ, ਫਿਰੈ ਅਹੰਕਾਰੀ ॥ ਆਪੁ ਨ ਚੀਨੈ, ਬਾਜੀ ਹਾਰੀ ॥ ੬ ॥ ਕਾਪੜ ਪਹਿਰਿ, ਕਰੇ ਚਤੁਰਾਈ ॥ ਮਾਇਆ ਮੋਹਿ, ਅਤਿ ਭਰਮਿ ਭੁਲਾਈ ॥ ਬਿਨੁ ਗੁਰ ਸੇਵੇ, ਬਹੁਤੁ ਦੁਖੁ ਪਾਈ ॥ ੭ ॥ ਨਾਮਿ ਰਤੇ, ਸਦਾ ਬੈਰਾਗੀ ॥ ਗ੍ਰਿਹੀ ਅੰਤਰਿ, ਸਾਚਿ ਲਿਵ ਲਾਗੀ ॥ ਨਾਨਕ, ਸਤਿਗੁਰੁ ਸੇਵਹਿ, ਸੇ ਵਡਭਾਗੀ ॥ ੮ ॥ ੩ ॥**

## ਉਚਾਰਨ ਸੇਧ

**ਬਿੰਦੀ ਸਹਿਤ :** ਸੇਵਹਿਂ।

**ਪਦ ਅਰਥ :** ਨਟਿ=(ਵਾਹਿਗੁਰੂ ਰੂਪ) ਬਾਜ਼ੀਗਰ ਨੇ। ਰਹੇ ਲਪਟਾਈ=ਚੰਬੜੇ ਹੋਏ ਹਨ। ਨ ਚੀਨੈ=ਨਹੀਂ ਪਛਾਣਦਾ। ਕਾਪੜ ਪਹਿਰਿ=(ਸਾਧੂਆਂ ਵਾਲੇ) ਕਪੜੇ ਪਾ ਕੇ। ਗ੍ਰਿਹੀ ਅੰਤਰਿ=ਗ੍ਰਿਹਸਤ ਵਿਚ ਹੀ। ਸਾਚਿ=ਸਚੇ ਨਾਲ।

**ਅਰਥ :** (ਹੇ ਭਾਈ ! ਵਾਹਿਗੁਰੂ) ਬਾਜ਼ੀਗਰ ਨੇ ਮਾਇਆ ਮੋਹ ਦੁਆਰਾ (ਇਕ) ਬਾਜ਼ੀ ਪਾਈ (ਭਾਵ ਖੇਡ ਰਚਾਈ ਹੋਈ) ਹੈ। ਮਨਮੁਖ (ਮਾਇਆ ਮੋਹ ਵਿੱਚ) ਅੰਨ੍ਹੇ ਹੋਏ ਪਏ ਹਨ (ਅਤੇ ਇਸ ਮਾਇਆ ਨਾਲ) ਚੰਬੜੇ ਹੋਏ ਹਨ। (ਪਰ) ਗੁਰਮੁਖ (ਜੀਉੜੇ ਜਿਹਨਾਂ ਨੇ ਪ੍ਰਭੂ ਵਿਚ ਆਪਣੀ) ਲਿਵ ਲਾਈ ਹੈ (ਉਹ ਮਾਇਆ ਮੋਹ ਤੋਂ ਸਦਾ) ਨਿਰਲੇਪ ਰਹਿੰਦੇ ਹਨ ।੫।

(ਹੇ ਭਾਈ ! ਇਹ ਮਾਇਆ ਮੋਹ ਦਾ ਪ੍ਰਭਾਵ ਹੈ ਕਿ) ਭੇਖਧਾਰੀ (ਪੁਰਸ਼) ਲੋਕਾਂ ਨੂੰ ਠੱਗਣ ਖ਼ਾਤਰ ਕਈ ਪ੍ਰਕਾਰ ਦੇ ਭੇਖ ਕਰਦਾ ਹੈ। (ਉਸ ਦੇ) ਅੰਦਰ (ਮਾਇਆ ਲੈਣ ਦੀ) ਤ੍ਰਿਸ਼ਨਾ ਹੁੰਦੀ ਹੈ, ਹੰਕਾਰੀ ਹੋ ਕੇ (ਸਭ ਪਾਸੇ) ਫਿਰਦਾ ਰਹਿੰਦਾ ਹੈ। (ਉਹ ਆਪਣੇ) ਆਪ ਨੂੰ ਨਹੀਂ ਪਛਾਣਦਾ (ਜਿਸ ਕਰਕੇ ਮਾਨੋ ਉਸ ਨੇ ਆਪਣੀ ਜੀਵਨ) ਬਾਜ਼ੀ ਹਾਰ ਲਈ ਹੈ।੬।

(ਹੇ ਭਾਈ ! ਜੇ ਕੋਈ ਸਾਧੂਆਂ ਵਾਲੇ) ਕਪੜੇ ਪਾ ਕੇ ਚਤੁਰਾਈ ਵਾਲੀਆਂ ਗਲਾਂ ਕਰੇ (ਤਾਂ ਸਮਝੋ ਕਿ) ਉਹ ਮਾਇਆ ਦੇ ਮੋਹ ਵਿੱਚ (ਫਸਿਆ ਹੋਇਆ ਹੈ ਅਤੇ ਮਾਇਆ) ਉਸ ਨੂੰ ਬਹੁਤ

ਭਰਮ ਵਿੱਚ ਭੁਲਾਈ (ਰਖਦੀ ਹੈ)। (ਅਜਿਹਾ ਭੇਖੀ) ਗੁਰੂ ਦੀ ਸੇਵਾ ਤੋਂ ਬਿਨਾਂ ਬਹੁਤ ਦੁੱਖ ਪਾਉਂਦਾ ਹੈ।੭।

(ਜਿਹੜੇ ਮਨੁੱਖ ਪ੍ਰਭੂ ਦੇ) ਨਾਮ ਵਿਚ ਰੰਗੇ (ਹੋਏ ਹਨ, ਉਹ) ਸਦਾ ਹੀ ਵੈਰਾਗਵਾਨ ਰਹਿੰਦੇ ਹਨ। ਗ੍ਰਿਹਸਤੀ-(ਜੀਵਨ) ਵਿਚ ਵਿਚਰਦਿਆਂ (ਉਨ੍ਹਾਂ ਦੀ) ਸੁਰਤਿ (ਸਤਿਸਰੂਪ) ਵਿਚ ਲਗੀ ਰਹਿੰਦੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜੋ ਮਨੁੱਖ) ਸਤਿਗੁਰੂ ਨੂੰ ਸੇਂਵਦੇ (ਸਿਮਰਦੇ) ਹਨ, ਉਹ ਵੱਡੇ ਭਾਗਾਂ ਵਾਲੇ ਹਨ ।੮।੩।

## ਸਾਰੰਸ਼ ਅਤੇ ਸਿਧਾਂਤ

ਇਸ ਅਸ਼ਟਪਦੀ ਵਿਚ ਵੀ ਵਾਦ-ਵਿਵਾਦ ਕਰਨ ਵਾਲੇ ਪੰਡਿਤ ਤਾਈ ਇਹ ਉਪਦੇਸ਼ ਦਿਤਾ ਗਿਆ ਹੈ ਕਿ ਹੇ ਭਾਈ ! ਤੂੰ ਰਾਮ ਦਾ ਨਾਮ ਪੜ੍ਹ ਪਰ ਨਿਰਾ ਰਟਾ ਨਾ ਲਾ ਕੁਝ ਆਪਣੇ ਮਨ ਅੰਦਰ ਵੀ ਵਸਾ। ਗੁਰੂ ਦੀ ਕਿਰਪਾ ਨਾਲ ਹਉਮੈ ਦੀ ਮੈਲ ਦੂਰ ਕਰ। ਇਹ ਮੈਲ ਤੀਰਥਾਂ ਉਤੇ ਨ੍ਹਾਤਿਆਂ ਨਹੀਂ ਉਤਰਦੀ- ''ਤੀਰਥ ਨਾਇ, ਨ ਉਤਰਸਿ ਮੈਲੁ'' (ਪੰਨਾ ੮੨੦)। ਗੁਰੂ ਦੇ ਸ਼ਬਦ ਦੁਆਰਾ ਸਚ ਵਿਚ ਆਪਣੀ ਸੁਰਤਿ ਜੋੜਨੀ ਜੀਵਨ-ਜੁਗਤੀ ਦੀ ਸਚੀ ਸੇਧ ਹੈ।

ਵੈਰਾਗੀ ਤੇ ਤਿਆਗੀ ਅਨੇਕ ਪ੍ਰਕਾਰ ਦਾ ਵੇਸ ਕਰਦੇ ਹਨ, ਪਰ ਉਨ੍ਹਾਂ ਦੇ ਅੰਦਰੋਂ ਮਾਇਆ ਦੀ ਤ੍ਰਿਸ਼ਨਾ ਨਹੀਂ ਮਰਦੀ। ਸਚੇ ਬੈਰਾਗੀ ਓਹ ਹਨ ਜੋ ਨਾਮ ਵਿਚ ਰੰਗੇ ਹੋਏ ਹਨ। ਉਨ੍ਹਾਂ ਲਈ ਜਿਹੋ ਜਿਹਾ ਘਰ ਹੈ ਓਹੋ ਜਿਹਾ ਬਾਹਰ ਹੈ। ਲੋੜ ਹੈ ਸਤਿਗੁਰੂ ਦੀ ਸੇਵਾ ਕਰਨ ਦੀ। ਜੋ ਸੇਵਾ ਕਰਦੇ ਹਨ, ਓਹੀ ਵਡੇ ਭਾਗਾਂ ਵਾਲੇ ਹਨ। ਇਸ ਸ਼ਬਦ ਵਿਚ ''ਇਸੁ ਜੁਗ ਕਾ ਧਰਮੁ ਪੜਹੁ ਤੁਮ ਭਾਈ'' ਵਾਲੀ ਪੰਗਤੀ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ ੬੬੬ ਉਤੇ ''ਕਲਿਜੁਗ ਕਾ ਧਰਮ ਕਹਹੁ ਤੁਮ ਭਾਈ'' ਵਾਲੀ ਪੰਕਤੀ, ਦੋਹਾਂ ਤੋਂ ਹੀ ਜੀਵਨ ਸਿਖਿਆ ਪ੍ਰਾਪਤ ਹੁੰਦੀ ਹੈ। ਗੁਰੂ ਸਾਹਿਬ ਦਾ ਮਨੋਰਥ ਜਗਿਆਸੂਆਂ ਨੂੰ ਕਰਮ ਕਾਂਡਾਂ ਤੋਂ ਹਟਾ ਕੇ ਕਰਤਾ ਪੁਰਖ ਜੀ ਦੇ ਚਰਨਾਂ ਦੀ ਲਿਵ ਵਿਚ ਲਾਉਣਾ ਹੈ। ਭਾਈ ਸਾਹਿਬ ਗੁਰਦਾਸ ਜੀ ਨੇ ਵੀ ਕਲਜੁਗ ਬਾਰੇ ਆਪਣੀ ਰਚਨਾ ਵਿੱਚ ਇਉਂ ਜ਼ਿਕਰ ਕੀਤਾ ਹੈ :-

**ਕਲਜੁਗ ਕੀ ਸੁਣ ਸਾਧਨਾਂ, ਕਰਮ ਕਿਰਤ ਕੀ ਚਲੈ ਨ ਕਾਈ ॥**
**ਬਿਨਾ ਭਜਨ ਭਗਵਾਨ ਕੇ, ਭਾਉ ਭਗਤਿ ਬਿਨ ਠੌਰ ਨ ਥਾਈ॥[ਵਾਰ ੧-੧੬**

**ਗਉੜੀ ਮਹਲਾ ੩ ॥ ਬ੍ਰਹਮਾ ਮੂਲੁ, ਵੇਦ ਅਭਿਆਸਾ ॥ ਤਿਸ ਤੇ ਉਪਜੇ, ਦੇਵ ਮੋਹ ਪਿਆਸਾ ॥ ਤ੍ਰੈ ਗੁਣ ਭਰਮੇ, ਨਾਹੀ ਨਿਜ ਘਰਿ ਵਾਸਾ ॥ ੧ ॥ ਹਮ ਹਰਿ ਰਾਖੇ, ਸਤਿਗੁਰੂ ਮਿਲਾਇਆ ॥ ਅਨਦਿਨੁ ਭਗਤਿ, ਹਰਿ ਨਾਮੁ ਦ੍ਰਿੜਾਇਆ ॥ ੧ ॥ ਰਹਾਉ ॥ ਤ੍ਰੈ ਗੁਣ ਬਾਣੀ ਬ੍ਰਹਮ, ਜੰਜਾਲਾ ॥ ਪੜਿ ਵਾਦੁ ਵਖਾਣਹਿ, ਸਿਰਿ ਮਾਰੇ ਜਮਕਾਲਾ/ ॥ ਤਤੁ ਨ ਚੀਨਹਿ, ਬੰਨਹਿ ਪੰਡ ਪਰਾਲਾ ॥ ੨ ॥ ਮਨਮੁਖ ਅਗਿਆਨਿ, ਕੁਮਾਰਗਿ ਪਾਏ ॥ ਹਰਿ**

**ਨਾਮੁ ਬਿਸਾਰਿਆ, ਬਹੁ ਕਰਮੁ ਦ੍ਰਿੜਾਏ ॥ ਭਵਜਲਿ ਡੂਬੇ, ਦੂਜੈ ਭਾਏ ॥ ੩ ॥ ਮਾਇਆ ਕਾ ਮੁਹਤਾਜੁ, ਪੰਡਿਤੁ ਕਹਾਵੈ ॥ ਬਿਖਿਆ ਰਾਤਾ, ਬਹੁਤੁ ਦੁਖੁ ਪਾਵੈ ॥ ਜਮ ਕਾ ਗਲਿ ਜੇਵੜਾ, ਨਿਤ ਕਾਲੁ ਸੰਤਾਵੈ ॥ ੪ ॥**

## ਉਚਾਰਨ ਸੇਧ

**ਬਿੰਦੀ ਸਹਿਤ :** ਵਖਾਣਹਿੰ, ਚੀਨਹਿੰ, ਬੰਨਹਿੰ।

**ਪਦ ਅਰਥ :** ਮੂਲੁ=ਮੁੱਢਲਾ। ਦੇਵ=ਦੇਵਤੇ। ਤ੍ਰੈਗੁਣ ਬਾਣੀ=ਤਿੰਨ ਗੁਣਾਂ (ਰਜੋ, ਤਮੋ, ਸਤੋ) ਵਾਲੀ ਬਾਣੀ। ਪੰਡ ਪਰਾਲਾ=ਪਰਾਲੀ ਦੀਆਂ ਪੰਡਾਂ, ਫੋਕੇ ਕਰਮ। ਕੁਮਾਰਗਿ=ਖੋਟੇ ਰਸਤੇ ਤੇ। ਮੁਹਤਾਜੁ= ਗਰਜ਼-ਮੰਦ। ਜੇਵੜਾ=ਰਸਾ, ਫਾਹਾ।

**ਅਰਥ :** ਵੇਦਾਂ ਦਾ ਅਭਿਆਸ (ਕਰਨ ਵਾਲਾ) ਮੂਲ (ਮੁੱਢਲਾ ਵਿਅਕਤੀ) ਬ੍ਰਹਮਾ ਹੈ, ਉਸ ਤੋਂ (ਅਗੇ ਜੋ) ਦੇਵਤੇ ਪੈਦਾ ਹੋਏ (ਉਨ੍ਹਾਂ ਨੂੰ ਵੀ ਮਾਇਆ) ਮੋਹ ਦੀ ਤ੍ਰਿਸ਼ਨਾ (ਲਗੀ ਰਹੀ)। (ਉਹ ਸਾਰੇ) ਰਜੋ, ਤਮੋ, ਸਤੋ (ਤਿੰਨ ਗੁਣਾਂ ਵਿਚ ਹੀ ਭਟਕਦੇ) ਫਿਰਦੇ ਰਹੇ, (ਉਨ੍ਹਾਂ ਦਾ) ਨਿਜ ਸਰੂਪ ਵਿਚ ਵਾਸਾ ਨਹੀਂ ਹੋ ਸਕਿਆ।੧।

(ਹੇ ਭਾਈ !) ਸਾਨੂੰ ਹਰੀ ਨੇ (ਆਪਣੀ ਕਿਰਪਾ ਕਰਕੇ) ਸਤਿਗੁਰੂ ਮਿਲਾ ਦਿਤਾ ਹੈ। (ਜਿਸ ਗੁਰੂ ਨੇ ਸਾਨੂੰ) ਦਿਨ ਰਾਤ ਹਰੀ ਦੀ ਭਗਤੀ (ਕਰਨ ਲਈ) ਨਾਮ ਦ੍ਰਿੜ੍ਹ ਕਰਵਾਇਆ ਹੈ (ਅਤੇ ਇਉਂ) ਤਿੰਨ ਗੁਣੀ ਮਾਇਆ-ਮੋਹ ਦੇ ਪ੍ਰਭਾਵ ਤੋਂ ਬਚਾਅ ਲਿਆ ਹੈ।੧।ਰਹਾਉ।

(ਹੇ ਭਾਈ !) ਬ੍ਰਹਮਾ ਦੀ ਤਿੰਨਾਂ ਗੁਣਾਂ ਵਾਲੀ ਬਾਣੀ ਆਲ-ਜਾਲ ਵਿਚ (ਫਸਾਉਣ ਵਾਲੀ ਹੈ)। (ਜਿਹੜੇ ਮਨੁੱਖ ਵੇਦਾਂ ਨੂੰ) ਪੜ੍ਹ ਕੇ ਵਾਦ-ਵਿਵਾਦ (ਦੀਆਂ ਗਲਾਂ) ਕਰਦੇ ਰਹਿੰਦੇ ਹਨ (ਉਨ੍ਹਾਂ ਦੇ) ਸਿਰ ਤੇ ਜਮਕਾਲ (ਡੰਡਾ) ਮਾਰਦਾ ਹੈ (ਭਾਵ ਸਜ਼ਾ ਦਿੰਦਾ ਹੈ)। (ਤਿੰਨ ਗੁਣਾਂ ਵਿਚ ਫੱਸੇ ਹੋਏ ਵੇਦ-ਅਭਿਆਸੀ) ਮੂਲ (ਪਰਮਾਤਮਾ ਨੂੰ) ਨਹੀਂ ਪਛਾਣਦੇ (ਸਗੋਂ) ਪਰਾਲੀ ਦੀਆਂ ਪੰਡਾਂ ਬੰਨਦੇ ਹਨ (ਭਾਵ ਫੋਕੇ ਕਰਮ ਕਾਂਡਾਂ ਵਿਚ ਫਸੇ ਰਹਿੰਦੇ ਹਨ)।੨।

(ਹੇ ਭਾਈ !) ਮਨਮੁਖ (ਜੀਵ) ਅਗਿਆਨ ਨੇ ਹੀ ਕੁਰਾਹੇ (ਖੋਟੇ ਰਸਤੇ ਤੇ) ਪਾਏ ਹਨ, (ਜਿਸ ਕਰਕੇ ਉਨ੍ਹਾਂ ਨੇ) ਹਰੀ ਦਾ ਨਾਮ ਭੁੱਲਾ ਦਿੱਤਾ ਹੈ (ਅਤੇ ਉਨ੍ਹਾਂ ਨੂੰ) ਕਈ ਪ੍ਰਕਾਰ ਦੇ ਕਰਮ ਦ੍ਰਿੜ੍ਹ ਕਰਵਾਏ ਹਨ। ਦ੍ਵੈਤ-ਭਾਵ ਕਰਕੇ (ਉਹ ਸੰਸਾਰ) ਭਵਜਲ ਵਿੱਚ ਡੁੱਬੇ ਰਹਿੰਦੇ ਹਨ।੩।

(ਹੇ ਭਾਈ ! ਜਿਹੜਾ ਜੀਵ) ਮਾਇਆ ਦਾ ਮੁਹਤਾਜ (ਗਰਜ਼ ਮੰਦ) ਹੈ (ਉਹ ਆਪਣੇ ਆਪ ਨੂੰ) ਪੰਡਿਤ (ਵਿਦਵਾਨ) ਸਦਾਉਂਦਾ ਹੈ। (ਉਹ) ਮਾਇਆ (ਅਤੇ ਵਿਸ਼ੇ ਵਿਕਾਰਾਂ ਵਿੱਚ) ਰੱਤਾ ਹੋਇਆ, ਬਹੁਤ ਦੁੱਖ ਪਾਉਂਦਾ ਹੈ। (ਇਸੇ ਕਾਰਨ ਅੰਤ ਸਮੇਂ ਉਸ ਦੇ) ਗਲ ਵਿੱਚ ਜਮ ਦਾ ਫਾਹਾ (ਪੈਂਦਾ ਹੈ ਅਤੇ) ਉਸ ਨੂੰ ਸਦਾ ਹੀ ਕਾਲ ਦੁਖ ਦਿੰਦਾ ਰਹਿੰਦਾ ਹੈ।੪।

**ਗੁਰਮੁਖਿ ਜਮਕਾਲੁ ਨੇੜਿ ਨ ਆਵੈ ॥ ਹਉਮੈ ਦੂਜਾ, ਸਬਦਿ ਜਲਾਵੈ ॥ ਨਾਮੇ ਰਾਤੇ, ਹਰਿਗੁਣ ਗਾਵੈ ॥ ੫ ॥ ਮਾਇਆ ਦਾਸੀ, ਭਗਤਾ ਕੀ ਕਾਰ ਕਮਾਵੈ ॥ ਚਰਣੀ ਲਾਗੈ, ਤਾ ਮਹਲੁ ਪਾਵੈ ॥ ਸਦ ਹੀ ਨਿਰਮਲੁ, ਸਹਜਿ ਸਮਾਵੈ ॥੬॥ ਹਰਿ ਕਥਾ ਸੁਣਹਿ, ਸੇ ਧਨਵੰਤ ਦਿਸਹਿ ਜੁਗ ਮਾਹੀ ॥ ਤਿਨ ਕਉ ਸਭਿ ਨਿਵਹਿ, ਅਨਦਿਨੁ ਪੂਜ ਕਰਾਹੀ ॥ ਸਹਜੇ ਗੁਣ ਰਵਹਿ ਸਾਚੇ ਮਨ ਮਾਹੀ ॥੭॥ ਪੂਰੈ ਸਤਿਗੁਰਿ, ਸਬਦੁ ਸੁਣਾਇਆ॥ ਤ੍ਰੈਗੁਣ ਮੇਟੇ, ਚਉਥੈ ਚਿਤੁ ਲਾਇਆ ॥ ਨਾਨਕ, ਹਉਮੈ ਮਾਰਿ, ਬ੍ਰਹਮ ਮਿਲਾਇਆ ॥ ੮ ॥ ੪ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਭਗਤਾਂ, ਸੁਣਹਿੰ, ਮਾਹੀਂ, ਨਿਵਹਿੰ, ਕਰਾਹੀਂ, ਰਵਹਿੰ।

**ਪਦ ਅਰਥ** : ਧਨਵੰਤ=ਧਨਵਾਨ ।

**ਅਰਥ** : (ਹੇ ਭਾਈ ! ਜੋ) ਗੁਰਮੁਖ (ਜੀਵ) ਹੈ (ਉਸ ਦੇ) ਨੇੜੇ ਜਮਕਾਲ ਨਹੀਂ ਆਉਂਦਾ। (ਕਿਉਂਕਿ ਉਹ ਆਪਣੇ ਅੰਦਰੋਂ) ਹਉਮੈ (ਅਤੇ) ਦੂਜਾ (ਭਾਉ ਗੁਰੂ ਦੇ) ਸ਼ਬਦ ਦੁਆਰਾ ਸਾੜ ਦਿੰਦਾ ਹੈ। (ਉਹ) ਨਾਮ ਵਿੱਚ ਰੱਤਾ ਹੋਇਆ ਹਰੀ ਦੇ ਗੁਣ ਗਾਉਂਦਾ ਹੈ ।੫।

(ਹੇ ਭਾਈ !) ਮਾਇਆ, (ਗੁਰਮੁਖਾਂ) ਦੀ ਦਾਸੀ (ਸੇਵਕਾ) ਬਣ ਕੇ ਉਨ੍ਹਾਂ ਭਗਤਾਂ (ਜਨਾਂ) ਦੀ ਸੇਵਾ ਕਰਦੀ ਹੈ (ਭਾਵ ਉਨ੍ਹਾਂ ਦੀਆਂ ਲੋੜਾਂ ਪੂਰੀ ਕਰਦੀ) ਹੈ। (ਜਿਹੜਾ ਜੀਵ ਭਗਤਾਂ ਦੀ) ਚਰਣੀ ਲਗੇ ਤਾਂ (ਉਹ ਪ੍ਰਭੂ ਦਾ) ਮਹਲ (ਭਾਵ ਨੇੜ) ਪ੍ਰਾਪਤ ਕਰ ਸਕਦਾ ਹੈ, (ਵਰਨਾ ਖ਼ਜਲ ਖ਼ੁਆਰ ਹੁੰਦਾ ਰਹਿੰਦਾ ਹੈ)। (ਰਬੀ-ਭਗਤ) ਹਮੇਸ਼ਾਂ ਨਿਰਮਲ ਰਹਿੰਦਾ ਹੈ (ਅਤੇ) ਸਹਜ (ਅਵਸਥਾ) ਵਿੱਚ ਲੀਨ ਹੋ ਜਾਂਦਾ ਹੈ ।੬।

(ਹੇ ਭਾਈ ! ਜਿਹੜੇ ਜਗਿਆਸੂ) ਹਰੀ ਦੀ ਕਥਾ ਸੁਣਦੇ ਹਨ ਉਹ (ਇਸ) ਕਲਿਜੁਗ ਵਿਚ ਧਨਵਾਨ ਦਿਸਦੇ ਹਨ। ਉਨ੍ਹਾਂ ਨੂੰ ਸਾਰੇ ਨਮਸਕਾਰ ਕਰਦੇ ਹਨ (ਭਾਵ ਸਤਿਕਾਰ ਕਰਦੇ ਹਨ ਕਿਉਂਕਿ ਉਹ) ਦਿਨ ਰਾਤ (ਪ੍ਰਭੂ ਦੀ) ਪੂਜਾ ਕਰਦੇ ਹਨ ਅਤੇ (ਉਹ) ਸਹਜ ਨਾਲ (ਭਾਵ ਸੁਭਾਵਕ ਹੀ ਆਪਣੇ) ਮਨ ਵਿੱਚ ਸਚੇ (ਪ੍ਰਭੂ ਦੇ) ਗੁਣ ਗਾਉਂਦੇ ਹਨ ।੭।

(ਹੇ ਭਾਈ ! ਜਿਸ ਨੂੰ) ਪੂਰੇ ਸਤਿਗੁਰੂ ਨੇ ਸ਼ਬਦ (ਨਾਮ-ਮੰਤਰ) ਸੁਣਾ ਦਿੱਤਾ ਹੈ। (ਉਸ ਨੇ) ਤਿੰਨੇ ਗੁਣ (ਰਜੋ, ਤਮੋ, ਸਤੋ) ਦੂਰ ਕਰਕੇ ਚਉਥੇ (ਤੁਰੀਆ ਪਦ) ਵਿਚ (ਆਪਣਾ) ਚਿਤ ਜੋੜ ਲਿਆ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਸਤਿਗੁਰੂ ਨੇ ਉਸ ਦੀ) ਹਉਮੈ ਮਾਰ ਕੇ (ਉਸ ਨੂੰ) ਪਾਰਬ੍ਰਹਮ ਦਾ ਮੇਲ ਕਰਵਾ ਦਿੱਤਾ ਹੈ ।੮।੪।

# ਸਾਰੰਸ਼ ਅਤੇ ਸਿਧਾਂਤ

ਬ੍ਰਹਮਾ ਜਿਸ ਨੇ ਵੇਦ ਉਚਾਰੇ ਦਸੇ ਜਾਂਦੇ ਹਨ, ਉਹ ਤ੍ਰੈਗੁਣਾਂ ਤੋਂ ਉਪਰ ਨਹੀਂ ਉਠ ਸਕਿਆ। ਤੇਤੀ ਕ੍ਰੋੜ ਦੇਵਤੇ ਵੀ ਤ੍ਰੈਗੁਣੀ ਮਾਇਆ ਦੇ ਵਸ ਵਿਚ ਹਨ। ਜੇ ਬ੍ਰਹਮਾ ਤ੍ਰੈਗੁਣ ਅਧੀਨ ਹੈ ਤਾਂ ਉਸ ਦੇ ਉਚਾਰੇ ਵੇਦ ਜੀਵ ਨੂੰ ਕਿਵੇਂ ਤ੍ਰੈਗੁਣੀ ਮਾਇਆ ਤੋਂ ਉਪਰ ਉਠਾ ਸਕਦੇ ਹਨ?

ਸ੍ਰੀ ਗੁਰੂ ਅਮਰਦਾਸ ਜੀ, ਸਤਿਗੁਰੂ ਨਾਨਕ ਦੇਵ ਜੀ ਤੋਂ ਬਲਿਹਾਰਨੇ ਜਾਂਦੇ ਹਨ, ਜਿਨ੍ਹਾਂ ਨੇ ਬ੍ਰਹਮੇ ਦੀ ਬਾਣੀ ਦੀ ਮੂਲਕ ਕਮਜ਼ੋਰੀ ਦਾ ਗਿਆਨ ਕਰਵਾ ਕੇ ਇਸ ਨਾਲ ਸਬੰਧਤ ਵਾਦ-ਵਿਵਾਦ ਵਾਲੀ ਖਲਜਗਨ ਤੋਂ ਸਾਨੂੰ ਬਚਾਅ ਲਿਆ ਹੈ ਅਤੇ ਨਾਮ ਦ੍ਰਿੜ੍ਹ ਕਰਾ ਕੇ ਪ੍ਰਭੂ ਦੀ ਇਕ-ਰਸ ਪ੍ਰੇਮਾ-ਭਗਤੀ ਵਿੱਚ ਲੀਨ ਕਰ ਦਿੱਤਾ ਹੈ।

ਜੋ ਲੋਕ ਇਹ ਪ੍ਰਚਾਰਦੇ ਆ ਰਹੇ ਹਨ ਕਿ ਸਤਿਗੁਰੂ ਨਾਨਕ ਦੇਵ ਜੀ ਨੇ ਹਿੰਦੂ ਵੇਦਾਂ ਸ਼ਾਸਤਰਾਂ ਤੋਂ ਨਕਲ ਮਾਰ ਕੇ ਉਹੀ ਗਲ ਆਪਣੀ ਬੋਲ ਵਿੱਚ ਪਰਗਟ ਕੀਤੀ ਹੈ ਕੰਨ ਖੋਲ੍ਹ ਕੇ ਸੁਣ ਲੈਣ। ਇਸ ਸ਼ਬਦ ਦਾ ਅਧਿਐਨ ਕਰਕੇ ਹਿੰਦੂਆਂ ਦੇ ਵੇਦ-ਸ਼ਾਸਤਰੀ ਵਿਰਸੇ ਦੀ ਮੂਲਕ ਕਮਜ਼ੋਰੀ ਦਾ ਗਿਆਨ ਹੋ ਜਾਂਦਾ ਹੈ ਕਿ ਬ੍ਰਾਹਮਣੀ ਵਰਗ ਪ੍ਰਭੂ-ਨਾਮ ਤੋਂ ਸਖਣਾ ਹੋਣ ਕਰਕੇ ਥੋਥਾ ਹੈ ਇਹ ਅਤੇ ਪ੍ਰਭੂ-ਰੰਗ ਵਿੱਚ ਰੰਗੇ ਹੋਏ ਭਗਤ ਜਨਾ ਦੀ ਕਦੇ ਵੀ ਬਰਾਬਰੀ ਨਹੀਂ ਕਰ ਸਕਦਾ। ਬ੍ਰਹਮਾ ਦੀ ਰਚੀ ਹੋਈ ਬਾਣੀ ਤਿੰਨ ਗੁਣਾਂ ਨੂੰ ਹੀ ਬਿਆਨ ਕਰਦੀ ਹੈ, ਇਸ ਲਈ ਬ੍ਰਹਮਾ ਤੇ ਉਸ ਦੇ ਸਾਥੀ ਪ੍ਰਲੋ ਸਮੇਂ ਮਰ ਜਾਂਦੇ ਹਨ, ਉਤਪਤੀ ਵੇਲੇ ਫਿਰ ਜੰਮ ਪੈਂਦੇ ਹਨ।

ਸ੍ਰੀ ਗੁਰੂ ਅਮਰਦਾਸ ਜੀ ਨੇ ਆਪਣੇ ਜੀਵਨ ਦਾ ਵੱਡਾ ਹਿੱਸਾ ਬ੍ਰਾਹਮਣੀ ਆਚਰਨ ਦੇ ਅਧਿਐਨ ਕਰਦਿਆਂ ਗੁਜ਼ਾਰਿਆ ਸੀ, ਜਿਸਦੇ ਫਲਸਰੂਪ ਆਪ ਜੀ ਨੇ ਸਾਨੂੰ ਲੋੜੀਂਦੀ ਜਾਣਕਾਰੀ ਬਖ਼ਸ਼ ਕੇ ਸੁਮਾਰਗ ਤੇ ਪਾਇਆ ਹੈ। ਆਓ, ਅਸੀਂ ''ਬਾਣੀਆ ਸਿਰਿ ਬਾਣੀ'' ਦੇ ਲੜ ਲਗ ਕੇ ਆਪਣਾ ਜਨਮ ਸਫਲ ਕਰੀਏ।

**ਗਉੜੀ ਮਹਲਾ ੩ ॥ ਬ੍ਰਹਮਾ ਵੇਦੁ ਪੜੈ, ਵਾਦੁ ਵਖਾਣੈ ॥ ਅੰਤਰਿ ਤਾਮਸੁ, ਆਪੁ ਨ ਪਛਾਣੈ ॥ ਤਾ ਪ੍ਰਭੁ ਪਾਏ, ਗੁਰ ਸਬਦੁ ਵਖਾਣੈ ॥ ੧ ॥ ਗੁਰ ਸੇਵਾ ਕਰਉ, ਫਿਰਿ ਕਾਲੁ ਨ ਖਾਇ ॥ ਮਨਮੁਖ ਖਾਧੇ, ਦੂਜੈ ਭਾਇ ॥ ੧ ॥ ਰਹਾਉ ॥ ਗੁਰਮੁਖਿ, ਪ੍ਰਾਣੀ ਅਪਰਾਧੀ ਸੀਧੇ ॥ ਗੁਰ ਕੈ ਸਬਦਿ, ਅੰਤਰਿ ਸਹਜਿ ਰੀਧੇ ॥ ਮੇਰਾ ਪ੍ਰਭੁ ਪਾਇਆ, ਗੁਰ ਕੈ ਸਬਦਿ ਸੀਧੇ ॥੨॥ ਸਤਿਗੁਰਿ ਮੇਲੇ, ਪ੍ਰਭਿ ਆਪਿ ਮਿਲਾਏ ॥ ਮੇਰੇ ਪ੍ਰਭ ਸਾਚੇ ਕੈ ਮਨਿ ਭਾਏ ॥ ਹਰਿਗੁਣ ਗਾਵਹਿ, ਸਹਜਿ ਸੁਭਾਏ ॥੩॥ ਬਿਨੁ ਗੁਰ ਸਾਚੇ, ਭਰਮਿ ਭੁਲਾਏ ॥ ਮਨਮੁਖ**

**ਅੰਧੇ, ਸਦਾ ਬਿਖੁ ਖਾਏ ॥ ਜਮ ਡੰਡੁ ਸਹਹਿ, ਸਦਾ ਦੁਖੁ ਪਾਏ ॥੪॥**

## ਉਚਾਰਨ ਸੇਧ

**ਬਿੰਦੀ ਸਹਿਤ** : ਤਾਂ, ਗਾਵਹਿਂ, ਸਹਹਿਂ।

**ਪਦ ਅਰਥ** : ਬ੍ਰਹਮਾ=ਜੋ ਵੇਦਾਂ ਦਾ ਰਚਿਤਾ ਆਖਿਆ ਜਾਂਦਾ ਹੈ। ਵਾਦੁ=ਝਗੜਾ, ਚਰਚਾ। ਵਖਾਣੈ=ਵਰਨਣ ਕਰਦਾ ਹੈ। ਤਾਮਸੁ=ਕ੍ਰੋਧ। ਸੀਧੇ=ਸੁਧਰ ਗਏ, ਸਫਲ ਹੋ ਗਏ। ਰੀਧੇ=ਰੀਝੇ, ਪ੍ਰਸੰਨ ਹੋ ਗਏ।

**ਅਰਥ** : ਬ੍ਰਹਮਾ ਦਾ (ਉਪਾਸ਼ਕ) ਵੇਦ ਪੜ੍ਹਦਾ ਹੈ, (ਅਤੇ) ਝਗੜਾ ਪੈਦਾ ਕਰਨ ਵਾਲੀਆਂ ਗੱਲਾਂ ਦਾ ਵਰਨਣ ਕਰਦਾ ਹੈ। (ਉਹ ਬਾਹਰਮੁਖੀ ਪਾਠ ਕਰਦਾ ਹੈ ਪਰ ਉਸ ਦੇ ਮਨ) ਅੰਦਰ ਕ੍ਰੋਧ ਹੁੰਦਾ ਹੈ (ਜਿਸ ਕਰਕੇ ਉਹ) ਆਪਣਾ-ਆਪਾ ਵੀ ਨਹੀਂ ਪਛਾਣ ਸਕਦਾ। (ਜਦ ਉਹ) ਗੁਰੂ ਦਾ ਸ਼ਬਦ ਉਚਾਰਦਾ (ਅਥਵਾ ਵੀਚਾਰਦਾ ਹੈ) ਤਦ (ਉਹ) ਪ੍ਰਭੂ (ਦਰਸ਼ਨ ਮਿਲਾਪ) ਪ੍ਰਾਪਤ ਕਰਦਾ ਹੈ।੧।

(ਹੇ ਭਾਈ!) ਗੁਰੂ ਦੀ ਸੇਵਾ ਕਰੋ ਫਿਰ (ਤੁਹਾਨੂੰ) ਕਾਲ ਨਹੀਂ ਖਾ ਸਕੇਗਾ। (ਜੋ) ਮਨਮੁਖ ਹਨ (ਉਹ) ਦ੍ਵੈਤ-ਭਾਵ ਵਿੱਚ (ਰਚੇ ਹੋਣ ਕਰਕੇ ਗੁਰੂ ਦੀ ਸੇਵਾ ਤੋਂ ਸਖਣੇ ਹਨ, ਜਿਸ ਕਰਕੇ ਕਾਲ ਨੇ) ਖਾ ਲਏ ਹਨ।੧।ਰਹਾਉ।

(ਕਈ) ਪ੍ਰਾਣੀ (ਜੋ) ਗੁਨਾਹਗਾਰ ਸਨ (ਉਹ) ਗੁਰੂ ਦੀ ਰਾਹੀਂ ਸਫਲ (ਜੀਵਨ ਵਾਲੇ) ਹੋ ਗਏ (ਭਾਵ ਉਨ੍ਹਾਂ ਦੇ ਜੀਵਨ ਸਵਰ ਗਏ)। ਗੁਰੂ ਦੇ ਸ਼ਬਦ ਦੁਆਰਾ (ਓਹ) ਅੰਤਰ-ਆਤਮੇ ਸਹਜ (ਅਵਸਥਾ) ਵਿਚ ਰੀਝ ਗਏ। (ਉਨ੍ਹਾਂ ਨੇ ਮੇਰਾ) ਪ੍ਰਭੂ ਪਾ ਲਿਆ (ਅਤੇ) ਗੁਰ ਦੇ ਸ਼ਬਦ ਦੁਆਰਾ ਸਫਲ ਹੋ ਗਏ।੨।

ਜਿਹੜੇ (ਜਗਿਆਸੂ) ਸਤਿਗੁਰੂ ਨੇ (ਆਪਣੇ ਨਾਲ) ਮੇਲੇ (ਓਹੀ) ਆਪ ਪ੍ਰਭੂ ਨੇ (ਆਪਣੇ ਨਾਲ) ਮਿਲਾ ਲਏ। (ਕਿਉਂਕਿ ਉਹ) ਮੇਰੇ ਸਚੇ ਪ੍ਰਭੂ ਦੇ ਮਨ ਵਿਚ ਚੰਗੇ ਲਗ ਗਏ। (ਉਹ ਗੁਰੂ ਪਿਆਰੇ) ਸਹਜ-ਸੁਭਾਵਿਕ ਹੀ ਹਰੀ ਦੇ ਗੁਣ ਗਾਉਂਦੇ ਹਨ।੩।

ਸਚੇ ਗੁਰੂ ਤੋਂ ਬਿਨਾਂ (ਸਾਰੇ ਮਨੁੱਖ ਮਾਇਆ ਨੇ) ਭਰਮ ਵਿੱਚ ਭੁਲਾਏ ਹੋਏ ਹਨ। ਮਨਮੁਖ ਅਗਿਆਨੀ ਸਦਾ (ਵਿਸ਼ਿਆਂ ਰੂਪੀ) ਜ਼ਹਿਰ ਹੀ ਖਾ ਰਹੇ ਹਨ। (ਇਸ ਕਰਕੇ ਉਹ) ਜਮ ਦਾ ਡੰਡ (ਸਜ਼ਾ) ਸਹਾਰਦੇ ਹਨ (ਅਤੇ) ਸਦਾ ਹੀ ਦੁੱਖ ਪਾਉਂਦੇ ਹਨ।੪।

**ਜਮੂਆ ਨ ਜੋਹੈ, ਹਰਿ ਕੀ ਸਰਣਾਈ ॥ ਹਉਮੈ ਮਾਰਿ, ਸਚਿ ਲਿਵ ਲਾਈ ॥ ਸਦਾ ਰਹੇ ਹਰਿਨਾਮਿ ਲਿਵ ਲਾਈ ॥ ੫ ॥ ਸਤਿਗੁਰੁ ਸੇਵਹਿ, ਸੇ ਜਨ ਨਿਰਮਲ ਪਵਿਤਾ ॥ ਮਨ ਸਿਉ ਮਨੁ ਮਿਲਾਇ, ਸਭੁ ਜਗੁ ਜੀਤਾ ॥ ਇਨ ਬਿਧਿ ਕੁਸਲੁ ਤੇਰੈ, ਮੇਰੇ ਮੀਤਾ ॥ ੬ ॥ ਸਤਿਗੁਰੂ ਸੇਵੇ, ਸੋ ਫਲੁ ਪਾਏ ॥ ਹਿਰਦੈ ਨਾਮੁ, ਵਿਚਹੁ ਆਪੁ ਗਵਾਏ ॥ ਅਨਹਦ ਬਾਣੀ, ਸਬਦੁ ਵਜਾਏ ॥**

**੭ ॥ ਸਤਿਗੁਰ ਤੇ, ਕਵਨੁ ਕਵਨੁ ਨ ਸੀਧੋ, ਮੇਰੇ ਭਾਈ ॥ ਭਗਤੀ ਸੀਧੇ, ਦਰਿ ਸੋਭਾ ਪਾਈ ॥ ਨਾਨਕ, ਰਾਮਨਾਮਿ ਵਡਿਆਈ ॥ ੮ ॥ ੫ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਸੇਵਹਿੰ, ਵਿਚਹੁੰ।

**ਪਦ ਅਰਥ** : ਨ ਜੋਹੈ=ਨਹੀਂ ਤਕ ਸਕਦਾ। ਕੁਸਲੁ=ਅਨੰਦ। ਸੀਧੋ=ਸਫਲ ਹੋਇਆ।

**ਅਰਥ** : (ਜਿਹੜਾ ਜੀਵ) ਹਰੀ ਦੀ ਸ਼ਰਣ ਵਿੱਚ (ਆ ਜਾਂਦਾ ਹੈ, ਉਸ ਵਲ) ਜਮ ਤਕ ਨਹੀਂ ਸਕਦਾ (ਕਿਉਂਕਿ ਉਸ ਨੇ) ਹਉਮੈ ਮਾਰ ਕੇ ਸਚੇ (ਨਾਮ) ਵਿਚ ਲਿਵ ਲਾਈ (ਹੁੰਦੀ) ਹੈ। (ਇਸ ਤਰ੍ਹਾਂ ਉਹ) ਸਦਾ ਹਰੀ ਦੇ ਨਾਮ ਵਿੱਚ (ਆਪਣੀ) ਸੁਰਤਿ ਜੋੜੀ (ਰਖਦਾ ਹੈ)।੫।

(ਜਿਹੜੇ ਜਗਿਆਸੂ) ਸਤਿਗੁਰੂ ਨੂੰ ਸੇਂਵਦੇ (ਸਿਮਰਦੇ) ਹਨ, ਉਹ ਜਨ ਨਿਰਮਲ ਤੇ ਪਵਿਤਰ ਹਨ। (ਉਨ੍ਹਾਂ ਨੇ ਆਪਣਾ) ਮਨ (ਸਤਿਗੁਰੂ) ਦੇ ਨਾਲ ਮਿਲਾ ਕੇ (ਭਾਵ ਇਕਮਿਕ ਹੋ ਕੇ) ਸਾਰਾ ਸੰਸਾਰ ਜਿਤ ਲਿਆ ਹੈ। ਹੇ ਮੇਰੇ ਮਿੱਤਰ ! ਇਸ ਤਰੀਕੇ ਨਾਲ ਹੀ ਤੇਰੇ (ਹਿਰਦੇ) ਅੰਦਰ ਵੀ ਖ਼ੁਸ਼ੀ ਆ ਸਕਦੀ ਹੈ ।੬।

(ਤੱਤ ਇਹ ਹੈ ਕਿ ਜਿਹੜਾ ਜੀਵ) ਸਤਿਗੁਰੂ ਨੂੰ ਸੇਵੇਗਾ (ਸਿਮਰੇਗਾ) ਉਹ (ਮਨ-ਬੰਛਤ) ਫਲ ਪਾ ਲਵੇਗਾ। (ਜਿਹੜਾ ਆਪਣੇ) ਅੰਦਰੋਂ ਅਪਣਤ (ਹੰਕਾਰ) ਦੂਰ ਕਰੇਗਾ (ਉਸ ਦੇ) ਹਿਰਦੇ ਵਿੱਚ ਨਾਮ (ਵਸ ਜਾਵੇਗਾ)। (ਉਹ) ਅਨਹਦ ਬਾਣੀ ਦੁਆਰਾ ਸ਼ਬਦ ਰੂਪੀ (ਨਾਦ) ਵਜਾਏਗਾ (ਭਾਵ ਦਸਮ ਦੁਆਰ ਵਿੱਚ ਸਹਜ ਅਵਸਥਾ ਦਾ ਰੰਗ ਮਾਣੇਗਾ)।੭।

ਹੇ ਮੇਰੇ ਭਾਈ ! ਸਤਿਗੁਰੂ ਪਾਸੋਂ ਕਿਹੜਾ ਕਿਹੜਾ (ਅਪਰਾਧੀ) ਸੀਧੋ (ਸਿਧਾ ਭਾਵ ਸਫਲ) ਨਹੀਂ ਹੋਇਆ? (ਜੋ ਵੀ) ਭਗਤੀ ਕਰ ਕੇ ਸੁਧਰ ਗਏ ਹਨ (ਉਨ੍ਹਾਂ ਨੇ ਹੀ ਸਚੇ ਪ੍ਰਭੂ ਦੇ) ਦਰ ਉਤੇ ਸੋਭਾ ਪ੍ਰਾਪਤ ਕੀਤੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਰਾਮ ਦੇ ਨਾਮ ਦੁਆਰਾ (ਹੀ ਹਰੇਕ ਜੀਵ ਨੇ) ਵਡਿਆਈ ਪ੍ਰਾਪਤ ਕੀਤੀ ਹੈ ।੮।੫।

## ਸਾਰੰਸ਼ ਅਤੇ ਸਿਧਾਂਤ

ਬ੍ਰਹਮਾ ਵੇਦ ਪੜ੍ਹਦਾ ਰਿਹਾ ਉਸ ਦੇ ਮਨ ਵਿਚੋਂ ਤਾਮਸ (ਕ੍ਰੋਧ) ਅਤੇ ਅਹੰਕਾਰ ਨਹੀਂ ਗਏ :-

ੳ- **ਸਨਕ ਸਨੰਦ ਅੰਤੁ ਨਹੀ ਪਾਇਆ ॥**
**ਬੇਦ ਪੜੇ ਪੜਿ ਬ੍ਰਹਮੇ ਜਨਮੁ ਗਵਾਇਆ ॥** [ਪੰਨਾ ੪੭੮

ਅ- **ਬ੍ਰਹਮੈ ਗਰਬੁ ਕੀਆ, ਨਹੀ ਜਾਨਿਆ॥ ਬੇਦ ਕੀ ਬਿਪਤਿ ਪੜੀ, ਪਛੁਤਾਨਿਆ॥**[ਪੰ. ੨੨੪

ਵੇਦ ਬਾਣੀ ਨੇ ਭਾਰਤੀ ਧਰਮ ਚਿੰਤਨ ਦੇ ਖੇਤਰ ਵਿਚ ਵੱਡੇ ਪੈਮਾਨੇ ਤੇ ਵਾਦ-ਵਿਵਾਦ ਨੂੰ ਜਨਮ ਦਿੱਤਾ। ਵੇਦਾਂ ਦੇ ਭਾਸ਼ਯ ਲਿਖੇ ਗਏ, ਫਿਰ ਉਪਨਿਸ਼ਦਾਂ ਦਾ ਜਨਮ ਹੋਇਆ, ਜੋ ਬਾਅਦ ਵਿੱਚ ਵੇਦਾਂਤ ਦੇ ਨਾਮ ਨਾਲ ਪ੍ਰਸਿਧ ਹੋਏ। ਬੁੱਧ ਤੇ ਜੈਨ ਮਤਿ ਇਸੇ ਹੀ ਵਾਦ-ਵਿਵਾਦ ਤੋਂ ਉਭਰੇ। ਇਹ ਸਭ ਕੁਝ

ਇਸ ਲਈ ਹੋਇਆ ਕਿਉਂਕਿ ਵੇਦਾਂ ਦਾ ਕਰਤਾ ਆਪ ਹੰਕਾਰਿਆ ਹੋਇਆ ਸੀ ਤੇ ਉਸ ਦੀ ਰਚੀ ਬਾਣੀ ਵਾਦ-ਵਿਵਾਦ ਦਾ ਵਿਸ਼ਾ ਬਣ ਗਈ। ਜਿਹੋ ਜਿਹਾ ਗੁਰੂ ਹੋਵੇ, ਅਗੋਂ ਚੇਲਿਆਂ ਨੇ ਵੀ ਉਹੋ ਜਿਹੀ ਕਿਰਿਆ ਕਰਨੀ ਹੋਈ, ਗੁਰਬਾਣੀ ਦਾ ਫੁਰਮਾਨ ਹੈ :-

੧. **ਗੁਰੂ ਜਿਨਾ ਕਾ ਅੰਧੁਲਾ, ਸਿਖ ਭੀ ਅੰਧੇ ਕਰਮ ਕਰੇਨਿ ॥** [ਪੰਨਾ ੯੫੧

੨. **ਗੁਰੂ ਜਿਨਾ ਕਾ ਅੰਧੁਲਾ, ਚੇਲੇ ਨਾਹੀ ਠਾਉ ॥** [ਪੰਨਾ ੫੮

ਸੋ, ਗੁਰੂ ਫੁਰਮਾਨ ਅਨੁਸਾਰ ਬ੍ਰਹਮੇ ਦੇ ਸਾਰੇ ਪੈਰੋਕਾਰ ਅਜ ਭੀ ਭਰਮ ਭੁਲੇਖੇ ਅਤੇ ਵਾਦ-ਵਿਵਾਦ ਵਿੱਚ ਕੀਮਤੀ ਸਮਾਂ ਗੁਆ ਰਹੇ ਹਨ। ਸ਼ਬਦ ਦਾ ਸਿਧਾਂਤ ਇਹ ਹੈ ਕਿ ਜੀਵਨ-ਸਫਲਤਾ ਸਤਿਗੁਰੂ ਸਚੇ ਪਾਤਿਸ਼ਾਹ ਤੋਂ ਪ੍ਰਾਪਤ ਹੁੰਦੀ ਹੈ ਕਿਉਂਕਿ ਸੱਚਾ ਗੁਰੂ ਪ੍ਰਭੂ ਦੇ ਨਾਮ ਭਗਤੀ ਵਿੱਚ ਲਾ ਕੇ ਇਸ ਬਿਖ਼ਮ ਸਾਗਰ ਤੋਂ ਤਾਰ ਲੈਂਦਾ ਹੈ ਅਤੇ ਜੀਵ ਰਬੀ-ਦਰਬਾਰ ਵਿੱਚ ਸੋਭਾ ਪਾਉਂਦਾ ਹੈ।

**ਗਉੜੀ ਮਹਲਾ ੩ ॥ ਤ੍ਰੈ ਗੁਣ ਵਖਾਣੈ, ਭਰਮੁ ਨ ਜਾਇ ॥ ਬੰਧਨ ਨ ਤੂਟਹਿ, ਮੁਕਤਿ ਨ ਪਾਇ ॥ ਮੁਕਤਿ ਦਾਤਾ ਸਤਿਗੁਰੁ, ਜੁਗ ਮਾਹਿ ॥ ੧ ॥ ਗੁਰਮੁਖਿ, ਪ੍ਰਾਣੀ ਭਰਮੁ ਗਵਾਇ ॥ ਸਹਜ ਧੁਨਿ ਉਪਜੈ, ਹਰਿ ਲਿਵ ਲਾਇ ॥ ੧ ॥ ਰਹਾਉ ॥ ਤ੍ਰੈ ਗੁਣ, ਕਾਲੈ ਕੀ ਸਿਰਿ ਕਾਰਾ ॥ ਨਾਮੁ ਨ ਚੇਤਹਿ ਉਪਾਵਣਹਾਰਾ ॥ ਮਰਿ ਜੰਮਹਿ, ਫਿਰਿ ਵਾਰੋ ਵਾਰਾ ॥ ੨ ॥ ਅੰਧੇ ਗੁਰੂ ਤੇ, ਭਰਮੁ ਨ ਜਾਈ ॥ ਮੂਲੁ ਛੋਡਿ, ਲਾਗੇ ਦੂਜੈ ਭਾਈ ॥ ਬਿਖੁ ਕਾ ਮਾਤਾ, ਬਿਖੁ ਮਾਹਿ ਸਮਾਈ ॥ ੩ ॥ ਮਾਇਆ ਕਰਿ ਮੂਲੁ, ਜੰਤ੍ਰ ਭਰਮਾਏ ॥ ਹਰਿ ਜੀਉ ਵਿਸਰਿਆ, ਦੂਜੈ ਭਾਏ ॥ ਜਿਸੁ ਨਦਰਿ ਕਰੇ, ਸੋ ਪਰਮਗਤਿ ਪਾਏ ॥ ੪ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਤੂਟਹਿਂ, ਮਾਹਿਂ, ਚੇਤਹਿਂ, ਜੰਮਹਿਂ।

**ਪਦ ਅਰਥ** : ਤ੍ਰੈ ਗੁਣ ਵਖਾਣੈ=ਤਿੰਨ ਗੁਣਾਂ ਦੀ ਵਿਆਖਿਆ ਕਰਦਾ ਹੈ। ਜੁਗ ਮਾਹਿ=(ਇਸ ਕਲ) ਜੁਗ ਵਿਚ। ਸਹਜ ਧੁਨਿ=ਸਹਜ ਸੁਭਾਵਿਕ ਰਹੱਸਮਈ ਧੁਨੀ। ਨ ਚੇਤਹਿ=ਨਹੀਂ ਸਿਮਰਦੇ। ਉਪਾਵਣਹਾਰਾ=ਪੈਦਾ ਕਰਨ ਵਾਲਾ। ਸਿਰਿ ਕਾਰਾ=ਸਿਰ ਉਤੇ ਕਾਰ ਹੈ। ਮੂਲੁ=ਮੁੱਢ, ਆਸਰਾ। ਕਰਿ= ਕਰਕੇ। ਜੰਤ੍ਰ=ਜੰਤੂ (ਬਹੁ-ਬਚਨੀ)।

**ਅਰਥ** : (ਜਿਹੜਾ ਮਨੁੱਖ ਕੇਵਲ) ਤਿੰਨਾਂ ਗੁਣਾਂ ਦੀ ਹੀ ਵਿਆਖਿਆ ਕਰਦਾ (ਰਹਿੰਦਾ) ਹੈ (ਉਸ ਦਾ) ਭਰਮ ਕਦੇ ਨਹੀਂ ਜਾ ਸਕਦਾ। (ਉਸ ਨੂੰ ਪਏ ਹੋਏ ਮਾਇਆ ਦੇ) ਬੰਧਨ ਨਹੀਂ ਟੁੱਟ ਸਕਦੇ, (ਅਤੇ) ਨਾ ਹੀ (ਉਹ ਇਨ੍ਹਾਂ ਬੰਧਨਾਂ ਤੋਂ) ਛੁਟਕਾਰਾ ਪਾ ਸਕਦਾ ਹੈ। (ਇਸ) ਕਲਿਜੁਗ ਵਿਚ ਮੁਕਤੀ ਦਾ

ਦਾਤਾ (ਕੇਵਲ) ਸਤਿਗੁਰੂ ਹੀ ਹੈ ।੧।

ਹੇ ਪ੍ਰਾਣੀ ! ਗੁਰੂ ਦੁਆਰਾ (ਆਪਣਾ) ਭਰਮ ਦੂਰ ਕਰ । ਹਰੀ ਦੇ (ਨਾਮ ਵਿੱਚ) ਲਿਵ ਲਾ ਕੇ ਸਹਜ ਸੁਭਾਵਿਕ ਹੀ (ਰਹੱਸਮਈ ਨਾਮ) ਦੀ ਧੁਨੀ (ਅੰਦਰੋਂ) ਉਠਦੀ ਹੈ ।੧।ਰਹਾਉ।

(ਹੇ ਭਾਈ !) ਤਿੰਨ ਗੁਣੀ (ਜੀਵਾਂ ਦੇ ਸਿਰ ਉਤੇ) ਕਾਲ ਦੀ ਹਕੂਮਤ (ਬਣੀ ਰਹਿੰਦੀ ਹੈ ਕਿਉਂਕਿ ਉਹ) ਪੈਦਾ ਕਰਨ ਵਾਲੇ (ਪ੍ਰਭੂ ਦਾ) ਨਾਮ ਨਹੀਂ ਸਿਮਰਦੇ। (ਇਸ ਲਈ ਉਹ) ਵਾਰੋ ਵਾਰ ਮੁੜ ਮੁੜ ਕੇ ਜੰਮਦੇ (ਮਰਦੇ) ਰਹਿੰਦੇ ਹਨ ।੨।

(ਹੇ ਭਾਈ !) ਅੰਨ੍ਹੇ (ਅਗਿਆਨੀ) ਗੁਰੂ ਪਾਸੋਂ ਭਰਮ ਦੀ ਨਵਿਰਤੀ ਨਹੀਂ ਹੋ ਸਕਦੀ। (ਇਉਂ ਸਮਝੋ ਕਿ ਅਗਿਆਨੀ ਮਨੁੱਖ) ਮੂਲ (ਪ੍ਰਭੂ) ਨੂੰ ਛੱਡ ਕੇ ਦ੍ਵੈਤ ਭਾਵ ਵਿਚ ਲਗ ਰਿਹਾ ਹੈ। ਮਾਇਆ ਦਾ ਮਸਤਿਆ ਹੋਇਆ (ਜੀਵ) ਮਾਇਆ ਵਿੱਚ ਹੀ ਸਮਾਉਂਦਾ ਹੈ।੩।

(ਹੇ ਭਾਈ !) ਮਾਇਆ ਨੂੰ ਮੂਲੁ ਸਮਝ ਕੇ (ਸਾਰੇ ਜੀਵ) ਜੰਤ੍ਰ ਭਰਮਾਏ (ਫਿਰਦੇ ਹਨ)। ਦ੍ਵੈਤ ਭਾਵ ਕਰਕੇ (ਉਨ੍ਹਾਂ ਨੂੰ) ਪ੍ਰਭੂ ਭੁਲਿਆ ਪਿਆ ਹੈ। (ਹਾਂ, ਜਿਸ ਉਤੇ ਵਾਹਿਗੁਰੂ ਕਿਰਪਾ ਦ੍ਰਿਸ਼ਟੀ) ਕਰੇ, ਉਹ (ਜਨ ਹੀ) ਪਰਮ ਗਤੀ ਨੂੰ ਪ੍ਰਾਪਤ ਹੁੰਦਾ ਹੈ ।੪।

**ਅੰਤਰਿ ਸਾਚੁ, ਬਾਹਰਿ ਸਾਚੁ ਵਰਤਾਏ ॥ ਸਾਚੁ ਨ ਛਪੈ, ਜੇ ਕੋ ਰਖੈ ਛਪਾਏ ॥ ਗਿਆਨੀ ਬੂਝਹਿ ਸਹਜਿ ਸੁਭਾਏ ॥ ੫ ॥ ਗੁਰਮੁਖਿ ਸਾਚਿ ਰਹਿਆ ਲਿਵ ਲਾਏ ॥ ਹਉਮੈ ਮਾਇਆ, ਸਬਦਿ ਜਲਾਏ ॥ ਮੇਰਾ ਪ੍ਰਭੁ ਸਾਚਾ, ਮੇਲਿ ਮਿਲਾਏ ॥ ੬ ॥ ਸਤਿਗੁਰੁ ਦਾਤਾ, ਸਬਦੁ ਸੁਣਾਏ ॥ ਧਾਵਤੁ ਰਾਖੈ, ਠਾਕਿ ਰਹਾਏ ॥ ਪੂਰੇ ਗੁਰ ਤੇ, ਸੋਝੀ ਪਾਏ ॥ ੭ ॥ ਆਪੇ ਕਰਤਾ, ਸ੍ਰਿਸਟਿ ਸਿਰਜਿ ਜਿਨਿ ਗੋਈ ॥ ਤਿਸੁ ਬਿਨੁ, ਦੂਜਾ ਅਵਰੁ ਨ ਕੋਈ ॥ ਨਾਨਕ, ਗੁਰਮੁਖਿ ਬੂਝੈ ਕੋਈ ॥ ੮ ॥ ੬ ॥**

## ਉਚਾਰਨ ਸੇਧ

**ਬਿੰਦੀ ਸਹਿਤ :** ਬੂਝਹਿਂ।

**ਪਦ ਅਰਥ :** ਨ ਛਪੈ=ਸਚ ਨਹੀਂ ਛਪ (ਲੁਕ) ਸਕਦਾ। ਧਾਵਤੁ=ਦੌੜਦਾ ਹੋਇਆ (ਮਨ)। ਠਾਕਿ ਰਹਾਏ=ਰੋਕ ਕੇ ਰਖੇ। ਗੋਈ=ਨਾਸ਼ ਕੀਤੀ ਹੈ।

**ਅਰਥ :** (ਜਿਸ ਦੇ ਹਿਰਦੇ) ਅੰਦਰ ਸੱਚ ਹੁੰਦਾ ਹੈ (ਉਹ) ਬਾਹਰ (ਲੋਕਾਂ ਵਿਚ) ਸੱਚ ਵੰਡਦਾ ਹੈ। ਜੇ ਕੋਈ (ਸੱਚ ਨੂੰ) ਛੁਪਾ ਕੇ ਰਖੇ (ਤਾਂ) ਸੱਚ ਕਦੇ ਨਹੀਂ ਛੁਪ ਸਕਦਾ। ਗਿਆਨੀ (ਪੁਰਸ਼ ਇਸ ਭੇਦ ਨੂੰ) ਸਹਜ ਸੁਭਾਵਿਕ ਹੀ ਸਮਝ ਲੈਂਦੇ ਹਨ ।੫।

(ਹੇ ਭਾਈ !) ਗੁਰਮੁਖ (ਜੀਉੜਾ) ਸਚ ਵਿਚ ਲਿਵ ਲਾ ਕੇ (ਮਗਨ ਹੋ) ਰਿਹਾ ਹੈ। (ਉਸ ਨੇ)

ਹਉਮੈ (ਅਤੇ) ਮਾਇਆ (ਦੋਵੇਂ ਹੀ) ਗੁਰੂ ਦੇ ਸ਼ਬਦ ਦੁਆਰਾ ਸਾੜ ਦਿੱਤੇ ਹਨ। (ਇਸ ਕਰਕੇ) ਮੇਰਾ ਸਚਾ ਪ੍ਰਭੂ (ਆਪ ਹੀ ਉਸ ਨੂੰ ਗੁਰੂ ਨਾਲ) ਮੇਲ ਕੇ (ਆਪਣੇ ਨਾਲ) ਮਿਲਾ ਲੈਂਦਾ ਹੈ ।੬।

ਸਤਿਗੁਰੂ ਦਾਤਾ (ਆਪਣਾ) ਉਪਦੇਸ਼ (ਸਿੱਖ ਨੂੰ) ਸੁਣਾਉਂਦਾ ਹੈ। (ਉਹ ਉਪਦੇਸ਼) ਦੌੜਦੇ ਹੋਏ (ਮਨ)ਨੂੰ ਰੋਕ ਕੇ ਰਖਦਾ ਹੈ (ਅਤੇ ਸਿੱਖ)ਪੂਰੇ ਗੁਰੂ ਪਾਸੋਂ (ਨਾਮ ਬਾਰੇ ਪੂਰੀ) ਸੋਝੀ ਪ੍ਰਾਪਤ ਕਰਦਾ ਹੈ।੭।

(ਸੋਝੀ ਹੋਣ ਤੇ ਨਿਸ਼ਚਾ ਹੋ ਜਾਂਦਾ ਹੈ ਕਿ ਉਹ ਪ੍ਰਭੂ) ਆਪ ਹੀ ਸ੍ਰਿਸ਼ਟੀ ਦਾ ਕਰਤਾ ਹੈ ਜਿਸ ਨੇ (ਸਾਰੀ) ਸ੍ਰਿਸ਼ਟੀ ਬਣਾ ਕੇ (ਮੁੜ) ਨਾਸ਼ ਕੀਤੀ ਹੈ। ਉਸ (ਕਰਤਾ ਪੁਰਖ) ਤੋਂ ਬਿਨਾਂ ਹੋਰ ਦੂਜਾ (ਕੋਈ ਕਰਤਾ ਧਰਤਾ ਤੇ ਹਰਤਾ) ਨਹੀਂ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਇਹ ਗਲ ਕੋਈ) ਵਿਰਲਾ ਗੁਰਮੁਖ ਹੀ ਸਮਝਦਾ ਹੈ ।੮।੬।

## ਅਰਥ ਭੇਦ ਅਤੇ ਨਿਰਣੈ

**ਮਾਇਆ ਕਰਿ ਮੂਲੁ, ਜੰਤ੍ਰ ਭਰਮਾਏ ॥**

ਇਸ ਪੰਗਤੀ ਦੇ ਕਈ ਅਰਥ ਕੀਤੇ ਗਏ ਹਨ :-

੧. (ਵਾਹਿਗੁਰੂ ਨੇ) ਮਾਇਆ (ਰੂਪ) ਮੂਲ-ਜੰਤ੍ਰ ਪੰਘੂੜਾ (ਕਰਿ) ਬਣਾ ਕੇ (ਜੀਵਾਂ ਨੂੰ ਇਸ ਉਤੇ ਚੜ੍ਹਾ ਕੇ ਚੰਗੀ ਤਰ੍ਹਾਂ) ਭੁਆਇਆ ਹੈ । [ਪੰ. ਨਰੈਣ ਸਿੰਘ

੨. ਮਾਇਆ ਨੂੰ (ਸੰਸਾਰ ਦਾ) ਮੂਲ ਬਣਾ ਕੇ (ਮਾਨੋ ਇਕ ਜੰਤ੍ਰ) ਕਲਾ ਬਣਾਇਆ ਹੈ, ਜਿਸ ਦੁਆਰਾ ਜੀਵ ਭੁਆਏ ਜਾ ਰਹੇ ਹਨ । [ਸੰ. ਪੋ.

੩. ਮਾਇਆ ਨੂੰ ਮੂਲ ਸਮਝ ਕੇ ਜੀਵ ਜੰਤ ਭਰਮ ਗਏ ਹਨ। [ਸ਼ਬਦਾਰਥ

੪. (ਅਭਾਗੀ) ਮਨੁੱਖ ਮਾਇਆ ਨੂੰ (ਜ਼ਿੰਦਗੀ ਦਾ) ਆਸਰਾ ਬਣਾ ਕੇ (ਮਾਇਆ ਦੀ ਖ਼ਾਤਰ ਹੀ) ਭਟਕਦੇ ਰਹਿੰਦੇ ਹਨ । [ਦਰਪਣ

**ਨਿਰਣੈ** : ਮੂਲ ਜੰਤ੍ਰ ਨੂੰ 'ਯੰਤ੍ਰ' ਬਣਾ ਕੇ ਅਰਥ ਕਰਨੇ ਠੀਕ ਨਹੀਂ ਹਨ। 'ਜੰਤ੍ਰ' ਪਦ ਦੇ ਅਰਥ 'ਜੀਵ' ਹਨ। ਗੁਰਬਾਣੀ ਵਿਚ ਦਰਜ ਹੈ :-

ੳ) **ਜੀਅ ਜੰਤ੍ਰ ਸਭ ਤਾ ਕੈ ਹਾਥ ॥**
**ਦੀਨ ਦਇਆਲ, ਅਨਾਥ ਕੋ ਨਾਥੁ ॥** [ਪੰਨਾ ੨੯੨

ਅ) **ਜੀਅ ਜੰਤ੍ਰ ਸਭਿ ਤਿਸ ਕੇ ਕੀਏ, ਸੋਈ ਸੰਤ ਸਹਾਈ ॥** [ਪੰਨਾ ੬੨੧

ਮਾਇਆ ਦੇ ਮੋਹ ਕਰਕੇ ਸਾਰੇ ਜੀਵ ਜੰਤੂ ਭਰਮ ਰਹੇ ਹਨ । ਸ੍ਰੀ ਗੁਰੂ ਅਮਰਦਾਸ ਜੀ ਹੋਰ ਥਾਂ ਤੇ ਵੀ ਅੰਮ੍ਰਿਤ ਬਚਨਾਂ ਰਾਹੀਂ ਸਾਨੂੰ ਇਹੋ ਸੋਝੀ ਕਰਵਾ ਰਹੇ ਹਨ :-

ੳ) **ਭੰਨੈ ਘੜੇ ਸਵਾਰੇ ਸਾਜੇ ॥ ਮਾਇਆ ਮੋਹਿ ਦੂਜੈ ਜੰਤ ਪਾਜੇ ॥**
**ਮਨਮੁਖ ਫਿਰਹਿ ਸਦਾ ਅੰਧੁ ਕਮਾਵਹਿ ॥**
**ਜਮ ਕਾ ਜੇਵੜਾ ਗਲਿ ਫਾਹਾ ਹੇ ॥** [ਪੰਨਾ ੧੦੫੩

ਅ) ਆਦਿ ਪੁਰਖੁ, ਆਪੇ ਸ੍ਰਿਸਟਿ ਸਾਜੇ ॥

ਜੀਅ ਜੰਤ ਮਾਇਆ ਮੋਹਿ ਪਾਜੇ ॥ [ਪੰਨਾ ੮੪੨

ਸੋ, ਪੰਘੂੜਾ ਜਾਂ ਜੰਤ੍ਰ ਕਲਾ ਆਦਿ ਅਰਥ ਪ੍ਰਕਰਣ ਅਨੁਸਾਰ ਠੀਕ ਨਹੀਂ ਕਹੇ ਜਾ ਸਕਦੇ।

## ਸਾਰੰਸ਼ ਅਤੇ ਸਿਧਾਂਤ

ਗੁਰਦੇਵ ਜੀ ਨੇ ਚੌਥੀ ਅਸਟਪਦੀ ਵਿਚ ''ਤ੍ਰੈ ਗੁਣ ਬਾਣੀ ਬ੍ਰਹਮ ਜੰਜਾਲਾ'' ਦਾ ਵਰਣਨ ਕੀਤਾ ਸੀ। ਹੁਣ ਇਸ ਅਸਟਪਦੀ ਵਿਚ ਤਿੰਨ ਗੁਣਾਂ ਵਿੱਚ ਫਸੇ ਵੇਦ-ਪਾਠੀਆਂ ਦੀ ਹਾਲਤ ਦਾ ਬਿਆਨ ਕਰ ਰਹੇ ਹਨ।

ਵੇਦ ਤਿੰਨਾਂ ਗੁਣਾਂ ਵਿੱਚ ਹਨ। ਸ੍ਰੀ ਕ੍ਰਿਸ਼ਨ ਜੀ ਨੇ ਗੀਤਾ ਵਿਚ ਕਿਹਾ ਹੈ- ''ਹੇ ਅਰਜਨ ! ਵੇਦ ਤਿੰਨਾਂ ਗੁਣਾਂ ਵਿਚ ਵਰਤਦੇ ਹਨ, ਤੂੰ ਤਿੰਨਾਂ ਤੋਂ ਉਪਰ ਉਠ''। ਤ੍ਰੈ-ਗੁਣੀਆਂ ਦੇ ਸਿਰ ਉਤੇ ਕਾਲ ਦੀ ਕਾਰ ਬਣੀ ਰਹਿੰਦੀ ਹੈ ਕਾਲ ਤੋਂ ਖ਼ਲਾਸੀ ਅਕਾਲ ਪੁਰਖ ਨੂੰ ਮਿਲਣ ਤੇ ਹੀ ਹੁੰਦੀ ਹੈ। ਜੋ ਆਪ ਮਾਇਆ ਵਿਚ ਫਸਿਆ ਹੈ ਉਹ ਦੂਜੇ ਅੰਦਰ ਮਾਲਕ ਦੇ ਪ੍ਰੇਮ ਦੀ ਜੋਤਿ ਕਿਵੇਂ ਜਗਾ ਸਕਦਾ ਹੈ? ਮਾਇਆ ਵਿੱਚ ਲਗ ਕੇ ਮੂਲ ਦੀ ਪਛਾਣ ਨਹੀਂ ਹੋ ਸਕਦੀ।

ਗੁਰੂ ਦੀ ਕਿਰਪਾ ਨਾਲ ਜੇ ਜੀਵ ਦੀ ਲਿਵ ਸ਼ਬਦ ਨਾਲ ਲਗ ਜਾਵੇ ਤਾਂ ਮਾਇਆ ਵਿਚ ਹੀ ਮਾਲਕ ਨੂੰ ਪਾਉਣ ਦੀ ਬਿਧਿ ਬਣ ਜਾਂਦੀ ਹੈ। ਸਤਿਗੁਰੂ ਜੀ ਸ਼ਬਦ ਦੇ ਦਾਤੇ ਹਨ ਤੇ ਸ਼ਬਦ ਦੁਆਰਾ ਸਤਿ ਸਰੂਪ ਦੀ ਪਛਾਣ ਕਰਾ ਦੇਂਦੇ ਹਨ। ਫਿਰ ਸਹਜ ਅਵਸਥਾ ਵਿੱਚ ਜੋ ਧੁਨ ਪੈਦਾ ਹੁੰਦੀ ਹੈ ਉਹ ਨਿਰੰਤਰ ਬਣੀ ਰਹਿੰਦੀ ਹੈ :-

ਅਨਹਤ ਬਾਣੀ ਥਾਨੁ ਨਿਰਾਲਾ ॥ ਤਾ ਕੀ ਧੁਨਿ ਮੋਹੇ ਗੁਪਾਲਾ ॥[ਪੰਨਾ ੧੮੬

**ਗਉੜੀ ਮਹਲਾ ੩ ॥ ਨਾਮੁ ਅਮੋਲਕੁ, ਗੁਰਮੁਖਿ ਪਾਵੈ ॥ ਨਾਮੋ ਸੇਵੇ, ਨਾਮਿ ਸਹਜਿ ਸਮਾਵੈ ॥ ਅੰਮ੍ਰਿਤੁ ਨਾਮੁ, ਰਸਨਾ ਨਿਤ ਗਾਵੈ ॥ ਜਿਸ ਨੋ ਕ੍ਰਿਪਾ ਕਰੇ, ਸੋ ਹਰਿ ਰਸੁ ਪਾਵੈ ॥੧॥ ਅਨਦਿਨੁ, ਹਿਰਦੈ ਜਪਉ ਜਗਦੀਸਾ ॥ ਗੁਰਮੁਖਿ ਪਾਵਉ ਪਰਮ ਪਦੁ ਸੂਖਾ ॥੧॥ ਰਹਾਉ ॥ ਹਿਰਦੈ ਸੂਖੁ ਭਇਆ ਪਰਗਾਸੁ ॥ ਗੁਰਮੁਖਿ ਗਾਵਹਿ, ਸਚੁ ਗੁਣਤਾਸੁ ॥ ਦਾਸਨਿਦਾਸ, ਨਿਤ ਹੋਵਹਿ ਦਾਸੁ ॥ ਗ੍ਰਿਹ ਕੁਟੰਬ ਮਹਿ, ਸਦਾ ਉਦਾਸੁ ॥੨॥ ਜੀਵਨ ਮੁਕਤੁ ਗੁਰਮੁਖਿ ਕੋ ਹੋਈ ॥ ਪਰਮ ਪਦਾਰਥੁ ਪਾਵੈ ਸੋਈ ॥ ਤ੍ਰੈ ਗੁਣ ਮੇਟੇ, ਨਿਰਮਲੁ ਹੋਈ ॥ ਸਹਜੇ ਸਾਚਿ ਮਿਲੈ ਪ੍ਰਭੁ ਸੋਈ ॥੩॥ ਮੋਹ ਕੁਟੰਬ ਸਿਉ, ਪ੍ਰੀਤਿ ਨ ਹੋਇ ॥ ਜਾ ਹਿਰਦੈ ਵਸਿਆ, ਸਚੁ ਸੋਇ ॥ ਗੁਰਮੁਖਿ ਮਨੁ ਬੇਧਿਆ,**

**ਅਸਥਿਰੁ ਹੋਇ ॥ ਹੁਕਮੁ ਪਛਾਣੈ, ਬੂਝੈ ਸਚੁ ਸੋਇ ॥੪॥**

ਉਚਾਰਨ ਸੇਧ

**ਬਿੰਦੀ ਸਹਿਤ** : ਸਿਉਂ, ਜਾਂ। **ਬਿੰਦੀ ਰਹਿਤ** : ਜਪਉ, ਪਾਵਉ।

**ਪਦ ਅਰਥ** : ਗੁਰਮੁਖਿ=(ਇਥੇ ਕਰਤਾ ਕਾਰਕ ਵਿਚ ਹੈ) ਗੁਰੂ ਅਨੁਸਾਰੀ ਸਿੱਖ। ਪਰਮ ਪਦਾਰਥੁ=ਭਾਵ ਅਕਾਲ ਪੁਰਖ। ਬੇਧਿਆ=ਵਿੰਨ੍ਹਿਆ।

**ਅਰਥ** : (ਪ੍ਰਭੂ ਦੇ) ਅਮੋਲਕ ਨਾਮ ਨੂੰ ਗੁਰਮੁਖ (ਜੀਉੜਾ ਹੀ) ਪ੍ਰਾਪਤ ਕਰਦਾ ਹੈ। (ਉਹ ਕੇਵਲ) ਨਾਮ ਸਿਮਰ ਕੇ ਨਾਮ ਦੁਆਰਾ ਸਹਜ (ਅਵਸਥਾ) ਵਿਚ ਸਮਾਅ ਜਾਂਦਾ ਹੈ। (ਉਹ ਪ੍ਰਭੂ ਦਾ) ਅੰਮ੍ਰਿਤ ਰੂਪ ਨਾਮ (ਨਿਤ ਆਪਣੀ) ਰਸਨਾ ਦੁਆਰਾ ਗਾਉਂਦਾ ਹੈ। ਜਿਸ ਨੂੰ (ਵਾਹਿਗੁਰੂ ਆਪਣੀ) ਕਿਰਪਾ ਕਰੇ ਉਹ ਹਰੀ ਦੇ (ਨਾਮ) ਰਸ ਨੂੰ ਪ੍ਰਾਪਤ ਕਰਦਾ ਹੈ।੧।

(ਹੇ ਭਾਈ ! ਜਿਹੜਾ ਜੀਵ) ਦਿਨ ਰਾਤ ਹਿਰਦੇ ਵਿੱਚ ਜਗਤ ਦੇ ਈਸ਼ਵਰ ਦਾ (ਨਾਮ) ਜਪਦਾ ਹੈ, (ਉਹ) ਗੁਰੂ ਦੁਆਰਾ ਪਰਮ ਪਦਵੀ (ਅਤੇ) ਪਰਮ ਸੁੱਖ ਪਾ ਲੈਂਦਾ ਹੈ।੧।ਰਹਾਉ।

(ਹੇ ਭਾਈ ! ਜਿਨ੍ਹਾਂ ਦੇ) ਹਿਰਦੇ ਵਿੱਚ (ਨਾਮ ਦਾ) ਸੁੱਖ (ਅਤੇ ਗੁਰ-ਗਿਆਨ ਦਾ) ਚਾਨਣ ਹੋ ਗਿਆ ਹੈ (ਓਹ) ਗੁਰਮੁਖ, ਗੁਣਾਂ ਦੇ ਖ਼ਜ਼ਾਨੇ (ਪ੍ਰਭੂ) ਨੂੰ ਪਾਉਂਦੇ ਹਨ। (ਓਹ ਪ੍ਰਭੂ ਦੇ) ਦਾਸਾਂ ਦੇ ਦਾਸ (ਇਕ ਦਿਨ ਲਈ ਨਹੀਂ, ਜੀਵਨ ਭਰ) ਸਦਾ ਲਈ ਦਾਸ ਬਣੇ ਰਹਿੰਦੇ ਹਨ। ਘਰ ਅਤੇ ਪਰਵਾਰ ਵਿਚ (ਉਹ) ਸਦਾ ਹੀ ਨਿਰਲੇਪ ਰਹਿੰਦੇ ਹਨ।੨।

(ਹੇ ਭਾਈ !) ਕੋਈ ਵਿਰਲਾ ਗੁਰਮੁਖ ਜੀਵਨ ਮੁਕਤ ਹੁੰਦਾ ਹੈ (ਅਤੇ) ਉਹੋ ਹੀ ਪਰਮ ਪਦਾਰਥ (ਅਕਾਲ ਪੁਰਖ) ਨੂੰ ਪ੍ਰਾਪਤ ਕਰਦਾ ਹੈ। (ਉਹ) ਤਿੰਨਾਂ ਗੁਣਾਂ (ਰਜੋ, ਤਮੋ, ਸਤੋ) ਨੂੰ ਦੂਰ ਕਰਕੇ ਪਵਿਤਰ ਹੋ ਜਾਂਦਾ ਹੈ। ਉਹ ਸਹਜੇ ਹੀ ਸਚ ਦੁਆਰਾ ਉਸ ਪ੍ਰਭੂ ਨੂੰ ਮਿਲ ਪੈਂਦਾ ਹੈ।੩।

(ਹੇ ਭਾਈ !) ਜਦੋਂ ਹਿਰਦੇ ਵਿਚ ਉਹ ਸਚਾ ਪ੍ਰਭੂ ਵਸ ਜਾਂਦਾ ਹੈ (ਓਦੋਂ ਮਾਇਆ ਦਾ) ਮੋਹ (ਅਤੇ) ਪਰਵਾਰ ਨਾਲ ਪ੍ਰੀਤਿ ਨਹੀਂ ਹੁੰਦੀ। ਗੁਰੂ ਦੁਆਰਾ (ਜਦੋਂ) ਮਨ (ਸ਼ਬਦ ਨਾਲ) ਵਿੰਨ੍ਹਿਆ ਜਾਂਦਾ ਹੈ (ਉਦੋਂ ਪੂਰਨ ਤੌਰ ਤੇ) ਟਿੱਕ ਜਾਂਦਾ ਹੈ। (ਫਿਰ, ਉਹ ਰਬੀ) ਹੁਕਮ ਨੂੰ ਪਛਾਣ ਲੈਂਦਾ ਹੈ (ਅਤੇ) ਸਤਿਸਰੂਪ ਨੂੰ ਬੁਝ ਲੈਂਦਾ ਹੈ।੪।

**ਤੂੰ ਕਰਤਾ, ਮੈ ਅਵਰੁ ਨ ਕੋਇ ॥ ਤੁਝੁ ਸੇਵੀ, ਤੁਝ ਤੇ ਪਤਿ ਹੋਇ ॥ ਕਿਰਪਾ ਕਰਹਿ, ਗਾਵਾ ਪ੍ਰਭੁ ਸੋਇ ॥ ਨਾਮ ਰਤਨੁ, ਸਭ ਜਗ ਮਹਿ ਲੋਇ ॥ ੫ ॥ ਗੁਰਮੁਖਿ ਬਾਣੀ, ਮੀਠੀ ਲਾਗੀ ॥ ਅੰਤਰੁ ਬਿਗਸੈ, ਅਨਦਿਨੁ ਲਿਵ ਲਾਗੀ ॥ ਸਹਜੇ ਸਚੁ ਮਿਲਿਆ ਪਰਸਾਦੀ ॥ ਸਤਿਗੁਰੁ ਪਾਇਆ, ਪੂਰੈ ਵਡਭਾਗੀ ॥ ੬ ॥ ਹਉਮੈ ਮਮਤਾ ਦੁਰਮਤਿ ਦੁਖ ਨਾਸੁ ॥ ਜਬ, ਹਿਰਦੈ**

**ਰਾਮਨਾਮ ਗੁਣਤਾਸੁ ॥ ਗੁਰਮੁਖਿ ਬੁਧਿ ਪ੍ਰਗਟੀ, ਪ੍ਰਭ ਜਾਸੁ ॥ ਜਬ, ਹਿਰਦੈ ਰਵਿਆ ਚਰਣ ਨਿਵਾਸੁ ॥ ੭ ॥ ਜਿਸੁ ਨਾਮੁ ਦੇਇ, ਸੋਈ ਜਨੁ ਪਾਏ ॥ ਗੁਰਮੁਖਿ ਮੇਲੇ, ਆਪੁ ਗਵਾਏ ॥ ਹਿਰਦੈ ਸਾਚਾ ਨਾਮੁ ਵਸਾਏ ॥ ਨਾਨਕ, ਸਹਜੇ ਸਾਚਿ ਸਮਾਏ ॥ ੮ ॥ ੭ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਸੇਵੀਂ, ਕਰਹਿੰ, ਗਾਵਾਂ, ਮਹਿੰ, ਵਡਭਾਗੀਂ।

**ਪਦ ਅਰਥ** : ਲੋਇ=ਚਾਨਣ, ਪ੍ਰਕਾਸ਼।

**ਅਰਥ:** (ਸਤਿਪੁਰਖ ਨੂੰ ਬੁਝਣ ਵਾਲਾ ਜੀਵ ਇਉਂ ਕਹਿੰਦਾ ਹੈ ਕਿ ਹੇ ਪ੍ਰਭੂ!) ਤੂੰ (ਮੇਰਾ) ਕਰਤਾ ਹੈਂ, ਮੇਰਾ (ਤੇਰੇ ਬਿਨਾਂ) ਹੋਰ ਕੋਈ (ਰਾਖਾ) ਨਹੀਂ ਹੈ। (ਇਸ ਲਈ ਮੈਂ) ਤੈਨੂੰ ਸਿਮਰਦਾ ਹਾਂ (ਕਿਉਂਕਿ) ਤੇਰੇ ਤੋਂ ਹੀ (ਮੈਨੂੰ) ਇਜ਼ਤ ਪ੍ਰਾਪਤ ਹੁੰਦੀ ਹੈ। (ਜੇ ਤੂੰ) ਕਿਰਪਾ ਕਰੇਂ ਤਾਂ (ਮੈਂ ਸਦਾ ਹੀ ਤੇਰੀ) ਸੋਭਾ ਗਾਉਂਦਾ ਰਹਾਂ ਕਿਉਂਕਿ ਸਾਰੇ ਸੰਸਾਰ ਵਿੱਚ (ਤੇਰੇ) ਨਾਮ ਰੂਪੀ ਰਤਨ ਦਾ ਹੀ ਚਾਨਣ ਹੈ ।੫।

(ਜਿਸ ਨੂੰ) ਗੁਰੂ ਦੀ ਬਾਣੀ ਮਿਠੀ ਲਗਦੀ ਹੈ, (ਉਹ ਹਿਰਦੇ ਅੰਦਰ) ਖਿੜਿਆ ਰਹਿੰਦਾ ਹੈ (ਅਤੇ) ਦਿਨ ਰਾਤ (ਉਸ ਦੀ ਹਰੀ ਨਾਮ ਵਿੱਚ) ਲਿਵ ਲਗੀ ਰਹਿੰਦੀ ਹੈ। (ਫਿਰ ਉਹ) ਸਹਿਜੇ ਹੀ ਸਚ ਸਰੂਪ ਕਿਰਪਾਲੂ (ਪ੍ਰਭੂ) ਨੂੰ ਮਿਲ ਪੈਂਦਾ ਹੈ। (ਜਿਸ ਨੇ) ਸਤਿਗੁਰੂ ਨੂੰ ਪ੍ਰਾਪਤ ਕਰ ਲਿਆ ਹੈ, (ਉਹ) ਪੂਰਾ ਅਤੇ ਵਡੇ ਭਾਗਾਂ ਵਾਲਾ ਹੈ ।੬।

(ਹੇ ਭਾਈ !) ਜਦੋਂ ਹਿਰਦੇ ਵਿਚ ਰਾਮ ਨਾਮ, ਗੁਣਾਂ ਦਾ ਖ਼ਜ਼ਾਨਾ (ਪ੍ਰਭੂ) ਵਸ ਜਾਂਦਾ ਹੈ ਤਾਂ ਹਉਮੈ, ਮੈਂ-ਮੇਰੀ, ਖੋਟੀ-ਮਤ ਅਤੇ ਦੁੱਖਾਂ ਦਾ ਨਾਸ਼ ਹੋ ਜਾਂਦਾ ਹੈ। ਜਦੋਂ ਹਿਰਦੇ (ਵਿੱਚ ਗੁਰੂ ਚਰਨਾਂ ਦਾ ਨਿਵਾਸ ਹੋ ਜਾਂਦਾ ਹੈ ਤਾਂ ਗੁਰੂ ਦੁਆਰਾ (ਬਿਬੇਕ) ਬੁਧੀ ਪ੍ਰਗਟ ਹੋ ਜਾਂਦੀ ਹੈ ।੭।

(ਹੇ ਭਾਈ !) ਜਿਸ (ਜਨ) ਨੂੰ (ਪ੍ਰਭੂ) ਨਾਮ ਦੇਵੇ, ਉਹੀ (ਨਾਮ) ਪ੍ਰਾਪਤ ਕਰ ਸਕਦਾ ਹੈ। (ਜਿਹੜਾ ਮਨੁੱਖ) ਆਪਣਾ ਹੰਕਾਰ ਗਵਾਉਂਦਾ ਹੈ, ਉਸ ਨੂੰ ਹੀ ਸਤਿਗੁਰੂ (ਕਰਤਾ ਪੁਰਖ ਨਾਲ) ਮੇਲਦਾ ਹੈ (ਅਤੇ ਉਸ ਦੇ) ਹਿਰਦੇ ਵਿਚ ਸਚਾ ਨਾਮ ਵਸਾਉਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਹ ਸਹਜੇ ਹੀ ਸਚ (ਸਰੂਪ) ਵਿੱਚ ਸਮਾਅ ਜਾਂਦਾ ਹੈ ।੮।੭।

## ਸਾਰੰਸ਼ ਅਤੇ ਸਿਧਾਂਤ

ਪਿਛਲੀਆਂ ਅਸ਼ਟਪਦੀਆਂ ਵਿੱਚ ਕਰਮ ਕਾਂਡੀ ਪੰਡਤਾਂ ਦਾ ਵਰਣਨ ਸੀ, ਹੁਣ ਗੁਰਦੇਵ ਪਿਤਾ ਗੁਰਮੁਖਾਂ ਦੀ ਅਵਸਥਾ ਦਾ ਵਰਨਣ ਕਰਦੇ ਹਨ ।

ਗੁਰਮੁਖ ਦੀ ਅਵਸਥਾ ਰੋਮ ਰੋਮ ਸਿਮਰਨ ਕਰਨ ਵਾਲੀ ਹੁੰਦੀ ਹੈ। ਉਸ ਨੂੰ ਦਿਨ ਰਾਤ ਅਮੋਲਕ ਨਾਮ ਸਿਮਰਨ ਦਾ ਚਾਅ ਚੜ੍ਹਿਆ ਰਹਿੰਦਾ ਹੈ। ਉਹ ''ਤੂੰ ਤੂੰ'' ਵਿਚ ਵਸਦਾ ਹੈ, ''ਮੈਂ ਮੈਂ'' ਨੂੰ

ਆਪਣੇ ਨੇੜੇ ਨਹੀਂ ਆਣ ਦੇਂਦਾ। ਉਸ ਦੇ ਹਿਰਦੇ ਵਿੱਚ ਜਦ ਨਾਮ ਜਪਣ ਵਾਲੀ ਬੁੱਧੀ ਪ੍ਰਗਾਸ ਹੁੰਦੀ ਹੈ ਉਸਦਾ ਹਿਰਦਾ ਹੁਲਾਸ ਨਾਲ ਖਿੜ ਜਾਂਦਾ ਹੈ। ਉਸ ਨੂੰ ਗੁਰੂ ਦੀ ਬਾਣੀ ਮਿਠੀ ਲਗਣ ਲਗ ਜਾਂਦੀ ਹੈ।

ਭਾਈ ਸੰਤੋਖ ਸਿੰਘ ਜੀ ਚੂੜਾਮਣਿ ਕਵੀ ਕਰਤਾ ਗੁਰ ਪ੍ਰਤਾਪ ਸੂਰਜ ਲਿਖਦੇ ਹਨ :-

**ਮਨ ਜਾਗੇ ਕੀ ਏਹ ਨੀਸਾਨੀ, ਉਰਿ ਲਾਗੇ ਪ੍ਰਿਅ ਅੰਮ੍ਰਿਤ ਬਾਨੀ ॥**

ਜਦੋਂ ਮਨ ਜਾਗ ਪੈਂਦਾ ਹੈ ਤਾਂ ਜੀਵ ਸਤਿਗੁਰੂ ਦਾ ਉਪਦੇਸ਼ ਧਿਆਨ ਨਾਲ ਸੁਣਦਾ ਹੈ ਫਿਰ ਉਹ ਦੁਨਿਆਵੀ ਖਲ-ਜਗਨ ਵਿੱਚ ਨਹੀਂ ਫਸਦਾ। ਜਦੋਂ ਇਕ ਉਪਰ ਪੂਰਾ ਭਰੋਸਾ ਆ ਜਾਂਦਾ ਹੈ, ਤਦੋਂ ਗੁਰਮੁਖਾਂ ਵਾਲੀ ਕਰਣੀ ਰਾਹੀਂ ਜਿਸ ਜਗਿਆਸੂ ਦੀ ਸੁਰਤਿ ਦਿਨ ਰਾਤ ਨਾਮ ਵਿਚ ਜੁੜੀ ਰਹਿੰਦੀ ਹੈ, ਉਸ ਦੇ ਹਿਰਦੇ ਦਾ ਕੰਵਲ ਖਿੜਦਾ ਹੈ ਅਤੇ ਉਹ ਜੀਵ ਪਰਮ ਪਦ ਪ੍ਰਾਪਤ ਕਰ ਲੈਂਦਾ ਹੈ ।

**ਗਉੜੀ ਮਹਲਾ ੩ ॥ ਮਨ ਹੀ ਮਨੁ ਸਵਾਰਿਆ, ਭੈ ਸਹਜਿ ਸੁਭਾਇ ॥ ਸਬਦਿ ਮਨੁ ਰੰਗਿਆ, ਲਿਵ ਲਾਇ ॥ ਨਿਜ ਘਰਿ ਵਸਿਆ, ਪ੍ਰਭ ਕੀ ਰਜਾਇ ॥ ੧ ॥ ਸਤਿਗੁਰੁ ਸੇਵਿਐ, ਜਾਇ ਅਭਿਮਾਨੁ ॥ ਗੋਵਿਦੁ ਪਾਈਐ, ਗੁਣੀ ਨਿਧਾਨੁ ॥ ੧ ॥ ਰਹਾਉ ॥ ਮਨੁ ਬੈਰਾਗੀ, ਜਾ ਸਬਦਿ ਭਉ ਖਾਇ ॥ ਮੇਰਾ ਪ੍ਰਭੁ ਨਿਰਮਲਾ, ਸਭ ਤੈ ਰਹਿਆ ਸਮਾਇ ॥ ਗੁਰ ਕਿਰਪਾ ਤੇ ਮਿਲੈ, ਮਿਲਾਇ ॥੨॥ ਹਰਿ ਦਾਸਨ ਕੋ ਦਾਸੁ, ਸੁਖੁ ਪਾਏ ॥ ਮੇਰਾ ਹਰਿ ਪ੍ਰਭੁ, ਇਨ ਬਿਧਿ ਪਾਇਆ ਜਾਏ ॥ ਹਰਿ ਕਿਰਪਾ ਤੇ, ਰਾਮ ਗੁਣ ਗਾਏ ॥੩॥ ਧ੍ਰਿਗੁ ਬਹੁ ਜੀਵਣੁ, ਜਿਤੁ ਹਰਿ ਨਾਮਿ ਨ ਲਗੈ ਪਿਆਰੁ ॥ ਧ੍ਰਿਗੁ ਸੇਜ ਸੁਖਾਲੀ, ਕਾਮਣਿ ਮੋਹ ਗੁਬਾਰੁ ॥ ਤਿਨ ਸਫਲੁ ਜਨਮੁ, ਜਿਨ ਨਾਮੁ ਅਧਾਰੁ ॥ ੪ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਜਾਂ, ਸੇਵਹਿੰ, ਕਰਹਿੰ ।

**ਪਦ ਅਰਥ** : ਰਜਾਇ=ਰਜ਼ਾ ਦੁਆਰਾ। ਸਭ ਤੈ=ਸਭ (ਥਾਵਾਂ) ਤੇ।

**ਅਰਥ** : (ਹੇ ਭਾਈ ! ਜਿਸ ਜਗਿਆਸੂ ਨੇ ਗੁਰੂ ਦੇ) ਸ਼ਬਦ ਦੁਆਰਾ (ਨਾਮ ਵਿੱਚ) ਲਿਵ ਲਾ ਕੇ (ਆਪਣਾ) ਮਨ (ਪ੍ਰਭੂ ਦੇ ਪਿਆਰ ਵਿੱਚ) ਰੰਗ ਲਿਆ ਹੈ (ਉਸ ਨੇ ਪ੍ਰਭੂ ਦੇ) ਭੈ (ਨਾਲ) ਸਹਜ ਸੁਭਾਵਿਕ ਹੀ (ਆਪਣਾ) ਮਨ ਸਵਾਰ ਲਿਆ ਹੈ (ਅਤੇ) ਪ੍ਰਭੂ ਦੀ ਰਜ਼ਾ (ਮੰਨ ਕੇ ਉਹ) ਆਪਣੇ (ਅਸਲੀ) ਘਰ ਵਿੱਚ ਜਾ ਵਸਿਆ ਹੈ ।੧।

(ਹੇ ਭਾਈ !) ਸਤਿਗੁਰੂ ਨੂੰ ਸੇਵਣ ਨਾਲ ਹੰਕਾਰ ਚਲਾ ਜਾਂਦਾ ਹੈ (ਅਤੇ) ਗੁਣਾਂ ਦੇ ਖ਼ਜ਼ਾਨੇ ਗੋਵਿੰਦ ਨੂੰ ਪਾ ਲਈਦਾ ਹੈ ।੧।ਰਹਾਉ।

(ਜਿਹੜਾ ਜਗਿਆਸੂ ਗੁਰ) ਸ਼ਬਦ ਦੁਆਰਾ (ਵਾਹਿਗੁਰੂ ਜੀ ਦਾ) ਡਰ ਖਾ ਕੇ ਵੈਰਾਗ ਵਿਚ ਆਉਂਦਾ ਹੈ (ਅਸਲ ਵਿਚ ਉਹੀ ਜਗਿਆਸੂ) ਮਾਇਆ ਵਲੋਂ ਉਪਰਾਮ ਹੁੰਦਾ ਹੈ। ਮੇਰਾ ਪ੍ਰਭੂ (ਜੋ) ਨਿਰਮਲ ਹੈ, ਉਸ ਨੂੰ ਸਭ ਥਾਵਾਂ ਤੇ ਵਿਆਪਕ (ਦਿਸ ਪੈਂਦਾ ਹੈ)। (ਉਹ ਮਨੁੱਖ) ਗੁਰੂ ਦੀ ਕਿਰਪਾ ਦੁਆਰਾ ਮਿਲਾਇਆ ਹੋਇਆ (ਪ੍ਰਭੂ ਨੂੰ ਜਾ) ਮਿਲਦਾ ਹੈ।੨।

(ਜਿਹੜਾ ਮਨੁੱਖ) ਹਰੀ ਦੇ ਦਾਸਾਂ ਦਾ ਦਾਸ (ਬਣ ਕੇ ਰਹਿੰਦਾ ਹੈ) ਉਹ ਹੀ (ਆਤਮਿਕ) ਸੁਖ ਪ੍ਰਾਪਤ ਕਰਦਾ ਹੈ। ਇਸ ਤਰੀਕੇ ਨਾਲ ਹੀ ਮੇਰਾ ਹਰੀ ਪ੍ਰਭੂ ਪ੍ਰਾਪਤ ਕੀਤਾ ਜਾਂਦਾ ਹੈ। (ਉਹ ਜਗਿਆਸੂ) ਹਰੀ ਦੀ ਕਿਰਪਾ ਨਾਲ ਰਾਮ ਦੇ ਗੁਣ ਗਾਉਂਦਾ ਹੈ।੩।

(ਹੇ ਭਾਈ !) ਬਹੁਤਾ (ਲੰਬਾ) ਜਿਸ ਕਰਕੇ ਹਰੀ ਦੇ ਨਾਮ ਵਿੱਚ ਪਿਆਰ ਨਹੀਂ ਲੱਗਾ, ਫਿਟਕਾਰ ਯੋਗ ਹੈ। ਸੁਖਦਾਈ ਸੇਜਾ ਅਤੇ ਇਸਤਰੀ ਮੋਹ ਦਾ ਹਨੇਰਾ ਵੀ ਲਾਨਤ ਯੋਗ ਹੈ। ਉਨ੍ਹਾਂ (ਮਨੁੱਖਾਂ) ਦਾ ਜਨਮ ਸਫਲ ਹੈ ਜਿਨ੍ਹਾਂ ਨੂੰ ਪ੍ਰਭੂ ਦੇ ਨਾਮ ਦਾ ਆਸਰਾ ਹੈ।੪।

**ਧ੍ਰਿਗੁ ਧ੍ਰਿਗੁ ਗ੍ਰਿਹੁ ਕੁਟੰਬੁ, ਜਿਤੁ ਹਰਿ ਪ੍ਰੀਤਿ ਨ ਹੋਇ ॥ ਸੋਈ ਹਮਾਰਾ ਮੀਤੁ, ਜੋ ਹਰਿਗੁਣ ਗਾਵੈ ਸੋਇ ॥ ਹਰਿਨਾਮ ਬਿਨਾ, ਮੈ ਅਵਰੁ ਨ ਕੋਇ ॥ ੫ ॥ ਸਤਿਗੁਰ ਤੇ, ਹਮ ਗਤਿ ਪਤਿ ਪਾਈ ॥ ਹਰਿਨਾਮੁ ਧਿਆਇਆ, ਦੂਖੁ ਸਗਲ ਮਿਟਾਈ ॥ ਸਦਾ ਅਨੰਦੁ, ਹਰਿ ਨਾਮਿ ਲਿਵ ਲਾਈ ॥ ੬ ॥ ਗੁਰਿ ਮਿਲਿਐ, ਹਮ ਕਉ ਸਰੀਰ ਸੁਧਿ ਭਈ ॥ ਹਉਮੈ ਤ੍ਰਿਸਨਾ, ਸਭ ਅਗਨਿ ਬੁਝਈ ॥ ਬਿਨਸੇ ਕ੍ਰੋਧ, ਖਿਮਾ ਗਹਿ ਲਈ ॥ ੭ ॥ ਹਰਿ ਆਪੇ ਕ੍ਰਿਪਾ ਕਰੇ, ਨਾਮੁ ਦੇਵੈ ॥ ਗੁਰਮੁਖਿ, ਰਤਨੁ ਕੋ ਵਿਰਲਾ ਲੇਵੈ ॥ ਨਾਨਕੁ ਗੁਣ ਗਾਵੈ, ਹਰਿ ਅਲਖੁ ਅਭੇਵੈ ॥ ੮ ॥ ੮ ॥**

**ਪਦ ਅਰਥ :** ਸੁਧਿ=ਸੋਝੀ। ਖਿਮਾ=ਮਾਫ਼ ਕਰਨ ਦੀ ਰੁਚੀ ਗਹਿ ਲਈ=ਧਾਰਨ ਕਰ ਲਈ।

**ਅਰਥ :** (ਉਹ) ਘਰ ਤੇ ਪਰਵਾਰ ਵੀ ਫਿਟਕਾਰ ਯੋਗ ਹੈ ਜਿਸ (ਵਿਚ) ਪ੍ਰਭੂ ਨਾਲ ਪ੍ਰੀਤ ਨਾ ਬਣਦੀ ਹੋਵੇ, ਸਾਡਾ ਮਿੱਤਰ ਉਹ ਹੈ ਜੋ ਉਸ ਪ੍ਰਭੂ ਦੇ ਗੁਣ ਗਾਉਂਦਾ ਹੈ। ਹਰੀ ਦੇ ਨਾਮ ਤੋਂ ਬਿਨਾਂ ਮੈਨੂੰ ਹੋਰ ਕੋਈ (ਪਿਆਰਾ) ਨਹੀਂ ਲਗਦਾ।੫।

(ਹੇ ਭਾਈ !) ਅਸਾਂ ਸਤਿਗੁਰੂ ਪਾਸੋਂ (ਲੋੜੀਂਦੀ) ਆਤਮ-ਗਤੀ ਤੇ ਇਜ਼ਤ ਪ੍ਰਾਪਤ ਕੀਤੀ ਹੈ। ਹਰੀ ਦਾ ਨਾਮ ਸਿਮਰਿਆ ਹੈ (ਜਿਸ ਨੇ ਸਾਡੇ) ਸਾਰੇ ਦੁੱਖ ਦੂਰ ਕਰ ਦਿਤੇ ਹਨ। (ਅਸਾਂ ਉਸ) ਹਰੀ ਦੇ ਨਾਮ ਵਿਚ ਸੁਰਤਿ ਜੋੜੀ ਹੈ (ਜਿਸ ਸਦਕਾ) ਸਦਾ ਆਤਮਿਕ ਅਨੰਦ (ਬਣਿਆ ਹੋਇਆ ਹੈ)।੬।

(ਹੇ ਭਾਈ !) ਗੁਰੂ ਦੇ ਮਿਲਣ ਨਾਲ ਹੀ ਸਾਨੂੰ ਆਪਣੇ ਸਰੀਰ (ਭਾਵ ਮਨੁੱਖਾ ਜਨਮ) ਦੀ ਸੋਝੀ ਹੋਈ ਹੈ। ਗੁਰੂ ਦੇ ਮਿਲਣ ਦੀ (ਬਰਕਤ) ਨਾਲ ਮੈਂ-ਮੇਰੀ, ਤ੍ਰਿਸ਼ਨਾ ਦੀ ਸਾਰੀ ਅੱਗ ਬੁਝ ਗਈ ਹੈ।

(ਕਾਮ) ਕ੍ਰੋਧ (ਆਦਿ ਸਭ) ਨਾਸ਼ ਹੋ ਗਏ ਹਨ (ਤੇ) ਖ਼ਿਮਾ ਧਾਰਨ ਕਰ ਲਈ ਹੈ ।੭।

(ਹੇ ਭਾਈ ! ਨਾਮ-ਵਸਤੂ ਆਪਣੇ ਜ਼ੋਰ ਨਾਲ ਨਹੀਂ ਲਈ ਜਾ ਸਕਦੀ) ਜਿਸ ਉਤੇ ਹਰੀ ਆਪ ਕਿਰਪਾ ਕਰੇ (ਉਸ ਨੂੰ ਉਹ) ਨਾਮ ਦੇਂਦਾ ਹੈ। (ਪਰ) ਗੁਰੂ ਦੁਆਰਾ ਕੋਈ ਵਿਰਲਾ (ਮਨੁੱਖ ਹੀ ਨਾਮ) ਰਤਨ ਲੈਂਦਾ ਹੈ। ਨਾਨਕ (ਤਾਂ ਉਸ) ਲਖੰਤਾ ਅਤੇ ਭੇਦ ਰਹਿਤ ਹਰੀ ਦੇ ਗੁਣ ਗਾਉਂਦਾ ਹੈ ।੮।੮।

## ਸਾਰੰਸ਼ ਅਤੇ ਸਿਧਾਂਤ

ਇਸ ਅਸ਼ਟਪਦੀ ਵਿੱਚ ਮਨ ਨੂੰ ਸਵਾਰਨ ਦੀ ਬਿਧੀ ਦਾ ਵਰਣਨ ਹੈ। ਮਨ ਨੂੰ ਮਨ ਹੀ ਸਵਾਰਦਾ ਹੈ। ਕਿਵੇਂ? ਗੁਰੂ ਦੇ ਭੈ ਅਤੇ ਸ਼ਬਦ ਵਿੱਚ ਪ੍ਰੇਮ ਪਾਉਣ ਨਾਲ ਮਨ ਦੀ ਲਿਵ ਲਗ ਜਾਂਦੀ ਹੈ, ਇਧਰ ਉਧਰ ਦੀ ਝਾਕ ਮੁਕ ਜਾਂਦੀ ਹੈ, ਫਿਰ ਬੈਰਾਗੀ ਬਣ ਜਾਂਦਾ ਹੈ। ਸਭ ਤੋਂ ਵੱਡਾ ਪਰਿਵਰਤਨ ਇਹ ਆਉਂਦਾ ਹੈ ਕਿ ਮਨ ਦਾਸਾਂ ਦਾ ਦਾਸ ਬਣ ਜਾਂਦਾ ਹੈ, ਇਸ ਨੂੰ ਘਰ ਤੇ ਕੁਟੰਬ ਦੀ ਪ੍ਰੀਤ ਧ੍ਰਿਗਾਕਾਰ ਜਾਪਣ ਲਗ ਪੈਂਦੀ ਹੈ। ਇਸ ਦੀ ਮਿਤਰਤਾ ਨਾਮ ਸੰਜੋਗੀਆਂ ਨਾਲ ਪੈ ਜਾਂਦੀ ਹੈ। ਇਸ ਨੂੰ ਸਤਿਗੁਰੂ ਪਿਆਰਾ ਲਗਣ ਲਗ ਜਾਂਦਾ ਹੈ। ਫਿਰ ਇਹ ਗੁਰੂ ਦੇ ਸੋਹਿਲੇ ਗਾਉਂਦਾ ਹੋਇਆ ਇਉਂ ਆਖਣ ਲਗ ਜਾਂਦਾ ਹੈ :- **ਗੁਰਿ ਮਿਲਿਐ ਹਮ ਕਉ ਸਰੀਰ ਸੁਧਿ ਭਈ ॥**

ਮਨੁੱਖਾ ਜਨਮ ਦੀ ਕਦਰ ਗੁਰੂ ਹੀ ਜਣਾਉਂਦਾ ਹੈ। ਗੁਰੂ ਦੀ ਕਿਰਪਾ ਨਾਲ ਨਾਮ ਪ੍ਰਾਪਤ ਹੁੰਦਾ ਹੈ। ਉਸ ਨਾਮ ਅਭਿਆਸ ਨਾਲ ਹਉਮੈ ਤੇ ਤ੍ਰਿਸ਼ਨਾ ਦੀ ਅਗਨੀ ਬੁਝਦੀ ਹੈ। ਫਿਰ ਹਉ ਵਾਲੀ ਥਾਂ ਨਿਰੋਲ ਨਿਮਰਤਾ ਮਲ ਲੈਂਦੀ ਹੈ ਅਤੇ ਮਨ ਅਨੰਦ ਸਰੂਪ ਨਾਲ ਮਿਲ ਕੇ ਅਭੇਦ ਹੋ ਜਾਂਦਾ ਹੈ। ਜਿਵੇਂ ਹੀਰੇ ਨੂੰ ਹੀਰਾ ਵਿੰਨ੍ਹਦਾ ਹੈ ਤਿਵੇਂ ਮਨ ਨੂੰ ਮਨ ਮਾਰਦਾ ਹੈ, ਇਹ ਗੁਰਮਤਿ ਬਿਧੀ ਹੈ।

ਮਨ ਨੂੰ ਮਨ ਮਾਰਨ ਦਾ ਭਾਵ ਮਨ ਨੂੰ ਪਰਮਾਰਥ ਦੀ ਪ੍ਰਤੀਤ ਆਉਣੀ ਹੈ। ਮਨ ਨੇ ਆਪਣੇ ਆਪ ਨਾਲ ਵਿਚਾਰ ਕਰ ਕੇ ਗੁਰੂ ਦੀ ਸਿਖਿਆ ਨੂੰ ਗ੍ਰਹਿਣ ਕਰਨ ਦਾ ਯਤਨ ਕਰਨਾ ਹੈ। ਗੁਰ ਸ਼ਬਦ ਦੇ ਸਫਲ ਅਭਿਆਸ ਨਾਲ ਜਦ ਮਨ ਵਿਚੋਂ ਹਉਮੈ ਖ਼ਤਮ ਹੋ ਜਾਂਦੀ ਹੈ ਤਾਂ ਅਮੋੜ ਮਨ ਵਾਹਿਗੁਰੂ ਜੀ ਦੇ ਪਿਆਰਿਆਂ ਅਤੇ ਸੇਵਾਦਾਰਾਂ ਦਾ ਸੇਵਾਦਾਰ ਬਣਨ ਵਿੱਚ ਆਪਣੇ ਵਡੇ ਭਾਗ ਸਮਝਣ ਲਗ ਪੈਂਦਾ ਹੈ।

ਕਈ ਅਜਿਹੇ ਮਤ ਵੀ ਹਨ ਜਿਹੜੇ ਮਨ ਨੂੰ ਵਿਸ਼ੇ ਵਿਕਾਰਾਂ ਪਦਾਰਥਾਂ ਦੇ ਭੋਗਾਂ ਨਾਲ ਤ੍ਰਿਪਤ ਕਰਨ ਦੇ ਸਾਧਨਾਂ ਵਿੱਚ ਜੁਟਾਈ ਰਖਦੇ ਹਨ। ਇਸ ਤਰ੍ਹਾਂ, ਉਹ ਸਾਈਂ ਵਲੋਂ ਸਦਾ ਬੇਮੁੱਖ ਹੀ ਰਹਿੰਦੇ ਹਨ, ਸਨਮੁਖੀਏ ਸਿੱਖ ਨਹੀਂ ਬਣ ਸਕਦੇ।

**ੴ ਸਤਿਗੁਰ ਪ੍ਰਸਾਦਿ ॥ ਰਾਗੁ ਬੈਰਾਗਣਿ ਮਹਲਾ ੩ ॥ ਸਤਿਗੁਰ ਤੇ ਜੋ ਮੁਹੁ ਫੇਰੇ, ਤੇ ਵੇਮੁਖ ਬੁਰੇ ਦਿਸੰਨਿ ॥ ਅਨਦਿਨੁ ਬਧੇ ਮਾਰੀਅਨਿ, ਫਿਰਿ ਵੇਲਾ ਨਾ ਲਹੰਨਿ ॥ ੧ ॥ ਹਰਿ ਹਰਿ, ਰਾਖਹੁ ਕ੍ਰਿਪਾ ਧਾਰਿ ॥ ਸਤਸੰਗਤਿ ਮੇਲਾਇ ਪ੍ਰਭ, ਹਰਿ ਹਿਰਦੈ ਹਰਿਗੁਣ ਸਾਰਿ ॥ ੧ ॥ ਰਹਾਉ ॥**

**ਸੇ ਭਗਤ ਹਰਿ ਭਾਵਦੇ, ਜੋ ਗੁਰਮੁਖਿ ਭਾਇ ਚਲੰਨਿ ॥ ਆਪੁ ਛੋਡਿ ਸੇਵਾ ਕਰਨਿ, ਜੀਵਤ ਮੁਏ ਰਹੰਨਿ ॥ ੨ ॥ ਜਿਸ ਦਾ ਪਿੰਡੁ ਪਰਾਣ ਹੈ, ਤਿਸ ਕੀ ਸਿਰਿ ਕਾਰ ॥ ਓਹੁ ਕਿਉ ਮਨਹੁ ਵਿਸਾਰੀਐ, ਹਰਿ ਰਖੀਐ ਹਿਰਦੈ ਧਾਰਿ ॥ ੩ ॥ ਨਾਮਿ ਮਿਲਿਐ ਪਤਿ ਪਾਈਐ, ਨਾਮਿ ਮੰਨਿਐ ਸੁਖੁ ਹੋਇ ॥ ਸਤਿਗੁਰ ਤੇ ਨਾਮੁ ਪਾਈਐ, ਕਰਮਿ ਮਿਲੈ ਪ੍ਰਭੁ ਸੋਇ ॥ ੪ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਮੂਹੰ, ਭਾਂਵਦੇ, ਹੈਂ, ਮਨਹੁੰ ।

**ਪਦ ਅਰਥ** : ਦਿਸੰਨਿ=ਦਿਸਦੇ ਹਨ, ਦਿਖਾਈ ਦੇਂਦੇ ਹਨ। ਸਾਰਿ=ਸੰਭਾਲ ਕੇ, ਯਾਦ ਕਰਕੇ। ਪਿੰਡੁ=ਸਰੀਰ। ਸਿਰਿ ਕਾਰ=ਸਿਰ (ਮੱਥੇ) ਉਤੇ ਕਾਰ (ਕਰਣੀ ਲਿਖੀ ਹੈ)।

**ਅਰਥ** : ਜਿਹੜੇ (ਮਨੁੱਖ) ਸਤਿਗੁਰੂ ਤੋਂ ਮੂੰਹ ਫੇਰੀ ਰਖਦੇ ਹਨ (ਉਹ) ਬੇਮੁਖ ਬਹੁਤ ਭੈੜੇ ਦਿਖਾਈ ਦਿੰਦੇ ਹਨ। (ਉਹ) ਦਿਨ ਰਾਤ (ਸੰਸਿਆਂ ਵਿਚ) ਬੱਧੇ ਹੋਏ ਮਰੀਂਦੇ ਕੁਟੀਂਦੇ ਰਹਿੰਦੇ ਹਨ (ਉਨ੍ਹਾਂ ਨੂੰ ਗੁਰੂ ਦੇ ਸਨਮੁਖ ਹੋਣ ਲਈ) ਮੁੜ ਕੇ ਅਉਸਰ ਹੀ ਨਹੀਂ ਮਿਲਦਾ ।੧।

(ਇਸ ਲਈ ਸਾਡੀ ਅਰਦਾਸਿ ਹੈ ਕਿ) ਹੇ ਹਰੀ ! (ਆਪਣੀ) ਕਿਰਪਾ ਕਰਕੇ (ਸਾਨੂੰ) (ਅਜਿਹੀ ਦਸ਼ਾ ਤੋਂ) ਬਚਾਅ ਲਉ। ਹੇ ਪ੍ਰਭੂ ! (ਆਪਣੀ) ਸਤਿ ਸੰਗਤ ਨਾਲ ਮਿਲਾ ਦਿਉ (ਤਾਂ ਜੋ ਅਸੀਂ) ਹਰੀ ਦੇ ਗੁਣ (ਆਪਣੇ) ਹਿਰਦੇ ਵਿਚ ਸੰਭਾਲ ਕੇ (ਰਖੀਏ) ।੧।ਰਹਾਉ।

(ਹੇ ਭਾਈ !) ਹਰੀ ਨੂੰ ਉਹ ਭਗਤ (ਜਨ) ਚੰਗੇ ਲਗਦੇ ਹਨ ਜੋ ਗੁਰੂ ਦੇ ਭਾਣੇ ਵਿਚ ਵਿਚਰਦੇ ਹਨ। ਆਪਣਾ ਆਪ (ਭਾਵ ਹੰਕਾਰ) ਛੋੜ ਕੇ ਸੇਵਾ ਕਰਦੇ ਹਨ (ਤੇ) ਜੀਉਂਦਿਆਂ ਹੀ ਮੁਏ ਰਹਿੰਦੇ ਹਨ (ਭਾਵ ਸਭ ਦੀ ਚਰਨ ਧੂੜ ਬਣੇ ਰਹਿੰਦੇ ਹਨ) ।੨।

(ਹੇ ਭਾਈ !) ਜਿਸ (ਪ੍ਰਭੂ ਦਾ ਦਿਤਾ ਹੋਇਆ) ਸਰੀਰ ਤੇ ਪਰਾਣ ਹਨ, ਉਸ ਦੀ ਕਾਰ (ਕਰਨੀ ਵੀ ਸਾਡੇ) ਸਿਰ (ਮੱਥੇ) ਉਤੇ (ਲਿਖੀ ਹੋਈ ਹੈ)। ਉਹ (ਪ੍ਰਭੂ) ਮਨ ਤੋਂ ਕਿਉਂ ਭੁਲਾਈਏ? (ਉਸ) ਹਰੀ ਨੂੰ ਸਦਾ ਹਿਰਦੇ ਵਿਚ ਟਿਕਾ ਕੇ ਰਖਣਾ ਚਾਹੀਦਾ ਹੈ ।੩।

(ਹੇ ਭਾਈ !) ਨਾਮ ਮਿਲਣ ਨਾਲ ਹੀ (ਸੱਚੀ) ਇਜ਼ਤ ਪ੍ਰਾਪਤ ਹੁੰਦੀ ਹੈ, ਨਾਮ ਨਾਲ ਮਿਲਿਆਂ ਹੀ (ਲੋਕ ਪਰਲੋਕ ਦਾ) ਸੁਖ (ਪ੍ਰਾਪਤ) ਹੁੰਦਾ ਹੈ, (ਪਰ) ਨਾਮ ਸਤਿਗੁਰੂ ਤੋਂ ਹੀ ਪ੍ਰਾਪਤ ਹੁੰਦਾ ਹੈ (ਅਤੇ ਸਤਿਗੁਰੂ ਦੀ) ਬਖ਼ਸ਼ਿਸ਼ ਨਾਲ ਉਹ ਪ੍ਰਭੂ ਮਿਲਦਾ ਹੈ ।੪।

**ਸਤਿਗੁਰ ਤੇ ਜੋ ਮੁਹੁ ਫੇਰੇ, ਓਇ ਭ੍ਰਮਦੇ ਨਾ ਟਿਕੰਨਿ ॥ ਧਰਤਿ ਅਸਮਾਨੁ ਨ ਝਲਈ, ਵਿਚਿ ਵਿਸਟਾ ਪਏ ਪਚੰਨਿ ॥ ੫ ॥ ਇਹੁ ਜਗੁ ਭਰਮਿ**

**ਭੁਲਾਇਆ, ਮੋਹ ਠਗਉਲੀ ਪਾਇ ॥ ਜਿਨਾ ਸਤਿਗੁਰੁ ਭੇਟਿਆ, ਤਿਨ ਨੇੜਿ ਨ ਭਿਟੈ ਮਾਇ ॥ ੬ ॥ ਸਤਿਗੁਰੁ ਸੇਵਨਿ, ਸੋ ਸੋਹਣੇ, ਹਉਮੈ ਮੈਲੁ ਗਵਾਇ ॥ ਸਬਦਿ ਰਤੇ ਸੇ ਨਿਰਮਲੇ, ਚਲਹਿ ਸਤਿਗੁਰ ਭਾਇ ॥ ੭ ॥ ਹਰਿ ਪ੍ਰਭ ਦਾਤਾ ਏਕੁ ਤੂੰ, ਤੂੰ ਆਪੇ ਬਖਸਿ ਮਿਲਾਇ ॥ ਜਨੁ ਨਾਨਕੁ ਸਰਣਾਗਤੀ, ਜਿਉ ਭਾਵੈ ਤਿਵੈ ਛਡਾਇ ॥ ੮ ॥ ੧ ॥ ੯ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਚਲਹਿਂ, ਜਿਉਂ, ਤਿਵੈਂ।

**ਪਦ ਅਰਥ** : ਨਾ ਟਿਕੰਨਿ=ਨਹੀਂ ਟਿਕਦੇ। ਨ ਝਲਈ=ਨਹੀਂ ਝਲਦੀ। ਪਚੰਨਿ=ਸੜਦੇ ਰਹਿੰਦੇ ਹਨ। ਠਗਉਲੀ=ਠਗ ਬੂਟੀ। ਨੇੜਿ ਨ ਭਿਟੈ=ਨੇੜੇ ਨਹੀਂ ਢੁਕਦੀ।

**ਅਰਥ** : (ਹੇ ਭਾਈ !) ਜਿਹੜੇ (ਮਨੁੱਖ) ਸਤਿਗੁਰੂ ਤੋਂ ਮੂੰਹ ਫੇਰ ਲੈਂਦੇ ਹਨ (ਉਹ ਬੇਮੁਖ ਹਨ) ਉਹ (ਇਧਰ ਉਧਰ) ਭਟਕਦੇ ਰਹਿੰਦੇ ਹਨ (ਉਹ ਸ਼ਾਂਤੀ ਨਾਲ ਇਕ ਥਾਂ ਤੇ) ਨਹੀਂ ਟਿਕਦੇ ਹਨ। (ਉਨ੍ਹਾਂ ਨੂੰ) ਨਾ ਧਰਤੀ ਝਲਦੀ ਹੈ (ਤੇ ਨਾ) ਅਸਮਾਨ (ਉਹ) ਵਿਸ਼ਟਾ ਵਿੱਚ ਪਏ ਹੋਏ ਸੜਦੇ ਰਹਿੰਦੇ ਹਨ।੫।

(ਹੇ ਭਾਈ ! ਪ੍ਰਭੂ ਨੇ) ਇਸ ਸੰਸਾਰ ਨੂੰ ਠਗ ਬੂਟੀ ਪਾ ਕੇ (ਮਾਇਆ ਦੇ) ਮੋਹ ਅਤੇ ਭਰਮ ਵਿਚ ਭੁਲਾਇਆ ਹੋਇਆ ਹੈ। (ਪਰ) ਜਿਨ੍ਹਾਂ ਨੂੰ ਸਤਿਗੁਰੂ ਮਿਲ ਪਿਆ ਹੈ, ਉਨ੍ਹਾਂ ਦੇ ਨੇੜੇ ਮਾਇਆ ਨਹੀਂ ਢੁਕਦੀ ।੬।

(ਜਿਹੜੇ ਮਨੁੱਖ) ਹਉਮੈ ਦੀ ਮੈਲ ਦੂਰ ਕਰਕੇ ਸਤਿਗੁਰੂ ਨੂੰ ਸੇਂਵਦੇ ਹਨ ਉਹ ਸੋਹਣੇ ਹਨ। (ਜਿਹੜੇ ਮਨੁੱਖ ਗੁਰੂ ਦੇ) ਸ਼ਬਦ ਵਿੱਚ ਰੰਗੇ ਹੋਏ ਹਨ ਉਹ ਪਵਿਤਰ ਹਨ (ਕਿਉਂਕਿ ਉਹ) ਸਤਿਗੁਰੂ ਦੇ ਭਾਣੇ ਵਿੱਚ ਚਲਦੇ ਹਨ ।੭।

(ਹੁਣ ਅਰਦਾਸਿ ਕਰਦੇ ਹਨ ਕਿ ਹੇ) ਹਰੀ ਪ੍ਰਭੂ ! ਇਕ ਤੂੰ ਹੀ (ਸਭ ਦਾ) ਦਾਤਾ ਹੈਂ, ਤੂੰ ਆਪ ਹੀ (ਸਾਡੇ ਗੁਨਾਹ) ਬਖ਼ਸ਼ ਕੇ (ਆਪਣੇ ਨਾਲ) ਮਿਲਾ ਲੈ। ਦਾਸ ਨਾਨਕ (ਤੇਰੀ) ਸ਼ਰਣ ਵਿੱਚ ਆਇਆ ਹੈ, ਜਿਵੇਂ (ਤੈਨੂੰ) ਭਾਉਂਦਾ ਹੈ, ਤਿਵੇਂ (ਸਾਨੂੰ ਮਾਇਆ ਮੋਹ ਦੇ ਬੰਧਨਾਂ ਤੋਂ) ਛੁੜਾ ਲੈ ।੮।੧।੯।

## ਸਾਰੰਸ਼ ਅਤੇ ਸਿਧਾਂਤ

ਇਹ ਅਸ਼ਟਪਦੀ ''ਗਉੜੀ ਬੈਰਾਗਣਿ'' ਤੋਂ ਆਰੰਭ ਹੁੰਦੀ ਹੈ। ਇਸ ਵਿਚ ਉਨ੍ਹਾਂ ਮਨੁੱਖਾਂ ਦਾ ਜ਼ਿਕਰ ਹੈ ਜੋ ਸਤਿਗੁਰੂ ਤੋਂ ਬੇ-ਮੁਖ ਹਨ। ਭਰਮ ਵਿਚ ਪਏ ਹੋਏ ਮਨਮੁੱਖ ਜੀਵ ਸਦਾ ਭਟਕਦੇ ਰਹਿੰਦੇ ਹਨ। ਉਨ੍ਹਾਂ ਨੂੰ ਨਾ ਧਰਤੀ ਝਲਦੀ ਹੈ ਨਾ ਆਸਮਾਨ, ਭਾਵ ਉਨ੍ਹਾਂ ਨੂੰ ਆਰਾਮ ਕਰਨ ਲਈ ਕੋਈ ਥਾਂ ਟਿਕਾਣਾ ਨਹੀਂ ਮਿਲਦਾ।

ਦੂਜੇ ਪਾਸੇ ਜਿਹੜੇ ਮਨੁੱਖ ਸਤਿਗੁਰੂ ਦੀ ਸੇਵਾ ਕਰਦੇ ਹਨ, ਸ਼ਬਦ ਵਿਚ ਰਤੇ ਰਹਿੰਦੇ ਹਨ, ਓਹ ਨਿਰਮਲ ਹੁੰਦੇ ਹਨ। ਉਹ ਗੁਰੂ ਦੇ ਭਾਣੇ ਵਿਚ ਚਲਦੇ ਹਨ। ਉਹ ਜਗਤ ਵਿਚ ਇਉਂ ਵਿਚਰਦੇ ਹਨ ਜਿਵੇਂ ਕੋਈ ਜੀਵਤ ਭਾਵ ਤੋਂ ਮਰਿਆ ਹੋਇਆ ਹੋਵੇ ਭਾਵ ਨਿਰਮਾਣ ਹੋਵੇ।

ਅੰਤ ਵਿਚ ਪਰਮੇਸ਼ਰ ਅਗੇ ਅਰਦਾਸਿ ਕੀਤੀ ਹੈ ਕਿ ਹੇ ਪ੍ਰਭੂ ! ਤੂੰ ਆਪ ਹੀ ਸਭ ਦਾ ਦਾਤਾ ਹੈਂ, ਤੂੰ ਆਪਣੀ ਬਖ਼ਸ਼ਿਸ਼ ਕਰ। ਜਿਵੇਂ ਤੈਨੂੰ ਚੰਗਾ ਲਗੇ, ਸਾਨੂੰ ਆਪਣੀ, ਸ਼ਰਣ ਵਿਚ ਰਖ ਅਤੇ ਜਨਮ ਮਰਣ ਤੋਂ ਛੁੜਾ ਲੈ :-

ਤੁਧੁ ਭਾਵੈ ਤਾ ਬਖਸਿ ਲੈਹਿ ਖੋਟੇ ਸੰਗਿ ਖਰੇ ॥
ਨਾਨਕ ਭਾਵੈ ਪਾਰਬ੍ਰਹਮ, ਪਾਹਨ ਨੀਰਿ ਤਰੇ ॥ [ਪੰਨਾ ੨੬੧

## ਰਾਗੁ ਗਉੜੀ ਪੂਰਬੀ ਮਹਲਾ ੪ ਕਰਹਲੇ

**ੴ ਸਤਿਗੁਰ ਪ੍ਰਸਾਦਿ ॥ ਕਰਹਲੇ ਮਨ ਪਰਦੇਸੀਆ ! ਕਿਉ ਮਿਲੀਐ ਹਰਿ ਮਾਇ ॥ ਗੁਰੁ, ਭਾਗਿ ਪੂਰੈ ਪਾਇਆ, ਗਲਿ ਮਿਲਿਆ ਪਿਆਰਾ ਆਇ ॥ ੧ ॥ ਮਨ ਕਰਹਲਾ ! ਸਤਿਗੁਰੁ ਪੁਰਖੁ ਧਿਆਇ ॥ ੧ ॥ ਰਹਾਉ ॥ ਮਨ ! ਕਰਹਲਾ ਵੀਚਾਰੀਆ, ਹਰਿ ਰਾਮ ਨਾਮੁ ਧਿਆਇ ॥ ਜਿਥੈ ਲੇਖਾ ਮੰਗੀਐ, ਹਰਿ ਆਪੇ ਲਏ ਛਡਾਇ ॥ ੨ ॥ ਮਨ ਕਰਹਲਾ ! ਅਤਿ ਨਿਰਮਲਾ, ਮਲ ਲਾਗੀ ਹਉਮੈ ਆਇ ॥ ਪਰਤਖਿ ਪਿਰੁ ਘਰਿ ਨਾਲਿ ਪਿਆਰਾ, ਵਿਛੁੜਿ ਚੋਟਾ ਖਾਇ ॥ ੩ ॥ ਮਨ ਕਰਹਲਾ ਮੇਰੇ ਪ੍ਰੀਤਮਾ ! ਹਰਿ ਰਿਦੈ ਭਾਲਿ ਭਾਲਾਇ ॥ ਉਪਾਇ ਕਿਤੈ ਨ ਲਭਈ, ਗੁਰੁ ਹਿਰਦੈ ਹਰਿ ਦੇਖਾਇ ॥ ੪ ॥ ਮਨ ਕਰਹਲਾ ਮੇਰੇ ਪ੍ਰੀਤਮਾ ! ਦਿਨੁ ਰੈਣਿ ਹਰਿ ਲਿਵ ਲਾਇ ॥ ਘਰੁ ਜਾਇ ਪਾਵਹਿ ਰੰਗ ਮਹਲੀ, ਗੁਰੁ ਮੇਲੇ ਹਰਿ ਮੇਲਾਇ ॥੫॥**

### ਉਚਾਰਨ ਸੇਧ

**ਬਿੰਦੀ ਸਹਿਤ :** ਪਾਵਹਿਂ।

**ਪਦ ਅਰਥ :** ਕਰਹਲਾ=ਊਠ, ਭਾਵ ਊਠ ਬਿਰਤੀ ਵਾਲਾ ਭਟਕਦਾ ਮਨ। ਵੀਚਾਰੀਆ= ਵੀਚਾਰ ਕਰਨ ਵਾਲਾ।

**ਅਰਥ :** ਹੇ ਊਂਠ ਵਾਂਗ (ਭਟਕਦੇ) ਪਰਦੇਸੀ ਮਨ ! (ਤੂੰ ਵੀ ਗੁਰੂ ਪਾਸੋਂ ਪੁਛ ਕਿ) ਹਰੀ (ਜੋ) ਮਾਇਆ ਦਾ (ਮਾਲਕ ਹੈ ਉਸ ਨੂੰ) ਕਿਵੇਂ ਮਿਲਿਆ ਜਾਂਦਾ ਹੈ?। (ਉਤਰ)- (ਜਿਸ ਕਿਸੇ ਨੇ ਪੁੰਨ ਕਰਮਾਂ ਦੇ ਜਮਾਂ ਹੋਣ ਕਰਕੇ) ਪੂਰੇ ਭਾਗਾਂ ਨਾਲ (ਸੱਚਾ ਗੁਰੂ) ਪਾ ਲਿਆ ਹੈ, (ਉਸ ਨੂੰ) ਪਿਆਰਾ ਹਰੀ

ਗਲਵਕੜੀ ਪਾ ਕੇ ਆਇ ਮਿਲਿਆ ਹੈ ।੧।

ਹੇ ਊਂਠ ਵਾਂਗ (ਭਟਕਦੇ) ਮਨ ! (ਤੂੰ ਸ੍ਰੇਸ਼ਟ) ਵੀਚਾਰ ਕਰਨ ਵਾਲਾ ਬਣ (ਅਤੇ) ਹਰੀ ਦਾ ਰਾਮ-ਨਾਮ ਧਿਆਇਆ ਕਰ। (ਇਸ ਦਾ ਲਾਭ ਇਹ ਹੋਵੇਗਾ ਕਿ) ਜਿਥੇ (ਤੇਰੇ ਪਾਸੋਂ ਕੀਤੇ ਕਰਮਾਂ ਦਾ) ਲੇਖਾ ਮੰਗਿਆ ਜਾਂਦਾ ਹੈ, (ਉਥੇ ਤੈਨੂੰ) ਹਰੀ ਆਪੇ ਹੀ ਛੁਡਾ ਲਵੇਗਾ ।੨।

ਹੇ ਊਂਠ ਵਾਂਗ (ਭਟਕਦੇ) ਮਨ ! (ਤੂੰ ਜੋਤਿ ਰੂਪ ਹੋਣ ਕਰਕੇ ਪਹਿਲਾਂ) ਬਹੁਤ ਹੀ ਪਵਿੱਤਰ ਸੀ (ਪਰ ਹੁਣ ਤੈਨੂੰ) ਹਉਮੈ ਦੀ ਮੈਲ ਆ ਲਗੀ ਹੈ। (ਇਸ ਕਾਰਨ ਤੈਨੂੰ ਕੁਝ ਦਿਸਦਾ ਹੀ ਨਹੀਂ, ਤੂੰ ਵੇਖ ਤੇਰਾ) ਪਿਆਰਾ ਪਤੀ (ਪਰਮੇਸ਼ਰ) ਪ੍ਰਗਟ ਤੌਰ ਤੇ (ਤੇਰੇ ਆਪਣੇ) ਘਰ (ਹਿਰਦੇ) ਵਿੱਚ (ਤੇਰੇ) ਨਾਲ ਹੈ, (ਪਰ ਤੂੰ ਆਪਣੀ ਹਉਮੈ ਕਾਰਨ) ਵਿਛੁੜ ਕੇ ਠੋਕਰਾਂ ਖਾ ਰਿਹਾ ਹੈਂ ।੩।

(ਹੇ ਊਂਠ ਵਾਂਗ ਭਟਕਦੇ) ਮੇਰੇ ਪਿਆਰੇ ਮਨ ! (ਤੂੰ ਪ੍ਰਭੂ ਨੂੰ ਆਪਣੇ) ਹਿਰਦੇ ਵਿਚੋਂ ਖੋਜ ਕੇ ਲੱਭ। (ਉਹ ਗੁਪਤ ਹਰੀ ਹੋਰ) ਕਿਸੇ ਤਰੀਕੇ ਰਾਹੀਂ ਨਹੀਂ ਲਭਦਾ, (ਕੇਵਲ ਪੂਰਨ) ਗੁਰੂ (ਹੀ) ਹਿਰਦੇ ਅੰਦਰ ਹਰੀ ਦਿਖਾ ਸਕਦਾ ਹੈ ।੪।

(ਹੇ) ਊਂਠ ਵਾਂਗ (ਭਟਕਦੇ) ਮੇਰੇ ਪਿਆਰੇ ਮਨ !, (ਗੁਰੂ ਉਪਦੇਸ਼ ਅਨੁਸਾਰ) ਦਿਨ ਰਾਤ (ਉਸ) ਹਰੀ ਨਾਲ (ਆਪਣੀ) ਸੁਰਤਿ ਜੋੜ, (ਇਉਂ ਤੂੰ ਹਰੀ ਦੇ) ਮਹਿਲ ਵਿਚ ਪੁਜ ਕੇ (ਆਪਣਾ) ਟਿਕਾਣਾ ਪਾ ਲਵੇਂਗਾ, (ਉਹ) ਗੁਰੂ (ਤੈਨੂੰ ਆਪਣੇ) ਨਾਲ ਮੇਲ ਕੇ ਹਰੀ ਨਾਲ ਮਿਲਾ ਦੇਵੇਗਾ ।੫।

**ਮਨ ਕਰਹਲਾ ਤੂੰ ਮੀਤੁ ਮੇਰਾ, ਪਾਖੰਡੁ ਲੋਭੁ ਤਜਾਇ ॥ ਪਾਖੰਡਿ ਲੋਭੀ ਮਾਰੀਐ, ਜਮ ਡੰਡੁ ਦੇਇ ਸਜਾਇ ॥ ੬ ॥ ਮਨ ਕਰਹਲਾ ਮੇਰੇ ਪ੍ਰਾਨ ਤੂੰ ! ਮੈਲੁ ਪਾਖੰਡੁ ਭਰਮੁ ਗਵਾਇ ॥ ਹਰਿ ਅੰਮ੍ਰਿਤਸਰੁ ਗੁਰਿ ਪੂਰਿਆ, ਮਿਲਿ ਸੰਗਤੀ ਮਲੁ ਲਹਿ ਜਾਇ ॥ ੭ ॥ ਮਨ ਕਰਹਲਾ ਮੇਰੇ ਪਿਆਰਿਆ ! ਇਕ ਗੁਰ ਕੀ ਸਿਖ ਸੁਣਾਇ ॥ ਇਹੁ ਮੋਹੁ ਮਾਇਆ ਪਸਰਿਆ, ਅੰਤਿ ਸਾਥਿ ਨ ਕੋਈ ਜਾਇ ॥ ੮ ॥ ਮਨ ਕਰਹਲਾ ਮੇਰੇ ਸਾਜਨਾ ! ਹਰਿ ਖਰਚੁ ਲੀਆ ਪਤਿ ਪਾਇ ॥ ਹਰਿ ਦਰਗਹ ਪੈਨਾਇਆ, ਹਰਿ ਆਪਿ ਲਇਆ ਗਲਿ ਲਾਇ ॥ ੯ ॥ ਮਨ ਕਰਹਲਾ ! ਗੁਰਿ ਮੰਨਿਆ, ਗੁਰਮੁਖਿ ਕਾਰ ਕਮਾਇ ॥ ਗੁਰ ਆਗੈ ਕਰਿ ਜੋਦੜੀ, ਜਨ ਨਾਨਕ ਹਰਿ ਮੇਲਾਇ ॥ ੧੦ ॥ ੧ ॥**

## ਉਚਾਰਨ ਸੇਧ

**ਬਿੰਦੀ ਰਹਿਤ :** ਸੰਗਤੀ ।

**ਅਰਥ :** ਹੇ ਊਂਠ ਵਾਂਗ (ਭਟਕਦੇ) ਮਨ ! ਤੂੰ ਮੇਰਾ ਮਿੱਤਰ ਹੈਂ (ਮੈਂ ਤੈਨੂੰ ਸਿਖਿਆ ਦੇਂਦਾ ਹਾਂ

ਕਿ ਤੂੰ) ਪਖੰਡ, ਲੋਭ (ਆਦਿ ਅਵਗਣ) ਛੱਡ ਦੇ। (ਪਰਲੋਕ ਵਿਚ) ਪਾਖੰਡੀ (ਅਤੇ) ਲੋਭੀ (ਜੀਵ) ਨੂੰ ਮਾਰ ਪੈਂਦੀ ਹੈ (ਅਤੇ) ਜਮ ਦਾ ਡੰਡਾ ਰੂਪ ਸਜ਼ਾ ਮਿਲਦੀ ਹੈ।੬।

ਹੇ ਕਰਹਲੇ ਮਨ ! ਤੂੰ ਮੇਰੇ ਪ੍ਰਾਣ (ਹੈ) ਤੂੰ ਆਪਣੇ ਵਿਚੋਂ (ਹਉਮੈ ਰੂਪੀ) ਮੈਲ ਪਾਖੰਡਪੁਣਾ (ਅਤੇ ਪਰਮੇਸ਼ਰ ਤੋਂ ਵਖਰੇ ਸਮਝਣ ਦਾ) ਭਰਮ-ਭੁਲੇਖਾ ਦੂਰ ਕਰ ਦੇ। ਗੁਰੂ ਨੇ ਹਰੀ (ਨਾਮ) ਦਾ ਅੰਮ੍ਰਿਤ ਸਰੋਵਰ (ਤੇਰੇ ਅੰਦਰ ਹੀ) ਭਰ ਰਖਿਆ ਹੈ, (ਤੂੰ ਸਤਿ) ਸੰਗਤ ਨਾਲ ਮਿਲ ਕੇ (ਇਸ ਵਿਚ ਇਸ਼ਨਾਨ ਕਰ, ਤਾਂ ਕਿ ਤੇਰੀ ਜਨਮ ਜਨਮਾਂਤਰਾਂ ਦੀ) ਮੈਲ ਉਤਰ ਜਾਵੇ।੭।

ਹੇ ਮੇਰੇ ਪਿਆਰੇ (ਪਰ) ਊਂਠ ਵਾਂਗ ਭਟਕਦੇ ਮਨ ! (ਤੂੰ) ਗੁਰੂ ਦੀ ਇਕ ਸਿਖਿਆ ਆ ਕੇ ਸੁਣ। (ਉਹ) ਇਹ (ਹੈ ਕਿ ਇਸ ਸੰਸਾਰ ਵਿੱਚ ਮਾਇਆ ਦਾ ਮੋਹ ਫੈਲਿਆ ਹੋਇਆ ਹੈ (ਪਰ ਇਸ ਮੋਹ ਦੇ ਪਸਾਰੇ ਵਿਚੋਂ) ਅੰਤ ਵੇਲੇ (ਤੇਰੇ) ਨਾਲ ਕੋਈ ਨਹੀਂ ਜਾਵੇਗਾ।੮।

ਹੇ ਊਂਠ (ਵਰਗੇ ਭਟਕਦੇ) ਸੱਜਣ ਮਨ ! (ਸੁਣ, ਜਿਸ ਕਿਸੇ ਨੇ ਇਸ ਮਾਤ ਲੋਕ ਵਿਚ ਰਹਿੰਦੇ ਹੋਏ) ਹਰੀ ਦਾ (ਨਾਮ) ਖ਼ਰਚ ਵਜੋਂ (ਇਕੱਠਾ) ਕਰ ਲਿਆ ਹੈ (ਮਾਨੋ ਉਸ ਨੇ ਪਰਮੇਸ਼ਰ ਦੀ ਦਰਗਾਹ ਲਈ) ਬੜੀ ਇਜ਼ਤ ਪ੍ਰਾਪਤ ਕਰ ਲਈ ਹੈ। (ਉਹ ਜੀਵ ਮਾਨੋ) ਹਰੀ ਦੀ ਦਰਗਾਹ ਵਿਚ ਪਹਿਨਾਇਆ ਗਿਆ ਭਾਵ ਸਤਿਕਾਰਿਆ ਗਿਆ, ਹਰੀ ਨੇ ਆਪ ਉਸ ਨੂੰ ਆਪਣੇ ਗਲ ਨਾਲ ਲਾ ਲਿਆ।੯।

ਹੇ ਊਂਠ ਵਾਂਗ (ਭਟਕਦੇ) ਮਨ ! (ਜਿਸ ਜੀਵ ਨੇ) ਗੁਰਮੁਖ ਵਾਲੀ ਕਾਰ ਕਮਾਈ ਹੈ (ਉਸ ਨੂੰ) ਗੁਰੂ ਨੇ ਪਰਵਾਨਿਆ (ਭਾਵ ਆਦਰ ਦਿਤਾ ਹੈ)। (ਇਸ ਲਈ) ਦਾਸ ਨਾਨਕ (ਤੈਨੂੰ ਇਹ ਸਿਖਿਆ ਦੇਂਦਾ ਹੈ ਕਿ ਹੇ ਮਨ ! (ਤੂੰ ਆਪਣਾ ਆਪ ਮਿਟਾ ਕੇ) ਗੁਰੂ ਅਗੇ ਜੋਦੜੀ ਕਰ (ਗੁਰਦੇਵ ਜੀ ! ਮੈਨੂੰ) ਹਰੀ ਨਾਲ ਮਿਲਾ ਦਿਉ।੧੦।੧।

## ਅਰਥ ਭੇਦ ਅਤੇ ਨਿਰਣੈ

**ਮਨ ਕਰਹਲਾ ਗੁਰਿ ਮੰਨਿਆ, ਗੁਰਮੁਖਿ ਕਾਰ ਕਮਾਇ ॥**

ਵੱਖ ਵੱਖ ਅਰਥ :

੧. ਹੇ ਮਨ ! ਉਦਮ ਕਰ, (ਜਿਨ੍ਹਾਂ ਨੇ) ਗੁਰੂ (ਦਾ ਬਚਨ) ਮੰਨਿਆ (ਹੈ ਉਨ੍ਹਾਂ) ਗੁਰਸਿਖਾਂ ਦੀ (ਜਾ ਕੇ) ਸੇਵਾ ਕਰ। [ਪੰ. ਨਰੈਣ ਸਿੰਘ ਤੇ ਹੋਰ ਸੰਪ੍ਰਦਾਈ

੨. ਜਿਨ੍ਹਾਂ ਨੇ ਗੁਰਮੁਖਾਂ ਵਾਲੀ ਕਾਰ ਕਮਾਈ ਹੈ, ਗੁਰੂ ਨੇ ਉਨ੍ਹਾਂ ਨੂੰ ਕਬੂਲ ਕਰ ਲਿਆ ਹੈ। [ਸੰ. ਪੋ.

੩. ਹੇ ਮੇਰੇ ਬੇ-ਮੁਹਾਰੇ ਮਨ ! ਗੁਰੂ ਵਿਚ ਸ਼ਰਧਾ ਧਾਰ ਕੇ ਗੁਰੂ ਦੀ ਦਸੀ ਹੋਈ ਕਾਰ ਕਰ।[ਦਰਪਣ

**ਨਿਰਣੈ** : ਇਥੇ ਗੁਰਿ' ਪਦ ਦੇ ਰਾਰੇ ਨੂੰ ਸਿਹਾਰੀ ਹੈ ਇਸ ਲਈ ਗੁਰ ਦਾ ਬਚਨ ਮੰਨਿਆ ਹੈ' ਅਰਥ ਨਹੀਂ ਬਣ ਸਕਦੇ। ਸੋ, ਨੰਬਰ ੨ ਵਾਲੇ ਅਰਥ ਗੁਰਬਾਣੀ ਲਗ ਮਾਤਰੀ ਨੇਮਾਂ ਦੇ ਅਨਕੂਲ ਹਨ।

## ਸਾਰੰਸ਼ ਅਤੇ ਸਿਧਾਂਤ

ਜੇ ਇਸ ਸ਼ਬਦ ਵਿਚ ਵਰਤੀ ਹੋਈ ਅਲੰਕਾਰਕ ਰੂਪ ਵਾਲੀ ਸ਼ੈਲੀ ਦੇ ਝਾਤ ਮਾਰੀਏ ਤਾਂ ਵਖ

ਵਖ ਰੂਪਾਂ ਵਿਚ ਮਨ ਨੂੰ ਬੜੇ ਪਿਆਰ-ਭਰਪੂਰ ਸ਼ਬਦਾਂ ਨਾਲ ਸੰਬੋਧਨ ਕੀਤਾ ਹੈ। ਜਿਵੇਂ ਪ੍ਰੀਤਮਾ, ਮੀਤ, ਪ੍ਰਾਨ, ਸਾਜਨਾ, ਵੀਚਾਰੀਆ ਆਦਿ ਆਦਿ।

ਪੁਰਾਣੇ ਜ਼ਮਾਨੇ ਵਿਚ ਊਂਠਾਂ ਦੇ ਕਾਫ਼ਲੇ ਬਹੁਤ ਚਲਦੇ ਸਨ ਜੋ ਪਰਦੇਸਾਂ ਵਿਚ ਮਾਲ ਦੀ ਢੋਆ-ਢੁਆਈ ਦਾ ਕੰਮ ਕਰਦੇ ਸਨ। ਇਸੇ ਤਰ੍ਹਾਂ ਮਨ ਭੀ ਵਿਕਾਰਾਂ ਦੀ ਵਾਸ਼ਨਾ ਨਾਲ ਭਰਿਆ ਹੋਇਆ ਜਨਮ ਮਰਨ ਦੇ ਚੱਕਰ ਭਾਵ ਜੂਨੀਆਂ ਵਿਚ ਫਿਰਦਾ ਰਹਿੰਦਾ ਹੈ। ਇਸ ਦੁਖ ਦਾ ਕਾਰਨ ਪ੍ਰਭੂ ਨਾਲੋਂ ਵਿਛੋੜਾ ਹੈ। ਇਸ ਸ਼ਬਦ ਵਿੱਚ ਸਿਧਾਂਤ ਦੀ ਇਹ ਗਲ ਕਹੀ ਹੈ :-

**ਮਨ ਕਰਹਲਾ ਮੇਰੇ ਪਿਆਰਿਆ , ਇਕ ਗੁਰ ਕੀ ਸਿਖ ਸੁਣਾਇ ॥**

**ਇਹੁ ਮੋਹੁ ਮਾਇਆ ਪਸਰਿਆ, ਅੰਤਿ ਸਾਥਿ ਨ ਕੋਈ ਜਾਇ ॥**

ਜੇ ਪਰਦੇਸੀ ਮਨ ਗੁਰੂ ਜੀ ਇਹ ਸਿਖਿਆ ਸੁਣ ਲਏ ਤਾਂ ਇਸ ਨੂੰ ਸੋਝੀ ਆ ਜਾਏ। ਜਿਹੜਾ ਜਗਿਆਸੂਆਂ ਨੇ ਨਾਮ ਰੂਪੀ ਖਰਚ ਆਪਣੇ ਪਲੇ ਬੰਨ੍ਹ ਲਿਆ ਹੈ, ਉਨ੍ਹਾਂ ਨੂੰ ਰਬੀ-ਦਰਗਾਹ ਵਿਚ ਪਤਿ ਪ੍ਰਾਪਤ ਹੋਈ ਹੈ, ਸਿਰੋਪਾਉ ਪਹਿਨਾਇਆ ਗਿਆ ਹੈ। ਅੰਤਲੇ ਪਹਿਰੇ ਵਿਚ ਮਨ ਨੂੰ ਗੁਰਮੁਖਾਂ ਵਾਲੀ ਕਾਰ ਕਮਾਉਣ ਦੀ ਸੇਧ ਬਖ਼ਸ਼ੀ ਹੈ।

**ਗਉੜੀ ਮਹਲਾ ੪ ॥ ਮਨ ਕਰਹਲਾ ਵੀਚਾਰੀਆ ! ਵੀਚਾਰਿ ਦੇਖੁ ਸਮਾਲਿ ॥ ਬਨ ਫਿਰਿ ਥਕੇ ਬਨਵਾਸੀਆ, ਪਿਰੁ ਗੁਰਮਤਿ ਰਿਦੈ ਨਿਹਾਲਿ ॥ ੧ ॥ ਮਨ ਕਰਹਲਾ ! ਗੁਰ ਗੋਵਿੰਦੁ ਸਮਾਲਿ ॥ ੧ ॥ ਰਹਾਉ ॥ ਮਨ ਕਰਹਲਾ ਵੀਚਾਰੀਆ ! ਮਨਮੁਖ ਫਾਥਿਆ, ਮਹਾ ਜਾਲਿ ॥ ਗੁਰਮੁਖਿ ਪ੍ਰਾਣੀ ਮੁਕਤੁ ਹੈ, ਹਰਿ ਹਰਿ ਨਾਮੁ ਸਮਾਲਿ ॥੨॥ ਮਨ ਕਰਹਲਾ ਮੇਰੇ ਪਿਆਰਿਆ ! ਸਤਸੰਗਤਿ ਸਤਿਗੁਰੁ ਭਾਲਿ ॥ ਸਤਸੰਗਤਿ ਲਗਿ ਹਰਿ ਧਿਆਈਐ, ਹਰਿ ਹਰਿ ਚਲੈ ਤੇਰੈ ਨਾਲਿ ॥ ੩ ॥ ਮਨ ਕਰਹਲਾ ਵਡਭਾਗੀਆ ! ਹਰਿ ਏਕ ਨਦਰਿ ਨਿਹਾਲਿ ॥ ਆਪਿ ਛਡਾਏ ਛੁਟੀਐ, ਸਤਿਗੁਰ ਚਰਣ ਸਮਾਲਿ ॥ ੪ ॥ ਮਨ ਕਰਹਲਾ ਮੇਰੇ ਪਿਆਰਿਆ ! ਵਿਚਿ ਦੇਹੀ ਜੋਤਿ ਸਮਾਲਿ ॥ ਗੁਰਿ ਨਉਨਿਧਿ ਨਾਮੁ ਵਿਖਾਲਿਆ, ਹਰਿ ਦਾਤਿ ਕਰੀ ਦਇਆਲਿ ॥ ੫ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਮਹਾਂ।

**ਪਦ ਅਰਥ** : ਮਨ ਕਰਹਲਾ=ਹੇ ਊਂਠ ਬਿਰਤੀ ਵਾਲੇ ਭਟਕਦੇ ਮਨ !। ਵੀਚਾਰੀਆ=ਵੀਚਾਰ ਕਰਨ ਵਾਲਾ। ਬਨਵਾਸੀਆ=ਜੰਗਲ ਵਿਚ ਵਸਣ ਵਾਲੇ। ਪਿਰੁ=ਪਤੀ ਪਰਮੇਸ਼ਰ। ਨਿਹਾਲਿ=ਵੇਖ।

ਸਮਾਲਿ=ਯਾਦ ਕਰ।

**ਅਰਥ** : ਹੇ ਭਟਕਦੇ ਮਨ ! ਤੂੰ ਵੀਚਾਰ ਵਾਲਾ ਬਣ ਅਤੇ ਵੀਚਾਰ ਕੇ ਵੇਖ (ਉਸ ਪ੍ਰਭੂ ਨੂੰ) ਯਾਦ ਕਰ। ਹੇ ਜੰਗਲਾਂ ਵਿਚ ਫਿਰ (ਫਿਰ) ਕੇ ਥਕ ਚੁਕੇ ਬਨ-ਵਾਸੀ ਮਨ ! ਤੂੰ ਗੁਰੂ ਦੀ ਮਤਿ ਦੁਆਰਾ (ਪਰਮੇਸ਼ਰ ਨੂੰ ਆਪਣੇ) ਹਿਰਦੇ ਵਿਚ ਵੇਖ (ਭਾਵ ਉਸ ਦਾ ਦਰਸ਼ਨ ਕਰ) ।੧।

ਹੇ ਭਟਕਦੇ ਮਨ ! (ਤੂੰ) ਵੱਡੇ ਗੋਬਿੰਦ (ਪ੍ਰਿਥਵੀ ਦੇ ਪਾਲਕ) ਨੂੰ ਯਾਦ ਕਰ ।੧।ਰਹਾਉ।

ਹੇ ਭਟਕਦੇ ਮਨ ! ਤੂੰ ਵੀਚਾਰ ਵਾਲਾ ਬਣ। (ਤੂੰ ਨਜ਼ਰ ਮਾਰ ਕੇ ਵੇਖ ਕਿ) ਮਨ ਮਗਰ ਲਗਣ ਵਾਲੇ ਮਨੁੱਖ (ਮਾਇਆ ਦੇ) ਵਡੇ ਜਾਲ ਵਿਚ ਫਸੇ ਪਏ ਹਨ। (ਪਰ ਜਿਹੜਾ) ਪ੍ਰਾਣੀ ਗੁਰੂ ਦੇ ਮਗਰ ਲੱਗਾ ਹੈ (ਉਹ) ਹਰੀ ਦਾ ਨਾਮ ਯਾਦ ਕਰਕੇ (ਮਾਇਆ ਮੋਹ ਦੇ ਜਾਲ ਤੋਂ) ਮੁਕਤ ਹੋ ਗਿਆ ਹੈ ।੨।

ਹੇ ਬੇ-ਮੁਹਾਰੇ ਮਨ ! (ਤੂੰ) ਸਤ ਸੰਗਤ ਵਿਚ (ਜਾ, ਉਥੇ) ਸਤਿਗੁਰੂ ਨੂੰ ਲਭ। ਸਤ ਸੰਗਤਿ ਨਾਲ ਲਗ ਕੇ (ਭਾਵ ਜੁੜ ਕੇ ਤੈਨੂੰ) ਹਰੀ ਦਾ (ਨਾਮ) ਸਿਮਰਨਾ ਚਾਹੀਦਾ ਹੈ। (ਅੰਤ ਸਮੇਂ ਉਸ) ਹਰੀ (ਦਾ ਨਾਮ-ਸਿਮਰਨ ਹੀ) ਤੇਰੇ ਨਾਲ ਚਲੇਗਾ ਭਾਵ ਸਹਾਈ ਹੋਵੇਗਾ ।੩।

ਹੇ ਬੇ-ਮੁਹਾਰੇ ਮਨ ! (ਤੂੰ ਵਡੇ ਭਾਗਾਂ ਵਾਲਾ ਬਣ ਅਤੇ ਆਪਣੀ) ਨਜ਼ਰ ਨਾਲ ਇਕੋ ਹਰੀ ਨੂੰ ਵੇਖ। (ਉਹ ਹਰੀ) ਆਪ (ਮਿਹਰ ਕਰੇ, ਮਾਇਆ-ਜਾਲ ਤੋਂ) ਛੁਡਾਏ ਤਾਂ ਹੀ ਸਤਿਗੁਰੂ ਦੇ ਚਰਨਾਂ ਨੂੰ ਸਿਮਰ ਕੇ (ਇਸ ਜਾਲ ਤੋਂ) ਛੁਟ ਸਕੀਦਾ ਹੈ ।੪।

ਹੇ ਬੇ-ਮੁਹਾਰੇ ਤੇ ਪਿਆਰੇ ਮਨ ! (ਤੇਰੇ) ਸਰੀਰ ਵਿਚ ਹੀ (ਰਬੀ) ਜੋਤਿ ਹੈ। (ਤੂੰ ਉਸ ਜੋਤਿ ਨੂੰ) ਸੰਭਾਲ (ਭਾਵ ਨਾਮ ਚੇਤੇ ਕਰ)। (ਹਾਂ ਜਿਸ ਉਤੇ) ਹਰੀ ਦਇਆਲੂ ਨੇ ਬਖ਼ਸ਼ਿਸ਼ ਕੀਤੀ ਹੈ (ਭਾਵ ਜਿਸ ਨੂੰ ਉਸ ਨੇ ਗੁਰੂ ਮਿਲਾ ਦਿਤਾ ਹੈ, ਉਸ ਨੂੰ) ਗੁਰੂ ਨੇ ਨਉ ਨਿਧੀਆਂ ਵਾਲਾ ਨਾਮ ਵਿਖਾ ਦਿਤਾ ਹੈ ।੫।

**ਮਨ ਕਰਹਲਾ ਤੂੰ ਚੰਚਲਾ ! ਚਤੁਰਾਈ ਛਡਿ ਵਿਕਰਾਲਿ ॥ ਹਰਿ ਹਰਿ ਨਾਮੁ ਸਮਾਲਿ ਤੂੰ ! ਹਰਿ ਮੁਕਤਿ ਕਰੇ ਅੰਤਕਾਲਿ ॥ ੬ ॥ ਮਨ ਕਰਹਲਾ ਵਡਭਾਗੀਆ ! ਤੂੰ ਗਿਆਨੁ ਰਤਨੁ ਸਮਾਲਿ ॥ ਗੁਰ ਗਿਆਨੁ ਖੜਗੁ ਹਥਿ ਧਾਰਿਆ, ਜਮੁ ਮਾਰਿਅੜਾ ਜਮਕਾਲਿ ॥ ੭ ॥ ਅੰਤਰਿ ਨਿਧਾਨੁ ਮਨ ਕਰਹਲੇ, ਭ੍ਰਮਿ ਭਵਹਿ ਬਾਹਰਿ ਭਾਲਿ ॥ ਗੁਰੁ ਪੁਰਖੁ ਪੂਰਾ ਭੇਟਿਆ, ਹਰਿ ਸਜਣੁ ਲਧੜਾ ਨਾਲਿ ॥ ੮ ॥ ਰੰਗਿ ਰਤੜੇ, ਮਨ ਕਰਹਲੇ, ਹਰਿ ਰੰਗੁ ਸਦਾ ਸਮਾਲਿ ॥ ਹਰਿਰੰਗੁ ਕਦੇ ਨ ਉਤਰੈ, ਗੁਰ ਸੇਵਾ ਸਬਦੁ ਸਮਾਲਿ ॥ ੯ ॥ ਹਮ ਪੰਖੀ, ਮਨ ਕਰਹਲੇ, ਹਰਿ ਤਰਵਰੁ ਪੁਰਖੁ ਅਕਾਲਿ ॥ ਵਡਭਾਗੀ ਗੁਰਮੁਖਿ ਪਾਇਆ, ਜਨ ਨਾਨਕ ਨਾਮੁ ਸਮਾਲਿ ॥ ੧੦ ॥ ੨ ॥ ੨੯ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਭਵਹਿਂ ।

**ਪਦ ਅਰਥ** : ਵਿਕਰਾਲਿ=ਡਰਾਉਣਾ। ਅੰਤ ਕਾਲਿ=ਅੰਤ ਸਮੇਂ। ਜਮਕਾਲਿ=ਜਮ ਦੇ ਸਮੇਂ ਵਿੱਚ। ਗਿਆਨ ਖੜਗੁ=ਗਿਆਨ ਰੂਪੀ ਖੰਡਾ (ਤਲਵਾਰ)। ਹਥਿ ਧਾਰਿਆ=ਹਥ ਵਿਚ ਪਕੜਿਆ। ਤਰਵਰੁ=ਬ੍ਰਿਛ।

**ਅਰਥ** : ਹੇ ਬੇਮੁਹਾਰੇ ਚੰਚਲ ਮਨ ! (ਤੂੰ) ਡਰਾਉਣ ਵਾਲੀ ਚਤੁਰਾਈ ਨੂੰ ਛਡ ਦੇ। (ਹਾਂ) ਚਤੁਰਾਈ ਛੱਡ ਕੇ ਤੂੰ ਹਰੀ ਹਰੀ ਨਾਮ ਨੂੰ ਯਾਦ ਕਰ, ਹਰੀ ਦਾ (ਨਾਮ ਹੀ) ਅੰਤ ਸਮੇਂ (ਜਮ ਜਾਲ ਤੋਂ ਤੇਰੀ) ਖ਼ਲਾਸੀ ਕਰਾਵੇਗਾ ।੬।

ਹੇ ਬੇਮੁਹਾਰੇ ਮਨ ! ਤੂੰ (ਵਡਭਾਗੀ ਬਣ ਅਤੇ (ਗੁਰੂ ਦਾ) ਗਿਆਨ ਰੂਪੀ ਰਤਨ ਸਮ੍ਹਾਲ। ਜਿਸ ਨੇ ਗੁਰੂ ਦਾ ਗਿਆਨ ਰੂਪੀ ਖੰਡਾ ਹੱਥ ਵਿੱਚ ਫੜ ਲਿਆ (ਉਸ ਨੇ ਮਾਨੋ) ਕਾਲ ਕਰਨ ਵਾਲੇ ਜਮ ਨੂੰ ਮਾਰ ਲਿਆ ।੭।

ਹੇ ਬੇਮੁਹਾਰੇ ਮਨ ! (ਤੇਰੇ) ਅੰਦਰ ਹੀ (ਨਾਮ ਰੂਪੀ) ਖ਼ਜ਼ਾਨਾ ਹੈ (ਪਰ) ਤੂੰ ਭਰਮ ਵਿੱਚ (ਪੈ ਕੇ ਉਸ ਨੂੰ) ਬਾਹਰ ਭਾਲਦਾ ਫਿਰਦਾ ਹੈਂ। (ਅਸਲ ਵਿੱਚ ਜਿਸ ਨੂੰ) ਪੂਰਨ ਪੁਰਖ ਗੁਰੂ ਮਿਲ ਗਿਆ ਹੈ, (ਉਸ ਨੂੰ) ਹਰੀ ਸਜਣ (ਆਪਣੇ) ਨਾਲ (ਵਸਦਾ) ਲਭ ਪਿਆ ਹੈ ।੮।

ਹੇ ਬੇਮੁਹਾਰੇ ! (ਪਰ ਹੁਣ ਪ੍ਰਭੂ ਦੇ) ਪ੍ਰੇਮ ਵਿੱਚ ਰਤੇ ਹੋਏ ਮਨ ! (ਤੂੰ) ਹਰੀ ਦੇ ਪ੍ਰੇਮ ਰੂਪੀ (ਰੰਗ) ਨੂੰ ਸਦਾ ਸੰਭਾਲ (ਕੇ ਰਖ)। ਉਸ ਹਰੀ ਦਾ ਪ੍ਰੇਮ-ਰੰਗ ਕਦੇ ਨਹੀਂ ਉਤਰਦਾ (ਤੂੰ) ਗੁਰੂ ਦੀ ਸੇਵਾ ਰਾਹੀਂ (ਗੁਰੂ ਦਾ) ਸ਼ਬਦ ਸਮ੍ਹਾਲ ਕੇ (ਆਪਣੇ ਹਿਰਦੇ ਵਿੱਚ ਟਿਕਾਅ) ।੯।

ਹੇ ਬੇਮੁਹਾਰੇ ਮਨ ! ਅਸੀਂ (ਸਾਰੇ ਜੀਵ ਰੂਪ) ਪੰਛੀ (ਹਾਂ ਤੇ ਉਹ) ਹਰੀ ਬਿਰਛ (ਭਾਵ ਆਸਰਾ ਰੂਪ) ਹੈ, (ਉਸ) ਅਕਾਲ ਪੁਰਖ ਨੇ ਹੀ (ਸਾਨੂੰ ਸੰਸਾਰ ਵਿੱਚ ਭੇਜਿਆ ਹੈ), ਦਾਸ ਨਾਨਕ (ਆਖਦਾ ਹੈ ਕਿ ਕਿਸੇ) ਵਡਭਾਗੀ (ਪੰਛੀ ਭਾਵ ਪੁਰਸ਼ ਨੇ) ਗੁਰੂ ਦੁਆਰਾ (ਉਸ ਹਰੀ ਨੂੰ) ਪਾਇਆ ਹੈ (ਇਸ ਲਈ ਤੂੰ ਵੀ ਉਸ ਅਕਾਲ ਪੁਰਖ ਦਾ) ਨਾਮ ਯਾਦ ਕਰ ।੧੦।੨।

## ਅਰਥ ਭੇਦ ਅਤੇ ਨਿਰਣੈ

**(੧) ਮਨ ਕਰਹਲਾ ਵੀਚਾਰੀਆ, ਵੀਚਾਰਿ ਦੇਖੁ ਸਮਾਲਿ ॥**
**ਬਨ ਫਿਰਿ ਥਕੇ ਬਨਵਾਸੀਆ, ਪਿਰੁ ਗੁਰਮਤਿ ਰਿਦੈ ਨਿਹਾਲਿ ॥**

ਵੱਖ ਵੱਖ ਅਰਥ :

੧. ਹੇ ਮਨ! ਉਦਮ ਕਰ (ਤੇ) ਵਿਚਾਰਵਾਨਾਂ (ਨਾਲ ਮਿਲ ਕੇ) ਵਿਚਾਰ ਕਰਕੇ ਵੇਖ (ਅਤੇ ਸਮਾਲਿ) ਯਾਦ ਰਖ। ਬਣਵਾਸੀ ਬਣ ਵਿਚ ਫਿਰਦੇ ਥਕ ਗਏ ਹਨ (ਅਤੇ ਪਤੀ ਨਹੀਂ ਮਿਲਿਆ ਪਰ) ਗੁਰਮਤੀਏ ਨੇ ਪਤੀ ਨੂੰ ਹਿਰਦੇ ਵਿਚੋਂ ਹੀ (ਨਿਹਾਲ) ਵੇਖ ਲਿਆ ਹੈ । [ਪ੍ਰਿੰ. ਨਰੈਣ ਸਿੰਘ

੨. ਹੇ ਮੇਰੇ ਪਰਦੇਸੀ (ਮਨ) ਵੀਚਾਰਵਾਨ ਮਨ ! (ਤੂੰ ਹੁਣ) ਸੰਮਾਲ ਕੇ (=ਖ਼ਬਰਦਾਰੀ ਨਾਲ) ਵੀਚਾਰ ਕਰਕੇ ਦੇਖ। (ਕਿ) ਬਨਵਾਸੀ (ਲੋਕ) ਬਨਾਂ ਵਿਚ ਫਿਰ ਫਿਰ ਕੇ ਥੱਕ ਲੱਥੇ (ਹਰੀ ਨੂੰ ਨਾ ਪਾ ਕੇ, ਤੂੰ) ਗੁਰੂ ਦੀ ਮਤਿ ਦੁਆਰਾ (ਉਸ ਨੂੰ ਆਪਣੇ) ਹਿਰਦੇ ਵਿਚ ਵੇਖ ਲੈ। [ਸੰ.ਪੋ.

੩. ਹੇ ਬਨਾਂ ਵਿਚ ਫਿਰ ਕੇ ਥੱਕ ਚੁੱਕੇ ਬਨਵਾਸੀ ਮਨ ! ਤੂੰ ਪਿਰ ਨੂੰ ਰਿਦੈ ਵਿਚ ਵੇਖ। [ਸ਼ਬਦਾਰਥ

**ਨਿਰਣੈ** : ਉਪਰੋਕਤ ਪੰਗਤੀਆਂ ਵਿੱਚ 'ਵੀਚਾਰੀਆ' ਤੇ 'ਬਨਵਾਸੀਆ' ਦੋਵੇਂ ਪਦ ਸੰਬੋਧਤ ਹਨ। ਦੂਜੇ ਬਨਵਾਸੀਆਂ ਲਈ ਨਹੀਂ ਜੋ ਫਿਰ ਫਿਰ ਕੇ ਥੱਕ ਗਏ ਹਨ। ਜਦੋਂ ਅਸੀਂ ਮਨ ਨੂੰ ਬੇਮੁਹਾਰਾ ਤੇ ਪਰਦੇਸੀ ਸ਼ਬਦਾਂ ਨਾਲ ਸੰਬੋਧਤ ਕਰਦੇ ਹਾਂ ਤਾਂ ''ਬਨ ਫਿਰਿ ਥਕੇ ਬਨਵਾਸੀਆ'' ਵੀ ਮਨ ਨੂੰ ਆਖਣਾ ਹੀ ਠੀਕ ਲਗਦਾ ਹੈ, ਦੂਜੇ ਬਨਵਾਸੀਆਂ ਦੀ ਮਿਸਾਲ ਦੇਣ ਦਾ ਭਾਵ ਲੈਣਾ, ਪ੍ਰਕਰਣ ਦੇ ਅਨੁਕੂਲ ਨਹੀਂ ਹੋਵੇਗਾ। ਨਿਹਾਲਿ' ਸ਼ਬਦ ਦੇ ਅਰਥ 'ਵੇਖ ਲਿਆ ਹੈ' ਕਰਨੇ ਠੀਕ ਨਹੀਂ, ਇਹ ਉਪਦੇਸ਼ ਵਾਚੀ ਹਨ, ਭਾਵ ਤੂੰ ਵੇਖ।

## (੨) ਜਮੁ ਮਾਰਿਅੜਾ ਜਮ ਕਾਲਿ ॥

ਵੱਖ ਵੱਖ ਅਰਥ :

੧. ਜਿਨ੍ਹਾਂ ਨੇ ! ਗੁਰੂ (ਪਾਸੋਂ) ਗਿਆਨ (ਰੂਪ) ਖੰਡਾ (ਲੈ ਕੇ ਮਨ ਰੂਪ) ਹੱਥ ਵਿਚ ਫੜਿਆ ਹੈ, (ਉਨ੍ਹਾਂ ਨੇ) ਜਮਦੂਤ ਅਤੇ (ਜਮ ਕਾਲਿ) ਜੰਮਣ ਮਰਣ ਨੂੰ ਮਾਰ ਲਿਆ ਹੈ। [ਪਿੰ. ਨਰੈਣ ਸਿੰਘ

੨. (ਦੇਖ ਜਦ ਕਿਸੇ ਨੇ) ਗੁਰੂ ਗਿਆਨ ਦਾ ਖੰਡਾ ਹੱਥ ਵਿੱਚ ਫੜ ਲਿਆਂ (ਤਦ) ਜਮਕਾਲ ਨੇ (ਆਪਣੇ ਆਪ ਹੀ) ਜਮ ਨੂੰ ਮਾਰਿਆ (ਭਾਵ ਹੋੜ ਦਿਤਾ ਕਿ ਖ਼ਬਰਦਾਰ ਇਸ ਗਯਾਨ ਖੜਗ ਵਾਲੇ ਦੇ ਨੇੜੇ ਨਹੀਂ ਜਾਣਾ)। [ਸੰ.ਪੋ.

੩. ਗੁਰ ਗਿਆਨੁ ਖੜਗੁ ਹਥਿ ਧਾਰਿਆ-ਗੁਰੂ ਦੀ ਗਿਆਨ ਰੂਪ ਤਲਵਾਰ ਹਥ ਵਿਚ ਫੜ ਕੇ। ਮਾਰਿਅੜਾ ਜਮਕਾਲਿ-ਜਮ ਦੇ ਕਾਲ ਨੇ (ਮਾਰਨ ਵਾਲੇ) ਨੇ ਏਥੇ ਗਿਆਨ ਖੜਗ ਨੂੰ ਜਮਕਾਲ ਕਿਹਾ ਹੈ। [ਸ਼ਬਦਾਰਥ

੪. ਗੁਰੂ ਦਾ ਦਿੱਤਾ ਹੋਇਆ ਗਿਆਨ (ਗੁਰੂ ਦੀ ਰਾਹੀਂ ਪਰਮਾਤਮਾ) ਨਾਲ ਪਈ ਹੋਈ ਡੂੰਘੀ ਸਾਂਝ, ਇਕ ਖੰਡਾ (ਜਿਸ ਮਨੁੱਖ ਨੇ ਇਹ ਖੰਡਾ ਆਪਣੇ) ਹੱਥ ਵਿੱਚ ਫੜ ਲਿਆ ਹੈ, ਉਸ ਨੇ (ਆਤਮਿਕ) ਮੌਤ ਨੂੰ ਮਾਰਨ ਵਾਲੇ (ਇਸ ਗਿਆਨ ਖੰਡੇ) ਦੀ ਰਾਹੀਂ ਜਮ ਨੂੰ (ਮੌਤ ਦੇ ਸਹਮ ਨੂੰ ਆਤਮਿਕ ਮੌਤ ਨੂੰ) ਮਾਰ ਮੁਕਾਇਆ। [ਦਰਪਣ

**ਨਿਰਣੈ** : ਪਹਿਲੀ ਪੰਗਤੀ ਦੇ ਅਰਥ ਸਪਸ਼ਟ ਹਨ ਪਰ ਦੂਜੀ ਪੰਗਤੀ ਵਿਚ 'ਜਮੁ' ਤੇ 'ਜਮਕਾਲਿ' ਦੇ ਸ਼ਬਦਾਂ ਦੀ ਵਰਤੋਂ ਨੇ ਟੀਕਾਕਾਰਾਂ ਨੂੰ 'ਜਮਕਾਲਿ' ਸ਼ਬਦ ਦੇ ਅਰਥ ਜੰਮਣ ਮਰਣ, ਜਮਕਾਲ ਨੇ (ਜਮੁ ਨੂੰ ਮਾਰਿਆ) ਅਤੇ ਗਿਆਨ ਖੜਗ ਨੂੰ ਜਮਕਾਲ ਕਿਹਾ ਹੈ, ਇਹ ਅਰਥ ਕੀਤੇ ਹਨ।

ਇਥੇ 'ਜਮਕਾਲਿ' ਦੇ ਅਰਥ ਜੰਮਣ ਮਰਣਾ ਨਹੀਂ ਅਤੇ ਨਾ ਹੀ ਗਿਆਨ ਖੜਗ ਰੂਪ

ਜਮਕਾਲ ਹੀ ਠੀਕ ਹਨ। ਸੰ. ਪੋ. ਦੇ ਕਰਤਾ ਨੇ ਸ਼ਬਦ ਸਰੂਪ ਦੇ ਅਨੁਸਾਰ ਅਰਥ ਕਰਨ ਦਾ ਸੁਚਜਾ ਜਤਨ ਕੀਤਾ ਹੈ ਪਰ 'ਜਮਕਾਲ ਨੇ ਜਮ ਨੂੰ ਮਾਰਿਆ' ਇਹ ਕਹਿਣਾ ਪਾਠਕ ਨੂੰ ਭੰਭਲ ਭੂਸੇ ਵਿਚ ਪਾਉਣ ਸਮਾਨ ਹੈ। 'ਮਾਰਨਾ' ਅਤੇ 'ਹੋੜਨਾ' ਅਰਥ ਵਿਚ ਬਹੁਤ ਅੰਤਰ ਹੈ।

ਗੁਰੂ ਦੀ ਕਿਰਪਾ ਨਾਲ ਇਹ ਅਨੁਭਵ ਹੋਇਆ ਹੈ ਕਿ 'ਜਮਕਾਲਿ' ਦੇ ਅਰਥ ਜਿਵੇਂ 'ਅੰਤ ਕਾਲਿ' ਦੇ ਕੀਤੇ ਜਾਂਦੇ ਹਨ, ਉਸੇ ਤਰ੍ਹਾਂ ਹੀ ਇਥੇ ਕੀਤੇ ਜਾਣ ਤਾਂ ਪ੍ਰਕਰਣ ਦੇ ਅਨੁਕੂਲ ਬਣਦੇ ਹਨ। ਸਹੀ ਅਰਥ ਪਿਛੇ ਕਰ ਦਿਤੇ ਗਏ ਹਨ। ਜਿਸ ਨੇ ਗੁਰ-ਗਿਆਨ ਰੂਪੀ ਖੰਡਾ ਹੱਥ ਵਿੱਚ ਫੜ ਲਿਆ (ਉਸ ਨੇ ਮਾਨੋ) ਕਾਲ ਕਰਨ ਵਾਲੇ ਜਮ ਨੂੰ ਮਾਰ ਲਿਆ।

**(੩) ਹਮ ਪੰਖੀ ਮਨ ਕਰਹਲੇ, ਹਰਿ ਤਰਵਰੁ ਪੁਰਖੁ ਅਕਾਲਿ ॥**
**ਵਡਭਾਗੀ ਗੁਰਮੁਖਿ ਪਾਇਆ, ਜਨ ਨਾਨਕ ਨਾਮੁ ਸਮਾਲਿ ॥**

ਵੱਖ ਵੱਖ ਅਰਥ :

੧. ਹੇ ਊਂਠ ਵਾਂਗੂ (ਜਗਤ ਉਜਾੜ ਵਿਚ ਫਿਰਣ ਵਾਲੇ) ਮਨ ! (ਹਮ) ਸਾਰੇ (ਜੀਵ) ਪੰਛੀ ਹਨ ਅਤੇ ਅਕਾਲ ਪੁਰਖ ਹਰਿ (ਇਕ ਦਾ ਆਸਰਾ ਰੂਪ) (ਤਰਵਰ) ਦਰਖ਼ਤ ਹੈ। ਸਤਿਗੁਰੂ ਜੀ (ਆਖਦੇ ਹਨ, ਹੇ) ਮਨ ! ਵਡੇ ਭਾਗਾਂ (ਨਾਲ ਮਨੁੱਖਾ ਜਨਮ) ਪਾਇਆ ਹੈ, ਗੁਰਮੁਖ ਹੋ ਕੇ ਨਾਮ ਜਪ ਲੈ । [ਪੰ. ਨਰੈਣ ਸਿੰਘ

੨. ਹੇ ਪਰਦੇਸੀ ਮਨ ! ਅਸੀਂ (ਸਾਰੇ ਮਾਨੋ ਪੰਛੀ ਹਾਂ, ਹਰੀ ਇਕ) ਬ੍ਰਿਛ (ਦੀ ਨਿਆਈਂ ਪੰਛੀਆਂ ਦੀ ਠੌਰ ਹੈ, ਪਰ ਉਹ ਬ੍ਰਿਛ ਵਾਂਙੂ ਇਕ ਦੇਸੀ ਨਹੀਂ, ਨਾ ਕਾਲ ਵਿਚ ਹੈ, ਉਹ) ਵਯਾਪਕ ਹਸਤੀ ਹੈ ਤੇ ਕਾਲ ਤੋਂ ਰਹਿਤ ਹੈ। ਵਡੇ ਭਾਗਾਂ ਦੁਆਰਾ (ਅਸਾਂ) ਗੁਰਮੁਖ ਹੋ ਕੇ (ਅਰਥਾਤ ਗੁਰੂ ਤੋਂ ਨਾਮ ਲੈ ਕੇ ਉਸ ਨੂੰ) ਪਾਇਆ ਹੈ, (ਤਾਂ ਤੇ) ਹੇ ਦਾਸ ਨਾਨਕ (ਉਸ) ਨਾਮ (ਦੀ ਸਦਾ) ਸੰਮ੍ਹਾਲਨਾ ਕਰ (ਭਾਵ ਚਿਤ ਬ੍ਰਿਤੀ) ਵਿਚੋਂ ਪਰੇ ਨਾ ਹੋਣ ਦੇ। [ਸੰ. ਪੋ.

**ਨਿਰਣੈ** : ਉਪਰੋਕਤ ਅਰਥ ਸ਼ਬਦ ਦੀ ਰੂਪਾਵਲੀ ਅਨੁਸਾਰ ਨਹੀਂ। ਇਸ ਲਈ ਲਗ ਮਾਤਰੀ ਨੇਮਾਂ ਦੇ ਆਧਾਰ ਤੇ ਜੋ ਅਰਥ ਸਹੀ ਬਣਦੇ ਹਨ, ਓਹ ਪਿਛੇ ਕਰ ਦਿਤੇ ਗਏ ਹਨ ।

## ਸਾਰੰਸ਼ ਅਤੇ ਸਿਧਾਂਤ

'ਕਰਹਲੇ' ਬਾਣੀ ਦਾ ਨਾਉਂ ਹੈ ਜੋ ਦਸ ਪਦਿਆਂ ਤੇ ਅਧਾਰਤ ਹੈ। ਗੁਰਬਾਣੀ ਅਨੁਸਾਰ ਕਰਹਲੇ ਪਦ ਦੇ ਅਰਥ 'ਊਂਠ' ਹੀ ਹਨ-ਜਿਵੇਂ ਕਿ :-

..... **ਜੈਸੇ ਕਰਹਲੁ ਬੇਲਿ ਰੀਝਾਈ ॥**

ਰੇਗਿਸਤਾਨ ਵਿਚ ਜਿਥੇ ਹੋਰ ਕੋਈ ਪਸ਼ੂ ਨਹੀਂ ਚੱਲ ਸਕਦਾ ਉਥੇ ਮਾਲ ਦੀ ਢੋਆ ਢੁਆਈ ਦਾ ਕੰਮ ਊਂਠ ਤੋਂ ਹੀ ਲਿਆ ਜਾਂਦਾ ਹੈ। ਸ੍ਰੀ ਗੁਰੂ ਰਾਮਦਾਸ ਜੀ ਨੇ ਦੋ 'ਕਰਹਲੇ' ਉਚਾਰਨ ਕੀਤੇ ਹਨ। ਆਪ ਜੀ ਨੇ ਬੇ-ਮੁਹਾਰੇ ਤੇ ਪਰਦੇਸੀ ਮਨ ਨੂੰ ਜਿਥੇ ਗੁਰੂ ਦੀ ਸਿਖਿਆ ਸੁਣਾ ਕੇ ਸੁੰਦਰ ਜੀਵਨ ਬਤੀਤ

ਕਰਨ ਦਾ ਉਪਦੇਸ਼ ਦਿੱਤਾ ਹੈ ਉਥੇ ਇਸ ਨੂੰ ਮੋਹ ਮਾਇਆ, ਪਖੰਡ ਅਤੇ ਲੋਭ-ਮਈ ਮਲੀਨ ਕਰਮਾਂ ਤੋਂ ਮੋੜਨ ਦਾ ਜਤਨ ਵੀ ਕੀਤਾ ਹੈ।

ਜਿਵੇਂ ਆਕੜੇ ਹੋਏ ਜੀਵ ਨੂੰ ਕਦੇ ਮਾਰ ਤੇ ਕਦੇ ਪਿਆਰ ਨਾਲ ਪੁਚਕਾਰ ਕੇ ਸਮਝਾਇਆ ਜਾਂਦਾ ਹੈ ਉਸੇ ਤਰ੍ਹਾਂ ਮਨ ਨੂੰ ਪਰਦੇਸੀਆ, ਵੀਚਾਰੀਆ, ਪ੍ਰੀਤਮਾ, ਪਿਆਰਿਆ ਅਤੇ ਸਾਜਨਾ ਆਦਿ ਸ਼ਬਦਾਂ ਨਾਲ ਸੰਬੋਧਿਤ ਕੀਤਾ ਹੈ। ਅਚੇਤ ਮਨ ਨੂੰ ਸੰਕਲਪਾਂ ਵਿਕਲਪਾਂ ਚੋਂ ਕਢਣ ਦਾ ਇਹੋ ਜਿਹਾ ਜਤਨ ਤਾਂ ਹੀ ਲਾਹੇਵੰਦਾ ਸਾਬਤ ਹੁੰਦਾ ਹੈ ਜੇ ਮਨੁੱਖ ਆਪਣੇ ਮਨ ਨਾਲ ਹਰ ਰੋਜ਼ ਗਲਾਂ ਕਰੇ ਜਿਵੇਂ ਆਸਾ ਰਾਗ ਵਿਚ ਅੰਕਿਤ ਹੈ :-

੧. **ਮੇਰੇ ਮਨ ਪਰਦੇਸੀ ਵੇ ਪਿਆਰੇ ! ਆਉ ਘਰੇ ॥** [ਪੰਨਾ ੪੫੧

੨. **ਮੇਰੇ ਜੀਅੜਿਆ ਪਰਦੇਸੀਆ ! ਕਿਤੁ ਪਵਹਿ ਜੰਜਾਲੇ ਰਾਮ ॥** [ਪੰਨਾ ੪੩੯

ਸਿਰੀ ਰਾਗ ਵਿਚ ''ਮਨ ਪਿਆਰਿਆ ਜੀਉ ਮਿਤ੍ਰਾ'' ਵਾਲੇ ਸ਼ਬਦ ਸਾਨੂੰ ਗੁਰਮਤਿ ਗਾਡੀ ਰਾਹ ਉਤੇ ਚਲਣ ਦਾ ਸੰਦੇਸ਼ ਦਿੰਦੇ ਹਨ।

ਗੁਰਮੁਖ ਬਣਨ ਦੀ ਜੋ ਜੁਗਤੀ 'ਕਰਹਲੇ' ਵਾਲੇ ਸ਼ਬਦਾਂ ਵਿਚ ਦਿਤੀ ਗਈ ਹੈ ਉਹ ਮਹੱਤਵਪੂਰਨ ਹੈ। ਪਹਿਲੇ ਸ਼ਬਦ ਵਿੱਚ ਵੈਰਾਗ ਦਾ ਪੱਖ ਲਿਆ ਹੈ ਅਤੇ ਦੂਜੇ ਵਿਚ ਵੀਚਾਰ ਦਾ ਪੱਖ ਪੂਰਿਆ ਹੈ। ਗੁਰੂ ਦੀ ਸਿਖਿਆ ਲੈ ਕੇ ਹਿਰਦੇ ਵਿਚ ਹੀ ਪ੍ਰਭੂ ਦੀ ਭਾਲ ਕਰਨੀ ਹੈ, ਬਾਹਰ ਜੰਗਲਾਂ ਤੇ ਥਲਾਂ ਵਿਚ ਕੀ ਧਰਿਆ ਪਿਆ ਹੈ? ਆਪਣੇ ਆਪ ਲਈ ਪੰਖੀ ਦਾ ਰੂਪਕ ਅਲੰਕਾਰ ਵਰਤ ਕੇ ਨਾਸ਼ਵੰਤ ਦਸਣਾ, ਇਹ 'ਜੋਤਿ ਉਜਾਲੇ' ਨਾਲ ਜੋੜਨ ਵਾਲੀ ਗਲ ਹੈ। ਪਰਮੇਸ਼ਰ ਨੂੰ ''ਸਦਾ ਅੰਗ ਸੰਗੇ ਅਭੰਗੰ ਬਿਭੂਤੇ'' ਵਾਲੀ ਭਾਵਨਾ ਨਾਲ ਵੇਖਣਾ ਤੇ ਪ੍ਰੀਤ ਕਰਨਾ ਹੀ ਅਸਲੀ ਗਿਆਨ ਵਾਲਾ ਮਾਰਗ ਹੈ। ਆਪ ਪੰਖੀ ਬਣ ਕੇ ਅਕਾਲ ਪੁਰਖ ਨੂੰ ਤਰਵਰ ਰੂਪ ਆਖਣ ਤੋਂ ਭਾਵ ਆਪਣੇ ਆਪ ਨੂੰ ਅਕਾਲ ਪੁਰਖ ਦੇ ਆਸਰੇ ਤੇ ਸਮਝਣਾ ਸਾਧਕ ਦੀ ਇਕ ਅਤਿ ਉਤਮ ਕਿਰਿਆ ਹੈ, ਜਿਸ ਨਾਲ ਜੀਵ ਆਤਮਿਕ ਤੌਰ ਤੇ ਨਿਰਬਲ ਨਹੀਂ ਹੁੰਦਾ ਸਗੋਂ ਸਦਾ ਸ਼ਕਤੀਸ਼ਾਲੀ ਬਣਿਆ ਰਹਿੰਦਾ ਹੈ।

ਮਨ ਨੂੰ ਕਰਹਲਾ' ਤੇ ਪਰਦੇਸੀ' ਕਿਉਂ ਆਖਿਆ ਹੈ ਕਿਉਂਕਿ ਇਹ ਊਂਠ ਵਾਂਗ ਪਾਪਾਂ ਦੇ ਭਾਰ ਨਾਲ ਲਦਿਆ ਰਹਿੰਦਾ ਹੈ। ਇਹ ਪਰਾਈ ਨਿੰਦਾ ਤੇ ਹੋਰ ਪਾਪਾਂ ਦੀ ਪੋਟਲੀ ਸਦਾ ਸਿਰ ਤੇ ਚੁਕੀ ਰਖਦਾ ਹੈ। ਗੁਰਬਾਣੀ ਵਿਚ ਇਸ ਬਾਰੇ ਸਾਨੂੰ ਇਉਂ ਸੰਕੇਤ ਮਿਲਦੇ ਹਨ:-

੧. **ਪਾਪੁ ਪੁੰਨੁ ਬੀਜ ਕੀ ਪੋਟ ॥** [ਪੰਨਾ ੧੫੨

੨. **ਬਿਕਾਰ ਪਾਥਰ ਗਲਹਿ ਬਾਧੇ, ਨਿੰਦ ਪੋਟ ਸਿਰਾਇ ॥** [ਪੰਨਾ ੧੦੦੧

੩. **ਮਹਾ ਬਜਰ ਬਿਖ ਬਿਆਧੀ, ਸਿਰਿ ਉਠਾਈ ਪੋਟ ॥** [ਪੰਨਾ ੧੨੨੪

ਭਗਤ ਕਬੀਰ ਜੀ ਨੇ ''ਭਾਰ ਪਰਾਈ ਸਿਰਿ ਚਰੈ, ਚਲਿਓ ਚਾਹੈ ਬਾਟੈ'' ਰਾਹੀਂ ਜੀਵ ਨੂੰ ਚਿਤਾਵਨੀ ਦਿਤੀ ਹੈ। ਜਦੋਂ ਤਕ ਜੀਵ ਪਾਪਾਂ ਅਤੇ ਪੁੰਨ ਰੂਪੀ ਬੀਜਾਂ ਦੀ ਪੋਟ ਚੁਕੀ ਫਿਰਦਾ ਹੈ ਉਦੋਂ ਤੱਕ ਡੰਨ ਭਰਦਾ ਰਹਿੰਦਾ ਹੈ ਪਰ ਜਦੋਂ ਪੂਰਾ ਗੁਰੂ ਮਿਲ ਪੈਂਦਾ ਹੈ ਤਾਂ ਇਹ ਪੋਟ ਸਿਰ ਤੋਂ ਲਾਹ ਕੇ

ਪਰੇ ਸੁਟ ਦੇਂਦਾ ਹੈ :-

ਜਉ ਲਉ ਪੋਟ ਉਠਾਈ ਚਲਿਅਉ, ਤਉ ਲਉ ਡਾਨ ਭਰੇ ॥
ਪੋਟ ਡਾਰਿ ਗੁਰੁ ਪੂਰਾ ਮਿਲਿਆ, ਤਉ ਨਾਨਕ ਨਿਰਭਏ ॥ [ਪੰਨਾ ੨੧੪

ਮਨ ਨੂੰ ਪਰਦੇਸੀ ਇਸ ਲਈ ਆਖਿਆ ਹੈ ਕਿਉਂਕਿ ਇਹ ਆਪਣੇ ਘਰ ਟਿਕ ਕੇ ਨਹੀਂ ਬੈਠਦਾ ਪੰਛੀ ਜਾਂ ਮੁਸਾਫਰ ਵਾਂਗ ਹਰ ਵੇਲੇ ਇਧਰ ਉਧਰ ਭਰਮਦਾ ਰਹਿੰਦਾ ਹੈ। ਸੰਸਾਰ ਵਿਚ ਸਭ ਤੋਂ ਤੇਜ਼ ਰਫ਼ਤਾਰ ਮਨ ਦੀ ਹੈ, ਹਵਾ ਵੀ ਪਿਛੇ ਰਹਿ ਜਾਂਦੀ ਹੈ। ਸਿਧਾਂਤ ਇਹ ਹੈ ਕਿ ਮਨ ਦੀ ਭਟਕਣਾ ਸਾਧ ਸੰਗਤ ਵਿਚ ਹਰੀ ਜਸ ਕਰਦਿਆਂ ਸੁਣਦਿਆਂ ਨਾਮ-ਰੰਗ ਵਿਚ ਰਤਿਆਂ ਹੀ ਮਿਟਦੀ ਹੈ:-

੧. ਮੇਰੇ ਮਨ ਪਰਦੇਸੀ ਵੇ ਪਿਆਰੇ ਆਉ ਘਰੇ ॥ [ਪੰਨਾ ੪੫੧

੨. ਮਨੁ ਪਰਦੇਸੀ ਆਇਆ, ਮਿਲਿਓ ਸਾਧ ਕੈ ਸੰਗਿ ॥
ਜਿਸ ਵਖਰ ਕਉ ਚਾਹਤਾ, ਸੋ ਪਾਇਓ ਨਾਮਹਿ ਰੰਗਿ ॥ [ਪੰਨਾ ੪੩੧

## ਰਾਗੁ ਗਉੜੀ ਗੁਆਰੇਰੀ ਮਹਲਾ ੫ ਅਸਟਪਦੀਆ

**੧ੴ ਸਤਿਨਾਮੁ ਕਰਤਾ ਪੁਰਖੁ ਗੁਰਪ੍ਰਸਾਦਿ ॥ ਜਬ ਇਹੁ ਮਨ ਮਹਿ ਕਰਤ ਗੁਮਾਨਾ ॥ ਤਬੁ ਇਹੁ ਬਾਵਰੁ ਫਿਰਤ ਬਿਗਾਨਾ ॥ ਜਬ ਇਹੁ ਹੂਆ ਸਗਲ ਕੀ ਰੀਨਾ ॥ ਤਾ ਤੇ ਰਮਈਆ ਘਟਿ ਘਟਿ ਚੀਨਾ ॥ ੧ ॥ ਸਹਜ ਸੁਹੇਲਾ, ਫਲੁ ਮਸਕੀਨੀ ॥ ਸਤਿਗੁਰ* ਅਪੁਨੈ, ਮੋਹਿ ਦਾਨੁ ਦੀਨੀ ॥ ੧ ॥ ਰਹਾਉ ॥ ਜਬ ਕਿਸ ਕਉ, ਇਹੁ ਜਾਨਸਿ ਮੰਦਾ ॥ ਤਬ, ਸਗਲੇ ਇਸ ਮੇਲਹਿ ਫੰਦਾ ॥ ਮੇਰ ਤੇਰ, ਜਬ ਇਨਹਿ ਚੁਕਾਈ ॥ ਤਾ ਤੇ, ਇਸੁ ਸੰਗਿ ਨਹੀ ਬੈਰਾਈ ॥ ੨ ॥ ਜਬ ਇਨਿ, ਅਪੁਨੀ ਅਪਨੀ ਧਾਰੀ ॥ ਤਬ ਇਸ ਕਉ, ਹੈ ਮੁਸਕਲੁ ਭਾਰੀ ॥ ਜਬ ਇਨਿ, ਕਰਣੈਹਾਰੁ ਪਛਾਤਾ ॥ ਤਬ ਇਸ ਨੋ, ਨਾਹੀ ਕਿਛੁ ਤਾਤਾ ॥ ੩ ॥ ਜਬ ਇਨਿ, ਆਪੁਨੋ ਬਾਧਿਓ ਮੋਹਾ ॥ ਆਵੈ ਜਾਇ, ਸਦਾ ਜਮਿ ਜੋਹਾ ॥ ਜਬ ਇਸ ਤੇ, ਸਭਿ ਬਿਨਸੇ ਭਰਮਾ ॥ ਭੇਦ ਨਾਹੀ ਹੈ, ਪਾਰਬ੍ਰਹਮਾ ॥ ੪ ॥**

### ਉਚਾਰਨ ਸੇਧ

**ਬਿੰਦੀ ਸਹਿਤ** : ਤਾਂ ਤੇ, ਮੇਲਹਿਂ, ਦਿਸਹਿਂ, ਬਾਂਧਿਓ ।

*ਨੋਟ : ਦਮਦਮੀ ਸਰੂਪ ਵਿੱਚ 'ਸਤਿਗੁਰਿ' ਜੋੜ ਉਪਲਬਧ ਹੈ।

**ਪਦ ਅਰਥ** : ਗੁਮਾਨਾ=ਹੰਕਾਰ। ਬਾਵਰੁ=ਪਾਗਲ। ਬਿਗਾਨਾ=ਓਪਰਾ। ਚੀਨਾ=ਪਛਾਣ (ਵੇਖ)

ਲਿਆ। ਮਸਕੀਨੀ=ਨਿਮਰਤਾ। ਮੇਲਹਿ=ਮੇਲਦੇ, ਫੈਲਾਉਂਦੇ ਹਨ। ਬੈਰਾਈ=ਵੈਰੀ। ਤਾਤਾ=ਸਾੜਾ, ਜਲਨ। ਜਮਿ ਜੋਹਾ=ਜਮ ਨੇ ਵੇਖਿਆ।

**ਅਰਥ** : ਜਦੋਂ ਇਹ (ਮਨੁੱਖ ਆਪਣੇ) ਮਨ ਵਿਚ (ਵਡੇ ਹੋਣ ਦਾ) ਹੰਕਾਰ ਕਰਦਾ ਹੈ, ਤਦੋਂ ਇਹ (ਆਪਣੇ ਹੰਕਾਰ) ਵਿਚ ਪਾਗ਼ਲ ਹੋਇਆ ਓਪਰਾ (ਜਿਹਾ ਲੋਕਾਂ ਤੋਂ ਵਖਰਾ ਹੋਇਆ) ਫਿਰਦਾ ਹੈ। ਜਦੋਂ ਇਹ ਸਾਰੇ (ਲੋਕਾਂ ਦੀ ਚਰਨ) ਧੂੜ ਹੋ ਗਿਆ। ਇਸ ਨੇ ਰਮੇ ਹੋਏ ਰਾਮ ਨੂੰ (ਹਰੇਕ) ਹਿਰਦੇ ਵਿਚ ਪਛਾਣ ਲਿਆ ।੧।

(ਹੇ ਭਾਈ !) ਮੈਨੂੰ ਆਪਣੇ ਸਤਿਗੁਰੂ ਨੇ ਨਿਮਰਤਾ ਦੀ (ਦਾਤ) ਦਾਨ ਵਜੋਂ ਬਖ਼ਸ਼ਿਸ਼ ਕੀਤੀ ਹੈ। (ਜਿਸ ਦੇ) ਫਲ ਸਰੂਪ (ਮੈਨੂੰ) ਅਡੋਲਤਾ ਵਾਲਾ (ਆਤਮਿਕ) ਸੁਖ (ਮਿਲ ਗਿਆ) ।੧।ਰਹਾਉ।

(ਹੇ ਭਾਈ !) ਜਦੋਂ ਇਹ (ਮਨੁੱਖ) ਕਿਸੇ (ਦੂਜੇ) ਨੂੰ ਭੈੜਾ ਸਮਝਦਾ ਹੈ ਤਦ (ਇਉਂ ਸਮਝੋ ਕਿ) ਸਾਰੇ (ਲੋਕ) ਇਸ ਨੂੰ (ਫਸਾਉਣ ਲਈ) ਫੰਦੇ (ਜਾਲ) ਫੈਲਾਉਂਦੇ ਹਨ। ਜਦੋਂ ਇਸ ਨੇ ਮੇਰੀ ਤੇਰੀ (ਵਾਲੀ ਭਾਵਨਾ) ਦੂਰ ਕਰ ਦਿਤੀ ਫਿਰ ਇਸ ਨੂੰ ਵੈਰ ਕਰਨ ਵਾਲਾ, ਕੋਈ ਵੈਰੀ (ਨਜ਼ਰ ਨਹੀਂ) ਆਇਆ ।੨।

ਜਦੋਂ ਇਸ (ਮਨੁੱਖ) ਨੇ (ਆਪਣੇ ਮਨ ਵਿਚ ਹਰੇਕ ਚੀਜ਼ ਪ੍ਰਤੀ) ਮੇਰੀ ਹੈ, ਮੇਰੀ ਹੈਂ (ਵਾਲੀ ਮਮਤਾ) ਧਾਰ ਲਈ ਤਦੋਂ ਇਸ ਨੂੰ ਵੱਡੀ ਮੁਸ਼ਕਲ (ਬਣ ਜਾਂਦੀ) ਹੈ। ਜਦੋਂ ਇਸ ਨੇ ਕਰਤਾਰ ਨੂੰ ਪਛਾਣ ਲਿਆ, ਫਿਰ ਇਸ ਨੂੰ ਕਿਸੇ ਨਾਲ ਕੋਈ ਸਾੜਾ ਨਹੀਂ ਰਹਿੰਦਾ ।੩।

ਜਦੋਂ ਇਸ (ਜੀਵ) ਨੇ ਆਪਣੇ ਆਪ ਨੂੰ (ਦੁਨਿਆਵੀ)-ਮੋਹ ਨਾਲ ਜਕੜ ਲਿਆ ਤਦ ਆਉਂਦਾ ਜਾਂਦਾ ਸਦਾ ਜੰਮਦਾ ਮਰਦਾ ਰਹਿੰਦਾ ਹੈ, ਜਮ ਨੇ (ਇਸ ਨੂੰ ਆਪਣੀ) ਤਕਣੀ ਵਿੱਚ (ਰਖ ਲਿਆ ਹੁੰਦਾ ਹੈ)। ਜਦੋਂ ਇਸ (ਦੇ ਹਿਰਦੇ) ਤੋਂ ਸਾਰੇ ਭਰਮ ਦੂਰ ਹੋ ਗਏ, (ਤਦੋਂ ਸਮਝੋ ਕਿ ਜੀਵ ਅਤੇ) ਪਰਮੇਸ਼ਰ ਵਿਚ (ਕੋਈ) ਫਰਕ ਨਹੀਂ ਹੈ ।੪।

**ਜਬ ਇਨਿ, ਕਿਛੁ ਕਰਿ ਮਾਨੇ ਭੇਦਾ ॥ ਤਬ ਤੇ, ਦੂਖ ਡੰਡ ਅਰੁ ਖੇਦਾ ॥ ਜਬ ਇਨਿ, ਏਕੋ ਏਕੀ ਬੂਝਿਆ ॥ ਤਬ ਤੇ ਇਸ ਨੋ, ਸਭੁ ਕਿਛੁ ਸੂਝਿਆ ॥ ੫ ॥ ਜਬ ਇਹੁ ਧਾਵੈ, ਮਾਇਆ ਅਰਥੀ ॥ ਨਹ ਤ੍ਰਿਪਤਾਵੈ, ਨਹ ਤਿਸ ਲਾਥੀ ॥ ਜਬ ਇਸ ਤੇ, ਇਹੁ ਹੋਇਓ ਜਉਲਾ ॥ ਪੀਛੈ ਲਾਗਿ ਚਲੀ, ਉਠਿ ਕਉਲਾ ॥ ੬ ॥ ਕਰਿ ਕਿਰਪਾ, ਜਉ ਸਤਿਗੁਰੁ ਮਿਲਿਓ ॥ ਮਨ ਮੰਦਰ ਮਹਿ, ਦੀਪਕੁ ਜਲਿਓ ॥ ਜੀਤ ਹਾਰ ਕੀ, ਸੋਝੀ ਕਰੀ ॥ ਤਉ, ਇਸੁ ਘਰ ਕੀ ਕੀਮਤਿ ਪਰੀ ॥ ੭ ॥ ਕਰਨ ਕਰਾਵਨ ਸਭੁ ਕਿਛੁ ਏਕੈ ॥ ਆਪੇ ਬੁਧਿ, ਬੀਚਾਰਿ ਬਿਬੇਕੈ ॥ ਦੂਰ ਨ ਨੇਰੈ, ਸਭ ਕੈ ਸੰਗਾ ॥ ਸਚੁ ਸਾਲਾਹਣੁ, ਨਾਨਕ**

**ਹਰਿ ਰੰਗਾ ॥ ੮ ॥ ੧ ॥**

**ਪਦ ਅਰਥ** : ਖੇਦਾ=ਕਲੇਸ਼। ਮਾਇਆ ਅਰਥੀ=ਮਾਇਆ ਦੀ ਪ੍ਰਾਪਤੀ ਲਈ। ਤਿਸ=ਤ੍ਰਿਸ਼ਨਾ। ਜਉਲਾ=ਵਖਰਾ (ਵਿਰੱਕਤ)। ਕਉਲਾ=ਮਾਇਆ। ਹਰਿ ਰੰਗਾ=ਚੋਜੀ ਪ੍ਰਭੂ।

**ਅਰਥ** : ਜਦੋਂ ਇਸ (ਜੀਵ) ਨੇ (ਦੂਜੇ ਨਾਲ ਵਿਤਕਰੇ) ਕਰਕੇ ਕੁਝ ਭੇਦ ਮੰਨ ਲਏ, ਤਦੋਂ (ਇਸ ਨੂੰ) ਦੁੱਖ ਅਤੇ ਕਲੇਸ਼ (ਝਲਣੇ ਪਏ)। ਜਦੋਂ ਇਸ ਨੇ ਇਕੋ ਇਕ (ਜੋਤਿ ਪ੍ਰਕਾਸ਼ ਪ੍ਰਭੂ ਨੂੰ ਸਮਝ) ਲਿਆ ਤਦੋਂ ਇਸ ਨੂੰ (ਕੁਦਰਤਿ ਦਾ) ਸਾਰਾ (ਗੁੱਝਾ) ਭੇਦ ਸਮਝ ਵਿਚ ਆ ਗਿਆ ।੫।

ਜਦੋਂ ਇਹ (ਆਪ) ਮਾਇਆ ਦੀ ਪ੍ਰਾਪਤੀ ਲਈ (ਇਧਰ ਉਧਰ) ਦੌੜਦਾ ਹੈ (ਤਦੋਂ) ਨਾ ਇਹ ਰੱਜਦਾ ਹੈ (ਅਤੇ) ਨਾ ਹੀ (ਇਸ ਦੀ) ਤ੍ਰਿਸ਼ਨਾ ਮੁਕਦੀ ਹੈ। ਜਦੋਂ ਇਸ ਮਾਇਆ ਤੋਂ ਇਹ ਵਖਰਾ ਹੋ ਗਿਆ ਤਦੋਂ ਮਾਇਆ ਉਠ ਕੇ (ਇਸ ਦੇ) ਪਿਛੇ ਪਿਛੇ ਚਲਣ ਲਗ ਜਾਂਦੀ ਹੈ ।੬।

(ਹੇ ਭਾਈ !) ਜਦੋਂ ਸਤਿਗੁਰ (ਆਪਣੀ) ਕਿਰਪਾ ਕਰਕੇ (ਮਨੁੱਖ ਨੂੰ) ਮਿਲ ਪਿਆ ਤਾਂ ਇਸ ਦੇ ਮਨ ਮੰਦਿਰ ਵਿਚ (ਗਿਆਨ ਰੂਪੀ) ਦੀਵਾ ਬਲ ਪਿਆ। (ਫਿਰ ਇਸ ਨੂੰ ਮਨੁੱਖਾ ਜਨਮ ਦੇ) ਜਿੱਤਣ ਤੇ ਹਾਰਨ ਦੀ ਸੋਝੀ ਦਿਤੀ ਤਾਂ ਇਸ (ਨੂੰ ਆਪਣੇ) ਘਰ ਦੀ (ਅਸਲੀ) ਕੀਮਤ ਦਾ ਪਤਾ ਲੱਗਾ।੭।

(ਹੇ ਭਾਈ !) ਇਕੋ ਪਰਮਾਤਮਾ ਹੀ ਸਭ ਕੁਝ ਕਰਾਉਣ ਵਾਲਾ ਹੈ। (ਉਹ) ਆਪ ਹੀ ਵੀਚਾਰ ਵਾਲੀ ਬਿਬੇਕ ਬੁਧੀ (ਬਖ਼ਸ਼ਦਾ ਹੈ)। (ਗੁਰੂ ਦੇ ਗਿਆਨ ਨਾਲ ਇਹ ਸੋਝੀ ਆਉਂਦੀ ਹੈ ਕਿ ਪ੍ਰਭੂ) ਨਾ ਦੂਰ ਹੈ ਨਾ ਨੇੜੇ ਹੈ (ਉਹ ਤਾਂ) ਸਾਰਿਆਂ ਦੇ ਅੰਗ-ਸੰਗ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ) ਸੱਚ ਸਰੂਪ ਹਰੀ ਪ੍ਰੇਮ ਨਾਲ ਸਲਾਹੁਣ ਯੋਗ ਹੈ ।੮।੧।

## ਅਰਥ ਭੇਦ ਅਤੇ ਨਿਰਣੈ

**ਦੂਰਿ ਨ ਨੇਰੈ, ਸਭ ਕੈ ਸੰਗਾ ॥**

**ਸਚੁ ਸਾਲਾਹਣੁ, ਨਾਨਕ ਹਰਿ ਰੰਗਾ ॥**

ਵੱਖ ਵੱਖ ਅਰਥ :

੧. ਦੂਰ ਜਾਂ ਨੇੜੇ ਨਹੀਂ ਹੈ, ਸਭ ਦੇ ਨਾਲ ਹੈ। ਸਤਿਗੁਰੂ ਜੀ (ਆਖਦੇ ਹਨ), ਹਰਿ ਰੰਗਾਂ (ਵਾਲੇ) ਸੱਚ ਨੂੰ ਸਲਾਹੁਣਾ ਚਾਹੀਦਾ ਹੈ। [ਪੰ. ਨਰੈਣ ਸਿੰਘ

੨. (ਉਹ ਫੇਰ ਕਿਤੇ) ਦੂਰ ਨਹੀਂ, ਨੇੜੇ (ਐਤਨਾ ਕਿ) ਸਭ ਦੇ ਅੰਗ-ਸੰਗ ਹੈ, (ਅਤੇ ਉਸ) ਸਤਯ ਸਰੂਪ ਹਰੀ ਨੂੰ ਪ੍ਰੇਮ ਨਾਲ ਗਾਉਣਾ (ਉਸ ਦੀ ਪ੍ਰਾਪਤੀ ਦਾ ਸਾਧਨ ਹੈ)। [ਸੰ. ਪੋ.

੩. ਉਹ ਪਰਮਾਤਮਾ ਕਿਸੇ ਤੋਂ ਦੂਰ ਨਹੀਂ ਵਸਦਾ ਸਭ ਦੇ ਨੇੜੇ ਵਸਦਾ ਹੈ ਸਭ ਦੇ ਨਾਲ ਵਸਦਾ ਹੈ। ਉਹ ਸਦਾ ਥਿਰ ਰਹਿਣ ਵਾਲਾ ਹੈ, ਉਹੀ ਸਭ ਚੋਜ ਤਮਾਸ਼ੇ ਕਰਨ ਵਾਲਾ ਹੈ, ਉਹੀ ਸਾਲਾਹੁਣ ਜੋਗ ਹੈ। [ਦਰਪਣ

**ਨਿਰਣੈ** : ਇਥੇ ਦੂਰ ਜਾਂ ਨੇੜੇ ਦਾ ਅੰਤਰ ਨਹੀਂ, ਸਗੋਂ ਸਭ ਦੇ ਨਾਲ ਦਸਿਆ ਹੈ। ਜਿਵੇਂ

ਇਕ ਹੋਰ ਪੰਗਤੀ ਵਿਚ ਵੀ ਵਰਨਣ ਕੀਤਾ ਹੋਇਆ ਹੈ :-

**ਕਵਨ ਨਿਕਟਿ ਕਵਨ ਕਹੀਐ ਦੂਰਿ॥ ਆਪੇ ਆਪਿ ਆਪ ਭਰਪੂਰਿ॥[ਪੰ. ੨੯੪**

ਸੋ, ਉਕਤ ਪੰਗਤੀ ਵਿਚ 'ਨ' ਦੇਹਲੀ ਦੀਪਕ ਦਾ ਲਖਾਇਕ ਹੈ। ਇਸੇ ਤਰ੍ਹਾਂ 'ਹਰਿ ਰੰਗਾ' ਦੇ ਅਰਥ- ਹਰੀ ਸਾਰੇ ਰੰਗਾਂ ਵਿਚ ਹੈ, ਕੀਤੇ ਜਾਂਦੇ ਹਨ ਪਰ 'ਹਰਿ' ਦਾ ਅਰਥ ਹਰੇਕ ਨਹੀਂ ਹੋ ਸਕਦਾ ਜਿਵੇਂ ਕਿ ਸੰਪ੍ਰਦਾਈ ਟੀਕਾਕਾਰ ਕਰਦੇ ਹਨ। 'ਰੰਗਾ' ਦੇ ਅਰਥ ਪ੍ਰੇਮ ਨਾਲ ਕਰਨੇ ਹੀ ਢੁਕਵੇਂ ਹਨ। (ਵਧੇਰੇ ਵਿਸਥਾਰ ਲਈ ਵੇਖੋ ਪੋਥੀ ਦੂਜੀ ਪੰਨਾ ੬੪)।

## ਸਾਰੰਸ਼ ਅਤੇ ਸਿਧਾਂਤ

ਇਸ ਅਸ਼ਟਪਦੀ ਵਿਚ ਮੈਂ-ਮੇਰੀ ਤੋਂ ਉਠਨ ਵਾਲੀਆਂ ਮੁਸ਼ਕਲਾਂ ਦਾ ਵਰਣਨ ਹੈ। ਜਦੋਂ ਤਕ ਮੈਂ-ਮੇਰੀ ਦਾ ਮਾਣ ਹੈ, ਉਦੋਂ ਤਕ ਸਤਿਗੁਰੂ ਦੇ ਗਿਆਨ ਦਾ ਚਾਨਣ ਨਹੀਂ ਪ੍ਰਾਪਤ ਹੁੰਦਾ ਹੈ ਕਿਉਂਕਿ ਮਾਣ ਨੇ ਸਭ ਨੂੰ ਖਾ ਲਿਆ ਹੈ। ਜਿਹੜਾ ਮਾਣ ਤੋਂ ਬਚਦਾ ਹੈ ਉਸ ਨੂੰ ਮਸਕੀਨੀ ਦੀ ਦਾਤ ਮਿਲਦੀ ਹੈ। ਮਸਕੀਨੀ ਦਾ ਫਲ ਸਹਜ ਵਾਲਾ ਸੁਖ ਹੈ। ਜਦੋਂ ਇਸ ਦੇ ਅੰਦਰ ਗੁਮਾਨ ਆਉਂਦਾ ਹੈ ਤਾਂ ਇਹ ਦੂਜੇ ਨੂੰ ਮੰਦਾ ਜਾਂ ਨੀਵਾਂ ਜਾਣਦਾ ਹੈ। ਇਸ ਨਾਲ ਲੜਾਈਆਂ ਝਗੜੇ ਆਪਣੇ ਗਲ ਪਾਉਣ ਵਾਲੀ ਗਲ ਹੈ। ਗੁਰੂ ਮਹਾਰਾਜ ਜੀ ਦੇ ਬਚਨ ਹਨ :-

**ਵਾਰੀ ਖਸਮੁ ਕਢਾਏ, ਕਿਰਤੁ ਕਮਾਵਣਾ ॥**
**ਮੰਦਾ ਕਿਸੈ ਨ ਆਖਿ, ਝਗੜਾ ਪਾਵਣਾ ॥** [ਪੰਨਾ ੫੬੬

ਮਾਇਆ ਅਤੇ ਸਨਬੰਧੀਆਂ ਦਾ ਮਾਣ ਵੀ ਮਾੜਾ ਹੈ। ਮਾਇਆ ਦੇ ਮਗਰ ਦੌੜਨ ਨਾਲ ਜਾਂ ਮਾਇਆ ਦੀ ਪ੍ਰਾਪਤੀ ਨਾਲ ਤ੍ਰਿਸ਼ਨਾ ਨਹੀਂ ਬੁਝਦੀ। ਤ੍ਰਿਪਤੀ ਤੋਂ ਭਾਵ ਹੈ- ਮੈਂ-ਮੇਰੀ ਤੋਂ ਪੈਦਾ ਹੋਣ ਵਾਲੇ ਦੁੱਖਾਂ ਤੋਂ ਛੁਟਕਾਰਾ ਹੋ ਜਾਵੇ।

ਸਿਧਾਂਤ ਇਹ ਹੈ ਕਿ ਮਨੁੱਖ ਨੂੰ ਗੁਰੂ ਦੇ ਗਿਆਨ ਅਤੇ ਮਿਹਰ ਤੋਂ ਬਿਨਾਂ ਜੀਵਨ ਬਾਜ਼ੀ ਜਿਤਣ ਤੇ ਹਾਰਨ ਦੀ ਜਾਚ ਜਾਂ ਸੋਝੀ ਨਹੀਂ ਆ ਸਕਦੀ। ਸਤਿਗੁਰੂ ਜੀ ਦਾ ਮਿਲਾਪ ਹੋਵੇ, ਬਿਬੇਕ ਬੁਧੀ ਮਿਲੇ, ਭਰਮ ਤੇ ਅਗਿਆਨ ਦੇ ਪੜ੍ਹਦੇ ਫਟਣ, ਜੀਵ ਦੇ ਹਿਰਦੇ ਵਿਚ ਸ਼ਬਦ ਜੋਤਿ ਦਾ ਚਾਨਣ ਹੋਵੇ, ਫਿਰ ਇਸ ਨੂੰ ਵਾਹਿਗੁਰੂ ਜੀ ਦੂਰ ਨਹੀਂ ਦਿਸਣਗੇ। ਇਸ ਤਰ੍ਹਾਂ ਦੀ ਕਿਰਿਆ ਨਾਲ ਹਜ਼ੂਰੀਆ ਸਿੱਖ ਬਣ ਜਾਵੇਗਾ। ਫਿਰ ਇਹ ਮਾਇਆ ਦਾ ਮੁਹਤਾਜ ਨਹੀਂ ਰਹੇਗਾ ਅਤੇ ਇਸ ਦਾ ਮਾਣ ਵੀ ਮਿਟ ਜਾਵੇਗਾ। ਗੁਰੂ ਗਿਆਨ ਦੀ ਸੋਝੀ ਨਾਲ ਹੀ ਅਜਿਹੀ ਦ੍ਰਿੜਤਾ ਆਉਂਦੀ ਹੈ :-

**ਦੂਰਿ ਨ ਨੇਰੈ ਸਭ ਕੈ ਸੰਗਾ ॥ ਸਚੁ ਸਾਲਾਹਣੁ, ਨਾਨਕ ਹਰਿ ਰੰਗਾ ॥**

**ਗਉੜੀ ਮਹਲਾ ੫ ॥ ਗੁਰ ਸੇਵਾ ਤੇ ਨਾਮੇ ਲਾਗਾ ॥ ਤਿਸ ਕਉ ਮਿਲਿਆ, ਜਿਸੁ ਮਸਤਕਿ ਭਾਗਾ ॥ ਤਿਸ ਕੈ ਹਿਰਦੈ, ਰਵਿਆ ਸੋਇ ॥ ਮਨੁ ਤਨੁ ਸੀਤਲੁ, ਨਿਹਚਲੁ ਹੋਇ ॥ ੧ ॥ ਐਸਾ ਕੀਰਤਨੁ ਕਰਿ ਮਨ ਮੇਰੇ ॥**

**ਈਹਾ ਊਹਾ ਜੋ ਕਾਮਿ ਤੇਰੈ ॥ ੧ ॥ ਰਹਾਉ ॥ ਜਾਸੁ ਜਪਤ, ਭਉ ਅਪਦਾ ਜਾਇ ॥ ਧਾਵਤ ਮਨੂਆ, ਆਵੈ ਠਾਇ ॥ ਜਾਸੁ ਜਪਤ, ਫਿਰਿ ਦੂਖੁ ਨ ਲਾਗੈ ॥ ਜਾਸੁ ਜਪਤ, ਇਹ ਹਉਮੈ ਭਾਗੈ ॥ ੨ ॥ ਜਾਸੁ ਜਪਤ, ਵਸਿ ਆਵਹਿ ਪੰਚਾ ॥ ਜਾਸੁ ਜਪਤ, ਰਿਦੈ ਅੰਮ੍ਰਿਤੁ ਸੰਚਾ ॥ ਜਾਸੁ ਜਪਤ, ਇਹ ਤ੍ਰਿਸਨਾ ਬੁਝੈ ॥ ਜਾਸੁ ਜਪਤ, ਹਰਿ ਦਰਗਹ ਸਿਝੈ ॥ ੩ ॥ ਜਾਸੁ ਜਪਤ, ਕੋਟਿ ਮਿਟਹਿ ਅਪਰਾਧ ॥ ਜਾਸੁ ਜਪਤ, ਹਰਿ ਹੋਵਹਿ ਸਾਧ ॥ ਜਾਸੁ ਜਪਤ, ਮਨੁ ਸੀਤਲੁ ਹੋਵੈ ॥ ਜਾਸੁ ਜਪਤ, ਮਲੁ ਸਗਲੀ ਖੋਵੈ ॥ ੪ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਈਹਾਂ, ਊਹਾਂ, ਮਨੂਆਂ, ਠਾਇਂ, ਆਵਹਿਂ, ਮਿਟਹਿਂ, ਹੋਵਹਿਂ ।

**ਪਦ ਅਰਥ** : ਰਵਿਆ=ਵਿਆਪਿਆ, ਰਚਿਆ-ਮਿਚਿਆ। ਕਾਮਿ=ਕੰਮ ਵਿਚ। ਜਾਸੁ=ਜਿਸ ਨੂੰ। ਪੰਚਾ=ਕਾਮ, ਕ੍ਰੋਧ ਆਦਿ ਪੰਜ ਵੈਰੀ। ਸੰਚਾ=ਸੰਚਿਆ, ਇਕਠਿਆ ਹੁੰਦਾ ਹੈ। ਸਿਝੈ=ਸਫਲ ਹੋ ਜਾਂਦਾ ਹੈ।

**ਅਰਥ** : (ਹੇ ਭਾਈ !) ਗੁਰੂ ਦੀ ਸੇਵਾ ਸਦਕਾ (ਪਰਮੇਸ਼ਰ ਦੇ) ਨਾਮ ਵਿਚ ਲੀਨ ਹੋਇਆ ਜਾਂਦਾ ਹੈ। (ਪਰ ਇਹ ਅਮੋਲਕ ਨਾਮ ਗੁਰੂ ਕੋਲੋਂ) ਉਸ (ਵਿਅਕਤੀ) ਨੂੰ ਹੀ ਪ੍ਰਾਪਤ ਹੋਇਆ ਹੈ (ਜਿਸ ਦੇ ਮਥੇ) ਉਤੇ (ਪੂਰਬਲੇ ਚੰਗੇ) ਭਾਗ ਸਨ। ਉਸ (ਵਡਭਾਗੇ) ਹਿਰਦੇ ਵਿਚ ਹੀ ਉਸ (ਪਰਮੇਸ਼ਰ ਦਾ ਨਾਮ) ਰਚਿਆ-ਮਿਚਿਆ ਰਹਿੰਦਾ ਹੈ (ਅਤੇ ਉਸ ਦਾ) ਮਨ, ਤਨ (ਨਾਮ ਦੀ ਠੰਢਕ ਸਦਕਾ) ਸ਼ਾਂਤ ਹੋ ਕੇ (ਇਕ ਨਾਮ ਬਿੰਦੂ ਤੇ) ਟਿਕ ਜਾਂਦਾ ਹੈ (ਭਾਵ ਉਸ ਦੀ ਦੌੜ-ਭੱਜ ਮੁੱਕ ਜਾਂਦੀ ਹੈ) ।੧।

ਹੇ ਮੇਰੇ ਮਨ ! (ਤੂੰ) ਇਹੋ ਜਿਹਾ ਕੀਰਤਨ (ਭਾਵ ਹਰੀ ਦਾ ਜਸ) ਕਰ ਜਿਹੜਾ ਕਿ ਲੋਕ ਪਰਲੋਕ ਅੰਦਰ ਤੇਰੇ ਕੰਮ ਵਿਚ (ਆਵੇ, ਭਾਵ ਸਹਾਈ) ਹੋਵੇ ।੧।ਰਹਾਉ।

(ਹੇ ਭਾਈ !) ਜਿਸ (ਪ੍ਰਭੂ ਦਾ ਨਾਮ) ਜਪਦਿਆਂ (ਹਰ ਕਿਸਮ ਦਾ) ਡਰ (ਦੂਰ ਹੋ ਜਾਂਦਾ ਹੈ) ਬਿਪਤਾ ਚਲੀ ਜਾਂਦੀ ਹੈ। (ਮਾਇਆ ਦੇ ਪ੍ਰਭਾਵ) ਹੇਠ ਇਧਰ ਉਧਰ ਭਟਕਦਾ ਹੋਇਆ (ਚੰਚਲ) ਮਨ (ਨਿਜ) ਅਸਥਾਨ ਤੇ ਟਿਕ ਜਾਂਦਾ ਹੈ। ਜਿਸ (ਪ੍ਰਭੂ ਨੂੰ) ਜਪਦਿਆਂ ਫਿਰ (ਕੋਈ) ਦੁਖ ਨਹੀਂ ਲਗਦਾ, ਜਿਸ (ਪ੍ਰਭੂ ਨੂੰ) ਜਪਦਿਆਂ ਇਹ (ਨਾ-ਮੁਰਾਦ) ਹਉਮੈ ਭਜ ਜਾਂਦੀ ਹੈ ।੨।

ਜਿਸ (ਪ੍ਰਭੂ) ਨੂੰ ਜਪਦਿਆਂ ਪੰਜ (ਦੂਤ ਕਾਮ, ਕ੍ਰੋਧ ਆਦਿ) ਵਸ ਵਿਚ ਆ ਜਾਂਦੇ ਹਨ। ਜਿਸ ਨੂੰ ਜਪਦਿਆਂ ਹਿਰਦੇ ਵਿਚ ਅੰਮ੍ਰਿਤ (ਨਾਮ) ਸੰਚਿਆ ਜਾਂਦਾ ਹੈ। ਜਿਸ ਨੂੰ ਜਪਦਿਆਂ ਇਹ ਤ੍ਰਿਸ਼ਨਾ (ਰੂਪੀ ਅੱਗ) ਬੁੱਝ ਜਾਂਦੀ ਹੈ। ਜਿਸਨੂੰ ਜਪਦਿਆਂ ਪਰਮੇਸ਼ਰ ਦੀ ਦਰਗਾਹ ਵਿਚ (ਜਾਣਾ) ਸਫਲ ਹੋ ਜਾਂਦਾ ਹੈ।੩।

ਜਿਸ ਨੂੰ ਜਪਦਿਆਂ ਕਰੋੜਾਂ (ਭਾਵ ਬੇਅੰਤ) ਪਾਪ ਨਸ਼ਟ ਹੋ ਜਾਂਦੇ ਹਨ। ਜਿਸ ਨੂੰ ਜਪਦਿਆਂ (ਅਨੇਕਾਂ ਜੀਵ) ਹਰੀ ਦੇ ਸੰਤ ਬਣ ਜਾਂਦੇ ਹਨ। ਜਿਸ ਨੂੰ ਸਿਮਰਦਿਆਂ ਮਨ ਸ਼ਾਂਤ ਹੋ ਜਾਂਦਾ ਹੈ। ਜਿਸ ਨੂੰ

ਜਪਦਿਆਂ (ਜਨਮ ਜਨਮਾਂਤਰਾਂ ਦੀ) ਸਾਰੀ (ਹਉਮੈ ਦੀ ਮੈਲ ਦੂਰ ਹੋ ਜਾਂਦੀ ਹੈ) ।੪।

**ਜਾਸੁ ਜਪਤ, ਰਤਨੁ ਹਰਿ ਮਿਲੈ ॥ ਬਹੁਰਿ ਨ ਛੋਡੈ, ਹਰਿ ਸੰਗਿ ਹਿਲੈ ॥ ਜਾਸੁ ਜਪਤ, ਕਈ ਬੈਕੁੰਠ ਵਾਸੁ ॥ ਜਾਸੁ ਜਪਤ, ਸੁਖ ਸਹਜਿ ਨਿਵਾਸੁ ॥ ੫ ॥ ਜਾਸੁ ਜਪਤ, ਇਹ ਅਗਨਿ ਨ ਪੋਹਤ ॥ ਜਾਸੁ ਜਪਤ, ਇਹੁ ਕਾਲੁ ਨ ਜੋਹਤ ॥ ਜਾਸੁ ਜਪਤ, ਤੇਰਾ ਨਿਰਮਲ ਮਾਥਾ ॥ ਜਾਸੁ ਜਪਤ, ਸਗਲਾ ਦੂਖੁ ਲਾਥਾ ॥ ੬ ॥ ਜਾਸੁ ਜਪਤ, ਮੁਸਕਲੁ ਕਛੂ ਨ ਬਨੈ ॥ ਜਾਸੁ ਜਪਤ, ਸੁਣਿ ਅਨਹਤ ਧੁਨੈ ॥ ਜਾਸੁ ਜਪਤ; ਇਹ ਨਿਰਮਲ ਸੋਇ ॥ ਜਾਸੁ ਜਪਤ, ਕਮਲੁ ਸੀਧਾ ਹੋਇ ॥ ੭ ॥ ਗੁਰਿ, ਸੁਭ ਦ੍ਰਿਸਟਿ ਸਭ ਊਪਰਿ ਕਰੀ ॥ ਜਿਸ ਕੈ ਹਿਰਦੈ, ਮੰਤ੍ਰੁ ਦੇ ਹਰੀ ॥ ਅਖੰਡ ਕੀਰਤਨੁ, ਤਿਨਿ ਭੋਜਨੁ ਚੂਰਾ ॥ ਕਹੁ ਨਾਨਕ, ਜਿਸੁ ਸਤਿਗੁਰੁ ਪੂਰਾ ॥ ੮ ॥ ੨ ॥**

**ਪਦ ਅਰਥ** : ਹਿਲੈ=ਗਿਝ ਜਾਂਦਾ ਹੈ। ਨ ਪੋਹਤ=ਅਸਰ ਨਹੀਂ ਪਾਉਂਦੀ। ਨ ਜੋਹਤ=ਨਹੀਂ ਵੇਖਦਾ। ਭੋਜਨ ਚੂਰਾ=ਮੋਤੀ ਚੂਰ ਦਾ ਭੋਜਨ ।

**ਅਰਥ** : ਜਿਸ ਨੂੰ ਜਪਦਿਆਂ ਹਰੀ ਦਾ (ਅਮੋਲਕ ਨਾਮ ਰੂਪੀ) ਰਤਨ ਮਿਲਦਾ ਹੈ। (ਜਿਸ ਦੇ ਪ੍ਰਾਪਤ ਹੋਇਆਂ ਪ੍ਰਾਣੀ) ਹਰੀ ਨਾਲ ਹਿਲ-ਮਿਲ ਜਾਂਦਾ ਹੈ (ਤੇ) ਮੁੜ (ਉਸ ਨਾਮ ਨੂੰ) ਨਹੀਂ ਛੱਡਦਾ। ਜਿਸ ਪਰਮੇਸ਼ਰ ਨੂੰ ਸਿਮਰਦਿਆਂ ਕਈ ਬੈਕੁੰਠਾਂ ਦਾ ਵਾਸ (ਪ੍ਰਾਪਤ ਹੋ ਜਾਂਦਾ ਹੈ ਅਤੇ) ਜਿਸ ਨੂੰ ਜਪਦਿਆਂ ਸਹਜ ਨਾਲ (ਹੀ ਅਬਿਨਾਸ਼ੀ) ਸੁਖ ਦਾ ਨਿਵਾਸ (ਮਨ ਵਿੱਚ ਪ੍ਰਾਪਤ) ਹੋ ਜਾਂਦਾ ਹੈ ।੫।

ਜਿਸ ਨੂੰ ਸਿਮਰਦਿਆਂ ਇਹ (ਮਾਇਆ ਦੀ) ਅਗਨੀ (ਆਪਣਾ) ਅਸਰ ਨਹੀਂ ਕਰ ਸਕਦੀ। ਜਿਸ ਨੂੰ ਜਪਦਿਆਂ ਇਹ ਕਾਲ (ਮੌਤ ਤੇਰੇ ਵਲ) ਝਾਕ ਨਹੀਂ ਸਕਦੀ। ਜਿਸ ਦੇ ਜਪਦਿਆਂ (ਪ੍ਰਭੂ ਦਰਬਾਰ ਵਿਚ) ਤੇਰਾ ਮੁਖ ਉਜਲਾ ਹੁੰਦਾ ਹੈ। ਜਿਸ ਨੂੰ ਜਪਦਿਆਂ ਸਾਰਾ ਦੁਖ ਉਤਰ ਜਾਂਦਾ ਹੈ ।੬।

ਜਿਸ (ਪਰਮੇਸ਼ਰ) ਦੇ ਸਿਮਰਦਿਆਂ (ਜੀਵਨ ਮਾਰਗ ਵਿਚ) ਕੁਝ ਵੀ ਔਖਿਆਈ ਨਹੀਂ ਬਣਦੀ। ਜਿਸ ਨੂੰ ਸਿਮਰਦਿਆਂ (ਦਰਗਾਹੀ) ਅਨਹਦ-ਧੁਨ ਸੁਣਨ ਵਾਲਾ (ਹੋ ਜਾਈਦਾ ਹੈ)। ਜਿਸ ਨੂੰ ਜਪਦਿਆਂ ਇਸ (ਜੀਵ) ਦੀ ਸ਼ੋਭਾ ਨਿਰਮਲ (ਹੋ ਜਾਂਦੀ ਹੈ)। ਜਿਸ ਦੇ ਜਪਦਿਆਂ (ਹਿਰਦੇ ਦਾ ਮੂਧਾ ਪਿਆ) ਕਮਲ ਸਿੱਧਾ ਹੋ ਜਾਂਦਾ ਹੈ ।੭।

(ਹੇ ਭਾਈ !) ਗੁਰੂ ਨੇ (ਆਪਣੀ) ਸ਼ੁਭ ਕਿਰਪਾ-ਦ੍ਰਿਸ਼ਟੀ ਸਾਰਿਆਂ ਉਪਰ ਕੀਤੀ ਹੋਈ ਹੈ। (ਪਰ) ਜਿਸ ਦੇ ਹਿਰਦੇ ਵਿਚ (ਗੁਰੂ) ਹਰੀ ਦਾ ਮੰਤ੍ਰ ਦੇ ਦੇਵੇ (ਉਥੇ ਹੀ ਇਹ ਨਾਮ-ਮੰਤ੍ਰ ਵਸਦਾ ਹੈ)। ਨਾਨਕ (ਤੂੰ) ਆਖ (ਕਿ) ਜਿਸ (ਜਗਿਆਸੂ) ਨੂੰ ਪੂਰਾ ਸਤਿਗੁਰੂ (ਬਖਸ਼ਿਸ਼ ਕਰ ਦੇਵੇ) ਉਸ (ਨੂੰ ਹੀ

ਹਰੀ ਦਾ) ਅਖੰਡ ਕੀਰਤਨ ਰੂਪ ਮੋਤੀ-ਚੂਰ (ਭਾਵ ਅਤਿ ਰਸਦਾਇਕ ਨਾਮ ਰੂਪ ਉਤਮ ਭੋਜਨ ਪ੍ਰਾਪਤ ਹੁੰਦਾ ਹੈ) ।੮।੨।

**ਨੋਟ :** ਹਰ ਅੰਕ ਦੇ ਅਰਥ ਰਹਾਉ ਵਾਲੀ ਪੰਗਤੀ ਦੇ ਅਰਥਾਂ ਨਾਲ ਜੋੜ ਕੇ ਸਮਝਣ ਵਿਚ ਸੌਖ ਰਹਿੰਦੀ ਹੈ।

## ਅਰਥ ਭੇਦ ਅਤੇ ਨਿਰਣੈ

**ਜਾਸੁ ਜਪਤ ਕਈ ਬੈਕੁੰਠ ਵਾਸੁ ॥**

ਵੱਖ ਵੱਖ ਅਰਥ :

੧. ਜਿਸ ਨੂੰ ਜਪਣੇ ਕਰ ਕੇ ਕਈ (ਪੁਰਸ਼ਾਂ) ਨੇ ਵੈਕੁੰਠ ਵਿਚ ਵਾਸ (ਪਾਇਆ ਹੈ)। [ਪੰ. ਨਰੈਣ ਸਿੰਘ

੨. ਜਿਸ ਨੂੰ ਜਪਣੇ ਕਰਕੇ ਕਈ ਬੈਕੁੰਠਾਂ ਦੇ ਵਾਸੇ (ਤੁਲ ਸੁਖ ਹੋ ਜਾਂਦਾ ਹੈ) । [ਸ੍ਰੰ. ਪੋ.

੩. ਜਿਸ ਦਾ ਜਾਪ ਕੀਤਿਆਂ ਅਨੇਕਾਂ ਬੈਕੁੰਠਾਂ ਦਾ ਨਿਵਾਸ ਹਾਸਲ ਹੋ ਜਾਂਦਾ ਹੈ। [ਦਰਪਣ

**ਨਿਰਣੈ** : ਪੰਗਤੀ ਬੜੀ ਸਰਲ ਹੈ ਸਪਸ਼ਟ ਅਰਥ ਇਹੋ ਹਨ ਕਿ ਜਿਸ ਨੂੰ ਸਿਮਰਦਿਆਂ ਮਾਨੋ ਕਈ ਬੈਕੁੰਠਾਂ ਦਾ ਵਾਸਾ (ਪ੍ਰਾਪਤ ਹੋ ਜਾਂਦਾ ਹੈ)। ਬੈਕੁੰਠ ਇਕ ਨਹੀਂ, ਕਈ ਹਨ। ਜਿਵੇਂ ਗੁਰਬਾਣੀ ਵਿਚ ਅੰਕਿਤ ਹੈ :-

**ਕਈ ਬੈਕੁੰਠ ਨਾਹੀ ਲਵੈ ਲਾਗੇ ॥ ਮੁਕਤਿ ਬਪੁੜੀ ਭੀ ਗਿਆਨੀ ਤਿਆਗੇ ॥**
**ਏਕੰਕਾਰ ਸਤਿਗੁਰ ਤੇ ਪਾਈਐ, ਹਉ ਬਲਿ ਬਲਿ ਗੁਰ ਦਰਸਾਇਣਾ॥[ਪੰਨਾ ੧੦੭੮**

## ਸਾਰੰਸ਼ ਅਤੇ ਸਿਧਾਂਤ

ਇਸ ਅਸ਼ਟਪਦੀ ਵਿਚ ਨਾਮ ਸਿਮਰਨ ਤੇ ਕੀਰਤਨ ਦੀ ਮਹਿਮਾ ਦਰਸਾਈ ਹੈ। ਨਾਲ ਹੀ ਪ੍ਰੇਰਨਾ ਦਿਤੀ ਹੈ ਕਿ ''ਹੇ ਮਨ ! ਤੂੰ ਪ੍ਰਭੂ ਦਾ ਇਹੋ ਜਿਹਾ ਰਸਦਾਇਕ ਤੇ ਫਲਦਾਇਕ ਕੀਰਤਨ ਕਰ ਜੋ ਇਸ ਲੋਕ ਤੇ ਪਰਲੋਕ ਵਿਚ ਤੇਰੇ ਕੰਮ ਆਵੇ।''

ਆਰੰਭ ਵਿਚ ਕੀਰਤਨ ਬਾਰੇ ਇਹ ਜ਼ਿਕਰ ਕੀਤਾ ਹੈ ਕਿ ਕੀਰਤਨ ਦੀ ਦਾਤਿ ਉਸੇ ਜੀਵ ਨੂੰ ਪ੍ਰਾਪਤ ਹੁੰਦੀ ਹੈ ਜਿਹੜਾ ਪਹਿਲਾਂ ਗੁਰੂ ਦੀ ਸੇਵਾ ਵਿਚ ਜੁੜਦਾ ਹੈ। ਇਹ ਨਿਰਮੋਲਕ ਹੀਰਾ ਹਰੇਕ ਨੂੰ ਨਹੀਂ ਮਿਲਦਾ, ਮਿਲਦਾ ਉਸ ਨੂੰ ਹੈ ਜਿਸ ਦੇ ਮਸਤਕ ਉਤੇ ਚੰਗੇ ਭਾਗ ਲਿਖੇ ਹੋਣ। ਭਾਵੇਂ ਇਹ ਦੁਰਲਭ ਪਦਾਰਥ ਹੈ ਪਰ ਜਿਹੜਾ ਇਸ ਦਾ ਚਾਹਕ ਹੈ ਉਹ ਸਾਧ ਸੰਗਤ ਵਿਚ ਅਟਲ ਚੌਕੜਾ ਮਾਰ ਕੇ ਬੈਠੇ, ਨਾਮ-ਰਸੀਆ ਬਣੇ, ਕੀਰਤਨ ਦੀ ਦਾਤਿ ਪ੍ਰਾਪਤ ਕਰਨ ਦੇ ਯੋਗ ਬਣ ਜਾਂਦਾ ਹੈ। ਫਿਰ ਇਸ ਦੀ ਦਸ਼ਾ ਇਹੋ ਜਿਹੀ ਬਣ ਜਾਂਦੀ ਹੈ ''ਬਹੁਰਿ ਨ ਛੋਡੈ, ਹਰਿ ਸੰਗਿ ਹਿਲੈ ॥... ਜਾਸੁ ਜਪਤ ਹਰਿ ਹੋਵਹਿ ਸਾਧ''। ਸੋ, ਕੀਰਤਨੀਏ ਨੂੰ ਆਪਣੀ ਪਦਵੀ ਦੀ ਸੁਯੋਗ ਵਰਤੋਂ ਕਰਨੀ ਚਾਹੀਦੀ ਹੈ।

ਅੰਤ ਵਿਚ ਸਿਧਾਂਤ ਇਹ ਅੰਕਿਤ ਹੈ ਕਿ ਸਤਿਗੁਰੂ ਦੀ ਜਿਸ ਉਤੇ ਸ਼ੁਭ ਦ੍ਰਿਸ਼ਟੀ ਹੋ ਜਾਵੇ ਉਸ ਨੂੰ ਹੀ ਅਖੰਡ ਕੀਰਤਨ ਰੂਪ ਭੋਜਨ ਪ੍ਰਾਪਤ ਹੁੰਦਾ ਹੈ।

(ਕੀਰਤਨ ਬਾਰੇ ਮਹੱਤਵਪੂਰਨ ਵਿਆਖਿਆ ਤੇ ਹੋਰ ਲੋੜੀਂਦੀਆਂ ਵਿਚਾਰਾਂ ਲਈ ਪੜ੍ਹੋ ਇਸੇ ਟੀਕਾਕਾਰ ਦੀ ਕਲਮ ਤੋਂ ਲਿਖੀ ਹੋਈ ਪੁਸਤਕ ''ਨਿਰਬਾਣ ਕੀਰਤਨੁ'')

**ਗਉੜੀ ਮਹਲਾ ੫ ॥ ਗੁਰ ਕਾ ਸਬਦੁ, ਰਿਦ ਅੰਤਰਿ ਧਾਰੈ ॥ ਪੰਚ ਜਨਾ ਸਿਉ ਸੰਗੁ ਨਿਵਾਰੈ ॥ ਦਸ ਇੰਦ੍ਰੀ, ਕਰਿ ਰਾਖੈ ਵਾਸਿ ॥ ਤਾ ਕੈ ਆਤਮੈ ਹੋਇ ਪਰਗਾਸੁ ॥ ੧ ॥ ਐਸੀ ਦ੍ਰਿੜਤਾ, ਤਾ ਕੈ ਹੋਇ ॥ ਜਾ ਕਉ ਦਇਆ ਮਇਆ ਪ੍ਰਭ ਸੋਇ ॥ ੧ ॥ ਰਹਾਉ ॥ ਸਾਜਨੁ, ਦੁਸਟੁ, ਜਾ ਕੈ ਏਕ ਸਮਾਨੈ ॥ ਜੇਤਾ ਬੋਲਣੁ ਤੇਤਾ ਗਿਆਨੈ ॥ ਜੇਤਾ ਸੁਨਣਾ, ਤੇਤਾ ਨਾਮੁ ॥ ਜੇਤਾ ਪੇਖਨੁ, ਤੇਤਾ ਧਿਆਨੁ ॥ ੨ ॥ ਸਹਜੇ ਜਾਗਣੁ, ਸਹਜੇ ਸੋਇ ॥ ਸਹਜੇ ਹੋਤਾ ਜਾਇ ਸੁ ਹੋਇ ॥ ਸਹਜਿ ਬੈਰਾਗੁ, ਸਹਜੇ ਹੀ ਹਸਨਾ ॥ ਸਹਜੇ ਚੂਪ, ਸਹਜੇ ਹੀ ਜਪਨਾ ॥੩॥ ਸਹਜੇ ਭੋਜਨੁ, ਸਹਜੇ ਭਾਉ ॥ ਸਹਜੇ ਮਿਟਿਓ, ਸਗਲ ਦੁਰਾਉ ॥ ਸਹਜੇ ਹੋਆ, ਸਾਧੂ ਸੰਗੁ ॥ ਸਹਜ ਮਿਲਿਓ, ਪਾਰਬ੍ਰਹਮੁ ਨਿਸੰਗੁ ॥ ੪ ॥**

## ਉਚਾਰਨ ਸੇਧ

**ਬਿੰਦੀ ਸਹਿਤ :** ਸਿਉਂ, ਇੰਦ੍ਰੀਂ ।

**ਪਦ ਅਰਥ :** ਧਾਰੈ=ਧਾਰਦਾ ਹੈ, ਟਿਕਾ ਕੇ ਰਖਦਾ ਹੈ। ਏਕ ਸਮਾਨੈ=ਇਕੋ ਜਹੇ। ਸਹਜੇ= ਸਹਜ ਵਿਚ ਹੀ। ਚੂਪ=ਚੁੱਪ। ਦੁਰਾਉ=ਲੁਕਾਉ, ਪੜਦਾ। ਭਾਉ=ਪ੍ਰੇਮ। ਮਿਟਿਓ=ਦੂਰ ਹੋ ਗਿਆ।

**ਅਰਥ :** (ਹੇ ਭਾਈ !) ਜਿਹੜਾ ਜਗਿਆਸੂ) ਗੁਰੂ ਦਾ ਉਪਦੇਸ਼ (ਆਪਣੇ) ਹਿਰਦੇ ਵਿਚ ਟਿਕਾਅ ਕੇ ਰਖਦਾ ਹੈ, ਪੰਜ ਜਨਾਂ (ਕਾਮ, ਕ੍ਰੋਧ ਆਦਿ) ਨਾਲੋਂ (ਆਪਣਾ) ਸੰਗ (ਸਬੰਧ) ਤੋੜ ਲੈਂਦਾ ਹੈ। ਦਸ ਇੰਦ੍ਰੀਆਂ (ਪੰਜ ਕਰਮ ਇੰਦ੍ਰੀਆਂ ਅਤੇ ਪੰਜ ਗਿਆਨ ਇੰਦ੍ਰੀਆਂ ਨੂੰ ਆਪਣੇ) ਵਸ ਵਿਚ ਕਰ ਲੈਂਦਾ ਹੈ। ਉਸ ਦੇ ਆਤਮਾ ਵਿਚ (ਪਰਮੇਸ਼ਰ ਦੀ ਅਦਭੁਤ ਜੋਤਿ ਦਾ) ਪ੍ਰਕਾਸ਼ ਹੋ ਜਾਂਦਾ ਹੈ ।੧।

(ਹੇ ਭਾਈ !) ਇਹੋ ਜੇਹੀ ਦ੍ਰਿੜ੍ਹਤਾ (ਪਕਿਆਈ) ਉਸ (ਮਨੁੱਖ) ਦੇ (ਮਨ) ਅੰਦਰ ਹੁੰਦੀ ਹੈ, ਜਿਸ ਉਤੇ ਉਸ ਪ੍ਰਭੂ ਦੀ ਦਇਆ, ਮਿਹਰ ਹੁੰਦੀ ਹੈ ।੧।ਰਹਾਉ।

ਜਿਸ (ਮਨੁੱਖ) ਲਈ ਸਜਣ ਤੇ ਦੁਸ਼ਮਣ ਇਕੋ ਜਿਹੇ ਹਨ, (ਉਸ ਦਾ) ਜਿਤਨਾ ਬੋਲਣਾ ਹੈ ਉਤਨਾ ਹੀ ਤੱਤ ਗਿਆਨ (ਵਾਲਾ ਹੈ)। (ਉਸ ਦਾ) ਜਿਤਨਾ ਸੁਣਨਾ ਹੈ ਉਤਨਾ ਹੀ ਪਰਮੇਸ਼ਰ ਦਾ ਨਾਮ (ਸੁਣਨਾ) ਹੈ। (ਉਸ ਦਾ) ਜਿਤਨਾ ਵੀ ਵੇਖਣਾ (ਹੈ) ਉਤਨਾ (ਹੀ ਪਰਮੇਸ਼ਰ ਦਾ) ਧਿਆਨ ਹੈ (ਭਾਵ ਉਹ ਸਭ ਪਾਸੇ ਹਰੀ ਦਾ ਰੂਪ ਵੇਖਦਾ ਹੈ)।੨।

(ਉਸ ਪੁਰਸ਼ ਦਾ) ਜਾਗਣਾ ਸਹਜ (ਅਵਸਥਾ) ਵਿਚ (ਹੁੰਦਾ ਹੈ ਅਤੇ ਉਹ) ਸਹਜ (ਅਵਸਥਾ)

ਵਿਚ ਹੀ ਸੌਂਦਾ ਹੈ। (ਉਹ ਅਜਿਹੀ ਧਾਰਨਾ ਦਾ ਆਦੀ ਹੁੰਦਾ ਹੈ ਕਿ) ਜੋ ਕੁਝ ਹੁੰਦਾ ਜਾ ਰਿਹਾ ਹੈ ਉਹ ਸਹਜੇ (ਭਾਵ ਸੁਤੇ ਸਿਧ ਰਬੀ ਰਜ਼ਾ ਵਿਚ) ਹੋ ਰਿਹਾ ਹੈ। (ਉਸ ਦਾ) ਵੈਰਾਗ (ਵੀ) ਸਹਜ (ਅਵਸਥਾ) ਵਿਚ (ਅਤੇ) ਹਸਣਾ ਵੀ ਸਹਜ (ਅਵਸਥਾ) ਵਿਚ (ਹੁੰਦਾ ਹੈ)। (ਉਸ ਦਾ) ਚੁਪ ਰਹਿਣਾ ਵੀ ਸਹਜ (ਅਵਸਥਾ) ਵਿਚ ਬੋਲਣਾ ਵੀ ਸਹਜ (ਅਵਸਥਾ) ਵਿਚ (ਹੁੰਦਾ ਹੈ) ।੩।

(ਉਸ ਦਾ) ਭੋਜਨ ਵੀ ਸਹਜ (ਅਵਸਥਾ) ਵਿਚ (ਅਤੇ ਪ੍ਰਭੂ ਨਾਲ) ਪ੍ਰੇਮ ਵੀ ਸਹਜ (ਅਵਸਥਾ) ਵਿਚ (ਹੁੰਦਾ ਹੈ)। ਸਹਜ (ਅਵਸਥਾ) ਵਿਚ (ਹੀ ਉਸ ਦਾ) ਅਗਿਆਨ ਰੂਪੀ ਪੜਦਾ ਮਿੱਟ ਜਾਂਦਾ ਹੈ। ਸਹਜ (ਅਵਸਥਾ) ਵਿਚ ਹੀ (ਉਸ ਨੂੰ) ਸਾਧੂ (ਗੁਰੂ) ਦਾ ਸੰਗ (ਪ੍ਰਾਪਤ) ਹੋਇਆ (ਪ੍ਰਤੀਤ ਹੁੰਦਾ ਹੈ)। ਸਹਜ (ਅਡੋਲ ਅਵਸਥਾ) ਵਿਚ ਹੀ (ਉਸ ਨੂੰ) ਪਰਮਾਤਮਾ ਪ੍ਰਤੱਖ ਮਿਲਿਆ (ਪ੍ਰਤੀਤ ਹੁੰਦਾ ਹੈ) ।੪।

**ਸਹਜੇ ਗ੍ਰਿਹਿ ਮਹਿ, ਸਹਜਿ ਉਦਾਸੀ ॥ ਸਹਜੇ, ਦੂਬਿਧਾ ਤਨ ਕੀ ਨਾਸੀ ॥ ਜਾ ਕੈ ਸਹਜਿ, ਮਨਿ ਭਇਆ ਅਨੰਦੁ ॥ ਤਾ ਕਉ ਭੇਟਿਆ ਪਰਮਾਨੰਦੁ ॥ ੫ ॥ ਸਹਜੇ, ਅੰਮ੍ਰਿਤੁ ਪੀਓ ਨਾਮੁ ॥ ਸਹਜੇ, ਕੀਨੋ ਜੀਅ ਕੋ ਦਾਨੁ ॥ ਸਹਜ ਕਥਾ ਮਹਿ, ਆਤਮੁ ਰਸਿਆ ॥ ਤਾ ਕੈ ਸੰਗਿ, ਅਬਿਨਾਸੀ ਵਸਿਆ ॥ ੬ ॥ ਸਹਜੇ, ਆਸਣੁ ਅਸਥਿਰੁ ਭਾਇਆ ॥ ਸਹਜੇ, ਅਨਹਤ ਸਬਦੁ ਵਜਾਇਆ ॥ ਸਹਜੇ, ਰੁਣਝੁਣਕਾਰੁ ਸੁਹਾਇਆ ॥ ਤਾ ਕੈ ਘਰਿ, ਪਾਰਬ੍ਰਹਮੁ ਸਮਾਇਆ ॥ ੭ ॥ ਸਹਜੇ, ਜਾ ਕਉ ਪਰਿਓ ਕਰਮਾ ॥ ਸਹਜੇ, ਗੁਰੁ ਭੇਟਿਓ ਸਚੁ ਧਰਮਾ ॥ ਜਾ ਕੈ ਸਹਜੁ ਭਇਆ, ਸੋ ਜਾਣੈ ॥ ਨਾਨਕ ਦਾਸ, ਤਾ ਕੈ ਕੁਰਬਾਣੈ ॥ ੮ ॥ ੩ ॥**

**ਪਦ ਅਰਥ** : ਰੁਣ ਝੁਣਕਾਰ=ਇਕ ਰਸ ਧੁਨੀ। ਅਸਥਿਰੁ=ਪੱਕਾ। ਭਾਇਆ=ਚੰਗਾ ਲੱਗਾ। ਪਰਿਓ=ਪਇਆ। ਕਰਮਾ=(ਪੂਰਬਲੇ) ਕਰਮ।

**ਅਰਥ** : ਅਡੋਲ ਅਵਸਥਾ ਵਿਚ (ਹੀ ਉਸ ਦਾ ਵਾਸਾ) ਗ੍ਰਿਹਸਤ ਵਿਚ (ਹੁੰਦਾ ਹੈ ਅਤੇ ਉਹ) ਸਹਜ ਵਿਚ ਹੀ ਉਦਾਸੀ (ਧਾਰਨ ਕਰੀ ਰਖਦਾ ਹੈ)। (ਉਸ ਦੇ) ਸਰੀਰ ਦੀ (ਸੂਖਮ) ਦੁਬਿਧਾ (ਦੁਚਿਤਾਪਨ ਵਾਲੀ ਹਾਲਤ) ਨਾਸ਼ ਹੋ ਗਈ ਹੈ। ਸਹਜ ਦੁਆਰਾ ਜਿਸ ਦੇ ਮਨ ਵਿਚ (ਆਤਮਿਕ) ਅਨੰਦ (ਪ੍ਰਾਪਤ) ਹੋਇਆ ਹੈ, ਉਸ ਨੂੰ ਪਰਮਾਨੰਦ (ਸਰੂਪ ਪਰਮਾਤਮਾ) ਮਿਲ ਪਿਆ ਹੈ ।੫।

(ਉਸ ਨੇ) ਸਹਜ ਵਿਚ ਹੀ ਅੰਮ੍ਰਿਤ-ਨਾਮ ਪੀਤਾ (ਹੈ, ਅਤੇ) ਸਹਜ ਵਿਚ ਹੀ (ਆਪਣੀ) ਜਿੰਦ ਨੂੰ (ਨਾਮ) ਦਾਨ ਕੀਤਾ ਹੈ। (ਜਿਸ ਕਿਸੇ ਦਾ) ਆਤਮਾ ਸਹਜ ਦੀ (ਅਨੋਖੀ) ਕਥਾ-ਕਹਾਣੀ ਵਿਚ ਰੱਸ-ਲੀਨ ਹੋ ਗਿਆ ਹੈ, ਨਾਸ ਰਹਿਤ ਪ੍ਰਭੂ ਉਸ ਦੇ ਨਾਲ (ਅੰਗ-ਸੰਗ) ਵਸਿਆ ਹੋਇਆ ਹੈ ।੬।

ਆਤਮਿਕ ਅਡੋਲਤਾ ਵਿਚ (ਉਸ ਦੇ ਮਨ ਦਾ) ਟਿਕਾਣਾ (ਅਤੇ ਇਹ) ਪੱਕਾ ਟਿਕਾਣਾ (ਉਸ ਨੂੰ) ਚੰਗਾ ਲੱਗਾ ਹੈ। ਸਹਜ (ਅਵਸਥਾ) ਵਿਚ (ਹੀ ਉਸ ਨੇ) ਇਕ ਰਸ ਰਹਿਣ ਵਾਲਾ (ਅਨਹਦ) ਸ਼ਬਦ ਵਜਾਇਆ ਹੈ। ਸਹਿਜੇ ਹੀ (ਉਸ ਨੂੰ ਇਸ ਅਨਹਦ ਸ਼ਬਦ ਦਾ) ਰੁਣਤਕਾਰ ਝੁਣਤਕਾਰ ਸੁਹਣਾ ਲੱਗਾ ਹੈ। (ਅਜਿਹੇ ਰਸ ਸਦਕਾ) ਉਸਦੇ ਹਿਰਦੇ ਰੂਪੀ ਘਰ ਵਿਚ ਪਰਮੇਸ਼ਰ ਸਮਾਇਆ ਹੋਇਆ ਹੈ।੭।

ਸਹਜੇ ਹੀ ਜਿਸ ਦੇ (ਮਸਤਕ ਉਤੇ ਪੂਰਬਲੇ) ਕਰਮਾਂ ਦਾ ਲੇਖ (ਲਿਖਿਆ) ਪਿਆ ਸੀ (ਉਸ ਨੂੰ) ਸਹਜੇ ਹੀ ਸਚ ਰੂਪ ਧਰਮ ਵਾਲਾ (ਗੁਰੂ) ਮਿਲ ਪਿਆ। ਜਿਸ ਦੇ ਹਿਰਦੇ ਵਿੱਚ ਸੱਚਾ ਗਿਆਨ (ਪ੍ਰਗਟ) ਹੋਇਆ ਹੈ, ਉਹੋ ਹੀ (ਸਹਜ ਨੂੰ) ਜਾਣਦਾ ਹੈ। ਨਾਨਕ ਦਾਸ ਉਸ (ਸਹਜ ਪਦ ਨੂੰ ਪ੍ਰਾਪਤ ਹੋਏ ਜਗਿਆਸੂ ਤੋਂ) ਕੁਰਬਾਨ ਜਾਂਦਾ ਹੈ ।੮।੩।

## ਸਾਰੰਸ਼ ਅਤੇ ਸਿਧਾਂਤ

ਇਸ ਅਸ਼ਟਪਦੀ ਵਿਚ ਸਹਜ ਪਦ ਦੇ ਗੁਣਾਂ ਦੀ ਵਿਆਖਿਆ ਕੀਤੀ ਗਈ ਹੈ। ਜਿਹੜਾ ਮਨੁੱਖ ਸਹਜ ਪਦ ਨੂੰ ਪ੍ਰਾਪਤ ਹੁੰਦਾ ਹੈ, ਉਸ ਦੇ ਲੱਛਣ ਦਸੇ ਹਨ। ਸਹਜ ਬਾਰੇ ਗੁਰਦੇਵ ਜੀ ਨੇ ਸਪਸ਼ਟ ਕਰ ਦਿੱਤਾ ਹੈ :-

੧. **ਚਉਥੇ ਪਦ ਮਹਿ ਸਹਜੁ ਹੈ, ਗੁਰਮੁਖਿ ਪਲੈ ਪਾਇ ॥** [ਪੰਨਾ ੬੮

੨. **ਸਹਜ ਕਥਾ ਪ੍ਰਭ ਕੀ ਅਤਿ ਮੀਠੀ॥ ਵਿਰਲੈ ਕਾਹੂ ਨੇਤ੍ਰਹੁ ਡੀਠੀ॥**[ਪੰਨਾ ੭੩੯

ਤਿੰਨ ਗੁਣਾਂ (ਰਜੋ, ਤਮੋ, ਸਤੋ) ਤੋਂ ਉਪਰ ਜੋ ਅਵਸਥਾ ਹੈ ਉਹ ਸਹਜ ਦੀ ਲਖਾਇਕ ਹੈ। ਸਹਜ ਪਦ ਵਿਚ ਵਿਚਰਨ ਵਾਲੇ ਪੁਰਸ਼ ਦਾ ਹਰੇਕ ਕੰਮ ਅਡੋਲਤਾ ਦਾ ਪ੍ਰਤੀਕ ਹੁੰਦਾ ਹੈ। ਸਹਜ ਵਾਲਾ ਗੁਰਮੁਖ ਹੋਛਾ ਤੇ ਕਾਹਲਾ ਨਹੀਂ ਹੁੰਦਾ, ਉਹ ਸਦਾ ਟਿਕਾਉ ਲਿਵਲੀਨਤਾ ਵਿਚ ਰਹਿੰਦਾ ਹੈ ਕਿਉਂਕਿ ਉਸ ਨੇ ਆਪਣੇ ਹਿਰਦੇ ਵਿਚ ਗੁਰੂ ਦਾ ਸ਼ਬਦ ਟਿਕਾ ਕੇ ਦਸਾਂ ਇੰਦ੍ਰਿਆਂ ਤੇ ਪੰਜ ਵੈਰੀਆਂ ਨੂੰ ਵਸ ਵਿਚ ਕਰ ਲਿਆ ਹੁੰਦਾ ਹੈ। ਉਹ ਆਪਣੇ ਅੰਤਰ ਆਤਮੇ ਸਦਾ ਜੋਤਿ-ਪ੍ਰਕਾਸ਼ ਦਾ ਅਨੰਦ ਮਾਣਦਾ ਰਹਿੰਦਾ ਹੈ।

ਅਨਭਵੀ ਪੁਰਸ਼ ਵਿਸਮਾਦੀ ਰੰਗਾਂ ਵਿਚ ਬੇਪਰਵਾਹ ਹੋ ਕੇ ਵਿਚਰਦੇ ਹਨ। ਉਹ ਰੱਬੀ-ਆਸ਼ਕ ਅਜਿਹੇ ਰੰਗਾਂ ਵਿਚ ਖੇਡਦੇ ਹਨ ਜਿਸ ਦਾ ਸੰਕੇਤ ਸਾਨੂੰ ਆਸਾ ਕੀ ਵਾਰ ਵਿਚੋਂ ਮਿਲਦਾ ਹੈ :-

**ਰੰਗਿ ਹਸਹਿ ਰੰਗਿ ਰੋਵਹਿ, ਚੁਪ ਭੀ ਕਰਿ ਜਾਹਿ ॥**
**ਪਰਵਾਹ ਨਾਹੀ ਕਿਸੈ ਕੇਰੀ, ਬਾਝੁ ਸਚੇ ਨਾਹ ॥** [ਪੰਨਾ ੪੭੩

ਸਹਜ ਪਦ ਦੀ ਵਿਆਖਿਆ ਪਹਿਲੀ ਅਤੇ ਦੂਜੀ ਪੋਥੀ ਵਿਚ ਵੇਰਵੇ ਸਹਿਤ ਹੋ ਚੁਕੀ ਹੈ। ਗੁਰ-ਪਰਸਾਦ ਨਾਲ ਹੀ ਸਹਜ ਘਰ ਲਭਦਾ ਹੈ, ਹੋਰ ਸਾਰੇ ਸਾਧਨ ਨਿਸਫਲ ਚਲੇ ਜਾਂਦੇ ਹਨ :-

**ਗੁਰ ਪਰਸਾਦਿ ਸਹਜ ਘਰੁ ਪਾਇਆ,**
**ਮਿਟਿਆ ਅੰਧੇਰਾ ਚੰਦੁ ਚੜਿਆ ॥** [ਪੰਨਾ ੩੯੩

ਅੰਤ ਵਿਚ ਸਹਜ ਪਦ ਵਾਲੇ ਦੀ ਸਾਰੀ ਅਵਸਥਾ ਦਸਣ ਤੋਂ ਅਸਮਰਥਾ ਪ੍ਰਗਟਾਈ ਹੈ।

**ਗਉੜੀ ਮਹਲਾ ੫ ॥ ਪ੍ਰਥਮੇ, ਗਰਭ ਵਾਸ ਤੇ ਟਰਿਆ ॥ ਪੁਤ੍ਰ ਕਲਤ੍ਰ ਕੁਟੰਬ ਸੰਗਿ ਜੁਰਿਆ ॥ ਭੋਜਨੁ ਅਨਿਕ ਪ੍ਰਕਾਰ, ਬਹੁ ਕਪਰੇ ॥ ਸਰਪਰ ਗਵਨੁ ਕਰਹਿਗੇ, ਬਪੁਰੇ ॥ ੧ ॥ ਕਵਨੁ ਅਸਥਾਨੁ, ਜੋ ਕਬਹੁ ਨ ਟਰੈ ॥ ਕਵਨੁ ਸਬਦੁ, ਜਿਤੁ ਦੁਰਮਤਿ ਹਰੈ ॥ ੧ ॥ ਰਹਾਉ ॥ ਇੰਦ੍ਰ ਪੁਰੀ ਮਹਿ, ਸਰਪਰ ਮਰਣਾ ॥ ਬ੍ਰਹਮਪੁਰੀ, ਨਿਹਚਲੁ ਨਹੀ ਰਹਣਾ ॥ ਸਿਵਪੁਰੀ ਕਾ ਹੋਇਗਾ ਕਾਲਾ ॥ ਤ੍ਰੈਗੁਣ ਮਾਇਆ ਬਿਨਸਿ ਬਿਤਾਲਾ ॥ ੨ ॥ ਗਿਰਿ, ਤਰੁ, ਧਰਣਿ, ਗਗਨ ਅਰੁ ਤਾਰੇ ॥ ਰਵਿ ਸਸਿ, ਪਵਣੁ ਪਾਵਕੁ, ਨੀਰਾਰੇ ॥ ਦਿਨਸੁ ਰੈਣਿ, ਬਰਤ ਅਰੁ ਭੇਦਾ ॥ ਸਾਸਤ ਸਿੰਮ੍ਰਿਤਿ ਬਿਨਸਹਿਗੇ ਬੇਦਾ ॥ ੩ ॥ ਤੀਰਥੁ ਦੇਵ, ਦੇਹੁਰਾ ਪੋਥੀ ॥ ਮਾਲਾ ਤਿਲਕੁ, ਸੋਚ ਪਾਕ ਹੋਤੀ ॥ ਧੋਤੀ ਡੰਡਉਤਿ ਪਰਸਾਦਨ ਭੋਗਾ ॥ ਗਵਨੁ ਕਰੈਗੋ ਸਗਲੋ ਲੋਗਾ ॥ ੪ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਕਰਹਿੰਗੇ, ਕਬਹੁੰ, ਮਹਿੰ, ਬਿਨਸਹਿੰਗੇ।

**ਪਦ ਛੇਦ ਭੇਦ** : ਕਈ ਪ੍ਰੇਮੀ ਪਰਸਾਦਨ ਭੋਗਾ' ਨੂੰ ਪਰਸਾਦ ਨ ਭੋਗਾ' ਪੜ੍ਹਦੇ ਹਨ ਜੋ ਕਿ ਅਸ਼ੁੱਧ ਹੈ, ਚੇਤੰਨ ਹੋਣ ਦੀ ਲੋੜ ਹੈ।

**ਪਦ ਅਰਥ** : ਪ੍ਰਥਮੇ=ਪਹਿਲਾਂ। ਟਰਿਆ=ਟਲਿਆ, ਬਚ ਕੇ ਨਿਕਲਿਆ। ਜੁਰਿਆ=ਜੁੜਿਆ। ਹਰੈ=ਦੂਰ ਹੋ ਜਾਂਦੀ ਹੈ। ਕਾਲਾ=ਵਿਨਾਸ਼। ਬਿਤਾਲਾ=ਭੂਤਨੇ। ਤਰੁ=ਬ੍ਰਿਛ। ਨੀਰਾਰੇ=ਪਾਣੀ। ਦੇਹੁਰਾ=ਦੇਵ ਅਸਥਾਨ। ਸੋਚ ਪਾਕ=ਪਵਿਤਰ ਰਸੋਈ। ਹੋਤੀ=ਹਵਨ ਕਰਨ ਵਾਲਾ। ਪਰਸਾਦਨ ਭੋਗਾ=ਭੋਗਾਂ ਵਾਲੇ ਪਰਸ਼ਾਦ ਭਾਵ ਹਰ ਪ੍ਰਕਾਰ ਦੇ ਖਾਣੇ।

**ਅਰਥ** : (ਹੇ ਜੀਵ ! ਤੂੰ ਪਰਮੇਸ਼ਰ ਦੀ ਕਿਰਪਾ ਨਾਲ) ਪਹਿਲਾਂ (ਮਾਤਾ ਦੇ) ਗਰਭ-ਵਾਸ ਤੋਂ ਬਚ ਕੇ ਨਿਕਲਿਆ (ਪ੍ਰੰਤੂ ਸੰਸਾਰ ਵਿਚ ਆ ਕੇ ਤੂੰ) ਪੁੱਤਰਾਂ, ਇਸਤਰੀ (ਅਤੇ) ਪਰਵਾਰ ਨਾਲ ਜੁੜਿਆ (ਭਾਵ ਇਸ ਦੇ ਮੋਹ ਵਿੱਚ ਫਸ ਗਿਆ)। (ਜੋ ਜੀਵ) ਅਨੇਕ ਪ੍ਰਕਾਰ ਦਾ ਭੋਜਨ (ਅਤੇ) ਕਈ (ਪ੍ਰਕਾਰ ਦੇ) ਕਪੜੇ (ਹੰਢਾਉਂਦੇ ਹਨ, ਉਹ ਇਕ ਦਿਨ) ਵਿਚਾਰੇ ਅਵੱਸ਼ ਹੀ (ਇਸ ਸੰਸਾਰ ਤੋਂ) ਚਲੇ ਜਾਣਗੇ।੧।

(ਹੇ ਗੁਰਦੇਵ ਜੀ ! ਮੈਨੂੰ ਕਿਰਪਾ ਕਰ ਕੇ ਦਸੋ ਕਿ) ਉਹ ਕਿਹੜਾ ਅਸਥਾਨ ਹੈ ਜਿਹੜਾ ਕਦੇ ਵੀ ਨਾਸ਼ ਨਹੀਂ ਹੁੰਦਾ? (ਅਤੇ ਉਹ) ਕਿਹੜਾ ਉਪਦੇਸ਼ ਹੈ ਜਿਸ ਨੂੰ (ਕਮਾਉਣ ਨਾਲ) ਖੋਟੀ ਮਤਿ ਦੂਰ ਹੋ ਜਾਂਦੀ ਹੈ?।੧।ਰਹਾਉ।

(ਹੇ ਭਾਈ ! ਸੁਣ) ਇੰਦ੍ਰ ਲੋਕ ਵਿਚ (ਜਿਥੇ ਇੰਦਰ ਦਾ ਰਾਜ ਹੈ ਉਥੇ ਵੀ) ਮਰਨਾ (ਭਾਵ ਮੌਤ

ਹੁੰਦੀ ਹੈ)। ਬ੍ਰਹਮ ਲੋਕ ਵਿਚ (ਵੀ ਜੀਵ ਨੇ) ਸਦਾ ਨਹੀਂ ਰਹਿਣਾ। (ਇਸੇ ਤਰ੍ਹਾਂ) ਸ਼ਿਵ ਲੋਕ ਦੇ (ਵਾਸੀਆਂ ਦਾ ਵੀ ਇਕ ਦਿਨ) ਅੰਤ ਹੋ ਜਾਵੇਗਾ। (ਗਲ ਕੀ) ਤਿੰਨ (ਰਾਜਸੀ, ਤਾਮਸੀ, ਸ਼ਾਤਕੀ) ਗੁਣਾਂ ਵਾਲੀ ਮਾਇਆ ਦੇ (ਪ੍ਰਭਾਵੀ) ਭੂਤਨੇ (ਜੀਆਂ ਦਾ) ਮਰਨਾ ਅਟਲ ਹੈ।੨।

ਹੇ ਭਾਈ ! (ਇਹ ਦਿਸ ਰਹੇ) ਪਹਾੜ, ਬ੍ਰਿਛ, ਧਰਤੀ, ਆਕਾਸ਼, ਤਾਰੇ, ਸੂਰਜ, ਚੰਦ, ਹਵਾ, ਆਪਣੇ ਟਿਕਾਣੇ ਤੋਂ ਖੁੰਝੇ ਹੋਏ (ਜੀਵਾਂ ਦਾ) ਅੱਗ, ਪਾਣੀ, ਦਿਨ ਰਾਤ, ਵਰਤ (ਅਤੇ ਹੋਰ) ਭੇਦ ਭਾਵ, ਸ਼ਾਸਤਰ, ਸਿਮ੍ਰਤੀਆਂ ਅਤੇ ਵੇਦਾਂ ਦੇ (ਵਾਦ-ਵਿਵਾਦ ਸਭ ਹੀ) ਨਾਸ਼ ਹੋ ਜਾਣਗੇ ।੩।

ਤੀਰਥ, ਦੇਵ-ਅਸਥਾਨ, ਪੋਥੀਆਂ, ਮਾਲਾ, ਤਿਲਕ, (ਪੰਡਤਾਂ ਵਾਲੀ) ਸੁੱਚੀ ਰਸੋਈ, ਹਵਨ, ਧੋਤੀ-ਨੇਤੀ ਆਦਿ ਕਰਮ, ਡੰਡਉਤ (ਕਰਨੀ) ਭੋਗਾਂ ਵਾਲੇ ਪ੍ਰਸਾਦ (ਭਾਵੇਂ ਅਨੇਕ ਪ੍ਰਕਾਰ ਦੇ ਖਾਣੇ ਅਤੇ) ਸਾਰੇ ਲੋਕ (ਇਸ ਸੰਸਾਰ ਤੋਂ ਗਵਨ ਕਰਕੇ) ਜਾਣਗੇ (ਭਾਵ ਮਰ ਜਾਣਗੇ) ।੪।

**ਜਾਤਿ ਵਰਨ, ਤੁਰਕ ਅਰੁ ਹਿੰਦੂ ॥ ਪਸੁ ਪੰਖੀ, ਅਨਿਕ ਜੋਨਿ ਜਿੰਦੂ ॥ ਸਗਲ ਪਾਸਾਰੁ, ਦੀਸੈ ਪਾਸਾਰਾ ॥ ਬਿਨਸਿ ਜਾਇਗੋ, ਸਗਲ ਆਕਾਰਾ ॥ ੫ ॥ ਸਹਜ ਸਿਫਤਿ ਭਗਤਿ, ਤਤੁ ਗਿਆਨਾ ॥ ਸਦਾ ਅਨੰਦੁ, ਨਿਹਚਲੁ ਸਚੁ ਥਾਨਾ ॥ ਤਹਾ, ਸੰਗਤਿ ਸਾਧ ਗੁਣ ਰਸੈ ॥ ਅਨਭਉ ਨਗਰੁ, ਤਹਾ ਸਦ ਵਸੈ ॥੬॥ ਤਹ, ਭਉ ਭਰਮਾ ਸੋਗੁ ਨ ਚਿੰਤਾ ॥ ਆਵਣੁ ਜਾਵਣੁ, ਮਿਰਤੁ ਨ ਹੋਤਾ ॥ ਤਹ, ਸਦਾ ਅਨੰਦ, ਅਨਹਤ ਆਖਾਰੇ॥ ਭਗਤ ਵਸਹਿ, ਕੀਰਤਨ ਆਧਾਰੇ ॥੭॥ ਪਾਰਬ੍ਰਹਮ ਕਾ ਅੰਤੁ ਨ ਪਾਰੁ ॥ ਕਉਣੁ ਕਰੈ ਤਾ ਕਾ ਬੀਚਾਰੁ ॥ ਕਹੁ ਨਾਨਕ, ਜਿਸੁ ਕਿਰਪਾ ਕਰੈ ॥ ਨਿਹਚਲ ਥਾਨੁ, ਸਾਧ ਸੰਗਿ ਤਰੈ ॥੮॥੪॥**

## ਉਚਾਰਨ ਸੇਧ

**ਬਿੰਦੀ ਸਹਿਤ** : ਤਹਾਂ, ਭਰਮਾਂ, ਵਸਹਿਂ । **ਪਦ ਅਰਥ** : ਜਿੰਦੂ=ਜਿੰਦਾਂ, ਜੰਤੂ ।

**ਅਰਥ** : (ਸਾਰੀਆਂ ਕਲਪਤ) ਜਾਤਾਂ, ਫ਼ਿਰਕੇ, ਮੁਸਲਮਾਨ ਅਤੇ ਹਿੰਦੂ, ਪਸ਼ੂ, ਪੰਛੀ, ਅਨੇਕਾਂ ਜੋਨੀਆਂ ਵਾਲੇ ਜੰਤੂਆਂ (ਸਮੇਤ ਇਹ) ਸਾਰਾ (ਕੁਦਰਤ ਦਾ) ਪਸਾਰਾ, ਜੋ ਪਸਰਿਆ ਹੋਇਆ ਦਿਸ ਰਿਹਾ ਹੈ, ਇਹ ਸਾਰਾ ਦਿਸਣ ਵਾਲਾ ਮੰਡਲ (ਅਵੱਸ਼) ਨਾਸ਼ ਹੋ ਜਾਵੇਗਾ ।੫।

(ਹਾਂ, ਜਿਥੇ) ਅਡੋਲਤਾ, ਪ੍ਰਭੂ ਦੀ ਸਿਫਤਿ-ਸਾਲਾਹ, ਭਗਤੀ ਅਤੇ ਤੱਤ-ਗਿਆਨ ਹੈ, (ਉਥੇ) ਸਦਾ ਅਨੰਦ ਹੈ, (ਉਹ) ਸੱਚ ਰੂਪ ਅਸਥਾਨ ਸਦੀਵੀ ਰਹਿਣ ਵਾਲਾ ਹੈ । ਉਥੇ (ਪਿਆਰੀ) ਸਾਧ ਸੰਗਤਿ (ਪਰਮੇਸ਼ਰ ਦੇ) ਗੁਣ ਰਸ ਰਸ ਕੇ (ਗਾਉਂਦੀ ਹੈ) । ਉਥੇ (ਪ੍ਰਭੂ) ਦਾ ਅਨਭਉ ਨਗਰ ਸਦਾ ਹੀ ਵਸਦਾ ਹੈ । ੬ ।

ਉਸ ਅਸਥਾਨ ਤੇ (ਨਾ) ਡਰ ਹੈ, ਨਾ ਭਰਮ, ਝੋਰਾ ਅਤੇ ਚਿੰਤਾ ਹੈ। (ਨਾ ਉਥੇ) ਆਉਣਾ ਜਾਣਾ (ਅਤੇ) ਨਾ ਮਰਣਾ ਹੁੰਦਾ ਹੈ। ਉਥੇ ਤਾਂ ਸਦਾ ਅਨੰਦ ਹੀ ਅਨੰਦ ਹੈ (ਉਥੇ ਰਸ-ਭਿੰਨੜੇ ਸ਼ਬਦ ਕੀਰਤਨ ਅਤੇ ਅਨਹਦ (ਸ਼ਬਦ ਦੇ) ਅਖਾੜੇ (ਲਗੇ ਰਹਿੰਦੇ ਹਨ)। (ਉਥੇ ਰੱਬ ਦੇ ਪਿਆਰੇ) ਭਗਤ (ਪ੍ਰਭੂ) ਜਸ ਦੇ ਆਸਰੇ ਵਸਦੇ ਹਨ ।੭।

(ਹੇ ਭਾਈ !) ਪਾਰਬ੍ਰਹਮ-ਪਰਮੇਸ਼ਰ ਦਾ ਕੋਈ ਹੱਦ-ਬੰਨਾ ਨਹੀਂ ਹੈ। (ਅਜੇਹਾ) ਕਿਹੜਾ (ਜੀਵ ਹੈ ਜੋ) ਉਸ ਦੇ ਵਿਸਥਾਰ ਅਤੇ ਵੀਚਾਰ (ਵਰਣਨ) ਕਰ ਸਕਦਾ ਹੈ? (ਭਾਵ ਕੋਈ ਨਹੀਂ ਕਰ ਸਕਦਾ) ਨਾਨਕ ! ਤੂੰ ਆਖ, ਕਿ ਜਿਸ ਉਤੇ (ਪਾਰਬ੍ਰਹਮ ਆਪ) ਕਿਰਪਾ ਕਰਦਾ ਹੈ (ਉਸ ਨੂੰ ਉਪ੍ਰੋਕਤ ਵਰਣਨ ਕੀਤਾ) ਨਿਹਚਲ (ਅਸਥਾਨ ਪ੍ਰਾਪਤ ਹੋ ਜਾਂਦਾ ਹੈ ਅਤੇ ਉਹ) ਸਾਧ ਸੰਗਤਿ ਦੁਆਰਾ (ਸੰਸਾਰ ਸਾਗਰ ਤੋਂ) ਤਰ ਜਾਂਦਾ ਹੈ ।੮।੪।

## ਸਾਰੰਸ਼ ਅਤੇ ਸਿਧਾਂਤ

ਇਸ ਅਸ਼ਟਪਦੀ ਵਿਚ "ਸਗਲ ਪਾਸਾਰੁ ਦੀਸੈ ਪਾਸਾਰਾ ॥ ਬਿਨਸਿ ਜਾਇਗੋ ਸਗਲ ਆਕਾਰਾ॥" ਦਸ ਕੇ ਉਸ ਅਸਥਾਨ ਦਾ ਜ਼ਿਕਰ ਕੀਤਾ ਹੈ ਜੋ ਕਦੇ ਵੀ ਚਲਾਇਮਾਨ ਨਹੀਂ ਹੁੰਦਾ। 'ਅਨਭਉ ਨਗਰ' ਅਕਾਲ ਪੁਰਖ ਦੀ ਅਨੰਦਪੁਰੀ ਹੈ। ਉਸ ਬੇਗਮਪੁਰੇ ਵਿਚ ਰੱਬੀ ਭਗਤ ਵਸਦੇ ਹਨ- "ਸਦਾ ਅਨੰਦ ਅਨਹਤ ਆਖਾਰੇ, ਭਗਤ ਵਸਹਿ ਕੀਰਤਨ ਆਧਾਰੇ"।

ਅੰਤ ਵਿੱਚ ਪਾਰਬ੍ਰਹਮ ਦੇ ਇਸ ਨਿਹਚਲ ਅਸਥਾਨ ਤੇ ਪੁਜਣ ਦਾ ਵਸੀਲਾ ਪ੍ਰਭੂ ਦੀ ਕਿਰਪਾ ਅਤੇ ਸਾਧੂ ਦੀ ਸੰਗਤ ਦਸਿਆ ਹੈ। ਪ੍ਰਭੂ ਦੀ ਕਿਰਪਾ ਨਾਲ ਪਹਿਲਾਂ ਸਾਧ (ਗੁਰੂ) ਦੀ ਪ੍ਰਾਪਤੀ ਹੁੰਦੀ ਹੈ ਫਿਰ ਸਾਧ (ਗੁਰੂ) ਦੇ ਸੰਗ ਨਾਲ ਇਸ ਸੰਸਾਰ ਤੋਂ ਪਾਰ ਉਤਾਰਾ ਹੁੰਦਾ ਹੈ।

**ਗਉੜੀ ਮਹਲਾ ੫ ॥ ਜੋ ਇਸੁ ਮਾਰੇ, ਸੋਈ ਸੂਰਾ ॥ ਜੋ ਇਸੁ ਮਾਰੇ, ਸੋਈ ਪੂਰਾ ॥ ਜੋ ਇਸੁ ਮਾਰੇ, ਤਿਸਹਿ ਵਡਿਆਈ ॥ ਜੋ ਇਸੁ ਮਾਰੇ, ਤਿਸੁ ਕਾ ਦੁਖੁ ਜਾਈ ॥ ੧ ॥ ਐਸਾ ਕੋਇ, ਜਿ ਦੁਬਿਧਾ ਮਾਰਿ ਗਵਾਵੈ ॥ ਇਸਹਿ ਮਾਰਿ, ਰਾਜ ਜੋਗੁ, ਕਮਾਵੈ ॥ ੧ ॥ ਰਹਾਉ ॥ ਜੋ ਇਸੁ ਮਾਰੇ, ਤਿਸ ਕਉ ਭਉ ਨਾਹਿ ॥ ਜੋ ਇਸੁ ਮਾਰੇ, ਸੋ ਨਾਮਿ ਸਮਾਹਿ ॥ ਜੋ ਇਸੁ ਮਾਰੇ, ਤਿਸ ਕੀ ਤ੍ਰਿਸਨਾ ਬੁਝੈ ॥ ਜੋ ਇਸੁ ਮਾਰੇ, ਸੁ ਦਰਗਹ ਸਿਝੈ ॥ ੨ ॥ ਜੋ ਜਿਸੁ ਮਾਰੇ, ਸੋ ਧਨਵੰਤਾ ॥ ਜੋ ਇਸੁ ਮਾਰੇ, ਸੋ ਪਤਿਵੰਤਾ ॥ ਜੋ ਇਸੁ ਮਾਰੇ, ਸੋਈ ਜਤੀ ॥ ਜੋ ਇਸੁ ਮਾਰੇ, ਤਿਸੁ ਹੋਵੈ ਗਤੀ ॥ ੩ ॥ ਜੋ ਇਸੁ ਮਾਰੇ, ਤਿਸ ਕਾ ਆਇਆ ਗਨੀ ॥ ਜੋ ਇਸੁ ਮਾਰੇ, ਸੁ ਨਿਹਚਲੁ ਧਨੀ ॥ ਜੋ ਇਸੁ ਮਾਰੇ, ਸੋ ਵਡਭਾਗਾ**

**॥ ਜੋ ਇਸੁ ਮਾਰੇ, ਸੁ ਅਨਦਿਨੁ ਜਾਗਾ ॥ ੪ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਥਾਇਂ।

**ਪਦ ਅਰਥ** : ਇਸੁ ਮਾਰੇ=ਇਸ ਨੂੰ ਮਾਰੇ (ਭਾਵ ਦੁਬਿਧਾ ਨੂੰ ਮਾਰੇ ਜਿਸ ਦਾ ਜ਼ਿਕਰ ਰਹਾਉ ਵਾਲੀ ਪੰਗਤੀ ਵਿਚ ਕੀਤਾ ਗਿਆ ਹੈ)। ਸੂਰਾ=ਸੂਰਮਾ, ਬਹਾਦਰ। ਦੁਬਿਧਾ=ਦੁਚਿਤਾ-ਪਨ। ਸਿਝੈ= ਸਫਲ ਹੁੰਦਾ ਹੈ। ਜਤੀ=ਬੀਰਜ ਉਤੇ ਪੂਰੀ ਤਰ੍ਹਾਂ ਕਾਬੂ ਪਾਉਣ ਵਾਲਾ। ਗਤੀ=ਮੁਕਤੀ। ਧਨੀ=ਧਨਵਾਨ।

**ਅਰਥ** : ਜੋ (ਮਨੁੱਖ) ਇਸ (ਦੁਬਿਧਾ) ਨੂੰ ਮਾਰ ਲਵੇ ਓਹੀ ਸੂਰਮਾ ਹੈ। ਜੋ ਇਸ ਨੂੰ ਮਾਰ ਲਵੇ ਓਹੀ ਪੂਰਨ (ਇਨਸਾਨ) ਹੈ। ਜੋ ਇਸ ਨੂੰ ਮਾਰ ਲਵੇ, ਉਸ ਨੂੰ ਵਡਿਆਈ (ਮਿਲਦੀ ਹੈ)। ਜੋ ਇਸ ਨੂੰ ਮਾਰ ਲਵੇ, ਉਸ ਦਾ (ਹਰ ਪ੍ਰਕਾਰ ਦਾ) ਦੁਖ (ਦੂਰ ਹੋ) ਜਾਂਦਾ ਹੈ ।੧।

ਐਸਾ ਕੋਈ ਵਿਰਲਾ ਮਨੁੱਖ ਹੈ ਜਿਹੜਾ ਦੁਬਿਧਾ ਨੂੰ ਮਾਰ ਕੇ ਨਾਸ਼ ਕਰ ਦੇਂਦਾ ਹੈ (ਅਤੇ) ਇਸ ਨੂੰ ਮਾਰ ਕੇ ਰਾਜ ਜੋਗ ਕਮਾਉਂਦਾ ਹੈ ।੧।ਰਹਾਉ।

ਜੋ (ਮਨੁੱਖ) ਇਸ (ਦੁਬਿਧਾ) ਨੂੰ ਮਾਰ ਲਵੇ, ਉਸ ਨੂੰ (ਕਿਸੇ ਪ੍ਰਕਾਰ ਦਾ) ਡਰ ਨਹੀਂ ਲਗਦਾ। ਜੋ ਇਸ ਨੂੰ ਮਾਰ ਲਵੇ, ਉਹ (ਪ੍ਰਭੂ) ਦੇ ਨਾਮ ਵਿਚ ਸਮਾਅ ਜਾਂਦਾ ਹੈ। ਜੋ ਇਸ ਨੂੰ ਮਾਰ ਲਵੇ, ਉਸ ਦੀ (ਹਰ ਪ੍ਰਕਾਰ ਦੀ) ਤ੍ਰਿਸ਼ਨਾ ਬੁਝ ਜਾਂਦੀ ਹੈ। ਜੋ ਇਸ ਨੂੰ ਮਾਰ ਲਵੇ ਉਹ ਰੱਬੀ ਦਰਗਾਹ ਵਿਚ ਸਫਲ ਹੁੰਦਾ ਹੈ ।੨।

ਜੋ ਇਸ ਨੂੰ ਮਾਰ ਲਵੇ, ਉਹ ਨਿਹਚਲ ਧਨਵਾਨ ਹੋ ਜਾਂਦਾ ਹੈ। ਜੋ ਇਸ ਨੂੰ ਮਾਰ ਲਵੇ, ਉਹ ਇਜ਼ਤ ਮਾਣ ਵਾਲਾ ਹੋ ਜਾਂਦਾ ਹੈ। ਜੋ ਇਸ ਨੂੰ ਮਾਰ ਲਵੇ, ਉਹ ਜਤੀ ਹੁੰਦਾ ਹੈ, ਜੋ ਇਸ ਨੂੰ ਮਾਰ ਲਵੇ, ਉਸ ਦੀ (ਜੀਵਨ) ਗਤੀ ਹੋ ਜਾਂਦੀ ਹੈ ।੩।

ਜੋ ਇਸ ਨੂੰ ਮਾਰ ਲਵੇ, ਉਸ ਦਾ ਆਇਆ (ਸਫਲ) ਗਿਣਿਆ ਜਾਂਦਾ ਹੈ। ਜੋ ਇਸ ਨੂੰ ਮਾਰ ਲਵੇ, ਪਕਾ ਧਨਵਾਨ ਹੋ ਜਾਂਦਾ ਹੈ। ਜੋ ਇਸ ਨੂੰ ਮਾਰ ਲਵੇ, ਉਹ ਵਡੇਭਾਗਾਂ ਵਾਲਾ ਹੈ। ਜੋ ਇਸ ਨੂੰ ਮਾਰ ਲਵੇ, ਉਹ ਦਿਨ ਰਾਤ (ਹਰੀ-ਕੀਰਤਨ ਵਿਚ) ਜਾਗਦਾ ਰਹਿੰਦਾ ਹੈ ।੪।

**ਜੋ ਇਸੁ ਮਾਰੇ, ਸੁ ਜੀਵਨ ਮੁਕਤਾ ॥ ਜੋ ਇਸੁ ਮਾਰੇ, ਤਿਸ ਕੀ ਨਿਰਮਲ ਜੁਗਤਾ ॥ ਜੋ ਇਸੁ ਮਾਰੇ, ਸੋਈ ਸੁਗਿਆਨੀ ॥ ਜੋ ਇਸੁ ਮਾਰੇ, ਸੁ ਸਹਜ ਧਿਆਨੀ ॥ ੫ ॥ ਇਸੁ ਮਾਰੀ ਬਿਨੁ, ਥਾਇ ਨ ਪਰੈ ॥ ਕੋਟਿ ਕਰਮ, ਜਾਪ ਤਪ ਕਰੈ ॥ ਇਸੁ ਮਾਰੀ ਬਿਨੁ, ਜਨਮੁ ਨ ਮਿਟੈ ॥ ਇਸੁ ਮਾਰੀ ਬਿਨੁ, ਜਮ ਤੇ ਨਹੀ ਛੁਟੈ ॥ ੬ ॥ ਇਸੁ ਮਾਰੀ ਬਿਨੁ, ਗਿਆਨੁ ਨ ਹੋਈ ॥ ਇਸੁ ਮਾਰੀ ਬਿਨੁ, ਜੂਠਿ ਨ ਧੋਈ ॥ ਇਸੁ ਮਾਰੀ ਬਿਨੁ, ਸਭੁ ਕਿਛੁ ਮੈਲਾ ॥ ਇਸੁ**

**ਮਾਰੀ ਬਿਨੁ, ਸਭੁ ਕਿਛੁ ਜਉਲਾ ॥ ੭ ॥ ਜਾ ਕਉ ਭਏ ਕ੍ਰਿਪਾਲ ਕ੍ਰਿਪਾਨਿਧਿ ॥ ਤਿਸੁ ਭਈ ਖਲਾਸੀ, ਹੋਈ ਸਗਲ ਸਿਧਿ ॥ ਗੁਰਿ ਦੁਬਿਧਾ ਜਾ ਕੀ ਹੈ ਮਾਰੀ ॥ ਕਹੁ ਨਾਨਕ, ਸੋ ਬ੍ਰਹਮ ਬੀਚਾਰੀ ॥ ੮ ॥ ੫ ॥**

**ਪਾਠ ਪਦ ਛੇਦ ਭੇਦ** : 'ਸੋਈ ਸੁ ਗਿਆਨੀ' ਪਾਠ ਉਚਾਰਨ ਨਹੀਂ ਕਰਨਾ, 'ਸੁ' ਉਪਸਰਗ ਰੂਪ ਹੋਣ ਕਾਰਨ 'ਸੁਗਿਆਨੀ' ਪਾਠ ਸ਼ੁੱਧ ਹੈ।

**ਪਦ ਅਰਥ** : ਜਉਲਾ=(ਫ਼ਾਰਸੀ) ਜਾਣ ਵਾਲਾ, ਨਾਸ਼ਵੰਤ । ਸਿਧਿ=ਸਿਧੀ, ਸਫਲਤਾ।

**ਅਰਥ** : ਜੋ ਇਸ (ਦੁਬਿਧਾ) ਨੂੰ ਮਾਰ ਲਵੇ ਉਹ ਜੀਉਂਦਿਆਂ ਹੀ ਮੁਕਤ ਹੈ। ਜੋ ਇਸ ਨੂੰ ਮਾਰ ਲਵੇ, (ਜਾਣੋ) ਉਸ ਦੀ ਜੀਵਨ ਜੁਗਤੀ ਪਵਿੱਤਰ ਹੈ। ਜੋ ਇਸ ਨੂੰ ਮਾਰ ਲਵੇ, ਉਹ ਸ੍ਰੇਸ਼ਟ ਗਿਆਨੀ ਹੈ। ਜੋ ਇਸ ਨੂੰ ਮਾਰ ਲਵੇ ਉਹ ਸਹਜ (ਰੰਗ ਵਾਲਾ ਪੂਰਨ) ਧਿਆਨੀ ਹੈ ।੫।

ਇਸ (ਦੁਬਿਧਾ ਨੂੰ) ਮਾਰੇ ਬਿਨਾਂ (ਮਨੁੱਖ ਰਬੀ) ਦਰਗਾਹ ਵਿਚ ਪਰਵਾਨ ਨਹੀਂ ਹੁੰਦਾ, (ਭਾਵੇਂ ਉਹ) ਕਰੋੜਾਂ ਕਰਮ, ਜਪ, ਤਪ, (ਆਦਿ) ਕਰਦਾ ਰਹੇ। ਇਸ (ਦੁਬਿਧਾ ਨੂੰ ਮਾਰੇ ਬਿਨਾਂ) ਜਨਮ (ਮਰਨ ਦਾ ਗੇੜ) ਨਹੀਂ ਮਿਟਦਾ। ਇਸ ਨੂੰ ਮਾਰੇ ਬਿਨਾਂ ਜਮ ਤੋਂ (ਖਹਿੜਾ) ਨਹੀਂ ਛੁਟ ਸਕਦਾ ।੬।

ਇਸ (ਦੁਬਿਧਾ) ਨੂੰ ਮਾਰੇ ਬਿਨਾਂ, (ਤੱਤ) ਗਿਆਨ (ਦ੍ਰਿੜ੍ਹ) ਨਹੀਂ ਹੋ ਸਕਦਾ। ਇਸ ਨੂੰ ਮਾਰੇ ਬਿਨਾਂ (ਮਨ ਦੀ) ਅਪਵਿਤ੍ਰਤਾ ਨਹੀਂ ਧੋਤੀ ਜਾ ਸਕਦੀ। ਇਸ ਨੂੰ ਮਾਰੇ ਬਿਨਾਂ (ਤਨ, ਮਨ, ਸਰੀਰ ਆਦਿ ਸਭ ਕੁਝ) ਮੈਲਾ ਹੈ। ਇਸ ਨੂੰ ਮਾਰੇ ਬਿਨਾਂ ਸਭ ਕਿਛ ਨਾਸ਼ਵੰਤ (ਪ੍ਰਤੀਤ ਹੁੰਦਾ ਹੈ) ।੭।

(ਹਾਂ) ਜਿਸ (ਮਨੁੱਖ) ਉਤੇ ਕਿਰਪਾ ਦੇ ਖ਼ਜ਼ਾਨੇ (ਵਾਹਿਗੁਰੂ) ਕਿਰਪਾਲੂ ਹੋਏ ਹਨ, ਉਸ ਦੀ (ਸਮਝੋ ਦੁਬਿਧਾ ਵਲੋਂ) ਖ਼ਲਾਸੀ ਹੋ ਗਈ ਹੈ, (ਅਤੇ ਉਸ ਨੂੰ ਸਮੁੱਚੀ ਸਫਲਤਾ ਪ੍ਰਾਪਤ ਹੋ ਗਈ ਹੈ)। (ਹੇ ਭਾਈ !) ਗੁਰੂ (ਪਾਤਿਸ਼ਾਹ) ਨੇ ਜਿਸ (ਮਨੁੱਖ) ਦੀ ਦੁਬਿਧਾ ਮਾਰ ਦਿੱਤੀ ਹੈ, ਨਾਨਕ ! ਆਖ ਕਿ ਉਹ (ਮਨੁੱਖ) ਸਹੀ ਅਰਥਾਂ ਵਿੱਚ ਬ੍ਰਹਮ ਵੀਚਾਰੀ (ਅਰਥਾਤ ਬ੍ਰਹਮ-ਦਰਸੀ) ਹੈ ।੮ ।੫।

## ਸਾਰੰਸ਼ ਅਤੇ ਸਿਧਾਂਤ

ਇਸ ਅਸ਼ਟਪਦੀ ਵਿਚ ਦੁਬਿਧਾ ਨੂੰ ਮਾਰਨ ਦਾ ਉਪਦੇਸ਼ ਦਿਤਾ ਹੈ। ਜਦੋਂ ਤਕ ਮਨ ਅਤੇ ਚਿਤ-ਬ੍ਰਿਤੀ ਵਿਚ ਦੂਜਾਪਨ ਹੈ, ਆਤਮਿਕ ਮਾਰਗ ਵਿਚ ਸਫਲਤਾ ਪ੍ਰਾਪਤ ਨਹੀਂ ਹੋ ਸਕਦੀ। ਗੁਰੂ ਸਾਹਿਬ ਕੇਵਲ ਉਸ ਮਨੁੱਖ ਦਾ ਇਸ ਸੰਸਾਰ ਤੇ ਆਉਣਾ ਸਫਲਾ ਗਿਣਦੇ ਹਨ ਜਿਸ ਦੀ ਦੁਬਿਧਾ ਗੁਰੂ ਨੇ ਮਾਰ ਦਿੱਤੀ ਹੈ। ਅਸਲੀਅਤ ਇਹ ਹੈ ਕਿ ਜਿਤਨੇ ਜਪ, ਤਪ ਆਦਿ ਹੋਰ ਧਰਮ ਕਰਮ, ਦੁਬਿਧਾ ਵਿਚ ਕੀਤੇ ਜਾਂਦੇ ਹਨ, ਸਭ ਵਿਅਰਥ ਹੀ ਜਾਂਦੇ ਹਨ। ਦੁਬਿਧਾ ਮਾਰਨ ਮਗਰੋਂ ਜੋ ਜੋ ਸਫਲਤਾ ਪ੍ਰਾਪਤ ਹੁੰਦੀ ਹੈ, ਉਸ ਦਾ ਵੇਰਵਾ ਇਸ ਅਸ਼ਟਪਦੀ ਵਿਚ ਅੰਕਿਤ ਹੈ।

ਅੰਤ ਵਿਚ ਦੁਬਿਧਾ ਦੇ ਮਾਰਨ ਬਾਰੇ ਇਹ ਸਿਧਾਂਤ ਪ੍ਰਗਟ ਕੀਤਾ ਹੈ ਕਿ ਜਿਸ ਮਨੁੱਖ ਉਤੇ

ਗੁਰੂ ਨੇ ਕਿਰਪਾ ਕੀਤੀ ਹੈ, ਉਸ ਦੀ ਦੁਬਿਧਾ ਤੋਂ ਖ਼ਲਾਸੀ ਹੁੰਦੀ ਹੈ, ਭਾਵ ਉਹ ਬ੍ਰਹਮ-ਬੀਚਾਰੀ ਬਣ ਜਾਂਦਾ ਹੈ। ਗੁਰਬਾਣੀ ਵਿਚ ਦੁਬਿਧਾ ਬਾਰੇ ਇਥੋਂ ਤਕ ਅੰਕਿਤ ਹੈ ਕਿ :-

**ਦੁਬਿਧਾ ਵਿਚਿ ਬੈਰਾਗੁ ਨ ਹੋਵੀ, ਜਬਲਗੁ ਦੂਜੀ ਰਾਈ ॥** [ਪੰਨਾ ੬੩੪

ਸੋ, ਸਿਧਾਂਤ ਇਹ ਹੈ ਕਿ ਜਦੋਂ ਤਕ ਮਨੁੱਖੀ ਮਨ ਵਿਚ ਦੁਬਿਧਾ ਦੀ ਰਤੀ ਹੈ ਸਹਜ ਅਵਸਥਾ ਨੂੰ ਪ੍ਰਾਪਤ ਨਹੀਂ ਕਰ ਸਕਦਾ ਅਤੇ ਨਾ ਹੀ ਇਸ ਦੀ ਗਤੀ ਹੋ ਸਕਦੀ ਹੈ।

**ਗਉੜੀ ਮਹਲਾ ੫ ॥ ਹਰਿ ਸਿਉ ਜੁਰੈ, ਤ ਸਭੁ ਕੋ ਮੀਤੁ ॥ ਹਰਿ ਸਿਉ ਜੁਰੈ, ਤ ਨਿਹਚਲੁ ਚੀਤੁ ॥ ਹਰਿ ਸਿਉ ਜੁਰੈ, ਨ ਵਿਆਪੈ ਕਾੜ੍ਹਾ ॥ ਹਰਿ ਸਿਉ ਜੁਰੈ, ਤ ਹੋਇ ਨਿਸਤਾਰਾ ॥ ੧ ॥ ਰੇ ਮਨ ਮੇਰੇ ! ਤੂੰ ਹਰਿ ਸਿਉ ਜੋਰੁ ॥ ਕਾਜਿ ਤੁਹਾਰੈ, ਨਾਹੀ ਹੋਰੁ ॥ ੧ ॥ ਰਹਾਉ ॥ ਵਡੇ ਵਡੇ, ਜੋ ਦੁਨੀਆਦਾਰ ॥ ਕਾਹੂ ਕਾਜਿ ਨਾਹੀ, ਗਾਵਾਰ ॥ ਹਰਿ ਕਾ ਦਾਸੁ, ਨੀਚ ਕੁਲੁ ਸੁਣਹਿ ॥ ਤਿਸ ਕੈ ਸੰਗਿ, ਖਿਨ ਮਹਿ ਉਧਰਹਿ ॥ ੨ ॥ ਕੋਟਿ ਮਜਨ, ਜਾ ਕੈ ਸੁਣਿ ਨਾਮ ॥ ਕੋਟਿ ਪੂਜਾ, ਜਾ ਕੈ ਹੈ ਧਿਆਨ ॥ ਕੋਟਿ ਪੁੰਨ, ਸੁਣਿ ਹਰਿ ਕੀ ਬਾਣੀ ॥ ਕੋਟਿ ਫਲਾ, ਗੁਰ ਤੇ ਬਿਧਿ ਜਾਣੀ ॥ ੩ ॥ ਮਨ ਅਪੁਨੇ ਮਹਿ, ਫਿਰਿ ਫਿਰਿ ਚੇਤ ॥ ਬਿਨਸਿ ਜਾਹਿ, ਮਾਇਆ ਕੇ ਹੇਤ ॥ ਹਰਿ ਅਬਿਨਾਸੀ, ਤੁਮਰੈ ਸੰਗਿ ॥ ਮਨ ਮੇਰੇ, ਰਚੁ ਰਾਮ ਕੈ ਰੰਗਿ ॥ ੪ ॥**

## ਉਚਾਰਨ ਸੇਧ

**ਬਿੰਦੀ ਸਹਿਤ :** ਸਿਉਂ, ਦੁਨੀਆਂਦਾਰ, ਕਾਹੂੰ, ਉਧਰਹਿੰ, ਜਾਹਿੰ।

**ਨੋਟ :** 'ਮੂੜ੍ਹਾ' ਤੇ 'ਕਾੜ੍ਹਾ' ਦਾ ਉਚਾਰਨ ਭਾਰੀ ਆਵਾਜ਼ ਨਾਲ ਭਾਵ ਅੱਧੇ 'ਹ' ਸਹਿਤ ਮੂੜ੍ਹਾ ਤੇ ਕਾੜ੍ਹਾ, ਕਰਨਾ ਹੈ।

**ਪਦ ਅਰਥ :** ਜੁਰੈ=ਜੁੜਦਾ ਹੈ, ਬ੍ਰਿਤੀ ਜੋੜਦਾ ਹੈ ਇਕਮਿੱਕ ਹੁੰਦਾ ਹੈ। ਕਾੜਾ=ਝੋਰਾ, ਫ਼ਿਕਰ, ਚਿੰਤਾ। ਨਿਸਤਾਰਾ=(ਸੰਸਾਰ ਤੋਂ) ਪਾਰ ਉਤਾਰਾ। ਕਾਜਿ=ਕੰਮ ਵਿਚ। ਮਜਨ=(ਤੀਰਥ) ਇਸ਼ਨਾਨ। ਫਲਾ=ਫਲ। ਹੇਤ=ਹਿਤ, ਪਿਆਰ। ਰਚੁ=ਪਰਵਿਰਤ ਹੋ ਜਾ।

**ਅਰਥ :** (ਹੇ ਭਾਈ ! ਜਿਹੜਾ ਮਨੁੱਖ) ਹਰੀ ਨਾਲ (ਹਿਰਦੇ ਕਰਕੇ) ਜੁੜਦਾ ਹੈ ਤਾਂ (ਉਸ ਨੂੰ) ਸਭ ਕੋਈ (ਆਪਣਾ) ਸਜਣ (ਮਿਤਰ ਹੀ ਦਿਸਦਾ ਹੈ)। (ਜਿਹੜਾ) ਹਰੀ ਨਾਲ ਜੁੜ ਜਾਂਦਾ ਹੈ ਤਾਂ (ਉਸ ਦਾ) ਚਿਤ (ਦੁੱਖਾਂ ਸੁੱਖਾਂ ਤੋਂ) ਅਡੋਲ (ਹੋ ਜਾਂਦਾ ਹੈ)। (ਜਿਹੜਾ) ਹਰੀ ਨਾਲ ਜੁੜ ਜਾਂਦਾ ਹੈ ਤਾਂ (ਉਸ ਨੂੰ ਕਿਸੇ ਪ੍ਰਕਾਰ ਦਾ) ਫ਼ਿਕਰ ਨਹੀਂ ਵਿਆਪਦਾ। (ਜਦੋਂ ਮਨੁੱਖ) ਹਰੀ ਨਾਲ ਜੁੜ ਜਾਂਦਾ ਹੈ ਤਾਂ (ਉਸ ਦਾ

ਸੰਸਾਰ ਸਾਗਰ ਤੋਂ) ਪਾਰ ਉਤਾਰਾ ਹੋ ਜਾਂਦਾ ਹੈ ।੧।

ਹੇ ਮੇਰੇ ਮਨ ! ਤੂੰ (ਵੀ ਆਪਣੀ ਸੁਰਤਿ) ਹਰੀ ਦੇ ਨਾਲ ਜੋੜ (ਕਿਉਂਕਿ ਹਰੀ ਤੋਂ ਬਿਨਾਂ) ਤੇਰੇ ਕੰਮ ਆਉਣ ਵਾਲਾ ਹੋਰ (ਕੋਈ ਪਦਾਰਥ) ਨਹੀਂ ਹੈ ।੧।ਰਹਾਉ।

(ਹੇ ਮਨ ! ਇਸ ਸੰਸਾਰ ਵਿਚ ਜੋ ਤੈਨੂੰ) ਵਡੇ ਵਡੇ ਦੁਨੀਆਦਾਰ (ਮਾਇਆਧਾਰੀ) ਦਿਸਦੇ ਹਨ ਓਇ ਮੂਰਖਾ ! (ਉਨ੍ਹਾਂ ਦਾ ਸੰਚਿਆ ਮਾਲ ਧਨ, ਆਤਮ-ਜੀਵਨ ਵਿੱਚ) ਕਿਸੇ ਅਰਥ ਆਉਣ ਵਾਲਾ ਨਹੀਂ। (ਪਰ ਜੇ ਕੋਈ) ਹਰੀ ਦਾ ਦਾਸੁ (ਹੋਵੇ ਭਾਵੇਂ ਉਹ) ਨੀਚ ਕੁਲ ਦਾ ਸੁਣਿਆ ਜਾਂਦਾ ਹੋਵੇ, (ਤੂੰ) ਉਸ ਦਾ ਸੰਗ ਕਰ, ਇਕ ਖਿਨ ਵਿੱਚ (ਸੰਸਾਰ ਤੋਂ) ਪਾਰ ਹੋ ਜਾਵੇਂਗਾ ।੨।

ਜਿਸ (ਪਰਮਾਤਮਾ) ਦੇ ਨਾਮ ਸੁਣਨ ਵਿਚ ਕਰੋੜਾਂ ਤੀਰਥਾਂ ਦਾ ਇਸ਼ਨਾਨ (ਆ ਜਾਂਦਾ ਹੈ), ਜਿਸ (ਪਰਮਾਤਮਾ ਦੇ) ਧਿਆਨ (ਕਰਨ ਵਿਚ ਕ੍ਰੋੜਾਂ ਕਿਸਮ ਦੀ) ਪੂਜਾ (ਆ ਜਾਂਦੀ ਹੈ), (ਜਿਸ) ਹਰੀ ਦੀ ਬਾਣੀ ਸੁਣ ਕੇ ਕ੍ਰੋੜਾਂ ਪੁੰਨ (ਸੁਤੇ ਹੀ ਪ੍ਰਾਪਤ ਹੋ ਜਾਂਦੇ ਹਨ), (ਏਦਾਂ ਦੇ ਹੋਰ) ਕ੍ਰੋੜਾਂ ਫਲ (ਪ੍ਰਾਪਤ ਕਰਨ ਦੀ) ਬਿਧੀ ਗੁਰੂ ਪਾਸੋਂ ਜਾਣੀ (ਸਮਝੀ ਜਾਂਦੀ ਹੈ) ।੩।

(ਹੇ ਭਾਈ !) ਆਪਣੇ ਮਨ ਵਿਚ ਮੁੜ ਮੁੜ ਕੇ (ਉਸ ਪ੍ਰਭੂ ਨੂੰ) ਯਾਦ ਕਰ। (ਇਸ ਤਰ੍ਹਾਂ) ਮਾਇਆ ਦੇ (ਨਾਲ ਪਏ ਹੋਏ ਤੇਰੇ ਸਾਰੇ ਮੋਹ) ਪਿਆਰ ਨਾਸ਼ ਹੋ ਜਾਣਗੇ। (ਉਹ) ਹਰੀ (ਜੋ) ਨਾਸ਼ ਤੋਂ ਰਹਿਤ ਹੈ, (ਸਦਾ ਹੀ) ਤੇਰੇ ਨਾਲ (ਵਸਦਾ ਹੈ, ਇਸ ਲਈ) ਹੇ ਮਨ ! (ਤੂੰ) ਰਾਮ ਦੇ ਪਿਆਰ ਵਿਚ ਪਰਵਿਰਤ ਹੋ ਜਾ ।੪।

**ਜਾ ਕੈ ਕਾਮਿ, ਉਤਰੈ ਸਭ ਭੂਖ ॥ ਜਾ ਕੈ ਕਾਮਿ, ਨ ਜੋਹਹਿ ਦੂਤ ॥ ਜਾ ਕੈ ਕਾਮਿ, ਤੇਰਾ ਵਡ ਗਮਰੁ ॥ ਜਾ ਕੈ ਕਾਮਿ, ਹੋਵਹਿ ਤੂੰ ਅਮਰੁ ॥ ੫ ॥ ਜਾ ਕੇ ਚਾਕਰ ਕਉ, ਨਹੀ ਡਾਨ ॥ ਜਾ ਕੇ ਚਾਕਰ ਕਉ, ਨਹੀ ਬਾਨ ॥ ਜਾ ਕੈ ਦਫਤਰਿ, ਪੁਛੈ ਨ ਲੇਖਾ ॥ ਤਾ ਕੀ ਚਾਕਰੀ ਕਰਹੁ, ਬਿਸੇਖਾ ॥ ੬ ॥ ਜਾ ਕੈ, ਊਨ ਨਾਹੀ ਕਾਹੂ ਬਾਤ ॥ ਏਕਹਿ ਆਪਿ ਅਨੇਕਹਿ ਭਾਤਿ ॥ ਜਾ ਕੀ ਦ੍ਰਿਸਟਿ, ਹੋਇ ਸਦਾ ਨਿਹਾਲ ॥ ਮਨ ਮੇਰੇ ! ਕਰਿ ਤਾ ਕੀ ਘਾਲ ॥ ੭ ॥ ਨਾ ਕੋ ਚਤੁਰੁ, ਨਾਹੀ ਕੋ ਮੂੜਾ ॥ ਨਾ ਕੋ ਹੀਣੁ, ਨਾਹੀ ਕੋ ਸੂਰਾ ॥ ਜਿਤੁ ਕੋ ਲਾਇਆ, ਤਿਤ ਹੀ ਲਾਗਾ ॥ ਸੋ ਸੇਵਕੁ, ਨਾਨਕ ਜਿਸੁ ਭਾਗਾ ॥੮॥੬॥**

## ਉਚਾਰਨ ਸੇਧ

**ਬਿੰਦੀ ਸਹਿਤ** : ਜੋਹਹਿਂ, ਹੋਵਹਿਂ, ਭਾਂਤਿ ।

**ਪਦ ਅਰਥ** : ਕਾਮ=ਕੰਮ ਕਰ ਕੇ । ਨ ਜੋਹਹਿ=ਨਹੀਂ ਵੇਖ ਸਕਦੇ। ਗਮਰੁ=ਵਡਿਆਈ,

ਪ੍ਰਤਾਪ। ਅਮਰੁ=ਮੌਤ ਤੋਂ ਰਹਿਤ। ਡਾਨ=ਦੰਡ, ਸਜ਼ਾ। ਬਾਨ=ਬੰਧਨ, ਰੋਕ ਟੋਕ। ਬਿਸੇਖਾ=ਵਿਸ਼ੇਸ਼। ਊਨ= ਕਮੀ, ਘਾਟਾ। ਮੂੜਾ=ਮੂਰਖ। ਹੀਣੁ=ਕਮਜ਼ੋਰ, ਨਿਰਬਲ।

**ਅਰਥ** : (ਹੇ ਮਨ !) ਜਿਸ (ਪ੍ਰਭੂ) ਦੇ ਕੰਮ ਵਿਚ (ਲਗਿਆਂ) ਹਰ ਪ੍ਰਕਾਰ ਦੀ (ਭੁੱਖ) ਉਤਰ ਜਾਂਦੀ ਹੈ, ਜਿਸ (ਪ੍ਰਭੂ) ਦੇ ਕੰਮ ਵਿਚ (ਲਗਿਆਂ) ਜਮਦੂਤ (ਮਾਰਨ ਲਈ) ਨਹੀਂ ਵੇਖਦੇ, ਜਿਸ (ਪ੍ਰਭੂ) ਦੇ ਕੰਮ ਵਿਚ (ਲਗਿਆਂ) ਤੇਰਾ ਵੱਡਾ ਪਰਤਾਪ ਹੁੰਦਾ ਹੈ, ਜਿਸ (ਪ੍ਰਭੂ) ਦੇ ਕੰਮ ਵਿਚ (ਲਗਿਆਂ) ਤੂੰ ਅਮਰ (ਜੀਵਨ ਵਾਲਾ) ਹੋ ਜਾਂਦਾ ਹੈ ।੫।

ਜਿਸ (ਪ੍ਰਭੂ) ਦੇ ਸੇਵਕ ਨੂੰ (ਕੋਈ) ਡੰਡ ਨਹੀਂ (ਲਗਾ ਸਕਦਾ), ਜਿਸ (ਪ੍ਰਭੂ ਦੇ) ਸੇਵਕ ਨੂੰ (ਕੋਈ) ਰੋਕ-ਟੋਕ ਨਹੀਂ (ਪਾ ਸਕਦਾ), ਜਿਸ (ਪ੍ਰਭੂ) ਦੇ ਦਰਬਾਰ ਵਿਚ (ਸੇਵਕ ਪਾਸੋਂ ਕੋਈ) ਹਿਸਾਬ ਕਿਤਾਬ ਨਹੀਂ ਪੁਛਿਆ (ਮੰਗਿਆ) ਜਾਦਾ, (ਹੇ ਮਨ !) ਵਿਸ਼ੇਸ਼ ਤੌਰ ਤੇ ਉਸ ਪ੍ਰਭੂ ਦੀ ਨੌਕਰੀ ਕਰ ।੬।

ਜਿਸ (ਪ੍ਰਭੂ) ਦੇ (ਘਰ) ਕਿਸੇ ਗਲ ਦੀ ਕਮੀ ਨਹੀਂ, (ਉਹ ਪ੍ਰਭੂ) ਆਪ ਇਕ ਹੁੰਦਾ ਹੋਇਆ ਅਨੇਕਾਂ ਰੂਪਾਂ ਵਿੱਚ (ਪ੍ਰਕਾਸ਼ਮਾਨ ਹੈ)। ਜਿਸ (ਪ੍ਰਭੂ) ਦੀ (ਅੰਮ੍ਰਿਤ) ਦ੍ਰਿਸ਼ਟੀ ਨਾਲ ਸਦਾ ਨਿਹਾਲ ਹੋ ਜਾਈਦਾ ਹੈ, ਹੇ ਮੇਰੇ ਮਨ ! (ਤੂੰ) ਉਸ ਪ੍ਰਭੂ ਦੀ ਸੇਵਾ ਕਰ ।੭।

(ਹੇ ਭਾਈ ! ਤੱਤ ਇਹ ਹੈ ਕਿ) ਨਾ ਕੋਈ (ਮਨੁੱਖ) ਸਿਆਣਾ ਹੈ, ਨਾ ਕੋਈ ਮੂਰਖ ਹੈ। ਨਾ ਕੋਈ ਕਮਜ਼ੋਰ ਹੈ, ਨਾ ਕੋਈ ਸੂਰਮਾ ਹੈ। ਜਿਸ ਜਿਸ (ਪਾਸੇ ਉਸ ਪਰਮਾਤਮਾ ਨੇ) ਕਿਸੇ ਨੂੰ ਲਾਇਆ ਹੈ, ਉਸ ਉਸ (ਪਾਸੇ) ਹੀ ਉਹ ਲੱਗਾ ਹੋਇਆ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਸ ਪ੍ਰਭੂ ਦਾ) ਉਹੋ ਸੇਵਕ (ਬਣਦਾ ਹੈ), ਜਿਸ (ਦੇ ਮੱਥੇ) ਉਤੇ ਭਾਗ ਹੁੰਦਾ ਹੈ ।੮।੬।

## ਸਾਰੰਸ਼ ਅਤੇ ਸਿਧਾਂਤ

ਇਸ ਅਸ਼ਟਪਦੀ ਦੀ ਰਹਾਉ ਵਾਲੀ ਪੰਗਤੀ ਉਤਮ ਪੁਰਖ ਦੀ ਲਖਾਇਕ ਹੈ ਅਤੇ ਮਨ ਨੂੰ ਸੰਬੋਧਤ ਹੈ ਕਿ ਹੇ ਮੇਰੇ ਮਨ ! ਤੂੰ ਹਰੀ ਨਾਲ ਆਪਣੀ ਲਿਵ ਜੋੜ ਇਸ ਤੋਂ ਬਿਨਾਂ ਹੋਰ ਕਿਸੇ ਨੇ ਤੇਰੇ ਕੰਮ ਨਹੀਂ ਆਉਣਾ। ਫਿਰ ਪਰਮਾਤਮਾ ਦੀ ਵਡਿਆਈ ਕਰਕੇ, ਉਸ ਨਾਲ ਪ੍ਰੇਮ ਪਾਉਣ ਦੀ ਪ੍ਰੇਰਨਾ ਦਿਤੀ ਹੈ। ਹਰੀ ਨਾਲ ਜੁੜਨ ਦਾ ਵਡਾ ਲਾਭ ਇਹ ਹੁੰਦਾ ਹੈ ਕਿ ਕਿਸੇ ਪ੍ਰਕਾਰ ਦੀ ਚਿੰਤਾ ਨਹੀਂ ਚੰਬੜਦੀ ਅਤੇ ਅੰਤ ਸਮੇਂ ਨਿਸਤਾਰਾ ਹੋ ਜਾਂਦਾ ਹੈ ।

ਮਾਇਆ ਦੇ ਹੇਤ ਦੂਰ ਕਰਨ ਦਾ ਉਪਰਾਲਾ ਮੁੜ ਮੁੜ ਕੇ ਹਰੀ ਨੂੰ ਯਾਦ ਕਰਨਾ ਹੈ। ਇਸ ਨਾਲ ਹਰ ਪ੍ਰਕਾਰ ਦੀ ਕਾਮਨਾ ਅਤੇ ਤ੍ਰਿਸ਼ਨਾ ਨਾਸ਼ ਹੋ ਜਾਂਦੀ ਹੈ ।

ਸਿਧਾਂਤ ਇਹ ਹੈ ਕਿ ਉਸ ਪ੍ਰਭੂ ਦੀ ਨਦਰ ਦਾ ਪਾਤਰ ਬਣ ਕੇ ਨਾਮ-ਘਾਲ ਕਰਨ ਨਾਲ ਨਿਹਾਲ ਹੋ ਜਾਈਦਾ ਹੈ । ਅੰਤ ਵਿਚ ਇਹ ਦਸਿਆ ਹੈ ਕਿ ਜੀਵ ਦੇ ਆਪਣੇ ਵਸ ਵਿਚ ਕੁਝ ਨਹੀਂ। ਜਿਥੇ ਪ੍ਰਭੂ ਨੇ ਕਿਸੇ ਜੀਵ ਨੂੰ ਲਾਇਆ ਹੋਇਆ ਹੈ, ਉਥੇ ਉਥੇ ਹੀ ਉਹ ਲਗਾ ਹੋਇਆ ਹੈ । ਸਾਹਿਬ ਦਾ ਸੇਵਕ ਓਹੀ ਬਣਦਾ ਹੈ ਜਿਸੇ ਦੇ ਮਸਤਕ ਉਥੇ ਭਾਗ ਲਿਖੇ ਹੋਏ ਹੁੰਦੇ ਹਨ। ਸੇਵਕ ਦੀ

ਪਰਿਭਾਸ਼ਾ ਹੀ ਇਹੋ ਹੈ :-

੧. ਸੋ ਸੇਵਕੁ, ਜੋ ਲਾਇਆ ਸੇਵ॥ ਤਿਨ ਹੀ ਪਾਏ ਨਿਰੰਜਨ ਦੇਵ॥[ਪੰਨਾ ੧੧੫੯

੨. ਸੋ ਸੇਵਕ ਹਰਿ ਆਖੀਐ, ਜੋ ਹਰਿ ਰਾਖੈ ਉਰਿ ਧਾਰਿ ॥

ਮਨੁ ਤਨੁ ਸਉਪੇ ਆਗੈ ਧਰੇ, ਹਉਮੈ ਵਿਚਹੁ ਮਾਰਿ ॥ [ਪੰਨਾ ੨੮

**ਗਉੜੀ ਮਹਲਾ ੫ ॥ ਬਿਨੁ ਸਿਮਰਨ, ਜੈਸੇ ਸਰਪ ਆਰਜਾਰੀ ॥ ਤਿਉ ਜੀਵਹਿ ਸਾਕਤ, ਨਾਮੁ ਬਿਸਾਰੀ ॥ ੧ ॥ ਏਕ ਨਿਮਖ, ਜੋ ਸਿਮਰਨ ਮਹਿ ਜੀਆ ॥ ਕੋਟਿ ਦਿਨਸ ਲਾਖ, ਸਦਾ ਥਿਰੁ ਥੀਆ ॥੧॥ਰਹਾਉ॥ ਬਿਨੁ ਸਿਮਰਨ, ਧ੍ਰਿਗੁ ਕਰਮ ਕਰਾਸ ॥ ਕਾਗ ਬਤਨ, ਬਿਸਟਾ ਮਹਿ ਵਾਸ ॥੨॥ ਬਿਨੁ ਸਿਮਰਨ, ਭਏ ਕੂਕਰ ਕਾਮ ॥ ਸਾਕਤ, ਬੇਸੁਆ ਪੂਤ, ਨਿਨਾਮ ॥ ੩ ॥ ਬਿਨੁ ਸਿਮਰਨ, ਜੈਸੇ ਸੀਙ ਛਤਾਰਾ ॥ ਬੋਲਹਿ ਕੂਰੁ, ਸਾਕਤ ਮੁਖੁ ਕਾਰਾ॥੪॥**

ਉਚਾਰਨ ਸੇਧ

**ਬਿੰਦੀ ਸਹਿਤ** : ਜੀਵਹਿਂ।

**ਪਦ ਅਰਥ** : ਆਰਜਾਰੀ=ਉਮਰ। ਸਾਕਤ=ਮਾਇਆ ਦਾ ਉਪਾਸ਼ਕ। ਬਿਸਾਰੀ=ਵਿਸਾਰ ਕੇ। ਨਿਮਖ=ਅੱਖ ਝਮਕਣ ਜਿਤਨਾ ਸਮਾਂ। ਜੀਆ=ਜੀਉਂਦਾ ਹੈ। ਥਿਰੁ ਥੀਆ=ਨਿਹਚਲ ਹੋ ਗਿਆ। ਕਰਾਸ=ਕਰਦਾ ਹੈ। ਕਾਗ ਬਤਨ=ਕਾਂ ਦਾ ਬਦਨ ਭਾਵ ਮੂੰਹ। ਬਿਸਟਾ ਮਹਿ=ਗੰਦਗੀ ਵਿੱਚ। ਬੇਸੁਆ ਪੂਤ=ਵੇਸਵਾ (ਕੰਜਰੀ) ਦਾ ਪੁੱਤਰ। ਨਿਨਾਮ=ਬਿਨਾਂ (ਕੁਲ ਦੇ) ਨਾਮ ਤੋਂ। ਸੀਙ ਛਤਾਰਾ=ਸਿੰਗਾਂ ਵਾਲਾ ਛਤਰਾ। ਕੂਰੁ= ਕੂੜ। ਕਾਰਾ=ਕਾਲਾ।

**ਅਰਥ** : (ਨਾਮ) ਸਿਮਰਨ ਤੋਂ ਬਿਨਾਂ ਜਿਵੇਂ ਸੱਪ ਦੀ (ਬਹੁਤ ਲੰਮੀ) ਉਮਰ ਜ਼ਹਰ ਨਾਲ ਸੜਦਿਆਂ ਹੀ ਗੁਜ਼ਰਦੀ ਹੈ, ਤਿਵੇਂ ਸਾਕਤ ਪੁਰਸ਼ ਨਾਮ ਨੂੰ ਵਿਸਾਰ ਕੇ (ਸੜਦਿਆਂ ਬਲਦਿਆਂ) ਜੀਉਂਦੇ ਹਨ ।੧।

(ਹੇ ਭਾਈ !) ਜੋ (ਮਨੁੱਖ) ਇਕ ਨਿਮਖ (ਜਿਤਨਾ ਸਮਾਂ ਵੀ) ਸਿਮਰਨ ਵਿਚ (ਬਿਤੀਤ ਕਰਦਿਆਂ) ਜੀਉਂਦਾ ਹੈ, (ਉਹ) ਕਰੋੜਾਂ ਦਿਨ (ਹੀ ਨਹੀਂ, ਸਗੋਂ) ਸਦਾ ਲਈ ਨਿਹਚਲ ਹੋ ਗਿਆ (ਸਮਝੋ) ।੧।ਰਹਾਉ।

(ਹੇ ਭਾਈ ! ਜਿਹੜਾ ਜੀਵ) ਨਾਮ ਸਿਮਰਨ ਤੋਂ ਬਿਨਾਂ (ਕੋਈ) ਕੰਮ ਕਰਦਾ ਹੈ (ਉਹ) ਫਿਟਕਾਰ ਜੋਗ ਹੈ। (ਉਹ ਇਸ ਤਰ੍ਹਾਂ ਦਾ ਗੰਦਾ ਕੰਮ ਹੈ, ਜਿਵੇਂ) ਕਾਂ ਦਾ ਮੂੰਹ, ਗੰਦਗੀ ਵਿਚ ਹੀ ਰਹਿੰਦਾ ਹੈ ।੨।

(ਨਾਮ) ਸਿਮਰਨ ਤੋਂ ਬਿਨਾਂ ਸਾਕਤ (ਮਨੁੱਖਾਂ ਦੇ) ਕੰਮ ਕੁੱਤਿਆਂ ਵਰਗੇ ਹੋ ਗਏ ਹਨ। ਸਾਕਤ

(ਪੁਰਸ਼ ਇਉਂ ਹਨ ਜਿਵੇਂ) ਵੇਸਵਾ ਦੇ ਪੁਤਰ (ਪਿਤਾ ਦੇ) ਨਾਮ ਤੋਂ ਬਿਨਾਂ ਹੁੰਦੇ ਹਨ- ''ਬੇਸੁਆ ਕੇਰੇ ਪੂਤ ਜਿਉ, ਪਿਤਾ ਨਾਮੁ ਤਿਸੁ ਜਾਇ॥'' (ਪੰਨਾ ੧੪੧੫) ।੩।

ਨਾਮ-ਸਿਮਰਨ ਤੋਂ ਬਿਨਾ ਮਨੁੱਖ (ਇਸ ਤਰ੍ਹਾਂ ਹੈ) ਜਿਸ ਤਰ੍ਹਾਂ ਸਿੰਗਾਂ ਵਾਲਾ ਛੱਤਰਾ ਹੁੰਦਾ ਹੈ। ਸਾਕਤ ਕੂੜ ਬੋਲਦੇ ਹਨ (ਅਤੇ ਉਨ੍ਹਾਂ ਸਾਕਤਾਂ ਦਾ) ਮੂੰਹ ਕਾਲਾ ਹੁੰਦਾ ਹੈ ।੪।

**ਬਿਨੁ ਸਿਮਰਨ, ਗਰਧਭ ਕੀ ਨਿਆਈ ॥ ਸਾਕਤ, ਥਾਨ ਭਰਿਸਟ ਫਿਰਾਹੀ ॥ ੫ ॥ ਬਿਨੁ ਸਿਮਰਨ, ਕੂਕਰ ਹਰਕਾਇਆ ॥ ਸਾਕਤ ਲੋਭੀ, ਬੰਧੁ ਨ ਪਾਇਆ ॥ ੬ ॥ ਬਿਨੁ ਸਿਮਰਨ ਹੈ ਆਤਮ ਘਾਤੀ ॥ ਸਾਕਤ ਨੀਚ, ਤਿਸੁ ਕੁਲੁ ਨਹੀ ਜਾਤੀ ॥ ੭ ॥ ਜਿਸੁ ਭਇਆ ਕ੍ਰਿਪਾਲੁ, ਤਿਸੁ ਸਤਸੰਗਿ ਮਿਲਾਇਆ ॥ ਕਹੁ ਨਾਨਕ, ਗੁਰਿ ਜਗਤੁ ਤਰਾਇਆ ॥ ੮ ॥ ੭ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਫਿਰਾਹੀਂ ।

**ਪਾਠ ਭੇਦ** : ਕਈ ਸਜਣ 'ਬੰਧੁ ਨ' ਦਾ ਉਚਾਰਨ 'ਬੰਧੁਨ' ਕਰਦੇ ਹਨ ਜੋ ਕਿ ਅਸ਼ੁੱਧ ਹੈ।

**ਪਦ ਅਰਥ** : ਗਰਧਭ=ਖੋਤਾ। ਭਰਿਸਟ=ਅਪਵਿਤਰ। ਫਿਰਾਹੀ=ਫਿਰਦੇ ਹਨ। ਹਰਕਾਇਆ= ਹਲਕਿਆ ਹੋਇਆ। ਬੰਧੁ=ਬੰਨਾ, ਰੋਕ। ਆਤਮਘਾਤੀ=ਆਪਣੇ ਆਪ ਦੀ ਹਤਿਆ ਕਰਨ ਵਾਲਾ। ਜਾਤੀ=ਜ਼ਾਤ। ਗੁਰਿ=ਗੁਰੂ ਨੇ।

**ਅਰਥ** : (ਨਾਮ) ਸਿਮਰਨ ਤੋਂ ਬਿਨਾਂ (ਮਨੁੱਖ) ਖੋਤੇ ਵਰਗਾ ਹੁੰਦਾ ਹੈ, (ਜਿਵੇਂ ਖੋਤੇ ਖੇਹ ਪਾਉਂਦੇ ਹਨ, ਤਿਵੇਂ) ਸਾਕਤ (ਪੁਰਸ਼) ਭਰਿਸ਼ਟ ਹੋਏ ਥਾਵਾਂ ਤੇ ਫਿਰਦਿਆਂ (ਖੇਹ ਪਾਈ) ਫਿਰਦੇ ਹਨ।੫।

(ਨਾਮ) ਸਿਮਰਨ ਤੋਂ ਬਿਨਾਂ (ਸਾਕਤ ਇਉਂ ਹਨ ਜਿਵੇਂ) ਹਲਕੇ ਹੋਏ (ਕੁਤੇ ਹੁੰਦੇ) ਹਨ। ਸਾਕਤ ਲੋਭੀਆਂ ਨੇ (ਆਪਣੀ ਤ੍ਰਿਸ਼ਨਾ ਨੂੰ ਕੋਈ) ਬੰਨਾ ਨਹੀਂ ਲਾਇਆ (ਭਾਵ ਰੋਕਿਆ ਨਹੀਂ ਹੈ)।੬।

(ਨਾਮ) ਸਿਮਰਨ ਤੋਂ ਬਿਨਾਂ (ਪੁਰਸ਼) ਆਪਣੇ ਆਪ ਦੀ ਹਤਿਆ ਕਰਨ ਵਾਲਾ ਹੈ (ਅਤੇ) ਉਸ ਦੀ ਸਾਕਤ ਨੀਚ ਪੁਰਸ਼ ਵਾਂਗ ਕੋਈ (ਉਚੀ) ਕੁਲ ਤੇ ਜ਼ਾਤ ਨਹੀਂ ਹੈ ।੭।

ਜਿਸ (ਮਨੁੱਖ) ਉਤੇ (ਪ੍ਰਭੂ ਆਪ) ਕਿਰਪਾਲੂ ਹੋਇਆ ਹੈ, ਉਸ ਨੂੰ (ਗੁਰੂ ਨੇ) ਸਤਿਸੰਗ ਨਾਲ ਮਿਲਾਇਆ ਹੈ। ਨਾਨਕ ! ਆਖ ਕਿ ਗੁਰੂ ਨੇ (ਉਸ ਨੂੰ) ਭਉਜਲ-ਸੰਸਾਰ ਤੋਂ ਪਾਰ ਕਰ ਦਿਤਾ ਹੈ।੮।੭।

## ਸਾਰੰਸ਼ ਅਤੇ ਸਿਧਾਂਤ

ਮਨੁੱਖੀ ਮਨ ਜੇ ਇਕ ਨਿਮਖ ਮਾਤਰ ਵੀ ਸਿਮਰਨ ਵਿਚ ਜੁੜ ਜਾਵੇ ਤਾਂ ਸਮਝੋ ਇਹ ਸਦਾ ਲਈ ਸਥਿਰ ਹੋ ਗਿਆ ਹੈ, ਪਰ ਇਹ ਦਾਤਿ ਸਤਿਗੁਰੂ ਤੋਂ ਪ੍ਰਾਪਤ ਹੁੰਦੀ ਹੈ।

ਭਾਵੇਂ 'ਛਿਨ' ਦਾ ਅਖਰੀ ਅਰਥ ਅਖ ਦੇ ਝਮਕਣ ਜਿਤਨਾ ਸਮਾਂ ਹੁੰਦਾ ਹੈ ਪਰ ਇਹ ਛਿਨ

ਉਹ ਹੈ ਜੋ ਲਗਾਤਾਰੀ ਨਾਮ-ਸਿਮਰਨ ਤੋਂ ਬਾਅਦ ਆਪਣਾ ਅਦੁਤੀ ਰੂਪ ਧਾਰਦੀ ਹੈ।

ਨਾਮ-ਸਿਮਰਨ ਤੋਂ ਸਖਣੇ ਮਨੁੱਖ ਨੂੰ 'ਸਾਕਤ' ਕਿਹਾ ਹੈ ਜੋ ਮਾਇਆ ਦਾ ਉਪਾਸ਼ਕ ਬਣਿਆ ਰਹਿੰਦਾ ਹੈ, ਮਾਲਕ ਦੇ ਨਾਮ ਨਾਲ ਕਦੇ ਨਹੀਂ ਜੁੜਦਾ। ਸਿਮਰਨ ਤੋਂ ਵਿਹੂਣੇ ਮਨੁੱਖ ਦੀ ਜੋ ਭੈੜੀ ਦਸ਼ਾ ਹੈ, ਜੋ ਉਸ ਦੇ ਲੱਛਣ ਹਨ, ਉਨ੍ਹਾਂ ਦਾ ਵੇਰਵਾ ਇਸ ਅਸ਼ਟਪਦੀ ਵਿਚ ਦਿੱਤਾ ਹੈ। ਇਥੋਂ ਤੱਕ ਕਿ ਨਾਮ ਵਿਹੂਣੇ ਮਨੁੱਖ ਨੂੰ ਆਤਮਘਾਤੀ, ਸਾਕਤ, ਨੀਚ, ਕੁਲਹੀਣ ਸ਼ਬਦਾਂ ਨਾਲ ਧ੍ਰਿਕਾਰਿਆ ਹੈ।

ਸਿਧਾਂਤ ਇਹ ਹੈ ਕਿ ਜਿਸ ਉਤੇ ਪ੍ਰਭੂ ਕਿਰਪਾ ਕਰਦਾ ਹੈ ਉਸ ਨੂੰ ਸਤਿਸੰਗ ਨਾਲ ਮਿਲਾਉਂਦਾ ਹੈ ਅਤੇ ਗੁਰੂ ਉਸ ਦੇ ਮਨੁੱਖੀ-ਜੀਵਨ ਬੇੜਾ ਬੰਨੇ ਲਾ ਦੇਂਦਾ ਹੈ ।

**ਗਉੜੀ ਮਹਲਾ ੫ ॥ ਗੁਰ ਕੈ ਬਚਨਿ, ਮੋਹਿ ਪਰਮਗਤਿ ਪਾਈ ॥ ਗੁਰਿ ਪੂਰੈ, ਮੇਰੀ ਪੈਜ ਰਖਾਈ ॥ ੧ ॥ ਗੁਰ ਕੈ ਬਚਨਿ, ਧਿਆਇਓ ਮੋਹਿ ਨਾਉ ॥ ਗੁਰ ਪਰਸਾਦਿ, ਮੋਹਿ ਮਿਲਿਆ ਥਾਉ ॥ ੧ ॥ ਰਹਾਉ ॥ ਗੁਰ ਕੈ ਬਚਨਿ, ਸੁਨਿ ਰਸਨਿ ਵਖਾਣੀ ॥ ਗੁਰ ਕਿਰਪਾ ਤੇ, ਅੰਮ੍ਰਿਤ ਮੇਰੀ ਬਾਣੀ ॥ ੨ ॥ ਗੁਰ ਕੈ ਬਚਨਿ, ਮਿਟਿਆ ਮੇਰਾ ਆਪੁ ॥ ਗੁਰ ਕੀ ਦਇਆ ਤੇ, ਮੇਰਾ ਵਡ ਪਰਤਾਪੁ ॥ ੩ ॥ ਗੁਰ ਕੈ ਬਚਨਿ, ਮਿਟਿਆ ਮੇਰਾ ਭਰਮੁ ॥ ਗੁਰਕੈ ਬਚਨਿ, ਪੇਖਿਓ ਸਭੁ ਬ੍ਰਹਮੁ ॥ ੪ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਨਾਉਂ, ਥਾਉਂ ।

**ਪਦ ਅਰਥ** : ਗੁਰ ਕੈ ਬਚਨਿ=ਗੁਰੂ ਦੇ ਪਵਿਤਰ ਵਾਕ ਨਾਲ। ਪਰਮਗਤਿ=ਉਚੀ ਪਦਵੀ। ਆਪੁ=ਆਪਾ ਭਾਵ, ਹੰਕਾਰ।

**ਅਰਥ** : ਗੁਰੂ ਦੇ ਪਵਿਤਰ ਵਾਕ ਸਦਕਾ ਮੈਂ ਉਤਮ ਪਦਵੀ ਪਾਈ ਹੈ (ਅਤੇ) ਪੂਰੇ ਗੁਰੂ ਨੇ ਹੀ ਮੇਰੀ ਇਜ਼ਤ ਰਖਾਈ ਹੈ ।੧।

ਗੁਰੂ ਦੇ ਪਵਿਤਰ ਵਾਕ ਨਾਲ ਹੀ ਮੈਂ (ਪ੍ਰਭੂ ਦਾ) ਨਾਮ ਸਿਮਰਿਆ ਹੈ। ਗੁਰੂ ਦੀ ਕਿਰਪਾ ਨਾਲ ਹੀ ਮੈਨੂੰ (ਉਚੀ ਅਥਵਾ ਉਤਮ ਪਦਵੀ ਵਾਲਾ) ਸਥਾਨ ਮਿਲਿਆ ਹੈ ।੧।ਰਹਾਉ।

ਗੁਰੂ ਦੇ (ਅੰਮ੍ਰਿਤ) ਬਚਨ ਸੁਣ ਕੇ, (ਮੈਂ) ਰਸਨਾ ਦੁਆਰਾ (ਉਨ੍ਹਾਂ ਦਾ) ਉਚਾਰਨ ਕਰਦਾ ਹਾਂ। ਗੁਰੂ ਦੀ ਕਿਰਪਾ ਨਾਲ ਹੀ ਮੇਰੀ ਬਾਣੀ (ਬੋਲ-ਚਾਲ) ਅੰਮ੍ਰਿਤ ਵਾਂਗ (ਮਿੱਠੀ) ਹੋਈ ਹੈ ।੨।

ਗੁਰੂ ਦੇ ਵਾਕ ਕਰਕੇ ਮੇਰਾ ਹੰਕਾਰ ਮਿਟ ਗਿਆ ਹੈ। ਗੁਰੂ ਦੀ ਮਿਹਰ ਨਾਲ ਮੇਰਾ ਤੇਜ ਪਰਤਾਪ (ਬਹੁਤ ਵੱਧ ਗਿਆ ਹੈ) ।੩।

ਗੁਰੂ ਦੇ ਬਚਨ ਕਰਕੇ ਹੀ ਮੇਰਾ ਭਰਮ (ਅਗਿਆਨਤਾ ਦਾ ਹਨੇਰਾ) ਦੂਰ ਹੋਇਆ ਹੈ, ਗੁਰੂ ਦੇ

ਬਚਨ ਕਰ ਕੇ ਹੀ (ਮੈਂ) ਸਭ (ਪਾਸੇ) ਬ੍ਰਹਮ ਨੂੰ ਵੇਖਿਆ ਹੈ ।੪।

**ਗੁਰ ਕੈ ਬਚਨਿ, ਕੀਨੋ ਰਾਜੁ ਜੋਗੁ ॥ ਗੁਰ ਕੈ ਸੰਗਿ, ਤਰਿਆ ਸਭੁ ਲੋਗੁ ॥ ੫ ॥ ਗੁਰ ਕੈ ਬਚਨਿ, ਮੇਰੇ ਕਾਰਜ ਸਿਧਿ ॥ ਗੁਰ ਕੈ ਬਚਨਿ, ਪਾਇਆ ਨਾਉ ਨਿਧਿ ॥ ੬ ॥ ਜਿਨਿ ਜਿਨਿ ਕੀਨੀ, ਮੇਰੇ ਗੁਰ ਕੀ ਆਸਾ ॥ ਤਿਸ ਕੀ ਕਟੀਐ, ਜਮ ਕੀ ਫਾਸਾ ॥ ੭ ॥ ਗੁਰ ਕੈ ਬਚਨਿ, ਜਾਗਿਆ ਮੇਰਾ ਕਰਮੁ ॥ ਨਾਨਕ, ਗੁਰੁ ਭੇਟਿਆ, ਪਾਰਬ੍ਰਹਮੁ ॥ ੮ ॥ ੮ ॥**

**ਪਦ ਅਰਥ** : ਸਿਧਿ=ਸਫਲ। ਕਰਮੁ=ਭਾਗ। ਭੇਟਿਆ=ਮਿਲਿਆ।

**ਅਰਥ** : ਗੁਰੂ ਦੇ ਬਚਨ ਕਰ ਕੇ ਹੀ (ਮੈਂ) ਰਾਜ ਜੋਗ (ਮਾਣਨਾ) ਕੀਤਾ ਹੈ। ਗੁਰੂ ਦੇ ਸੰਗ ਕਰਕੇ ਸਾਰਾ ਲੋਕ (ਸੰਸਾਰ ਤੋਂ) ਤਰ ਗਿਆ ਹੈ ।੫।

ਗੁਰੂ ਦੇ ਬਚਨ ਕਰ ਕੇ ਮੇਰੇ (ਸਾਰੇ) ਕਾਰਜ ਸਫਲ (ਪੂਰੇ) ਹੋ ਗਏ ਹਨ। ਗੁਰੂ ਦੇ ਬਚਨ ਕਰ ਕੇ (ਮੈਂ) ਨਾਮ ਰੂਪ ਨੌਂ ਨਿਧੀਆਂ ਵਾਲਾ (ਖ਼ਜ਼ਾਨਾ) ਪ੍ਰਾਪਤ ਕੀਤਾ ਹੈ ।੬।

(ਹੇ ਭਾਈ !) ਜਿਸ ਜਿਸ (ਮਨੁੱਖ) ਨੇ ਮੇਰੇ ਗੁਰੂ ਦੀ ਆਸਾ (ਧਾਰਨ) ਕੀਤੀ ਹੈ, (ਭਾਵ ਟੇਕ ਟਿਕਾਈ ਹੈ), ਉਸ ਦੀ ਜਮ ਦੀ ਫਾਹੀ ਕਟੀ ਗਈ ਹੈ ।੭।

ਗੁਰੂ ਦੇ ਬਚਨ ਕਰ ਕੇ ਮੇਰਾ ਭਾਗ ਜਾਗ ਪਿਆ (ਭਾਵ ਓਦੇ ਹੋ ਗਿਆ) ਹੈ। ਨਾਨਕ (ਗੁਰੂ ਅਰਜਨ ਦੇਵ ਜੀ ਫੁਰਮਾਉਂਦੇ ਹਨ ਕਿ ਹੁਣ ਮੈਨੂੰ) ਪਾਰਬ੍ਰਹਮ ਰੂਪ ਗੁਰੂ ਮਿਲ ਪਿਆ ਹੈ ।੮।੮।

## ਸਾਰੰਸ਼ ਅਤੇ ਸਿਧਾਂਤ

ਇਸ ਅਸ਼ਟਪਦੀ ਵਿਚ ਗੁਰੂ ਦੀ ਕਿਰਪਾ ਕਰ ਕੇ ਅਤੇ ਸ਼ਬਦ-ਕਲਾ ਨਾਲ ਜੋ ਜੀਵਨ ਵਿੱਚ ਪਰਿਵਰਤਨ ਹੋਇਆ ਹੈ, ਉਸ ਦਾ ਵਿਸਥਾਰ ਸਹਿਤ ਵਰਣਨ ਹੈ। ਸਭ ਪਾਸੇ ਬ੍ਰਹਮ-ਦਰਸ਼ਨ, ਰਾਜ-ਜੋਗ, ਕਾਰਜ-ਸਿਧੀ, ਆਸਾ ਦੀ ਪੂਰਨਤਾ ਦਾ ਸੰਕੇਤ ਇਹ ਸਭ ਗੁਰੂ ਦੇ ਬਚਨਾਂ ਦੀ ਬਰਕਤ ਹੈ। ਨਾਲ ਹੀ ਆਪਣੇ ਸਤਿਗੁਰੂ ਰਾਮਦਾਸ ਜੀ ਦੀ ਵਡਿਆਈ ਕੀਤੀ ਹੈ ਕਿ ਇਕ ਮੈਂ ਹੀ ਨਹੀਂ, ਜਿਸ ਜਿਸ ਨੇ ਵੀ ਮੇਰੇ ਗੁਰੂ ਉਤੇ ਆਸ ਓਟ ਰਖੀ ਹੈ ਉਸ ਦੀ ਜਮਾਂ ਵਾਲੀ ਫਾਹੀ ਕੱਟੀ ਗਈ ਹੈ ।

ਅੰਤ ਵਿੱਚ ਇਹ ਸਪਸ਼ਟ ਕੀਤਾ ਹੈ ਕਿ ਗੁਰੂ ਦੇ ਬਚਨ (ਅੰਮ੍ਰਿਤ ਵਾਕ) ਕਰਕੇ ਮੇਰਾ ਭਾਗ ਪ੍ਰਗਟ ਹੋਇਆ ਹੈ । ਅਸਲ ਵਿਚ ਗੁਰੂ ਦੇ ਅਮੋਲਕ ਬਚਨਾਂ ਵਿਚ ਇਤਨੀ ਸ਼ਕਤੀ ਹੈ ਕਿ ਉਹ ਕਚ ਤੋਂ ਕੰਚਨ ਬਣਾ ਦੇਂਦੇ ਹਨ ।

ਰਹਾਉ ਦੀ ਪੰਗਤੀ ਵਿਚ ਇਹ ਸਿਧਾਂਤ ਖੋਲ੍ਹਿਆ ਹੈ ਕਿ ਗੁਰੂ ਦੇ ਪਵਿਤਰ ਬਚਨਾਂ ਰਾਹੀਂ, ਜਗਿਆਸੂ ਨੂੰ ਨਾਮ ਦੀ ਪ੍ਰਾਪਤੀ ਹੁੰਦੀ ਹੈ ਤੇ ਸਚੀ ਦਰਗਾਹ ਵਿਚ ਥਾਉਂ ਮਿਲਦਾ ਹੈ ।

**ਗਉੜੀ ਮਹਲਾ ੫ ॥ ਤਿਸੁ ਗੁਰ ਕਉ, ਸਿਮਰਉ ਸਾਸਿ ਸਾਸਿ ॥ ਗੁਰੁ ਮੇਰੇ ਪ੍ਰਾਣ, ਸਤਿਗੁਰੁ ਮੇਰੀ ਰਾਸਿ ॥ ੧ ॥ ਰਹਾਉ ॥ ਗੁਰ ਕਾ ਦਰਸਨੁ, ਦੇਖਿ ਦੇਖਿ ਜੀਵਾ ॥ ਗੁਰ ਕੇ ਚਰਣ, ਧੋਇ ਧੋਇ ਪੀਵਾ ॥ ਗੁਰ ਕੀ ਰੇਣੁ, ਨਿਤ ਮਜਨੁ ਕਰਉ ॥ ਜਨਮ ਜਨਮ ਕੀ, ਹਉਮੈ ਮਲੁ ਹਰਉ ॥ ੨ ॥ ਤਿਸੁ ਗੁਰ ਕਉ, ਝੂਲਾਵਉ ਪਾਖਾ ॥ ਮਹਾ ਅਗਨਿ ਤੇ, ਹਾਥੁ ਦੇ ਰਾਖਾ ॥ ੩ ॥ ਤਿਸੁ ਗੁਰ ਕੈ ਗ੍ਰਿਹਿ, ਢੋਵਉ ਪਾਣੀ ॥ ਜਿਸੁ ਗੁਰ ਤੇ, ਅਕਲ ਗਤਿ ਜਾਣੀ ॥ ੪ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਸਿਮਰਉਂ, ਜੀਵਾਂ, ਪੀਵਾਂ, ਕਰਉਂ, ਝੂਲਾਵਉਂ, ਮਹਾਂ ਅਗਨਿ, ਢੋਵਉਂ।

**ਸਾਵਧਾਨ** : 'ਸਿਮਰਉ' ਦਾ ਉਚਾਰਨ 'ਸਿਮਰੋ' ਕਰਨਾ ਅਸ਼ੁੱਧ ਹੈ। ਇਥੇ ਉਤਮ ਪੁਰਖ ਦਾ ਲਖਾਇਕ ਹੈ ਅਤੇ ਬਿੰਦੀ ਸਹਿਤ 'ਸਿਮਰਉਂ' ਉਚਾਰਨ ਕਰਨਾ ਚਾਹੀਦਾ ਹੈ।

'ਅਕਲ' ਦਾ ਉਚਾਰਨ 'ਅ-ਕਲ' ਕਰਨਾ ਚਾਹੀਦਾ ਹੈ ਕਿਉਂਕਿ 'ਅਕਲਿ' ਸ਼ਬਦ ਬੁਧੀ ਦਾ ਲਖਾਇਕ ਹੈ, ਦੋਹਾਂ ਦੇ ਉਚਾਰਨ ਤੇ ਅਰਥ ਵਿਚ ਅੰਤਰ ਹੈ।

**ਪਦ ਅਰਥ** : ਸਿਮਰਉ=ਮੈਂ ਸਿਮਰਦਾ ਹਾਂ। ਰਾਸਿ=ਪੂੰਜੀ। ਹਰਉ=ਦੂਰ ਕਰਦਾ ਹਾਂ। ਪਾਖਾ=ਪੱਖਾ। ਮਹਾ ਅਗਨਿ=ਵਡੀ ਅੱਗ (ਮਾਇਆ)। ਢੋਵਉ=ਮੈਂ ਢੋਂਦਾ ਹਾਂ। ਅਕਲ ਗਤਿ=ਅਕਲ ਕਲਾ (ਬਣਾਵਟ ਤੋਂ ਰਹਿਤ ਕਰਤਾਰ) ਦੀ ਗਤੀ (ਅਵਸਥਾ)।

**ਅਰਥ** : (ਹੇ ਭਾਈ !) ਮੈਂ ਉਸ ਗੁਰੂ ਨੂੰ ਸੁਆਸ ਸੁਆਸ ਸਿਮਰਦਾ ਹਾਂ। ਗੁਰੂ (ਮਹਾਰਾਜ) ਮੇਰੇ ਪ੍ਰਾਣ ਹਨ (ਜੀਵਨ ਦਾ ਆਧਾਰ ਹਨ ਅਤੇ) ਸਤਿਗੁਰੂ ਮੇਰੀ (ਜੀਵਨ) ਪੂੰਜੀ ਹੈ ।੧।

(ਹੇ ਭਾਈ !) ਮੈਂ ਗੁਰੂ ਦਾ ਦਰਸ਼ਨ ਵੇਖ ਵੇਖ ਕੇ (ਜੀਉਂਦਾ) ਹਾਂ (ਅਤੇ) ਗੁਰੂ ਦੇ ਚਰਨ ਧੋ ਧੋ ਕੇ ਪੀਂਦਾ ਹਾਂ (ਭਾਵ ਮੈਂ ਗੁਰੂ ਦੇ ਸ਼ਬਦ ਰੂਪੀ ਜਲ ਵਿਚ ਟਿਕਿਆ ਹੋਇਆ ਅੰਮ੍ਰਿਤ-ਜਲ ਛਕਦਾ ਰਹਿੰਦਾ ਹਾਂ) ।੧।ਰਹਾਉ।

(ਜੋ) ਗੁਰੂ ਦੀ ਚਰਨ ਧੂੜੀ ਹੈ (ਮੈਂ ਉਸ ਵਿਚ) ਹਰ ਰੋਜ਼ ਇਸ਼ਨਾਨ ਕਰਦਾ ਹਾਂ, (ਉਸ ਧੂੜੀ ਨਾਲ) ਜਨਮਾਂ ਜਨਮਾਂ ਦੀ (ਲਗੀ ਹੋਈ) ਹਉਮੈ ਦੀ ਮੈਲ ਨੂੰ (ਮਨ ਤੋਂ) ਦੂਰ ਕਰਦਾ ਹਾਂ ।੨।

ਉਸ ਗੁਰੂ ਨੂੰ ਮੈਂ ਪਖਾ ਝਲਦਾ ਹਾਂ (ਜਿਸ ਗੁਰੂ ਨੇ ਮੈਨੂੰ) ਮਹਾਂ ਅਗਨੀ (ਭਾਵ ਜਠਰ ਅਤੇ ਮਾਇਆ ਰੂਪ ਅਗਨ ਤੋਂ) ਹਥ ਦੇ ਕੇ ਰਖਿਆ (ਬਚਾਇਆ) ਹੈ ।੩।

ਉਸ ਗੁਰੂ ਦੇ ਘਰ ਲਈ (ਮੈਂ) ਪਾਣੀ ਢੋਂਦਾ ਹਾਂ, ਜਿਸ ਗੁਰੂ ਪਾਸੋਂ ਬਣਾਵਟ-ਰਹਿਤ (ਪਰਮੇਸ਼ਰ ਦੀ ਅਵਸਥਾ) ਸਮਝੀ ਹੈ ।੪।

**ਤਿਸੁ ਗੁਰ ਕੈ ਗ੍ਰਿਹਿ, ਪੀਸਉ ਨੀਤ ॥ ਜਿਸੁ ਪਰਸਾਦਿ, ਵੈਰੀ ਸਭ ਮੀਤ ॥ ੫ ॥ ਜਿਨ ਗੁਰਿ, ਮੋਕਉ ਦੀਨਾ ਜੀਉ ॥ ਆਪੁਨਾ ਦਾਸਰਾ, ਆਪੇ ਮੁਲਿ ਲੀਉ ॥ ੬ ॥ ਆਪੇ ਲਾਇਓ, ਅਪਨਾ ਪਿਆਰੁ ॥ ਸਦਾ ਸਦਾ, ਤਿਸੁ ਗੁਰ ਕਉ ਕਰੀ ਨਮਸਕਾਰੁ ॥ ੭ ॥ ਕਲਿ ਕਲੇਸ, ਭੈ ਭ੍ਰਮ ਦੂਖ ਲਾਥਾ ॥ ਕਹੁ ਨਾਨਕ, ਮੇਰਾ ਗੁਰੁ ਸਮਰਾਥਾ ॥ ੮ ॥ ੯ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਪੀਸਉਂ, ਕਰੀਂ ।

**ਪਦ ਅਰਥ** : ਪੀਸਉ=ਪੀਂਹਦਾ ਹਾਂ। ਜੀਉ=ਜਿੰਦ, ਜੀਅ-ਦਾਨ। ਕਲਿ ਕਲੇਸ=ਕਲ ਜੁਗ ਦੇ ਦੁਖ, ਰਗੜੇ-ਝਗੜੇ। ਸਮਰਾਥਾ=ਸਮਰਥ, ਪੂਰਨ ਸ਼ਕਤੀਵਾਨ।

**ਅਰਥ** : ਉਸ ਗੁਰੂ ਦੇ ਘਰ ਵਿਚ (ਮੈਂ ਲੰਗਰ ਲਈ) ਹਰ ਰੋਜ਼ (ਚਕੀ) ਪੀਂਹਦਾ ਹਾਂ, ਜਿਸ (ਗੁਰੂ) ਦੀ ਕਿਰਪਾ ਨਾਲ ਸਾਰੇ ਵੈਰੀ (ਮੇਰੇ) ਮਿਤਰ (ਬਣ ਗਏ ਹਨ) ।੫।

ਜਿਸ ਗੁਰੂ ਨੇ (ਮੈਨੂੰ) ਜੀਅ ਦਾਨ ਦਿਤਾ ਹੈ (ਉਸ ਨੇ) ਆਪਣਾ ਦਾਸਰਾ ਆਪੇ ਹੀ ਮੁਲ ਲੈ ਲਿਆ ਹੈ ।੬।

(ਹੇ ਭਾਈ ! ਗੁਰੂ ਨੇ ਮੈਨੂੰ) ਆਪਣਾ ਪਿਆਰ ਆਪ ਹੀ ਲਾਇਆ ਹੈ, (ਮੈਂ) ਉਸ ਗੁਰੂ ਨੂੰ ਸਦਾ ਸਦਾ ਨਮਸਕਾਰ ਕਰਦਾ ਹਾਂ ।੭।

(ਹੇ ਭਾਈ ! ਗੁਰੂ ਦੀ ਕਿਰਪਾ ਨਾਲ ਮੇਰਾ ਹਰ ਪ੍ਰਕਾਰ ਦਾ) ਕਲ੍ਹ, ਕਲੇਸ਼, ਡਰ, ਭਰਮ, ਦੁੱਖ ਦੂਰ ਹੋ ਗਿਆ ਹੈ। ਨਾਨਕ ਆਖ ਕਿ ਮੇਰਾ ਗੁਰੂ ਵੱਡਾ ਸਮਰਥ (ਸ਼ਕਤੀਵਾਨ) ਹੈ ।੮।੯।

## ਅਰਥ ਭੇਦ ਅਤੇ ਨਿਰਣੈ

**ਤਿਸੁ ਗੁਰ ਕੈ ਗ੍ਰਿਹਿ ਢੋਵਉ ਪਾਣੀ ॥ ਜਿਸੁ ਗੁਰ ਤੇ ਅਕਲ ਗਤਿ ਜਾਣੀ ॥**

ਵੱਖ ਵੱਖ ਅਰਥ :

ਪਹਿਲੀ ਪੰਗਤੀ ਦੇ ਅਰਥਾਂ ਵਿਚ ਕਿਸੇ ਟੀਕਾਕਾਰ ਦਾ ਪਰਸਪਰ ਮਤਭੇਦ ਨਹੀਂ। ਦੂਜੀ ਪੰਗਤੀ ਦੇ ਅਰਥ ਇਉਂ ਕੀਤੇ ਜਾਂਦੇ ਹਨ :-

੧. ਜਿਸ ਗੁਰੂ ਪਾਸੋਂ (ਮੈਂ ਅਕਲ) ਕਲਪਣਾ ਤੋਂ ਰਹਿਤ (ਵਾਹਿਗੁਰੂ) ਦੀ (ਗਤਿ) ਪ੍ਰਾਪਤੀ ਜਾਣੀ ਹੈ। [ਪੰ. ਨਰੈਣ ਸਿੰਘ

੨. ਜਿਸ ਗੁਰੂ ਤੋਂ ਮੈਂ ਅਕਲ' ਦੀ ਗਤੀ ਨੂੰ ਜਾਣਿਆ ਹੈ । [ਸੰ. ਪੋ.

੩. ਕਲਾ (ਬਨਾਵਟ) ਰਹਿਤ ਵਾਹਿਗੁਰੂ ਦੀ ਗਤੀ । [ਸ਼ਬਦਾਰਥ

੪. (ਹੇ ਭਾਈ !) ਜਿਸ ਗੁਰੂ ਪਾਸੋਂ ਮੈਂ ਉਸ ਪਰਮਾਤਮਾ ਦੀ ਸੂਝ-ਬੂਝ ਹਾਸਲ ਕੀਤੀ ਹੈ।[ਦਰਪਣ

**ਨਿਰਣੈ** : 'ਅਕਲ' ਦਾ 'ਲ' ਮੁਕਤਾ ਹੋਣ ਕਾਰਨ 'ਕਰਤਾ ਪੁਰਖ ਦੀ ਗਤੀ' (ਅਵਸਥਾ) ਸਮਝੀ ਹੈ, ਇਹ ਅਰਥ ਠੀਕ ਬਣਦੇ ਹਨ। ਆਮ ਪ੍ਰੇਮੀ ਅਕਲ ਦੇ ਅਰਥ 'ਬੁੱਧੀ' ਹੀ ਸਮਝਦੇ ਹਨ ਅਤੇ 'ਮਤਿ' ਤੋਂ ਭਾਵ ਜੀਵਨ-ਗਤੀ ਸਮਝਦੇ ਹਨ। ਸੋ, 'ਅ-ਕਲ' ਦਾ ਉਚਾਰਨ ਵੀ 'ਅ-ਕਲ' ਕਰਨਾ ਹੀ ਠੀਕ ਹੈ, ਕਿਉਂਕਿ 'ਅਕਲਿ' ਸਰੂਪ 'ਬੁਧੀ' ਦਾ ਸੂਚਕ ਹੁੰਦਾ ਹੈ।

## ਸਾਰੰਸ਼ ਅਤੇ ਸਿਧਾਂਤ

ਇਸ ਅਸ਼ਟਪਦੀ ਵਿਚ ਸਤਿਗੁਰੂ ਜੀ ਦੇ ਉਪਕਾਰ ਅਤੇ ਮਹਿਮਾਂ ਦਾ ਵਰਣਨ ਹੈ। ਗੁਰੂ ਦਾ ਦਰਸ਼ਨ, ਗੁਰੂ ਦੀ ਸੇਵਾ, ਪੱਖਾ ਫੇਰਨਾ, ਪਾਣੀ ਢੋਣਾ ਤੇ ਚੱਕੀ ਪੀਹਣੀ ਕੇਵਲ ਦਿਲੀ ਚਾਉ ਦਾ ਪ੍ਰਗਟਾਵਾ ਹੀ ਨਹੀਂ, ਸਗੋਂ ਜੀਵਨ-ਅਧਾਰ ਦਾ ਇਕ ਅਤਿ ਸੁੰਦਰ ਆਤਮਿਕ ਦ੍ਰਿਸ਼ ਹੈ। ਸਭ ਕੁਝ ਕਰਦਿਆਂ ਆਪਣਾ ਆਪਾ ਨਾ ਜਣਾਉਣਾ, ਗੁਰੂ ਦੀ ਕਿਰਪਾ ਨੂੰ ਮੁਖ ਰਖ ਕੇ ਬਾਰ ਬਾਰ ਨਮਸਕਾਰ ਕਰਨੀ ਇਹ ਦਾਸਤ-ਭਾਵ ਦਾ ਇਕ ਵਿਸਮਾਦਿਕ ਚਿੰਨ੍ਹ ਹੈ।

ਸਿਧਾਂਤ ਇਹ ਹੈ ਕਿ ਗੁਰੂ ਸਾਹਿਬ ਸਰਬ ਕਲਾ ਸਮਰਥ ਹਨ ਜਿਨ੍ਹਾਂ ਦੀ ਕਿਰਪਾ ਨਾਲ ਸਾਰੇ ਕਲ-ਕਲੇਸ਼, ਭੈ-ਭਰਮ ਆਦਿ ਦੂਰ ਹੋ ਜਾਂਦੇ ਹਨ ਅਤੇ ਸ਼ਬਦ-ਗੁਰੂ ਵਿਚ ਸਮਾਈ ਹੋ ਜਾਂਦੀ ਹੈ।

**ਗਉੜੀ ਮਹਲਾ ੫ ॥ ਮਿਲੁ ਮੇਰੇ ਗੋਬਿੰਦ, ਅਪਨਾ ਨਾਮੁ ਦੇਹੁ ॥ ਨਾਮ ਬਿਨਾ, ਧ੍ਰਿਗੁ ਧ੍ਰਿਗੁ ਅਸਨੇਹੁ ॥ ੧ ॥ ਰਹਾਉ ॥ ਨਾਮ ਬਿਨਾ, ਜੋ ਪਹਿਰੈ ਖਾਇ ॥ ਜਿਉ, ਕੂਕਰ ਜੂਠਨ ਮਹਿ ਪਾਇ ॥ ੧ ॥ ਨਾਮ ਬਿਨਾ, ਜੇਤਾ ਬਿਉਹਾਰੁ ॥ ਜਿਉ, ਮਿਰਤਕ ਮਿਥਿਆ ਸੀਗਾਰੁ ॥ ੨ ॥ ਨਾਮੁ ਬਿਸਾਰਿ, ਕਰੇ ਰਸ ਭੋਗ ॥ ਸੁਖੁ ਸੁਪਨੈ ਨਹੀ, ਤਨ ਮਹਿ ਰੋਗ ॥ ੩ ॥ ਨਾਮੁ ਤਿਆਗਿ, ਕਰੇ ਅਨ ਕਾਜ ॥ ਬਿਨਸਿ ਜਾਇ, ਝੂਠੇ ਸਭਿ ਪਾਜ ॥ ੪ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਜਿਉਂ, ਮਹਿਂ, ਸੀਂਗਾਰੁ, ਨਹੀਂ, ਜਾਇਂ।

**ਨੋਟ** : ੧. 'ਜੂਠਨ ਮਹਿ ਪਾਇ' ਨੂੰ 'ਜੂਠਨ ਮੁਹਿ ਪਾਇ' ਪੜ੍ਹਨਾ (ਉਸੇ ਤਰ੍ਹਾਂ) ਅਸ਼ੁੱਧ ਹੈ ਜਿਵੇਂ ਸਰੂਪ 'ਜਾਇ' ਨੂੰ 'ਜਾਇਂ' ਪੜ੍ਹਨਾ ਅਸ਼ੁੱਧ ਹੈ। ਸੋ, ਜਿਵੇਂ ਸਰੂਪ ਅੰਕਿਤ ਹੈ, ਤਿਵੇਂ ਹੀ ਉਚਾਰਨਾ ਠੀਕ ਹੈ। ੨. 'ਪਹਿਰੈ ਖਾਇ' ਨੂੰ 'ਪਹਿਰੈਂ ਖਾਇਂ' ਪੜ੍ਹਨਾ ਅਸ਼ੁੱਧ ਹੈ।

**ਫੁਟਕਲ** : 'ਦੇਹੁ' ਅਤੇ 'ਅਸਨੇਹੁ' ਨੂੰ 'ਦੇਹੋ, ਅਸਨੇਹੋ' ਪੜ੍ਹਨਾ ਠੀਕ ਨਹੀਂ ਹੈ। 'ਦੇਹੁ' ਇਥੇ ਕਿਰਿਆ ਰੂਪ ਵਿਚ ਹੈ ਅਤੇ 'ਅਸਨੇਹੁ' ਦਾ ਔਂਕੜ ਪੁਲਿੰਗ ਨਾਵ ਦਾ ਸੂਚਕ ਹੈ।

**ਪਦ ਅਰਥ** : ਅਸਨੇਹੁ=ਪਿਆਰ, ਪ੍ਰੇਮ। ਪਹਿਰੈ=ਪਹਿਨਦਾ ਹੈ। ਖਾਇ=ਖਾਂਦਾ ਹੈ। ਜੂਠਨ ਮਹਿ=ਜੂਠ ਵਿੱਚ। ਮਿਥਿਆ=ਝੂਠਾ। ਅਨ ਕਾਜ=ਹੋਰ ਕੰਮ। ਪਾਜ=ਵਿਖਾਵੇ।

**ਅਰਥ** : ਹੇ ਮੇਰੇ ਗੋਬਿੰਦ ! (ਮੈਨੂੰ) ਮਿਲ (ਅਤੇ) ਆਪਣਾ ਨਾਮ ਦੇ (ਕਿਉਂਕਿ) ਤੇਰੇ ਨਾਮ ਤੋਂ ਬਿਨਾਂ (ਹੋਰ ਦੁਨਿਆਵੀ) ਪਿਆਰ ਫਿਟਕਾਰ ਜੋਗ ਹੈ ।੧।ਰਹਾਉ।

(ਹੇ ਭਾਈ ! ਗੋਬਿੰਦ ਦੇ) ਨਾਮ (ਸਿਮਰਨ) ਤੋਂ ਬਿਨਾਂ (ਮਨੁੱਖ) ਜੋ ਕੁਝ ਖਾਂਦਾ (ਅਤੇ ਕਪੜੇ) ਪਹਿਨਦਾ ਹੈ। (ਉਹ ਇਸ ਤਰ੍ਹਾਂ ਹੈ) ਜਿਵੇਂ (ਕੋਈ) ਕੁੱਤਾ ਜੂਠ ਵਿੱਚ (ਆਪਣਾ ਮੂੰਹ) ਪਾਉਂਦਾ ਹੈ ।੧।

(ਹੇ ਭਾਈ ! ਪ੍ਰਭੂ) ਦੇ ਨਾਮ (ਸਿਮਰਨ) ਤੋਂ ਬਿਨਾਂ ਜਿਤਨਾ ਕਾਰ-ਵਿਹਾਰ ਹੈ (ਉਹ ਇਸ ਤਰ੍ਹਾਂ ਹੈ) ਜਿਸ ਤਰ੍ਹਾਂ ਮੁਰਦੇ ਉਤੇ ਝੂਠਾ ਸ਼ੀਂਗਾਰ (ਕੀਤਾ ਜਾਂਦਾ ਹੈ) ।੨।

(ਜੋ ਮਨੁੱਖ) ਨਾਮ ਨੂੰ ਵਿਸਾਰ ਕੇ (ਦੁਨਿਆਵੀ ਪਦਾਰਥਾਂ ਦੇ) ਰਸਾਂ ਨੂੰ ਭੋਗਦਾ ਹੈ, (ਉਸ ਨੂੰ ਆਤਮਿਕ) ਸੁਖ ਸੁਪਨੇ ਵਿਚ ਵੀ ਨਹੀਂ ਮਿਲਦਾ (ਸਗੋਂ ਉਸ ਦੇ) ਸਰੀਰ ਵਿਚ (ਸਦਾ) ਬੀਮਾਰੀ (ਦਾ ਡੇਰਾ ਰਹਿੰਦਾ ਹੈ) ।੩।

(ਜਿਹੜਾ ਮਨੁੱਖ) ਨਾਮ ਨੂੰ ਛੱਡ ਕੇ ਹੋਰ (ਫਜ਼ੂਲ) ਕੰਮ ਕਾਜ ਕਰਦਾ ਹੈ, (ਹੇ ਭਾਈ ! ਉਸ ਦੇ ਇਹ) ਸਾਰੇ ਝੂਠੇ ਵਿਖਾਵੇ ਨਾਸ਼ਵੰਤ ਹਨ ।੪।

**ਨਾਮ ਸੰਗਿ, ਮਨਿ ਪ੍ਰੀਤਿ ਨ ਲਾਵੈ ॥ ਕੋਟਿ ਕਰਮ ਕਰਤੋ, ਨਰਕਿ ਜਾਵੈ ॥ ੫ ॥ ਹਰਿ ਕਾ ਨਾਮੁ, ਜਿਨਿ ਮਨਿ ਨ ਆਰਾਧਾ ॥ ਚੋਰ ਕੀ ਨਿਆਈ, ਜਮਪੁਰਿ ਬਾਧਾ ॥ ੬ ॥ ਲਾਖ ਅਡੰਬਰ, ਬਹੁਤੁ ਬਿਸਥਾਰਾ ॥ ਨਾਮ ਬਿਨਾ, ਝੂਠੇ ਪਾਸਾਰਾ ॥ ੭ ॥ ਹਰਿ ਕਾ ਨਾਮੁ, ਸੋਈ ਜਨੁ ਲੇਇ ॥ ਕਰਿ ਕਿਰਪਾ, ਨਾਨਕ ਜਿਸੁ ਦੇਇ ॥ ੮ ॥ ੧੦ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਨਿਆਈਂ ।

**ਪਦ ਅਰਥ** : ਮਨਿ=ਮਨ ਵਿੱਚ। ਅਡੰਬਰ=ਠਾਠ-ਬਾਠ। ਬਿਸਥਾਰਾ=ਫੈਲਾਉ।

**ਅਰਥ** : (ਹੇ ਭਾਈ ! ਜਿਹੜਾ ਮਨੁੱਖ ਆਪਣੇ) ਮਨ ਵਿਚ (ਪ੍ਰਭੂ ਦੇ) ਨਾਮ ਨਾਲ ਪ੍ਰੀਤੀ ਨਹੀਂ ਲਾਉਂਦਾ, (ਉਹ ਵਿਖਾਵੇ ਦੇ) ਕਰੋੜਾਂ ਕਰਮ ਕਰਦਾ ਹੋਇਆ (ਵੀ ਅੰਤ) ਨਰਕ ਵਿਚ ਹੀ ਪਾਇਆ ਜਾਂਦਾ ਹੈ ।੫।

ਜਿਸ (ਮਨੁੱਖ) ਨੇ ਹਰੀ ਦਾ ਨਾਮ ਮਨ ਕਰ ਕੇ (ਭਾਵ ਦਿਲੋਂ) ਨਹੀਂ ਸਿਮਰਿਆ, (ਉਹ) ਚੋਰ ਵਾਂਗ ਜਮ ਦੀ ਪੁਰੀ ਵਿਚ ਬੱਧਾ ਹੋਇਆ (ਜਾਂਦਾ ਹੈ) ।੬।

(ਹੇ ਭਾਈ !) ਲੱਖਾਂ ਠਾਠ-ਬਾਠ (ਅਤੇ ਲੋਕ ਵਿਖਾਵੇ ਦਾ) ਬਹੁਤਾ ਖਿਲਾਰਾ (ਹੋਵੇ, ਸਚ ਜਾਣੋ ! ਹਰੀ ਦੇ) ਨਾਮ ਤੋਂ ਬਿਨਾਂ ਸਭ ਕੂੜਾ ਖਿਲਾਰਾ ਹੈ ।੭।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਹਰੀ ਦਾ ਨਾਮ ਉਹੀ ਸੇਵਕ ਸਿਮਰਦਾ ਹੈ, ਜਿਸ ਨੂੰ

(ਪ੍ਰਭੂ ਆਪ) ਕਿਰਪਾ ਕਰਕੇ ਦੇਂਦਾ ਹੈ ।੮।੧੦।

## ਸਾਰੰਸ਼ ਅਤੇ ਸਿਧਾਂਤ

ਨਾਮ ਵਿਸਾਰ ਕੇ ਖਾਣਾ, ਪੀਣਾ, ਪਹਿਨਣਾ ਅਤੇ ਵਿਹਾਰ ਆਦਿ ਕਰਨਾ ਸਭ ਵਿਅਰਥ ਹੈ। ਮਾਇਕ ਪਦਾਰਥਾਂ ਦੇ ਭੋਗ ਜੋ ਸੁਖਦਾਈ ਪ੍ਰਤੀਤ ਹੁੰਦੇ ਹਨ, ਸਭ ਰੋਗ ਰੂਪ ਹੀ ਹੁੰਦੇ ਹਨ। ਮਨੁੱਖ ਦੀ ਜਦੋਂ ਤੱਕ ਨਾਮ ਵਿਚ ਪ੍ਰੀਤਿ ਨਹੀਂ ਲਗਦੀ, ਸਿਮਰਨ ਨਹੀਂ ਕਰਦਾ, ਭਾਵੇਂ ਇਹ ਕ੍ਰੋੜਾਂ ਕਰਮ ਕਾਂਡ ਪਿਆ ਕਰੇ, ਨਰਕਾਂ ਦਾ ਭਾਗੀ ਬਣਦਾ ਹੈ ।

ਅੰਤ ਵਿੱਚ ਇਹ ਦਸਿਆ ਹੈ ਕਿ ਪਰਮਾਤਮਾ ਦਾ ਨਾਮ ਹਰ ਕੋਈ ਨਹੀਂ ਲੈ ਸਕਦਾ, ਜਿਸ ਉਤੇ ਉਸ ਪ੍ਰਭੂ ਦੀ ਕਿਰਪਾ ਹੁੰਦੀ ਹੈ, ਉਸੇ ਨੂੰ ਨਾਮ ਪ੍ਰਾਪਤ ਹੁੰਦਾ ਹੈ। ਬਖ਼ਸ਼ਿਸ਼ ਵੀ ਆਪਣੇ ਆਪ ਨਹੀਂ ਹੁੰਦੀ, ਭਿਖਾਰੀ ਦੇ ਰੂਪ ਵਿੱਚ ਜੋਦੜੀ ਕਰਨੀ ਪੈਂਦੀ ਹੈ। ਜਿਵੇਂ ਬੱਚਾ ਰੋਵੇ ਤਾਂ ਮਾਂ ਦੁੱਧ ਦੇਂਦੀ ਹੈ। ਇਸੇ ਤਰ੍ਹਾਂ, ਜੀਵ ਪ੍ਰਭੂ ਪਾਸੋਂ ਇਉਂ ਨਾਮ ਦੀ ਮੰਗ ਕਰੇ :-

**ਮਿਲੁ ਮੇਰੇ ਗੋਬਿੰਦ, ਅਪਨਾ ਨਾਮੁ ਦੇਹੁ॥ ਨਾਮ ਬਿਨਾ ਧ੍ਰਿਗੁ ਧ੍ਰਿਗੁ ਅਸਨੇਹੁ॥**

ਨਾਮ ਵਿਹੂਣੇ ਮਨੁੱਖ ਦਾ ਜੀਵਨ ਫਿਟਕਾਰ ਜੋਗ ਹੁੰਦਾ ਹੈ। ਗੁਰਵਾਕ ਹਨ :-

੧. **ਜਿਸੁ ਨਾਮੁ ਰਿਦੈ ਸੋ ਸੀਤਲੁ ਹੂਆ ॥**
**ਨਾਮ ਬਿਨਾ ਧ੍ਰਿਗੁ ਜੀਵਣੁ ਮੂਆ ॥** [ਪੰਨਾ ੧੧੫੫

੨. **ਸੁਖ ਸਮੂਹਾ ਭੋਗ ਭੂਮਿ ਸਬਾਈ ਕੋ ਧਣੀ ॥**
**ਨਾਨਕ, ਹਭੋ ਰੋਗੁ, ਮਿਰਤਕ ਨਾਮ ਵਿਹੂਣਿਆ ॥** [ਪੰਨਾ ੧੧੦੧

ਸਿਧਾਂਤ ਇਹ ਹੈ ਕਿ ਨਾਮ ਤੋਂ ਬਿਨਾਂ ਜਿਤਨਾ ਪਿਆਰ ਕਰਨਾ ਹੈ, ਉਹ ''ਧ੍ਰਿਗੰਤ ਜਨਮ ਭ੍ਰਸਟਣਹ'' ਦਾ ਪ੍ਰਤੀਕ ਹੈ। ਜੇ ਕੋਈ ਰਾਜਾ ਬਣ ਕੇ ਸਾਰੇ ਸੁਖ ਭੋਗਣ ਵਾਲਾ ਬਣ ਜਾਵੇ ਤਾਂ ਵੀ ਇਉਂ ਜਾਣੋ ਕਿ ਨਾਮ ਤੋਂ ਬਿਨਾ ਉਸ ਪਾਸ ਸਭ ਰੋਗ ਹੀ ਹਨ । ਉਹ ਆਪ ਮੁਰਦੇ ਦੀ ਨਿਆਈਂ ਹੈ।

**ਗਉੜੀ ਮਹਲਾ ੫ ॥ ਆਦਿ ਮਧਿ, ਜੋ ਅੰਤਿ ਨਿਬਾਹੈ ॥ ਸੋ ਸਾਜਨੁ, ਮੇਰਾ ਮਨੁ ਚਾਹੈ ॥ ੧ ॥ ਹਰਿ ਕੀ ਪ੍ਰੀਤਿ ਸਦਾ ਸੰਗਿ ਚਾਲੈ ॥ ਦਇਆਲ ਪੁਰਖ ਪੂਰਨ ਪ੍ਰਤਿਪਾਲੈ ॥ ੧ ॥ ਰਹਾਉ ॥ ਬਿਨਸਤ ਨਾਹੀ, ਛੋਡਿ ਨ ਜਾਇ ॥ ਜਹ ਪੇਖਾ, ਤਹ ਰਹਿਆ ਸਮਾਇ ॥ ੨ ॥ ਸੁੰਦਰ ਸੁਘੜ ਚਤੁਰੁ ਜੀਅ ਦਾਤਾ ॥ ਭਾਈ ਪੂਤੁ ਪਿਤਾ ਪ੍ਰਭੁ ਮਾਤਾ ॥ ੩ ॥ ਜੀਵਨ ਪ੍ਰਾਨ ਅਧਾਰ, ਮੇਰੀ ਰਾਸਿ ॥ ਪ੍ਰੀਤਿ ਲਾਈ, ਕਰਿ ਰਿਦੈ ਨਿਵਾਸਿ ॥ ੪ ॥**

## ਉਚਾਰਨ ਸੇਧ

**ਬਿੰਦੀ ਸਹਿਤ :** ਜਹਂ, ਪੇਖਾਂ, ਤਹਂ ।

**ਨੋਟ** : ੧. 'ਨਵਤਨੁ' ਜੁੜਦ ਪਦ ਹੈ, ਇਸ ਦਾ ਉਚਾਰਨ ਪਦ ਛੇਦ ਕਰ ਕੇ 'ਨਵ ਤਨੁ' ਕਰਨਾ ਅਸ਼ੁੱਧ ਹੈ। ੨. ਇਸੇ ਤਰ੍ਹਾਂ 'ਸਰਬਸੁ' ਨੂੰ 'ਸਰਬ ਸੁ' ਪੜ੍ਹਨਾ ਅਸ਼ੁੱਧ ਹੈ।

**ਪਦ ਅਰਥ** : ਪੇਖਾ=ਵੇਖਦਾ ਹਾਂ। ਸੁਘੜੁ=ਗੁਣਾਂ ਵਿਚ ਨਿਪੁੰਨ। ਚਤੁਰੁ=ਸਿਆਣਾ।

**ਅਰਥ** : ਜਿਹੜਾ (ਜੀਵਨ ਦੇ) ਆਰੰਭ (ਭਾਵ ਬਾਲ ਅਵਸਥਾ) ਵਿਚ ਮਧ (ਜੁਆਨੀ) ਵਿਚ (ਅਤੇ) ਅੰਤਿ (ਬੁਢੇਪੇ ਤਕ ਭਾਵ ਮਰਨ ਸਮੇਂ ਤਕ ਮਿਤਰਤਾ-ਭਰੀ ਪ੍ਰੀਤਿ) ਨਿਬਾਹੁੰਦਾ ਹੈ, ਉਹ (ਅਸਲੀ) ਸਜਣ ਹੈ, (ਉਸ ਨੂੰ ਮਿਲਣ ਲਈ ਹਰ ਵੇਲੇ) ਮੇਰਾ ਮਨ ਲੋਚਦਾ ਰਹਿੰਦਾ ਹੈ ।੧।

(ਹੇ ਭਾਈ !) ਹਰੀ ਦੀ (ਅਜਿਹੀ) ਪ੍ਰੀਤਿ ਹੈ (ਜੋ) ਸਦਾ ਹੀ (ਜੀਵ ਦੇ) ਨਾਲ ਚਲਦੀ ਹੈ (ਕਿਉਂਕਿ ਉਹ) ਦਿਆਲੂ ਅਤੇ ਪੂਰਨ ਪੁਰਖ ਹੈ (ਜੋ ਜੀਵਨ-ਭਰ ਸਭ ਸੰਸਾਰ ਦੇ ਸਭ ਜੀਆਂ ਨੂੰ) ਪਾਲਦਾ ਹੈ ।੧।ਰਹਾਉ।

(ਉਹ ਗੁਰ-ਪਰਮੇਸ਼ਰ ਸਜਣ) ਨਾਸ਼ ਨਹੀਂ ਹੁੰਦਾ (ਅਤੇ) ਨਾ ਹੀ (ਕਦੇ ਕਲਾ) ਛਡ ਕੇ (ਕਿਧਰੇ) ਜਾਂਦਾ ਹੈ। ਜਿਥੇ ਵੀ (ਮੈਂ) ਵੇਖਦਾ ਹਾਂ ਉਥੇ ਹੀ ਸਮਾਅ ਰਿਹਾ ਹੈ (ਭਾਵ ਸਰਬ-ਵਿਆਪਕ ਹੈ)।੨।

(ਹੇ ਭਾਈ !) ਉਹ ਸਜਣ ਸੁੰਦਰ, ਸਿਆਣਾ, ਨਿਪੁੰਨ (ਅਤੇ) ਸਾਰੇ ਜੀਆਂ ਦਾ ਦਾਤਾ ਹੈ। ਉਹ (ਸਜਣ) ਪ੍ਰਭੂ, ਭਾਈ, ਪੁਤਰ, ਪਿਤਾ, ਮਾਤਾ (ਸਭ ਸਾਕ) ਹੈ ।੩।

ਉਹ ਸਜਣ ਮੇਰਾ ਜੀਵਨ ਹੈ (ਮੇਰੇ) ਪ੍ਰਾਨਾਂ ਦਾ ਆਸਰਾ ਹੈ, ਮੇਰੀ (ਜੀਵਨ) ਪੂੰਜੀ ਹੈ। (ਮੈਂ ਉਸ ਨੂੰ ਆਪਣੇ) ਹਿਰਦੇ ਵਿਚ ਵਸਾ ਕੇ (ਉਸ ਨਾਲ ਪੱਕੀ) ਪ੍ਰੀਤਿ ਲਾਈ ਹੋਈ ਹੈ ।੪।

**ਮਾਇਆ ਸਿਲਕ ਕਾਟੀ, ਗੋਪਾਲਿ ॥ ਕਰਿ ਅਪੁਨਾ ਲੀਨੋ, ਨਦਰਿ ਨਿਹਾਲਿ ॥ ੫ ॥ ਸਿਮਰਿ ਸਿਮਰਿ, ਕਾਟੇ ਸਭਿ ਰੋਗ ॥ ਚਰਣ ਧਿਆਨ, ਸਰਬ ਸੁਖ ਭੋਗ ॥ ੬ ॥ ਪੂਰਨ ਪੁਰਖੁ, ਨਵਤਨੁ, ਨਿਤ ਬਾਲਾ ॥ ਹਰਿ, ਅੰਤਰਿ ਬਾਹਰਿ ਸੰਗਿ ਰਖਵਾਲਾ ॥ ੭ ॥ ਕਹੁ ਨਾਨਕ, ਹਰਿ ਹਰਿ ਪਦੁ ਚੀਨ ॥ ਸਰਬਸੁ ਨਾਮੁ, ਭਗਤ ਕਉ ਦੀਨ ॥ ੮ ॥ ੧੧ ॥**

**ਪਦ ਅਰਥ** : ਮਾਇਆ ਸਿਲਕ=ਮਾਇਆ ਦੀ ਰਸੀ, ਫਾਹੀ। ਚੀਨ=ਪਛਾਣਿਆ। ਨਵਤਨੁ=ਨਵਾਂ। ਬਾਲਾ=ਜੁਆਨ। ਸਰਬਸੁ=ਸਭ ਕੁਝ, ਸਾਰਾ ਧਨ ਪਦਾਰਥ ।

**ਅਰਥ** : (ਹੇ ਭਾਈ !) ਪ੍ਰਿਥਵੀ ਦੇ ਪਾਲਕ (ਪ੍ਰਭੂ ਸਜਣ) ਨੇ ਮੇਰੇ ਅੰਦਰੋਂ ਮਾਇਆ ਮੋਹ ਦੀ ਫਾਹੀ ਕਟ ਦਿਤੀ ਹੈ, ਮਿਹਰ ਦੀ ਦ੍ਰਿਸ਼ਟੀ ਨਾਲ ਵੇਖ ਕੇ (ਉਸ ਨੇ ਮੈਨੂੰ) ਆਪਣਾ ਬਣਾ ਲਿਆ ਹੈ ।੫।

(ਉਸ ਸਜਣ ਨੂੰ) ਸਿਮਰਦੇ ਸਿਮਰਦੇ (ਮੇਰੇ) ਸਾਰੇ ਰੋਗ ਕਟੇ ਗਏ ਹਨ (ਅਤੇ ਉਸ ਦੇ) ਚਰਨਾਂ ਦਾ ਧਿਆਨ (ਮੇਰੇ ਲਈ) ਸਾਰੇ ਸੁੱਖਾਂ ਦੇ ਭੋਗ ਹਨ ।੬।

(ਉਹ) ਪੂਰਨ ਪੁਰਖ ਨਿਤ ਨਵਾਂ (ਭਾਵ ਸਦਾ) ਜੁਆਨ ਹੈ, (ਉਹ) ਹਰੀ ਅੰਦਰ ਤੇ ਬਾਹਰ

(ਹਰ ਸਮੇਂ ਮੇਰੇ) ਨਾਲ ਹੈ (ਅਤੇ ਮੇਰੀ) ਰਖਿਆ ਕਰਨ ਵਾਲਾ ਹੈ ।੭।

ਨਾਨਕ ! (ਤੂੰ) ਆਖ ਕਿ (ਮੈਂ) ਹਰੀ ਪਦ ਨੂੰ ਪਛਾਣ ਲਿਆ ਹੈ (ਕਿਉਂਕਿ ਉਸ ਪ੍ਰਭੂ ਨੇ ਆਪਣੇ) ਭਗਤ ਨੂੰ ਸਭ ਕੁਝ (ਧਨ ਪਦਾਰਥ) ਨਾਮ (ਆਦਿ) ਬਖ਼ਸ਼ਿਸ਼ ਕਰ ਦਿਤਾ ਹੈ ।੮।੧੧।

## ਸਾਰੰਸ਼ ਅਤੇ ਸਿਧਾਂਤ

ਹਰੇਕ ਮਨੁੱਖੀ ਮਨ ਵਿਚ ਕੋਈ ਨਾ ਕੋਈ ਵਿਸ਼ੇਸ਼ ਚਾਹਨਾ ਹੁੰਦੀ ਹੈ, ਜਿਸ ਦੀ ਪੂਰਤੀ ਲਈ ਉਹ ਸਦਾ ਉਦਮਸ਼ੀਲ ਰਹਿੰਦਾ ਹੈ। ਇਸ ਅਸ਼ਟਪਦੀ ਵਿਚ ਗੁਰਦੇਵ ਉਸ ਸਜਣ ਦੀ ਪ੍ਰਾਪਤੀ ਲਈ ਤਰਲਾ ਲੈ ਰਹੇ ਹਨ ਜੋ ਆਦਿ ਮਧ ਤੇ ਅੰਤ ਭਾਵ ਜੀਵਨ ਦੀ ਹਰ ਲੋੜ ਸਮੇਂ ਜੀਵ ਦੀ ਪੂਰਨ ਸਹਾਇਤਾ ਕਰਦਾ ਹੈ। ਉਹ ਸਜਣ ਭਾਈ, ਪੂਤ, ਪਿਤਾ ਤੇ ਮਾਤਾ ਵਾਂਗ ਪਿਆਰ ਕਰਦਾ ਹੈ ਅਤੇ ਪ੍ਰਾਨ ਅਧਾਰ ਹੈ। ਉਸ ਦੀ ਕਿਰਪਾ ਦ੍ਰਿਸ਼ਟੀ ਨਾਲ ਮਾਇਆ ਦੇ ਬੰਧਨ ਕਟੇ ਜਾਂਦੇ ਹਨ। ਉਹ ਪ੍ਰਭੂ ਨਾ ਬਾਲਾ ਹੈ, ਨਾ ਬੱਚਾ ਹੈ, ਉਹ ਸਦਾ ਨਵਤਨ ਪੁਰਖੁ ਹੈ। ਉਹ ਪ੍ਰਭੂ ਸੁਖਦਾਤਾ ਹੈ ਕਿ ਆਪਣੇ ਭਗਤ ਨੂੰ 'ਸਰਬਸੁ ਨਾਮੁ' ਰੂਪ ਬਖ਼ਸ਼ਿਸ਼ ਕਰ ਦਿੰਦਾ ਹੈ।

ਸਿਧਾਂਤ ਇਹ ਹੈ ਕਿ ਆਦਿ ਮਧਿ ਤੇ ਅੰਤ ਇਕ ਪਰਮੇਸ਼ਰ ਹੀ ਪਰੀ ਪੂਰਨ ਹੈ ਜੋ ਸਭ ਦੀ ਪਾਲਣਾ ਤੇ ਰਖਿਆ ਕਰਦਾ ਹੈ।

## ਰਾਗੁ ਗਉੜੀ ਮਾਝ ਮਹਲਾ ੫

**ੴ ਸਤਿਗੁਰ ਪ੍ਰਸਾਦਿ ॥ ਖੋਜਤ ਫਿਰੇ ਅਸੰਖ, ਅੰਤੁ ਨ ਪਾਰੀਆ ॥ ਸੇਈ ਹੋਏ ਭਗਤ, ਜਿਨਾ ਕਿਰਪਾਰੀਆ ॥ ੧ ॥ ਹਉ ਵਾਰੀਆ, ਹਰਿ ਵਾਰੀਆ ॥ ੧ ॥ ਰਹਾਉ ॥ ਸੁਣਿ ਸੁਣਿ ਪੰਥੁ ਡਰਾਉ, ਬਹੁਤੁ ਭੈਹਾਰੀਆ ॥ ਮੈ ਤਕੀ ਓਟ ਸੰਤਾਹ, ਲੇਹੁ ਉਬਾਰੀਆ ॥ ੨ ॥ ਮੋਹਨ ਲਾਲ ਅਨੂਪ, ਸਰਬ ਸਾਧਾਰੀਆ ॥ ਗੁਰ ਨਿਵਿ ਨਿਵਿ ਲਾਗਉ ਪਾਇ, ਦੇਹੁ ਦਿਖਾਰੀਆ ॥ ੩ ॥ ਮੈ ਕੀਏ ਮਿਤ੍ਰ ਅਨੇਕ, ਇਕਸੁ ਬਲਿਹਾਰੀਆ ॥ ਸਭ ਗੁਣ ਕਿਸ ਹੀ ਨਾਹਿ, ਹਰਿ ਪੂਰ ਭੰਡਾਰੀਆ ॥ ੪ ॥**

## ਉਚਾਰਨ ਸੇਧ

**ਬਿੰਦੀ ਸਹਿਤ :** ਹਉਂ, ਸੰਤਾਂਹ, ਲਾਗਉਂ, ਪਾਇੰ, ਨਾਹਿੰ।

**ਬਿੰਦੀ ਰਹਿਤ :** ਡਰਾਉ। **ਫੁਟਕਲ :** 'ਭੈਹਾਰੀਆ' ਜੁੜਤ ਪਦ ਹੈ, ਇਸ ਨੂੰ 'ਭੈ ਹਾਰੀਆ' ਪਦ-ਛੇਦ ਕਰਨਾ ਠੀਕ ਨਹੀਂ ਹੈ।

**ਪਦ ਅਰਥ :** ਖੋਜਤ ਫਿਰੇ ਅਸੰਖ=ਅਣਗਿਣਤ (ਲੋਕ) ਲਭਦੇ ਫਿਰੇ। ਨ ਪਾਰੀਆ=ਨਹੀਂ

ਪਾਇਆ। ਕਿਰਪਾਰੀਆ=ਕਿਰਪਾ ਹੋਈ। ਵਾਰੀਆ=ਵਾਰਨੇ (ਬਲਿਹਾਰੇ) ਹਾਂ। ਪੰਥੁ=ਮਾਰਗ, ਰਸਤਾ। ਭੈਹਾਰੀਆ=ਭੈ ਵਾਲੀ, ਭੈ-ਭੀਤ ਹੋਈ ਹਾਂ। ਤਕੀ=ਵੇਖੀ। ਸੰਤਾਹ=ਸੰਤਾਂ ਦੀ। ਲੇਹੁ ਉਬਾਰੀਆ=ਬਚਾਅ ਲਵੋ। ਸਰਬ ਸਾਧਾਰੀਆ=ਹੇ ਸਭ ਦੇ ਆਸਰੇ। ਪਾਇ=ਪੈਰਾਂ (ਚਰਨਾਂ ਤੇ)। ਦੇਹੁ ਦਿਖਾਰੀਆ=ਵਿਖਾ ਦਿਉ। ਕਿਸਹੀ ਨਾਹਿ=ਕਿਸੇ (ਹੋਰ) ਵਿੱਚ ਨਹੀਂ ਹਨ।

**ਅਰਥ** : ਅਨਗਿਣਤ (ਲੋਕ ਪ੍ਰਭੂ ਨੂੰ) ਲਭਦੇ ਫਿਰੇ (ਪਰ ਉਸ ਦਾ) ਅੰਤ (ਕਿਸੇ ਨੇ) ਨਹੀਂ ਪਾਇਆ। ਓਹੀ (ਜਗਿਆਸੂ ਪ੍ਰਭੂ ਦੇ) ਭਗਤ ਹੋਏ ਹਨ ਜਿਨ੍ਹਾਂ ਉਤੇ (ਪ੍ਰਭੂ ਦੀ) ਕਿਰਪਾ ਹੋਈ ਹੈ ।੧।

ਹੇ ਹਰੀ ! ਮੈਂ (ਤੈਥੋਂ) ਵਾਰਨੇ (ਬਲਿਹਾਰੇ) ਹਾਂ ।੧।ਰਹਾਉ।

(ਮੈਂ) ਡਰਾਉਣਾ ਰਸਤਾ ਸੁਣ ਸੁਣ ਕੇ ਬਹੁਤ ਭੈ-ਭੀਤ ਹੋਈ ਹਾਂ। (ਇਸ ਲਈ) ਮੈਂ ਸੰਤਾਂ ਭਾਵ (ਗੁਰੂ ਜੀ) ਦੀ ਓਟ ਵੇਖੀ ਹੈ ਤੇ (ਬੇਨਤੀ ਕਰਦਾ ਹਾਂ ਕਿ) ਮੈਨੂੰ ਬਚਾਅ ਲਵੋ ।੨।

ਹੇ ਗੁਰੂ ਜੀ ! (ਮੈਂ) ਨਿਵ ਨਿਵ ਕੇ (ਆਪ ਜੀ) ਦੇ ਚਰਨੀ ਲਗਦੀ ਹਾਂ, (ਮੈਨੂੰ ਉਹ) ਮੋਹਨ ਲਾਲ ਪਿਆਰਾ, ਸੁੰਦਰ (ਜੋ) ਸਭ ਦਾ ਆਸਰਾ ਹੈ, (ਉਸ ਦਾ) ਦਰਸ਼ਨ ਕਰਵਾ ਦਿਓ ਜੀ ।੩।

ਮੈਂ (ਸੰਸਾਰ ਵਿਚ) ਅਨੇਕਾਂ ਮਿਤਰ ਬਣਾਏ (ਪਰ ਕਿਸੇ ਨੇ ਬਹੁੜੀ ਨਹੀਂ ਕੀਤੀ ਇਸ ਲਈ ਮੈਂ) ਇਕ (ਆਪ ਜੀ ਤੋਂ) ਬਲਿਹਾਰ (ਜਾਂਦੀ) ਹਾਂ। ਹੇ ਹਰੀ ! ਸਾਰੇ ਗੁਣ (ਤੇਰੇ ਬਿਨਾਂ ਹੋਰ) ਕਿਸੇ ਵਿਚ ਨਹੀਂ ਹਨ, (ਜਦੋਂ ਕਿ ਅਨਗਿਣਤ ਗੁਣਾਂ ਨਾਲ ਆਪ ਦੇ) ਭੰਡਾਰੇ ਭਰੇ ਪਏ ਹਨ ।੪।

**ਚਹੁ ਦਿਸਿ ਜਪੀਐ ਨਾਉ, ਸੂਖਿ ਸਵਾਰੀਆ ॥ ਮੈ ਆਹੀ ਓੜਿ ਤੁਹਾਰਿ, ਨਾਨਕ ਬਲਿਹਾਰੀਆ ॥ ੫ ॥ ਗੁਰਿ ਕਾਢਿਓ ਭੁਜਾ ਪਸਾਰਿ, ਮੋਹ ਕੂਪਾਰੀਆ ॥ ਮੈ ਜੀਤਿਓ ਜਨਮੁ ਅਪਾਰੁ, ਬਹੁਰਿ ਨ ਹਾਰੀਆ ॥ ੬ ॥ ਮੈ ਪਾਇਓ ਸਰਬ ਨਿਧਾਨੁ, ਅਕਥੁ ਕਥਾਰੀਆ ॥ ਹਰਿ ਦਰਗਹ ਸੋਭਾਵੰਤ, ਬਾਹ ਲੁਡਾਰੀਆ ॥ ੭ ॥ ਜਨ ਨਾਨਕ ਲਧਾ ਰਤਨੁ, ਅਮੋਲੁ ਅਪਾਰੀਆ ॥ ਗੁਰ ਸੇਵਾ ਭਉਜਲੁ ਤਰੀਐ, ਕਹਉ ਪੁਕਾਰੀਆ ॥ ੮ ॥ ੧੨ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਚਹੁੰ, ਮੈਂ, ਬਾਂਹ, ਕਹਉਂ।

**ਪਦ ਅਰਥ** : ਚਹੁ ਦਿਸਿ=ਚੌਹਾਂ ਦਿਸ਼ਾਂ (ਪਾਸਿਆਂ) ਵਿੱਚ। ਸੂਖਿ=ਸੁਖ ਵਿਚ। ਸਵਾਰੀਆ= ਸਵਾਰੇ ਹੋਏ। ਆਹੀ=ਚਾਹੀ। ਓੜਿ=ਓਟ। ਤੁਹਾਰਿ=ਤੁਹਾਡੀ। ਭੁਜਾ=ਬਾਹਾਂ। ਪਸਾਰਿ=ਖ਼ਿਲਾਰ ਕੇ। ਮੋਹ ਕੂਪਾਰੀਆ=ਮੋਹ ਦੇ ਖੂਹ ਵਿਚੋਂ। ਬਹੁਰਿ=ਮੁੜ ਕੇ, ਫਿਰ। ਅਕਥ ਕਥਾਰੀਆ=ਅਕਥ ਕਥਾ ਵਾਲਾ। ਬਾਹ ਲੁਡਾਰੀਆ=ਬਾਹਵਾਂ ਲੁਡਾ ਕੇ, ਭਾਵ ਖੁਸ਼ੀ ਨਾਲ। ਅਮੋਲੁ ਅਪਾਰੀਆ=ਬੇਅੰਤ ਕੀਮਤੀ (ਜਨਮ)। ਕਹਉ ਪੁਕਾਰੀਆ=ਪੁਕਾਰ ਕੇ (ਇਹ ਗਲ) ਆਖਦਾ ਹਾਂ।

**ਅਰਥ** : ਹੇ (ਪੂਰਨ ਗੁਣਾਂ ਵਾਲੇ ਹਰੀ ! ਤੇਰਾ) ਨਾਮ ਸੰਸਾਰ ਵਿਚ ਚਾਰੇ ਪਾਸੇ ਹੀ ਜਪਿਆ ਜਾਂਦਾ ਹੈ (ਜਿਹੜੇ ਜਪਦੇ ਹਨ ਉਹ) ਸੁਖ ਵਿਚ ਸੰਵਾਰੇ ਹੋਏ ਹਨ। (ਇਸ ਲਈ) ਮੈਂ ਤੁਹਾਡੀ ਓਟ ਚਾਹੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਸਚੇ ਗੁਰਦੇਵ ! ਮੈਂ ਤੈਥੋਂ) ਬਲਿਹਾਰ (ਜਾਂਦਾ ਹਾਂ)।੫।

(ਗੁਰੂ ਨੇ ਮੇਰੀ ਬੇਨਤੀ ਸੁਣੀ ਅਤੇ ਆਪਣੀਆਂ) ਬਾਹਵਾਂ ਖਿਲਾਰ ਕੇ (ਮੈਨੂੰ) ਮੋਹ ਦੇ ਖੂਹ ਵਿਚੋਂ (ਬਾਹਰ) ਕਢ ਲਿਆ (ਇਸ ਤਰ੍ਹਾਂ, ਚਿਰਾਂ ਤੋਂ ਮਿਲਿਆ) ਬੇਅੰਤ ਕੀਮਤੀ (ਮਨੁਖਾ) ਜਨਮ ਜਿਤ ਲਿਆ (ਅਤੇ) ਮੁੜ ਕੇ ਨਹੀਂ ਹਾਰਾਂਗਾ ।੬।

ਮੈਂ ਸਾਰੇ ਗੁਣਾਂ ਦਾ ਖ਼ਜ਼ਾਨਾ (ਹਰੀ) ਪਾ ਲਿਆ ਹੈ (ਜਿਸ ਦੀ) ਅਕਥ ਕਥਾ ਹੈ (ਉਸ ਨੂੰ ਹੁਣ) ਹਰੀ ਦੀ ਦਰਗਾਹ ਵਿਚ ਸੋਭਾ ਵਾਲਿਆਂ (ਵਾਂਗੂੰ) ਬਾਹਾਂ ਲੁਡਾਉਂਦਾ (ਜਾਵਾਂਗਾ) ।੭।

ਦਾਸ ਨਾਨਕ (ਆਖਦਾ ਹੈ ਕਿ ਹੁਣ ਮੈਨੂੰ) ਅਪਾਰ ਅਮੋਲਕ ਰਤਨ (ਹਰੀ) ਲਭ ਪਿਆ ਹੈ। (ਹੁਣ ਮੈਂ ਇਹ ਗਲ) ਪੁਕਾਰ ਕੇ ਆਖਦਾ ਹਾਂ ਕਿ ਗੁਰੂ ਦੀ ਸੇਵਾ ਨਾਲ ਹੀ ਸੰਸਾਰ ਸਮੁੰਦਰ ਤੋਂ ਤਰਿਆ ਜਾ ਸਕਦਾ ਹੈ (ਇਸ ਤੋਂ ਬਿਨਾਂ ਤਰਨ ਦਾ ਹੋਰ ਕੋਈ ਹੀਲਾ ਵਸੀਲਾ ਨਹੀਂ ਹੈ) ।੮।੧੨।

## ਸਾਰੰਸ਼ ਅਤੇ ਸਿਧਾਂਤ

ਵਾਹਿਗੁਰੂ ਜੀ ਨੂੰ ਖੋਜਣ ਵਾਲੇ ਅਣਗਿਣਤ ਚਤੁਰ ਲੋਕ ਜੀਵਨ ਦੇ ਸਹੀ ਰਸਤੇ ਤੋਂ ਖੁੰਝ ਗਏ ਹਨ, ਕੋਈ ਹਠ ਮਾਰਗ ਵਿਚ ਪੈ ਗਿਆ ਹੈ, ਕੋਈ ਕਰਮ-ਕਾਂਡ ਵਿਚ ਪੈ ਗਿਆ ਹੈ ਅਤੇ ਕੋਈ ਪੂਜਾ-ਅਰਚਾ ਵਿਚ ਲਗ ਗਿਆ ਹੈ। ਇਸ ਤਰ੍ਹਾਂ ਦਾ ਕੋਈ ਵੀ ਕਰਮ ਯੋਗੀ ਉਸ ਬੇਅੰਤ ਪ੍ਰਭੂ ਦਾ ਮਿਲਾਪ ਹਾਸਲ ਨਹੀਂ ਕਰ ਸਕਦਾ। ਗੁਰੂ ਸਾਹਿਬ ਇਹ ਭੇਦ ਖੋਲ੍ਹ ਕੇ ਕੇਵਲ ਉਸ ਪ੍ਰਭੂ ਦੀ ਪ੍ਰੇਮਾ-ਭਗਤੀ ਕਰਨ ਵਾਲੇ ਜਗਿਆਸੂ ਹੀ ਉਸ ਨੂੰ ਮਿਲੇ ਹਨ ਜਿਨ੍ਹਾਂ ਉਤੇ ਉਸ ਦੀ ਆਪਣੀ ਕਿਰਪਾ ਹੋਈ ਹੈ।

ਜਿਨ੍ਹਾਂ ਨੂੰ ਪ੍ਰਭੂ ਦੀ ਪ੍ਰਾਪਤੀ ਨਹੀਂ ਹੁੰਦੀ ਉਹ ਨਿਰਾਸ਼ਾਵਾਦੀ ਹੋ ਕੇ ਹੋਰਨਾਂ ਜਗਿਆਸੂਆਂ ਨੂੰ ਅਤਿ ਡਰਾਉਣਾ ਤੇ ਦੁਹੇਲਾ ਮਾਰਗ ਦਸਦੇ ਹਨ ਪਰ ਜਿਨ੍ਹਾਂ ਗੁਰਮੁਖਾਂ ਨੂੰ ਪ੍ਰਭੂ ਦਾ ਦੀਦਾਰ ਪ੍ਰਾਪਤ ਹੋ ਜਾਂਦਾ ਹੈ ਉਹ ''ਸਾਗਰੁ ਤਰਿਓ ਬਾਛਰ ਖੋਜ'' (ਪੰਨਾ ੮੯੯) ਕਹਿ ਕੇ ਇਸ ਨੂੰ 'ਸੁਹੇਲਾ' ਮਾਰਗ ਦਸਦੇ ਹਨ। ਸੋ, ਲੋੜ ਹੈ ਪ੍ਰਭੂ ਦੀ ਕਿਰਪਾ ਦਾ ਪਾਤਰ ਬਣਨ ਦੀ। ਕਿਰਪਾ ਲਈ ਤਰਲੇ ਅਰਦਾਸਿ ਅਤੇ ਜੋਦੜੀਆਂ ਕਰਨਾ ਜਗਿਆਸੂ ਦਾ ਨਿਤ ਕਰਮ ਹੋਣਾ ਚਾਹੀਦਾ ਹੈ। ਸਿਧਾਂਤ ਇਹ ਹੈ ਕਿ ਗੁਰੂ ਦੀ ਸੇਵਾ ਕਰਕੇ ਸੰਸਾਰ ਤੋਂ ਤਰ ਸਕੀਦਾ ਹੈ ਪਰ ਗੁਰੂ ਅਗੇ ਪੁਕਾਰ ਕਰਨ ਦੀ ਡਾਢੀ ਲੋੜ ਹੈ, ਕਿਉਂਕਿ ਸਤਿਗੁਰੂ ਸਰਬ ਗੁਣ ਸਪੰਨ ਹਨ :-

**ਊਪਰਿ ਭੁਜਾ ਕਰਿ ਮੈ ਗੁਰ ਪਹਿ ਪੁਕਾਰਿਆ,**
**ਤਿਨਿ ਹਉ ਲੀਆ ਉਬਾਰੀ ॥** [ਪੰਨਾ ੭੯੩

ਇਸ ਸ਼ਬਦ ਵਿੱਚ ਜੋਦੜੀ ਕਰਨ ਦੀ ਜਾਚ ਸਿਖਾਈ ਹੈ।

# ਗਉੜੀ ਮਹਲਾ ੫

**ੴ ਸਤਿਗੁਰ ਪ੍ਰਸਾਦਿ ॥ ਨਾਰਾਇਣ ਹਰਿ ਰੰਗ, ਰੰਗੋ ॥ ਜਪਿ ਜਿਹਵਾ, ਹਰਿ ਏਕੁ ਮੰਗੋ ॥੧॥ ਰਹਾਉ ॥ ਤਜਿ ਹਉਮੈ, ਗੁਰ ਗਿਆਨ ਭਜੋ ॥ ਮਿਲਿ ਸੰਗਤਿ, ਧੁਰਿ ਕਰਮ ਲਿਖਿਓ ॥ ੧ ॥ ਜੋ ਦੀਸੈ, ਸੋ ਸੰਗਿ ਨ ਗਇਓ ॥ ਸਾਕਤੁ ਮੂੜੁ ਲਗੇ ਪਚਿ ਮੁਇਓ ॥ ੨ ॥ ਮੋਹਨ ਨਾਮੁ, ਸਦਾ ਰਵਿ ਰਹਿਓ ॥ ਕੋਟਿ ਮਧੇ, ਕਿਨੈ ਗੁਰਮੁਖਿ ਲਹਿਓ ॥ ੩ ॥ ਹਰਿ ਸੰਤਨ, ਕਰਿ ਨਮੋ ਨਮੋ ॥ ਨਉ ਨਿਧਿ ਪਾਵਹਿ, ਅਤੁਲੁ ਸੁਖੋ ॥ ੪ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਪਾਵਹਿਂ।

**ਪਦ ਅਰਥ** : ਨਾਰਾਇਣ ਹਰਿ=ਹਰੀ ਨਾਰਾਇਣ। ਰੰਗ=ਪ੍ਰੇਮ। ਰੰਗੋ=ਰੰਗਣਾ ਕਰੋ। ਪਚਿ= ਸੜ ਕੇ।

**ਅਰਥ** : (ਹੇ ਭਾਈ !) ਹਰੀ ਨਾਰਾਇਣ ਦਾ ਪ੍ਰੇਮ (ਇਕ ਰੰਗ ਹੈ ਇਸ ਵਿਚ ਆਪਣੇ ਮਨ ਨੂੰ) ਰੰਗੋ। ਰਸਨਾ ਦੁਆਰਾ (ਨਾਮ) ਜਪ ਕੇ (ਕੇਵਲ) ਇਕ ਹਰੀ ਨੂੰ ਹੀ ਮੰਗੋ ।੧।ਰਹਾਉ।

(ਹੇ ਭਾਈ ! ਪ੍ਰਭੂ ਨੇ) ਧੁਰ ਤੋਂ (ਤੁਹਾਡੇ) ਕਰਮਾਂ ਵਿਚ (ਸਤਿਸੰਗਤ ਦਾ ਮਿਲਾਪ) ਲਿਖਿਆ ਹੈ, (ਤੁਸੀਂ) ਸੰਗਤ ਨਾਲ ਮਿਲ ਕੇ ਹਉਮੈ ਤਿਆਗ ਕੇ, ਗੁਰੂ ਦਾ ਗਿਆਨ ਭਜੋ (ਭਾਵ ਨਾਮ ਚੇਤੇ ਕਰੋ)।੧।

(ਹੇ ਭਾਈ !) ਜੋ (ਪਸਾਰਾ ਮਾਇਆ ਦਾ) ਦਿਸ ਰਿਹਾ ਹੈ ਉਹ (ਕਦੇ ਕਿਸੇ ਦੇ) ਨਾਲ ਨਹੀਂ ਗਿਆ (ਪਰ) ਮੂਰਖ ਸਾਕਤ (ਪੁਰਸ਼ ਇਸ ਨਾਲ) ਲਗ ਕੇ ਸੜ ਕੇ ਮਰ ਗਿਆ ਹੈ ।੨।

ਮੋਹਨ (ਮੋਹ ਲੈਣ ਵਾਲੇ ਪ੍ਰਭੂ ਦਾ) ਨਾਮ ਸਦਾ ਲਈ ਵਿਆਪਕ ਹੋ ਰਿਹਾ ਹੈ (ਪਰ) ਕ੍ਰੋੜਾਂ ਵਿਚੋਂ ਕਿਸੇ ਵਿਰਲੇ ਮਨੁੱਖ ਨੇ ਹੀ (ਨਾਮ) ਪ੍ਰਾਪਤ ਕੀਤਾ ਹੈ ।੩।

(ਹੇ ਭਾਈ !) ਹਰੀ ਦੇ ਸੰਤਾਂ ਨੂੰ ਨਮੋ ਨਮੋ (ਨਮਸਕਾਰ) ਕਰੋ (ਭਾਵ ਆਪਣਾ ਆਪ ਉਨ੍ਹਾਂ ਅਗੇ ਭੇਟਾ ਕਰੋ, ਇਸ ਤਰ੍ਹਾਂ) ਨਾ ਤੋਲਿਆ ਜਾ ਸਕਣ ਵਾਲਾ ਨਉ-ਨਿਧਿ (ਨਾਮ) ਸੁਖ ਪ੍ਰਾਪਤ ਕਰ ਲਵੋ।੪।

**ਨੈਨ ਅਲੋਵਉ, ਸਾਧ ਜਨੋ ॥ ਹਿਰਦੈ ਗਾਵਹੁ, ਨਾਮ ਨਿਧੋ ॥ ੫ ॥ ਕਾਮ ਕ੍ਰੋਧ ਲੋਭੁ ਮੋਹੁ ਤਜੋ ॥ ਜਨਮ ਮਰਨ ਦੁਹੁ ਤੇ ਰਹਿਓ ॥ ੬ ॥ ਦੂਖੁ ਅੰਧੇਰਾ, ਘਰ ਤੇ ਮਿਟਿਓ ॥ ਗੁਰਿ ਗਿਆਨੁ ਦ੍ਰਿੜਾਇਓ, ਦੀਪ ਬਲਿਓ ॥ ੭ ॥ ਜਿਨਿ ਸੇਵਿਆ, ਸੋ ਪਾਰਿ ਪਰਿਓ ॥ ਜਨ ਨਾਨਕ, ਗੁਰਮੁਖਿ ਜਗਤ**

**ਤਰਿਓ ॥ ੮ ॥ ੧ ॥ ੧੩ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਦੁਹੁੰ । **ਬਿੰਦੀ ਰਹਿਤ** : ਅਲੋਵਉ ।

**ਪਦ ਅਰਥ** : ਅਲੋਵਉ=ਵੇਖੋ, ਦਰਸ਼ਨ ਕਰੋ। ਨਾਮ ਨਿਧੋ=ਨਾਮ ਦੀ ਨਿਧੀ। ਤਜੋ=ਤਿਆਗ ਦਿਓ। ਦੁਹੁ=ਦੋਹਾਂ ਤੋਂ। ਘਰ ਤੇ=ਹਿਰਦੇ ਚੋਂ।

**ਅਰਥ** : ਹੇ ਸਾਧੂ ਜਨੋ ! (ਆਪਣੇ) ਨੇਤਰਾਂ ਨਾਲ (ਉਸ ਪ੍ਰਭੂ ਦਾ) ਦਰਸ਼ਨ ਵੇਖੋ (ਅਤੇ) ਹਿਰਦੇ ਵਿਚ (ਨਾਉ) ਨਿਧ ਨਾਮ ਦੇ (ਦਾਤੇ ਦਾ ਜਸ) ਗਾਇਨ ਕਰੋ ।੫।

(ਹੇ ਭਾਈ !) ਕਾਮ, ਕ੍ਰੋਧ, ਲੋਭ, ਮੋਹ (ਆਦਿ) ਛਡ ਦਿਉ। (ਅਜਿਹਾ ਤਿਆਗੀ) ਜਨਮ ਮਰਣ ਦੋਹਾਂ ਤੋਂ ਰਹਿਤ ਹੋ ਗਿਆ (ਸਮਝੋ) ।੬।

(ਜਿਸ) ਹਿਰਦੇ ਵਿਚੋਂ (ਹਉਮੈ ਦਾ) ਦੁਖ ਅਤੇ ਅਗਿਆਨਤਾ ਦਾ ਹਨੇਰਾ ਦੂਰ ਹੋ ਗਿਆ, (ਉਸ ਦੇ ਹਿਰਦੇ ਵਿਚ) ਗੁਰੂ ਨੇ (ਰਬੀ) ਗਿਆਨ ਦ੍ਰਿੜ੍ਹ ਕਰਾ ਦਿਤਾ (ਉਥੇ ਗਿਆਨ ਰੂਪ) ਦੀਵਾ ਜਗ ਪਿਆ ।੭।

ਜਿਸ (ਮਨੁੱਖ) ਨੇ (ਪ੍ਰਭੂ ਨੂੰ) ਸੇਵਿਆ, (ਸਿਮਰਿਆ) ਉਹ (ਸੰਸਾਰ ਭਉਜਲ ਤੋਂ) ਪਾਰ ਹੋ ਗਿਆ। ਦਾਸ ਨਾਨਕ (ਆਖਦਾ ਹੈ ਕਿ ਉਹ ਮਨੁੱਖ) ਗੁਰੂ ਦੁਆਰਾ ਸੰਸਾਰ ਤੋਂ ਤਰ ਗਿਆ।੮।੧।੧੩।

## ਅਰਥ ਭੇਦ ਅਤੇ ਨਿਰਣੈ

**ਨੈਨ ਅਲੋਵਉ ਸਾਧ ਜਨੋ ॥ ਹਿਰਦੈ ਗਾਵਹੁ ਨਾਮ ਨਿਧੋ ॥**

ਇਨ੍ਹਾਂ ਪੰਗਤੀਆਂ ਦੇ ਅਰਥ ਦੋ ਤਰ੍ਹਾਂ ਕੀਤੇ ਗਏ ਹਨ :-

੧ ਨੈਣਾਂ ਨਾਲ ਤਾਂ ਸੰਤ ਜਨਾਂ ਦਾ ਦਰਸ਼ਨ ਕਰੋ, ਤੇ ਹਿਰਦੇ ਵਿਚ ਨਾਮ ਦਾ ਆਰਾਧਨ ਕਰੋ (ਜੋ ਨਾਮ ਕਿ) ਨਿਧੀ (ਰੂਪ) ਹੈ। [ਸੰ. ਪੋ.

੨. ਅਲੋਵਉ-ਦੇਖਾਂ। [ਸ਼ਬਦਾਰਥ

੩. ਹੇ ਸਾਧ ਜਨੋ ! ਆਪਣੇ ਹਿਰਦੇ ਵਿੱਚ ਪਰਮਾਤਮਾ ਦਾ ਨਾਮ ਗਾਂਦੇ ਰਹੋ ਜੋ ਸਾਰੇ ਸੁੱਖਾਂ ਦਾ ਖ਼ਜ਼ਾਨਾ ਹੈ। (ਮੇਰੀ ਤਾਂ ਇਹੀ ਅਰਦਾਸ ਹੈ ਕਿ) ਮੈਂ ਆਪਣੀਆਂ ਅੱਖਾਂ ਨਾਲ (ਉਨ੍ਹਾਂ ਦਾ) ਦਰਸ਼ਨ ਕਰਦਾ ਹਾਂ (ਜੋ ਨਾਮ ਜਪਦੇ ਹਨ)। [ਦਰਪਣ

**ਨਿਰਣੈ** : ਪਾਠਕ ਜਨ ਸਾਰੇ ਸ਼ਬਦ ਦਾ ਦਰਸ਼ਨ ਕਰ ਕੇ ਇਸ ਗਲ ਨਾਲ ਸਹਿਮਤ ਹੋਣਗੇ ਕਿ ਸਾਰਾ ਸ਼ਬਦ ਹੀ ਉਪਦੇਸ਼ ਦੇਣ ਦੀ ਭਾਵਨਾ ਰਖਦਾ ਹੈ। ਕੇਵਲ ਇਕ ਪੰਗਤੀ ਨੂੰ ਉਤਮ ਪੁਰਖ ਵਿਚ ਅਰਥਾਉਣਾ, ਸਾਰੇ ਸ਼ਬਦ ਦੇ ਅਰਥ-ਸੁਆਦ ਨੂੰ ਕਿਰਕਿਰਾ ਜਿਹਾ ਕਰ ਦੇਣ ਸਮਾਨ ਹੈ। ਇਥੇ 'ਅਲੋਵਉ' ਪਦ ਨੂੰ ਸੰਬੋਧਨ ਰੂਪ ਵਿਚ ਅਰਥਾਉਣਾ ਹੀ ਪ੍ਰਕਰਣ ਦੇ ਅਨੁਕੂਲ ਹੈ।

ਨੰਬਰ ੩ ਵਾਲੇ ਅਰਥ ਕੇਵਲ 'ਅਲੋਵਉ' ਸਰੂਪ ਨੂੰ ਵਿਆਕਰਣਕ ਢੰਗ ਨਾਲ ਉਤਮ ਪੁਰਖ

ਅਰਥਾਉਣ ਦਾ ਜਤਨ ਕੀਤਾ ਗਿਆ ਹੈ ਪਰ ਇਥੇ ਕਿਰਿਆਵਾਚੀ ਰੂਪ ਦਾ ਲਖਾਇਕ ਹੈ।

**ਨੋਟ-** ਕਿਸੇ ਧਾਤੂ ਦੇ ਅੰਤ ਵਿਚ ਉ' ਆਉਣ ਨਾਲ ਉਤਮ ਪੁਰਖ ਇਕ ਬਚਨ ਦੀ ਕ੍ਰਿਆ ਬਣਦੀ ਹੈ ਪਰ ਗੁਰਬਾਣੀ ਵਿਚ ਇਸ ਤਰ੍ਹਾਂ ਦੀ ਕ੍ਰਿਆ ਹੁਕਮੀ ਭਵਿਖਤ ਅਤੇ ਮਧਮ ਪੁਰਖ ਵਿਚ ਵੀ ਕੀਤੀ ਗਈ ਹੈ। ਪਰ ਅਰਥ ਪ੍ਰਕਰਣ ਅਨੁਸਾਰ ਜੋ ਸੰਗਲੀ ਨਾਲ ਜੁੜਦੇ ਹੋਣ, ਓਹੀ ਕਰਨੇ ਯੋਗ ਹਨ।

## ਸਾਰੰਸ਼ ਅਤੇ ਸਿਧਾਂਤ

ਇਸ ਅਸ਼ਟਪਦੀ ਵਿਚ ਮਨ ਨੂੰ ਪਰਮੇਸ਼ਰ ਦੇ ਨਾਮ-ਰੂਪੀ ਰੰਗ ਵਿਚ ਰੰਗਣ ਦਾ ਉਪਦੇਸ਼ ਦਿੱਤਾ ਹੈ। ਤਰੀਕਾ ਇਹ ਦਸਿਆ ਹੈ ਕਿ ਰਸਨਾ ਦੁਆਰਾ ਨਾਮ ਜਪ ਕੇ ਮਨ ਨੂੰ ਰੰਗੋ। ਪ੍ਰਭੂ ਦੇ ਸੰਤਾਂ ਨੂੰ ਸਦਾ ਨਮਸਕਾਰ ਕਰੋ ਅਤੇ ਆਪਣੀ ਹੰਗਤਾ ਦੂਰ ਕਰੋ। ਕਾਮ, ਕ੍ਰੋਧ, ਲੋਭ ਅਤੇ ਮੋਹ ਨੂੰ ਛੋੜੋ। ਇਸ ਤਰ੍ਹਾਂ ਤੁਹਾਡੇ ਹਿਰਦੇ ਵਿਚ ਗੁਰੂ-ਗਿਆਨ ਦਾ ਦੀਵਾ ਜਗ ਪਵੇਗਾ।

ਗੁਰਮੁਖ ਪਿਆਰਿਓ ! ਤੁਸੀਂ ਨਿਰਾਸ ਨਾ ਹੋਵੋ, ਇਸ ਬਿਧੀ ਤੇ ਅਮਲ ਕਰੋ, ਇਕ ਨਹੀਂ ਅਨੇਕਾਂ ਹੀ ਜਗਿਆਸ ਨਾਮ ਸਿਮਰਨ ਤੇ ਸੇਵਾ ਕਰ ਕੇ ਸੰਸਾਰ ਤੋਂ ਪਾਰ ਹੋ ਗਏ ਹਨ।

**ਮਹਲਾ ੫ ਗਉੜੀ ॥ ਹਰਿ ਹਰਿ ਗੁਰੁ ਗੁਰੁ ਕਰਤ, ਭਰਮ ਗਏ ॥ ਮੇਰੈ ਮਨਿ, ਸਭਿ ਸੁਖ ਪਾਇਓ॥੧॥ਰਹਾਉ॥ ਬਲਤੋ ਜਲਤੌ ਤਉਕਿਆ, ਗੁਰ ਚੰਦਨੁ ਸੀਤਲਾਇਓ॥੧॥ ਅਗਿਆਨ ਅੰਧੇਰਾ ਮਿਟਿ ਗਇਆ, ਗੁਰ ਗਿਆਨੁ ਦੀਪਾਇਓ ॥੨॥ ਪਾਵਕੁ ਸਾਗਰੁ ਗਹਰੋ, ਚਰਿ ਸੰਤਨ ਨਾਵ ਤਰਾਇਓ ॥੩॥ ਨਾ ਹਮ ਕਰਮ ਨ ਧਰਮ ਸੁਚ, ਪ੍ਰਭਿ ਗਹਿ ਭੁਜਾ ਆਪਾਇਓ ॥੪॥**

## ਉਚਾਰਨ ਸੇਧ

**ਬਿੰਦੀ ਸਹਿਤ :** 'ਤਉਕਿਆ' ਜੁੜਤ ਪਦ ਹੈ ਇਸ ਨੂੰ 'ਤਉ ਕਿਆ' ਪੜ੍ਹਨਾ ਅਸ਼ੁੱਧ ਹੈ।

**ਪਦ ਅਰਥ :** ਬਲਤੋ ਜਲਤੋ=ਬਲਦਾ, ਸੜਦਾ। ਤਉਕਿਆ=(ਪਾਣੀ ਦਾ) ਤਰੋਂਕਾ (ਛੱਟਾ) ਦਿੱਤਾ, ਛਿੜਕਿਆ। ਦੀਪਾਇਓ=ਦੀਵਾ ਜਗ ਪਿਆ। ਪਾਵਕੁ ਸਾਗਰੁ=ਅੱਗ ਰੂਪ ਸਮੁੰਦਰ। ਗਹਰੋ= ਡੂੰਘਾ। ਚਰਿ=ਚੜ੍ਹ (ਚੜ੍ਹਾ) ਕੇ। ਨਾਵ=ਬੇੜੀ। ਸੁਚ=ਸੁਚਮਤਾ, ਪਵਿਤਰਤਾ। ਗਹਿ=ਪਕੜ ਕੇ। ਭੁਜਾ= ਬਾਂਹ। ਆਪਾਇਓ=ਅਪਨਾਅ ਲਿਆ ਹੈ।

**ਅਰਥ :** (ਹੇ ਭਾਈ !) ਹਰੀ ਹਰੀ, ਗੁਰੂ ਗੁਰੂ ਕਰਦਿਆਂ (ਸਾਰੇ) ਭਰਮ (ਨਾਸ਼) ਹੋ ਗਏ। (ਜਿਸ ਦੇ ਫਲ ਸਰੂਪ) ਮੇਰੇ ਮਨ ਨੇ ਸਾਰੇ ਸੁਖ ਪ੍ਰਾਪਤ ਕਰ ਲਏ ।੧।ਰਹਾਉ।

(ਹੇ ਭਾਈ ! ਪਹਿਲਾਂ ਮੈਂ ਤ੍ਰਿਸ਼ਨਾ ਦੀ ਅੱਗ ਵਿਚ) ਸੜਦਾ ਬਲਦਾ ਰਹਿੰਦਾ ਸਾਂ, (ਜਦੋਂ) ਚੰਦਨ ਰੂਪ ਗੁਰੂ ਦਾ ਅੰਮ੍ਰਿਤ (ਉਪਦੇਸ਼ ਰੂਪ ਜਲ) ਛਿੜਕਿਆ (ਗਿਆ ਤਾਂ) ਮੈਂ ਸੀਤਲ (ਠੰਡਾ-ਠਾਰ) ਹੋ ਗਿਆ ।੧।

(ਹੇ ਭਾਈ !) ਗੁਰੂ ਦਾ ਗਿਆਨ ਰੂਪੀ ਦੀਵਾ (ਜਦੋਂ ਮੇਰੇ ਹਿਰਦੇ ਅੰਦਰ) ਜੱਗਿਆ ਤਾਂ ਅਗਿਆਨ ਦਾ ਹਨੇਰਾ ਦੂਰ ਹੋ ਗਿਆ ।੨।

(ਹੇ ਭਾਈ !) ਅੱਗ ਰੂਪ ਸੰਸਾਰ ਸਮੁੰਦਰ (ਬਹੁਤ) ਡੂੰਘਾ ਹੈ, (ਇਸ ਤੋਂ) ਸੰਤਾਂ ਦੀ ਬੇੜੀ ਤੇ ਚੜ੍ਹਾ ਕੇ (ਮੈਨੂੰ) ਤਰਾ ਦਿੱਤਾ (ਭਾਵ ਪਾਰ ਕਰ ਦਿੱਤਾ) ।੩।

(ਹੇ ਭਾਈ !) ਸਾਡਾ (ਕੋਈ) ਕਰਮ ਨਾ ਧਰਮ (ਨਾ) ਸੁਚਮਤਾ ਸੀ, ਪਰ ਪ੍ਰਭੂ ਨੇ ਬਾਂਹ ਪਕੜ ਕੇ ਸਾਨੂੰ ਆਪਣਾ ਬਣਾ ਲਿਆ ।੪।

**ਭਉ ਖੰਡਨੁ ਦੁਖ ਭੰਜਨੋ, ਭਗਤਿ ਵਛਲ ਹਰਿ ਨਾਇਓ ॥੫॥ ਅਨਾਥਹ ਨਾਥ ਕ੍ਰਿਪਾਲ ਦੀਨ, ਸੰਮ੍ਰਿਥ ਸੰਤ ਓਟਾਇਓ ॥੬॥ ਨਿਰਗੁਨੀਆਰੇ ਕੀ ਬੇਨਤੀ, ਦੇਹੁ ਦਰਸੁ ਹਰਿ ਰਾਇਓ ॥੭॥ ਨਾਨਕ ਸਰਨਿ ਤੁਹਾਰੀ ਠਾਕੁਰ, ਸੇਵਕੁ ਦੁਆਰੈ ਆਇਓ ॥ ੮ ॥ ੨ ॥ ੧੪ ॥**

**ਪਦ ਅਰਥ** : ਭਉ ਖੰਡਨੁ=ਡਰ ਨੂੰ ਦੂਰ ਕਰਨ ਵਾਲਾ। ਦੁਖ ਭੰਜਨੋ=ਦੁੱਖਾਂ ਦੇ ਨਾਸ਼ ਕਰਨ ਵਾਲਾ। ਹਰਿ ਨਾਇਓ=ਹਰੀ ਦਾ ਨਾਮ। ਦੀਨ=ਗਰੀਬ, ਨਿਮਾਣੇ।

**ਅਰਥ** : ਹੇ ਹਰੀ ! (ਤੇਰਾ) ਨਾਮ ਭਗਤੀ ਨੂੰ ਪਿਆਰ ਕਰਨ ਵਾਲਾ, ਡਰ ਨੂੰ ਦੂਰ ਕਰਨ ਵਾਲਾ ਤੇ ਦੁੱਖਾਂ ਨੂੰ ਨਾਸ਼ ਕਰਨ ਵਾਲਾ ਹੈ ।੫।

ਹੇ ਅਨਾਥਾਂ (ਨਿਮਾਣਿਆਂ ਦੇ) ਮਾਲਕ ! ਦੀਨਾਂ ਉਤੇ ਕਿਰਪਾ ਕਰਨ ਵਾਲੇ (ਸਰਬਕਲਾ) ਸ਼ਕਤੀਵਾਨ ! (ਤੂੰ) ਸੰਤਾਂ ਦੀ ਟੇਕ ਹੈਂ ।੬।

ਹੇ ਹਰੀ ਰਾਜੇ ! (ਮੈਂ) ਗੁਣਾਂ ਤੋਂ ਸਖਣੇ ਦੀ ਬੇਨਤੀ ਹੈ ਕਿ (ਮੈਨੂੰ ਆਪਣਾ) ਦਰਸ਼ਨ ਦਿਉ ।੭।

ਹੇ ਠਾਕੁਰ ! ਨਾਨਕ (ਤੇਰਾ) ਸੇਵਕ, ਤੇਰੇ ਦੁਆਰੇ ਉਤੇ ਤੇਰੀ ਸ਼ਰਨ ਵਿੱਚ ਆਇਆ ਹੈ ।੮।੨।

## ਸਾਰੰਸ਼ ਅਤੇ ਸਿਧਾਂਤ

ਇਸ ਅਸ਼ਟਪਦੀ ਵਿਚ ਗੁਰੂ ਗੁਰੂ ਜਪਣ ਦੀ ਮਹਿਮਾ ਦਾ ਫਲ ਵਰਣਨ ਹੈ। ਗੁਰੂ ਗੁਰੂ ਜਪਦਿਆਂ ਤ੍ਰਿਸ਼ਨਾ ਦੀ ਅਗਨੀ ਬੁੱਝ ਜਾਂਦੀ ਹੈ, ਅਗਿਆਨਤਾ ਦਾ ਹਨੇਰਾ ਮਿਟ ਜਾਂਦਾ ਹੈ। ਜੇ ਨਿਰੋਲ ਨਾਮ ਦਾ ਜਾਪ ਕਰੀਏ ਤਾਂ ਕਰਮ ਧਰਮ, ਸੁਚ ਸੰਜਮ ਆਦਿ ਸੁਤੇ ਹੀ ਨਾਮ ਵਿਚ ਆ ਜਾਂਦੇ ਹਨ। ਦਰਸ਼ਨ ਅਭਿਲਾਸ਼ੀ ਸਿੱਖ ਸਦਾ ਪ੍ਰਭੂ ਅਗੇ ਇਉਂ ਅਰਦਾਸਿ ਕਰਦੇ ਹਨ :-

**ਨਿਰਗੁਨੀਆਰੇ ਕੀ ਬੇਨਤੀ, ਦੇਹੁ ਦਰਸੁ ਹਰਿ ਰਾਇਓ ॥**

**ਨਾਨਕ ਸਰਨਿ ਤੁਹਾਰੀ ਠਾਕੁਰ, ਸੇਵਕੁ ਦੁਆਰੈ ਆਇਓ ॥ ੭ ॥**

ਸਿਧਾਂਤ ਇਹ ਹੈ ਕਿ ਪ੍ਰਭੂ ਦੀ ਸ਼ਰਨ ਵਿਚ ਪੈ ਕੇ ਨਾਮ ਜਪਣਾ, ਬੇਨਤੀ ਕਰਨੀ, ਅਤੇ ਸੇਵਾ ਆਦਿ ਕਰਨ ਦੀ ਲੋੜ ਹੈ। ਫਿਰ ਕਿਰਪਾ ਨਿਧਾਨ ਪਿਤਾ ਜੀ ਆਪ ਹੀ ਅਜਾਣ ਬਚਿਆਂ ਨੂੰ ਆਪਣੇ

ਗਲੇ ਨਾਲ ਲਾ ਲੈਂਦੇ ਹਨ।

**ਗਉੜੀ ਮਹਲਾ ੫ ॥ ਰੰਗ ਸੰਗਿ ਬਿਖਿਆ ਕੇ ਭੋਗਾ, ਇਨ ਸੰਗਿ ਅੰਧ ਨ ਜਾਨੀ ॥ ੧ ॥ ਹਉ ਸੰਚਉ, ਹਉ ਖਾਟਤਾ, ਸਗਲੀ ਅਵਧ ਬਿਹਾਨੀ ॥ ੧ ॥ ਰਹਾਉ ॥ ਹਉ ਸੂਰਾ, ਪਰਧਾਨੁ ਹਉ, ਕੋ ਨਾਹੀ ਮੁਝਹਿ ਸਮਾਨੀ ॥ ੨ ॥ ਜੋਬਨਵੰਤ ਅਚਾਰ ਕੁਲੀਨਾ, ਮਨ ਮਹਿ ਹੋਇ ਗੁਮਾਨੀ ॥ ੩ ॥ ਜਿਉ ਉਲਝਾਇਓ ਬਾਧ ਬੁਧਿ ਕਾ, ਮਰਤਿਆ ਨਹੀ ਬਿਸਰਾਨੀ ॥ ੪ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਹਉਂ, ਸੰਚਉਂ, ਜਿਉਂ, ਮਰਤਿਆਂ ।

**ਪਦ ਅਰਥ** : ਬਿਖਿਆ ਕੇ ਭੋਗਾ=ਵਿਸ਼ਿਆਂ ਦੇ ਭੋਗ। ਅੰਧ=ਅੰਨ੍ਹਾਂ, ਅਗਿਆਨੀ। ਸੰਚਉ= ਇਕੱਠੀ ਕਰਦਾ ਹਾਂ। ਅਵਧ ਬਿਹਾਨੀ=ਉਮਰ ਵਿਹਾ (ਬੀਤ) ਜਾਂਦੀ ਹੈ। ਮੁਝਹਿ ਸਮਾਨੀ=ਮੇਰੇ ਬਰਾਬਰ ਦਾ। ਜੋਬਨਵੰਤ=ਜੁਆਨੀ ਵਾਲਾ। ਅਚਾਰ=ਸ਼ੁਭ ਕਰਮੀ। ਕੁਲੀਨਾ=ਉਚੀ ਕੁਲ ਵਾਲਾ। ਉਲਝਾਇਓ= ਫਸਿਆ ਹੋਇਆ ਹੈ। ਬਾਧ ਬੁਧਿ ਕਾ=ਬੁਧੀ ਦਾ ਉਲਝਾਇਆ ਹੋਇਆ।

**ਅਰਥ** : ਰੰਗ-ਤਮਾਸ਼ਿਆਂ (ਅਤੇ) ਵਿਸ਼ਿਆਂ ਦੇ ਭੋਗਾਂ ਦਾ ਸੰਗ ਕਰ ਕੇ ਅਗਿਆਨੀ (ਪੁਰਸ਼ ਨੂੰ ਕੁਝ) ਸਮਝ ਨਹੀਂ ਆਉਂਦੀ।।੧।

(ਉਹ ਇਸ ਪ੍ਰਭਾਵ ਹੇਠਾਂ ਹੀ ਕਹਿੰਦਾ ਹੈ ਕਿ) ਮੈਂ (ਮਾਇਆ) ਖਟਦਾ ਹਾਂ, ਮੈਂ ਇਕਠੀ ਕਰਦਾ ਹਾਂ (ਏਦਾਂ ਕਰਦਿਆਂ ਹੀ ਉਸ ਦੀ) ਸਾਰੀ ਉਮਰ ਬੀਤ ਜਾਂਦੀ ਹੈ ।੧।ਰਹਾਉ।

(ਉਹ ਆਖਦਾ ਹੈ ਕਿ) ਮੈਂ ਸੂਰਮਾ ਹਾਂ, ਮੈਂ ਮੁਖੀਆ ਹਾਂ, ਮੇਰੇ ਬਰਾਬਰ ਦਾ (ਵੱਡਾ) ਕੋਈ ਵੀ ਨਹੀਂ ਹੈ ।੨।

(ਉਹ ਆਖਦਾ ਹੈ ਕਿ ਮੈਂ) ਜੁਆਨੀ ਵਾਲਾ, ਸ਼ੁਭ ਕਰਮਾਂ ਵਾਲਾ, ਉਚੀ ਕੁਲ ਵਾਲਾ ਹਾਂ (ਇਨ੍ਹਾਂ ਗੱਲਾਂ ਨਾਲ ਹੀ ਆਪਣੇ) ਮਨ ਵਿੱਚ ਹੰਕਾਰੀ ਬਣਿਆ ਰਹਿੰਦਾ ਹੈ ।੩।

ਜਿਵੇਂ ਹੀ ਨਾਸ਼ ਕਰਨ ਵਾਲੀ ਬੁਧੀ ਦਾ ਉਲਝਾਇਆ ਹੋਇਆ (ਜੀਵ, ਬਿਖੇ-ਵਾਸ਼ਨਾ ਵਿਚ ਫਸ ਗਿਆ, ਫਿਰ ਇਸ ਨੂੰ ਉਹ ਵਾਸ਼ਨਾ) ਮਰਦੇ ਦਮ ਤਕ ਨਹੀਂ ਵਿਸਰੀ ।੪।

**ਭਾਈ ਮੀਤ ਬੰਧਪ ਸਖੇ, ਪਾਛੇ ਤਿਨਹੂ ਕਉ ਸੰਪਾਨੀ ॥ ੫ ॥ ਜਿਤੁ ਲਾਗੋ ਮਨੁ ਬਾਸਨਾ, ਅੰਤਿ ਸਾਈ ਪ੍ਰਗਟਾਨੀ ॥ ੬ ॥ ਅਹੰਬੁਧਿ ਸੁਚਿ ਕਰਮ ਕਰਿ, ਇਹ ਬੰਧਨ ਬੰਧਾਨੀ ॥ ੭ ॥ ਦਇਆਲ ਪੁਰਖ ਕਿਰਪਾ ਕਰਹੁ, ਨਾਨਕ ਦਾਸ ਦਸਾਨੀ ॥ ੮ ॥ ੩ ॥ ੧੫ ॥ ੪੪ ॥ ਜੁਮਲਾ**

**ਪਦ ਅਰਥ** : ਨਹੀ ਬਿਸਰਾਨੀ=ਨਹੀਂ ਭੁਲਦੀ। ਬੰਧ=ਸਾਕ। ਸਖੇ=ਮਿੱਤਰ, ਦੋਸਤ। ਪਾਛੈ=(ਮਰਨ) ਪਿਛੋਂ। ਸੰਪਾਨੀ=ਹਵਾਲੇ ਕੀਤੀ, ਦੇ ਦਿੱਤੀ। ਅੰਤਿ=ਮਰਨ ਸਮੇਂ। ਪ੍ਰਗਟਾਨੀ=ਪ੍ਰਗਟ ਹੋਈ। ਅਹੰਬੁਧਿ=ਹੰਕਾਰ ਵਾਲੀ ਬੁਧੀ। ਸੁਚਿ ਕਰਮ=ਸੁਚਮਤਾ ਵਾਲੇ ਕੰਮ। ਬੰਧਾਨੀ=ਬੰਨ੍ਹ ਲੈਂਦੇ ਹਨ। ਦਾਸ ਦਸਾਨੀ=ਦਾਸਾਂ ਦਾ ਦਾਸ ਹੈ। ਜੁਮਲਾ=ਕੁਲ ਜੋੜ।

**ਅਰਥ** : (ਆਪਣੇ ਜੀਵਨ ਕਾਲ ਵਿਚ ਮਨੁੱਖ ਨੇ ਬੜੇ ਕਸ਼ਟ ਕਟ ਕੇ ਜੋ ਮਾਇਆ ਇਕਠੀ ਕੀਤੀ ਸੀ, ਅੰਤ ਸਮੇਂ) ਪਕੜ ਵਾਲੀ ਬੁਧੀ ਅਨੁਸਾਰ ਇਸ ਨੇ) ਉਨ੍ਹਾਂ ਭਾਈਆਂ, ਮਿਤਰਾਂ, ਰਿਸ਼ਤੇਦਾਰਾਂ, ਸਖਿਆਂ (ਦੋਸਤਾਂ) ਨੂੰ ਹੀ ਪਿਛੋਂ ਸਾਂਭਣ ਲਈ ਦੇ ਦਿਤੀ ।੫।

(ਹੇ ਭਾਈ !) ਜਿਸ ਵਾਸ਼ਨਾ ਵਿਚ ਬੁਧੀ ਲਗੀ ਹੋਈ ਸੀ, ਅੰਤ ਸਮੇਂ ਉਹੀ ਪ੍ਰਗਟ ਹੋਈ ।੬।

(ਹੇ ਭਾਈ !) ਹੰਕਾਰ ਵਾਲੀ ਬੁਧੀ, ਸੁਚਮਤਾ ਵਾਲੇ ਕਰਮ, ਇਹ (ਸਾਰੇ) ਬੰਧਨ (ਮਨੁੱਖ ਨੂੰ) ਬੰਨ੍ਹੀ ਰਖਦੇ ਹਨ।੭।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਹੇ ਦਿਆਲ ਪੁਰਖ ਜੀ ! (ਮੇਰੇ ਤੇ) ਕਿਰਪਾ ਕਰੋ, ਮੈਂ (ਆਪਣੇ ਆਪ ਨੂੰ ਆਪ ਜੀ ਦੇ) ਦਾਸਾਂ ਦਾ ਦਾਸ ਹੀ ਅਖਵਾਉਂਦਾ ਰਹਾਂ ।੮।੩।੧੫।੪੪।ਜੁਮਲਾ

## ਅਰਥ ਭੇਦ ਅਤੇ ਨਿਰਣੈ

**ਜਿਉ ਉਲਝਾਇਓ ਬਾਧ ਬੁਧਿ ਕਾ, ਮਰਤਿਆ ਨਹੀ ਬਿਸਰਾਨੀ ॥**

ਕਈ ਹਥ-ਲਿਖਤੀ ਬੀੜਾਂ ਵਿਚ ਪਾਠ 'ਬਾਲ ਬੁਧਿ' ਹੈ। ਗੁਰਬਾਣੀ ਪਾਠ ਦਰਸ਼ਨ ਵਿਚ ਇਹ ਪੰਗਤੀ ਦੋ ਤਰ੍ਹਾਂ ਪਦ-ਛੇਦ ਕਰਕੇ ਦਿਤੀ ਹੋਈ ਹੈ :-

੧. **ਜਿਉ ਉਲਝਾਇਓ ਬਾਧ ਬੁਧਿ, ਕਾਮ ਰਤਿਆ ਨਹੀ ਬਿਸਰਾਨੀ ॥**

੨. **ਜਿਉ ਉਲਝਾਇਓ ਬਾਲ ਬੁਧਿ ਕਾ, ਮਰਤਿਆ ਨਹੀ ਬਿਸਰਾਨੀ ॥**

ਪੰਡਿਤ ਨਰੈਣ ਸਿੰਘ ਜੀ ਨੇ ਦੋਹਾਂ ਪਾਠਾਂ ਦੇ ਅਰਥ ਇਉਂ ਕੀਤੇ ਹਨ :-

(੧) ਨਾਸ ਕਰਨ ਵਾਲੀ (ਅਗਿਆਨ ਪੂਰਤ) ਬੁਧੀ ਵਿਚ ਜਿਉਂ ਉਲਝਿਆ ਮਰਦਿਆਂ ਤੱਕ (ਇਸ ਨੂੰ ਉਹ ਬੁੱਧੀ) ਭੁਲਦੀ ਨਹੀਂ ਹੈ। ਅਥਵਾ (੨) (ਬਾਲ ਬੁਧਿ) ਬੇਸਮਝ ਬੁਧੀ ਦਾ (ਜੀਵ) ਜਿਉਂ (ਇਨ੍ਹਾਂ ਵਿਕਾਰਾਂ ਵਿਚ) ਫਸਿਆ ਹੈ।

**ਨੋਟ** : ਕਈ ਗਿਆਨੀ 'ਕਾਮ ਰਤਿਆ' ਪਾਠ ਕਰਦੇ ਹਨ, ਅਰਥ ਇਉਂ ਹੋਉ- ਬਾਲ ਬੁਧੀ ਵਾਲਾ ਜਿਉਂ ਕਾਮਨਾ ਦੀ ਪ੍ਰੀਤੀ ਵਿਚ ਫਸਿਆ ਹੈ (ਕਦੇ ਭੀ) ਨਹੀਂ ਭੁਲੀ।

ਅਥਵਾ (੩) ਕਿਤੇ ਕਿਤੇ ਪਾਠ 'ਬਾਲ ਬੁਧਿ' ਹੈ ਅਰਥ ਇਉਂ ਹੋਉ- ਜਿਉ ਬਾਲ (ਉਮਰਾ ਤੋਂ, ਇਸ ਤਰ੍ਹਾਂ ਦੀ) ਬੁੱਧੀ ਵਿਚ (ਵਿੱਚ ਇਸ ਨੇ ਆਪਣਾ ਆਪ) ਫਸਾਇਆ ਹੈ, ਮਰਦਿਆਂ (ਤੱਕ ਨਹੀਂ ਭੁਲੀ)।

ਸ਼ਬਦਾਰਥ, ਸੰਥਯਾ ਪੋਥੀ ਅਤੇ ਦਰਪਣ ਵਿਚ ''ਜਿਉ ਉਲਝਾਇਓ ਬਾਧ ਬੁਧਿ ਕਾ, ਮਰਤਿਆ ਨਹੀ ਬਿਸਰਾਨੀ'' ਹੀ ਪਾਠ ਦਿੱਤਾ ਗਿਆ ਹੈ। ਮਹਾਨ ਕੋਸ਼ ਵਿਚ ਇਹ ਪੰਗਤੀ ਦੇ ਕੇ ਪਦ ਅਰਥ

ਇਉਂ ਕੀਤੇ ਗਏ ਹਨ :-

ਬਾਲ ਬੁਧਿ-ਸੰਗਯਾ-ਵਾਧਯ ਬੁਧਿ, ਮਿਥਯਾ ਗਯਾਨ, ਦੁਖਦਾਇਕ ਸਮਝ ਦੇਖੋ ਬਾਧ, ''ਜਿਉ ਉਲਝਾਇਓ ਬਾਧਬੁਧਿਕਾ, ਮਰਤਿਆ ਨਹੀ ਬਿਸਰਾਨੀ'' (ਗਉੜੀ ਅ.ਪ.ਮ.)

**ਨਿਰਣੈ** : 'ਬਾਧ' ਪਦ ਦੇ ਅਰਥ ਨਾਸ਼ ਕਰਨ ਵਾਲਾ' ਹਨ। ਇਸ ਲਈ ਨਾਸ਼ ਕਰਨ ਵਾਲੀ ਬੁਧੀ ਦਾ ਪ੍ਰੇਰਿਆ ਹੋਇਆ ਜੀਵ ਵਾਸ਼ਨਾ ਵਿੱਚ ਫਸਿਆ ਰਹਿੰਦਾ ਹੈ, ਜੋ ਮਰਦੇ ਦੰਮ ਤਕ ਜੀਵ ਦਾ ਪਿਛਾ ਨਹੀਂ ਛੱਡਦੀ। ਅਰਥ ਪਿਛੇ ਕਰ ਦਿਤੇ ਗਏ ਹਨ।

## ਸਾਰੰਸ਼ ਅਤੇ ਸਿਧਾਂਤ

ਅਗਿਆਨੀ ਮਨੁੱਖ ਦੀ ਸਾਰੀ ਉਮਰ ਰੰਗਾਂ ਰੂਪਾਂ ਅਤੇ ਵਿਸ਼ੇ ਭੋਗਾਂ ਵਿਚ ਹੀ ਗੁਜ਼ਰ ਜਾਂਦੀ ਹੈ। ਬਹੁਤ ਧਨ ਖਟ ਕੇ ਬਹੁਤੀਆਂ ਬਾਹਵਾਂ ਬਣਾ ਕੇ ਐਵੇਂ ਬੜ੍ਹਕਾਂ ਹੀ ਮਾਰਦਾ ਰਹਿੰਦਾ ਹੈ :-

**ਹਉ ਸੂਰਾ ਪਰਧਾਨੁ ਹਉ, ਕੋ ਨਾਹੀ ਮੁਝਹਿ ਸਮਾਨੀ ॥ ੨ ॥**

**ਜੋਬਨਵੰਤ ਅਚਾਰ ਕੁਲੀਨਾ, ਮਨ ਮਹਿ ਹੋਇ ਗੁਮਾਨੀ ॥ ੩ ॥**

ਇਹ ਇਕ ਸਿਧਾਂਤਕ ਸਚਾਈ ਹੈ ਕਿ ਬਾਲ ਅਵਸਥਾ ਅਤੇ ਜੁਆਨੀ ਤੋਂ ਹੀ ਸੁਰਤ ਦਾ ਝੁਕਾਉ ਜਿਸ ਪਾਸੇ ਹੋ੍ ਜਾਵੇ ਉਸ ਪਾਸੇ ਹੀ ਉਹ ਤਰੱਕੀ ਕਰਦੀ ਹੈ, ਚਾਹੇ ਦੁਨਿਆਵੀ ਬ੍ਰਿਤੀ ਹੋਵੇ, ਭਾਵੇਂ ਨਾਮ-ਲਗਨ ਵਾਲੀ ਹੋਵੇ। ਮਨੁੱਖ ਆਪਣੇ ਜੀਵਨ ਵਿਚ ਧਨ ਖਟਦਾ ਤੇ ਇਕਠਾ ਕਰਦਾ ਰਹਿੰਦਾ ਹੈ । ਅਜਿਹੀ ਆਸ਼ਾ ਤ੍ਰਿਸ਼ਨਾ ਵਿੱਚ ਹੀ ਇਸ ਦੇ ਸੁਆਸ ਨਿਕਲ ਜਾਂਦੇ ਹਨ। ਜੀਵਨ ਵਿਚ ਜਿਹੋ ਜਿਹੀ ਵਾਦੀ ਪੈ ਜਾਵੇ, ਅੰਤ ਉਹੀ ਪੱਕੀ ਹੋ ਜਾਂਦੀ ਹੈ :-

**ਜਿਤੁ ਲਾਗੋ ਮਨੁ ਬਾਸਨਾ, ਅੰਤਿ ਸਾਈ ਪ੍ਰਗਟਾਨੀ ॥**

ਜੀਵ ਵਾਸ਼ਨਾ ਦਾ ਬੱਧਾ ਹੋਇਆ ਸੰਸਾਰ ਵਿਚ ਆਉਂਦਾ ਹੈ ਅਤੇ ਆਸਾ ਦੀ ਅਪੂਰਨਤਾ ਕਾਰਨ ਫਿਰ ਵਾਸ਼ਨਾ ਦਾ ਬੱਧਾ ਹੋਇਆ ਚੌਰਾਸੀ ਦੇ ਗੇੜ ਵਿਚ ਪਾਇਆ ਜਾਂਦਾ ਹੈ। ਮਨੁੱਖੀ ਮਨ ਚੋਂ ਮਾਇਆ ਵਿਸਰਦੀ ਹੀ ਨਹੀਂ, ਦਮ ਬਦਮ ਇਸੇ ਦੀ ਮੰਗ ਰਹਿੰਦੀ ਹੈ, ਨਾਮ ਨਹੀਂ ਮੰਗਦਾ। ਕਿਸੇ ਮਰਨੇ ਪਰਨੇ ਤੇ ਜਾਏਗਾ ਉਥੇ ਵੀ ਮਾਇਆ ਦੀਆਂ ਹੀ ਗੱਲਾਂ ਕਰੇਗਾ, 'ਅਵਰ ਮਰਤ ਮਾਇਆ ਮਨੁ ਤੋਲੇ' (ਪੰਨਾ ੯੩)।

ਇਸ ਮੂਰਖ ਨੂੰ ਇਹ ਨਹੀਂ ਪਤਾ ਕਿ ਮਾਇਆ ਦੀ ਮਗਨਤਾ ਹੀ ਨਰਕਾਂ ਦਾ ਅਧਿਕਾਰੀ ਬਣਾਉਂਦੀ ਹੈ। ਬਹੁਤ ਸੁਚਮਤਾ ਵਾਲੇ ਕਰਮਾਂ ਨਾਲ ਬੁਧੀ ਵਧੇਰੇ ਹੰਕਾਰ ਵਾਲੀ ਬਣਦੀ ਹੈ ਅਜਿਹੇ ਕਰਮਾਂ ਕਾਂਡਾਂ ਨਾਲ ਨਿਮਰਤਾ ਨਹੀਂ ਆਉਂਦੀ, ਸਗੋਂ ਹੰਗਤਾ ਵਧਦੀ ਹੈ। ਅੰਤ ਵਿਚ ਛੁਟਕਾਰੇ ਦਾ ਸਾਧਨ ਪ੍ਰਭੂ ਦਾ ਦਾਸ ਬਣ ਕੇ, ਉਸ ਦੀ ਕਿਰਪਾ ਮੰਗਣ ਦੀ ਜਾਚ ਸਿਖਾਈ ਹੈ।

ਆਪਣੇ ਆਪ ਨੂੰ ਸੁਮਾਰਗ ਤੇ ਪਾਉਣ ਲਈ ਦਇਆਲ ਪੁਰਖ ਅਗੇ ਅਰਦਾਸਿ ਕਰਨੀ ਹੀ ਉਚਿਤ ਹੈ :-

**ਹੇ ਪ੍ਰਾਣ ਨਾਥ ਗੋਬਿੰਦਹ, ਕ੍ਰਿਪਾ ਨਿਧਾਨ ਜਗਤ ਗੁਰੋ ॥**

ਹੇ ਸੰਸਾਰ ਤਾਪ ਹਰਣਹ, ਕਰੁਣਾਮੈ ਸਭ ਦੁਖ ਹਰੋ ॥
ਹੇ ਸਰਣਿ ਜੋਗ ਦਯਾਲਹ, ਦੀਨਾ ਨਾਥ ਮਯਾ ਕਰੋ ॥
ਸਰੀਰ ਸ੍ਵਸਥ ਖੀਣ ਸਮਏ, ਸਿਮਰੰਤਿ ਨਾਨਕ ਰਾਮ ਦਾਮੋਦਰ ਮਾਧਵਹ ॥

[ਪੰਨਾ ੧੩੫੮

**ੴ ਸਤਿਨਾਮੁ ਕਰਤਾ ਪੁਰਖੁ ਗੁਰ ਪ੍ਰਸਾਦਿ ॥ ਰਾਗੁ ਗਉੜੀ ਪੂਰਬੀ ਛੰਤ ਮਹਲਾ ੧ ॥ ਮੁੰਧ ਰੈਣਿ ਦੁਹੇਲੜੀਆ ਜੀਉ, ਨੀਦ ਨ ਆਵੈ ॥ ਸਾਧਨ ਦੁਬਲੀਆ ਜੀਉ, ਪਿਰ ਕੈ ਹਾਵੈ ॥ ਧਨ ਥੀਈ ਦੁਬਲਿ ਕੰਤ ਹਾਵੈ, ਕੇਵ ਨੈਣੀ ਦੇਖਏ ॥ ਸੀਗਾਰ ਮਿਠ ਰਸ ਭੋਗ ਭੋਜਨ, ਸਭੁ ਝੂਠੁ, ਕਿਤੈ ਨ ਲੇਖਏ ॥ ਮੈ ਮਤ ਜੋਬਨਿ ਗਰਬਿ ਗਾਲੀ, ਦੁਧਾ ਥਣੀ ਨ ਆਵਏ ॥ ਨਾਨਕ, ਸਾਧਨ ਮਿਲੈ ਮਿਲਾਈ, ਬਿਨੁ ਪਿਰ, ਨੀਦ ਨ ਆਵਏ ॥ ੧ ॥ ਮੁੰਧ ਨਿਮਾਨੜੀਆ ਜੀਉ, ਬਿਨੁ ਧਨੀ ਪਿਆਰੇ ॥ ਕਿਉ ਸੁਖੁ ਪਾਵੈਗੀ, ਬਿਨੁ ਉਰ ਧਾਰੇ ॥ ਨਾਹ ਬਿਨੁ, ਘਰ ਵਾਸੁ ਨਾਹੀ, ਪੁਛਹੁ ਸਖੀ ਸਹੇਲੀਆ ॥ ਬਿਨੁ ਨਾਮ ਪ੍ਰੀਤਿ ਪਿਆਰੁ ਨਾਹੀ, ਵਸਹਿ ਸਾਚਿ ਸੁਹੇਲੀਆ ॥ ਸਚੁ ਮਨਿ ਸਜਨ ਸੰਤੋਖਿ ਮੇਲਾ, ਗੁਰਮਤੀ ਸਹੁ ਜਾਣਿਆ ॥ ਨਾਨਕ, ਨਾਮੁ ਨ ਛੋਡੈ ਸਾਧਨ, ਨਾਮਿ ਸਹਜਿ ਸਮਾਣੀਆ ॥ ੨ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਨੀਂਦ, ਵਸਹਿਂ, ਲਿਖਉਂ, ਸਹੇਲੀਆਂ।

**ਸਾਵਧਾਨ :** 'ਮੈ' ਨੂੰ 'ਮੈਂ' ਅਤੇ 'ਦੁਧਾ' ਨੂੰ 'ਦੁੱਧਾਂ' ਨਹੀਂ ਉਚਾਰਨਾ। ਇਸੇ ਤਰ੍ਹਾਂ, 'ਸਾਧਨ' ਨੂੰ 'ਸਾ ਧਨ' ਨਹੀਂ ਪੜ੍ਹਨਾ ਚਾਹੀਦਾ। **ਬਿੰਦੀ ਰਹਿਤ:** ਮੈਮਤ, ਦੁਧਾ, ਨਾਹ, ਪੁਨੀਆ।

**ਪਦ ਅਰਥ :** ਮੁੰਧ=ਸੁੰਦਰ ਇਸਤਰੀ। ਦੁਹੇਲੜੀਆ=ਔਖੀ। ਸਾਧਨ=ਇਸਤਰੀ। ਦੁਬਲੀਆ= ਲਿੱਸੀ, ਕਮਜ਼ੋਰ। ਹਾਵੈ=ਹਾਵੇ (ਹੌਕੇ) ਵਿਚ। ਧਨ=ਇਸਤਰੀ। ਥੀਈ=ਹੋ ਗਈ ਹੈ। ਮੈ ਮਤ ਜੋਬਨਿ= (ਹੰਕਾਰ ਰੂਪੀ ਸ਼ਰਾਬ) ਵਿਚ ਮਸਤ ਹੋਈ। ਗਾਲੀ=ਗਾਲ ਦਿੱਤੀ, ਤਬਾਹ ਕਰ ਦਿੱਤੀ ਹੈ। ਦੁਧਾ= ਚੋਇਆ ਹੋਇਆ (ਦੁੱਧ)। ਥਣੀ=ਥਣਾਂ ਵਿੱਚ। ਬਿਨੁ ਧਨੀ=ਪਤੀ ਤੋਂ ਬਿਨਾਂ। ਉਰ ਧਾਰੇ=ਹਿਰਦੇ ਵਿਚ ਟਿਕਾਏ। ਨਾਹ ਬਿਨੁ=ਪਤੀ ਤੋਂ ਬਿਨਾਂ। ਵਸਹਿ=ਵਸਣ। ਸੁਹੇਲੀਆ=ਸੌਖੀਆਂ।

**ਅਰਥ :** (ਪਤੀ ਤੋਂ ਬਿਨਾਂ) ਜੀਵ-ਇਸਤਰੀ ਦੀ (ਉਮਰ ਰੂਪੀ) ਰਾਤ ਔਖੀ (ਲੰਘਦੀ ਹੈ ਕਿਉਂਕਿ ਪਤੀ ਦੇ ਵਿਛੋੜੇ ਕਾਰਨ) ਨੀਂਦ ਨਹੀਂ ਆਉਂਦੀ। ਪਤੀ (ਵਿਛੋੜੇ) ਦੇ (ਹੌਕਿਆਂ) ਨਾਲ

ਇਸਤਰੀ ਕਮਜ਼ੋਰ ਹੋ ਗਈ ਹੈ ਜੀ। (ਨਿਰਸੰਦੇਹ) ਇਸਤਰੀ ਪਤੀ ਦੇ (ਵਿਛੋੜੇ) ਦੇ ਹਾਵੇ ਵਿਚ ਕਮਜ਼ੋਰ ਹੋ ਗਈ ਹੈ (ਅਤੇ ਤਰਸਦੀ ਹੈ ਕਿ ਉਹ ਆਪਣੇ ਪਤੀ ਨੂੰ) ਕਿਸ ਤਰ੍ਹਾਂ (ਆਪਣੀਆਂ) ਅੱਖਾਂ ਨਾਲ ਵੇਖੇ। (ਇਸਤ੍ਰੀ ਲਈ) ਹਾਰ-ਸ਼ਿੰਗਾਰ, ਮਿੱਠੇ ਰਸ (ਹੋਰ) ਭੋਜਨਾਂ ਦੇ ਭੋਗ, ਸਭ ਝੂਠ ਰੂਪ ਵਿਅਰਥ ਹਨ, (ਇਹ ਪਦਾਰਥਕ ਰਸ ਉਸ ਦੇ) ਕਿਸੇ ਕੰਮ ਨਹੀਂ। ਜੁਆਨੀ ਦੇ ਹੰਕਾਰ ਰੂਪ ਸ਼ਰਾਬ ਵਿਚ ਮਸਤ ਹੋਈ ਜੀਵ-ਇਸਤਰੀ ਨੇ (ਆਪਣੀ ਜੁਆਨੀ) ਗਾਲ ਦਿੱਤੀ। ਜਿਵੇਂ ਚੋਇਆ ਹੋਇਆ ਦੁੱਧ (ਮੁੜ ਕੇ) ਥਣਾਂ ਵਿੱਚ ਨਹੀਂ ਆ ਸਕਦਾ (ਤਿਵੇਂ ਮਨੁੱਖਾ) ਜਨਮ ਤੇ ਜੁਆਨੀ ਫਿਰ ਨਹੀਂ ਮਿਲਦੀ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜੀਵ-ਇਸਤਰੀ (ਵਾਹਿਗੁਰੂ ਜੀ ਦੀ ਕਿਰਪਾ ਨਾਲ) ਮਿਲਾਈ ਹੋਈ ਮਿਲਦੀ ਹੈ (ਅਤੇ ਉਸ ਨੂੰ) ਪਤੀ ਤੋਂ ਬਿਨਾਂ ਨੀਂਦ ਨਹੀਂ ਆਉਂਦੀ (ਭਾਵ ਸ਼ਾਂਤੀ ਪ੍ਰਾਪਤ ਨਹੀਂ ਹੁੰਦੀ) ।੧।

ਪਿਆਰੇ ਪਤੀ ਤੋਂ ਬਿਨਾਂ ਇਸਤਰੀ ਨਿਮਾਣੀ ਹੈ ਜੀ। (ਪਤੀ ਨੂੰ) ਹਿਰਦੇ ਵਿਚ ਧਾਰੇ (ਟਿਕਾਏ) ਬਿਨਾਂ (ਉਹ) ਕਿਸ ਤਰ੍ਹਾਂ (ਆਤਮਿਕ) ਸੁਖ ਪ੍ਰਾਪਤ ਕਰੇਗੀ। (ਇਹ ਗਲ ਬੇਸ਼ਕ) ਸਖੀਆਂ ਸਹੇਲੀਆਂ ਤੋਂ ਪੁਛ ਲਵੋ ਕਿ ਪਤੀ ਤੋਂ ਬਿਨਾਂ ਕਦੇ ਵੀ ਘਰ ਆਬਾਦ ਨਹੀਂ ਹੁੰਦਾ। ਨਾਮ ਤੋਂ ਬਿਨਾਂ (ਸੱਚਾ) ਪ੍ਰੇਮ-ਪਿਆਰ (ਪੈਦਾ) ਨਹੀਂ ਹੋ ਸਕਦਾ (ਨਾ ਹੀ ਓਹ) ਸੱਚ ਵਿਚ ਸੌਖੀਆਂ ਹੋ ਕੇ ਵਸ ਸਕਦੀਆਂ ਹਨ। ਸਚ ਰੂਪ ਸਜਣ ਦਾ) ਸੰਤੋਖ ਦੁਆਰਾ ਮਨ ਵਿਚ ਮੇਲ (ਕੀਤਾ ਜਾਵੇ ਤਾਂ) ਗੁਰੂ ਦੀ ਮਤਿ ਦੁਆਰਾ ਪਤੀ ਨੂੰ ਜਾਣ ਸਕੀਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਇਸਤਰੀ ਨਾਮ ਨੂੰ ਨਹੀਂ ਛੱਡਦੀ (ਕਿਉਂਕਿ) ਨਾਮ (ਸਿਮਰਨ) ਦੁਆਰਾ ਸਹਜ (ਅਵਸਥਾ) ਵਿਚ ਸਮਾਈਦਾ ਹੈ ।੨।

**ਮਿਲੁ ਸਖੀ ਸਹੇਲੜੀਹੋ, ਹਮ ਪਿਰੁ ਰਾਵੇਹਾ ॥ ਗੁਰ ਪੁਛਿ ਲਿਖਉਗੀ ਜੀਉ, ਸਬਦਿ ਸਨੇਹਾ॥ ਸਬਦੁ ਸਾਚਾ ਗੁਰਿ ਦਿਖਾਇਆ, ਮਨਮੁਖੀ ਪਛੁਤਾਣੀਆ ॥ ਨਿਕਸਿ ਜਾਤਉ ਰਹੈ ਅਸਥਿਰੁ, ਜਾਮਿ ਸਚੁ ਪਛਾਣਿਆ ॥ ਸਾਚ ਕੀ ਮਤਿ ਸਦਾ ਨਉਤਨ, ਸਬਦਿ ਨੇਹੁ ਨਵੇਲਓ ॥ ਨਾਨਕ, ਨਦਰੀ ਸਹਜਿ ਸਾਚਾ, ਮਿਲਹੁ ਸਖੀ ਸਹੇਲੀਹੋ ॥੩॥ ਮੇਰੀ ਇਛ ਪੁਨੀ ਜੀਉ, ਹਮ ਘਰਿ ਸਾਜਨੁ ਆਇਆ॥ ਮਿਲਿ ਵਰੁ, ਨਾਰੀ ਮੰਗਲੁ ਗਾਇਆ॥ ਗੁਣ ਗਾਇ ਮੰਗਲੁ ਪ੍ਰੇਮਿ ਰਹਸੀ, ਮੁੰਧ ਮਨਿ ਓਮਾਹਓ॥ ਸਾਜਨ ਰਹੰਸੇ, ਦੁਸਟ ਵਿਆਪੇ, ਸਾਚੁ ਜਪਿ ਸਚੁ ਲਾਹਓ ॥ ਕਰ ਜੋੜਿ ਸਾਧਨ ਕਰੈ ਬਿਨਤੀ, ਰੈਣਿ ਦਿਨੁ ਰਸਿ ਭਿੰਨੀਆ॥ ਨਾਨਕ, ਪਿਰੁ ਧਨ ਕਰਹਿ ਰਲੀਆ, ਇਛ ਮੇਰੀ ਪੁੰਨੀਆ॥੪॥੧॥**

## ਉਚਾਰਨ ਸੇਧ

**ਬਿੰਦੀ ਸਹਿਤ :** ਨਾਰੀਂ, ਕਰਹਿਂ, ਰਲੀਆਂ ।

**ਫੁਟਕਲ ;** 'ਸਾਚ ਕੀ ਮਤਿ' ਨੂੰ 'ਸਾਚ ਕੀਮਤਿ' ਪੜ੍ਹਨਾ ਅਸ਼ੁੱਧ ਹੈ।

**ਪਦ ਅਰਥ :** ਰਾਵੇਹਾ=ਰਾਵੀਏ, ਰਸ ਮਾਣੀਏ। ਨਉਤਨ=ਨਵੀਂ। ਨਵੇਲਓ=ਨਵਾਂ, ਜੁਆਨ। ਮਿਲਿ ਵਰੁ=ਪਤੀ ਨੂੰ ਮਿਲ ਕੇ। ਨਾਰੀ=ਇਸਤਰੀ ਨੇ। ਪ੍ਰੇਮਿ ਰਹਸੀ=ਪ੍ਰੇਮ ਵਿੱਚ ਖਿੜੀ। ਰਹੰਸੇ=ਖੁਸ਼ ਹੋਵੇ। ਵਿਆਪੇ=ਗ੍ਰਸੇ ਗਏ, ਵਿਪਦਾ ਵਿਚ ਪੈ ਗਏ। ਪੁੰਨੀਆ=ਪੂਰੀ ਹੋ ਗਈ ਹੈ।

**ਅਰਥ :** ਹੇ ਸਖੀ ਸਹੇਲੜੀਓ ! (ਮੈਨੂੰ) ਮਿਲੋ, ਅਸੀਂ (ਮਿਲ ਕੇ) ਪਤੀ-ਪਰਮੇਸ਼ਰ ਨੂੰ ਸਿਮਰੀਏ। ਗੁਰੂ ਤੋਂ ਪੁਛ ਕੇ (ਗੁਰੂ ਦੇ) ਸ਼ਬਦ ਦੁਆਰਾ ਮੈਂ (ਪਤੀ ਵਲ) ਸਨੇਹਾ ਲਿਖਾਂਗੀ (ਕਿ ਮੈਨੂੰ ਮਿਲ)। (ਜਿਸ ਨੂੰ ਸੱਚਾ ਸ਼ਬਦ) ਗੁਰੂ ਦਿਖਾ ਦਿਤਾ (ਉਹ ਸੁੱਖੀ ਹੈ, ਪਰ) ਆਪ-ਹੁਦਰੀ ਇਸਤਰੀ ਪਛੁਤਾਉਂਦੀ ਰਹਿੰਦੀ ਹੈ। (ਜਿਸ ਸਖੀ ਨੇ) ਜਦੋਂ ਸਚ ਨੂੰ ਪਛਾਨਿਆ (ਉਦੋਂ ਘਰੋਂ) ਬਾਹਰ ਨਿਕਲ ਜਾਂਦਾ ਮਨ ਟਿਕ ਗਿਆ। ਸੱਚ ਵਾਲੇ ਦੀ ਮਤ ਸਦਾ ਹੀ ਨਵੀਂ-ਨਰੋਈ ਹੁੰਦੀ ਹੈ, (ਅਤੇ) ਸ਼ਬਦ ਦੁਆਰਾ (ਉਸ ਦਾ ਨਿਤ) ਨਵਾਂ-ਨੇਹੁ (ਬਣਿਆ ਰਹਿੰਦਾ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਸੱਚਾ (ਹਰੀ ਆਪਣੀ) ਨਦਰ ਦੁਆਰਾ ਸਹਜੇ ਹੀ ਮਿਲਦਾ ਹੈ (ਇਸ ਲਈ ਆਉ) ਸਖੀਓ ਸਹੇਲੀਓ ਮਿਲੋ।੩।

(ਹੇ ਗੁਰਮੁਖ ਸਹੇਲੀਓ !) ਪਤੀ ਪ੍ਰਾਪਤੀ ਵਾਲੀ ਮੇਰੀ ਇਛਾ ਪੂਰੀ ਹੋ ਗਈ ਹੈ, (ਕਿਉਂਕਿ) ਸਾਡੇ ਘਰ ਵਿਚ ਸਜਣ ਆ ਗਿਆ ਹੈ ਅਤੇ ਪਤੀ ਮਿਲਣ (ਉਤੇ ਹੋਰ) ਇਸਤਰੀਆਂ ਨੇ ਖੁਸ਼ੀ ਦਾ ਗੀਤ ਗਾਇਆ ਹੈ। (ਮਿਲਾਪ ਦੀ ਖੁਸ਼ੀ ਦਾ) ਗੀਤ (ਅਤੇ) ਗੁਣ ਗਾ ਕੇ (ਇਸਤਰੀ) ਪ੍ਰੇਮ ਵਿਚ ਖਿੜ ਗਈ (ਅਤੇ ਉਸ ਦੇ) ਮਨ ਵਿਚ ਉਮਾਹ (ਅਨੰਦ ਭਰ ਗਿਆ)। (ਪਹਿਲਾਂ ਜਿਹੜੇ ਪੰਜ) ਦੁਸ਼ਟ (ਮਗਰ) ਲਗੇ ਹੋਏ ਸਨ (ਉਹ ਹੁਣ ਖ਼ਤਮ ਹੋ ਗਏ), ਸਜਣ (ਮਿੱਤਰ) ਖੁੱਸ਼ ਹੋ ਗਏ, ਇਸ ਤਰ੍ਹਾਂ ਸਦਾ ਥਿਰ ਪ੍ਰਭੂ ਨੂੰ ਜਪ ਕੇ ਸਚ ਰੂਪ ਲਾਹਾ ਬਣ ਗਿਆ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੁਣ ਜੀਵ ਇਸਤਰੀ ਕਿਵੇਂ) ਹਥ ਜੋੜ ਕੇ (ਪ੍ਰੇਮ ਸਹਿਤ) ਬੇਨਤੀ ਕਰਦੀ ਹੈ ਕਿ (ਹੇ ਪ੍ਰਭੂ ! ਹੁਣ ਸਾਡਾ ਦਿਨ ਤੇ ਰਾਤਿ ਰਸ ਵਿਚ ਭਿਜੀ ਹੋਈ ਹੈ। (ਹੁਣ) ਪਤੀ ਅਤੇ ਇਸਤਰੀ (ਅਸੀਂ ਦੋਵੇਂ ਮਿਲ ਕੇ) ਖੁਸ਼ੀਆਂ ਮਨਾ ਰਹੇ ਹਾਂ (ਕਿਉਂਕਿ) ਮੇਰੀ (ਮਿਲਾਂਪ ਵਾਲੀ) ਇਛਾ ਪੂਰੀ ਹੋ ਗਈ ਹੈ।੪।੧।

## ਸਾਰੰਸ਼ ਅਤੇ ਸਿਧਾਂਤ

ਇਸ ਛੰਤ ਦੇ ਚਾਰ ਅੰਕ ਹਨ। ਹਰੇਕ ਅੰਕ ਵਿਚ ਜੋ ਰਹੱਸ ਹੈ ਉਹ ਭਾਵਪੂਰਤ ਹੈ। ਪਹਿਲੇ ਅੰਕ ਵਿਚ ਪਤੀ ਤੋਂ ਵਿਛੜੀ ਇਸਤ੍ਰੀ ਦਾ ਦੁਖੜਾ ਦਸਿਆ ਹੈ ''ਸਾਧਨ ਦੁਬਲੀਆ ਪਿਰ ਕੇ ਹਾਵੈ''। ਦੂਜੇ ਅੰਕ ਵਿਚ ਪਤੀ ਨੂੰ ਮਿਲਣ ਦਾ ਉਪਾਓ ਦਸਿਆ ਹੈ ਕਿ ਉਨ੍ਹਾਂ ਸਖੀਆਂ ਸਹੇਲੀਆਂ ਤੋਂ ਪੁਛੋ ਜਿਨ੍ਹਾਂ ਨੇ ਗੁਰੂ ਦੀ ਮਤਿ ਲੈ ਕੇ ਆਪਣੇ ਸ਼ਹੁ ਨੂੰ ਜਾਣ ਲਿਆ ਤੇ ਨਾਮ ਦੁਆਰਾ ਸਹਜ ਵਿਚ ਸਮਾਅ ਗਈਆਂ ਹਨ। ਤੀਜੇ ਅੰਕ ਵਿਚ ਆਪਣੇ ਕੀਤੇ ਸਾਧਨਾਂ ਤੇ ਪ੍ਰਾਪਤੀ ਦਾ ਵਰਣਨ ਕੀਤਾ ਹੈ। ਚੌਥੇ ਅੰਕ ਵਿੱਚ ਦਰਸ਼ਨ-ਮਿਲਾਪ ਦਾ ਮੰਗਲ ਗਾਇਨ ਕੀਤਾ ਹੈ ਕਿਉਂਕਿ ਜੀਵ-ਇਸਤਰੀ ਦੀ ਇਛਾ ਪੂਰੀ ਹੋ ਗਈ ਹੈ।

ਸਿਧਾਂਤ ਇਹ ਹੈ ਕਿ ਨਿਰੀਆਂ ਗਲਾਂ ਨਾਲ ਪਤੀ ਦਾ ਮਿਲਾਪ ਨਹੀਂ ਹੁੰਦਾ। ਨਾਮ ਦਾ ਜਾਪ, ਨਿਮਰਤਾ, ਪ੍ਰੇਮ ਭਾਵਨਾ, ਸਤਿ ਸੰਗੀਆਂ ਨਾਲ ਮੇਲ-ਜੋਲ ਅਤੇ ਵਿਛੋੜੇ ਦੀ ਪ੍ਰਤੀਤੀ, ਬੈਰਾਗ ਆਦਿ ਦੈਵੀ ਗੁਣਾਂ ਦਾ ਰਹੱਸ, ਇਹ ਰਾਸ ਇਕੱਠੀ ਕਰੀਏ ਤਾਂ ਹੀ ਉਸ ਪ੍ਰੀਤਮ ਦੇ ਸੁੰਦਰ ਸਰੂਪ ਵਿੱਚ ਸਮਾਈ ਹੋ ਸਕਦੀ ਹੈ।

**ਗਉੜੀ ਛੰਤ ਮਹਲਾ ੧ ॥ ਸੁਣਿ ਨਾਹ ਪ੍ਰਭੂ ਜੀਉ ! ਏਕਲੜੀ ਬਨ ਮਾਹੇ ॥ ਕਿਉ ਧੀਰੈਗੀ ਨਾਹ ਬਿਨਾ, ਪ੍ਰਭ ਵੇਪਰਵਾਹੇ ॥ ਧਨ, ਨਾਹ ਬਾਝਹੁ ਰਹਿ ਨ ਸਾਕੈ, ਬਿਖਮ ਰੈਣਿ ਘਣੇਰੀਆ ॥ ਨਹ ਨੀਦ ਆਵੈ ਪ੍ਰੇਮੁ ਭਾਵੈ, ਸੁਣਿ ਬੇਨੰਤੀ ਮੇਰੀਆ ॥ ਬਾਝਹੁ ਪਿਆਰੇ, ਕੋਇ ਨ ਸਾਰੇ, ਏਕਲੜੀ ਕੁਰਲਾਏ ॥ ਨਾਨਕ, ਸਾਧਨ ਮਿਲੈ ਮਿਲਾਈ, ਬਿਨੁ ਪ੍ਰੀਤਮ ਦੁਖੁ ਪਾਏ ॥ ੧ ॥ ਪਿਰਿ ਛੋਡਿਅੜੀ ਜੀਉ, ਕਵਣੁ ਮਿਲਾਵੈ ॥ ਰਸਿ ਪ੍ਰੇਮਿ ਮਿਲੀ ਜੀਉ, ਸਬਦਿ ਸੁਹਾਵੈ ॥ ਸਬਦੇ ਸੁਹਾਵੈ, ਤਾ ਪਤਿ ਪਾਵੈ, ਦੀਪਕ ਦੇਹ ਉਜਾਰੈ ॥ ਸੁਣਿ ਸਖੀ ਸਹੇਲੀ, ਸਾਚਿ ਸੁਹੇਲੀ, ਸਾਚੇ ਕੇ ਗੁਣ ਸਾਰੈ ॥ ਸਤਿਗੁਰਿ ਮੇਲੀ, ਤਾ ਪਿਰਿ ਰਾਵੀ, ਬਿਗਸੀ ਅੰਮ੍ਰਿਤ ਬਾਣੀ ॥ ਨਾਨਕ, ਸਾਧਨ ਤਾ ਪਿਰੁ ਰਾਵੇ, ਜਾ ਤਿਸਕੈ ਮਨਿ ਭਾਣੀ ॥ ੨ ॥**

## ਉਚਾਰਨ ਸੇਧ

**ਬਿੰਦੀ ਸਹਿਤ :** ਬਾਝਹੁੰ, ਨੀਂਦ, ਤਾਂ। **ਨੋਟ:** 'ਨਾਹ' ਦਾ ਉਚਾਰਨ 'ਨਾਂਹ' ਕਰਨਾ ਅਸ਼ੁੱਧ ਹੈ।

**ਪਦ ਅਰਥ :** ਏਕਲੜੀ=ਇਕੱਲੀ। ਬਨ ਮਾਹੇ=(ਸੰਸਾਰ ਰੂਪੀ) ਜੰਗਲ ਵਿੱਚ। ਘਣੇਰੀਆ= ਬਹੁਤ ਜ਼ਿਆਦਾ, ਵਧੇਰੇ। ਕੁਰਲਾਏ=ਕੂਕਦੀ ਹੈ, ਵਿਰਲਾਪ ਕਰਦੀ ਹੈ। ਸਾਧਨ=ਇਸਤਰੀ। ਰਸਿ ਪ੍ਰੇਮਿ=ਰਸ ਵਿੱਚ, ਪ੍ਰੇਮ ਵਿਚ। ਸੁਹਾਵੈ=ਸੁਹਾਉਂਦੀ, ਸੋਭਾ ਪਾਉਂਦੀ ਹੈ। ਉਜਾਰੈ=ਉਜਾਲਾ। ਸਾਰੈ= ਸੰਭਾਲਦੀ, ਯਾਦ ਕਰਦੀ ਹੈ।

**ਅਰਥ :** ਹੇ ਪ੍ਰਭੂ ਪਤੀ ਜੀਉ ! ਮੇਰੀ ਬੇਨਤੀ ਸੁਣੋ (ਜੀ ! ਮੈਂ) ਸੰਸਾਰ ਰੂਪੀ ਬਨ ਵਿਚ ਇਕਲੀ (ਵਿਚਰ ਰਹੀ ਹਾਂ)। ਹੇ ਵੇਪਰਵਾਹ ਪ੍ਰਭੂ ! (ਇਕਲੀ ਇਸਤਰੀ ਮੈਂ) ਪਤੀ ਤੋਂ ਬਿਨਾਂ ਕਿਵੇਂ ਧੀਰਜ (ਸ਼ਾਂਤੀ) ਵਿਚ ਆ ਸਕਦੀ ਹਾਂ? ਇਸਤਰੀ ਪਤੀ ਬਿਨਾਂ ਨਹੀਂ ਰਹਿ ਸਕਦੀ (ਅਤੇ) ਇਸ ਦੀ ਉਮਰ ਰੂਪ) ਰਾਤ ਬਹੁਤ ਔਖੀ ਲੰਘਦੀ ਹੈ। (ਹੇ ਪ੍ਰਭੂ !) ਮੇਰੀ ਇਕ ਬੇਨਤੀ ਸੁਣ (ਮੈਨੂੰ ਨੀਂਦ ਨਹੀਂ ਆਉਂਦੀ ਕਿਉਂਕਿ ਮੈਨੂੰ ਤੁਹਾਡਾ) ਪ੍ਰੇਮ ਚੰਗਾ ਲਗਦਾ ਹੈ। (ਇਸ ਸੰਸਾਰ ਵਿਚ) ਪਿਆਰੇ (ਪਤੀ) ਤੋਂ ਬਿਨਾਂ (ਮੇਰੀ) ਕੋਈ ਸਾਰ ਨਹੀਂ ਲੈਂਦਾ (ਅਤੇ ਮੈਂ) ਇਕੱਲੀ ਕੁਰਲਾਉਂਦੀ ਰਹਿੰਦੀ ਹਾਂ। ਨਾਨਕ (ਗੁਰੂ ਜੀ

ਫੁਰਮਾਉਂਦੇ ਹਨ ਕਿ ਜੀਵ) ਇਸਤਰੀ (ਗੁਰੂ ਦੀ) ਮਿਲਾਈ ਹੀ (ਪਤੀ ਨੂੰ) ਮਿਲ ਸਕਦੀ ਹੈ, (ਨਹੀਂ ਤਾਂ) ਪ੍ਰੀਤਮ ਤੋਂ ਬਿਨਾਂ ਦੁਖ ਹੀ ਪਾਉਂਦੀ ਹੈ।੧।

(ਜਿਹੜੀ ਇਸਤਰੀ) ਪਤੀ ਨੇ ਛੋੜ ਦਿਤੀ ਹੈ ਜੀ (ਉਸ ਨੂੰ ਪਤੀ ਨਾਲ) ਕੌਣ ਮਿਲਾਏ? (ਉਤਰ)- ਜਿਹੜੀ (ਇਸਤਰੀ) ਪਤੀ ਦੇ ਰਸ ਪ੍ਰੇਮ ਵਿਚ ਮਿਲੀ ਹੈ ਜੀ, ਸ਼ਬਦ ਦੁਆਰਾ (ਉਹੋ ਹੀ) ਸੋਭਾ ਪਾਉਂਦੀ ਹੈ। (ਜਿਹੜੀ ਇਸਤ੍ਰੀ) ਸ਼ਬਦ ਦੁਆਰਾ ਸੋਹਣੀ ਬਣੇ (ਗੁਰੂ ਦਾ ਸ਼ਬਦ ਰੂਪੀ) ਦੀਵਾ ਜਗਾ ਦੇਵੇ ਤਾਂ (ਉਸ ਦੀ ਬਰਕਤ ਨਾਲ) ਪਤਿ ਪਾ ਸਕਦੀ ਹੈ। (ਜਿਹੜੀ ਇਸਤਰੀ) ਸਚੇ (ਪਤੀ ਦੇ) ਗੁਣ ਸੰਭਾਲਦੀ ਰਹਿੰਦੀ ਹੈ। (ਉਹ ਇਸਤਰੀ ਜਦੋਂ) ਸਤਿਗੁਰੂ ਨੇ ਮੇਲੀ ਤਾਂ ਪਤੀ (ਪਰਮੇਸ਼ਰ) ਨੇ ਭੋਗੀ (ਭਾਵ ਪਿਆਰ ਕੀਤਾ ਅਤੇ ਉਹ) ਅੰਮ੍ਰਿਤ ਬਾਣੀ ਦੁਆਰਾ ਖਿੜ ਗਈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜੀਵ) ਇਸਤਰੀ ਓਦੋਂ ਹੀ ਪਤੀ ਨੂੰ ਭੋਗ ਸਕਦੀ ਹੈ (ਭਾਵ ਓਦੋਂ ਉਸ ਦਾ ਅਨੰਦ ਮਾਣ ਸਕਦੀ ਹੈ) ਜਦੋਂ (ਉਹ) ਉਸ (ਪਤੀ ਦੇ ਮਨ ਵਿਚ ਚੰਗੀ ਲਗਦੀ ਹੈ) ।੨।

**ਮਾਇਆ ਮੋਹਣੀ ਨੀਘਰੀਆ ਜੀਉ, ਕੂੜਿ ਮੁਠੀ ਕੂੜਿਆਰੇ ॥ ਕਿਉ ਖੂਲੈ ਗਲ ਜੇਵੜੀਆ ਜੀਉ, ਬਿਨੁ ਗੁਰ ਅਤਿ ਪਿਆਰੇ ॥ ਹਰਿ ਪ੍ਰੀਤਿ ਪਿਆਰੇ, ਸਬਦਿ ਵੀਚਾਰੇ, ਤਿਸ ਹੀ ਕਾ ਸੋ ਹੋਵੈ ॥ ਪੁੰਨ ਦਾਨ ਅਨੇਕ ਨਾਵਣ, ਕਿਉ ਅੰਤਰ ਮਲੁ ਧੋਵੈ ॥ ਨਾਮ ਬਿਨਾ, ਗਤਿ ਕੋਇ ਨ ਪਾਵੈ, ਹਠਿ ਨਿਗ੍ਰਹਿ ਬੇਬਾਣੈ ॥ ਨਾਨਕ, ਸਚ ਘਰੁ ਸਬਦਿ ਸਿਞਾਪੈ, ਦੁਬਿਧਾ ਮਹਲੁ ਕਿ ਜਾਣੈ ॥ ੩ ॥ ਤੇਰਾ ਨਾਮੁ ਸਚਾ ਜੀਉ, ਸਬਦੁ ਸਚਾ ਵੀਚਾਰੋ ॥ ਤੇਰਾ ਮਹਲੁ ਸਚਾ ਜੀਉ, ਨਾਮੁ ਸਚਾ ਵਾਪਾਰੋ ॥ ਨਾਮ ਕਾ ਵਾਪਾਰੁ ਮੀਠਾ, ਭਗਤਿ ਲਾਹਾ ਅਨਦਿਨੋ ॥ ਤਿਸੁ ਬਾਝੁ ਵਖਰੁ ਕੋਇ ਨ ਸੂਝੈ, ਨਾਮੁ ਲੇਵਹੁ ਖਿਨੁ ਖਿਨੋ ॥ ਪਰਖਿ ਲੇਖਾ, ਨਦਰਿ ਸਾਚੀ, ਕਰਮਿ ਪੂਰੈ ਪਾਇਆ ॥ ਨਾਨਕ, ਨਾਮੁ ਮਹਾਰਸੁ ਮੀਠਾ, ਗੁਰਿ ਪੂਰੈ ਸਚੁ ਪਾਇਆ ॥ ੪ ॥ ੨ ॥**

**ਪਦ ਅਰਥ** : ਨੀਘਰੀਆ=ਬੇ-ਘਰ। ਮੁਠੀ=ਲੁੱਟੀ। ਜੇਵੜੀਆ=ਰੱਸੀ, ਫਾਹੀ। ਹਠਿ=ਹਠ ਨਾਲ। ਨਿਗ੍ਰਹਿ=ਇੰਦ੍ਰੀਆਂ ਨੂੰ ਰੋਕਣ ਨਾਲ। ਬੇਬਾਣੈ=ਜੰਗਲ ਵਿੱਚ। ਕਰਮਿ ਪੂਰੈ=ਪੂਰੇ (ਪ੍ਰਭੂ) ਦੀ ਬਖ਼ਸ਼ਿਸ਼ ਨਾਲ।

**ਅਰਥ** : ਮੋਹ ਲੈਣ ਵਾਲੀ ਮਾਇਆ ਨੇ (ਇਸਤਰੀ ਨੂੰ) ਬੇ-ਘਰਾ ਕਰ ਦਿਤਾ ਹੈ। (ਜਿਸ ਕਰਕੇ) ਕੂੜ ਵਿਚ ਠਗੀ ਜਾਣ ਕਰਕੇ ਕੂੜੀ ਬਣ ਗਈ ਹੈ। ਅਤਿ ਪਿਆਰੇ ਗੁਰੂ ਤੋਂ ਬਿਨਾਂ (ਮੋਹ-ਮਾਇਆ ਦੀ) ਰਸੀ (ਜਿਹੜੀ ਜੀਵ ਇਸਤਰੀ ਦੇ) ਗਲ ਪਈ ਹੋਈ ਹੈ, (ਉਹ) ਕਿਵੇਂ ਖੁਲ੍ਹੇ? (ਭਾਵ

ਨਹੀਂ ਖੁਲ੍ਹ ਸਕਦੀ)। (ਜਿਹੜਾ ਜੀਵ) ਸ਼ਬਦ ਦੁਆਰਾ ਵੀਚਾਰ ਕਰਕੇ ਪਿਆਰੇ ਹਰੀ ਨਾਲ ਪ੍ਰੀਤ ਕਰੇ, ਫਿਰ ਉਹ ਹਰੀ ਉਸ ਦਾ ਹੀ ਬਣ ਜਾਂਦਾ ਹੈ।

ਪੁੰਨ ਦਾਨ, ਅਨੇਕ ਤਰ੍ਹਾਂ ਦੇ (ਤੀਰਥ) ਇਸ਼ਨਾਨ (ਕਰਨ ਨਾਲ) ਮਨ ਅੰਦਰ (ਲਗੀ ਹਉਮੈ ਦੀ) ਮੈਲ (ਜੀਵ ਇਸਤਰੀ) ਕਿਵੇਂ ਧੋ ਸਕਦੀ ਹੈ? (ਭਾਵ ਨਹੀਂ ਧੋ ਸਕਦੀ)। (ਬੇਸ਼ਕ) ਹਠ ਨਾਲ ਇੰਦ੍ਰਿਆਂ ਨੂੰ ਰੋਕੇ, ਜੰਗਲ ਵਿਚ ਜਾਵੇ, (ਸੋ, ਜੀਵ-ਇਸਤਰੀ ਪਿਆਰ ਕਰੇ, ਕਿਉਂਕਿ) ਨਾਮ ਤੋਂ ਬਿਨਾਂ ਕੋਈ ਗਤੀ (ਮੁਕਤੀ) ਪ੍ਰਾਪਤ ਨਹੀਂ ਹੁੰਦੀ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਵਾਹਿਗੁਰੂ ਜੀ ਦਾ) ਸਚਾ ਘਰ (ਗੁਰੂ) ਸ਼ਬਦ ਦੁਆਰਾ ਹੀ ਪਛਾਣਿਆ ਜਾਂਦਾ ਹੈ, ਦੁਬਿਧਾ (ਵਾਲਾ ਮਨੁੱਖ ਪ੍ਰਭੂ ਦਾ) ਮਹਲ (ਟਿਕਾਣਾ) ਕਿਵੇਂ ਪਛਾਣ ਸਕਦਾ ਹੈ? (ਭਾਵ ਨਹੀਂ ਪਛਾਣ ਸਕਦਾ) ।੩।

(ਹੇ ਪ੍ਰਭੂ !) ਤੇਰਾ ਨਾਮ ਸਚਾ ਹੈ ਜੀ (ਅਤੇ ਉਸ ਨਾਮ ਰੂਪ) ਸ਼ਬਦ ਦਾ ਵੀਚਾਰ ਵੀ ਸੱਚਾ ਹੈ। ਤੇਰਾ ਮਹਲ (ਸਰੂਪ) ਸੱਚਾ ਹੈ, ਨਾਮ ਰੂਪ ਵਪਾਰ ਵੀ (ਸਦਾ ਹੀ) ਪ੍ਰਾਪਤ ਹੁੰਦਾ ਰਹਿੰਦਾ ਹੈ। ਉਸ (ਨਾਮ ਤੋਂ) ਬਿਨਾਂ (ਹੋਰ ਕੋਈ ਸੌਦਾ ਕਰਨਾ) ਨਹੀਂ ਸੁਝਦਾ (ਇਸ ਲਈ) ਹਰ ਖਿਨ (ਉਸ ਪ੍ਰਭੂ ਦਾ) ਨਾਮ ਲੈਂਦੇ ਰਹੋ। (ਜੀਵ ਦੇ ਕਰਮਾਂ ਰੂਪੀ ਲੇਖ) ਪਰਖ ਕੇ (ਪ੍ਰਭੂ ਦੀ) ਸਚੀ ਨਦਰ ਹੁੰਦੀ ਹੈ (ਅਤੇ) ਪੂਰੇ ਭਾਗਾਂ ਨਾਲ ਸਤਿਗੁਰੂ ਪਾਇਆ ਜਾਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਪ੍ਰਭੂ ਦਾ ਨਾਮ (ਇਕ) ਮਹਾਨ ਮਿੱਠਾ ਰੱਸ ਹੈ (ਅਤੇ) ਪੂਰੇ ਗੁਰੂ ਦੁਆਰਾ (ਇਹ) ਸਦਾ ਕਾਇਮ ਰਹਿਣ ਵਾਲਾ ਰਸ ਪਾਇਆ ਜਾਂਦਾ ਹੈ ।੪।੨।

## ਸਾਰੰਸ਼ ਅਤੇ ਸਿਧਾਂਤ

ਇਸ ਛੰਤ ਵਿਚ ਵੀ ਪਤੀ ਪਰਮਾਤਮਾ ਤੋਂ ਵਿਛੁੜੀ ਹੋਈ ਜੀਵ-ਇਸਤਰੀ ਦੇ ਕੀਰਨਿਆਂ ਤੇ ਤਰਲਿਆਂ ਦਾ ਰੂਪਕ ਬੰਨ੍ਹ ਕੇ ਜਗਿਆਸੂ ਨੂੰ ਬੇਨਤੀ ਕਰਨ ਦੀ ਜਾਚ ਸਿਖਾਈ ਹੈ। ਵਿਜੋਗਣ ਆਪਣੇ ਪ੍ਰੀਤਮ ਤੋਂ ਬਿਨਾਂ ਕਿਵੇਂ ਤੜਫਦੀ ਅਤੇ ਕੁਰਲਾਉਂਦੀ ਹੋਈ ਬੇਨਤੀ ਕਰਦੀ ਹੈ:-

**ਨਹ ਨੀਦ ਆਵੈ ਪ੍ਰੇਮ ਭਾਵੈ, ਸੁਣਿ ਬੇਨੰਤੀ ਮੇਰੀਆ ॥**

ਬਸ ਇਹ ਤੜਪ ਤੇ ਕੁਰਲਾਹਟ ਜਦੋਂ ਵਾਹਿਗੁਰੂ ਜੀ ਪਾਸ ਪਹੁੰਚਦੀ ਹੈ ਤਾਂ ਉਸ ਦੀ ਮਿਹਰ ਦੇ ਦਰਵਾਜ਼ੇ ਖੁਲ੍ਹ ਜਾਂਦੇ ਹਨ। ਸੰਸਾਰ ਦੇ ਮੋਹ ਵਿਚ ਮਾਇਆ ਮਿਠੀ ਲਗਦੀ ਹੈ, ਨਾਮ ਨਹੀਂ ਮਿੱਠਾ ਲਗਦਾ ਹੈ। ਮਨੁੱਖ ਬੇਸ਼ਕ ਪੁੰਨ ਦਾਨ ਅਤੇ ਤੀਰਥ-ਇਸ਼ਨਾਨ ਪਿਆ ਕਰੇ, ਨਾਮ ਬਿਨਾਂ ਇਸ ਦੀ ਗਤੀ ਨਹੀਂ ਹੁੰਦੀ। ਹਠ ਨਾਲ ਜੰਗਲਾਂ ਵਿਚ ਜਾਣ ਵਾਲੇ ਜਗਿਆਸੂ ਨੂੰ ਪਤੀ-ਪਰਮਾਤਮਾ ਦਾ ਮਿਲਾਪ ਨਹੀਂ ਹੁੰਦਾ। ਜੇ ਸ਼ਾਹ ਨੂੰ ਮਿਲਣਾ ਹੈ ਤਾਂ ਨਾਮ ਦਾ ਵਪਾਰ ਕਰਨਾ ਪਵੇਗਾ, ਭਗਤੀ ਕਰਨੀ ਪਵੇਗੀ।

ਸਿਧਾਤ ਇਹ ਹੈ ਕਿ ਇਹ ਸਚਾ ਵਾਪਾਰ ਹੈ, ਇਸ ਵਿਚ ''ਨਾਮੁ ਲੇਵਹੁ ਖਿਨੁ ਖਿਨੋ'' ਦਾ ਅਭਿਆਸੀ ਬਣਨਾ ਪੈਂਦਾ ਹੈ। ਜਦੋਂ ਨਾਮ ਅੰਮਾਂ ਤੇ ਅਬਾ ਨਾਲੋਂ ਵੀ ਮਿੱਠਾ ਲਗਣ ਲਗ ਜਾਵੇਗਾ ਤਾਂ ਜਾਣੋ ਸਾਈਂ ਨਾਲ ਮਿਲਾਪ ਹੋਣ ਦੀ ਆਸ ਬਝੇਗੀ। ਬਾਕੀ ਹੋਣਾ ਸਭ ਕੁਝ ਗੁਰੂ ਦੀ ਕਿਰਪਾ ਨਾਲ ਹੈ

ਕਿਉਂਕਿ ਗੁਰੂ ਨੇ ਹੀ ਨਾਮ ਦਾਨ ਤੇ ਇਸ਼ਨਾਨ ਆਦਿ ਪਰਦਾਨ ਕਰਨਾ ਹੈ ਪਰ ਨਾਮ ਜਪਣ ਦਾ ਉਦਮ ਤਾਂ ਕਰੋ।

## ਰਾਗੁ ਗਉੜੀ ਪੂਰਬੀ ਛੰਤ ਮਹਲਾ ੩ ॥

**ੴ ਸਤਿਨਾਮੁ ਕਰਤਾ ਪੁਰਖੁ ਗੁਰਪ੍ਰਸਾਦਿ ॥ ਸਾਧਨ ਬਿਨਉ ਕਰੇ ਜੀਉ, ਹਰਿ ਕੇ ਗੁਣ ਸਾਰੇ ॥ ਖਿਨੁ ਪਲੁ ਰਹਿ ਨ ਸਕੈ ਜੀਉ, ਬਿਨੁ ਹਰਿ ਪਿਆਰੇ ॥ ਬਿਨੁ ਹਰਿ ਪਿਆਰੇ ਰਹਿ ਨ ਸਾਕੈ, ਗੁਰ ਬਿਨੁ ਮਹਲੁ ਨ ਪਾਈਐ ॥ ਜੋ ਗੁਰੁ ਕਹੈ ਸੋਈ ਪਰੁ ਕੀਜੈ, ਤਿਸਨਾ ਅਗਨਿ ਬੁਝਾਈਐ ॥ ਹਰਿ ਸਾਚਾ ਸੋਈ, ਤਿਸੁ ਬਿਨੁ ਅਵਰੁ ਨ ਕੋਈ, ਬਿਨੁ ਸੇਵਿਐ ਸੁਖੁ ਨ ਪਾਏ ॥ ਨਾਨਕ, ਸਾਧਨ ਮਿਲੈ ਮਿਲਾਈ, ਜਿਸ ਨੋ ਆਪਿ ਮਿਲਾਏ ॥ ੧ ॥ ਧਨ ਰੈਣਿ ਸੁਹੇਲੜੀਏ ਜੀਉ, ਹਰਿ ਸਿਉ ਚਿਤੁ ਲਾਏ ॥ ਸਤਿਗੁਰੁ ਸੇਵੇ ਭਾਉ ਕਰੇ ਜੀਉ, ਵਿਚਹੁ ਆਪੁ ਗਵਾਏ ॥ ਵਿਚਹੁ ਆਪੁ ਗਵਾਏ, ਹਰਿ ਗੁਣ ਗਾਏ, ਅਨਦਿਨੁ ਲਾਗਾ ਭਾਓ ॥ ਸੁਣਿ ਸਖੀ ਸਹੇਲੀ, ਜੀਅ ਕੀ ਮੇਲੀ, ਗੁਰ ਕੈ ਸਬਦਿ ਸਮਾਓ ॥ ਹਰਿ ਗੁਣ ਸਾਰੀ ਤਾ ਕੰਤ ਪਿਆਰੀ, ਨਾਮੇ ਧਰੀ ਪਿਆਰੋ ॥ ਨਾਨਕ, ਕਾਮਣਿ ਨਾਹ ਪਿਆਰੀ, ਰਾਮ ਨਾਮੁ ਗਲਿ ਹਾਰੋ ॥ ੨ ॥**

## ਉਚਾਰਨ ਸੇਧ

**ਬਿੰਦੀ ਸਹਿਤ :** ਬਿਨਉਂ, ਵਿਚਹੁਂ, ਤਾਂ।

**ਪਦ ਅਰਥ :** ਸਾਰੇ=ਯਾਦ ਕਰਕੇ। ਪਰੁ=ਚੰਗੀ ਤਰ੍ਹਾਂ। ਸਹੇਲੜੀਏ=ਸੁਖਾਂ ਵਾਲੀ। ਭਾਉ=ਪ੍ਰੇਮ।

**ਅਰਥ :** (ਹਾਂ ਜੀ !) ਹਰੀ ਦੇ ਗੁਣ ਯਾਦ ਕਰਕੇ ਇਸਤਰੀ ਬੇਨਤੀ ਕਰਦੀ ਹੈ। (ਉਹ) ਹਰੀ ਪਿਆਰੇ ਤੋਂ ਬਿਨਾਂ ਖਿਨ ਮਾਤਰ ਜਿਤਨਾ ਸਮਾਂ ਵੀ ਨਹੀਂ ਰਹਿ ਸਕਦੀ। (ਇਸਤ੍ਰੀ) ਹਰੀ ਪਿਆਰੇ ਤੋਂ ਬਿਨਾਂ ਨਹੀਂ ਰਹਿ ਸਕਦੀ, ਗੁਰੂ ਤੋਂ ਬਿਨਾਂ (ਪਤੀ ਪਰਮੇਸ਼ਰ ਦਾ) ਮਹਲ ਵੀ ਨਹੀਂ ਪਾਇਆ ਜਾ ਸਕਦਾ। ਜੋ (ਕੰਮ) ਗੁਰੂ ਆਖੇ ਉਹੀ (ਕੰਮ) ਚੰਗੀ ਤਰ੍ਹਾਂ ਕਰਨਾ ਚਾਹੀਦਾ ਹੈ (ਅਤੇ) ਤ੍ਰਿਸ਼ਨਾ ਰੂਪੀ ਅੱਗ ਬੁਝਾ ਦੇਣੀ ਚਾਹੀਦੀ ਹੈ। ਉਹ ਹਰੀ ਸਦਾ ਥਿਰ ਰਹਿਣ ਵਾਲਾ ਹੈ, ਉਸ ਤੋਂ ਬਿਨਾਂ ਹੋਰ ਕੋਈ (ਸੁਖ ਦੇਣ ਵਾਲਾ ਦਾਤਾ) ਨਹੀਂ ਹੈ, (ਅਤੇ) ਸੇਵਾ ਤੋਂ ਬਿਨਾਂ (ਕੋਈ ਆਤਮਿਕ) ਸੁਖ ਨਹੀਂ ਪਾ ਸਕਦਾ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹੀ) ਇਸਤਰੀ (ਪ੍ਰਭੂ ਦੀ) ਮਿਲਾਈ ਹੋਈ ਮਿਲਦੀ ਹੈ, ਜਿਸ ਨੂੰ (ਪ੍ਰਭੂ) ਆਪ ਮਿਲਾਉਂਦਾ ਹੈ। ੧।

ਇਸਤਰੀ ਦੀ (ਉਮਰ ਰੂਪ) ਰਾਤ ਸੁਖਾਂ ਵਾਲੀ (ਤਾਂ ਹੀ ਲੰਘਦੀ ਹੈ (ਜੇ ਉਹ ਆਪਣਾ) ਚਿਤ ਹਰੀ ਨਾਲ ਲਾਏ। ਪ੍ਰੇਮ ਕਰ ਕੇ ਸਤਿਗੁਰੂ ਨੂੰ ਸੇਵੇ (ਅਤੇ) ਆਪਣਾ ਆਪ ਵਿਚੋਂ ਗਵਾ ਦੇਵੇ। (ਜੇ) ਵਿਚੋਂ ਹੰਕਾਰ ਨੂੰ ਗਵਾਏ (ਅਤੇ) ਹਰੀ ਦੇ ਗੁਣ ਗਾਏ (ਤਾਂ) ਦਿਨ ਰਾਤ (ਸੱਚਾ) ਪ੍ਰੇਮ ਲਗਾ ਰਹਿੰਦਾ ਹੈ। (ਮੇਰੇ) ਜੀਅ ਦੇ ਮੇਲ ਵਾਲੀ (ਭਾਵ ਮਨਮੇਲੀ) ਸਖੀ, ਸਹੇਲੀ ! ਤੂੰ ਸੁਣ, ਗੁਰੂ ਦੇ ਸ਼ਬਦ ਦੁਆਰਾ (ਪ੍ਰਭੂ ਵਿੱਚ) ਸਮਾਈ ਕਰ। (ਜਿਹੜੀ ਇਸਤਰੀ) ਹਰੀ ਦੇ ਗੁਣ ਯਾਦ ਕਰਦੀ ਹੈ, ਨਾਮ ਨਾਲ ਪਿਆਰ ਕਰਦੀ ਹੈ, (ਉਹ) ਕੰਤ ਨੂੰ ਪਿਆਰੀ ਲਗਦੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ) ਇਸਤਰੀ ਪਤੀ ਨੂੰ ਪਿਆਰੀ ਹੁੰਦੀ ਹੈ (ਜੋ) ਰਾਮ ਨਾਮ ਰੂਪੀ ਹਾਰ (ਆਪਣੇ) ਗਲ ਵਿਚ (ਪਾਉਂਦੀ ਹੈ) ।੨।

**ਧਨ ਏਕਲੜੀ ਜੀਉ, ਬਿਨੁ ਨਾਹ ਪਿਆਰੇ ॥ ਦੂਜੈ ਭਾਇ ਮੁਠੀ ਜੀਉ, ਬਿਨੁ ਗੁਰ ਸਬਦ ਕਰਾਰੇ ॥ ਬਿਨੁ ਸਬਦ ਪਿਆਰੇ, ਕਉਣੁ ਦੂਤਰੁ ਤਾਰੇ, ਮਾਇਆ ਮੋਹਿ ਖੁਆਈ ॥ ਕੂੜਿ ਵਿਗੁਤੀ ਤਾ ਪਿਰਿ ਮੁਤੀ, ਸਾਧਨ ਮਹਲੁ ਨ ਪਾਈ ॥ ਗੁਰ ਸਬਦੇ ਰਾਤੀ, ਸਹਜੇ ਮਾਤੀ, ਅਨਦਿਨੁ ਰਹੈ ਸਮਾਏ ॥ ਨਾਨਕ, ਕਾਮਣਿ ਸਦਾ ਰੰਗਿ ਰਾਤੀ, ਹਰਿ ਜੀਉ ਆਪਿ ਮਿਲਾਏ ॥ ੩ ॥ ਤਾ ਮਿਲੀਐ ਹਰਿ ਮੇਲੇ ਜੀਉ, ਹਰਿ ਬਿਨੁ ਕਵਣੁ ਮਿਲਾਏ ॥ ਬਿਨੁ ਗੁਰ ਪ੍ਰੀਤਮ ਆਪਣੇ ਜੀਉ, ਕਉਣੁ ਭਰਮੁ ਚੁਕਾਏ ॥ ਗੁਰੁ ਭਰਮੁ ਚੁਕਾਏ, ਇਉ ਮਿਲੀਐ ਮਾਏ, ਤਾ ਸਾਧਨ ਸੁਖੁ ਪਾਏ ॥ ਗੁਰ ਸੇਵਾ ਬਿਨੁ ਘੋਰ ਅੰਧਾਰੁ, ਬਿਨੁ ਗੁਰ ਮਗੁ ਨ ਪਾਏ॥ ਕਾਮਣਿ ਰੰਗਿ ਰਾਤੀ, ਸਹਜੇ ਮਾਤੀ, ਗੁਰ ਕੈ ਸਬਦਿ ਵੀਚਾਰੇ ॥ ਨਾਨਕ, ਕਾਮਣਿ ਹਰਿ ਵਰੁ ਪਾਇਆ, ਗੁਰ ਕੈ ਭਾਇ ਪਿਆਰੇ ॥੪॥੧॥**

ਉਚਾਰਨ ਸੇਧ

**ਬਿੰਦੀ ਸਹਿਤ :** ਇਉਂ ।

**ਪਦ ਅਰਥ :** ਦੂਜੈ ਭਾਇ=ਦ੍ਵੈਤ ਭਾਵ ਵਿੱਚ। ਮੁਠੀ=ਠੱਗੀ, ਲੁਟ ਗਈ ਹੈ। ਕਰਾਰੇ=ਤਕੜੇ, ਸ਼ਕਤੀਸ਼ਾਲੀ। ਦੁਤਰੁ=ਜੋ ਤਰਨਾ ਔਖਾ ਹੈ। ਖੁਆਈ=ਭੁਲੀ, ਗੁਆਚੀ ਫਿਰਦੀ ਹੈ। ਕੂੜਿ ਵਿਗੁਤੀ=ਕੂੜ ਵਿੱਚ ਖ਼ਰਾਬ ਹੋਈ। ਪਿਰਿ ਮੁਤੀ=ਪਤੀ ਨੇ ਛੱਡ ਦਿੱਤੀ। ਭਰਮੁ=ਸ਼ੰਕਾ। ਚੁਕਾਏ=ਦੂਰ ਕਰੇ। ਮਗੁ=ਰਸਤਾ। ਮਾਤੀ=ਮਸਤ ਹੋ ਜਾਂਦੀ ਹੈ। ਭਾਇ=ਪ੍ਰੇਮ ਵਿੱਚ।

**ਅਰਥ :** ਪਤੀ ਤੋਂ ਬਿਨਾਂ ਇਸਤਰੀ ਇਕੱਲੀ ਹੈ। ਗੁਰੂ ਦੇ ਸ਼ਕਤੀ ਵਾਲੇ ਸ਼ਬਦ ਦੀ ਕਮਾਈ ਤੋਂ ਬਿਨਾਂ (ਉਹ) ਠਗੀ ਜਾਂਦੀ ਹੈ। ਪਿਆਰੇ ਦੇ ਸ਼ਬਦ ਤੋਂ ਬਿਨਾਂ ਔਖਾ ਤਰੇ ਜਾਣ ਵਾਲੇ (ਸੰਸਾਰ ਸਾਗਰ ਤੋਂ) ਕੌਣ ਤਾਰੇਗਾ? (ਕਿਉਂਕਿ ਇਸਤਰੀ ਮਾਇਆ) ਦੇ ਮੋਹ ਵਿਚ ਗਵਾਚੀ ਫਿਰਦੀ ਹੈ।

(ਇਹ) ਕੂੜ ਵਿਚ ਖ਼ਰਾਬ ਹੋਈ ਹੈ ਤਾਂ ਹੀ ਪਤੀ ਨੇ ਛੱਡੀ ਹੈ, (ਇਸ ਕਾਰਨ) ਇਸਤਰੀ (ਪਤੀ) ਸਰੂਪ ਨਹੀਂ ਪਾ ਸਕੀ। (ਜਿਹੜੀ ਇਸਤਰੀ) ਗੁਰੂ ਦੇ ਸ਼ਬਦ ਵਿਚ ਰੰਗੀ ਹੋਈ ਹੈ, ਸਹਜ-ਪਦ ਵਿਚ ਹੀ ਮਸਤ ਰਹਿੰਦੀ ਹੈ (ਉਹ) ਦਿਨ ਰਾਤ (ਭਾਵ ਸਦਾ ਹੀ ਸ਼ਬਦ ਵਿੱਚ) ਸਮਾਈ ਰਹਿੰਦੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ) ਇਸਤਰੀ ਸਦਾ ਪ੍ਰੇਮ ਵਿੱਚ ਰੰਗੀ ਰਹਿੰਦੀ ਹੈ (ਇਸ ਲਈ) ਹਰੀ ਜੀ ਆਪ ਹੀ (ਉਸ ਨੂੰ) ਆਪਣੇ ਨਾਲ ਮਿਲਾ ਲੈਂਦੇ ਹਨ ।੩।

(ਜਦੋਂ) ਹਰੀ (ਆਪ) ਮੇਲੇ ਤਾਂ (ਹੀ ਉਸ ਨੂੰ) ਮਿਲ ਸਕੀਦਾ ਹੈ, ਹਰੀ ਤੋਂ ਬਿਨਾਂ (ਹੋਰ) ਕੌਣ ਮਿਲਾਏ? ਆਪਣੇ ਗੁਰੂ ਪ੍ਰੀਤਮ ਤੋਂ ਬਿਨਾਂ ਹੋਰ ਕੌਣ ਭਰਮ ਦੂਰ ਕਰੇ?। ਗੁਰੂ ਭਰਮ ਦੂਰ ਕਰੇ,, ਇਸ ਤਰ੍ਹਾਂ (ਪ੍ਰੀਤਮ ਨਾਲ) ਮਿਲ ਸਕੀਦਾ ਹੈ, ਤਾਂ ਹੀ ਜੀਵ-ਇਸਤਰੀ (ਆਤਮਿਕ) ਸੁਖ ਪ੍ਰਾਪਤ ਕਰ ਸਕਦੀ ਹੈ। ਗੁਰੂ ਦੀ ਸੇਵਾ ਤੋਂ ਬਿਨਾਂ (ਅਗਿਆਨ ਰੂਪ) ਘੁੱਪ ਹਨੇਰਾ ਹੈ, ਗੁਰੂ ਤੋਂ ਬਿਨਾਂ (ਸਹੀ ਜੀਵਨ) ਰਸਤੇ ਤੇ ਕੋਈ ਨਹੀਂ ਪਾ ਸਕਦਾ। (ਜਿਹੜੀ) ਇਸਤਰੀ (ਪਤੀ) ਪ੍ਰੇਮ ਵਿੱਚ ਰੰਗੀ ਜਾਂਦੀ ਹੈ (ਉਹ) ਗੁਰੂ ਦੇ ਸ਼ਬਦ ਦੁਆਰਾ ਸਹਜ (ਗਿਆਨ) ਵਿਚ ਮਸਤ ਹੋ ਜਾਂਦੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਇਸ ਤਰ੍ਹਾਂ ਜੀਵ) ਇਸਤਰੀ ਪਿਆਰੇ ਗੁਰੂ ਦੇ ਪ੍ਰੇਮ ਪਦ ਵਿਚ (ਰੰਗੀਜ ਕੇ) ਹਰੀ ਵਰ ਨੂੰ ਪ੍ਰਾਪਤ ਕਰ ਲੈਂਦੀ ਹੈ ।੪।੧।

## ਸਾਰੰਸ਼ ਅਤੇ ਸਿਧਾਂਤ

ਸ੍ਰੀ ਗੁਰੂ ਅਮਰਦਾਸ ਜੀ ਨੇ ਵੀ ਗਉੜੀ ਪੂਰਬੀ ਦੇ ਛੰਤ ਵਿੱਚ ਲਗ ਪਗ ਓਹੀ ਸ਼ਬਦਾਵਲੀ ਵਰਤੀ ਹੈ ਜੋ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜੀਵ-ਇਸਤਰੀ ਤੇ ਪਤੀ-ਪਰਮਾਤਮਾ ਦੇ ਮੇਲ ਲਈ ਪਹਿਲੇ ਦੋ ਛੰਤਾਂ ਵਿਚ ਵਰਤੀ ਹੈ।

ਹਰੀ ਪਿਆਰੇ ਅਗੇ ਅਰਜ਼ੋਈ ਕਰਨਾ ਇਸਤਰੀ ਦਾ ਪਹਿਲਾ ਪਾਠ ਹੈ। ਜਿਸ ਨੂੰ ਇਹ ਸਬਕ ਯਾਦ ਨਹੀਂ, ਉਹ ਸੁਹੇਲੀ ਨਹੀਂ ਹੋ ਸਕਦੀ। ਸਤਿਗੁਰੂ ਦੀ ਸੇਵਾ ਕਰਨੀ, ਆਪਣੇ ਅੰਦਰੋਂ ਹੰਗਤਾ ਗਵਾਉਣੀ, ਦਿਨ ਰਾਤ ਹਰੀ ਦੇ ਗੁਣ ਗਾਉਣੇ ਅਤੇ ਰਾਮ-ਨਾਮ ਦਾ ਸਿਮਰਨ ਕਰਨਾ ਇਕ ਅਜੇਹੀ ਕ੍ਰਿਆ ਹੈ ਜਿਸ ਨਾਲ ਜੀਵ-ਇਸਤਰੀ ਪਤੀ ਨੂੰ ਪਿਆਰੀ ਲਗਦੀ ਹੈ।

ਸਿਧਾਂਤ ਇਹ ਹੈ ਕਿ ਜੀਵ-ਇਸਤਰੀ ਆਪਣੇ ਅਉਗਣਾਂ ਕਰਕੇ ਪਤੀ ਤੋਂ ਵਿਛੁੜਦੀ ਹੈ। ਜੇ ਪਛਤਾਵਾ ਕਰਕੇ ਅਗੇ ਤੋਂ ਗੁਰੂ ਦਾ ਦਸਿਆ ਉਪਦੇਸ਼ ਕਮਾਉਣ ਲਗ ਜਾਵੇ ਤਾਂ ਸਹਜੇ ਹੀ ਪਤੀ-ਮਿਲਾਪ ਦੇ ਗੁਣ ਪ੍ਰਾਪਤ ਕਰ ਸਕਦੀ ਹੈ। ਇਕ ਗਲ ਚੇਤੇ ਰਹੇ ਕਿ ਇਹ ਮੇਲ ਪਤੀ ਦੀ ਨਦਰਿ ਨਾਲ ਹੋਣਾ ਹੈ। ਇਸ ਲਈ ਪ੍ਰੇਮ ਦਾ ਪਰਚਾ ਪਾਈ ਰਖਣਾ ਜ਼ਰੂਰੀ ਹੈ। ਆਖ਼ਰ ਪ੍ਰੇਮ ਨੇ ਹੀ ਪਰਮਾਤਮਾ ਨਾਲ ਮਿਲਾਉਣਾ ਹੈ :-

ਸਾਚੁ ਕਹੋਂ ਸੁਨ ਲੇਹੁ ਸਭੈ,
ਜਿਨ ਪ੍ਰੇਮੁ ਕੀਓ ਤਿਨ ਹੀ ਪ੍ਰਭੁ ਪਾਇਓ ॥ [ਸਵਈਏ ਪਾ : ੧੦

**ਗਉੜੀ ਮਹਲਾ ੩ ॥ ਪਿਰ ਬਿਨੁ, ਖਰੀ ਨਿਮਾਣੀ ਜੀਉ, ਬਿਨੁ ਪਿਰ, ਕਿਉ ਜੀਵਾ ਮੇਰੀ ਮਾਈ ॥ ਪਿਰ ਬਿਨੁ, ਨੀਦ ਨ ਆਵੈ ਜੀਉ, ਕਾਪੜੁ ਤਨਿ ਨ ਸੁਹਾਈ ॥ ਕਾਪਰੁ ਤਨਿ ਸੁਹਾਵੈ, ਜਾ ਪਿਰ ਭਾਵੈ, ਗੁਰਮਤੀ ਚਿਤੁ ਲਾਈਐ ॥ ਸਦਾ ਸੁਹਾਗਣਿ ਜਾ ਸਤਿਗੁਰੁ ਸੇਵੇ, ਗੁਰ ਕੈ ਅੰਕਿ ਸਮਾਈਐ ॥ ਗੁਰ ਸਬਦੈ ਮੇਲਾ ਤਾ ਪਿਰੁ ਰਾਵੀ, ਲਾਹਾ ਨਾਮੁ ਸੰਸਾਰੇ ॥ ਨਾਨਕ, ਕਾਮਣਿ ਨਾਹ ਪਿਆਰੀ, ਜਾ ਹਰਿ ਕੇ ਗੁਣ ਸਾਰੇ ॥ ੧ ॥ ਸਾਧਨ ਰੰਗੁ ਮਾਣੇ ਜੀਉ, ਆਪਣੇ ਨਾਲਿ ਪਿਆਰੇ ॥ ਅਹਿਨਿਸਿ ਰੰਗਿ ਰਾਤੀ ਜੀਉ, ਗੁਰ ਸਬਦੁ ਵੀਚਾਰੇ ॥ ਗੁਰਸਬਦੁ ਵੀਚਾਰੇ, ਹਉਮੈ ਮਾਰੇ, ਇਨ ਬਿਧਿ ਮਿਲਹੁ ਪਿਆਰੇ ॥ ਸਾਧਨ ਸੋਹਾਗਣਿ, ਸਦਾ ਰੰਗਿ ਰਾਤੀ, ਸਾਚੈ ਨਾਮਿ ਪਿਆਰੇ ॥ ਅਪੁਨੇ ਗੁਰ ਮਿਲਿ ਰਹੀਐ, ਅੰਮ੍ਰਿਤੁ ਗਹੀਐ, ਦੁਬਿਧਾ ਮਾਰ ਨਿਵਾਰੇ ॥ ਨਾਨਕ, ਕਾਮਣਿ ਹਰਿ ਵਰੁ ਪਾਇਆ, ਸਗਲੇ ਦੂਖ ਵਿਸਾਰੇ ॥ ੨ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਕਿਉਂ, ਜੀਵਾਂ, ਨੀਂਦ, ਜਾਂ, ਤਾਂ,

**ਪਦ ਅਰਥ** : ਖਰੀ ਨਿਮਾਣੀ=ਬਹੁਤ ਹੀ (ਗਰੀਬਣੀ) ਨਿਮਾਣੀ। ਨ ਸੁਹਾਈ=ਸੋਹਣੀ ਨਹੀਂ ਲਗਦੀ। ਅੰਕਿ=ਗੋਦ ਵਿਚ। ਰਾਵੀ=ਭੋਗਦੀ, ਮਾਣਦੀ ਹੈ। ਗਹੀਐ=ਗ੍ਰਹਿਣ ਕਰੀਏ। ਦੁਬਿਧਾ=ਮੇਰ-ਤੇਰ। ਨਿਵਾਰੇ=ਦੂਰ ਕਰੇ।

**ਅਰਥ** : ਹੇ ਮੇਰੀ ਮਾਂ ! (ਮੈਂ) ਪਤੀ ਤੋਂ ਬਿਨਾਂ ਬਹੁਤ ਨਿਮਾਣੀ (ਦੀਨ) ਹਾਂ, ਪਤੀ ਤੋਂ ਬਿਨਾਂ ਕਿਵੇਂ ਜੀਅ ਸਕਦੀ ਹਾਂ? ਪਤੀ ਤੋਂ ਬਿਨਾਂ ਨਾ (ਮੈਨੂੰ) ਨੀਂਦ ਆਉਂਦੀ ਹੈ (ਤੇ) ਨਾ ਹੀ ਸਰੀਰ ਉਤੇ ਕਪੜਾ (ਪਾਇਆ) ਸੋਹਣਾ ਲਗਦਾ ਹੈ। ਸਰੀਰ ਉਤੇ ਕਪੜਾ (ਪਾਇਆ ਓਦੋਂ ਹੀ) ਸੋਭਾ ਦਿੰਦਾ ਹੈ, ਜਦੋਂ (ਇਸਤਰੀ) ਪਤੀ ਦੇ (ਮਨ ਨੂੰ) ਚੰਗੀ ਲਗ ਜਾਂਦੀ ਹੈ, (ਇਸ ਲਈ) ਗੁਰੂ ਦੀ ਮਤਿ ਦੁਆਰਾ (ਇਸਤਰੀ ਨੂੰ ਪਤੀ ਪਰਮਾਤਮਾ ਵਿਚ) ਚਿਤ ਜੋੜਨਾ ਚਾਹੀਦਾ ਹੈ। (ਇਸਤਰੀ) ਸਤਿਗੁਰੂ ਨੂੰ ਸੇਵੇ (ਫਿਰ) ਸਦਾ ਲਈ ਸੁਹਾਗਣਿ (ਬਣ ਜਾਂਦੀ ਹੈ, ਅਤੇ ਇਸ ਤਰ੍ਹਾਂ) ਗੁਰੂ ਦੀ ਗੋਦ ਵਿਚ ਸਮਾਅ ਜਾਂਦੀ ਹੈ। (ਜਦੋਂ) ਗੁਰੂ ਦੇ ਸ਼ਬਦ ਦੁਆਰਾ (ਪਤੀ ਨਾਲ) ਮਿਲਾਪ ਹੁੰਦਾ ਹੈ ਤਾਂ (ਜੀਵ-ਇਸਤਰੀ) ਪਤੀ (ਪਰਮੇਸ਼ਰ) ਦਾ ਰੰਗ ਮਾਣਦੀ ਹੈ (ਅਤੇ ਪ੍ਰਭੂ ਦਾ) ਨਾਮ ਹੀ ਸੰਸਾਰ ਵਿਚ ਸੱਚਾ ਲਾਭ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜੀਵ-ਇਸਤਰੀ (ਓਦੋਂ) ਹੀ ਪਤੀ ਦੀ ਪਿਆਰੀ (ਬਣਦੀ ਹੈ) ਜਦੋਂ (ਉਹ) ਹਰੀ ਦੇ ਗੁਣ ਸੰਭਾਲਦੀ ਹੈ।੧।

ਇਸਤਰੀ ਆਪਣੇ ਪਿਆਰੇ (ਪਤੀ ਦਾ) ਪ੍ਰੇਮ ਨਾਲ ਰੰਗ ਮਾਣਦੀ ਹੈ ਜੀ। ਗੁਰੂ ਦਾ ਸ਼ਬਦ (ਹਿਰਦੇ ਵਿੱਚ) ਵੀਚਾਰ ਕੇ ਦਿਨ ਰਾਤ (ਪਤੀ ਦੇ) ਪ੍ਰੇਮ ਵਿੱਚ ਰੰਗੀ ਰਹਿੰਦੀ ਹੈ (ਅਤੇ) ਗੁਰੂ ਦੇ ਸ਼ਬਦ ਨੂੰ ਵਿਚਾਰ ਕੇ (ਆਪਣੀ) ਹਉਮੈ ਨੂੰ ਮਾਰਦੀ ਹੈ, (ਇਹ ਸਮਝਦੀ ਹੈ ਕਿ) ਇਸ ਤਰੀਕੇ ਨਾਲ (ਮੈਂ ਆਪਣੇ) ਪਿਆਰੇ (ਪਤੀ) ਨੂੰ ਮਿਲਾਂਗੀ। (ਉਹ) ਇਸਤਰੀ ਸੁਹਾਗਣ ਹੈ (ਜਿਹੜੀ ਆਪਣੇ) ਪਿਆਰੇ ਦੇ ਸਚੇ ਨਾਮ ਵਿਚ ਸਦਾ ਰੰਗੀ ਰਹਿੰਦੀ ਹੈ। (ਅਜਿਹੀ ਪ੍ਰਾਪਤੀ ਲਈ) ਆਪਣੇ ਗੁਰੂ ਨਾਲ ਮਿਲ ਕੇ ਰਹੀਏ (ਉਸ ਤੋਂ ਉਹ) ਅੰਮ੍ਰਿਤ (ਨਾਮ) ਪ੍ਰਾਪਤ ਕਰ ਲਈਏ (ਫਿਰ) ਮੇਰ-ਤੇਰ ਮਾਰ ਕੇ ਦੁਬਿਧਾ ਦੂਰ ਕਰ ਦੇਈਏ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਅਜਿਹੀ) ਇਸਤਰੀ ਨੇ ਹਰੀ-ਵਰ (ਪਤੀ) ਪ੍ਰਾਪਤ ਕਰ ਲਿਆ ਹੈ, (ਅਤੇ) ਸਾਰੇ ਦੁੱਖ ਵਿਸਾਰ ਦਿਤੇ ਹਨ ।੨।

**ਕਾਮਣਿ ਪਿਰਹੁ ਭੁਲੀ ਜੀਉ, ਮਾਇਆ ਮੋਹਿ ਪਿਆਰੇ ॥ ਝੂਠੀ ਝੂਠਿ ਲਗੀ ਜੀਉ, ਕੂੜਿ ਮੁਠੀ ਕੂੜਿਆਰੇ ॥ ਕੂੜੁ ਨਿਵਾਰੇ ਗੁਰਮਤਿ ਸਾਰੇ, ਜੂਐ ਜਨਮੁ ਨ ਹਾਰੇ ॥ ਗੁਰ ਸਬਦੁ ਸੇਵੇ ਸਚਿ ਸਮਾਵੈ, ਵਿਚਹੁ ਹਉਮੈ ਮਾਰੇ ॥ ਹਰਿ ਕਾ ਨਾਮੁ ਰਿਦੈ ਵਸਾਏ, ਐਸਾ ਕਰੇ ਸੀਗਾਰੋ ॥ ਨਾਨਕ, ਕਾਮਣਿ ਸਹਜਿ ਸਮਾਣੀ, ਜਿਸੁ ਸਾਚਾ ਨਾਮੁ ਅਧਾਰੋ ॥ ੩ ॥ ਮਿਲੁ ਮੇਰੇ ਪ੍ਰੀਤਮਾ ਜੀਉ ! ਤੁਧੁ ਬਿਨੁ ਖਰੀ ਨਿਮਾਣੀ ॥ ਮੈ ਨੈਣੀ ਨੀਦ ਨ ਆਵੈ ਜੀਉ, ਭਾਵੈ ਅੰਨੁ ਨ ਪਾਣੀ ॥ ਪਾਣੀ ਅੰਨੁ ਨ ਭਾਵੈ, ਮਰੀਐ ਹਾਵੈ, ਬਿਨੁ ਪਿਰ ਕਿਉ ਸੁਖੁ ਪਾਈਐ ॥ ਗੁਰ ਆਗੈ ਕਰਉ ਬਿਨੰਤੀ ਜੇ ਗੁਰ ਭਾਵੈ, ਜਿਉ ਮਿਲੈ ਤਿਵੈ ਮਿਲਾਈਐ ॥ ਆਪੇ ਮੇਲਿ ਲਏ ਸੁਖਦਾਤਾ, ਆਪਿ ਮਿਲਿਆ ਘਰਿ ਆਏ ॥ ਨਾਨਕ, ਕਾਮਣਿ ਸਦਾ ਸੁਹਾਗਣਿ, ਨਾ ਪਿਰੁ ਮਰੈ ਨ ਜਾਏ ॥ ੪ ॥ ੨ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਪਿਰਹੁੰ, ਵਿਚਹੁੰ, ਸੀਗਾਰੋਂ, ਪ੍ਰੀਤਮਾਂ, ਕਰਉਂ, ਜਿਉਂ, ਤਿਵੇਂ।

**ਪਦ ਅਰਥ** : ਪਿਰਹੁ=ਪਤੀ ਤੋਂ। ਮਰੀਐ ਹਾਵੈ=ਹੌਕਿਆਂ ਨਾਲ ਮਰੀਦਾ ਹੈ। ਗੁਰ ਭਾਵੈ=ਗੁਰੂ ਨੂੰ ਭਾਉਂਦੀ ਹੈ (ਗੁਰ-ਸੰਪਰਦਾਨ ਕਾਰਕ)।

**ਅਰਥ** : (ਇਸਤਰੀ) ਮਾਇਆ ਦੇ ਮੋਹ ਵਿੱਚ ਪਿਆਰ (ਪਾ ਕੇ ਆਪਣੇ) ਪਤੀ ਨੂੰ ਭੁੱਲ ਗਈ ਹੈ ਜੀ। ਝੂਠੀ (ਇਸਤਰੀ) ਕੂੜ ਵਿਚ ਲਗ ਗਈ ਹੈ,, ਕੂੜ ਵਿਚ ਠਗੀ ਹੋਈ ਕੂੜਿਆਰ ਬਣ ਗਈ ਹੈ। (ਜੀਵ-ਇਸਤਰੀ) ਨੂੰ ਚਾਹੀਦਾ ਹੈ (ਭਾਵ ਉਸਦਾ ਫਰਜ਼ ਬਣਦਾ ਹੈ) ਕਿ ਉਹ ਕੂੜ ਨੂੰ ਦੂਰ ਕਰੇ, ਗੁਰੂ ਦੀ ਮਤਿ ਨੂੰ ਧਾਰਨ ਕਰੇ, (ਆਪਣਾ ਮਨੁੱਖਾ) ਜਨਮ ਜੂਏ ਵਿਚ ਨਾ ਹਾਰੇ। (ਸਿਆਣੀ ਬਣੇ) ਗੁਰੂ ਦਾ

ਸ਼ਬਦ ਸਿਮਰੇ, (ਆਪਣੇ) ਅੰਦਰੋਂ ਹਉਮੈ ਮਾਰ ਕੇ ਉਸ ਦੀ ਥਾਂ ਸਚ ਵਿਚ ਸਮਾਵੇ। ਹਰੀ ਦਾ ਨਾਮ (ਆਪਣੇ) ਹਿਰਦੇ ਵਿਚ ਵਸਾਏ ਇਹੋ ਜਿਹਾ ਸ਼ਿੰਗਾਰ ਕਰੇ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਸ ਜੀਵ-ਇਸਤਰੀ ਨੂੰ (ਪ੍ਰਭੂ) ਦਾ ਸੱਚਾ ਨਾਮ ਅਧਾਰ-ਆਸਰਾ ਹੈ (ਉਹ) ਇਸਤਰੀ (ਸੁਤੇ ਹੀ) ਸਹਜ (ਅਵਸਥਾ) ਵਿਚ ਸਮਾਅ ਜਾਂਦੀ ਹੈ ।੩।

(ਗੁਰਦੇਵ, ਜੀਵ-ਇਸਤਰੀ ਵਲੋਂ ਪਤੀ ਮਿਲਾਪ ਦੀ ਬ੍ਰਿਹੋਂ ਦਾ ਵਰਣਨ ਕਰਦੇ ਹਨ)। ਹੇ ਮੇਰੇ ਪ੍ਰੀਤਮਾ ਜੀਉ ! (ਤੂੰ) ਮੈਨੂੰ ਮਿਲ ਪਉ, (ਭਾਵ ਦਰਸ਼ਨ ਦਿਉ ਕਿਉਂਕਿ ਮੈਂ) ਤੇਰੇ ਬਿਨਾਂ ਬਹੁਤ (ਹੀ ਨਿਮਾਣੀ) ਹਾਂ। ਮੇਰੇ ਨੈਣਾਂ ਵਿਚ ਨੀਂਦ ਨਹੀਂ (ਆਉਂਦੀ ਅਤੇ ਨਾ ਹੀ (ਮੈਨੂੰ) ਅੰਨ (ਖਾਣਾ) ਪਾਣੀ (ਪੀਣਾ) ਸੁਖਾਉਂਦਾ ਹੈ ਜੀ। ਪਾਣੀ ਤੇ ਰੋਟੀ (ਖਾਣੀ ਬਿਲਕੁਲ ਨਹੀਂ) ਚੰਗੀ ਲਗਦੀ (ਅਤੇ ਵਿਛੋੜੇ ਕਰਕੇ) ਹੌਕਿਆਂ ਵਿਚ ਮਰਦੀ ਹਾਂ, (ਆਪ) ਪਤੀ ਤੋਂ ਬਿਨਾਂ ਕਿਵੇਂ (ਆਤਮਿਕ) ਸੁਖ ਪਾਇਆ ਜਾ ਸਕਦਾ ਹੈ। (ਮੈਂ) ਗੁਰੂ ਅਗੇ (ਇਹੋ) ਬੇਨਤੀ ਕਰਦੀ ਹਾਂ ਜੇ (ਮੇਰੀ ਬੇਨਤੀ) ਗੁਰੂ ਨੂੰ ਭਾ ਜਾਵੇ, ਜਿਸ ਤਰ੍ਹਾਂ ਵੀ (ਪਤੀ ਪਰਮਾਤਮਾ) ਮਿਲ ਸਕੇ, ਉਸੇ ਤਰ੍ਹਾਂ ਹੀ (ਮੈਨੂੰ) ਮਿਲਾ ਦੇਈਏ ਜੀ। (ਅੰਤ ਤੱਤ ਇਹ ਕਢਦੇ ਹਨ ਕਿ ਅਜਿਹੇ ਖ਼ਿਆਲ ਵਾਲੀ ਇਸਤਰੀ ਨੂੰ) ਸੁਖਾਂ ਦਾ ਦਾਤਾ ਆਪੇ ਹੀ (ਆਪਣੇ ਨਾਲ) ਮੇਲ ਲੈਂਦਾ ਹੈ (ਅਤੇ) ਆਪੇ ਹੀ ਘਰ ਆ ਕੇ (ਭਾਵ ਹਿਰਦੇ ਨਾਲ) ਮਿਲ ਪੈਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ) ਇਸਤਰੀ ਸਦਾ ਸੁਹਾਗਣ ਹੀ ਰਹਿੰਦੀ ਹੈ (ਕਿਉਂਕਿ ਉਸ ਦਾ) ਪਤੀ (ਪਰਮੇਸ਼ਰ) ਨਾ (ਕਦੇ) ਮਰਦਾ ਹੈ, ਨਾ (ਕਿਤੇ) ਜਾਂਦਾ ਹੈ ।੪।੨।

## ਸਾਰੰਸ਼ ਅਤੇ ਸਿਧਾਂਤ

ਇਸ ਛੰਤ ਵਿਚ ਓਹੀ ਪ੍ਰਕਰਣ ਚਲ ਰਿਹਾ ਹੈ ਜੋ ਪਿਛਲੇ ਛੰਤਾਂ ਵਿਚ ਸੀ। ਪਿਆਰੇ ਦਾ ਵਸਲ ਤੇ ਵਿਛੋੜਾ ਨਿਰੂਪਣ ਕਰਨ ਲਈ ਜੋ ਅਲੰਕਾਰ ਬੱਧਾ ਹੈ ਉਹ ਅਤਿ ਬ੍ਰਿਹੁ-ਭਰਪੂਰ ਹੈ। ਪਤੀ ਤੋਂ ਬਿਨਾਂ ਇਸਤਰੀ ਨੂੰ ਕੁਝ ਵੀ ਨਹੀਂ ਸੁਖਾਉਂਦਾ, ਨਾ ਬਸਤਰ ਚੰਗੇ ਲਗਣ, ਨਾ ਖਾਣ ਪੀਣਾ ਭਾਵੇ। ਚੌਥੇ ਅੰਕ ਵਿਚ ''ਮਿਲੁ ਮੇਰੇ ਪ੍ਰੀਤਮਾ ਜੀਉ, ਤੁਧੁ ਬਿਨੁ ਖਰੀ ਨਿਮਾਣੀ'' ਰਾਹੀਂ ਜੋ ਵਿਛੋੜੇ ਦੀ ਤੜਪ ਦਸੀ ਹੈ, ਉਹ ਸੁਹਾਗਣਿ ਇਸਤਰੀ ਦੇ ਹਿਰਦੇ ਦੀ ਭਾਵ-ਪੂਰਤ ਵੇਦਨਾ ਹੈ। ਇਸ ਛੰਤ ਵਿੱਚ ਜਿਸ ਜੀਵ-ਇਸਤਰੀ ਨੂੰ ਪਤੀ ਮਿਲ ਪਿਆ ਹੈ ਅਤੇ ਜਿਹੜੀ ਮਿਲਣ ਨੂੰ ਲੋਚ ਰਹੀ ਹੈ, ਦੋਹਾਂ ਦੀ ਅਵਸਥਾ ਦਾ ਵਰਣਨ ਹੈ।

ਸਿਧਾਂਤ ਇਹ ਹੈ ਕਿ ਮਾਇਆ ਦੇ ਸੁੱਖਾਂ ਵਿੱਚ ਲਗਣ ਕਰਕੇ ਜੀਵ-ਇਸਤਰੀ ਪਤੀ ਤੋਂ ਵਿਛੁੜੀ ਹੋਈ ਹੈ। ਜੇ ਜੀਵ-ਇਸਤਰੀ ਗੁਰ-ਸ਼ਬਦ ਦੀ ਕਮਾਈ ਕਰੇ, ਆਪਣੀ ਹਉਮੈ ਮਾਰੇ ਤਾਂ ਸਹਜੇ ਹੀ ਸਚ ਸਰੂਪ ਵਿੱਚ ਸਮਾਅ ਸਕਦੀ ਹੈ।

**ਗਉੜੀ ਮਹਲਾ ੩ ॥ ਕਾਮਣਿ ਹਰਿ ਰਸਿ ਬੇਧੀ ਜੀਉ, ਹਰਿ ਕੈ ਸਹਜਿ ਸੁਭਾਏ ॥ ਮਨੁ ਮੋਹਨਿ ਮੋਹਿ ਲੀਆ ਜੀਉ, ਦੁਬਿਧਾ ਸਹਜਿ ਸਮਾਏ ॥ ਦੁਬਿਧਾ**

**ਸਹਜਿ ਸਮਾਏ, ਕਾਮਣਿ ਵਰੁ ਪਾਏ, ਗੁਰਮਤੀ ਰੰਗੁ ਲਾਏ ॥ ਇਹੁ ਸਰੀਰੁ, ਕੂੜਿ ਕੁਸਤਿ ਭਰਿਆ ਗਲ ਤਾਈ, ਪਾਪ ਕਮਾਏ ॥ ਗੁਰਮੁਖਿ ਭਗਤਿ, ਜਿਤੁ ਸਹਜ ਧੁਨਿ ਉਪਜੈ, ਬਿਨੁ ਭਗਤੀ ਮੈਲੁ ਨ ਜਾਏ ॥ ਨਾਨਕ, ਕਾਮਣਿ ਪਿਰਹਿ ਪਿਆਰੀ, ਵਿਚਹੁ ਆਪੁ ਗਵਾਏ ॥ ੧ ॥ ਕਾਮਣਿ ਪਿਰੁ ਪਾਇਆ ਜੀਉ, ਗੁਰ ਕੈ ਭਾਇ ਪਿਆਰੇ ॥ ਰੈਣਿ ਸੁਖਿ ਸੁਤੀ ਜੀਉ, ਅੰਤਰਿ ਉਰਿ ਧਾਰੇ ॥ ਅੰਤਰਿ ਉਰਿ ਧਾਰੇ ਮਿਲੀਐ ਪਿਆਰੇ, ਅਨਦਿਨੁ ਦੁਖੁ ਨਿਵਾਰੇ ॥ ਅੰਤਰਿ ਮਹਲੁ, ਪਿਰੁ ਰਾਵੇ ਕਾਮਣਿ, ਗੁਰਮਤੀ ਵੀਚਾਰੇ ॥ ਅੰਮ੍ਰਿਤੁ ਨਾਮੁ ਪੀਆ ਦਿਨ ਰਾਤੀ, ਦੁਬਿਧਾ ਮਾਰਿ ਨਿਵਾਰੇ ॥ ਨਾਨਕ, ਸਚਿ ਮਿਲੀ ਸੋਹਾਗਣਿ, ਗੁਰ ਕੈ ਹੇਤਿ ਅਪਾਰੇ ॥ ੨ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਗਲ ਤਾਈਂ, ਵਿਚਹੁੰ.

**ਫੁਟਕਲ** : 'ਗਲ ਤਾਈ' ਨੂੰ 'ਗਲਤਾਈ' ਨਹੀਂ ਪੜ੍ਹਨਾ ਚਾਹੀਦਾ।

**ਪਦ ਅਰਥ** : ਬੇਧੀ=ਵਿੰਨੀ ਹੋਈ ਹੈ। ਮੋਹਨਿ=(ਮੋਹਣ ਵਾਲੇ) ਹਰੀ ਨੇ। ਸਹਜਿ=ਧੀਰਜ ਵਿੱਚ। ਗਲ ਤਾਈ=ਗਲੇ ਤੱਕ, ਨਕੋ ਨਕ। ਭਾਇ=ਪ੍ਰੇਮ ਦੁਆਰਾ। ਸੁਖਿ=ਸੁਖ ਨਾਲ। ਉਰਿ ਧਾਰੇ=ਹਿਰਦੇ ਵਿੱਚ ਧਾਰਨ ਕਰੇ। ਅਪਾਰੇ=ਬੇਅੰਤ।

**ਅਰਥ** : ਜੀਵ-ਇਸਤਰੀ ਹਰੀ ਦੇ ਰਸ ਵਿਚ ਵਿੰਨ੍ਹੀ ਗਈ ਹੈ ਜੀ (ਇਸ ਕਰਕੇ ਇਹ) ਹਰੀ ਦੇ ਪਿਆਰ ਤੇ ਸਹਜ (ਅਵਸਥਾ) ਪ੍ਰੇਮ ਵਿਚ (ਟਿਕ ਗਈ ਹੈ)। ਮਨ ਨੂੰ ਮੋਹਣ ਵਾਲੇ (ਹਰੀ ਪਤੀ) ਨੇ ਇਸਤਰੀ ਦਾ ਮਨ (ਆਪਣੇ ਪਿਆਰ ਵਿਚ) ਮੋਹ ਲਿਆ ਹੈ (ਅਤੇ ਉਸ ਦੀ) ਦੁਬਿਧਾ (ਮੇਰ ਤੇਰ), ਸਹਜ ਵਿਚ ਸਮਾਅ ਗਈ ਹੈ (ਭਾਵ ਮੁਕ ਗਈ)। (ਜਦੋਂ) ਮੇਰ-ਤੇਰ ਸਹਜ ਵਿਚ ਸਮਾਅ ਜਾਂਦੀ ਹੈ, (ਉਦੋਂ) ਜੀਵ-ਇਸਤਰੀ ਪਤੀ ਨੂੰ ਪਾ ਲੈਂਦੀ ਹੈ (ਅਤੇ) ਗੁਰੂ ਦੀ ਮਤਿ ਦੁਆਰਾ (ਪਤੀ ਪਰਮੇਰਿ ਦਾ) ਪ੍ਰੇਮ ਮਾਣਦੀ ਹੈ। (ਮਨੁੱਖ ਦਾ ਇਹ) ਸਰੀਰ ਝੂਠ ਨਾਲ ਨਕੋ ਨਕ ਭਰਿਆ ਪਿਆ ਹੈ, (ਕਿਉਂਕਿ ਜੀਵ) ਪਾਪ ਕਮਾਉਂਦਾ ਰਹਿੰਦਾ ਹੈ। ਗੁਰੂ ਦੀ ਭਗਤੀ (ਇਕ ਅਜਿਹੀ ਸ਼ਕਤੀ ਹੈ) ਜਿਸ ਕਰਕੇ (ਆਪ ਮੁਹਾਰੇ) ਸਹਜ (ਸ਼ਬਦ) ਦੀ ਧੁਨੀ (ਹਿਰਦੇ ਵਿੱਚ ਪੈਦਾ ਹੁੰਦੀ ਹੈ, ਅਤੇ) ਭਗਤੀ ਤੋਂ ਬਿਨਾਂ (ਕੂੜ-ਪਾਪਾਂ ਦੀ ਮੈਲ ਦੂਰ ਨਹੀਂ ਹੁੰਦੀ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ ਜੀਵ) ਇਸਤਰੀ ਪਤੀ ਨੂੰ ਪਿਆਰੀ ਹੁੰਦੀ ਹੈ (ਜਿਹੜੀ ਆਪਣੇ) ਵਿਚੋਂ ਆਪਾ-ਭਾਵ (ਹੰਕਾਰ) ਦੂਰ ਕਰ ਦੇਵੇ।

ਗੁਰੂ ਦੇ ਪ੍ਰੇਮ ਪਿਆਰ ਵਿੱਚ (ਟਿਕ ਕੇ) ਜੀਵ ਇਸਤਰੀ ਨੇ ਪਤੀ ਪਰਮੇਸ਼ਰ ਨੂੰ ਪਾ ਲਿਆ ਹੈ ਜੀ। (ਹਰੀ ਨੂੰ) ਹਿਰਦੇ ਅੰਦਰ ਧਾਰ ਕੇ ਰਾਤ ਨੂੰ ਸੁਖ ਨਾਲ ਸੁਤੀ (ਰਹਿੰਦੀ) ਹੈ। ਹਿਰਦੇ ਅੰਦਰ (ਪ੍ਰੇਮ) ਰਖ ਕੇ ਆਪਣੇ (ਪਤੀ) ਨੂੰ ਮਿਲਿਆ ਜਾਂਦਾ ਹੈ, (ਜੋ) ਦਿਨ ਰਾਤ (ਹਰ ਪ੍ਰਕਾਰ ਦੇ) ਦੁਖ ਦੂਰ ਕਰ

ਦੇਂਦਾ ਹੈ। (ਹਿਰਦੇ) ਅੰਦਰ ਹੀ (ਪਤੀ ਦਾ) ਟਿਕਾਣਾ ਹੈ, ਇਸਤਰੀ ਗੁਰਮਤਿ ਵੀਚਾਰ ਦੁਆਰਾ (ਪਤੀ ਪਰਮੇਸ਼ਰ ਦਾ ਅਨੰਦ) ਮਾਣਦੀ ਹੈ। (ਜੀਵ-ਇਸਤਰੀ ਨੇ) ਦਿਨ ਰਾਤ ਅੰਮ੍ਰਿਤ ਨਾਮ ਪੀਤਾ ਹੈ, ਦੁਬਿਧਾ ਮਾਰ ਕੇ ਦੂਰ ਕਰ ਦਿੱਤੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਇਸ ਤਰ੍ਹਾਂ ਸੁਹਾਗਣਿ) ਗੁਰੂ ਦੇ ਅਥਾਹ ਪ੍ਰੇਮ ਦੁਆਰਾ ਸਚੇ ਪਤੀ ਨਾਲ ਮਿਲੀ ਰਹਿੰਦੀ ਹੈ ।੨।

**ਆਵਹੁ ਦਇਆ ਕਰੇ ਜੀਉ, ਪ੍ਰੀਤਮ ਅਤਿ ਪਿਆਰੇ ॥ ਕਾਮਣਿ ਬਿਨਉ ਕਰੇ ਜੀਉ, ਸਚਿ ਸਬਦਿ ਸੀਗਾਰੇ ॥ ਸਚਿ ਸਬਦਿ ਸੀਗਾਰੇ, ਹਉਮੈ ਮਾਰੇ, ਗੁਰਮੁਖਿ ਕਾਰਜ ਸਵਾਰੇ ॥ ਜੁਗਿ ਜੁਗਿ ਏਕੋ ਸਚਾ ਸੋਈ, ਬੂਝੈ ਗੁਰ ਬੀਚਾਰੇ ॥ ਮਨਮੁਖਿ ਕਾਮਿ ਵਿਆਪੀ, ਮੋਹਿ ਸੰਤਾਪੀ, ਕਿਸੁ ਆਗੈ ਜਾਇ ਪੁਕਾਰੇ ॥ ਨਾਨਕ, ਮਨਮੁਖਿ ਥਾਉ ਨ ਪਾਏ, ਬਿਨੁ ਗੁਰ ਅਤਿ ਪਿਆਰੇ ॥ ੩ ॥ ਮੁੰਧ ਇਆਣੀ ਭੋਲੀ ਨਿਗੁਣੀਆ ਜੀਉ, ਪਿਰੁ ਅਗਮ ਅਪਾਰਾ ॥ ਆਪੇ ਮੇਲਿ ਮਿਲੀਐ ਜੀਉ, ਆਪੇ ਬਖਸਣਹਾਰਾ ॥ ਅਵਗਣ ਬਖਸਣਹਾਰਾ, ਕਾਮਣਿ ਕੰਤੁ ਪਿਆਰਾ, ਘਟਿ ਘਟਿ ਰਹਿਆ ਸਮਾਈ ॥ ਪ੍ਰੇਮ ਪ੍ਰੀਤਿ, ਭਾਇ ਭਗਤੀ ਪਾਈਐ, ਸਤਿਗੁਰਿ ਬੂਝ ਬੁਝਾਈ ॥ ਸਦਾ ਅਨੰਦਿ ਰਹੈ ਦਿਨੁ ਰਾਤੀ ਅਨਦਿਨੁ ਰਹੈ ਲਿਵਲਾਈ ॥ ਨਾਨਕ, ਸਹਜੇ ਹਰਿ ਵਰੁ ਪਾਇਆ, ਸਾਧਨ ਨਉ ਨਿਧਿ ਪਾਈ ॥ ੪ ॥ ੩ ॥**

## ਉਚਾਰਨ ਸੇਧ

**ਬਿੰਦੀ ਸਹਿਤ :** ਬਿਨਉਂ, ਸੀਂਗਾਰੇ, ਥਾਉਂ, ਨਿਗੁਣੀਆਂ।

**ਪਦ ਅਰਥ :** ਕਾਮਿ ਵਿਆਪੀ=ਕਾਮ (ਬਿਖੇ ਵਾਸ਼ਨਾ) ਵਿੱਚ ਫਸੀ ਹੋਈ ਹੈ। ਸੰਤਾਪੀ=ਦੁੱਖੀ ਹੈ। ਨਿਗੁਣੀਆ=ਗੁਣਾਂ ਤੋਂ ਖ਼ਾਲੀ। ਸਾਧਨ=ਇਸਤਰੀ।

**ਅਰਥ :** ਸਚ ਵਿੱਚ (ਲੀਨ ਹੋ ਕੇ) ਸ਼ਬਦ ਦੁਆਰਾ ਸ਼ੀਂਗਾਰ ਕਰਕੇ ਇਸਤਰੀ ਬੇਨਤੀ ਕਰ ਰਹੀ ਹੈ ਕਿ ਹੇ ਅਤੀ ਪਿਆਰੇ ਪ੍ਰੀਤਮ ਜੀ ! ਦਇਆ ਕਰਕੇ (ਮੇਰੇ ਹਿਰਦੇ ਰੂਪ ਘਰ ਵਿੱਚ) ਆਉ। ਉਹ ਸ਼ਬਦ ਦੁਆਰਾ ਸਚ ਵਿਚ ਸ਼ਿੰਗਾਰ ਕਰਕੇ, ਹਉਮੈ ਨੂੰ ਮਾਰ ਕੇ ਗੁਰੂ ਦੁਆਰਾ (ਆਪਣਾ ਜੀਵਨ) ਕਾਰਜ ਸਵਾਰਦੀ ਹੈ। (ਉਹ) ਗੁਰੂ ਦੀ ਵੀਚਾਰ ਦੁਆਰਾ ਬੁਝਦੀ (ਸਮਝਦੀ) ਹੈ ਕਿ ਜੁਗ ਜੁਗ ਵਿਚ ਓਹੀ ਇਕੋ ਸਚਾ (ਪ੍ਰਭੂ ਵਿਆਪਕ ਹੈ)। (ਜਿਹੜੀ) ਮਨਮੁਖ (ਇਸਤਰੀ) ਕਾਮ (ਵਾਸ਼ਨਾ) ਵਿਚ ਫਸੀ ਹੋਈ ਹੈ, ਮੋਹ ਕਰਕੇ ਦੁਖੀ ਹੈ (ਉਹ) ਕਿਸ ਅਗੇ ਜਾ ਕੇ (ਆਪਣੇ ਦੁੱਖਾਂ ਦੀ) ਪੁਕਾਰ ਕਰੇ (ਭਾਵ ਉਸ ਦੇ ਦੁਖੜੇ ਸੁਣਨ ਵਾਲਾ ਕੋਈ ਨਹੀਂ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਅਤਿ ਪਿਆਰੇ ਗੁਰੂ ਤੋਂ ਬਿਨਾਂ

ਮਨਮੁਖ (ਇਸਤਰੀ ਪਿਆਰੇ ਪਤੀ ਦਾ) ਥਾਉਂ ਟਿਕਾਣਾ ਨਹੀਂ ਪਾ ਸਕਦੀ।੩।

(ਇਕ ਪਾਸੇ) ਇਸਤਰੀ ਇਆਣੀ, ਭੋਲੀ (ਅਤੇ) ਗੁਣਾਂ ਤੋਂ ਰਹਿਤ ਹੈ (ਅਤੇ ਦੂਜੇ ਪਾਸੇ ਪਤੀ ਅਪਹੁੰਚ ਤੇ ਪਾਰ ਤੋਂ ਰਹਿਤ ਹੈ (ਦੋਹਾਂ ਦਾ ਮੇਲ ਕਿਵੇਂ ਹੋਵੇ?)। (ਹਾਂ, ਪਤੀ ਪਰਮਾਤਮਾ) ਆਪ ਹੀ (ਜੀਵ-ਇਸਤਰੀ ਨੂੰ) ਮਿਲਾਏ (ਤਾਂ ਮਿਲ ਸਕਦੀ ਹੈ ਕਿਉਂਕਿ) ਉਹ ਆਪ ਹੀ (ਜੀਵ-ਇਸਤਰੀ ਦੀਆਂ ਭੁਲਾਂ) ਬਖ਼ਸ਼ਣ ਵਾਲਾ ਹੈ। ਅਵਗਣਾਂ ਨੂੰ ਬਖ਼ਸ਼ਣ ਵਾਲਾ (ਅਜਿਹਾ) ਪਤੀ, ਜੀਵ-ਇਸਤਰੀ ਨੂੰ ਪਿਆਰਾ ਲਗਦਾ ਹੈ (ਜੋ) ਹਰੇਕ ਹਿਰਦੇ ਵਿਚ ਸਮਾਇਆ ਹੈ। ਸਤਿਗੁਰੂ ਨੇ (ਜੀਵ ਇਸਤਰੀ ਨੂੰ ਇਹ) ਬੂਝ ਬੁਝਾ ਦਿੱਤੀ ਹੈ (ਕਿ) ਪ੍ਰੇਮ ਦੀ ਪ੍ਰੀਤਿ (ਅਤੇ) ਪ੍ਰੇਮਾ-ਪ੍ਰੀਤੀ (ਅਤੇ) ਪ੍ਰੇਮਾ-ਭਗਤੀ ਦੁਆਰਾ (ਹੀ ਪਤੀ ਪਰਮੇਸ਼ਰ) ਪ੍ਰਾਪਤ ਕਰ ਸਕੀਦਾ ਹੈ। (ਜਿਹੜੀ ਇਸਤਰੀ) ਦਿਨ ਰਾਤ (ਪਤੀ ਪਰਮਾਤਮਾ ਵਿਚ ਆਪਣੀ) ਲਿਵ ਲਾਈ ਰਖਦੀ ਹੈ, (ਉਹ) ਦਿਨ ਰਾਤ ਸਦਾ ਹੀ ਅਨੰਦ ਵਿਚ ਰਹਿੰਦੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਅਜਿਹੀ ਅਵਸਥਾ ਵਾਲੀ) ਇਸਤਰੀ ਨੇ ਸਹਜੇ ਹੀ ਹਰੀ ਵਰ (ਭਾਵ ਪਤੀ) ਪਾ ਲਿਆ ਹੈ (ਅਤੇ ਉਸ ਨੇ) ਨਉਨਿਧਿ (ਨਾਮ ਰੂਪੀ ਦੌਲਤ) ਪ੍ਰਾਪਤ ਕਰ ਲਈ ਹੈ।੪।੩।

## ਅਰਥ ਭੇਦ ਅਤੇ ਨਿਰਣੈ

**ਇਹੁ ਸਰੀਰੁ, ਕੂੜਿ ਕੁਸਤਿ ਭਰਿਆ ਗਲ ਤਾਈ, ਪਾਪ ਕਮਾਏ ॥**

ਇਸ ਪੰਗਤੀ ਵਿਚ 'ਗਲਤਾਈ' ਤੇ 'ਗਲ ਤਾਈ' ਦੋ ਤਰ੍ਹਾਂ ਪਾਠ ਕੀਤਾ ਜਾਂਦਾ ਹੈ ਅਤੇ ਅਰਥ ਵੀ ਉਸ ਅਨੁਸਾਰ ਇਉਂ ਕੀਤੇ ਜਾਂਦੇ ਹਨ :-

੧. ਗਲਤਾਈ=ਗਲਤਾਨ । [ਗੁਰਬਾਣੀ ਪਾਠ ਦਰਸ਼ਨ

੨. ਗਲ ਤਾਈ=ਗਲੇ ਤੀਕ, ਨਕੋ ਨਕ। [ਸ਼ਬਦਾਰਥ, ਦਰਪਣ

**ਨਿਰਣੈ** : ਪ੍ਰਕਰਣ ਅਨੁਸਾਰ ਗਲ ਤਕ 'ਨਕੋ ਨਕ' ਵਾਲੇ ਅਰਥ ਠੀਕ ਹਨ ਕਿਉਂਕਿ 'ਭਰਿਆ' ਸ਼ਬਦ ਨਾਲ ਇਹੋ ਅਰਥ ਹੀ ਠੀਕ ਢੁਕਦੇ ਹਨ, 'ਗਲਤਾਨ' ਅਰਥ ਕਰਨੇ ਠੀਕ ਨਹੀਂ ਹਨ।

## ਸਾਰੰਸ਼ ਅਤੇ ਸਿਧਾਂਤ

ਇਸ ਛੰਦ ਵਿਚ ਉਸ ਜਗਿਆਸੂ ਇਸਤਰੀ ਦਾ ਵਰਣਨ ਹੈ ਜੋ ਹਰੀ ਦੇ ਰਸ ਵਿਚ ਲੋਟ ਪੋਟ ਹੋ ਚੁਕੀ ਹੈ, ਜਿਸ ਦਾ ਮਨ ਹਰੀ ਮੋਹਨ ਨੇ ਮੋਹ ਲਿਆ ਹੈ। ਅਣਦਿਸਦੇ ਮਨਮੋਹਨ ਨਾਲ ਪਿਆਰ ਪਾਉਣ ਦੀ ਜੁਗਤੀ ਪ੍ਰੇਮਾ-ਭਗਤੀ ਹੈ। ਬਿਨਾਂ ਭਗਤੀ ਤੋਂ ਮਨ ਨੂੰ ਮਾਇਆ ਦੀ ਲਗੀ ਹੋਈ ਮੈਲ ਨਹੀਂ ਉਤਰ ਸਕਦੀ, ਇਹ ਗਲ ਦੂਜੇ ਅੰਕ ਵਿਚ ਕੀਤੀ ਹੈ।

ਤੀਜੇ ਅੰਕ ਵਿਚ ਬੇਨਤੀ ਕੀਤੀ ਹੈ-''ਆਵਹੁ ਦਇਆ ਕਰੇ ਜੀਉ ਪ੍ਰੀਤਮ ਅਤਿ ਪਿਆਰੇ''। ਚੌਥੇ ਅੰਕ ਵਿਚ ਸੋਝੀ ਕਰਾਈ ਹੈ :-

**ਪ੍ਰੇਮ ਪ੍ਰੀਤਿ ਭਾਇ ਭਗਤੀ ਪਾਈਐ, ਸਤਿਗੁਰਿ ਬੂਝ ਬੁਝਾਈ ॥**

ਸਿਧਾਂਤ ਇਹ ਹੈ ਕਿ ਸਤਿਗੁਰੂ ਦੇ ਮਿਲਣ ਨਾਲ ਆਤਮਿਕ-ਸੋਝੀ ਆਉਂਦੀ ਹੈ। ਜਦ

ਇਸਤਰੀ ਪ੍ਰੇਮ ਭਿੰਨੀ ਅਰਦਾਸਿ ਕਰਦੀ ਹੈ ਕਿ ਮੈਂ ਇਆਣੀ ਹਾਂ, ਭੋਲੀ ਤੇ ਨਿਰਗੁਣਵੰਤੀ ਹਾਂ, ਮੈਨੂੰ ਬਖ਼ਸ਼ ਲਓ ਤਾਂ ਉਹ ਬਖ਼ਸ਼ਣਹਾਰਾ ਪ੍ਰਭੂ ਤੁੱਠ ਕੇ ਬਖ਼ਸ਼ ਲੈਂਦਾ ਹੈ। ਫਿਰ ਇਸਤਰੀ ਦਿਨ ਰਾਤ ਅਨੰਦ ਅਵਸਥਾ ਵਿਚ ਰਹਿੰਦੀ ਹੈ।

**ਗਉੜੀ ਮਹਲਾ ੩ ॥ ਮਾਇਆ ਸਰੁ ਸਬਲੁ ਵਰਤੈ ਜੀਉ, ਕਿਉਕਰਿ ਦੁਤਰੁ ਤਰਿਆ ਜਾਇ ॥ ਰਾਮਨਾਮੁ ਕਰਿ ਬੋਹਿਥਾ ਜੀਉ, ਸਬਦੁ ਖੇਵਟੁ ਵਿਚਿ ਪਾਇ॥ ਸਬਦੁ ਖੇਵਟੁ ਵਿਚਿ ਪਾਏ, ਹਰਿ ਆਪਿ ਲਘਾਏ, ਇਨ ਬਿਧਿ ਦੁਤਰੁ ਤਰੀਐ॥ ਗੁਰਮੁਖਿ, ਭਗਤਿ ਪਰਾਪਤਿ ਹੋਵੈ, ਜੀਵਤਿਆ ਇਉ ਮਰੀਐ॥ ਖਿਨ ਮਹਿ, ਰਾਮਨਾਮਿ ਕਿਲਵਿਖ ਕਾਟੇ, ਭਏ ਪਵਿਤੁ ਸਰੀਰਾ॥ ਨਾਨਕ, ਰਾਮਨਾਮਿ ਨਿਸਤਾਰਾ, ਕੰਚਨ ਭਏ ਮਨੂਰਾ॥੧॥ ਇਸਤਰੀ ਪੁਰਖ ਕਾਮਿ ਵਿਆਪੇ ਜੀਉ, ਰਾਮਨਾਮ ਕੀ ਬਿਧਿ ਨਹੀ ਜਾਣੀ ॥ ਮਾਤ ਪਿਤਾ ਸੁਤ ਭਾਈ ਖਰੇ ਪਿਆਰੇ ਜੀਉ, ਡੂਬਿ ਮੁਏ ਬਿਨੁ ਪਾਣੀ ॥ ਡੂਬਿ ਮੁਏ ਬਿਨੁ ਪਾਣੀ, ਗਤਿ ਨਹੀ ਜਾਣੀ, ਹਉਮੈ ਧਾਤੁ ਸੰਸਾਰੇ ॥ ਜੋ ਆਇਆ, ਸੋ ਸਭੁ ਕੋ ਜਾਸੀ, ਉਬਰੇ ਗੁਰ ਵੀਚਾਰੇ ॥ ਗੁਰਮੁਖਿ ਹੋਵੈ, ਰਾਮਨਾਮੁ ਵਖਾਣੈ, ਆਪਿ ਤਰੈ ਕੁਲ ਤਾਰੇ ॥ ਨਾਨਕ, ਨਾਮੁ ਵਸੈ ਘਟਿ ਅੰਤਰਿ, ਗੁਰਮਤਿ ਮਿਲੇ ਪਿਆਰੇ ॥ ੨ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਜੀਵਤਿਆਂ, ਇਉਂ। **ਫੁਟਕਲ:** 'ਸਬਲ' ਦਾ ਉਚਾਰਨ 'ਸ-ਬਲ' ਕਰਨਾ ਹੈ।

**ਪਦ ਅਰਥ** : ਸਬਲੁ=ਬਲ ਵਾਲਾ। ਸਰੁ=ਸਰੋਵਰ, ਸਮੁੰਦਰ। ਦੁਤਰੁ=ਔਖਾ ਤਰੇ ਜਾਣ ਵਾਲਾ। ਬੋਹਿਥਾ=ਜਹਾਜ਼। ਖੇਵਟੁ=ਮਲਾਹ। ਕੰਚਨ=ਸੋਨਾ। ਮਨੂਰਾ=ਨਕਾਰਾ, ਸੜਿਆ ਹੋਇਆ ਲੋਹਾ (ਮਨ)। ਬਿਧਿ=ਵਿਧੀ, ਤਰੀਕਾ। ਧਾਤੁ=ਦੌੜਨ ਵਾਲੀ। ਉਬਰੇ=ਬਚ ਜਾਵੇਗਾ।

**ਅਰਥ** : (ਹੇ ਭਾਈ ! ਸੰਸਾਰ ਵਿੱਚ) ਮਾਇਆ ਦਾ (ਠਾਠਾਂ ਮਾਰਦਾ) ਸਮੁੰਦਰ ਬੜੇ ਬਲ ਵਾਲਾ ਵਰਤ ਰਿਹਾ ਹੈ, (ਇਸ) ਔਖੇ ਤਰੇ ਜਾਣ ਵਾਲੇ (ਸਮੁੰਦਰ ਤੋਂ) ਕਿਸ ਤਰ੍ਹਾਂ ਤਰਿਆ ਜਾਏ? (ਉਤਰ)। ਹੇ ਭਾਈ ! ਰਾਮ ਦੇ ਨਾਮ ਨੂੰ ਜਹਾਜ਼ ਬਣਾ, (ਗੁਰੂ) ਸ਼ਬਦ ਨੂੰ ਮਲਾਹ (ਬਣਾ ਕੇ) ਵਿਚ ਪਾ, (ਭਾਵ ਜਹਾਜ਼ ਵਿੱਚ ਬਿਠਾ)। (ਜੇ ਤੂੰ) ਸ਼ਬਦ ਰੂਪ ਮਲਾਹ ਵਿੱਚ ਬਿਠਾ ਦੇਵੇਂ, ਤਾਂ ਹਰੀ ਆਪੇ (ਪਾਰ) ਲੰਘਾ ਦੇਵੇਗਾ, ਇਸ ਤਰ੍ਹਾਂ ਨਾ ਤਰੇ ਜਾਣ ਵਾਲੇ ਸੰਸਾਰ ਤੋਂ ਤਰਿਆ ਜਾਂਦਾ ਹੈ। ਗੁਰੂ ਰਾਹੀਂ (ਪ੍ਰਭੂ ਦੀ) ਭਗਤੀ ਪ੍ਰਾਪਤ ਹੁੰਦੀ ਹੈ, ਜੀਉਂਦਿਆਂ ਹੀ (ਆਪਾ-ਭਾਵ ਵਲੋਂ) ਇਉਂ ਮਰਿਆ ਜਾਂਦਾ ਹੈ (ਭਾਵ ਮਾਇਆ ਮੋਹ ਤੋਂ ਨਿਰਲੇਪ ਹੋ ਜਾਈਦਾ ਹੈ)। ਰਾਮ-ਨਾਮ (ਸਿਮਰਨ) ਨਾਲ (ਇਕ) ਖਿਨ ਵਿਚ (ਸਾਰੇ) ਪਾਪ ਕਟ ਜਾਂਦੇ

ਹਨ ਤੇ ਸਰੀਰ ਪਵਿਤਰ ਹੋ ਜਾਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਪ੍ਰਭੂ ਦੇ ਨਾਮ ਦੁਆਰਾ (ਜੀਵ ਦਾ) ਨਿਸਤਾਰਾ ਹੋ ਜਾਂਦਾ ਹੈ ਤੇ ਨਕਾਰਾ (ਭਾਵ ਸੜਿਆ ਹੋਇਆ) ਮਨ, ਸੋਨਾ (ਭਾਵ ਸੋਹਣਾ ਤੇ ਕੀਮਤੀ ਜੀਵਨ ਵਾਲਾ) ਬਣ ਜਾਂਦਾ ਹੈ।੧।

ਇਸਤਰੀ ਅਤੇ ਮਰਦ ਕਾਮ (ਵਾਸ਼ਨਾ) ਵਿਚ ਫਸੇ ਪਏ ਹਨ, (ਇਨ੍ਹਾਂ ਨੇ) ਰਾਮ ਨਾਮ (ਸਿਮਰਨ) ਦੀ ਜੁਗਤੀ ਨਹੀਂ ਸਮਝੀ। ਮਾਤਾ, ਪਿਤਾ, ਪੁਤਰ, ਭਰਾ, ਇਹ ਬਹੁਤ ਪਿਆਰੇ ਲਗਦੇ ਹਨ, ਇਸ ਤਰ੍ਹਾਂ (ਜੀਵ) ਬਿਨਾਂ ਪਾਣੀ ਤੋਂ ਹੀ (ਮੋਹ ਮਾਇਆ ਦੇ ਸਮੁੰਦਰ ਵਿਚ) ਡੁਬ ਕੇ ਮੋਏ ਪਏ ਹਨ। (ਜੀਵ) ਪਾਣੀ ਵਿਚ ਡੁਬ ਕੇ ਮੋਏ ਪਏ ਹਨ, (ਕਿਉਂਕਿ ਸਾਰੇ) ਸੰਸਾਰ ਵਿਚ ਹੀ ਹਉਮੈ ਦੀ ਦੌੜ ਭਜ (ਲਗੀ ਹੋਈ ਹੈ ਜਿਸ ਕਰਕੇ ਇਨ੍ਹਾਂ ਨੇ ਜੀਵਨ ਦੀ) ਗਤੀ (ਅਸਲੀਅਤ) ਨਹੀਂ ਸਮਝੀ। (ਇਸ ਸੰਸਾਰ ਵਿਚ) ਜਿਹੜਾ ਆਇਆ ਹੈ, ਉਹ ਸਭ ਕੋਈ (ਇਥੋਂ) ਚਲਾ ਜਾਵੇਗਾ, (ਭਾਵ ਦੁਨੀਆ ਮੁਕਾਮੇ ਫਾਨੀ ਹੈ, (ਉਹ ਮਨੁੱਖ) ਤਰ ਗਏ ਹਨ (ਜਿਨ੍ਹਾਂ ਨੇ) ਗੁਰੂ ਦਾ ਸ਼ਬਦ ਵੀਚਾਰਿਆ ਹੈ। (ਜਿਹੜਾ) ਗੁਰਮੁਖ (ਸਿਖ) ਹੁੰਦਾ ਹੈ, ਉਹ ਪ੍ਰਭੂ ਦਾ ਨਾਮ ਹੀ ਉਚਾਰਦਾ ਰਹਿੰਦਾ ਹੈ, (ਉਹ) ਆਪ (ਸੰਸਾਰ ਤੋਂ) ਤਰ ਜਾਂਦਾ ਹੈ (ਤੇ ਆਪਣੀ) ਕੁਲ ਨੂੰ ਵੀ ਤਾਰ ਲੈਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਪ੍ਰਭੂ ਦਾ) ਨਾਮ (ਉਸ ਦੇ) ਹਿਰਦੇ ਵਿਚ ਵਸ ਜਾਂਦਾ ਹੈ (ਅਤੇ) ਗੁਰੂ ਦੀ ਮਤਿ ਦੁਆਰਾ (ਉਹ) ਪਿਆਰੇ (ਪ੍ਰਭੂ ਨੂੰ) ਮਿਲ ਪੈਂਦਾ ਹੈ।੨।

**ਰਾਮ ਨਾਮ ਬਿਨੁ, ਕੋ ਥਿਰੁ ਨਾਹੀ ਜੀਉ, ਬਾਜੀ ਹੈ ਸੰਸਾਰਾ ॥ ਦ੍ਰਿੜੁ ਭਗਤਿ ਸਚੀ ਜੀਉ, ਰਾਮੁ ਨਾਮੁ ਵਾਪਾਰਾ ॥ ਰਾਮ ਨਾਮੁ ਵਾਪਾਰਾ, ਅਗਮ ਅਪਾਰਾ, ਗੁਰਮਤੀ ਧਨੁ ਪਾਈਐ ॥ ਸੇਵਾ ਸੁਰਤਿ ਭਗਤਿ ਇਹ ਸਾਚੀ, ਵਿਚਹੁ ਆਪੁ ਗਵਾਈਐ ॥ ਹਮ ਮਤਿਹੀਣ, ਮੂਰਖ ਮੁਗਧ ਅੰਧੇ, ਸਤਿਗੁਰਿ ਮਾਰਗਿ ਪਾਏ॥ ਨਾਨਕ, ਗੁਰਮੁਖਿ ਸਬਦਿ ਸੁਹਾਵੇ, ਅਨਦਿਨੁ ਹਰਿਗੁਣ ਗਾਏ ॥੩॥ ਆਪਿ ਕਰਾਏ, ਕਰੇ ਆਪਿ ਜੀਉ, ਆਪੇ ਸਬਦਿ ਸਵਾਰੇ॥ ਆਪੇ ਸਤਿਗੁਰੁ, ਆਪਿ ਸਬਦੁ ਜੀਉ, ਜੁਗੁ ਜੁਗੁ ਭਗਤ ਪਿਆਰੇ॥ ਜੁਗੁ ਜੁਗੁ ਭਗਤ ਪਿਆਰੇ, ਹਰਿ ਆਪਿ ਸਵਾਰੇ, ਆਪੇ ਭਗਤੀ ਲਾਏ ॥ ਆਪੇ ਦਾਨਾ ਆਪੇ ਬੀਨਾ, ਆਪੇ ਸੇਵ ਕਰਾਏ ॥ ਆਪੇ ਗੁਣਦਾਤਾ ਅਵਗੁਣ ਕਾਟੇ, ਹਿਰਦੈ ਨਾਮੁ ਵਸਾਏ ॥ ਨਾਨਕ, ਸਦ ਬਲਿਹਾਰੀ ਸਚੇ ਵਿਟਹੁ, ਆਪੇ ਕਰੇ ਕਰਾਏ ॥ ੪ ॥ ੪ ॥**

ਉਚਾਰਨ ਸੇਧ

**ਬਿੰਦੀ ਸਹਿਤ :** ਵਿਚਹੁਂ, ਵਿਟਹੁਂ।

**ਪਦ ਅਰਥ** : ਦਾਨਾ=ਅਕਲ ਵਾਲਾ, ਸਿਆਣਾ। ਬੀਨਾ=ਵੇਖਣ ਵਾਲਾ।

**ਅਰਥ** : ਇਹ ਸੰਸਾਰ (ਇਕ) ਖੇਡ ਹੈ (ਇਸ ਵਿਚ) ਰਾਮ ਨਾਮ ਤੋਂ ਬਿਨਾਂ ਕੋਈ (ਸਦਾ ਲਈ) ਕਾਇਮ ਰਹਿਣ ਵਾਲਾ ਨਹੀਂ ਹੈ। (ਇਸ ਲਈ ਹੇ ਭਾਈ!) ਤੂੰ ਸਚੀ ਭਗਤੀ (ਭਾਵਨਾ ਨੂੰ) ਪਕਾ ਕਰ (ਅਤੇ) ਰਾਮ ਨਾਮ ਰੂਪੀ ਵਪਾਰ ਕਰ। ਰਾਮ ਨਾਮ ਰੂਪੀ ਵਾਪਾਰ, ਅਪਹੁੰਚ ਤੇ ਪਾਰ ਤੋਂ ਰਹਿਤ ਹੈ, (ਪ੍ਰੰਤੂ) ਗੁਰਮਤਿ ਦੁਆਰਾ (ਇਹ) ਧਨ ਪ੍ਰਾਪਤ ਹੁੰਦਾ ਹੈ। (ਪ੍ਰਭੂ ਦੀ) ਸੇਵਾ (ਕਰਨੀ) ਸੁਰਤਿ (ਜੋੜਨੀ) ਇਹ (ਸਦਾ ਰਹਿਣ ਵਾਲੀ) ਸਚੀ (ਵਸਤੂ) ਹੈ। (ਇਸ ਤੇ ਅਮਲ ਕਰਕੇ ਆਪਣੇ) ਅੰਦਰੋਂ ਆਪਾ-ਭਾਵ ਗੁਆਉਣਾ ਚਾਹੀਦਾ ਹੈ। ਅਸੀਂ ਮਤਿ ਹੀਣ, ਮੂਰਖ ਤੇ ਅੰਨ੍ਹੇ (ਅਗਿਆਨੀ ਸਾਂ), (ਪਰ) ਸਤਿਗੁਰੂ ਨੇ (ਸਾਨੂੰ ਜੀਵਨ ਦੇ ਸਹੀ) ਰਾਹ ਉਤੇ ਪਾਇਆ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਗੁਰਮੁਖ (ਜੀਉੜੇ ਗੁਰੂ) ਦੇ ਗੁਣ ਗਾ ਕੇ ਸ਼ਬਦ ਵਿਚ (ਲਗ ਕੇ) ਸੋਹਣੇ ਹੋ ਗਏ ਹਨ, (ਉਹ) ਦਿਨ ਰਾਤ ਹਰੀ ਦੇ ਗੁਣ ਗਾਂਦੇ ਰਹਿੰਦੇ ਹਨ ।੩।

(ਹੇ ਭਾਈ ! ਪ੍ਰਭੂ) ਆਪ ਹੀ (ਸਭ ਕੁਝ) ਕਰਾਉਣ ਵਾਲਾ। ਆਪ ਹੀ (ਸਭ ਕੁਝ) ਕਰਨ ਵਾਲਾ (ਅਤੇ) ਆਪੇ ਹੀ (ਗੁਰੂ ਦੇ) ਸ਼ਬਦ ਦੁਆਰਾ ਸਵਾਰਨ ਵਾਲਾ ਹੈ। (ਉਹ ਪ੍ਰਭੂ) ਆਪ ਹੀ ਸਤਿਗੁਰੂ ਹੈ, ਆਪ ਹੀ ਸ਼ਬਦ ਹੈ, (ਅਤੇ ਆਪ ਹੀ) ਜੁਗਾਂ ਜੁਗਾਂ ਤੋਂ ਭਗਤਾਂ ਨੂੰ ਪਿਆਰ ਕਰਨ ਵਾਲਾ ਹੈ। ਜੁਗਾਂ ਜੁਗਾਂ ਤੋਂ ਹਰੀ ਪਿਆਰੇ ਭਗਤਾਂ ਨੂੰ ਆਪ ਹੀ ਸਵਾਰਦਾ ਆਇਆ ਹੈ ਅਤੇ ਆਪ ਹੀ (ਉਨ੍ਹਾਂ ਨੂੰ) ਭਗਤੀ ਵਿਚ ਲਾਉਂਦਾ ਆਇਆ ਹੈ। (ਪ੍ਰਭੂ ਸਭ ਕੁਝ) ਆਪ ਜਾਣਨ ਵਾਲਾ, ਵੇਖਣ ਵਾਲਾ (ਅਤੇ) ਆਪ ਹੀ ਸੇਵਾ ਕਰਾਉਣ ਵਾਲਾ ਹੈ। (ਪ੍ਰਭੂ) ਆਪ ਹੀ ਗੁਣਾਂ ਦਾ ਦਾਤਾ ਹੈ, (ਆਪੇ ਹੀ) ਅਵਗਣ ਕਟਣ ਵਾਲਾ ਹੈ (ਆਪ ਹੀ) ਹਿਰਦੇ ਵਿਚ ਨਾਮ ਵਸਾਉਣ ਵਾਲਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਮੈਂ ਉਸ) ਸਚੇ (ਪ੍ਰਭੂ ਤੋਂ) ਤੋਂ ਸਦਾ ਸਦਾ ਸਦਕੇ (ਕੁਰਬਾਨ ਜਾਂਦਾ ਹਾਂ, ਜਿਹੜਾ) ਆਪ ਹੀ (ਸਭ ਕੁਝ) ਕਰਨ-ਕਰਾਉਣ ਵਾਲਾ ਹੈ ।੪।੪।

## ਸਾਰੰਸ਼ ਅਤੇ ਸਿਧਾਂਤ

ਇਸ ਛੰਤ ਵਿਚ ਮਾਇਆ ਰੂਪੀ ਸੰਸਾਰ ਨੂੰ ਸਮੁੰਦਰ ਨਾਲ ਤੁਲਨਾ ਦਿਤੀ ਹੈ। ਜਿਵੇਂ ਸਮੁੰਦਰ ਤੋਂ ਤਰਨਾ ਔਖਾ ਹੁੰਦਾ ਹੈ ਤਿਵੇਂ ਮਾਇਆ ਦੇ ਮੋਹ ਵਿਚੋਂ ਨਿਕਲਣਾ ਅਤਿ ਕਠਨ ਹੁੰਦਾ ਹੈ। ਇਸ ਸੰਸਾਰ ਤੋਂ ਕਿਵੇਂ ਤਰਿਆ ਜਾਵੇ? ਆਪ ਹੀ ਪ੍ਰਸ਼ਨ ਕਰਕੇ ਫਿਰ ਆਪ ਹੀ ਉਤਰ ਦਿਤਾ ਹੈ:-

**ਸਬਦੁ ਖੇਵਟੁ ਵਿਚਿ ਪਾਏ ਹਰਿ ਆਪਿ ਲਘਾਏ, ਇਨ ਬਿਧਿ ਦੁਤਰੁ ਤਰੀਐ ॥**
**ਗੁਰਮੁਖਿ ਭਗਤਿ ਪਰਾਪਤਿ ਹੋਵੈ ਜੀਵਤਿਆ ਇਉ ਮਰੀਐ ॥**

ਦੂਜੇ ਅੰਕ ਵਿਚ ਦੁਤਰ ਸੰਸਾਰ ਤੋਂ ਨਾ ਤਰਨ ਦਾ ਕਾਰਨ ਇਹ ਹੈ ਕਿ ਪੁਰਖ ਤੇ ਇਸਤਰੀ ਦੋਵੇਂ ਵਿਸ਼ੇ-ਕਾਮਨਾ ਦੀ ਪੂਰਤੀ ਵਿਚ ਹੀ ਖਚਿਤ ਰਹਿੰਦੇ ਹਨ। ਅਜਿਹਾ ਕ੍ਰਿਆ ਬਿਨਾਂ ਪਾਣੀ ਤੋਂ ਡੁਬਣ ਦੀ ਪ੍ਰਤੀਕ ਹੈ। ਜੇ ਮਨੁੱਖ ਗੁਰਮਤਿ ਦੁਆਰਾ ਆਪਣੇ ਹਿਰਦੇ ਵਿਚ ਰਾਮ ਨਾਮ ਵਸਾ ਲਵੇ ਤਾਂ ਆਪ ਹੀ

ਨਹੀਂ, ਸਾਰੇ ਪਰਵਾਰ ਨੂੰ ਤਾਰਨ ਵਾਲਾ ਬਣ ਸਕਦਾ ਹੈ। ਤੀਜੇ ਅੰਕ ਵਿਚ ਵੀ ਰਾਮ ਨਾਮ ਤੇ ਭਗਤੀ ਦੀ ਵਡਿਆਈ ਕੀਤੀ ਹੈ। ਚੌਥੇ ਅੰਕ ਵਿਚ ਤਜਰਬੇ ਦੀ ਗਲ ਕੀਤੀ ਹੈ ਕਿ ਵਾਹਿਗੁਰੂ ਆਪ ਭਗਤੀ ਕਰਾਉਂਦਾ ਹੈ ਤੇ ਆਪ ਹੀ ਸ਼ਬਦ ਦੁਆਰਾ ਸਵਾਰਦਾ ਹੈ। ਆਪ ਹੀ ਸੇਵਾ ਕਰਾਉਂਦਾ ਹੈ ਆਪ ਹੀ ਗੁਣ ਬਖ਼ਸ਼ਦਾ ਹੈ ਤੇ ਅਵਗਣਾਂ ਨੂੰ ਕਟਦਾ ਹੈ।

ਅੰਤ ਵਿੱਚ ਗੁਰਦੇਵ ਉਸ ਪ੍ਰਭੂ ਤੋਂ ਸਦਕੇ ਜਾਂਦੇ ਹਨ ਜੋ ਦਾਨਾ ਤੇ ਬੀਨਾ ਹੈ:-

**ਦਾਨਾ ਬੀਨਾ ਸਾਈ ਮੈਡਾ, ਨਾਨਕ ਸਾਰ ਨ ਜਾਣਾ ਤੇਰੀ ॥** [ਪੰਨਾ ੫੨੦

**ਗਉੜੀ ਮਹਲਾ ੩ ॥ ਗੁਰ ਕੀ ਸੇਵਾ ਕਰਿ ਪਿਰਾ ਜੀਉ, ਹਰਿ ਨਾਮੁ ਧਿਆਏ ॥ ਮੰਞਹੁ ਦੂਰਿ ਨ ਜਾਹਿ ਪਿਰਾ ਜੀਉ, ਘਰਿ ਬੈਠਿਆ ਹਰਿ ਪਾਏ ॥ ਘਰਿ ਬੈਠਿਆ ਹਰਿ ਪਾਏ, ਸਦਾ ਚਿਤੁ ਲਾਏ, ਸਹਜੇ ਸਤਿ ਸੁਭਾਏ ॥ ਗੁਰ ਕੀ ਸੇਵਾ ਖਰੀ ਸੁਖਾਲੀ, ਜਿਸਨੋ ਆਪਿ ਕਰਾਏ ॥ ਨਾਮੋ ਬੀਜੇ, ਨਾਮੋ ਜੰਮੈ, ਨਾਮੋ ਮੰਨਿ ਵਸਾਏ ॥ ਨਾਨਕ, ਸਚਿ ਨਾਮਿ ਵਡਿਆਈ, ਪੂਰਬਿ ਲਿਖਿਆ ਪਾਏ ॥ ੧ ॥ ਹਰਿ ਕਾ ਨਾਮੁ ਮੀਠਾ ਪਿਰਾ ਜੀਉ, ਜਾ ਚਾਖਹਿ ਚਿਤੁ ਲਾਏ ॥ ਰਸਨਾ ਹਰਿ ਰਸੁ ਚਾਖੁ ਮੁਯੇ ਜੀਉ, ਅਨ ਰਸ ਸਾਦ ਗਵਾਏ ॥ ਸਦਾ ਹਰਿ ਰਸੁ ਪਾਏ, ਜਾ ਹਰਿ ਭਾਏ, ਰਸਨਾ ਸਬਦਿ ਸੁਹਾਏ ॥ ਨਾਮੁ ਧਿਆਏ ਸਦਾ ਸੁਖੁ ਪਾਏ, ਨਾਮਿ ਰਹੈ ਲਿਵਲਾਏ ॥ ਨਾਮੇ ਉਪਜੈ, ਨਾਮੇ ਬਿਨਸੈ, ਨਾਮੇ ਸਚਿ ਸਮਾਏ ॥ ਨਾਨਕ, ਨਾਮੁ ਗੁਰਮਤੀ ਪਾਈਐ, ਆਪੇ ਲਏ ਲਵਾਏ ॥ ੨ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਮੰਞਹੁਂ, ਜਾਹਿਂ, ਬੈਠਿਆਂ।

**ਪਦ ਅਰਥ** : ਪਿਰਾ ਜੀਉ=ਹੇ ਪਿਆਰੇ ਪਤੀ (ਭਾਵ ਜੀਵਾਤਮਾ) ਜੀ !। ਮੰਞਹੁ=ਮੇਰੇ ਤੋਂ, ਮੈਥੋਂ। ਨ ਜਾਹਿ=(ਜੇ) ਨਾ ਜਾਵੇਂਗਾ। ਸਹਜੇ=ਸੁਭਾਵਕ ਹੀ, ਅਡੋਲ ਹੀ। ਸਤਿ ਸੁਭਾਏ=ਸਚੀ ਭਾਵਨਾ ਦੁਆਰਾ। ਖਰੀ ਸੁਖਾਲੀ=ਬਹੁਤ ਸੁਖ ਦੇਣ ਵਾਲੀ। ਚਾਖਹਿ=ਚਖ ਲਵੇਂ। ਮੁਯੇ=ਮੁਈਏ, ਮਰ ਜਾਣੀਏ। ਲਏ ਲਵਾਏ=ਜਪਦਾ ਜਪਵਾਉਂਦਾ ਹੈ।

**ਅਰਥ** : (ਉਤਮ ਬੁੱਧੀ ਇਉਂ ਉਪਦੇਸ਼ਦੀ ਹੈ ਕਿ) ਹੇ ਪਿਆਰੇ (ਜੀਵਾਤਮਾ) ਜੀਉ ! (ਪਹਿਲੀ ਗਲ ਇਹ ਕਿ ਮਾਇਆ ਲਈ ਭਟਕਣ ਦੀ ਥਾਂ ਤੂੰ) ਗੁਰੂ ਦੀ ਸੇਵਾ ਕਰ (ਅਤੇ) ਹਰੀ ਨਾਮ ਨੂੰ ਧਿਆ, (ਭਾਵ ਸਿਮਰਨ ਕਰ)। (ਦੂਜੀ ਗਲ) ਮੈਥੋਂ ਦੂਰ ਨਾ ਜਾ (ਸਗੋਂ) ਘਰ ਵਿਚ ਬੈਠਿਆਂ (ਭਾਵ ਹਿਰਦੇ ਵਿੱਚ ਟਿਕ ਕੇ) ਹਰੀ ਨੂੰ ਪ੍ਰਾਪਤ ਕਰ। ਘਰ ਵਿਚ ਬੈਠਿਆਂ ਸਹਜੇ (ਹੀ ਅਡੋਲ) ਸੱਚੀ ਭਾਵਨਾ ਦੁਆਰਾ

ਸਦਾ (ਉਸ ਵਿਚ ਆਪਣਾ) ਚਿਤ ਲਾ (ਜੋੜ)। ਗੁਰੂ ਦੀ ਸੇਵਾ ਬਹੁਤ ਸੁਖ ਦੇਣ ਵਾਲੀ ਹੈ (ਪਰ) ਜਿਸ ਪਾਸੋਂ (ਪਰਮੇਸ਼ਰ) ਆਪ ਕਰਾਏ (ਉਹੀ ਸੇਵਾ ਕਰਦਾ ਹੈ)। (ਜੇ ਕੋਈ ਜੀਵ) ਨਾਮ ਬੀਜੇਗਾ ਤਾਂ ਨਾਮ ਹੀ ਜਪੇਗਾ (ਅਤੇ) ਨਾਮ ਹੀ ਮਨ ਵਿਚ ਵਸਾਏਗਾ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ) ਸਚ ਦੁਆਰਾ ਨਾਮ ਵਿਚ (ਜੁੜ ਕੇ) ਪਹਿਲਾਂ ਤੋਂ ਲਿਖੇ (ਕਰਮਾਂ ਅਨੁਸਾਰ ਸੱਚੀ) ਵਡਿਆਈ ਪਾ ਲਵੇਗਾ।੧।

ਹੇ ਪਿਆਰੇ ਜੀਉ ! ਹਰੀ ਦਾ ਨਾਮ (ਬਹੁਤ) ਮਿੱਠਾ ਹੈ (ਪਰ) ਜਦੋਂ(ਤੂੰ) ਚਿਤ ਲਾ ਕੇ ਚਖੇਂਗਾ (ਤਾਂ ਤੈਨੂੰ ਇਸ ਸੁਆਦ ਦਾ ਪਤਾ ਲਗੇਗਾ)। (ਹਣ ਰਸਨਾ ਨੂੰ ਸੰਬੋਧਨ ਕਰਦੇ ਹਨ) ਹੇ ਮਰ ਜਾਣੀਏ ਰਸਨਾ ! ਤੂੰ ਵੀ (ਨਾਮ) ਰੱਸ ਚੱਖ (ਅਤੇ) ਹੋਰ (ਮਾਇਕੀ ਪਦਾਰਥਾਂ ਦੇ) ਰਸਾਂ ਦੇ ਸੁਆਦ ਛੋੜ (ਤਿਆਗ) ਦੇ। ਜਦ ਤੈਨੂੰ ਹਰੀ ਦਾ (ਨਾਮ-ਰਸ) ਚੰਗਾ ਲਗੇਗਾ (ਤਦ ਤੈਨੂੰ) ਇਹ ਰਸ ਸਦਾ ਲਈ ਪ੍ਰਾਪਤ ਹੋਇਆ ਰਹੇਗਾ (ਅਤੇ ਤੂੰ ਗੁਰੂ) ਸ਼ਬਦ ਦੁਆਰਾ ਸ਼ੋਭਨੀਕ ਹੀ ਰਹੇਂਗੀ। (ਜਦ ਰਸਨਾ) ਨਾਮ ਨੂੰ ਧਿਆਵੇਗੀ, ਸਦਾ ਹੀ ਸੁਖ ਪ੍ਰਾਪਤ ਕਰੇਗੀ (ਅਤੇ) ਨਾਮ ਵਿਚ ਲਿਵ ਲਾਈ ਰਖੇਂਗੀ। (ਹੇ ਭਾਈ !) ਨਾਮ ਦੁਆਰਾ (ਪ੍ਰੇਮਾ ਭਗਤੀ) ਪੈਦਾ ਹੁੰਦੀ ਹੈ, ਨਾਮ ਦੁਆਰਾ ਹੀ (ਮਨ ਅੰਦਰੋਂ) ਹਉਮੈ ਨਾਸ਼ ਹੁੰਦੀ ਹੈ (ਅਤੇ) ਨਾਮ ਦੁਆਰਾ ਹੀ (ਜੀਵ) ਸਤਿਸਰੂਪ ਵਿਚ ਲੀਨ ਹੋ ਜਾਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਪਰਮੇਸ਼ਰ ਦਾ) ਨਾਮ ਗੁਰੂ ਦੀ ਮਤਿ ਦੁਆਰਾ ਹੀ ਪਾਈਦਾ ਹੈ (ਅਤੇ ਵਾਹਿਗੁਰੂ ਆਪ ਹੀ ਨਾਮ ਵਿੱਚ) ਲਗਾ ਲੈਂਦਾ ਹੈ (ਭਾਵ ਨਾਮ ਜਪਦਾ ਤੇ ਜਪਵਾਉਂਦਾ ਹੈ) ।੨।

**ਏਹ ਵਿਡਾਣੀ ਚਾਕਰੀ ਪਿਰਾ ਜੀਉ, ਧਨ ਛੋਡਿ ਪਰਦੇਸਿ ਸਿਧਾਏ ॥ ਦੂਜੈ, ਕਿਨੈ ਸੁਖੁ ਨ ਪਾਇਓ ਪਿਰਾ ਜੀਉ, ਬਿਖਿਆ, ਲੋਭਿ ਲੁਭਾਏ ॥ ਬਿਖਿਆ ਲੋਭਿ ਲੁਭਾਏ, ਭਰਮਿ ਭੁਲਾਏ, ਓਹੁ ਕਿਉ ਕਰਿ ਸੁਖੁ ਪਾਏ ॥ ਚਾਕਰੀ ਵਿਡਾਣੀ, ਖਰੀ ਦੁਖਾਲੀ, ਆਪੁ ਵੇਚਿ ਧਰਮੁ ਗਵਾਏ ॥ ਮਾਇਆ ਬੰਧਨ ਟਿਕੈ ਨਾਹੀ, ਖਿਨੁ ਖਿਨੁ ਦੁਖੁ ਸੰਤਾਏ ॥ ਨਾਨਕ, ਮਾਇਆ ਕਾ ਦੁਖੁ ਤਦੇ ਚੂਕੈ, ਜਾ ਗੁਰ ਸਬਦੀ ਚਿਤੁ ਲਾਏ ॥੩॥ ਮਨਮੁਖ ਮੁਗਧ ਗਾਵਾਰੁ, ਪਿਰਾ ਜੀਉ, ਸਬਦੁ ਮਨਿ ਨ ਵਸਾਏ ॥ ਮਾਇਆ ਕਾ ਭ੍ਰਮੁ ਅੰਧੁ ਪਿਰਾ ਜੀਉ, ਹਰਿ ਮਾਰਗੁ ਕਿਉ ਪਾਏ ॥ ਕਿਉ ਮਾਰਗੁ ਪਾਏ, ਬਿਨੁ ਸਤਿਗੁਰ ਭਾਏ, ਮਨਮੁਖਿ ਆਪੁ ਗਣਾਏ ॥ ਹਰਿ ਕੇ ਚਾਕਰ ਸਦਾ ਸੁਹੇਲੇ, ਗੁਰ ਚਰਣੀ ਚਿਤੁ ਲਾਏ ॥ ਜਿਸ ਨੋ ਹਰਿ ਜੀਉ ਕਰੇ ਕਿਰਪਾ, ਸਦਾ ਹਰਿ ਕੇ ਗੁਣ ਗਾਏ ॥ ਨਾਨਕ, ਨਾਮੁ ਰਤਨੁ ਜਗਿ ਲਾਹਾ, ਗੁਰਮੁਖਿ ਆਪਿ ਬੁਝਾਏ ॥੪॥੫॥**

## ਉਚਾਰਨ ਸੇਧ

**ਬਿੰਦੀ ਸਹਿਤ :** ਕਿਉਂ, ਜਾਂ ।

**ਪਦ ਅਰਥ :** ਵਿਡਾਣੀ=ਬਿਗ਼ਾਨੀ, ਪਰਾਈ। ਚਾਕਰੀ=ਨੌਕਰੀ। ਧਨ ਛੋਡਿ=ਇਸਤਰੀ ਨੂੰ ਛੱਡ

ਕੇ। ਦੁਖਾਲੀ=ਦੁਖ ਦੇਣ ਵਾਲੀ। ਆਪੁ ਵੇਚਿ=ਆਪਣਾ ਆਪ (ਆਤਮਾ) ਵੇਚ ਕੇ। ਦੁਖੁ ਸੰਤਾਏ=ਦੁਖ ਤੰਗ ਕਰਦਾ ਹੈ। ਚੂਕੈ=ਦੂਰ ਹੁੰਦਾ ਹੈ। ਮੁਗਧ=ਮੂਰਖ। ਅੰਧੁ=ਅੰਧਾਪਨ, ਅਗਿਆਨਤਾ ਵਾਲਾ। ਆਪੁ ਗਣਾਏ=ਆਪ ਨੂੰ ਵੱਡਾ ਸਦਾਉਂਦਾ ਹੈ। ਸੁਹੇਲੇ-ਸੁਖੀ।

**ਅਰਥ** : ਹੇ ਪਿਆਰੇ ਜੀਵਾਤਮਾ ਜੀਉ ! ਇਹ (ਜੋ) ਬਿਗਾਨੀ ਨੌਕਰੀ (ਇਸ ਤਰ੍ਹਾਂ ਦੀ ਖ਼ਜਲ ਖ਼ੁਆਰੀ ਜਿਵੇਂ ਕੋਈ ਆਪਣੀ) ਇਸਤਰੀ ਛੋੜ ਕੇ, ਪਰਾਏ ਦੇਸ਼ ਵਿਚ ਚਲਾ ਜਾਏ। ਹੇ ਪਿਰਾ ਜੀਉ ! ਦੂਜੇ ਭਾਵ ਵਿਚ (ਲਗ ਕੇ) ਕਿਸੇ ਨੇ ਵੀ ਆਤਮਿਕ ਸੁਖ ਪ੍ਰਾਪਤ ਨਹੀਂ ਕੀਤਾ, (ਸਗੋਂ ਜੀਵ) ਮਾਇਆ ਦੇ ਲੋਭ ਵਿਚ ਹੀ ਲੁਭਾਉਂਦਾ ਰਹਿੰਦਾ ਹੈ। ਜਿਹੜਾ ਮਾਇਆ ਦੇ ਲੋਭ ਵਿੱਚ ਮੋਹਿਤ ਹੁੰਦਾ ਹੈ (ਉਹ ਮਾਇਆ ਦੇ) ਭਰਮ ਵਿਚ ਭਟਕਦਾ ਰਹਿੰਦਾ ਹੈ, ਉਹ ਕਿਵੇਂ ਸੁਖ ਪਾ ਸਕਦਾ ਹੈ?। (ਜਿਸ ਨੌਕਰੀ ਵਿਚ) ਆਪਾ (ਭਾਵ ਆਪਣੀ ਜ਼ਮੀਰ) ਵੇਚ ਕੇ ਧਰਮ ਗੁਆ (ਦੇਵੇ, ਦੁਖ ਹੁੰਦਾ ਹੈ, ਇਸ ਤਰ੍ਹਾਂ) ਬਿਗਾਨੀ ਨੌਕਰੀ ਬਹੁਤ ਦੁਖ ਦੇਣ ਵਾਲੀ ਹੁੰਦੀ ਹੈ। ਮਾਇਆ ਦੇ ਬੰਧਨ (ਅਜਿਹੇ ਹਨ ਜਿਸ ਕਰਕੇ ਮਨੁੱਖੀ ਮਨ) ਟਿਕਦਾ ਹੀ ਨਹੀਂ, ਹਰ ਖਿਨ (ਮਾਇਆ ਦਾ) ਦੁਖ ਤੰਗ ਕਰਦਾ ਰਹਿੰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਮਾਇਆ ਦਾ ਦੁੱਖ ਤਦੋਂ ਦੂਰ ਹੁੰਦਾ ਹੈ ਜਦੋਂ (ਮਨੁੱਖ) ਗੁਰੂ ਦੇ ਉਪਦੇਸ਼ ਦੁਆਰਾ (ਪਰਮੇਸ਼ਰ ਵਿਚ ਆਪਣਾ) ਚਿਤ ਲਾ ਲਵੇ ।੩।

ਹੇ ਪਿਆਰੇ ਜੀਵਾਤਮਾ ਜੀਉ ! ਮਨਮੁਖ (ਜੀਵ) ਮੂਰਖ, ਮਹਾਂ ਮੂਰਖ ਹੈ, ਜੋ (ਗੁਰੂ ਦੇ) ਸ਼ਬਦ ਨੂੰ ਮਨ ਵਿੱਚ ਨਹੀਂ ਵਸਾਉਂਦਾ (ਟਿਕਾਉਂਦਾ)। ਹੇ ਪਿਰਾ ਜਿਉ ! ਮਾਇਆ ਦਾ ਭਰਮ ਅਗਿਆਨਤਾ ਦਾ ਰੂਪ ਹੈ, (ਜੋ ਮਨੁੱਖ ਨੂੰ ਅੰਨ੍ਹਾ ਕਰ ਦਿੰਦਾ ਹੈ, ਫਿਰ ਇਹ) ਹਰੀ ਦਾ ਮਾਰਗ ਕਿਵੇਂ ਪਾਏਗਾ? ਬਿਨਾਂ ਸਤਿਗੁਰੂ ਨੂੰ ਚੰਗਾ ਲਗੇ, ਉਹ (ਗੁਰਮਤਿ) ਮਾਰਗ ਕਿਵੇਂ ਪਾਵੇਂਗਾ, (ਜਦੋਂ ਕਿ) ਆਪ-ਹੁਦਰਾ ਪੁਰਸ਼ (ਆਪਣੇ) ਆਪ ਨੂੰ ਵੱਡਾ ਸਦਾਉਂਦਾ ਹੈ। (ਪਰ ਜੋ) ਹਰੀ ਦੇ ਸੇਵਕ ਹੁੰਦੇ ਹਨ, (ਉਹ) ਲਿਵ ਲਾ ਕੇ ਸਦਾ ਸੁਖੀ ਰਹਿੰਦੇ ਹਨ (ਕਿਉਂਕਿ) ਗੁਰੂ ਦੇ ਚਰਨਾਂ ਵਿਚ ਚਿਤ (ਬਿਰਤੀ) ਲਾਉਂਦੇ ਹਨ। ਹੇ ਭਾਈ ! ਜਿਸ ਮਨੁੱਖ ਉਤੇ ਹਰੀ ਜੀਉ (ਆਪਣੀ) ਕਿਰਪਾ ਕਰੇ (ਉਹ) ਸਦਾ ਹੀ ਹਰੀ ਦੇ ਗੁਣ ਗਾਉਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਇਸ) ਸੰਸਾਰ ਵਿਚ ਹਰੀ ਦਾ ਨਾਮ ਰੂਪੀ ਰਤਨ (ਖਟਣ ਦਾ ਬਹੁਤ ਵੱਡਾ) ਲਾਭ ਹੈ (ਪਰ ਇਹ ਲਾਭ ਉਹੀ ਜੀਵ ਪ੍ਰਾਪਤ ਕਰਦਾ ਹੈ ਜਿਸ ਨੂੰ) ਗੁਰੂ ਦੁਆਰਾ (ਪ੍ਰਭੂ ਆਪ) ਸਮਝਾ ਦੇਵੇ ।੪।੫।੭।

## ਸਾਰੰਸ਼ ਅਤੇ ਸਿਧਾਂਤ

ਇਸ ਛੰਤ ਵਿਚ 'ਪਿਰਾ ਜੀਉ' ਸ਼ਬਦ 'ਜੀਉ' ਨੂੰ ਸੰਬੋਧਨ ਕਰਕੇ ਕਹੇ ਹਨ। ਮਨ ਜੋ ਚੰਚਲ ਹੈ, ਮਾਇਆ ਦੇ ਮਗਰ ਦੌੜਦਾ ਰਹਿੰਦਾ ਹੈ, ਉਸ ਨੂੰ ਉਤਮ ਬੁੱਧੀ ਪਿਆਰ ਭਰੇ ਬਚਨ ਕਹਿ ਕੇ ਸਮਝਾ ਰਹੀ ਹੈ ਕਿ ਤੂੰ ਨਿਜ ਘਰ ਵਿਚ ਟਿਕ, ਅਵੈੜਾ ਨਾ ਫਿਰ। ਇਥੇ ਘਰ ਵਿਚ ਰਹਿਣ ਤੋਂ ਭਾਵ ਅੰਤਰ ਆਤਮੇ ਟਿਕ ਕੇ ਸਿਮਰਨ ਕਰਨ ਦਾ ਹੈ।

ਮਨ, ਮਾਲਕ ਦੀ ਨੌਕਰੀ ਛੱਡ ਕੇ ਵਿਡਾਣੀ (ਭਾਵ ਮਾਇਆ ਦੀ) ਚਾਕਰੀ ਕਰਦਾ ਹੈ। ਮਾਇਆ ਦੇ ਬੰਧਨ ਸੂਖਮ ਮਨ ਨੂੰ ਟਿਕਾਣ ਨਹੀਂ ਦੇਂਦੇ। ਜੇ ਮਨ ਨੂੰ ਨਾਮ ਦਾ ਰਸ ਮਿੱਠਾ ਲਗੇ ਤਾਂ ਬਾਕੀ ਮਾਇਕੀ-ਰਸ ਛੱਡੇ ਜਾ ਸਕਦੇ ਹਨ। ਪਰ ਮੂਰਖ ਮਨ ਬਿਖਿਆ ਵਿਚ ਲੁਭਾਇਮਾਨ ਹੋ ਰਿਹਾ ਹੈ। ਇਸ ਲਈ ਆਨ-ਰਸ ਨਹੀਂ ਛੱਡਦਾ। ਜੇ ਹਰੀ ਦਾ ਸੇਵਕ ਬਣ ਜਾਏ ਤਾਂ ਸਦਾ ਲਈ ਸੁਹੇਲਾ ਹੋ ਸਕਦਾ ਹੈ ਕਿਉਂਕਿ ਸ਼ਬਦ ਹੀ ਇਸ ਦਾ ਜੀਵਨ ਸਵਾਰਨ ਵਾਲਾ ਤੇ ਇਸ ਨੂੰ ਸੁਹੇਲਾ ਕਰਨ ਵਾਲਾ ਹੈ।

ਅੰਤ ਵਿੱਚ ਸਿੱਟਾ ਇਹ ਕੱਢਿਆ ਹੈ ਕਿ ਉਸੇ ਮਨੁੱਖ ਦਾ ਮਨ ਵਸ ਵਿਚ ਆਉਂਦਾ ਹੈ ਜਿਸ ਉਤੇ ਪ੍ਰਭੂ ਆਪਣੀ ਕਿਰਪਾ ਕਰਦਾ ਹੈ। ਨਾਮ ਧਨ ਵੀ ਉਹੀ ਪੁਰਸ਼ ਖਟਦਾ ਹੈ ਜਿਸ ਨੂੰ ਪ੍ਰਭੂ ਆਪਿ ਸੋਝੀ ਬਖ਼ਸ਼ਦਾ ਹੈ।

## ਰਾਗੁ ਗਉੜੀ ਛੰਤ ਮਹਲਾ ੫

**ੴ ਸਤਿਗੁਰ ਪ੍ਰਸਾਦਿ ॥ ਮੇਰੈ ਮਨਿ ਬੈਰਾਗੁ ਭਇਆ ਜੀਉ, ਕਿਉ ਦੇਖਾ ਪ੍ਰਭ ਦਾਤੇ ॥ ਮੇਰੇ ਮੀਤ ਸਖਾ ਹਰਿ ਜੀਉ, ਗੁਰ ਪੁਰਖ ਬਿਧਾਤੇ ॥ ਪੁਰਖੋ ਬਿਧਾਤਾ ਏਕੁ ਸ੍ਰੀਧਰੁ, ਕਿਉ ਮਿਲਹੁ ਤੁਝੈ ਉਡੀਣੀਆ ॥ ਕਰ ਕਰਹਿ ਸੇਵਾ, ਸੀਸੁ ਚਰਣੀ, ਮਨਿ ਆਸ ਦਰਸ ਨਿਮਾਣੀਆ ॥ ਸਾਸਿ ਸਾਸਿ ਨ ਘੜੀ ਵਿਸਰੈ, ਪਲੁ ਮੂਰਤੁ ਦਿਨੁ ਰਾਤੇ ॥ ਨਾਨਕ, ਸਾਰਿੰਗ ਜਿਉ ਪਿਆਸੇ, ਕਿਉ ਮਿਲੀਐ ਪ੍ਰਭ ਦਾਤੇ ॥ ੧ ॥ ਇਕ ਬਿਨਉ ਕਰਉ ਜੀਉ, ਸੁਣਿ ਕੰਤ ਪਿਆਰੇ ॥ ਮੇਰਾ ਮਨੁ ਤਨੁ ਮੋਹਿ ਲੀਆ ਜੀਉ, ਦੇਖਿ ਚਲਤ ਤੁਮਾਰੇ ॥ ਚਲਤਾ ਤੁਮਾਰੇ ਦੇਖਿ ਮੋਹੀ, ਉਦਾਸ ਧਨ ਕਿਉ ਧੀਰਏ ॥ ਗੁਣਵੰਤ ਨਾਹ ਦਇਆਲੁ ਬਾਲਾ, ਸਰਬ ਗੁਣ ਭਰਪੂਰਏ ॥ ਪਿਰ ਦੋਸੁ ਨਾਹੀ, ਸੁਖਹ ਦਾਤੇ, ਹਉ ਵਿਛੁੜੀ ਬੁਰਿਆਰੇ ॥ ਬਿਨਵੰਤਿ ਨਾਨਕ, ਦਇਆ ਧਾਰਹੁ, ਘਰਿ ਆਵਹੁ ਨਾਹ ਪਿਆਰੇ ॥ ੨ ॥**

### ਉਚਾਰਨ ਸੇਧ

**ਬਿੰਦੀ ਸਹਿਤ:** ਦੇਖਾਂ, ਮਿਲਹਂ, ਉਡੀਣੀਆਂ, ਕਰਹਿੰ, ਨਿਮਾਣੀਆਂ, ਜਿਉਂ, ਬਿਨਉਂ, ਕਰਉਂ, ਕਿਉਂ, ਹਉਂ।

**ਪਦ ਅਰਥ :** ਸਖਾ=ਸਾਥੀ। ਸ੍ਰੀਧਰ=ਲਛਮੀ ਨੂੰ ਧਾਰਨ ਵਾਲਾ, ਮਾਇਆ ਦਾ ਪਤੀ, ਭਾਵ ਵਾਹਿਗੁਰੂ। ਮਿਲਹ=ਮਿਲੀਏ। ਉਡੀਣੀਆ=ਉਦਾਸ ਹੋਈਆਂ, ਉਡੀਕ ਵਾਲੀਆਂ। ਕਰ=ਹੱਥ। ਮੂਰਤੁ=ਮੁਹੂਰਤ, ਦੋ ਘੜੀ ਦਾ ਸਮਾਂ। ਸਾਰਿੰਗ=ਪਪੀਹੇ। ਚਲਤ=ਚਰਿਤਰ, ਅਸਚਰਜ ਕੌਤਕ। ਧਨ= ਇਸਤਰੀ। ਨਾਹ=ਪਤੀ। ਬਾਲਾ=ਸਦਾ ਜੁਆਨ ਰਹਿਣ ਵਾਲਾ। ਬੁਰਿਆਰੇ=ਮੰਦੇ ਕੰਮਾਂ ਵਾਲੀ।

**ਅਰਥ** : ਹੇ ਮੇਰੇ ਮਿਤਰ, ਸਾਥੀ, ਹਰੀ ਜੀਉ ! ਹੇ ਗੁਰੂ ਜੀ ! ਹੇ ਬਿਧੀਆਂ ਦੇ ਦਾਤੇ ਜੀ ! ਮੇਰੇ ਮਨ ਵਿਚ (ਆਪ ਜੀ ਨੂੰ ਮਿਲਣ ਲਈ ਵੈਰਾਗ ਪੈਦਾ) ਹੋ ਗਿਆ ਹੈ। ਹੇ ਪ੍ਰਭੂ ਦਾਤੇ ! (ਮੈਂ ਤੈਨੂੰ) ਕਿਵੇਂ ਵੇਖਾਂ (ਤੇਰਾ ਕਿਵੇਂ ਦਰਸ਼ਨ ਕਰਾਂ?)। (ਤੂੰ) ਇਕੋ ਬਿਧੀਆਂ ਦਾ ਦਾਤਾ (ਅਤੇ) ਮਾਇਆ ਦਾ ਪਤੀ ਹੈ, (ਅਸੀਂ) ਉਦਾਸ ਹੋਈਆਂ (ਇਸਤਰੀਆਂ) ਤੈਨੂੰ ਕਿਵੇਂ ਮਿਲੀਏ? (ਦਿਲ ਕਰਦਾ ਹੈ) ਹੱਥਾਂ ਨਾਲ (ਤੇਰੀ) ਸੇਵਾ ਕਰੀਏ, ਸੀਸ (ਤੇਰੇ) ਚਰਨਾਂ ਉਤੇ (ਰਖੀਏ, ਅਸਾਂ) ਨਿਮਾਣੀਆਂ ਦੇ ਮਨ ਵਿਚ (ਤੇਰੇ) ਦਰਸ਼ਨ ਦੀ ਆਸ ਹੈ। (ਸਾਡੀ ਵਿਆਕੁਲਤਾ ਬੋਲ ਕੇ ਆਖਦੀ ਹੈ ਕਿ ਸਾਨੂੰ) ਪਲ, ਘੜੀ ਦੋ ਘੜੀ ਦਾ ਸਮਾਂ ਦਿਨ ਰਾਤ (ਤੇ ਕਿਸੇ) ਸਾਸ ਨਾਲ ਵੀ (ਤੇਰਾ ਨਾਮ) ਨਾ ਵਿਸਰੇ। ਨਾਨਕ (ਗੁਰੂ ਜੀ ਬੇਨਤੀ ਕਰਦੇ ਹਨ ਕਿ ਅਸੀਂ) ਪਪੀਹੇ ਵਾਂਗੂ (ਸ੍ਵਾਂਤੀ ਬੂੰਦ ਦੇ) ਪਿਆਸੇ ਹਾਂ, ਹੇ ਪ੍ਰਭੂ ਦਾਤੇ ! (ਤੈਨੂੰ) ਕਿਵੇਂ ਮਿਲੀਏ?।੧।

ਹੇ ਪਿਆਰੇ ਕੰਤ ਜੀ ! (ਮੈਂ ਆਪ ਪਾਸ) ਇਕ ਬੇਨਤੀ ਕਰਦੀ ਹਾਂ, (ਤੁਸੀਂ ਰਤਾ ਧਿਆਨ ਨਾਲ) ਸੁਣੋ ਜੀ। (ਤੁਸਾਂ) ਮੇਰਾ ਮਨ ਤਨ ਮੋਹ ਲਿਆ ਹੈ ਜੀ, ਤੁਹਾਡੇ ਅਸਚਰਜ ਕੌਤਕ ਵੇਖ ਕੇ (ਹੀ ਮੇਰਾ ਮਨ ਮੋਹਿਆ ਗਿਆ ਹੈ ਜੀ)। ਤੁਹਾਡੇ ਚਰਿਤਰ ਦੇਖ ਕੇ ਮੈਂ ਮੋਹੀ (ਠੱਗੀ) ਗਈ ਹਾਂ (ਤੁਹਾਡੇ ਦਰਸ਼ਨ ਤੋਂ ਬਿਨਾਂ ਮੈਂ) ਉਦਾਸ ਇਤਰੀ (ਬਣੀ ਹੋਈ ਹਾਂ, ਮੈਨੂੰ) ਧੀਰਜ ਕਿਵੇਂ ਆਵੇ?। (ਹੇ ਪਿਆਰੇ ਜੀ!) ਤੂੰ ਗੁਣਵਾਨ ਪਤੀ ਹੈਂ, ਦਇਆ ਦਾ ਘਰ ਹੈਂ, ਸਦਾ ਜੁਆਨ ਹੈਂ, ਸਾਰੇ ਗੁਣਾਂ ਨਾਲ ਭਰਿਆ ਹੋਇਆ ਹੈਂ। ਹੇ ਸੁਖਦਾਤੇ ਪਤੀ ! (ਦਰਸ਼ਨ ਦੇਣ ਵਿਚ ਤੇਰਾ) ਕਸੂਰ ਨਹੀਂ, ਮੈਂ ਬੁਰਿਆਰ (ਮੰਦੇ ਕੰਮਾਂ ਵਾਲੀ ਹੋਣ ਕਰਕੇ ਤੈਥੋਂ) ਵਿਛੜੀ ਹੋਈ ਹਾਂ। ਨਾਨਕ (ਗੁਰੂ ਜੀ ਨਿਮਾਣੀ ਇਸਤਰੀ ਵਾਂਗ ਤਰਲਾ ਲੈਂਦੇ ਹਨ ਕਿ) ਹੇ ਪਿਆਰੇ ਪਤੀ ਜੀਉ (ਮੈਂ) ਬੇਨਤੀ ਕਰਦੀ ਹਾਂ (ਕਿ ਤੁਸੀਂ) ਕਿਰਪਾ ਕਰੋ, (ਮੇਰੇ) ਘਰ ਹਿਰਦੇ ਵਿਚ ਆਉ (ਆ ਵਸੋ ਜੀ) ।੨।

**ਹਉ ਮਨੁ ਅਰਪੀ, ਸਭੁ ਤਨੁ ਅਰਪੀ, ਅਰਪੀ ਸਭਿ ਦੇਸਾ ॥ ਹਉ ਸਿਰੁ ਅਰਪੀ, ਤਿਸੁ ਮੀਤ ਪਿਆਰੇ, ਜੋ ਪ੍ਰਭ ਦੇਇ ਸਦੇਸਾ ॥ ਅਰਪਿਆ ਤ ਸੀਸੁ, ਸੁਥਾਨਿ ਗੁਰ ਪਹਿ, ਸੰਗਿ ਪ੍ਰਭੂ ਦਿਖਾਇਆ ॥ ਖਿਨ ਮਾਹਿ ਸਗਲਾ ਦੂਖੁ ਮਿਟਿਆ, ਮਨਹੁ ਚਿੰਦਿਆ ਪਾਇਆ ॥ ਦਿਨੁ ਰੈਣਿ ਰਲੀਆ ਕਰੈ ਕਾਮਣਿ, ਮਿਟੇ ਸਗਲ ਅੰਦੇਸਾ ॥ ਬਿਨਵੰਤਿ ਨਾਨਕੁ ਕੰਤੁ ਮਿਲਿਆ, ਲੋੜਤੇ ਹਮ ਜੈਸਾ ॥ ੩ ॥ ਮੇਰੈ ਮਨਿ ਅਨਦੁ ਭਇਆ ਜੀਉ, ਵਜੀ ਵਾਧਾਈ ॥ ਘਰਿ ਲਾਲੁ ਆਇਆ ਪਿਆਰਾ, ਸਭ ਤਿਖਾ ਬੁਝਾਈ ॥ ਮਿਲਿਆ ਤ ਲਾਲੁ ਗੁਪਾਲੁ ਠਾਕੁਰੁ, ਸਖੀ ਮੰਗਲੁ ਗਾਇਆ ॥ ਸਭ ਮੀਤ ਬੰਧਪ, ਹਰਖੁ ਉਪਜਿਆ, ਦੂਤ ਥਾਉ ਗਵਾਇਆ ॥ ਅਨਹਤ ਵਾਜੇ, ਵਜਹਿ ਘਰ ਮਹਿ,**

**ਪਿਰ ਸੰਗਿ ਸੇਜ ਵਿਛਾਈ ॥ ਬਿਨਵੰਤਿ ਨਾਨਕੁ ਸਹਜਿ ਰਹੈ, ਹਰਿ ਮਿਲਿਆ ਕੰਤੁ ਸੁਖਦਾਈ ॥ ੪ ॥ ੧ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਅਰਪੀਂ, ਸੰਦੇਸਾ, ਮਾਹਿਂ, ਮਨਹਂ, ਰਲੀਆਂ, ਸਖੀਂ, ਥਾਉਂ, ਵਜਹਿਂ, ਮਹਿਂ।

**ਪਦ ਅਰਥ** : ਅਰਪੀ=ਭੇਟਾ ਕਰ ਦਿਆਂ। ਸੁਥਾਨਿ=ਸੋਹਣੇ ਥਾਂ (ਭਾਵ ਸਤ ਸੰਗਤ) ਵਿੱਚ। ਰਲੀਆ=ਮੌਜਾਂ। ਵਜੀ ਵਧਾਈ=ਵਧਾਈ ਪ੍ਰਗਟ ਹੋਈ, ਮਿਲੀ। ਘਰਿ=(ਹਿਰਦੇ ਰੂਪੀ) ਘਰ ਵਿਚ। ਸਖੀ=ਸਹੇਲੀਆਂ (ਭਾਵ ਗਿਆਨ ਇੰਦ੍ਰਿਆਂ ਨੇ)। ਮੰਗਲ=ਖੁਸ਼ੀ ਦਾ ਗੀਤ। ਬੰਧਪ=ਰਿਸ਼ਤੇਦਾਰ। ਹਰਖੁ=ਖੁਸ਼ੀ। ਦੂਤ ਥਾਉ=ਦੂਤਾਂ ਦਾ ਥਾਨ। ਅਨਹਤ ਵਾਜੇ=ਇਕ ਰਸ ਵਜਣ ਵਾਲੇ ਵਾਜੇ।

**ਅਰਥ** : ਜੀਵ ਇਸਤਰੀ ਆਖਦੀ ਹੈ ਜੋ (ਮੈਨੂੰ) ਪ੍ਰਭੂ (ਮਿਲਾਪ ਦਾ ਪ੍ਰੇਮ) ਸੁਨੇਹਾ ਦੇਵੇ, ਮੈਂ (ਉਸ ਮਿਤਰ ਨੂੰ ਆਪਣਾ) ਮਨ ਭੇਟਾ ਕਰ ਦਿਆਂ, (ਆਪਣਾ) ਸਾਰਾ ਸਰੀਰ ਭੇਟਾ ਕਰ ਦਿਆਂ, ਸਾਰੇ ਦੇਸ ਹੀ ਭੇਟਾ ਕਰ ਦਿਆਂ (ਭਾਵ ਸਭ ਕੁਝ ਉਸ ਤੋਂ ਵਾਰ ਦਿਆਂ)। (ਜਦੋਂ ਬਿਧ ਬਣ ਗਈ, ਜਿਸ ਗੁਰੂ ਨੇ ਮੇਰਾ) ਪ੍ਰੀਤਮ (ਆਪਣੇ ਨਾਲ ਵਸਦਾ) ਦਿਖਾ ਦਿਤਾ (ਉਸ) ਗੁਰੂ ਪਾਸ (ਉਸਦੇ) ਸੁੰਦਰ ਅਸਥਾਨ ਭਾਵ ਸਤਿਸੰਗ ਵਿਚ (ਮੈਂ ਆਪਣਾ) ਸੀਸ ਭੇਟਾ ਕਰ ਦਿਤਾ। (ਇਸ ਦੇ ਫਲ ਸਰੂਪ ਮੇਰਾ) ਸਾਰਾ ਦੁੱਖ (ਇਕ ਖਿਨ ਮਾਤਰ) ਵਿਚ ਦੂਰ ਹੋ ਗਿਆ (ਅਤੇ ਮੈਂ ਜੋ ਕੁਝ) ਮਨੋ ਚਿਤਵਿਆ ਸੀ (ਉਹੋ ਕੁਝ) ਪਾ ਲਿਆ। (ਹੁਣ) ਜੀਵ-ਇਸਤਰੀ ਦਿਨ ਰਾਤ ਮੌਜਾਂ ਮਾਣਦੀ ਹੈ (ਕਿਉਂਕਿ) ਸਾਰੇ ਫ਼ਿਕਰ ਮਿਟ ਗਏ ਹਨ। ਨਾਨਕ ਬੇਨਤੀ ਕਰਦਾ ਹੈ, ਜਿਹੋ ਜਿਹਾ (ਕੰਤ) ਅਸੀਂ ਲਭਦੇ ਸਾਂ (ਉਹੋ ਜਿਹਾ ਕੰਤ (ਸਾਨੂੰ) ਮਿਲ ਗਿਆ ਹੈ।੩।

ਹੇ ਮੇਰੀ ਸਤਿ ਸੰਗਣੋਂ ! ਮੇਰੇ ਮਨ ਵਿਚ ਅਨੰਦ ਹੋ ਗਿਆ ਹੈ (ਅਤੇ) ਵਧਾਈ ਮਿਲ ਰਹੀ ਹੈ (ਕਿਉਂਕਿ ਮੇਰਾ) ਪਿਆਰਾ ਲਾਲ (ਮੇਰੇ) ਘਰ ਵਿਚ ਆ ਗਿਆ ਹੈ (ਉਸ ਨੇ ਮੇਰੀ) ਸਾਰੀ ਤ੍ਰਿਸ਼ਨਾ ਮਿਟਾ ਦਿਤੀ ਹੈ। (ਹੁਣ ਮੈਨੂੰ ਆਪਣਾ) ਲਾਲ ਠਾਕੁਰ ਮਿਲ ਪਿਆ ਹੈ (ਅਤੇ ਸਮੂਹ) ਸਾਥੀਆਂ (ਗਿਆਨ ਇੰਦਰਿਆਂ) ਨੇ ਖੁਸ਼ੀ ਦਾ ਗੀਤ ਗਾਇਨ ਕੀਤਾ ਹੈ। (ਮੇਰੇ) ਸਾਰੇ ਮਿਤਰਾਂ, ਰਿਸ਼ਤੇਦਾਰਾਂ ਨੂੰ ਚਾਉ ਚੜ੍ਹ ਗਿਆ ਹੈ (ਕਿਉਂਕਿ ਕਾਮ, ਕ੍ਰੋਧ ਆਦਿਕ) ਦੂਤਾਂ ਦਾ ਨਾਮ-ਨਿਸ਼ਾਨ ਹੀ ਮਿਟ ਗਿਆ ਹੈ। (ਹੁਣ ਮੇਰੇ) ਘਰ (ਹਿਰਦੇ) ਵਿਚ ਅਨਹਦ (ਸ਼ਬਦ ਦੇ) ਵਾਜੇ ਵਜ ਰਹੇ ਹਨ (ਅਤੇ ਮੈਂ) ਪਤੀ ਦੇ ਨਾਲ ਸੇਜ ਵਿਛਾ ਲਈ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਫਿਰ ਜੀਵ-ਇਸਤਰੀ ਇਉਂ) ਆਖਦੀ ਹੈ (ਕਿ ਮੈਂ ਹੁਣ) ਸਹਜ (ਅਡੋਲ ਅਵਸਥਾ) ਵਿਚ ਰਹਿੰਦੀ ਹਾਂ (ਕਿਉਂਕਿ ਮੈਨੂੰ) ਹਰੀ ਕੰਤ (ਜੋ ਸਰਬ) ਸੁਖਾਂ ਦਾ ਦਾਤਾ ਹੈ, ਮਿਲ ਪਿਆ ਹੈ ।੪।੧।

## ਸਾਰੰਸ਼ ਅਤੇ ਸਿਧਾਂਤ

ਇਸ ਛੰਤ ਵਿਚ ਇਕ ਵੈਰਾਗਣ ਇਸਤਰੀ ਦਾ ਰੂਪਕ ਲੈ ਕੇ ਪਤੀ ਨੂੰ ਮਿਲਣ ਦੀ ਤੀਬਰਤਾ

ਦਰਸਾਈ ਹੈ। ਪਹਿਲੇ ਅੰਕ ਵਿਚ ਵੈਰਾਗ ਦੀ ਦਸ਼ਾ ਦਸੀ ਹੈ, ਕਿ ਕਿਵੇਂ ਜੀਵ-ਇਸਤਰੀ ਉਦਾਸ ਹੋ ਰਹੀ ਹੈ, ਨਿਮਾਣੀ ਹੋ ਕੇ ਸੇਵਾ ਕਰ ਰਹੀ ਹੈ ਪਰ ਸਾਸ ਸਾਸ ਦਰਸ਼ਨ ਦੀ ਆਸਾ ਵਿਚ ਨਿਮਗਨ ਹੈ। ਦੂਜੇ ਅੰਕ ਵਿਚ ਬੇਨਤੀ ਕੀਤੀ ਹੈ :-

**ਘਰਿ ਆਵਹੁ ਨਾਹ ਪਿਆਰੇ ॥**

ਤੀਜੇ ਅੰਕ ਵਿਚ ਦਰਸ਼ਨ ਦੇ ਉਮਾਹ ਵਿਚ ਮੇਲ ਕਰਾਉਣ ਵਾਲੇ ਨੂੰ ਤਨ ਮਨ ਧਨ ਸਭ ਕੁਝ ਅਰਪਣ ਦੀ ਅਕਾਂਖਿਆ ਸਨਮੁਖ ਰਖੀ ਹੈ। ਚੌਥੇ ਅੰਕ ਵਿੱਚ ਪਤੀ ਮਿਲਣ ਦਾ ਅਨੰਦ ਤੇ ਵਧਾਈ ਦਾ ਸੁੰਦਰ ਵਰਣਨ ਹੈ।

**ਗਉੜੀ ਮਹਲਾ ੫ ॥ ਮੋਹਨ ! ਤੇਰੇ ਊਚੇ ਮੰਦਰ ਮਹਲ ਅਪਾਰਾ ॥ ਮੋਹਨ ! ਤੇਰੇ ਸੋਹਨਿ ਦੁਆਰ ਜੀਉ, ਸੰਤ ਧਰਮਸਾਲਾ ॥ ਧਰਮਸਾਲ ਅਪਾਰ ਦੈਆਰ ਠਾਕੁਰ, ਸਦਾ ਕੀਰਤਨੁ ਗਾਵਹੇ ॥ ਜਹ ਸਾਧ ਸੰਤ ਇਕਤ੍ਰ ਹੋਵਹਿ, ਤਹਾ ਤੁਝਹਿ ਧਿਆਵਹੇ ॥ ਕਰਿ ਦਇਆ ਮਇਆ ਦਇਆਲ ਸੁਆਮੀ ! ਹੋਹੁ ਦੀਨ ਕ੍ਰਿਪਾਰਾ ॥ ਬਿਨਵੰਤਿ ਨਾਨਕ ਦਰਸ ਪਿਆਸੇ, ਮਿਲਿ ਦਰਸਨ ਸੁਖੁ ਸਾਰਾ ॥੧॥ ਮੋਹਨ! ਤੇਰੇ ਬਚਨ ਅਨੂਪ, ਚਾਲ ਨਿਰਾਲੀ ॥ ਮੋਹਨ! ਤੂੰ ਮਾਨਹਿ ਏਕੁ ਜੀ, ਅਵਰ ਸਭ ਰਾਲੀ ॥ ਮਾਨਹਿ ਤ ਏਕੁ ਅਲੇਖੁ ਠਾਕੁਰੁ, ਜਿਨਹਿ ਸਭ ਕਲ ਧਾਰੀਆ॥ ਤੁਧੁ ਬਚਨਿ ਗੁਰ ਕੈ ਵਸਿ ਕੀਆ, ਆਦਿ ਪੁਰਖੁ ਬਨਵਾਰੀਆ॥ ਤੂੰ ਆਪਿ ਚਲਿਆ, ਆਪਿ ਰਹਿਆ, ਆਪਿ ਸਭ ਕਲ ਧਾਰੀਆ ॥ ਬਿਨਵੰਤਿ ਨਾਨਕ, ਪੈਜ ਰਾਖਹੁ, ਸਭ ਸੇਵਕ ਸਰਨਿ ਤੁਮਾਰੀਆ ॥ ੨ ॥**

## ਉਚਾਰਨ ਸੇਧ

**ਬਿੰਦੀ ਸਹਿਤ :** ਗਾਵਹੇਂ, ਹੋਵਹਿਂ, ਧਿਆਵਹੇਂ, ਮਾਨਹਿਂ ।

**ਪਦ ਅਰਥ :** ਮੋਹਨ=ਹੇ ਮੋਹ ਲੈਣ ਵਾਲੇ ਵਾਹਿਗੁਰੂ !। ਅਪਾਰਾ=ਬੇਅੰਤ। ਸੋਹਨਿ=ਸੋਂਹਦੇ, ਸੋਭਦੇ ਹਨ। ਦੈਆਰ ਠਾਕੁਰ=ਹੇ ਦਿਆਲੂ ਮਾਲਕ !। ਗਾਵਹੇ=ਗਾਉਂਦੇ ਹਨ। ਮਇਆ=ਮਿਹਰ। ਸੁਖੁ ਸਾਰਾ=ਸ੍ਰੇਸ਼ਟ ਸੁਖ। ਅਨੂਪ=ਉਪਮਾਂ ਤੋਂ ਰਹਿਤ, ਅਤਿ ਸੁੰਦਰ। ਚਾਲ=ਰਹੁਰੀਤੀ। ਨਿਰਾਲੀ=ਅਜੀਬ, ਵਿਲੱਖਣ। ਤੂੰ=ਤੈਨੂੰ। ਬਚਨਿ ਗੁਰ ਕੈ=ਗੁਰੂ ਦੇ ਪਵਿਤਰ ਵਾਕ ਦੁਆਰਾ।

**ਅਰਥ :** ਹੇ (ਸਭ ਨੂੰ) ਮੋਹ ਲੈਣ ਵਾਲੇ (ਵਾਹਿਗੁਰੂ !) ਤੇਰੇ ਬੇਅੰਤ ਉਚੇ ਮੰਦਰ ਤੇ ਮਹਿਲ ਹਨ। ਹੇ ਮੋਹਨ (ਵਾਹਿਗੁਰੂ ਜੀ !) ਤੇਰੇ ਦੁਆਰੇ, ਧਰਮਸ਼ਾਲ (ਅਤੇ) ਸੰਤ (ਜੋ ਤੇਰਾ ਜਸ ਕਰਨ ਵਾਲੇ ਹਨ) ਉਥੇ ਬੈਠੇ ਹੋਏ ਸੋਭਦੇ ਹਨ। ਹੇ ਦਇਆਲੂ ਸੁਆਮੀ ! (ਤੇਰੀਆਂ) ਬੇਅੰਤ ਧਰਮਸ਼ਾਲਾਂ ਹਨ (ਜਿਥੇ

ਸੰਤ ਜਨ) ਸਦਾ (ਤੇਰਾ) ਕੀਰਤਨ ਗਾਉਂਦੇ ਹਨ। ਜਿਥੇ ਸਾਧੂ ਸੰਤ (ਜਨ) ਇਕੱਠੇ ਹੁੰਦੇ ਹਨ, ਉਥੇ ਤੈਨੂੰ ਹੀ ਧਿਆਉਂਦੇ ਹਨ। ਹੇ ਦਇਆਲੂ ਸੁਆਮੀ ! (ਤੁਸੀਂ) ਦਇਆ ਮਿਹਰ ਕਰੋ (ਅਤੇ) ਦੀਨਾਂ (ਗਰੀਬਾਂ) ਤੇ ਕਿਰਪਾਲੂ ਹੋਵੋ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਹੇ ਵਾਹਿਗੁਰੂ ! ਅਸੀਂ ਤੇਰੇ ਦਰਸ਼ਨ ਦੇ ਪਿਆਸੇ (ਤਿਹਾਏ) ਹਾਂ (ਅਤੇ ਤੈਨੂੰ) ਮਿਲ ਕੇ ਹੀ (ਤੇਰੇ) ਦਰਸ਼ਨ ਦਾ ਸ੍ਰੇਸ਼ਟ ਸੁਖ (ਪ੍ਰਾਪਤ ਹੋ ਸਕਦਾ ਹੈ)।੧।

(ਹੇ ਵਾਹਿਗੁਰੂ !) ਤੇਰੇ ਬਚਨ ਉਪਮਾ ਤੋਂ ਪਰੇ (ਭਾਵ ਅਤੀ ਸੁੰਦਰ ਅਤੇ ਤੇਰੇ ਬੋਲਣ ਦੀ) ਰਹੁਰੀਤੀ ਵੀ ਅਸਚਰਜ ਹੈ। (ਹੇ ਵਾਹਿਗੁਰੂ !) ਸਾਰੇ ਜੀਵ ਇਕ ਤੈਨੂੰ ਹੀ ਮੰਨਦੇ ਹਨ (ਭਾਵ ਸਤਿਕਾਰ ਕਰਦੇ ਹਨ ਕਿਉਂਕਿ) ਹੋਰ ਸਾਰੇ (ਤੇਰੇ ਚਰਨ ਦੀ) ਧੂੜੀ ਹਨ। (ਤੈਨੂੰ ਸਾਰੇ) ਮੰਨਦੇ ਹਨ (ਕਿਉਂਕਿ ਕੇਵਲ) ਇਕ (ਤੂੰ ਹੀ) ਲੇਖ ਤੋਂ ਰਹਿਤ ਮਾਲਕ ਹੈਂ, ਜਿਸ ਨੇ (ਜਗਤ ਵਿੱਚ) ਸਾਰੀ ਸ਼ਕਤੀ ਵਰਤਾਈ ਹੋਈ ਹੈ। ਹੇ ਬਨਵਾਲੀ ! (ਵਾਹਿਗੁਰੂ ਤੂੰ) ਆਦਿ ਪੁਰਖ ਹੈਂ, (ਜਿਸ) ਕਿਸੇ ਨੇ ਤੈਨੂੰ ਵਸ ਕੀਤਾ ਹੈ ਉਸ) ਗੁਰੂ ਦੇ ਬਚਨ ਦੁਆਰਾ ਹੀ (ਤੈਨੂੰ) ਵਸ ਵਿਚ ਕੀਤਾ ਹੈ। ਤੂੰ ਆਪ ਹੀ (ਸੰਸਾਰ ਤੋਂ) ਚਲਿਆ ਜਾ ਰਿਹਾ ਹੈਂ, ਆਪ ਹੀ (ਸੰਸਾਰ ਵਿਚ ਟਿਕ) ਰਿਹਾ ਹੈਂ (ਅਤੇ) ਆਪ ਹੀ ਸਾਰੀ ਸ਼ਕਤੀ ਧਾਰਨ ਕਰ ਰਖੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਹੇ ਵਾਹਿਗੁਰੂ ! ਤੁਸੀਂ (ਸਭ ਦੀ) ਪੈਜ ਰਖੋ, ਸਾਰੇ ਸੇਵਕ ਤੁਹਾਡੀ ਸ਼ਰਨ ਵਿਚ ਹਨ।੨।

**ਮੋਹਨ ! ਤੁਧੁ ਸਤਸੰਗਤਿ ਧਿਆਵੈ, ਦਰਸ ਧਿਆਨਾ ॥ ਮੋਹਨ ! ਜਮੁ ਨੇੜਿ ਨ ਆਵੈ, ਤੁਧੁ ਜਪਹਿ ਨਿਦਾਨਾ ॥ ਜਮਕਾਲੁ ਤਿਨੁ ਕਉ ਲਗੈ ਨਾਹੀ, ਜੋ ਇਕ ਮਨਿ ਧਿਆਵਹੇ ॥ ਮਨਿ ਬਚਨਿ ਕਰਮਿ ਜਿ ਤੁਧੁ ਅਰਾਧਹਿ, ਸੇ ਸਭੇ ਫਲ ਪਾਵਹੇ ॥ ਮਲ ਮੂਤ ਮੂੜ ਜਿ ਮੁਗਧ ਹੋਤੇ, ਸਿ ਦੇਖਿ ਦਰਸੁ ਸੁਗਿਆਨਾ ॥ ਬਿਨਵੰਤਿ ਨਾਨਕ, ਰਾਜੁ ਨਿਹਚਲੁ, ਪੂਰਨ ਪੁਰਖ ਭਗਵਾਨਾ ॥ ੩ ॥ ਮੋਹਨ ! ਤੂੰ ਸੁਫਲੁ ਫਲਿਆ, ਸਣੁ ਪਰਵਾਰੇ ॥ ਮੋਹਨ ! ਪੁਤ੍ਰ ਮੀਤ ਭਾਈ ਕੁਟੰਬ, ਸਭਿ ਤਾਰੇ ॥ ਤਾਰਿਆ ਜਹਾਨੁ, ਲਹਿਆ ਅਭਿਮਾਨੁ, ਜਿਨੀ ਦਰਸਨੁ ਪਾਇਆ ॥ ਜਿਨੀ ਤੁਧ ਨੋ ਧੰਨੁ ਕਹਿਆ, ਤਿਨ ਜਮੁ ਨੇੜਿ ਨ ਆਇਆ ॥ ਬੇਅੰਤ ਗੁਣ ਤੇਰੇ ਕਥੇ ਨ ਜਾਹੀ, ਸਤਿਗੁਰ ਪੁਰਖ ਮੁਰਾਰੇ ॥ ਬਿਨਵੰਤਿ ਨਾਨਕ, ਟੇਕ ਰਾਖੀ, ਜਿਤੁ ਲਗਿਆ ਤਰਿਆ ਸੰਸਾਰੇ ॥੪॥੨॥**

## ਉਚਾਰਨ ਸੇਧ

**ਬਿੰਦੀ ਸਹਿਤ :** ਜਪਹਿੰ, ਅਰਾਧਹਿੰ, ਪਾਵਹੇਂ, ਜਾਹੀਂ, ਜਿਨੀਂ।

**ਪਦ ਅਰਥ :** ਦਰਸ ਧਿਆਨਾ=ਦਰਸ਼ਨ ਦਾ ਧਿਆਨ ਧਰਦੀ ਹੈ। ਤੁਧੁ ਜਪਹਿ=ਤੈਨੂੰ ਜਪਦੇ

ਹਨ। ਨਿਦਾਨਾ=ਅੰਤ ਸਮੇਂ। ਇਕ ਮਨਿ=ਇਕ ਮਨ ਹੋ ਕੇ। ਧਿਆਵਹੇ=ਧਿਆਉਂਦੇ ਹਨ। ਮਨਿ ਬਚਨਿ ਕਰਮਿ=ਮਨ ਕਰਕੇ, ਬਚਨ ਕਰਕੇ, ਕਰਮ ਕਰਕੇ। ਮਲ ਮੂਤ=ਗੰਦੇ ਮੰਦੇ। ਮੁਗਧ=ਮੂਰਖ। ਸਿ=ਓਹ। ਸੁਗਿਆਨਾ=ਚੰਗੇ ਗਿਆਨਵਾਨ। ਸੁਫਲ=ਸ੍ਰੇਸ਼ਟ ਫਲ ਦੇ ਨਾਲ। ਫਲਿਆ=ਫਲ ਰਿਹਾ, ਪ੍ਰਫੁਲਤ ਹੋ ਰਿਹਾ ਹੈਂ। ਸਣੁ ਪਰਵਾਰੇ=ਪਰਵਾਰ ਦੇ ਸਹਿਤ। ਜਹਾਨ=ਜਗਤ, ਦੁਨੀਆ। ਲਹਿਆ=ਉਤਰ ਗਿਆ, ਦੂਰ ਹੋ ਗਿਆ ਹੈ। ਜਿਤੁ ਲਗਿ=ਜਿਸ ਨੂੰ ਲਗ ਕੇ।

**ਅਰਥ** : ਹੇ ਮੋਹਨ ! (ਸਾਰੀ) ਸਤ ਸੰਗਤ ਤੈਨੂੰ ਧਿਆਉਂਦੀ ਹੈ (ਅਤੇ ਤੇਰੇ) ਦਰਸ਼ਨ ਦਾ ਧਿਆਨ (ਧਰਦੀ ਹੈ)। ਹੇ ਮੋਹਨ ! (ਜਿਹੜੇ ਜੀਵ) ਤੈਨੂੰ ਜਪਦੇ ਹਨ, ਅੰਤ ਸਮੇਂ ਜਮ (ਉਨ੍ਹਾਂ ਦੇ) ਨੇੜੇ ਨਹੀਂ ਆਉਂਦਾ। ਜੋ (ਪੁਰਸ਼) ਇਕ ਮਨ ਹੋ ਕੇ (ਤੈਨੂੰ) ਧਿਆਉਂਦੇ ਹਨ, ਜਮਕਾਲ ਉਨ੍ਹਾਂ ਨੂੰ ਨਹੀਂ ਲਗਦਾ (ਭਾਵ ਨੇੜੇ-ਤੇੜੇ ਨਹੀਂ ਆਉਂਦਾ)। ਜਿਹੜੇ (ਜੀਵ) ਮਨ ਕਰਕੇ, ਬਚਨ ਕਰਕੇ, ਕਰਮ ਕਰਕੇ, ਤੈਨੂੰ ਸਿਮਰਦੇ ਹਨ, ਉਹ ਸਾਰੇ (ਹਰ ਪ੍ਰਕਾਰ ਦੇ) ਮਨ ਚਿੰਦੇ ਫਲ ਪਾ ਲੈਂਦੇ ਹਨ। ਜਿਹੜੇ (ਮਨੁੱਖ) ਗੰਦੇ ਮੰਦੇ (ਤੇ) ਮੂਰਖ ਹੁੰਦੇ ਸਨ, ਉਹ (ਵੀ ਤੇਰਾ) ਦਰਸ਼ਨ ਵੇਖ ਕੇ ਚੰਗੇ ਗਿਆਨ-ਵਾਨ ਹੋ ਜਾਂਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਹੇ ਪੂਰਨ ਪੁਰਖ ! (ਤੇਰਾ ਰਾਜ) ਅਟੱਲ ਹੈ ।੩।

ਹੇ ਮੋਹਨ ! ਤੂੰ ਸਹਿਤ ਪਰਵਾਰ (ਸ੍ਰੇਸ਼ਟ ਫਲਾਂ) ਨਾਲ ਫਲਿਆ ਹੈਂ। ਹੇ ਮੋਹਨ ! (ਵਾਹਿਗੁਰੂ) ਤੂੰ (ਆਪਣੇ ਸੇਵਕਾਂ ਦੇ) ਪੁਤਰ, ਮਿਤਰ, ਭਰਾ, ਕੁਟੰਬ ਸਾਰੇ ਹੀ ਤਾਰ ਦਿਤੇ ਹਨ। (ਹੇ ਮੋਹਨ !) ਜਿਨ੍ਹਾਂ ਜਿਨ੍ਹਾਂ (ਤੇਰਾ) ਦਰਸ਼ਨ ਪਾਇਆ (ਤੂੰ) ਉਨ੍ਹਾਂ ਉਨ੍ਹਾਂ ਦਾ ਅਹੰਕਾਰ ਦੂਰ ਕਰ ਦਿਤਾ ਤੇ (ਉਨ੍ਹਾਂ ਨੂੰ) ਸੰਸਾਰ ਸਾਗਰ ਤੋਂ ਤਾਰ ਦਿਤਾ। ਜਿਨ੍ਹਾਂ ਨੇ ਤੈਨੂੰ ਧੰਨ (ਕਰਕੇ) ਆਖਿਆ, ਉਨ੍ਹਾਂ ਦੇ ਨੇੜੇ ਜਮ ਨਹੀਂ ਆਇਆ। ਹੇ ਸਤਿਗੁਰੂ (ਅਤੇ) ਮੁਰਾਰੀ ਪੁਰਖ ! ਤੇਰੇ ਬੇਅੰਤ ਗੁਣ ਹਨ (ਜੋ) ਕਥਨ ਨਹੀਂ ਕੀਤੇ ਜਾ ਸਕਦੇ। ਨਾਨਕ (ਗੁਰੂ ਜੀ) ਬੇਨਤੀ ਕਰਦੇ ਹਨ (ਕਿ ਹੇ ਮੋਹਨ ! ਅਸਾਂ ਆਪਣੇ ਮਨ ਵਿਚ ਤੇਰੀ) ਟੇਕ ਰਖੀ ਜਿਸ ਨਾਲ ਲਗ ਕੇ ਸੰਸਾਰ (ਭਉਜਲ ਤੋਂ) ਤਰਿਆ ਜਾਂਦਾ ਹੈ ।੪।੨।

## ਅਰਥ ਭੇਦ ਅਤੇ ਨਿਰਣੈ

**(ੳ) ਮੋਹਨ ਤੇਰੇ ਊਚੇ ਮੰਦਰ ਮਹਲ ਅਪਾਰਾ ॥**

**ਮੋਹਨ ਤੇਰੇ ਸੋਹਨਿ ਦੁਆਰ ਜੀਉ ਸੰਤ ਧਰਮਸਾਲਾ ॥**

ਇਨ੍ਹਾਂ ਪੰਗਤੀਆਂ ਦੇ ਵਖ ਵਖ ਅਰਥ ਇਉਂ ਕੀਤੇ ਹੋਏ ਮਿਲਦੇ ਹਨ :-

੧. ਹੇ ਮੋਹਨ ਜੀ ਤੇਰੇ (ਮੰਦਰ) ਚੁਬਾਰੇ ਉਚੇ ਹੈਂ ਅਰੁ ਮਹਲ ਬਹੁਤ ਹੈਂ। ਹੇ ਮੋਹਨ ਜੀ ਤੇਰੇ ਦੁਆਰੇ ਧਰਮਸਾਲਾ ਮੈਂ ਸੰਤ ਜਨ ਸੋਭਤੇ ਹੈਂ। [ਫ.ਸ.

੨. ਹੇ ਮੋਹਨ ! ਤੇਰੇ ਮੰਦਰ ਉਚੇ ਹਨ ਅਤੇ ਅਪਾਰ (ਮਹਲ) ਸਰੂਪ (ਵਿਚ ਤੇਰਾ ਵਾਸਾ ਹੈ) ਹੇ ਮੋਹਨ ! ਤੇਰੇ ਦੁਆਰੇ ਉਤੇ ਧਰਮ ਦਾ ਸਥਾਨ (ਰੂਪ) ਸੰਤ ਸੋਭਾ ਪਾ ਰਹੇ ਹਨ, (ਅਰਥਾਤ ਸਤਿਗੁਰੂ ਜੀ ਨਾਲ ਜੋ ਸੰਗਤ ਭੀ ਬੈਠੀ ਹੋਈ ਸੀ ਉਸ ਵਲ ਇਸ਼ਾਰਾ ਕੀਤਾ ਹੈ ਕਿ ਧਰਮ-

ਸਰੂਪ ਸੰਤ ਤੇਰੇ (ਬੂਹੇ ਤੇ ਬੈਠੇ ਹਨ)। [ਪਿੰ. ਨਰੈਣ ਸਿੰਘ

੩. ਹੇ ਬਾਬਾ ਮੋਹਨ ਜੀ ! ਆਪ ਜੀ ਦੇ ਮੰਦਰ-ਚੁਬਾਰਾ ਸਾਹਿਬ ਜੀ ਸਭ ਤੋਂ ਉਚੇ ਅਤੇ ਹੋਰ ਸਨਬੰਧੀਆਂ ਦੇ ਮਹਲ-ਘਰ ਵੀ ਅਪਾਰਾ-ਬੇਅੰਤ ਹਨ। ਹੇ ਬਾਬਾ ਮੋਹਨ ਜੀ ! ਆਪ ਜੀ ਦੇ ਦੁਆਰੇ ਪਰ ਉਦਾਸੀ ਸੰਤਾਂ ਦੀ ਧਰਮਸ਼ਾਲਾ ਸੋਭ ਰਹੀ ਹੈ। [ਸੰ. ਸ.

੪. ਹੇ ਜੀਵਾਂ ਨੂੰ ਮੋਹ ਲੈਣ ਵਾਲੇ (ਸੋਹਣੇ ਵਾਹਿਗੁਰੂ !) ਤੇਰੇ ਮੰਦਰ ਉਚੇ ਹਨ (ਤੇ ਤੇਰੇ) ਮਹਲ ਬੇਅੰਤ ਹਨ। ਹੇ ਮੋਹ ਲੈਣ ਵਾਲੇ ਜੀਓ ! ਤੇਰੇ (ਮਹਲਾਂ ਦੇ) ਦਰਵਾਜੇ ਤੇ ਸੰਤਾਂ (ਲਈ ਬਣੀਆਂ) ਧਰਮਸਾਲਾਂ ਸੁੰਦਰ ਹਨ। [ਸੰ. ਪੋ. ਅਤੇ ਦਰਪਣ

੫. ਸ਼ਬਦਾਰਥ ਦੇ ਵਿਦਵਾਨਾਂ ਨੇ ਸੰਖੇਪ ਤੌਰ ਤੇ ਇਸ ਬਾਰੇ ਹੇਠ ਲਿਖਿਆ ਫੁਟ ਨੋਟ ਦਿਤਾ ਹੈ:-

''ਬਾਬਾ ਮੋਹਨ ਜੀ ਸ੍ਰੀ ਗੁਰੂ ਅਮਰਦਾਸ ਜੀ ਦੇ ਵਡੇ ਸਾਹਿਬਜ਼ਾਦੇ ਸਨ। ਆਪ ਸ੍ਰੀ ਗੋਇੰਦਵਾਲ ਇਕ ਮਕਾਨ ਵਿਚ ਨਿਵੇਕਲੇ ਰਹਿੰਦੇ ਤੇ ਸਦਾ ਰੱਬ ਦੇ ਧਿਆਨ ਵਿਚ ਜੁੜੇ ਰਹਿੰਦੇ ਸਨ। ਇਸ ਮਕਾਨ ਦੇ ਚੁਬਾਰੇ ਹੇਠ ਗਲੀ ਵਿਚ ਬੈਠ ਕੇ, ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਹ ਸ਼ਬਦ ਸਰੰਦੇ ਨਾਲ ਗਾਵਿਆ ਤੇ ਬਾਬਾ ਜੀ ਨੂੰ ਪ੍ਰਸੰਨ ਕਰਕੇ ਉਨ੍ਹਾਂ ਪਾਸੋਂ ਗੁਰਬਾਣੀ ਦੀਆਂ ਪੋਥੀਆਂ ਲਿਆਂਦੀਆਂ। ਇਨ੍ਹਾਂ ਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਤਿਆਰ ਕੀਤੀ।''

ਸੰਪਰਦਾਈ ਪੋਥੀ ਦੇ ਕਰਤਾ ਨੇ ਇਸ ਬਾਰੇ ਇਹ ਵਿਚਾਰ ਦਿਤੇ ਹਨ :-

''ਸਾਡਾ ਇਹ ਭਾਵ ਨਹੀਂ ਕਿ ਇਸ ਸ਼ਬਦ ਦਾ ਕੀਰਤਨ ਗੁਰੂ ਜੀ ਨੇ ਇਸ ਮੌਕੇ ਤੇ ਨਹੀਂ ਕੀਤਾ। ਸਾਡੀ ਬਿਨੈ ਇਹ ਹੈ ਕਿ ਇਹ ਛੰਤ ਉਚਾਰ ਕੇ ਵਾਹਿਗੁਰੂ ਜੀ ਪ੍ਰਤੀ ਹੋਇਆ ਹੈ। ਉਸ ਵੇਲੇ ਦੇ ਕੀਰਤਨ ਵਿਚ ਇਹ ਗਾਵਿਆ ਗਿਆ ਯਾ ਇਕਲਾ ਇਹੋ ਹੀ ਗਾਵਿਆ ਗਿਆ ਕੋਈ ਅਚਰਜ ਨਹੀਂ।''

ਦਰਪਣ ਦੇ ਕਰਤਾ ਦੇ ਇਸ ਬਾਰੇ ਹੇਠ ਲਿਖੇ ਵਿਚਾਰ ਹਨ :-

''ਕਿਸੇ ਘੜੀ ਹੋਈ ਸਾਖੀ ਉਤੇ ਇਤਬਾਰ ਕਰਕੇ ਇਸ ਲਫਜ਼ 'ਮੋਹਨ' ਨੂੰ ਬਾਬਾ ਮੋਹਨ ਵਾਸਤੇ ਵਰਤਣਾ ਭਾਰੀ ਭੁਲ ਹੈ। ਬਾਬਾ ਮੋਹਨ ਜੀ ਦੇ ਛੋਟੇ ਜਿਹੇ ਚੁਬਾਰੇ ਨੂੰ ਸਤਿਗੁਰੂ ਮਹਲ ਅਪਾਰਾ ਨਹੀਂ ਆਖ ਸਕਦੇ ਸਨ।''

**ਨਿਰਣੈ** : ਜੇ ਗੁਰਬਾਣੀ ਦੀ ਸ਼ਬਦਾਵਲੀ ਨੂੰ ਮੁਖ ਰਖੀਏ ਤਾਂ 'ਮੋਹਨ' ਸ਼ਬਦ ਸਭ ਨੂੰ ਮੋਹਨ ਵਾਲਾ ਭਾਵ 'ਵਾਹਿਗੁਰੂ' ਦੇ ਅਰਥਾਂ ਵਿਚ ਹੀ ਵਰਤਿਆ ਗਿਆ ਹੈ, ਕਿਸੇ ਵਿਅਕਤੀ ਲਈ ਨਹੀਂ, ਜਿਵੇਂ ਕਿ ਹੇਠ ਲਿਖੇ ਪ੍ਰਮਾਣਾਂ ਤੋਂ ਸਿਧ ਹੁੰਦਾ ਹੈ:-

੧. **ਮੈ ਪੇਖਿਓ ਰੀ ਊਚਾ ਮੋਹਨੁ, ਸਭ ਤੇ ਊਚਾ ॥** [ਪੰਨਾ ੫੩੪

੨. **ਮੋਹਨ ! ਸਭਿ ਜੀਅ ਤੇਰੇ, ਤੂ ਤਾਰਹਿ ॥**
**ਛੁਟਹਿ ਸੰਘਾਰ ਨਿਮਖ ਕਿਰਪਾ ਤੇ, ਕੋਟਿ ਬ੍ਰਹਮੰਡ ਉਧਾਰਹਿ॥**[ਪੰਨਾ ੧੨੧੧

੩. **ਮੋਹਨ ! ਨੀਦ ਨ ਆਵੈ ਹਾਵੈ, ਹਾਰ ਕਜਰ ਬਸਤ੍ਰ ਅਭਰਨ ਕੀਨੈ ॥**
**ਉਡੀਨੀ ਉਡੀਨੀ ਉਡੀਨੀ ॥ ਕਬ ਘਰਿ ਆਵੈ ਰੀ ॥** [ਪੰਨਾ ੬੩੦

ਇਸੇ ਤਰ੍ਹਾਂ 'ਊਚੇ ਮੰਦਰ ਮਹਲ ਅਪਾਰਾ' ਵਾਲੀ ਸ਼ਬਦ ਰੂਪਾਵਲੀ ਸਾਹਮਣੇ ਰਖੀਏ ਤਾਂ ਇਹ ਵਾਹਿਗੁਰੂ ਜੀ ਦੀ ਵਡਿਆਈ ਹੀ ਨਿਰੂਪਣ ਕਰਦੀ ਹੈ :-

੧. **ਊਚੀ ਹੂੰ ਊਚਾ ਥਾਨੁ, ਅਗਮ ਅਪਾਰੀਆ ॥** [ਪੰਨਾ ੫੨੦
੨. **ਗੁਣ ਬੇਅੰਤ ਪ੍ਰਭ ਗਹਿਰ ਗੰਭੀਰੇ ॥**
**ਊਚ ਮਹਲ ਸੁਆਮੀ ਪ੍ਰਭ ਮੇਰੇ ॥ ਤੂ ਅਪਰੰਪਰ ਠਾਕੁਰ ਮੇਰੇ ॥** [ਪੰਨਾ ੮੦੫

ਹੋਰ ਵੇਖੋ ਪਹਿਲੇ ਪਦੇ ਵਿਚ "ਕਰਿ ਦਇਆ ਮਇਆ ਦਇਆਲ ਸੁਆਮੀ..." ਵਾਲੀ ਪੰਗਤੀ ਦਾ ਸਗਵਾਂ ਰੂਪ ਗੁਰਬਾਨੀ ਵਿਚ ਵਾਹਿਗੁਰੂ ਜੀ ਲਈ ਵਰਤਿਆ ਹੋਇਆ ਮਿਲਦਾ ਹੈ :-

**ਕਰਿ ਦਇਆ ਮਇਆ ਗੋਪਾਲ ਗੋਬਿੰਦ, ਕੋਈ ਨਾਹੀ ਤੁਝ ਬਿਨਾ॥**[ਪੰ. ੫੪੩

ਦੂਜੇ ਪਦੇ ਵਿਚ "ਮੋਹਨ ! ਤੇਰੇ ਬਚਨ ਅਨੂਪ ਚਾਲ ਨਿਰਾਲੀ" ਦੇ ਦਰਸ਼ਨ ਵੀ ਵਾਹਿਗੁਰੂ ਜੀ ਨੂੰ ਹੀ ਰੂਪਮਾਨ ਕਰਦੇ ਹਨ ਕਿਸੇ ਵਿਅਕਤੀ ਨੂੰ ਨਹੀਂ। ਜਿਵੇਂ :-

੧. **ਤੇਰੇ ਬਚਨ ਅਨੂਪ ਅਪਾਰ, ਸੰਤਨ ਆਧਾਰ, ਬਾਣੀ ਬੀਚਾਰੀਐ ਜੀਉ॥** [ਪੰਨਾ ੮੦
੨. **ਤੇਰੀ ਚਾਲ ਸੁਹਾਵੀ, ਮਧੁਰਾੜੀ ਬਾਣੀ ॥** [ਪੰਨਾ ੫੬੭

ਇਸੇ ਤਰ੍ਹਾਂ, ਇਸ ਸ਼ਬਦ ਦੀ ਆਮ ਬਾਕੀ ਪੰਗਤੀਆਂ ਦੇ ਰੂਪਕ ਦਰਸ਼ਨ ਗੁਰਬਾਣੀ ਦੇ ਹੋਰ ਸ਼ਬਦਾਂ ਵਿਚ ਵਾਹਿਗੁਰੂ ਜੀ ਵਾਲੇ ਅਰਥਾਂ ਨਾਲ ਮੇਲ ਖਾਂਦੇ ਹਨ। ਉਪਰੋਕਤ ਪ੍ਰਮਾਣਾਂ ਤੋਂ ਇਹ ਸਿਧ ਹੁੰਦਾ ਹੈ ਕਿ ਊਚੇ ਮੰਦਰ, ਮਹਲ, ਮਹਲ ਅਪਾਰਾ, ਦੁਆਰ ਅਤੇ ਧਰਮਸ਼ਾਲਾ ਇਹ ਬਾਬਾ ਮੋਹਨ ਜੀ ਦੇ ਨਹੀਂ, ਸਰਬ ਵਿਆਪੀ ਵਾਹਿਗੁਰੂ ਨਾਲ ਜੋੜਨੇ ਹੀ ਫਬਦੇ ਹਨ।

## (ਅ) ਮੋਹਨ ਤੂ ਮਾਨਹਿ ਏਕੁ ਜੀ, ਅਵਰ ਸਭ ਰਾਲੀ ॥

ਵੱਖ ਵੱਖ ਅਰਥ :

੧. ਹੇ ਮੋਹਨ ਜੀ ! ਤੁਮ ਏਕ ਕੋ ਹੀ ਜੀ ਮੈਂ ਮਾਨਤੇ ਹੋ ਔਰ ਸਭ ਕੋ (ਰਾਲੀ) ਖ਼ਾਕ ਵਤ ਬਿਅਰਥ ਜਾਨਿਆ ਹੈ। [ਫ. ਸ., ਸੰ. ਸ.

੨. ਹੇ ਮੋਹ ਲੈਣ ਵਾਲੇ ! ਤੂੰ ਇਕ ਹੈਂ (ਜਿਸ ਨੂੰ) ਜੀਵ ਮੰਨਦੇ ਹਨ, ਹੋਰ ਸਾਰੇ (ਤੇਰੇ ਟਾਕਰੇ ਤੇ) ਰਵਾਲ ਹਨ। [ਸੰ. ਪੋ.

੩. ਹੇ ਮੋਹਨ ਜੀ ! (ਸਾਰੇ ਜੀਵ) ਸਿਰਫ ਤੈਨੂੰ ਹੀ (ਸਦਾ ਕਾਇਮ ਰਹਿਣ ਵਾਲਾ) ਮੰਨਦੇ ਹਨ, ਹੋਰ ਸਾਰੀ ਸ੍ਰਿਸ਼ਟੀ ਨਾਸ਼ਵੰਤ ਹੈ। [ਦਰਪਣ

**ਨਿਰਣੈ** : ਗੁਰਬਾਣੀ ਵਿਚ 'ਤੂੰ' ਪਦ 'ਤੈਨੂੰ' ਦੇ ਅਰਥ ਦੇਂਦਾ ਹੈ। ਜਿਵੇਂ:-

੧. **ਜਿਨਿ ਤੂੰ ਸਾਜਿ ਸਵਾਰਿਆ....** [ਪੰਨਾ ੫੧

੨. ਜਿਨੀ ਤੂ ਸੇਵਿਆ ਭਾਉ ਕਰਿ.... [ਪੰਨਾ ੬੬੮

੩. ਜਿਨਿ ਤੂੰ ਸਾਜਿ ਸਵਾਰਿ ਸੀਗਾਰਿਆ ॥ [ਪੰਨਾ ੨੬੮

ਸੋ, 'ਤੂੰ' ਤੋਂ ਭਾਵ ਬਾਬਾ ਮੋਹਨ ਜੀ ਦਾ ਨਹੀਂ, ਵਾਹਿਗੁਰੂ ਜੀ, ਪਰਮੇਸ਼ਰ ਦਾ ਸੂਚਕ ਹੈ। ਹੇ ਵਾਹਿਗੁਰੂ ! ਸਾਰੇ ਜੀਵ ਇਕ ਤੈਨੂੰ ਹੀ ਮੰਨਦੇ ਹਨ ਹੋਰ ਸਾਰੇ (ਤੇਰੇ ਚਰਨਾਂ ਦੀ) ਧੂੜ ਹਨ, (ਭਾਵ ਤੁੱਛ ਹਨ)।

**(ੲ) ਮੋਹਨ ਤੂੰ ਸੁਫਲੁ ਫਲਿਆ ਸਣੁ ਪਰਵਾਰੇ ॥**

**ਮੋਹਨ ਪੁਤ੍ਰ ਮੀਤ ਕੁਟੰਬ ਸਭਿ ਤਾਰੇ ॥**

ਵੱਖ ਵੱਖ ਅਰਥ :

੧. ਹੇ ਮੋਹਨ ਜੀ ! ਤੂੰ ਸਹਿਤ ਪਰਵਾਰ ਸ੍ਰੇਸ਼ਟ ਫਲੋਂ ਸੇ ਫਲਿਆ ਹੈਂ। ਹੇ ਮੋਹਨ ਜੀ ਤੁਮਨੇ ਅਪਨੇ ਮਿਤ੍ਰ ਭਾਈ ਆਦਿ ਕੁਟੰਬ ਕੇ ਲੋਕ ਸਭ ਤਾਰੇ ਹੈਂ । [ਫ.ਸ., ਸੰ.ਸ.

੨. ਹੇ ਮੋਹ ਲੈਣ ਵਾਲੇ (ਸੁਹਣੇ ਵਾਹਿਗੁਰੂ !) ਤੂੰ ਸੁਹਣੇ ਫੂਲਾਂ ਨਾਲ ਪ੍ਰਫੁਲਤ ਹੋ ਰਿਹਾ ਹੈਂ ਸਣੇ ਪਰਵਾਰ ਦੇ। (ਅਗਲੀਆਂ ਦੋਹਾਂ ਤੁਕਾਂ ਦਾ ਅਰਥ ਕੱਠਾ ਲਗੇਗਾ)। ਹੇ ਮੋਹਨ ! ਜਿਨ੍ਹਾਂ ਨੇ (ਤੇਰਾ) ਦਰਸ਼ਨ ਪਾਇਆ ਹੈ (ਉਹ ਇਸ) ਜਹਾਨ ਤੋਂ (ਤੂੰ) ਤਰਾ ਲਿਆ ਹੈ, ਉਨ੍ਹਾਂ ਦੇ ਪੁਤਰ ਭਰਾ ਪਰਿਵਾਰ (ਤੂੰ) ਸਭ ਤਾਰੇ ਹਨ। [ਸੰ.ਪੋ.

੩. ਹੇ ਮੋਹਨ ਪ੍ਰਭੂ ! ਤੂੰ ਬੜਾ ਸੋਹਣਾ ਫਲਿਆ ਹੋਇਆ ਹੈਂ, ਤੂੰ ਬੜੇ ਵਡੇ ਪਰਵਾਰ ਵਾਲਾ ਹੈਂ। ਹੇ ਮੋਹਨ ਪ੍ਰਭੂ ! ਪੁਤਰਾਂ, ਭਰਾਵਾਂ ਮਿੱਤਰਾਂ ਵਾਲੇ ਵੱਡੇ ਵੱਡੇ ਟੱਬਰ ਤੂੰ ਸਾਰੇ ਦੇ ਸਾਰੇ (ਸੰਸਾਰ-ਸਮੁੰਦਰ ਤੋਂ) ਪਾਰ ਲੰਘਾ ਦਿੰਦਾ ਹੈਂ। [ਦਰਪਣ

੪. ਬਾਬੇ ਮੋਹਨ ਪਾਸੋਂ ਗੁਰੂ ਅਰਜਨ ਦੁਆਰਾ ਪਹਿਲੇ ਗੁਰੂਆਂ ਦੀਆਂ ਪੋਥੀਆਂ ਮੰਗਵਾਣ ਦੀ ਇਕ ਪ੍ਰਸਿਧ ਰਵਾਇਤ ਹੈ ਅਤੇ ਇਸ ਸਬੰਧੀ ਗੁਰੂ ਗ੍ਰੰਥ ਸਾਹਿਬ ਵਿਚ ''ਮੋਹਨ ਤੇਰੇ ਊਚੇ ਮੰਦਰ ਮਹਲ ਅਪਾਰਾ'' ਆਦਿ ਗੁਰਵਾਕਾਂ ਨੂੰ ਪ੍ਰਮਾਣ ਵਜੋਂ ਪੇਸ਼ ਕੀਤਾ ਜਾਂਦਾ ਹੈ। ਮੈਕਾਲਿਫ਼, ਜੀ.ਬੀ. ਸਿੰਘ ਆਦਿ ਵਿਦਵਾਨ ਇਸ ਮਤ ਦੇ ਪਰਬਲ ਸਮਰਥਕ ਹਨ, ਪਰ ਪ੍ਰੋ. ਸਾਹਿਬ ਸਿੰਘ ਉਕਤ ਗੁਰਵਾਕਾਂ ਵਿਚ ਵਰਤੇ 'ਮੋਹਨ' ਸ਼ਬਦ ਨੂੰ ਨਿਰੋਲ ਪਰਮਾਤਮਾ ਦੀ ਸਿਫਤ ਸਲਾਹ ਦਾ ਸੂਚਕ ਮੰਨਦਾ ਹੈ। ਇਥੇ ਸਾਹਿਬ ਸਿੰਘ ਦਾ ਦ੍ਰਿਸ਼ਟੀਕੋਣ ਪੂਰਵ ਨਿਸਚਿਤ ਧਾਰਨਾ ਦੇ ਵਸੀਭੂਤ ਪ੍ਰਤੀਤ ਹੁੰਦਾ ਹੈ, ਕਿਉਂਕਿ ਉਸ ਦੀ ਧਾਰਨਾ ਉਕਤ ਗੁਰਵਾਕ ਦੀਆਂ ਅੰਤਮ ਪੰਕਤੀਆਂ ਨਾਲ ਨਿਆਇ ਨਹੀਂ ਕਰਦੀ। ਇਨ੍ਹਾਂ ਪੰਕਤੀਆਂ ਦਾ ਸਪਸ਼ਟ ਅਤੇ ਨਿਰਵਿਵਾਦ ਸੰਬੰਧ ਮੋਹਨ ਨਾਲ ਬੈਠਦਾ ਹੈ:-

**ਮੋਹਨ ਤੂੰ ਸੁਫਲ ਫਲਿਆ ਸਣੁ ਪਰਵਾਰੇ ॥**

**ਮੋਹਨ ਪੁਤ੍ਰ ਮੀਤ ਭਾਈ ਕੁਟੰਬ ਸਭਿ ਤਾਰੇ ॥....**

ਗੁਰੂ ਅਮਰਦਾਸ ਤਕ ਪੂਰਬ ਵਰਤੀ ਦੋ ਗੁਰੂਆਂ ਦੀ ਬਾਣੀ ਗੁਰਗਦੀ ਪਾਸ ਸੁਰਖਿਅਤ ਰਹੀ

ਅਤੇ ਉਨ੍ਹਾਂ ਤੋਂ ਬਾਅਦ ਪਰਿਵਾਰਿਕ ਦ੍ਵੈਸ਼ ਜਾਂ ਕਿਸੇ ਹੋਰ ਕਾਰਨ ਕਰਕੇ ਉਹ ਬਾਣੀ ਅਗਲੇ ਗੁਰੂ ਰਾਮਦਾਸ ਜੀ ਗੁਰੂ ਅਮਰਦਾਸ ਦੇ ਜੁਆਈ ਸਨ; ਤਕ ਨਾ ਪਹੁੰਚ ਸਕੀ ਅਤੇ ਉਸ ਨੂੰ ਕਿਸੇ ਤਰ੍ਹਾਂ ਬਾਬੇ ਮੋਹਨ ਨੇ ਜੋ ਗੁਰੂ ਅਮਰਦਾਸ ਦੇ ਪੁਤਰ ਸਨ, ਹਥਿਆ ਲਿਆ। ਗੁਰੂ ਰਾਮਦਾਸ ਜੀ ਨੇ ਕੇਵਲ ਆਪਣੀ ਬਾਣੀ ਹੀ ਆਪਣੇ ਸਪੁਤਰ ਗੁਰੂ ਅਰਜਨ ਨੂੰ ਗੁਰਗਦੀ ਦੇ ਅਭਿਸ਼ੇਕ ਵੇਲੇ ਦਿਤੀ ਹੋਵੇਗੀ ਅਤੇ ਗੁਰੂ ਗ੍ਰੰਥ ਸਾਹਿਬ ਦਾ ਸੰਕਲਨ ਕਰਨ ਵਾਲੇ ਗੁਰੂ ਅਰਜਨ ਦੇਵ ਜੀ ਨੂੰ ਬਾਬੇ ਮੋਹਨ ਪਾਸ ਪਏ ਬਾਣੀ ਸੰਗ੍ਰਹਿ ਨੂੰ ਪ੍ਰਾਪਤ ਕਰਨਾ ਅਤਿ ਅਵਸ਼ਕ ਹੋ ਗਿਆ ਹੋਵੇਗਾ, ਤਦ ਹੀ ਉਨ੍ਹਾਂ ਨੂੰ ਬਾਰ ਬਾਰ ਯਤਨ ਕਰਨਾ ਪਿਆ ਸੀ। ਪ੍ਰੋ. ਸਾਹਿਬ ਸਿੰਘ ਦੁਆਰਾ ਹੇਠ ਲਿਖਿਆ ਸ਼ਬਦ :-

**ਹਮ ਧਨਵੰਤ ਭਾਗਠ ਸਚ ਨਾਇ॥ ਹਰਿ ਗੁਣ ਗਾਵਹ ਸਹਜਿ ਸੁਭਾਇ ॥੧॥ਰਹਾਉ॥**
**ਪੀਊ ਦਾਦੇ ਕਾ ਖੋਲਿ ਡਿਠਾ ਖਜਾਨਾ॥ ਤਾ ਮੇਰੈ ਮਨਿ ਭਇਆ ਨਿਧਾਨਾ ॥੧॥**
**ਰਤਨ ਲਾਲ ਜਾ ਕਾ ਕਛੂ ਨ ਮੋਲੁ॥ ਭਰੇ ਭੰਡਾਰ ਅਖੂਟ ਅਤੋਲ ॥** [ਪੰਨਾ ੧੮੫

ਗੁਰੂ ਅਰਜਨ ਨੂੰ ਗੁਰੂ ਨਾਨਕ ਤੋਂ ਲੈ ਕੇ ਗੁਰੂ ਰਾਮਦਾਸ ਤਕ ਵੰਸ਼-ਪਰੰਪਰਾ ਤੋਂ ਪ੍ਰਾਪਤ ਬਾਣੀ ਨੂੰ ਵੇਖ ਕੇ ਨਹੀਂ ਫੁਰਿਆ ਹੋਣਾ, ਕਿਉਂਕਿ ਆਪਣੇ ਪਾਸ ਮੌਜੂਦ ਇਸ ਸਾਰੀ ਬਾਣੀ ਦਾ ਉਹ ਪਹਿਲਾਂ ਹੀ ਕਈ ਵਾਰੀ ਖੋਲ੍ਹ ਕੇ ਦਰਸ਼ਨ ਅਤੇ ਪਠਨ, ਪਾਠਨ ਕਰ ਚੁਕੇ ਹੋਣੇ ਹਨ ਸਗੋਂ ਇਹ ਹੈਰਤ ਭਰਿਆ ਸ਼ਬਦ' ਨਿਸਚੈ ਹੀ ਉਨ੍ਹਾਂ ਦੇ ਮੁਖਾਰਬਿੰਦ ਵਿਚੋਂ ਉਦੋਂ ਨਿਕਲਿਆ ਹੋਵੇਗਾ ਉਨ੍ਹਾਂ ਨੇ ਬਾਬੇ ਮੋਹਨ ਪਾਸੋਂ ਹੋਏ ਬਾਣੀ ਸੰਗ੍ਰਹਿ ਨੂੰ ਪਹਿਲੀ ਵਾਰ ਖੋਲ੍ਹਿਆ ਹੋਵੇਗਾ ਕਿਉਂਕਿ ਇਹ ਉਨ੍ਹਾਂ ਲਈ ਅਨੂਪਮ ਖ਼ਜ਼ਾਨਾ ਹੈ।

[ਡਾ. ਰਤਨ ਸਿੰਘ ਜੱਗੀ, ਖੋਜ ਪਤ੍ਰਿਕਾ ਗੁਰੂ ਨਾਨਕ ਵਿਸ਼ੇਸ਼ ਅੰਕ, ਨਵੰਬਰ ੧੯੬੯

**ਨਿਰਣੈ** : ਇਸ ਪੰਗਤੀ ਦੇ ਅਰਥ ਵਾਦ-ਵਿਵਾਦ ਤੋਂ ਸਖਣੇ ਨਹੀਂ ਕਹੇ ਜਾ ਸਕਦੇ। ਭਾ. ਵੀਰ ਸਿੰਘ ਜੀ ਨੇ ਜਿਸ ਜੁਗਤੀ ਨਾਲ ਅਰਥ ਕੀਤੇ ਹਨ, ਬਹੁਤ ਸੁਚੱਜੇ ਹਨ। ਇਸ ਪੰਗਤੀ ਨੂੰ ਬਾਬਾ ਮੋਹਨ ਜੀ ਨਾਲ ਨਹੀਂ ਜੋੜਿਆ ਜਾ ਸਕਦਾ ਕਿਉਂਕਿ ਇਸ ਦੇ ਆਖ਼ਰੀ ਪਦੇ ਵਿਚ ''ਬੇਅੰਤ ਗੁਣ ਤੇਰੇ ਕਥੇ ਨ ਜਾਹੀ, ਸਤਿਗੁਰ ਪੁਰਖ ਮੁਰਾਰੇ'' ਵਾਲੀ ਪੰਗਤੀ ਵਾਹਿਗੁਰੂ ਜੀ ਦੇ ਗੁਣਾਂ ਦੀ ਲਖਾਇਕ ਹੈ।

ਇਸ ਛੰਤ ਵਿਚ ਵਰਤੇ ਹੋਏ ਮੋਹਨ, ਅਪਾਰ, ਦੈਆਰ, ਠਾਕੁਰ, ਦਇਆਲ, ਸੁਆਮੀ, ਅਲੇਖੁ, ਠਾਕੁਰ, ਆਦਿ ਪੁਰਖੁ ਬਨਵਾਰੀਆ, ਪੂਰਨ ਪੁਰਖ ਭਗਵਾਨਾ, ਸਾਰੇ ਵਾਹਿਗੁਰੂ ਜੀ ਦੇ ਗੁਣ-ਵਾਚਕ ਹਨ।

ਕਈ ਆਲੋਚਕਾਂ ਦਾ ਇਹ ਪਖ ਵੀ ਠੀਕ ਹੈ ਕਿ ਬਾਬਾ ਮੋਹਨ ਜੀ ਅਲਮਸਤ ਸਨ ਤੇ ਆਪ ਜੀ ਦਾ ਵਿਆਹ ਵੀ ਨਹੀਂ ਸੀ ਹੋਇਆ, ਫਿਰ ਇਨ੍ਹਾਂ ਪੰਗਤੀਆਂ ਨੂੰ ਮੋਹਨ ਜੀ ਨਾਲ ਜੋੜਨਾ ਇਕ ਵੱਡਾ ਅਨਿਆਇ ਨਹੀਂ ਤਾਂ ਹੋਰ ਕੀ? ਇਸ ਤਰ੍ਹਾਂ ਡਾਕਟਰ ਜੱਗੀ ਦੀ ਰਾਇ ਕਿ ਇਨ੍ਹਾਂ ਪੰਗਤੀਆਂ ਦਾ ਸਪਸ਼ਟ ਅਤੇ ਨਿਰਵਿਵਾਦ ਸਬੰਧ ਬਾਬੇ ਮੋਹਨ ਨਾਲ ਬੈਠਦਾ ਹੈ, ਵਿਚ ਕੋਈ ਵਜ਼ਨ ਨਹੀਂ।

ਸਾਰਾ ਸੰਸਾਰ ਵਾਹਿਗੁਰੂ ਜੀ ਦਾ ਪਰਵਾਰ ਹੈ, ਉਸ ਦੀ ਫੁਲਵਾੜੀ ਹੈ:-

**ਇਹੁ ਜਗੁ ਵਾੜੀ ਮੇਰਾ ਪ੍ਰਭੁ ਮਾਲੀ॥ ਸਦਾ ਸਮਾਲੇ ਕੋ ਨਾਹੀ ਖਾਲੀ॥[ਪੰਨਾ ੧੧੮**

ਸਾਰੇ ਭਗਤ ਸੰਤ ਜਨ ਪ੍ਰਭੂ ਦਾ ਪਰਵਾਰ ਹੀ ਹਨ। ਗੁਰਬਾਣੀ ਇਸ ਸਚਾਈ ਉਤੇ ਆਪਨੀ ਛਾਪ ਇਉਂ ਲਾਉਂਦੀ ਹੈ:-

**੧. ਸੰਤ ਤੁਝੀ ਤਨੁ ਸੰਗਤਿ ਪ੍ਰਾਨ ॥ [ਪੰਨਾ ੪੮੬**

**੨. ਸਫਲੁ ਜਨਮੁ ਹਰਿ ਜਨ ਕਾ ਉਪਜਿਆ, ਜਿਨਿ ਕੀਨੋ ਸਉਤੁ ਬਿਧਾਤਾ॥[ਪੰ. ੫੩੨**

ਹਾਂ, ਗੁਰਬਾਣੀ ਦੀਆਂ ਪੋਥੀਆਂ ਲਿਆਉਣ ਵਾਲੀ ਸਾਖੀ ਜੋ ਸਿਖ ਜਗਤ ਵਿਚ ਪ੍ਰਮਾਣੀਕ ਹੈ, ਨਿਰਸੰਦੇਹ ਬਾਬਾ ਮੋਹਨ ਜੀ ਨਾਲ ਸਬੰਧਤ ਹੈ। ਸੋ, ਪ੍ਰੋ. ਸਾਹਿਬ ਸਿੰਘ ਦੇ ਵਿਚਾਰਾਂ ਨਾਲ ਵਿਦਵਾਨਾਂ ਦਾ ਸਹਿਮਤ ਹੋਣਾ ਸੰਭਵ ਨਹੀਂ ਜਾਪਦਾ।

## ਸਾਰੰਸ਼ ਅਤੇ ਸਿਧਾਂਤ

ਇਹ ਛੰਤ ਬਾਬਾ ਮੋਹਨ ਜੀ ਨੂੰ ਨਹੀਂ, ਸਭ ਸੰਸਾਰ ਨੂੰ ਮੋਹਣ ਵਾਲੇ ਵਾਹਿਗੁਰੂ ਜੀ ਨੂੰ ਸੰਬੋਧਿਤ ਹੈ। ਜਿਥੋਂ ਤੱਕ ਗੁਰਬਾਣੀ ਦੀਆਂ ਪੋਥੀਆਂ ਬਾਬਾ ਮੋਹਨ ਜੀ ਪਾਸੋਂ ਲਿਆਉਣ ਦਾ ਸਬੰਧ ਹੈ, ਉਸ ਦੇ ਕਿੰਤੂ ਕਰਨਾ ਸਿਖ-ਇਤਿਹਾਸ ਨਾਲ ਅਨਿਆਇ ਹੈ। ਜਦ ਇਹ ਗਲ ਸਿਖ-ਜਗਤ ਵਿਚ ਪ੍ਰਸਿਧ ਹੈ ਕਿ ਗੁਰੂ ਅਰਜਨ ਦੇਵ ਜੀ ਨੇ ਪਹਿਲੇ ਸਤਿਗੁਰਾਂ ਅਤੇ ਭਗਤ ਜਨਾਂ ਦੀ ਬਾਣੀ ਨੂੰ ਇਕਤਰ ਕਰਨ ਦਾ ਸਫਲ ਉਦਮ ਕੀਤਾ ਅਤੇ ਆਪਨੀ ਛਤਰ-ਛਾਇਆ ਹੇਠ ਸਾਰੀ ਬਾਣੀ ਦਾ ਸੰਕਲਨ ਕਰਵਾਇਆ ਤਾਂ ਸ੍ਰੀ ਗੁਰੂ ਅਮਰਦਾਸ ਜੀ ਦੀ ਸੰਤਾਨ ਪਾਸੋਂ ਪੋਥੀਆਂ ਲਿਆਉਣ ਵਾਲੀ ਗਲ ਨੂੰ 'ਘੜੀ ਹੋਈ ਸਾਖੀ' ਦਸਣਾ ਅਯੋਗ ਹੈ। ਇਸ ਬਾਰੇ ਗੁਰੂ ਸ਼ਬਦ ਰਤਨਾਕਰ (ਮਹਾਨ ਕੋਸ਼ ਦੇ ਕਰਤਾ) ਨੇ ਆਪਨੀ ਖੋਜ ਨੂੰ ਇਉਂ ਪ੍ਰਗਟਾਇਆ ਹੈ :-

ਬਾਬਾ ਮੋਹਨ ਸ੍ਰੀ ਗੁਰੂ ਅਮਰਦਾਸ ਜੀ ਦਾ ਵੱਡਾ ਸਪੁਤਰ ਜਿਸ ਦਾ ਜਨਮ ਸੰਮਤ ੧੫੯੩ ਵਿਚ ਹੋਇਆ। ਇਸੇ ਮਹਾਤਮਾ ਤੋਂ ਸ੍ਰੀ ਗੁਰੂ ਅਰਜਨ ਦੇਵ ਜੀ ਸੰਮਤ ੧੬੬੦ ਵਿਚ ਗੁਰਬਾਣੀ ਦੀਆਂ ਪੋਥੀਆਂ ਲੈ ਗਏ ਸਨ। ਇਨ੍ਹਾਂ ਨੇ ਸਾਰੀ ਅਵਸਥਾ ਗੋਇੰਦਵਾਲ ਰਹਿ ਕੇ ਬਿਤਾਈ ''ਮੋਹਨ ਤੇਰੇ ਊਚੇ ਮੰਦਰ ਮਹਲ ਅਪਾਰਾ'' (ਗਉੜੀ ਛੰਤ ੫) ਇਸ ਥਾਂ ਮੋਹਨ ਸ਼ਬਦ ਦੇ ਦੋ ਅਰਥ ਹਨ ਕਰਤਾਰ ਅਤੇ ਬਾਬਾ ਮੋਹਨ।

ਮੋਹਨ ਕਾ ਚੌਬਾਰਾ-ਗੋਇੰਦਵਾਲ ਵਿਚ ਉਹ ਚੌਬਾਰਾ ਜਿਸ ਵਿਚ ਬਾਬਾ ਮੋਹਨ ਜੀ ਨਿਵਾਸ ਕਰਦੇ ਸਨ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਸ ਚੌਬਾਰੇ ਹੇਠ ਗਲੀ ਵਿਚ ਬੈਠ ਕੇ ''ਮੋਹਨ ਤੇਰੇ ਊਚੇ ਮੰਦਰ'' ਸ਼ਬਦ ਗਾਇਆ ਸੀ। ਹੁਣ ਚੌਬਾਰੇ ਦੀ ਥਾਂ ਸਾਧਾਰਣ ਜਿਹਾ ਮਕਾਨ ਹੈ। (ਦੇਖੋ ਗੋਇੰਦਵਾਲ ਦਾ ਨੰਬਰ ੫)

ਭਾ. ਕਾਨ੍ਹ ਸਿੰਘ ਜੀ ਦੇ ਇਹ ਵਿਚਾਰ ਹਨ ਕਿ ਸ਼ਲੇਸ਼ ਪਦਾਂ ਵਿਚ ਬਾਬਾ ਮੋਹਨ ਜੀ ਦੀ ਉਸਤਤਿ ਕਰਕੇ ਗੁਰਬਾਣੀ ਦੀਆਂ ਪੋਥੀਆਂ ਲਿਆਂਦੀਆਂ ਸਨ ਪਰ ਅਜੋਕੀ ਪੀੜੀ ਦੇ ਪ੍ਰੋਫੈਸਰ ਇਸ

ਨਾਲ ਸਹਿਮਤ ਨਹੀਂ ਹਨ।

ਪੰਚਮ ਗੁਰਦੇਵ ਜੀ ਦਾ ਗੁਰਬਾਣੀ ਦੀਆਂ ਪਾਵਨ ਪੋਥੀਆਂ ਲਿਆਉਣ ਲਈ! ਬਾਬਾ ਮੋਹਨ ਜੀ ਪਾਸ ਜਾਣਾ ਅਤੇ ਉਨ੍ਹਾਂ ਦੇ ਚੌਬਾਰੇ ਹੇਠਾਂ ਗਲੀ ਵਿਚ ਇਸ ਛੰਤ ਦਾ ਸਰੰਦੇ ਨਾਲ ਗਾਇਨ ਕਰਨਾ ਜਿਥੇ ਮੋਹਣ ਵਾਲੇ ਵਾਹਿਗੁਰੂ ਜੀ ਨੂੰ ਰਿਝਾਉਣ ਦਾ ਪ੍ਰਤੀਕ ਹੈ, ਉਥੇ ਬਾਬਾ ਮੋਹਨ ਜੀ ਨੂੰ ਵੀ ਅਖੋਂ ਓਹਲੇ ਨਹੀਂ ਕੀਤਾ ਜਾ ਸਕਦਾ। ''ਪ੍ਰੀਤਮ ਦੇਖਿ ਪ੍ਰੀਤਮੁ ਮਿਲਿ ਜਾਇ'' (ਪੰਨਾ ੬੧੪) ਵਾਲੀ ਪੰਗਤੀ ਇਸ ਸਿਧਾਂਤ ਨੂੰ ਉਜਾਗਰ ਕਰਦੀ ਹੈ। ''ਹਰਿ ਕਾ ਸੇਵਕੁ, ਸੋ ਹਰਿ ਜੇਹਾ ॥ ਭੇਦੁ ਨ ਜਾਣਹੁ ਮਾਣਸ ਦੇਹਾ॥'' (ਪੰਨਾ ੧੦੭੬) ਗੁਰਮਤਿ ਕਸਵਟੀ ਤੇ ਪਰਖਿਆ ਹੋਇਆ ਇਕ ਅਜਿਹਾ ਪ੍ਰਮਾਣੀਕ ਤੱਥ ਹੈ, ਜਿਸ ਤੋਂ ਕੋਈ ਗੁਰਸਿਖ ਮੁਨਕਰ ਨਹੀਂ ਹੋ ਸਕਦਾ।

ਇਹ ਛੰਤ 'ਸਲੇਖਾਲੰਕਾਰ' ਦਾ ਇਕ ਉਤਮ ਨਮੂਨਾ ਹੈ। ਭਾ. ਕਾਨ੍ਹ ਸਿੰਘ ਜੀ ਨਾਭਾ ਨੇ 'ਸਲੇਸ ਅਲੰਕਾਰ' ਪ੍ਰਮਾਣ ਇਸ ਤਰ੍ਹਾਂ ਦਿਤੇ ਹਨ:-

ਸਲੇਸ-(ਧਾ-ਮਿਲਾਉਣਾ, ਜੋੜਨਾ, ਗਲੇ ਲਾਉਣਾ) ਸੰਗਯਾ-ਮਿਲਾਪ, ਮੇਲ।

੨. ਇਕ ਅਲੰਕਾਰ। ਇਕ ਸ਼ਬਦ ਤੋਂ ਅਨੇਕ ਅਰਥ ਪ੍ਰਗਟ ਹੋਣ, ਇਹ ਸਲੇਸ ਅਲੰਕਾਰ ਦਾ ਰੂਪ ਹੈ। ਉਦਾਹਰਣ:-**ਮੋਹਨ, ਤੇਰੇ ਊਚੇ ਮੰਦਰ ਮਹਲ ਅਪਾਰਾ ॥** **[ਗਉੜੀ ਛੰਤ ਮ: ੫**

ਇਸ ਵਿਚ ਮੋਹਨ ਪਦ ਕਰਤਾਰ ਅਤੇ ਬਾਬਾ ਮੋਹਨ ਜੀ ਦਾ ਅਰਥ ਰਖਦਾ ਹੈ :-

**ਗੁਰ ਦਰਸਨ ਉਧਰੈ ਸੰਸਾਰਾ ॥** [ਮਾਲਾ ਮ: ੩

ਇਸ ਥਾਂ ਗੁਰ ਦਰਸਨ ਦਾ ਅਰਥ ਸਤਿਗੁਰੂ ਦਾ ਦੀਦਾਰ ਅਤੇ ਗੁਰ ਸ਼ਾਸਤਰ ਹੈ:-

**ਬਾਬੀਹਾ ਬੇਨਤੀ ਕਰੇ, ਕਰਿ ਕਿਰਪਾ ਦੇਹੁ ਜੀਅ ਦਾਨ ॥[ਵਾਰ ਮਹਲਾ ਮ: ੩**

ਇਸ ਥਾਂ ਜੀਅ ਦਾਨ ਦਾ ਅਰਥ ਪ੍ਰਾਣ ਦਾਨ ਅਤੇ ਜਲ ਦਾਨ ਹੈ। (ਮਹਾਨ ਕੋਸ਼)

ਸਾਰੇ ਛੰਤ ਦਾ ਨਿਚੋੜ ਇਹ ਹੈ ਕਿ ਵਾਹਿਗੁਰੂ ਜੀ ਬੇਅੰਤ ਗੁਣਾਂ ਦੇ ਦਾਤੇ ਹਨ ਅਤੇ ਆਪ ਜੀ ਦੇ ਆਸਰੇ ਹੀ ਸੰਸਾਰ ਸਾਗਰ ਤੋਂ ਤਰਿਆ ਜਾ ਸਕਦਾ ਹੈ:-

**ਬੇਅੰਤ ਗੁਣ ਅਨੇਕ ਮਹਿਮਾ, ਕੀਮਤਿ ਕਛੂ ਨ ਜਾਇ ਕਹੀ ॥**

**ਪ੍ਰਭ ਏਕ ਅਨਿਕ ਅਲਖ ਠਾਕੁਰ, ਓਟ ਨਾਨਕ ਤਿਸੁ ਗਹੀ ॥** [ਪੰਨਾ ੪੫੮

**ਵਿਸ਼ੇਸ਼ ਨੋਟ :** ਅਹੀਆਪੁਰ ਵਾਲੀ ਪੋਥੀ ਦੇ ਸੰਪਾਦਕ ਪ੍ਰੋ. ਪ੍ਰੀਤਮ ਸਿੰਘ ਜੀ ਨੇ ਜੋ ਵੀਚਾਰ ਪ੍ਰਗਟਾਏ ਹਨ, ਓਹ ਅੰਤਮ ਨਹੀਂ ਕਹੇ ਜਾ ਸਕਦੇ। ਸਤਿਗੁਰੂ ਮਿਹਰ ਕਰਨ ਵੱਖ ਵੱਖ ਵਿਦਵਾਨਾਂ ਦੀ ਸੰਮਤੀ ਪ੍ਰਾਪਤ ਕਰਨ ਮਗਰੋਂ, ਨਿਰਪਖ ਅਧਿਐਨ ਕੀਤਾ ਜਾਵੇਗਾ। ਸਾਰੀ ਸਮਗ੍ਰੀ ਨੂੰ ਗੁਰਮਤਿ ਕਸਵੱਟੀ ਤੇ ਪਰਖਣ ਮਗਰੋਂ ਹੀ ਪਾਠਕਾਂ ਨੂੰ ਤੱਤ-ਸਾਰ ਤੋਂ ਜਾਣੂੰ ਕਰਵਾਇਆ ਜਾਵੇਗਾ।

**ਗਉੜੀ ਮਹਲਾ ੫ ॥ ਸਲੋਕੁ ॥ ਪਤਿਤ ਅਸੰਖ ਪੁਨੀਤ ਕਰਿ, ਪੁਨਹ ਪੁਨਹ ਬਲਿਹਾਰ ॥ ਨਾਨਕ, ਰਾਮਨਾਮੁ ਜਪਿ ਪਾਵਕੋ, ਤਿਨ ਕਿਲਬਿਖ**

**ਦਾਹਨਹਾਰ ॥ ੧ ॥ ਛੰਤ ॥ ਜਪਿ ਮਨਾ ਤੂੰ, ਰਾਮ ਨਰਾਇਣੁ, ਗੋਵਿੰਦਾ ਹਰਿ ਮਾਧੋ ॥ ਧਿਆਇ ਮਨਾ, ਮੁਰਾਰਿ ਮੁਕੰਦੇ, ਕਟੀਐ ਕਾਲ ਦੁਖ ਫਾਧੋ ॥ ਦੁਖਹਰਣ, ਦੀਨਸਰਣ ਸ੍ਰੀਧਰ, ਚਰਨ ਕਮਲ ਅਰਾਧੀਐ ॥ ਜਮ ਪੰਥੁ ਬਿਖੜਾ, ਅਗਨਿ ਸਾਗਰੁ, ਨਿਮਖ ਸਿਮਰਤ ਸਾਧੀਐ ॥ ਕਲਿਮਲਹ ਦਹਤਾ, ਸੁਧੁ ਕਰਤਾ, ਦਿਨਸੁ ਰੈਣਿ ਅਰਾਧੋ ॥ ਬਿਨਵੰਤਿ ਨਾਨਕ, ਕਰਹੁ ਕਿਰਪਾ, ਗੋਪਾਲ ਗੋਬਿੰਦ ਮਾਧੋ ॥ ੧ ॥ ਸਿਮਰਿ ਮਨਾ ! ਦਾਮੋਦਰੁ, ਦੁਖਹਰੁ, ਭੈਭੰਜਨੁ ਹਰਿ ਰਾਇਆ ॥ ਸ੍ਰੀਰੰਗੋ ਦਇਆਲ ਮਨੋਹਰੁ, ਭਗਤਿ ਵਛਲੁ ਬਿਰਦਾਇਆ ॥ ਭਗਤਿ ਵਛਲ ਪੁਰਖ ਪੂਰਨ, ਮਨਹਿ ਚਿੰਦਿਆ ਪਾਈਐ ॥ ਤਮ ਅੰਧ ਕੂਪ ਤੇ ਉਧਾਰੈ, ਨਾਮੁ ਮੰਨਿ ਵਸਾਈਐ ॥ ਸੁਰ ਸਿਧ ਗਣ ਗੰਧਰਬ ਮੁਨਿ ਜਨ, ਗੁਣ ਅਨਿਕ ਭਗਤੀ ਗਾਇਆ ॥ ਬਿਨਵੰਤਿ ਨਾਨਕ, ਕਰਹੁ ਕਿਰਪਾ, ਪਾਰਬ੍ਰਹਮ ਹਰਿ ਰਾਇਆ ॥ ੨ ॥**

## ਉਚਾਰਨ ਸੇਧ

**ਬਿੰਦੀ ਸਹਿਤ :** ਭਗਤੀਂ ।

**ਪਦ ਅਰਥ :** ਪਤਿਤ=ਧਰਮ ਤੋਂ ਡਿਗੇ ਹੋਏ। ਪੁਨੀਤ=ਪਵਿੱਤਰ। ਪੁਨਹ ਪੁਨਹ=ਫਿਰ ਫਿਰ, ਵਾਰ ਵਾਰ। ਪਾਵਕੋ=(ਬ੍ਰਹਮ) ਅਗਨੀ। ਤਿਨ=ਤ੍ਰਿਣ, ਤੀਲੇ, ਕੱਖ। ਦਾਹਨਹਾਰ=ਸਾੜਨ ਵਾਲੀ। ਰਾਮ=ਰਵਿਆ ਹੋਇਆ, ਵਿਆਪਕ ਵਾਹਿਗੁਰੂ। ਨਾਰਾਇਣੁ=ਵਾਹਿਗੁਰੂ। ਗੋਵਿੰਦਾ=ਪ੍ਰਿਥਵੀ ਪਾਲਕ। ਮਾਧੋ=ਮਾਇਆ ਦਾ ਪਤੀ, ਪਰਮਾਤਮਾ। ਮੁਰਾਰਿ=ਮੁਰਾਰੀ, ਮੁਰ ਰਾਖ਼ਸ਼ ਦਾ ਵੈਰੀ ਭਾਵ, ਵਾਹਿਗੁਰੂ। ਮੁਕੰਦੇ=ਮੁਕਤੀ ਦਾਤੇ ਨੂੰ। ਫਾਧੋ=ਫਾਹੀ। ਦੁਖਹਰਣ=ਦੁਖ ਖੋਹ ਲੈਣ ਵਾਲਾ। ਦੀਨ ਸਰਣ=ਦੀਨਾਂ (ਦੁਖੀਆਂ ਨੂੰ) ਸ਼ਰਣ ਦੇਣ ਵਾਲਾ। ਸ੍ਰੀ ਧਰ=ਲਛਮੀ ਨੂੰ ਧਾਰਨ ਵਾਲਾ, ਵਾਹਿਗੁਰੂ। ਕਲਿ=ਕਲਜੁਗ। ਦਹਿਤਾ=ਪਾਪਾਂ ਨੂੰ ਸਾੜਨ ਵਾਲਾ। ਗੋਪਾਲ=ਪ੍ਰਿਥਵੀ ਪਾਲਕ। ਦਾਮੋਦਰ=ਜਿਸ ਦੇ ਪੇਟ ਦੁਆਲੇ ਰਸੀ ਹੈ, ਕ੍ਰਿਸ਼ਨ ਭਾਵ ਵਾਹਿਗੁਰੂ। ਦੁਖਹਰ=ਦੁਖ ਹਰਨ ਵਾਲਾ। ਸ੍ਰੀ ਰੰਗੋ=ਮਾਇਆ ਦਾ ਪਤੀ। ਭਗਤਿ ਵਛਲ=ਭਗਤੀ ਨਾਲ ਪਿਆਰ ਕਰਨ ਵਾਲਾ। ਬਿਰਦਾਇਆ=ਬਿਰਦ, ਸੁਭਾਉ ਹੈ। ਚਿੰਦਿਆ= ਇਛਿਆ। ਤਮ=ਹਨੇਰਾ। ਅੰਧ ਕੂਪ=ਅੰਨ੍ਹੇ ਖੂਹ। ਸੁਰ=ਦੇਵਤੇ। ਸਿਧ=ਕਰਾਮਾਤੀ ਜੋਗੀ। ਗਣ= ਦੇਵਤਿਆਂ ਦੇ ਦਾਸ। ਗੰਧਰਬ= ਦੇਵਤਿਆਂ ਦੇ ਗਵਈਏ, (ਰਾਗੀ)।

**ਅਰਥ :** (ਜਿਹੜਾ ਵਾਹਿਗੁਰੂ) ਧਰਮ ਤੋਂ ਡਿਗੇ ਹੋਏ ਅਨਗਿਣਤ (ਮਨੁੱਖਾਂ ਨੂੰ) ਪਵਿਤਰ ਕਰਨ ਵਾਲਾ ਹੈ (ਮੈਂ ਉਸ ਤੋਂ) ਵਾਰ ਵਾਰ ਸਦਕੇ (ਜਾਂਦਾ ਹਾਂ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ

ਹੇ ਭਾਈ ! ਤੂੰ) ਵਾਹਿਗੁਰੂ ਦਾ ਨਾਮ ਜਪ (ਜੋ) ਪਾਪਾਂ ਰੂਪ ਤਿਨਕਿਆਂ ਨੂੰ ਸਾੜਨ ਵਾਲੀ (ਬ੍ਰਹਮ-) ਅਗਨੀ ਹੈ ।੧।

**ਛੰਤ** : ਹੇ ਮਨਾ ! ਤੂੰ ਰਾਮ, ਨਾਰਾਇਣ, ਗੋਵਿੰਦ, ਹਰੀ, ਮਾਧੋ ਨੂੰ ਜਪ। ਹੇ ਮਨਾ ! (ਤੂੰ) ਮੁਰਾਰੀ, ਮੁਕੰਦ ਨੂੰ ਸਿਮਰ (ਉਸ ਨੂੰ ਸਿਮਰਨ ਨਾਲ) ਕਾਲ ਦੇ ਦੁਖਾਂ ਦੀ ਫਾਹੀ ਕਟੀ ਜਾਂਦੀ ਹੈ। ਜੋ ਦੁੱਖਾਂ ਨੂੰ ਦੂਰ ਕਰਨਵਾਲਾ ਹੈ, ਦੀਨਾਂ ਨੂੰ ਸ਼ਰਣ ਦੇਣ ਵਾਲਾ (ਅਤੇ) ਮਾਇਆ ਦਾ ਮਾਲਕ ਹੈ (ਉਸ ਦੇ) ਚਰਨ ਕਮਲ ਅਰਾਧਣੇ ਚਾਹੀਦੇ ਹਨ। ਜਮ ਮਾਰਗ (ਬਹੁਤ) ਗੁੰਝਲਦਾਰ ਹੈ (ਅਤੇ ਸੰਸਾਰ) ਅਗ ਦਾ ਸਮੁੰਦਰ ਹੈ, (ਪ੍ਰੰਤੂ) ਪਲ ਭਰ (ਪ੍ਰਭੂ ਦਾ ਨਾਮ) ਸਿਮਰਦਿਆਂ (ਇਸ ਨੂੰ) ਸਾਧ ਲੈਣਾ ਚਾਹੀਦਾ ਹੈ ਭਾਵ ਕਾਬੂ ਪਾ ਲੈਣਾ ਚਾਹੀਦਾ ਹੈ। (ਜੋ ਨਾਮ) ਕਲਜੁਗ ਦੇ ਪਾਪਾਂ ਨੂੰ ਸਾੜ ਦੇਂਦਾ ਹੈ (ਅਤੇ ਮਨੁੱਖ ਨੂੰ) ਪਵਿਤਰ ਕਰ ਦੇਂਦਾ ਹੈ, ਦਿਨ ਰਾਤ (ਉਸ ਨਾਮ ਨੂੰ) ਸਿਮਰੋ। ਨਾਨਕ (ਗੁਰੂ ਜੀ ਬੇਨਤੀ ਕਰਦੇ ਹਨ ਕਿ ਹੇ ਗੋਪਾਲ ! ਹੇ ਗੋਬਿੰਦ ! ਹੇ ਮਾਧੋ ! (ਤੁਸੀਂ ਮੇਰੇ ਤੇ) ਕਿਰਪਾ ਕਰੋ (ਕਿ ਮੈਂ ਤੁਹਾਡਾ ਨਾਮ ਸਿਮਰਦਾ ਰਹਾਂ) ।੧।

ਹੇ ਮਨ ! (ਤੂੰ) ਉਸ ਦਾਮੋਦਰ, ਦੁਖ ਹਰਣ ਵਾਲੇ, ਡਰ ਨਾਸ ਕਰਨ ਵਾਲੇ ਹਰੀ ਰਾਜੇ ਨੂੰ ਸਿਮਰ। (ਉਹ) ਮਾਇਆ ਦਾ ਪਤੀ ਹੈ, ਦਇਆ ਕਰਨ ਵਾਲਾ ਹੈ, ਮਨ ਨੂੰ ਹਰਣ ਵਾਲਾ ਹੈ, ਭਗਤੀ ਨੂੰ ਪਿਆਰ ਕਰਨ ਵਾਲਾ (ਜਿਸ ਦਾ) ਸੁਭਾਉ ਹੈ, (ਉਸ ਨੂੰ ਸਿਮਰ)। (ਉਹ) ਭਗਤੀ ਨੂੰ ਪਿਆਰ ਕਰਨ ਵਾਲਾ ਵਿਆਪਕ ਪੁਰਖ ਹੈ, ਮਨ ਵਿਚ ਜੋ ਚਿਤਵਿਆ ਹੋਵੇ (ਉਸ ਪਾਸੋਂ) ਪਾ ਲਈਦਾ ਹੈ। (ਇਹ ਸੰਸਾਰ) ਅੰਨ੍ਹਾਂ ਖੂਹ ਹੈ, (ਪ੍ਰਭੂ ਇਸ ਤੋਂ) ਤਾਰ ਲੈਂਦਾ ਹੈ, (ਇਸ ਲਈ ਉਸ ਪ੍ਰਭੂ ਦਾ) ਨਾਮ (ਸਦਾ) ਮਨ ਵਿਚ ਵਸਾਉਣਾ ਚਾਹੀਦਾ ਹੈ। ਦੇਵਤੇ, ਸਿਧ, ਗੁਣ, ਦੇਵਤਿਆਂ ਦੇ ਰਾਗੀ, ਰਿਸ਼ੀ ਲੋਕ (ਤੇ ਹੋਰ) ਭਗਤਾਂ ਨੇ (ਉਸ ਪ੍ਰਭੂ ਦੇ) ਗੁਣਾਂ ਨੂੰ ਗਾਇਨ ਕੀਤਾ ਹੈ। ਨਾਨਕ (ਗੁਰੂ ਜੀ) ਬੇਨਤੀ ਕਰਦੇ ਹਨ ਕਿ ਹੇ ਪਾਰਬ੍ਰਹਮ ! ਹੇ ਹਰੀ ਰਾਜੇ ! (ਮੇਰੇ ਤੇ) ਕਿਰਪਾ ਕਰੋ (ਕਿ ਮੈਂ ਤੁਹਾਡਾ ਨਾਮ ਸਿਮਰਦਾ ਰਹਾਂ)।੨।

**ਚੇਤਿ ਮਨਾ ! ਪਾਰਬ੍ਰਹਮੁ ਪਰਮੇਸਰੁ, ਸਰਬ ਕਲਾ ਜਿਨਿ ਧਾਰੀ ॥ ਕਰੁਣਾਮੈ ਸਮਰਥੁ ਸੁਆਮੀ, ਘਟ ਘਟ ਪ੍ਰਾਣ ਅਧਾਰੀ ॥ ਪ੍ਰਾਣ ਮਨ ਤਨ ਜੀਅ ਦਾਤਾ, ਬੇਅੰਤ ਅਗਮ ਅਪਾਰੋ ॥ ਸਰਣਿ ਜੋਗੁ ਸਮਰਥੁ ਮੋਹਨੁ ਸਰਬ ਦੋਖ ਬਿਦਾਰੋ ॥ ਰੋਗ ਸੋਗ ਸਭਿ ਦੋਖ ਬਿਨਸਹਿ, ਜਪਤ ਨਾਮੁ ਮੁਰਾਰੀ ॥ ਬਿਨਵੰਤਿ ਨਾਨਕ ਕਰਹੁ ਕਿਰਪਾ, ਸਮਰਥ ਸਭ ਕਲ ਧਾਰੀ ॥ ੩ ॥ ਗੁਣ ਗਾਉ ਮਨਾ ! ਅਚੁਤ ਅਬਿਨਾਸੀ, ਸਭ ਤੇ ਊਚ ਦਇਆਲਾ ॥ ਬਿਸੰਭਰੁ ਦੇਵਨ ਕਉ ਏਕੈ, ਸਰਬ ਕਰੈ ਪ੍ਰਤਿਪਾਲਾ ॥ ਪ੍ਰਤਿਪਾਲ ਮਹਾ ਦਇਆਲ ਦਾਨਾ, ਦਇਆ ਧਾਰੇ ਸਭ ਕਿਸੈ ॥ ਕਾਲੁ ਕੰਟਕੁ ਲੋਭੁ ਮੋਹੁ ਨਾਸੈ, ਜੀਅ ਜਾ**

**ਕੈ ਪ੍ਰਭੁ ਬਸੈ ॥ ਸੁਪ੍ਰਸੰਨ ਦੇਵਾ ਸਫਲ ਸੇਵਾ, ਭਈ ਪੂਰਨ ਘਾਲਾ ॥ ਬਿਨਵੰਤਿ ਨਾਨਕ ਇਛ ਪੁਨੀ, ਜਪਤ ਦੀਨ ਦੈਆਲਾ ॥ ੪ ॥ ੩ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਬਿਨਸਹਿਂ।

**ਪਦ ਅਰਥ** : ਕਲਾ=ਸ਼ਕਤੀ। ਕਰੁਣਾਮੈ=ਦਇਆ ਸਰੂਪ। ਮੋਹਨ=ਮੋਹ ਲੈਣ ਵਾਲਾ। ਬਿਦਾਰੇ=ਦੂਰ ਕਰਨ ਵਾਲਾ। ਬਿਸੰਭਰੁ=ਵਿਸ਼ਵ ਨੂੰ ਪਾਲਣ ਵਾਲਾ। ਕੰਟਕੁ=ਕੰਡਾ। ਸੁਪ੍ਰਸੰਨ=ਚੰਗੀ ਤਰ੍ਹਾਂ ਪ੍ਰਸੰਨ।

**ਅਰਥ** : ਹੇ ਮਨ ! (ਤੂੰ ਉਸ) ਪਾਰਬ੍ਰਹਮ ਪਰਮੇਸ਼ਰ ਨੂੰ ਯਾਦ ਕਰ ਜਿਸ ਨੇ (ਹਰ ਪਾਸੇ ਆਪਣੀ) ਸਾਰੀ ਸ਼ਕਤੀ ਧਾਰੀ ਹੋਈ ਹੈ। ਉਹ ਦਇਆ ਦਾ ਸਰੂਪ ਹੈ, ਸਰਬ ਸ਼ਕਤੀਵਾਨ ਹੈ, ਮਾਲਕ ਹੈ, (ਸਾਰੇ) ਹਿਰਦਿਆਂ ਦੇ ਪ੍ਰਾਣਾਂ ਦਾ ਆਸਰਾ ਹੈ। (ਉਹ) ਸੁਆਸਾਂ ਦਾ, ਮਨ ਦਾ, ਸਰੀਰ ਦਾ, ਜੀਵਨ ਦਾ ਦਾਤਾ ਹੈ, (ਮਨਾਂ ਨੂੰ) ਮੋਹਣ ਵਾਲਾ ਹੈ। ਸਾਰੇ ਦੁੱਖਾਂ ਨੂੰ ਦੂਰ ਕਰਨ ਵਾਲਾ ਹੈ। (ਉਸ) ਮੁਰਾਰੀ (ਪਰਮੇਸ਼ਰ) ਦਾ ਨਾਮ ਜਪਦਿਆਂ ਸਾਰੇ ਦੋਸ਼ (ਪਾਪ) ਨਾਸ਼ ਹੋ ਜਾਂਦੇ ਹਨ। ਨਾਨਕ (ਗੁਰੂ ਜੀ) ਬੇਨਤੀ ਕਰਦੇ ਹਨ ਕਿ ਹੇ ਸਾਰੀਆਂ ਸ਼ਕਤੀਆਂ ਧਾਰਨ ਵਾਲੇ ਸਮਰਥ (ਪ੍ਰਭੂ ! ਮੇਰੇ ਤੇ ਆਪਣੀ) ਕਿਰਪਾ ਕਰੋ (ਮੈਂ ਤੁਹਾਡਾ ਨਾਮ ਸਿਮਰਦਾ ਰਹਾਂ)।੩।

ਹੇ (ਮੇਰੇ) ਮਨ ! (ਉਸ) ਨਾਸ਼ ਤੋਂ ਰਹਿਤ, ਸਭ ਤੋਂ ਉਚੇ ਦਿਆਲੂ (ਦਾਤਾਰ) ਦੇ ਗੁਣ ਗਾਇਨ ਕਰ। (ਉਹ ਇਕੋ ਹੀ ਸਾਰੇ) ਵਿਸ਼ਵ ਨੂੰ (ਰੋਜ਼ੀ ਰਿਜ਼ਕ) ਦੇਣ ਵਾਲਾ, (ਅਤੇ) ਸਾਰਿਆਂ ਦੀ ਪ੍ਰਤਿਪਾਲਨਾ ਕਰਦਾ ਹੈ। (ਉਹ) ਪ੍ਰਤਿਪਾਲਨਾ ਕਰਦਾ ਹੈ, ਵਡਾ ਦਿਆਲੂ ਹੈ, ਸੁਜਾਣ ਹੈ, ਹਰ ਇਕ ਤੇ ਦਇਆ ਕਰਦਾ ਹੈ, ਜਿਸ (ਮਨੁੱਖ ਦੇ) ਹਿਰਦੇ ਵਿਚ ਪ੍ਰਭੂ ਵਸਦਾ ਹੈ (ਉਸ ਦਾ) ਕਾਲ ਰੂਪ ਕੰਡਾ, ਲੋਭ, ਮੋਹ (ਦਾ ਦੁਖ ਸਭ) ਨਾਸ਼ ਹੋ ਜਾਂਦਾ ਹੈ। (ਉਹ) ਪ੍ਰਕਾਸ਼ ਰੂਪ (ਪ੍ਰਭੂ ਮੇਰੇ ਉਤੇ) ਅਤੀ ਪ੍ਰਸੰਨ (ਹੋਇਆ ਹੈ, ਸਭ) ਸੇਵਾ ਸਫਲ ਹੋ ਗਈ ਹੈ, ਘਾਲ ਪੂਰੀ ਹੋ ਗਈ ਹੈ। ਨਾਨਕ (ਗੁਰੂ ਜੀ) ਬੇਨਤੀ ਕਰਦੇ ਹਨ ਕਿ ਦੀਨਾਂ ਉਤੇ ਦਇਆ ਕਰਨ ਵਾਲੇ (ਪ੍ਰਭੂ) ਦਾ (ਨਾਮ) ਜਪਦਿਆਂ (ਮੇਰੀ ਸਗਲ) ਇਛਾ ਪੂਰੀ ਹੋ ਗਈ ਹੈ।੪।੩।

## ਸਾਰੰਸ਼ ਅਤੇ ਸਿਧਾਂਤ

ਇਸ ਛੰਤ ਦਾ ਵਰਣਨ ਪਹਿਲੇ ਛੰਤਾਂ ਨਾਲੋਂ ਵਿਲਖਣ ਹੈ। ਇਸ ਵਿਚ ਪਹਿਲਾਂ ਸਲੋਕੁ ਦਿੱਤਾ ਹੈ ਜੋ ਦੋਹਰੇ ਦੇ ਵਜ਼ਨ ਵਾਲਾ ਹੈ। ਹਰ ਛੰਤ ਵਿੱਚ ਦਿੱਤਾ ਸਲੋਕ ਕੇਂਦਰੀ ਭਾਵ ਦੀ ਵਿਆਖਿਆ ਕਰਦਾ ਹੈ। ਇਸ ਛੰਦ ਦਾ ਵਿਸ਼ਾ ਬਦਲ ਗਿਆ ਹੈ, ਕਾਮਨਿ ਤੇ ਪਤੀ-ਮਿਲਾਪ ਵਾਲਾ ਵਿਸ਼ਾ ਨਹੀਂ ਰਿਹਾ ਕੇਵਲ ਵਾਹਿਗੁਰੂ ਦੇ ਗੁਣ ਵਾਚਕ ਨਾਵਾਂ ਦਾ ਵਰਨਣ ਅਤੇ ਉਸ ਪ੍ਰਭੂ ਦੀ ਕਿਰਪਾ ਦਾ ਪਾਤਰ ਬਣਨ

ਲਈ ਜਾਚਨਾ ਕੀਤੀ ਗਈ ਹੈ। ਚਾਰੇ ਅੰਕ ਮਨ ਨੂੰ ਸੰਬੋਧਨ ਹਨ। ਇਨ੍ਹਾਂ ਵਿੱਚ ਨਾਮ ਜਪਣ ਦੀ ਪ੍ਰੇਰਨਾ ਤੇ ਘਾਲ-ਸੇਵਾ ਪੂਰਨ ਹੋਣ ਉਪਰੰਤ ਪ੍ਰਭੂ ਦੀ ਪ੍ਰਸੰਨਤਾ ਨੂੰ ਪ੍ਰਗਟਾਇਆ ਗਿਆ ਹੈ।

**ਗਉੜੀ ਮਹਲਾ ੫ ॥ ਸੁਣਿ ਸੁਖੀਏ ! ਮਿਲਿ ਉਦਮੁ ਕਰੇਹਾ, ਮਨਾਇ ਲੈਹਿ ਹਰਿ ਕੰਤੈ ॥ ਮਾਨੁ ਤਿਆਗਿ, ਕਰਿ ਭਗਤਿ ਠਗਉਰੀ, ਮੋਹਹ ਸਾਧੂ ਮੰਤੈ ॥ ਸਖੀ, ਵਸਿ ਆਇਆ, ਫਿਰਿ ਛੋਡਿ ਨ ਜਾਈ, ਇਹ ਰੀਤਿ ਭਲੀ ਭਗਵੰਤੈ ॥ ਨਾਨਕ, ਜਰਾ ਮਰਣ ਭੈ ਨਰਕ ਨਿਵਾਰੈ, ਪੁਨੀਤ ਕਰੈ ਤਿਸੁ ਜੰਤੈ ॥ ੧ ॥ ਸੁਣਿ ਸਖੀਏ ! ਇਹ ਭਲੀ ਬਿਨੰਤੀ, ਇਹੁ ਮਤਾਂਤੁ ਪਕਾਈਐ ॥ ਸਹਜਿ ਸੁਭਾਇ, ਉਪਾਧਿ ਰਹਤ ਹੋਇ, ਗੀਤ ਗੋਵਿੰਦਹਿ ਗਾਈਐ ॥ ਕਲਿ ਕਲੇਸ ਮਿਟਹਿ ਭ੍ਰਮ ਨਾਸਹਿ, ਮਨਿਚਿੰਦਿਆ ਫਲੁ ਪਾਈਐ ॥ ਪਾਰਬ੍ਰਹਮ ਪੂਰਨ ਪਰਮੇਸਰ, ਨਾਨਕ, ਨਾਮੁ ਧਿਆਈਐ ॥ ੨ ॥**

## ਉਚਾਰਨ ਸੇਧ

**ਬਿੰਦੀ ਸਹਿਤ :** ਕਰੇਹਾਂ, ਲੈਹਿਂ, ਮੋਹਹਂ, ਨਾਸਹਿਂ ।

**ਪਦ ਅਰਥ :** ਮਿਲਿ=ਮਿਲ ਕੇ। ਕਰੇਹਾ=ਕਰੀਏ। ਮਨਾਇ ਲੈਹਿ=ਮਨਾਅ (ਭਾਵ ਪ੍ਰਸੰਨ ਕਰ) ਲਈਏ। ਮੋਹਹ=ਮੋਹ ਲਈਏ। ਠਗਉਰੀ=ਠਗ ਲੈਣ ਵਾਲੀ ਬੂਟੀ। ਜਰਾ=ਬੁਢੇਪਾ। ਮਰਣ=ਮੌਤ ਦਾ। ਨਿਵਾਰੈ=ਦੂਰ ਕਰਦਾ ਹੈ। ਤਿਸੁ ਜੰਤੈ=ਉਸ ਜੀਵ ਨੂੰ। ਮਤਾਂਤ=ਮੱਤਾ, ਸਲਾਹ। ਉਪਾਧਿ ਰਹਤ ਹੋਇ=ਕਲਪਣਾ ਤੋਂ ਰਹਿਤ ਹੋ ਕੇ।

**ਅਰਥ :** (ਹੇ ਦਰਸ਼ਨ ਪਿਆਸੀ) ਸਖੀਏ ! (ਮੇਰੀ ਗਲ) ਸੁਣ, (ਆ ਦੋਵੇ) ਰਲ ਮਿਲ ਕੇ ਉਦਮ ਕਰੀਏ (ਅਤੇ) ਹਰੀ ਕੰਤ ਨੂੰ ਪ੍ਰਸੰਨ ਕਰ ਲਈਏ (ਆਪਣੇ ਮਨ ਦਾ) ਮਾਣ ਛਡ ਕੇ (ਉਸ ਕੰਤ ਦੀ) ਭਗਤੀ ਕਰੀਏ (ਇਹੋ ਹੀ ਪ੍ਰਭੂ ਨੂੰ) ਠਗਣ ਵਾਲੀ ਬੂਟੀ ਹੈ, (ਆਓ) ਸਾਧ (ਗੁਰੂ) ਦੇ ਮੰਤਰ ਨਾਲ (ਉਸ ਪਤੀ ਪ੍ਰਭੂ ਨੂੰ) ਮੋਹ ਲਈਏ।੧।

ਹੇ ਸਖੀਏ ! (ਉਹ ਪਿਆਰਾ ਇਕ ਵਾਰੀ) ਵਸ ਵਿਚ ਆਇਆ ਫਿਰ ਛੋੜ ਕੇ ਨਹੀਂ ਜਾਂਦਾ, ਭਗਵੰਤ ਨੇ ਇਹ ਚੰਗੀ ਰੀਤ (ਪਿਰਤ ਪਾਈ) ਹੋਈ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ ਪ੍ਰਭੂ ਜਿਸ ਜੀਵ ਦੇ) ਵਸ ਵਿਚ ਆ ਜਾਂਦਾ ਹੈ, ਉਸ ਜੀਵ ਨੂੰ ਪਵਿਤਰ ਕਰ ਦੇਂਦਾ ਹੈ, (ਉਹ) ਬੁਢੇਪਾ, ਮੌਤ ਅਤੇ ਨਰਕ ਦਾ ਡਰ ਦੂਰ ਕਰ ਦੇਂਦਾ ਹੈ ।੧।

ਹੇ ਸਖੀਏ ! (ਮੇਰੀ) ਇਹ ਸੁਚੱਜੀ ਬੇਨਤੀ ਸੁਣ (ਆ, ਅਸੀਂ ਮਿਲ ਕੇ) ਇਹ ਮੱਤਾ ਪਕਾਈਏ। ਗਿਆਨ ਤੇ ਪ੍ਰੇਮ (ਵਿਚ ਭਿਜ ਕੇ) ਹੀ ਕਲਪਣਾ ਤੋਂ ਰਹਿਤ ਹੋ ਕੇ, ਗੋਵਿੰਦ (ਪਤੀ ਦੇ) ਗੀਤ ਗਾਈਏ।

(ਇਸ ਦਾ ਇਹ ਫਲ ਹੁੰਦਾ ਹੈ ਕਿ) ਕਲਜੁਗ (ਸਮੇਂ ਦੇ ਸਾਰੇ ਦੁਖ) ਕਲੇਸ਼ ਮਿਟ ਜਾਂਦੇ ਹਨ, ਭਰਮ ਨਾਸ਼ ਹੋ ਜਾਂਦੇ, ਮਨ ਵਿਚ ਜੋ ਫਲ ਚਿਤਵਿਆ ਹੈ (ਉਹ) ਪਾ ਲਈਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਸਾਨੂੰ) ਪਾਰਬ੍ਰਹਮ ਪੂਰਨ ਪਰਮੇਸ਼ਰ ਦਾ ਨਾਮ ਧਿਆਉਣਾ ਚਾਹੀਦਾ ਹੈ ।੨।

**ਸਖੀ ! ਇਛ ਕਰੀ, ਨਿਤ ਸੁਖ ਮਨਾਈ, ਪ੍ਰਭੁ ਮੇਰੀ ਆਸ ਪੁਜਾਏ ॥ ਚਰਨ ਪਿਆਸੀ, ਦਰਸ ਬੈਰਾਗਨਿ, ਪੇਖਉ ਥਾਨ ਸਬਾਏ ॥ ਖੋਜਿ ਲਹਉ ਹਰਿ ਸੰਤ ਜਨਾ ਸੰਗੁ, ਸੰਮ੍ਰਿਥ ਪੁਰਖ ਮਿਲਾਏ ॥ ਨਾਨਕ, ਤਿਨ ਮਿਲਿਆ ਸੁਰਿਜਨੁ ਸੁਖਦਾਤਾ, ਸੇ ਵਡਭਾਗੀ ਮਾਏ ॥ ੩ ॥ ਸਖੀ ! ਨਾਲਿ ਵਸਾ ਅਪੁਨੇ ਨਾਹ ਪਿਆਰੇ, ਮੇਰਾ ਮਨੁ ਤਨੁ ਹਰਿ ਸੰਗਿ ਹਿਲਿਆ ॥ ਸੁਣਿ ਸਖੀਏ ! ਮੇਰੀ ਨੀਦ ਭਲੀ, ਮੈ ਆਪਨੜਾ ਪਿਰੁ ਮਿਲਿਆ ॥ ਭ੍ਰਮੁ ਖੋਇਓ, ਸਾਂਤਿ ਸਹਜਿ ਸੁਆਮੀ, ਪਰਗਾਸੁ ਭਇਆ, ਕਉਲੁ ਖਿਲਿਆ ॥ ਵਰੁ ਪਾਇਆ ਪ੍ਰਭੁ ਅੰਤਰਜਾਮੀ, ਨਾਨਕ, ਸੋਹਾਗੁ ਨ ਟਲਿਆ ॥ ੪ ॥ ੪ ॥ ੨ ॥ ੫ ॥੧੧॥**

## ਉਚਾਰਨ ਸੇਧ

**ਬਿੰਦੀ ਸਹਿਤ** : ਕਰੀਂ, ਮਨਾਈਂ, ਪੇਖਉਂ, ਲਹਉਂ, ਵੱਸਾਂ, ਨੀਂਦ।

**ਨੋ ਟ** : 'ਨਾਹ' ਪਦ ਦਾ ਉਚਾਰਨ ਬਿੰਦੀ ਰਹਿਤ ਕਰਨਾ ਹੈ।

**ਪਦ ਅਰਥ** : ਪੁਜਾਏ=ਪੂਰੀ ਕਰੇ। ਦਰਸ ਬੈਰਾਗਨਿ=ਦਰਸ਼ਨ ਲਈ ਵਿਰਾਗੀ। ਪੇਖਉ=ਮੈਂ ਵੇਖਦੀ ਹਾਂ। ਲਹਉ=ਲਭ ਲਵਾਂ। ਸੁਰਿਜਨ=ਸ੍ਰੇਸ਼ਟ ਪੁਰਸ਼। ਨਾਹ=ਪਤੀ। ਹਿਲਿਆ=ਹਿੱਲ-ਮਿਲ ਗਿਆ ਹੈ। ਆਪਨੜਾ=ਆਪਣਾ। ਕਉਲੁ ਖਿਲਿਆ=ਹਿਰਦਾ (ਕਮਲ) ਖਿੜ ਗਿਆ ਹੈ। ਵਰੁ=ਪਤੀ। ਨ ਟਲਿਆ=ਭਾਵ ਸਦਾ ਕਾਇਮ ਰਹਿਆ।

**ਅਰਥ** : ਹੇ ਸਖੀਏ ! (ਮੈਂ) ਹਰ ਰੋਜ਼ (ਇਹ) ਇਛਾ ਕਰਦੀ ਹਾਂ, ਸੁੱਖ ਮਨਾਉਂਦੀ ਹਾਂ (ਕਿ ਉਹ) ਪ੍ਰਭੂ ਮੇਰੀ ਆਸਾ ਪੂਰੀ ਕਰੇ। (ਮੈਂ ਉਸ ਪਤੀ ਦੇ) ਚਰਨਾਂ ਦੀ ਪਿਆਸੀ ਹਾਂ, ਦਰਸ਼ਨ ਦੀ ਵੈਰਾਗਣ ਹਾਂ (ਅਤੇ) ਸਾਰੇ ਥਾਵਾਂ ਤੇ ਵੇਖਦੀ ਫਿਰਦੀ ਹਾਂ (ਕਿਤੇ ਉਸ ਦੇ ਦਰਸ਼ਨ ਹੋ ਜਾਣ)। ਹਰੀ ਦੇ ਸੰਤ ਜਨਾਂ ਦਾ ਸੰਗ (ਕਰ ਕੇ ਮੈਂ ਉਸ ਪ੍ਰਭੂ ਨੂੰ) ਖੋਜ ਕੇ ਲਭ ਲਵਾਂ (ਤਾਂ ਜੋ ਉਹ) ਸਮਰਥ ਪੁਰਖ (ਆਪਣੀ ਕਿਰਪਾ ਕਰ ਕੇ ਮੈਨੂੰ ਸੰਤ ਗੁਰੂ) ਮਿਲਾ ਦੇਵੇ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਹੇ ਮਾਂ ! ਉਹ (ਜੀਵ) ਵੱਡੇ ਭਾਗਾਂ ਵਾਲੇ ਹਨ (ਕਿਉਂਕਿ) ਉਨ੍ਹਾਂ ਨੂੰ ਸ੍ਰੇਸ਼ਟ ਜਨਾਂ (ਭਾਵ ਵਾਹਿਗੁਰੂ ਜੋ ਸਰਬ) ਸੁਖਾਂ ਦਾ ਦਾਤਾ ਹੈ ਮਿਲ ਗਿਆ ਹੈ ।੩।

ਹੇ ਸਖੀ ! (ਮੈਂ) ਆਪਣੇ ਪਿਆਰੇ ਪਤੀ ਨਾਲ (ਵਸਦੀ ਹਾਂ ਅਤੇ) ਮੇਰਾ ਮਨ ਤਨ (ਉਸ) ਹਰੀ (ਪਿਆਰੇ) ਨਾਲ ਹਿੱਲ-ਮਿੱਲ ਗਿਆ ਹੈ, ਹੇ ਸਖੀ ! (ਤੂੰ) ਸੁਣ (ਹੁਣ) ਮੇਰੀ ਨੀਂਦ ਸੁਹਾਵਣੀ ਹੈ

(ਕਿਉਂਕਿ) ਮੈਨੂੰ ਆਪਣਾ ਪਤੀ (ਪਰਮੇਸ਼ਰ) ਮਿਲ ਗਿਆ ਹੈ। (ਉਸ ਸੁਆਮੀ ਦੇ ਮਿਲਣ ਨਾਲ ਮੇਰਾ ਸਾਰਾ) ਭਰਮ ਦੂਰ ਹੋ ਗਿਆ ਹੈ, ਸਹਜੇ ਹੀ ਸ਼ਾਂਤੀ (ਹੋ ਗਈ ਹੈ ਅਤੇ ਮੇਰੇ) ਹਿਰਦੇ ਵਿਚ ਸੁਆਮੀ(ਆ ਵਸਿਆ ਹੈ), ਆਤਮ-ਪ੍ਰਕਾਸ਼ ਹੋ ਗਿਆ ਹੈ (ਤੇ ਹਿਰਦਾ ਰੂਪੀ) ਕਮਲ ਖਿੜ ਪਿਆ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਅੰਤ ਵਿਚ ਸਖੀ ਨੇ ਇਉਂ ਆਖਿਆ ਕਿ ਮੈਂ) ਅੰਤਰਜਾਮੀ ਪ੍ਰਭੂ-ਪਤੀ (ਵਰ) ਪਾ ਲਿਆ (ਅਤੇ ਇਹ) ਸੁਹਾਗ ਸਦਾ ਕਾਇਮ ਰਹਿਆ ।੪।੪।੨।੫।੧੧।

## ਸਾਰੰਸ਼ ਅਤੇ ਸਿਧਾਂਤ

ਇਨ੍ਹਾਂ ਛੰਤਾਂ ਵਿਚ ਪਰਮਾਰਥਕ ਮਾਰਗ ਉਤੇ ਚਲ ਰਹੀਆਂ ਸਖੀਆਂ ਦੀ ਪਰਸਪਰ ਵਾਰਤਾਲਾਪ ਪ੍ਰਸ਼ਨੋਤਰੀ ਜਗਿਆਸੂਆਂ ਦਾ ਮਾਰਗ ਦਰਸ਼ਨ ਕਰਦੀ ਹੈ। ਇਸ ਵਿਚ ਪ੍ਰਭੂ ਦੇ ਮਿਲਣ ਦਾ ਮਾਰਗ ਇਹ ਦਸਿਆ ਹੈ ਕਿ ਮਾਣ ਛੱਡ ਕੇ ਭਗਤੀ ਅਤੇ ਗੁਰ-ਮੰਤਰ ਦਾ ਜਾਪ ਜਪਿਆ ਜਾਵੇ, ਇਸ ਤਰ੍ਹਾਂ ਦੀ ਕ੍ਰਿਆ ਨਾਲ ਉਹ ਪਤੀ ਮੋਹਿਆ ਜਾਂਦਾ ਹੈ। ਫਿਰ ਜੀਵ ਉਸ ਪ੍ਰਭੂ ਦੀ ਸਿਫਤਿ ਸਲਾਹ ਸਹਜ ਸੁਭਾਵਿਕ ਕਰੇ ਕਿਉਂਕਿ ਵਿਖਾਵੇ ਦੀ ਭਗਤੀ ਤੇ ਕੀਰਤੀ ਨਾਲ ਉਹ ਪ੍ਰਸੰਨ ਨਹੀਂ ਹੁੰਦਾ। ''ਜੇ ਗੁਰੁ ਝਿੜਕੇ ਤਾਂ ਮੀਠਾ ਲਾਗੈ, ਜੇ ਬਖਸੇ ਤ, ਗੁਰੁ ਵਡਿਆਈ'' (ਪੰਨਾ ੭੫੮) ਵਾਲੀ ਭਾਵਨਾ ਮਨ ਨੂੰ ਪਵਿਤਰ ਕਰਦੀ ਹੈ, ਫਿਰ ਕਲ ਕਲੇਸ਼ ਤੇ ਸਾਰੇ ਭਰਮ ਨਾਸ਼ ਹੋ ਜਾਂਦੇ ਹਨ।

ਬ੍ਰਿਹਨੀ ਅੰਦਰ ਇਹੋ ਜਿਹੀ ਆਸ ਉਤਪੰਨ ਹੋਣੀ ਚਾਹੀਦੀ ਹੈ ਜਿਹੋ ਜਿਹੀ ਅੰਕ ਤਿੰਨ ਵਿਚ ਦਸੀ ਹੈ: ਚੌਥੇ ਅੰਕ ਵਿਚ ਪਿਆਰੇ ਦਾ ਮਿਲਾਪ ਜੋ ਅਟਲ ਸੁਹਾਗ ਦਾ ਪ੍ਰਤੀਕ ਹੈ, ਉਸ ਦਾ ਵਰਣਨ ਬੜੇ ਪਿਆਰ ਨਾਲ ਕੀਤਾ ਹੈ। ਇਨ੍ਹਾਂ ਛੰਤਾਂ ਵਿਚ ''ਸਖੀ ਇਛ ਕਰੀ ਨਿਤ ਸੁਖ ਮਨਾਈ, ਪ੍ਰਭੁ ਮੇਰੀ ਆਸ ਪੁਜਾਏ ॥ ਚਰਨ ਪਿਆਸੀ ਦਰਸ ਬੈਰਾਗਨਿ, ਪੇਖਉ ਥਾਨ ਸਬਾਏ'' ਪੰਗਤੀਆਂ ਕਿਸੇ ਅਨੂਠੇ ਰੰਗ ਵਿਚ ਹਿਰਦੇ ਦੀ ਡੂੰਘੀ ਤਹਿ ਚੋਂ ਨਿਕਲੀਆਂ ਹੋਈਆਂ ਦਰਸ-ਦਾਨ ਦੀਆਂ ਚਾਹਕ ਹਨ। ਸਚਮੁਚ ਜਿਸ ਰੰਗ ਵਿਚ ਇਹ ਛੰਤ ਸਤਿਗੁਰਾਂ ਦੇ ਹਿਰਦੇ ਵਿਚ ਉਤਰੇ ਹਨ, ਜੇ ਉਸੇ ਰੰਗ ਵਿਚ ਕੋਈ ਗੁਰਮੁਖ ਜਗਿਆਸੂ ਇਹ ਗੁਣ ਗਾਉਣ ਲਗ ਜਾਵੇ, ਅਵੱਸ਼ ਉਸ ਉਤੇ ਨਾਮ ਦਾ ਗੂੜਾ ਰੰਗ ਚੜ੍ਹੇਗਾ। ਫਿਰ ਉਸ ਨੂੰ ਮਸਤੀ ਦੇ ਮੰਡਲ ਦਾ ਵਾਸੀ ਬਣਨ ਵਿਚ ਦੇਰ ਨਹੀਂ ਲਗੇਗੀ।



# ਬਾਵਨ ਅਖਰੀ

ਸ਼ਬਦਾਰਥੀ ਵਿਦਵਾਨਾਂ ਨੇ ਸ਼ਬਦਾਰਥ ਵਿਚ ਬਾਵਨ ਅਖਰੀ' ਬਾਣੀ ਬਾਰੇ ਹੇਠ ਲਿਖਿਆ ਫੁਟ ਨੋਟ ਅੰਕਿਤ ਕੀਤਾ ਹੈ :-

''ਗੁਰਮੁਖੀ ਪੈਂਤੀ ਜਾਂ ਫਾਰਸੀ ਸੀਹਰਫੀ ਵਾਂਗੂ ਸੰਸਕ੍ਰਿਤ ਦੀ ੫੨ ਅੱਖਰਾਂ ਦੀ ਵਰਣਮਾਲਾ ਨੂੰ ਬਾਵਨ-ਅਖਰੀ ਆਖਿਆ ਹੈ। ਇਹ ਬਾਣੀ ਇਸ ਵਰਣਮਾਲਾ ਦੇ ਅਖਰਾਂ ਉਤੇ ਲਿਖੀ ਗਈ ਹੈ। ਕੁਲ ੫੫ ਪਉੜੀਆਂ ਜੋ ਕ੍ਰਮ ਅਨੁਸਾਰ ਇਕ ਇਕ ਅੱਖਰ ਨੂੰ ਲੈ ਕੇ ਸ਼ੁਰੂ ਹੁੰਦੀਆਂ ਹਨ; ਪਰ ਕਕੇ ਤੋਂ ਪਹਿਲਾਂ ਤੇ ੜਾੜੇ ਤੋਂ ਪਿਛੋਂ ਅਖਰਾਂ ਦਾ ਕ੍ਰਮ ਪੂਰਾ ਨਹੀਂ, ਕਿਉਂਕਿ ਇਨ੍ਹਾਂ ਵਿਚੋਂ ਕਈ ਅਖਰ ਗੁਰਮੁਖੀ ਵਿਚ ਆ ਨਹੀਂ ਸਕਦੇ ਸਨ। ਗੁਰੂ ਜੀ ਨੇ ਇਨ੍ਹਾਂ ਨੂੰ ਉਸੇ ਤਰ੍ਹਾਂ ਰੱਖ ਦਿੱਤਾ ਹੈ ਜਿਵੇਂ ਪੰਜਾਬ ਦੀ ਪਾਠਸ਼ਾਲਾ ਵਿਚ ਪਾਂਧੇ ਲੋਕ ਵਿਦਿਆਰਥੀਆਂ ਕੋਲੋਂ ਮੁਹਾਰਨੀ ਦੀ ਸ਼ਕਲ ਵਿਚ ਉਚਾਰਨ ਕਰਾਂਦੇ ਸਨ। ਮੁਹਾਰਨੀ ਇਉਂ ਸ਼ੁਰੂ ਹੁੰਦੀ ਸੀ, ਓਅੰ ਸਿਧੰ ਰੀਰੀ ਲਲੀ, ਅਯੋ ਅੰਙੈ । ਹਰ ਇਕ ਸਲੋਕ ਵਿਚ ਪਿਛੋਂ ਆਉਣ ਵਾਲੀ ਪਉੜੀ ਦਾ ਸਮੁੱਚਾ ਭਾਵ ਦਿੱਤਾ ਹੁੰਦਾ ਹੈ। (ਸ਼ਬਦਾਰਥ ਪੰਨਾ ੨੫੦)

ਇਸ ਬਾਣੀ ਵਿਚ ਸਮੁੱਚੇ ਤੌਰ ਤੇ ਇਹ ਆਦੇਸ਼ ਦਿੱਤਾ ਹੈ ਕਿ ਨਿਰੇ ਅਖਰ ਪੜ੍ਹ ਕੇ ਬਾਹਰਲੇ ਰੂਪ ਉਤੇ ਹੀ ਬਸ ਨਾ ਕਰ ਦਿਉ, ਇਨ੍ਹਾਂ ਅਖਰਾਂ ਦੇ ਪਿਛੇ ਲੁਕੇ ਗੁਹਝ ਭਾਵਾਂ ਨੂੰ ਸਮਝਣ ਦਾ ਯਤਨ ਕਰੋ ਅਤੇ ਉਸ ਆਦਿ, ਮਧ ਅਤੇ ਅੰਤ ਵਿਚ ਪੂਰਨ ਤੌਰ ਤੇ ਵਿਆਪਕ ਹਸਤੀ ਦੇ ਦਰਸ਼ਨ ਵੀ ਕਰੋ। ਅਖਰਾਂ ਦੀ ਮਹਾਨਤਾ ਨੂੰ ਵੀ ਅਖੋਂ ਪਰੋਖੇ ਨਹੀਂ ਕਰਨਾ ਚਾਹੀਦਾ। ਗੁਰਵਾਕ ਹਨ:-

**ਅਖਰੀ ਨਾਮੁ ਅਖਰੀ ਸਾਲਾਹ ॥ ਅਖਰੀ ਗਿਆਨੁ ਗੀਤ ਗੁਣ ਗਾਹ ॥**
**ਅਖਰੀ ਲਿਖਣੁ ਬੋਲਣੁ ਬਾਣਿ ॥ ਅਖਰਾ ਸਿਰਿ ਸੰਜੋਗੁ ਵਖਾਣਿ ॥** [ਪੰਨਾ ੪

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਉਪਰੋਕਤ ਉਤਮ ਬਚਨ ਸਾਡੇ ਸਨਮੁਖ ਹਨ, ਪਰ ''ਬੋਲ ਅਬੋਲ ਮਧਿ ਹੈ ਸੋਈ'' ਵਾਲਾ ਵਾਕ ਵੀ ਚੇਤੇ ਰਖਣਾ ਹੈ।

ਇਸ ਬਾਣੀ ਵਿਚ ਅੰਕਿਤ ਰਹਾਉ ਵਾਲੀ ਪੰਗਤੀਆਂ ''ਕਰਿ ਕਿਰਪਾ ਪ੍ਰਭ ਦੀਨ ਦਇਆਲਾ॥ ਤੇਰੇ ਸੰਤਨ ਕੀ ਮਨੁ ਹੋਇਆ ਰਵਾਲਾ'' ਜੇ ਹਰ ਸਲੋਕ ਅਤੇ ਪਉੜੀ ਦਾ ਪਾਠ ਕਰਨ ਵੇਲੇ ਸਾਹਮਣੇ ਹੋਣ ਤਾਂ ਪਾਠ ਦਾ ਅਭਿਆਸ ਕਰਨ ਵਿਚ ਬਹੁਤ ਅਨੰਦ ਆਉਂਦਾ ਹੈ।

ਇਸ ਬਾਣੀ ਦੇ ਪਹਿਲੇ ਸਲੋਕ ਨਾਲ ॥ ੧ ॥ ਅੰਕ ਹੈ ਅਤੇ ਇਸ ਤੋਂ ਅਗਲੇ ਸਲੋਕ ਨਾਲ ਫਿਰਿ ॥ ੧ ॥ ਅੰਕ ਲਿਖਿਆ ਹੋਇਆ ਹੈ। ਇਸ ਤੋਂ ਇਹ ਪ੍ਰਗਟ ਹੁੰਦਾ ਹੈ ਕਿ ਪਹਿਲਾ ਸਲੋਕ ਸਮੁੱਚੇ ਤੌਰ ਤੇ ਮੰਗਲ ਰੂਪ ਦਾ ਸੂਚਕ ਹੈ ਅਤੇ ਉਸ ਤੋਂ ਅਗਲਾ ਪਹਿਲਾ ਸਲੋਕ 'ਬਾਵਨ ਅਖਰੀ' ਬਾਣੀ ਦੀ ਤਰਤੀਬ ਨਾਲ ਸਬੰਧ ਰਖਦਾ ਹੈ ਕਿਉਂਕਿ ਕੁਲ ੫੫ ਸਲੋਕ ਅਤੇ ੫੫ ਪਉੜੀਆਂ ਮਗਰੋਂ ਫਿਰ

ਅੰਤਲਾ ਸਲੋਕ ਅੰਕਿਤ ਕਰਕੇ ਨਾਲ ਆਗਿਆ ਕਰ ਦਿਤੀ ਹੈ ਕਿ "ਏਹ ਸਲੋਕ ਆਦਿ ਅੰਤਿ ਪੜਣਾ"। ਸੋ, ਇਸ ਸਲੋਕ ਦਾ ਸਿੱਟਾ ਇਹ ਨਿਕਲਦਾ ਹੈ, ਜਿਵੇਂ ਆਦਿ ਵਿਚ ਗੁਰ-ਪਰਮੇਸ਼ਰ ਦੀ ਕਿਰਪਾ ਦੀ ਲੋੜ ਹੈ ਤਿਵੇਂ ਜੀਵਨ ਦੇ ਅੰਤ ਵਿਚ ਵੀ ਗੁਰ-ਪਰਮੇਸ਼ਰ ਦੀ ਕਿਰਪਾ ਲੋੜੀਂਦੀ ਹੈ ਕਿਉਂਕਿ ਆਦਿ ਤੋਂ ਲੈ ਕੇ ਅੰਤ ਤਕ ਦੇ ਸਮੇਂ ਮਾਇਆ ਦੇ ਮੋਹ ਵਾਲਾ ਕੋਈ ਸਬੰਧੀ ਵੀ ਸਾਡੀ ਰਖਿਆ ਨਹੀਂ ਕਰ ਸਕਦਾ।

ਜੇ ਬਾਵਨ ਅਖਰੀ ਦਾ ਸਮੁੱਚਾ ਸਰਵੇਖਣ ਕਰੀਏ ਤਾਂ ਇਸ ਵਿਚ ਗੁਰਸਿਖਾਂ ਨੂੰ ਇਕ ਸੁੰਦਰ ਜੀਵਨ ਜਾਚ ਸਿਖਾਈ ਹੈ ਜਿਸ ਦੇ ਮੁਖ ਅੰਗ ਹਨ (੧) ਬਦੀਆਂ ਤੋਂ ਬਚਣਾ (੨) ਸੀਨਾ ਜ਼ੋਰੀ ਛੱਡਣੀ (੩) ਸਤਿ ਸੰਤੋਖ, ਸ਼ਾਂਤੀ ਅਤੇ ਦੈਵੀ ਗੁਣਾਂ ਨੂੰ ਪੈਦਾ ਕਰਨਾ (੪) ਬਾਹਰਲਾ ਵਿਖਾਵਾ ਅਤੇ ਕਰਮ ਕਾਂਡ ਆਦਿ ਤਿਆਗਣਾ। (੫) ਇਹ ਬਾਣੀ ਜੀਵਨ ਜਾਚ ਸਿਖਣ ਸਿਖਾਉਣ ਵਾਲਿਆਂ ਨੂੰ ਆਪਣੀਆਂ ਜ਼ਿੰਮੇਵਾਰੀਆਂ ਦਾ ਵੀ ਅਹਿਸਾਸ ਕਰਾਉਂਦੀ ਹੈ।



**ੴ ਸਤਿਗੁਰ ਪ੍ਰਸਾਦਿ ॥ ਗਉੜੀ ਬਾਵਨ ਅਖਰੀ, ਮਹਲਾ ੫, ਸਲੋਕੁ ॥ ਗੁਰਦੇਵ ਮਾਤਾ, ਗੁਰਦੇਵ ਪਿਤਾ, ਗੁਰਦੇਵ ਸੁਆਮੀ ਪਰਮੇਸੁਰਾ ॥ ਗੁਰਦੇਵ ਸਖਾ, ਅਗਿਆਨ ਭੰਜਨੁ, ਗੁਰਦੇਵ ਬੰਧਿਪ ਸਹੋਦਰਾ ॥ ਗੁਰਦੇਵ ਦਾਤਾ, ਹਰਿਨਾਮੁ ਉਪਦੇਸੈ, ਗੁਰਦੇਵ ਮੰਤੁ ਨਿਰੋਧਰਾ ॥ ਗੁਰਦੇਵ ਸਾਂਤਿ ਸਤਿ ਬੁਧਿ ਮੂਰਤਿ, ਗੁਰਦੇਵ ਪਾਰਸ ਪਰਸ ਪਰਾ ॥ ਗੁਰਦੇਵ ਤੀਰਥੁ ਅੰਮ੍ਰਿਤ ਸਰੋਵਰੁ, ਗੁਰ ਗਿਆਨ ਮਜਨੁ ਅਪਰੰਪਰਾ ॥ ਗੁਰਦੇਵ ਕਰਤਾ, ਸਭਿ ਪਾਪ ਹਰਤਾ, ਗੁਰਦੇਵ, ਪਤਿਤ ਪਵਿਤ ਕਰਾ ॥ ਗੁਰਦੇਵ ਆਦਿ ਜੁਗਾਦਿ ਜੁਗੁ ਜੁਗੁ, ਗੁਰਦੇਵ ਮੰਤੁ ਹਰਿ ਜਪਿ ਉਧਰਾ ॥ ਗੁਰਦੇਵ ਸੰਗਤਿ ਪ੍ਰਭ ਮੇਲਿ ਕਰਿ ਕਿਰਪਾ, ਹਮ ਮੂੜ ਪਾਪੀ ਜਿਤੁ ਲਗਿ ਤਰਾ ॥ ਗੁਰਦੇਵ ਸਤਿਗੁਰੁ ਪਾਰਬ੍ਰਹਮੁ ਪਰਮੇਸਰੁ, ਗੁਰਦੇਵ ਨਾਨਕ ਹਰਿ ਨਮਸਕਰਾ ॥ ੧ ॥**

## ਉਚਾਰਨ ਸੇਧ

**ਬਿਸਰਾਮ ਭੇਦ :** ਅਠਵੀਂ ਪੰਗਤੀ ਦਾ ਬਿਸਰਾਮ ਕਈ ਸਜਣ ਮੇਲਿ' ਮਗਰੋਂ ਕਰਦੇ ਹਨ, ਪਰ ਉਹ ਠੀਕ ਨਹੀਂ। ਉਪਰ ਦਿਤਾ ਬਿਸਰਾਮ ਚੇਤੇ ਰਖੋ ਜੀ।

**ਪਦ ਅਰਥ :** ਸਖਾ=ਮਿੱਤਰ। ਅਗਿਆਨ ਭੰਜਨੁ=ਅਗਿਆਨ ਦੇ ਭੰਨਣ, (ਭਾਵ ਨਾਸ਼ ਕਰਨ ਵਾਲਾ)। ਬੰਧਿਪ ਸਹੋਦਰਾ=ਇਕੋ ਮਾਂ ਦੇ ਪੇਟ ਤੋਂ ਪੈਦਾ ਹੋਇਆ ਭ੍ਰਾਵ ਸਕਾ ਸਬੰਧੀ। ਮੰਤੁ ਨਿਰੋਧਰਾ=ਉਹ ਮੰਤਰ ਜੋ ਕਿਸੇ ਹੋਰ ਮੰਤਰ ਦਾ ਅਸਰ ਨਾ ਕਬੂਲਦਾ ਹੋਵੇ, ਜਿਸ ਦਾ ਅਸਰ ਗਵਾਚ ਨਾ ਸਕੇ। ਸਤਿ=ਸਚਿਆਈ। ਬੁਧਿ=(ਬਿਬੇਕ) ਬੁੱਧੀ। ਮੂਰਤਿ=ਸਰੂਪ। ਪਾਰਸ=ਉਹ ਪਥਰ ਜਿਸ ਨਾਲ ਛੋਹ ਕੇ ਲੋਹਾ ਵੀ ਸੋਨਾ ਬਣ ਜਾਂਦਾ ਹੈ। ਪਰਸ=ਪਰਸਦਾ ਹੈ। ਪਰਾ=ਪਰੇ ਭਾਵ ਸ੍ਰੇਸ਼ਟ ਹੈ। ਮਜਨ=ਇਸ਼ਨਾਨ। ਅਪਰੰਪਰਾ=ਪਰੇ ਤੋਂ ਪਰੇ, ਬੇਅੰਤ। ਹਰਤਾ=ਦੂਰ ਕਰਨ ਵਾਲਾ। ਉਧਾਰ=ਉਧਰ ਹੋ ਜਾਂਦਾ ਹੈ। ਮੂੜ=ਮੂਰਖ। ਨਮਸਕਰਾ= ਨਮਸਕਾਰ ਹੈ।

**ਸਲੋਕੁ ਅਰਥ :** ਗੁਰਦੇਵ (ਮੇਰੀ) ਮਾਤਾ, ਗੁਰਦੇਵ (ਮੇਰਾ) ਪਿਤਾ (ਅਤੇ) ਗੁਰਦੇਵ (ਹੀ ਮੇਰਾ) ਮਾਲਕ, ਪਰਮੇਸ਼ਰ ਹੈ। ਗੁਰਦੇਵ (ਮੇਰਾ) ਮਿਤਰ, ਅਗਿਆਨ ਦੇ ਨਾਸ਼ ਕਰਨ ਵਾਲਾ (ਅਤੇ) ਗੁਰਦੇਵ (ਹੀ ਮੇਰਾ) ਸਕਾ ਸਬੰਧੀ ਹੈ। ਗੁਰਦੇਵ (ਮੇਰਾ) ਦਾਤਾ ਹੈ (ਜੋ) ਹਰੀ ਨਾਮ ਨੂੰ ਉਪਦੇਸ਼ਦਾ ਹੈ (ਅਤੇ) ਗੁਰਦੇਵ ਹੀ ਨਿਰੋਧਰ ਮੰਤਰ ਰੂਪ ਹੈ (ਜਿਸ ਦਾ ਅਸਰ ਗਵਾਚ ਨਹੀਂ ਸਕਦਾ)। ਗੁਰਦੇਵ ਸਾਂਤ, (ਨਿਰੋਲ) ਸਚਿਆਈ (ਅਤੇ) ਬੁਧੀ ਦਾ ਸਰੂਪ ਹੈ, ਗੁਰਦੇਵ ਪਾਰਸ ਹੈ (ਜੋ ਇਸ ਨੂੰ) ਪਰਸਦਾ ਹੈ (ਉਹ ਸੰਸਾਰ ਸਮੁੰਦਰ ਤੋਂ) ਪਾਰ ਹੋ ਜਾਂਦਾ ਹੈ। ਗੁਰਦੇਵ ਤੀਰਥ ਹੈ, ਅੰਮ੍ਰਿਤ ਦਾ ਸਰੋਵਰ (ਸੋਮਾ) ਹੈ (ਅਤੇ)

ਗੁਰੂ ਦਾ ਗਿਆਨ ਪ੍ਰਭੂ ਦੀ (ਪ੍ਰਾਪਤੀ ਦਾ) ਇਸ਼ਨਾਨ ਹੈ। ਗੁਰਦੇਵ (ਸਭ ਸ੍ਰਿਸ਼ਟੀ ਦਾ) ਕਰਨਹਾਰ ਹੈ (ਅਤੇ ਸਭ) ਪਾਪਾਂ ਦੇ ਦੂਰ ਕਰਨ ਵਾਲਾ ਹੈ, ਗੁਰਦੇਵ, ਧਰਮ ਤੋਂ ਡਿੱਗੇ ਹੋਇਆਂ ਨੂੰ ਪਵਿਤਰ ਕਰਨ ਵਾਲਾ ਹੈ। ਗੁਰਦੇਵ ਦੀ (ਹੋਂਦ) ਆਦਿ ਤੋਂ ਜੁੱਗਾਂ ਦੇ ਆਦਿ ਤੋਂ ਜੁੱਗਾਂ ਜੁੱਗਾਂ ਤੋਂ ਹੈ। ਗੁਰਦੇਵ ਦਾ ਮੰਤਰ ਹਰੀ ਦਾ (ਨਾਮ) ਜਪ ਕੇ ਉਧਾਰ ਹੋ ਜਾਂਦਾ ਹੈ। ਹੇ ਪ੍ਰਭੂ ! ਕਿਰਪਾ ਕਰਕੇ ਗੁਰਦੇਵ ਦੀ ਸੰਗਤ ਨਾਲ ਮੇਲੋ ਜਿਸ ਨਾਲ ਮਿਲ ਕੇ ਅਸੀਂ ਮੂਰਖ, ਪਾਪੀ (ਸੰਸਾਰ ਸਾਗਰ ਤੋਂ) ਤਰ ਜਾਈਏ। ਗੁਰਦੇਵ ਸਤਿਗੁਰੂ, ਪਾਰਬ੍ਰਹਮ ਪਰਮੇਸ਼ਰ ਹੈ ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਅਜਿਹੇ) ਹਰੀ ਰੂਪ ਗੁਰੂ ਤਾਈਂ (ਸਾਡੀ) ਨਮਸਕਾਰ ਹੈ ।੧।

## ਸਾਰੰਸ਼ ਅਤੇ ਸਿਧਾਂਤ

ਕਾਵਿ ਖੇਤਰ ਵਿਚ ਇਹ ਪੁਰਾਤਨ ਪਰੰਪਰਾ ਚਲੀ ਆ ਰਹੀ ਹੈ ਕਿ ਜਦੋਂ ਵੀ ਕਿਸੇ ਗ੍ਰੰਥ ਜਾਂ ਬਾਣੀ ਦਾ ਸੰਗ੍ਰਹਿ ਕੀਤਾ ਜਾਂਦਾ ਹੈ ਤਾਂ ਸਭ ਤੋਂ ਪਹਿਲਾਂ ਰਚਨਹਾਰ ਆਪਣੇ ਗੁਰ-ਪਰਮੇਸ਼ਰ ਜੀ ਦਾ ਮੰਗਲ ਉਚਾਰਨ ਕਰਦਾ ਹੈ। ਇਸੇ ਤਰ੍ਹਾਂ ਬਾਵਨ ਅਖਰੀ ਬਾਣੀ ਦਾ ਪਹਿਲਾ ਸਲੋਕ ਮੰਗਲਾ-ਚਰਨ ਦਾ ਲਖਾਇਕ ਹੈ।

ਜਿਵੇਂ ਸੰਸਾਰਕ ਵਿਦਿਆ ਪੜ੍ਹਨ ਲਈ ਗੁਰੂ (ਮਾਸਟਰ) ਦੀ ਲੋੜ ਪੈਂਦੀ ਹੈ ਤਿਵੇਂ ਅਧਿਆਤਮਿਕ ਖੇਤਰ ਵਿਚ ਲੋੜੀਂਦੀ ਸੋਝੀ ਪ੍ਰਾਪਤ ਕਰਨ ਲਈ ਗੁਰੂ ਵਾਲਾ ਬਣਨਾ ਅਤਿ ਜਰੂਰੀ ਹੈ। ਜਗਿਆਸੂ ਦੇ ਹਿਰਦੇ ਅੰਦਰ ਸਭ ਤੋਂ ਪਹਿਲਾਂ ਗੁਰੂ ਦੀ ਸਿਫਤਿ-ਸਲਾਹ ਆਵੇ, ਫਿਰ ਉਹ ਗੁਰੂ ਨੂੰ ਮਾਤਾ, ਪਿਤਾ, ਕਰਤਾ-ਧਰਤਾ ਭਾਵ ਸਭ ਕੁਝ ਜਾਣੇ ਅਤੇ ਆਪਣੇ ਆਪ ਨੂੰ ਮੂਰਖ ਸਮਝ ਕੇ ਬੇਨਤੀਆਂ ਤੇ ਨਮਸਕਾਰਾਂ ਕਰਦਾ ਰਹੇ ਤਾਂ ਇਸ ਸੰਸਾਰ ਸਾਗਰ ਤੋਂ ਪਾਰ ਹੋ ਸਕੀਦਾ ਹੈ। ਜੇ ਜਗਿਆਸੂ ਦਾ ਹਿਰਦਾ ਭਾਵਨਾ ਤੇ ਭਗਤੀ ਨਾਲ ਸਨਿਗਧ ਹੋਵੇ ਤਾਂ ਗੁਰੂ ਪਾਰਸ ਦੀ ਛੋਹ ਪ੍ਰਾਪਤ ਹੁੰਦੀ ਹੈ। ਗੁਰੂ ਦਾ ਨਿਰੋਧਰ ਮੰਤਰ ਜਦੋਂ ਹਿਰਦੇ ਵਿਚ ਵਸ ਜਾਵੇ, ਓਦੋਂ ਸਮਝੋ ਕਿ ਜਗਤ ਵਿਚ ਆਇਆ ਸਫਲ ਹੈ।

ਨਿਰੋਧਰ ਉਸ ਮੰਤਰ ਦਾ ਨਾਮ ਹੈ ਜਿਸ ਦਾ ਅਸਰ ਰੋਕਿਆ ਨਹੀਂ ਜਾ ਸਕਦਾ। ਗ੍ਰਹਿਆਂ ਤੇ ਰੋਗਾਂ ਆਦਿ ਦੇ ਅਸਰ ਹਟਾਉਣ ਲਈ ਸ਼ਾਸਤਰਾਂ ਵਿਚ ਕਈ ਪ੍ਰਕਾਰ ਦੇ ਮੰਤਰ ਦਸੇ ਹਨ ਪਰ ਉਹਨਾਂ ਦੇ ਅਸਰ ਜ਼ਾਇਲ ਹੋ ਸਕਦੇ ਹਨ। ਇਕ ਦੂਜੇ ਨਾਲ ਲੜਾਈ ਝਗੜੇ ਦਾ ਕਾਰਨ ਬਣ ਸਕਦੇ ਹਨ। ਪਰ ਗੁਰੂ ਦੇ ਮੰਤਰ ਦਾ ਅਸਰ ਕਿਸੇ ਹੋਰ ਮੰਤਰ ਨਾਲ ਬੇਅਸਰ ਨਹੀਂ ਹੋ ਸਕਦਾ। ਇਸ ਲਈ ਇਸ ਨੂੰ ਨਿਰੋਧਰ ਮੰਤਰ ਆਖਿਆ ਹੈ, ਯਥਾ- **ਨਿਰਮਲ ਰੀਤਿ ਨਿਰੋਧਰ ਮੰਤ ॥** [ਪੰਨਾ ੨੯੮

**ਸਲੋਕੁ ॥ ਆਪਹਿ ਕੀਆ ਕਰਾਇਆ, ਆਪਹਿ ਕਰਨੈ ਜੋਗੁ ॥ ਨਾਨਕ ਏਕੋ ਰਵਿ ਰਹਿਆ, ਦੂਸਰ ਹੋਆ ਨ ਹੋਗੁ ॥ ੧ ॥ ਪਉੜੀ ॥ ਓਅੰ, ਸਾਧ ਸਤਿਗੁਰ ਨਮਸਕਾਰੰ ॥ ਆਦਿ ਮਧਿ ਅੰਤਿ ਨਿਰੰਕਾਰੰ ॥ ਆਪਹਿ ਸੁੰਨ,**

**ਆਪਹਿ ਸੁਖ ਆਸਨ ॥ ਆਪਹਿ ਸੁਨਤ, ਆਪ ਹੀ ਜਾਸਨ ॥ ਆਪਨ ਆਪੁ, ਆਪਹਿ ਉਪਾਇਓ ॥ ਆਪਹਿ ਬਾਪ, ਆਪ ਹੀ ਮਾਇਓ ॥ ਆਪਹਿ ਸੂਖਮ, ਆਪਹਿ ਅਸਥੂਲਾ ॥ ਲਖੀ ਨ ਜਾਈ, ਨਾਨਕ ਲੀਲਾ ॥ ੧ ॥ ਕਰਿ ਕਿਰਪਾ ਪ੍ਰਭ ਦੀਨ ਦਇਆਲਾ ॥ ਤੇਰੇ ਸੰਤਨ ਕੀ, ਮਨੁ ਹੋਇ ਰਵਾਲਾ ॥ ਰਹਾਉ ॥**

## ਉਚਾਰਨ ਸੇਧ

**ਬਿੰਦੀ ਰਹਿਤ** : 'ਆਪਹਿ' ਦਾ ਉਚਾਰਨ ਬਿੰਦੀ ਸਹਿਤ ਨਹੀਂ ਕਰਨਾ ਚਾਹੀਦਾ ਕਿਉਂਕਿ ਇਸ ਦੇ ਅਰਥ 'ਆਪ ਹੀ' ਹਨ। ਜਦੋਂ 'ਨੇ' ਜਾਂ ਹੋਰ ਅਨੁਨਾਸਕ ਅਰਥ ਨਿਕਲਣ ਤਦੋਂ ਉਚਾਰਨ ਬਿਵਸਥਾ ਬਦਲ ਜਾਂਦੀ ਹੈ।

**ਬਿਸਰਾਮ ਭੇਦ**:ਕਈ ਪ੍ਰੇਮੀ 'ਓਅੰ ਸਾਧ' ਮਗਰੋਂ ਬਿਸਰਾਮ ਦੇਂਦੇ ਹਨ ਜੋ ਕਿ ਠੀਕ ਨਹੀਂ ਹੈ।

**ਪਦ ਅਰਥ** : ਕਰਨੈ ਜੋਗੁ=ਕਰਨ ਨੂੰ ਸਮਰਥ। ਓਅੰ=ਓਅੰਕਾਰ, ਅਕਾਲ ਪੁਰਖ। ਜਾਸਨ= ਜੱਸ। ਆਪਨ ਆਪੁ=ਆਪਣੇ ਆਪ ਨੂੰ। ਉਪਾਇਓ=ਪੈਦਾ ਕੀਤਾ ਹੈ। ਮਾਇਓ=ਮਾਤਾ। ਸੂਖਮ=ਨਾ ਦਿਸਣ ਵਾਲਾ, ਨਿਰਗੁਣ ਸਰੂਪ। ਅਸਥੂਲ=ਦਿਸਣ ਵਾਲਾ, ਪਰਤਖ, ਸਰਗੁਣ-ਸਰੂਪ। ਲੀਲਾ=ਕੌਤਕ, ਖੇਡ।

**ਪਉੜੀ ਅਰਥ** : (ਹੇ ਭਾਈ ! ਮੇਰੀ) ਓਅੰਕਾਰ (ਨਿਰੰਕਾਰ ਨੂੰ) ਨਮਸਕਾਰ ਹੈ ਜੋ ਸਾਧ ਸਤਿਗੁਰੂ ਦਾ (ਰੂਪ ਧਾਰਦਾ ਹੈ)। (ਉਹ) ਆਦਿ ਮਧ (ਅਤੇ) ਅੰਤ ਵਿਚ ਨਿਰ-ਆਕਾਰ (ਭਾਵ ਸਤਿ-ਸਰੂਪ ਹੈ)। (ਉਹ) ਆਪ ਹੀ ਸੁੰਨ (ਰੂਪ) ਹੈ (ਅਤੇ) ਆਪ ਹੀ ਸੁਖ-ਆਸਣ ਦਾ (ਰੂਪ) ਹੈ। ਆਪ ਹੀ ਜਸ ਦਾ (ਰੂਪ ਹੈ), ਆਪ ਹੀ (ਉਸ ਜਸ ਨੂੰ) ਸੁਣਦਾ ਹੈ। (ਉਸ ਨਿਰੰਕਾਰ ਨੇ) ਆਪਣੇ ਆਪ ਨੂੰ, ਆਪ ਹੀ ਪੈਦਾ ਕੀਤਾ ਹੈ। (ਉਹ) ਆਪ ਹੀ ਪਿਤਾ ਹੈ, ਆਪ ਹੀ ਮਾਤਾ ਹੈ। (ਉਹ) ਆਪ ਹੀ ਨਾ ਦਿਸਣ ਵਾਲਾ (ਨਿਰਗੁਣ ਸਰੂਪ ਹੈ), ਆਪ ਹੀ ਦਿਸਣ ਵਾਲਾ (ਸਰਗੁਣ ਸਰੂਪ) ਹੈ। ਨਾਨਕ (ਸਤਿਗੁਰੂ ਜੀ ਫੁਰਮਾਉਂਦੇ ਹਨ ਕਿ ਉਸ ਨਿਰੰਕਾਰ ਦੀ ਅਸਚਰਜ) ਖੇਡ ਸਮਝੀ ਨਹੀਂ ਜਾ ਸਕਦੀ ।੧।

ਹੇ ਦੀਨ ਦਇਆਲੂ ਪ੍ਰਭੂ ! (ਮੇਰੇ ਉਪਰ) ਕਿਰਪਾ ਕਰ। (ਮੇਰਾ) ਮਨ ਤੇਰੇ ਸੰਤਾਂ ਦੀ (ਚਰਨ) ਧੂੜ ਹੋਇਆ ਰਹੇ ।ਰਹਾਉ।

## ਸਾਰੰਸ਼ ਅਤੇ ਸਿਧਾਂਤ

ਪਟੀ ਦਾ ਆਰੰਭ 'ਓ' ਅਖਰ ਤੋਂ ਹੁੰਦਾ ਹੈ, ਇਸ ਲਈ ਇਸ ਬਾਣੀ ਦਾ ਆਰੰਭ ਵੀ 'ਓਅੰ' ਸ਼ਬਦ ਨਾਲ ਕੀਤਾ ਗਿਆ ਹੈ। ਪਉੜੀ ਵਿਚ ਅਕਾਲ ਪੁਰਖ ਅਤੇ ਸਾਧੂ ਸਤਿਗੁਰੂ ਨੂੰ ਇਕੋ ਜਿਹਾ ਰੂਪ ਸਮਝ ਕੇ ਨਮਸਕਾਰ ਕੀਤੀ ਗਈ ਹੈ।

ਸਿਧਾਂਤ ਇਹ ਹੈ ਕਿ ਵਾਹਿਗੁਰੂ ਆਪ ਹੀ ਸੂਖਮ (ਨਿਰਗੁਣ) ਤੇ ਅਸਥੂਲ ਸਰੂਪ ਵਿਚ ਵਿਚਰ ਕੇ ਲੀਲਾ ਕਰ ਰਿਹਾ ਹੈ। ਪਰਮੇਸ਼ਰ ਤੋਂ ਬਿਨਾਂ ਸਦੀਵੀਂ ਹੋਂਦ ਵਾਲਾ ਹੋਰ ਕੋਈ ਵਿਅਕਤੀ ਨਹੀਂ। ਰਾਮ

ਅਤੇ ਉਸ ਦੇ ਸੰਤਾਂ ਵਿਚ ਕੋਈ ਭੇਦ ਨਹੀਂ ਹੈ। ਇਸ ਲਈ ਇਹ ਮੰਗ ਕੀਤੀ ਹੈ ਕਿ ਮਨ ਸੰਤਾਂ ਦੀ ਚਰਨ-ਧੂੜ ਬਣਿਆ ਰਹੇ ਭਾਵ ਨਿਮਾਣਾ ਹੋਵੇ ਕਿਉਂਕਿ ਰਾਮ ਤੇ ਸੰਤ ਵਿਚ ਕੋਈ ਭੇਦ ਨਹੀਂ ਹੈ:-

ਰਾਮ ਸੰਤ ਮਹਿ ਭੇਦੁ ਕਿਛੁ ਨਾਹੀ, ਏਕੁ ਜਨੁ ਕਈ ਮਹਿ ਲਾਖ ਕਰੋਰੀ॥ [ਪੰ. ੨੦੮

**ਸਲੋਕੁ ॥ ਨਿਰੰਕਾਰ ਆਕਾਰ ਆਪਿ, ਨਿਰਗੁਨ ਸਰਗੁਨ ਏਕ ॥ ਏਕਹਿ ਏਕ ਬਖਾਨਨੋ, ਨਾਨਕ ਏਕ ਅਨੇਕ ॥ ੧ ॥ ਪਉੜੀ ॥ ਓਅੰ, ਗੁਰਮੁਖਿ ਕੀਓ ਅਕਾਰਾ ॥ ਏਕਹਿ ਸੂਤਿ ਪਰੋਵਨਹਾਰਾ ॥ ਭਿੰਨ ਭਿੰਨ ਤ੍ਰੈਗੁਣ ਬਿਸਥਾਰੰ ॥ ਨਿਰਗੁਨ ਤੇ ਸਰਗੁਨ ਦ੍ਰਿਸਟਾਰੰ ॥ ਸਗਲ ਭਾਤਿ ਕਰਿ ਕਰਹਿ ਉਪਾਇਓ ॥ ਜਨਮ ਮਰਨ, ਮਨ ਮੋਹੁ ਬਢਾਇਓ ॥ ਦੂਹੂ ਭਾਤਿ ਤੇ ਆਪਿ ਨਿਰਾਰਾ ॥ ਨਾਨਕ, ਅੰਤੁ ਨ ਪਾਰਾਵਾਰਾ ॥ ੨ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਭਾਂਤਿ, ਦੂਹੂੰ।

**ਬਿੰਦੀ ਰਹਿਤ** : ਏਕਹਿ, ਕਰਹਿ। ਨੋਟ- ਇਨ੍ਹਾਂ ਸ਼ਬਦਾਂ ਦੇ ਉਚਾਰਨ ਆਮ ਤੌਰ ਤੇ ਬਿੰਦੀ ਸਹਿਤ ਕੀਤੇ ਜਾਂਦੇ ਹਨ ਜੋ ਕਿ ਠੀਕ ਨਹੀਂ ਹੁੰਦੇ।

**ਪਦ ਅਰਥ** : ਓਅੰ=ਓਅੰ ਸ਼ਬਦ ਦੁਆਰਾ ਵਰਣਨ ਕਰਦੇ ਹਨ। ਗੁਰਮੁਖਿ=ਮੁਖੀ ਗੁਰੂ, ਵਾਹਿਗੁਰੂ।

**ਪਾਠ ਭੇਦ**- ''ਕਰਿ ਕਰਹਿ ਉਪਾਇਓ'' ਪਾਠ ਨੂੰ ਮਹਾਨ ਕੋਸ਼ ਵਿਚ ''ਕਰਿਕਰਹਿ ਉਪਾਇਓ'' ਪਾਠ ਦਿਤਾ ਹੈ। ਇਸ ਨੂੰ ਫਾਰਸੀ ਸ਼ਬਦ 'ਕਰਕਰ' ਦਾ ਆਧਾਰ ਬਣਾ ਕੇ ਅਰਥ 'ਕਰਤਾਰ ਨੇ' ਕੀਤੇ ਹਨ। ਬਾਕੀ ਕਿਸੇ ਟੀਕਾਕਾਰ ਨੇ ਅਜਿਹੀ ਸੇਧ ਨਹੀਂ ਦਿੱਤੀ। ਗੁਰਬਾਣੀ ਵਿਚ 'ਕਰਹਿ' ਸ਼ਬਦ ਕ੍ਰਿਆ ਰੂਪ ਵਿਚ ਜਿਵੇਂ 'ਤੂੰ ਕਰਤਾਰੁ ਕਰਹਿ ਸੋ ਹੋਇ' ਆਮ ਵਰਤਿਆ ਹੋਇਆ ਮਿਲਦਾ ਹੈ ਪਰ ਇਥੇ ਅਣਸੰਬੋਧਨ ਰੂਪ ਵਿਚ ਹੈ ਤੇ ਅਰਥ 'ਕਰ ਹੀ ਰਿਹਾ ਹੈ' ਬਣਦੇ ਹਨ।

**ਸਲੋਕੁ ਅਰਥ** : ਆਪ ਹੀ ਨਿਰ ਆਕਾਰ (ਅਤੇ ਆਪ ਹੀ) ਆਕਾਰ ਦਾ (ਸਰੂਪ ਹੈ) ਨਿਰ-ਆਕਾਰ ਤੇ ਸਾਕਾਰ (ਸਰੂਪ) ਇਕੋ (ਹਰੀ) ਦੇ (ਹੀ ਬਣਾਏ ਹੋਏ) ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਮੈਂ) ਇਕੋ ਹੀ ਇਕ ਦਾ ਵਖਿਆਨ ਕਰਦਾ ਹਾਂ (ਜੋ) ਏਕ ਹੈ (ਅਤੇ) ਅਨੇਕ (ਵੀ) ਹੈ ।੧।

**ਪਉੜੀ ਅਰਥ** : ਓਅੰ (ਸ਼ਬਦ ਦੁਆਰਾ ਵਰਣਨ ਕਰਦੇ ਹਨ ਕਿ) ਗੁਰਮੁਖ (ਵਾਹਿਗੁਰੂ) ਨੇ (ਸਾਰਾ) ਆਕਾਰ (ਦਿਸਦਾ ਰੂਪ ਪੈਦਾ) ਕੀਤਾ ਹੈ। (ਉਹ ਜਗਤ ਨੂੰ) ਇਕੋ ਹੀ (ਹੁਕਮ ਰੂਪੀ) ਧਾਗੇ ਵਿਚ ਪਰੋਣ ਵਾਲਾ ਹੈ। (ਉਸ ਵਾਹਿਗੁਰੂ ਨੇ) ਵਖ ਵਖ ਤਿੰਨ (ਰਜੋ, ਤਮੋ, ਸਤੋ) ਗੁਣਾਂ ਦਾ ਵਿਸਥਾਰ ਕੀਤਾ ਹੈ। ਨਿਰਗੁਣ (ਅਦ੍ਰਿਸ਼ਟ ਰੂਪ ਤੋਂ) ਸਰਗੁਣ (ਸਰੂਪ ਜੋ) ਦਿਸ ਰਿਹਾ ਹੈ (ਇਹ ਵੀ ਨਿਰੰਕਾਰ ਦਾ

ਹੀ ਹੈ)। ਸਾਰੀਆਂ ਕਿਸਮਾਂ ਦੇ (ਜੀਵ) ਪੈਦਾ ਕਰਕੇ (ਹੋਰ ਪੈਦਾ) ਕਰੀ (ਜਾ ਰਿਹਾ ਹੈ ਅਤੇ) ਇਸ ਤਰ੍ਹਾਂ ਜਨਮ ਮਰਣ ਅਤੇ ਮਨ ਦਾ ਮੋਹ (ਆਦਿ) ਵਧਾ ਦਿੱਤਾ ਹੈਸ। (ਪਰ ਪ੍ਰਭੂ) ਆਪ ਦੋਹਾਂ ਕਿਸਮਾਂ (ਜਨਮ ਮਰਨ) ਤੋਂ ਨਿਰਾਲਾ (ਨਿਰਲੇਪ) ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਸ ਪ੍ਰਭੂ ਦੇ) ਉਰਾਰ-ਪਾਰ ਦਾ (ਕੋਈ) ਅੰਤ ਨਹੀਂ ਹੈ।੨।

## ਸਾਰੰਸ਼ ਅਤੇ ਸਿਧਾਂਤ

ਇਸ ਸਲੋਕ ਤੇ ਪਉੜੀ ਵਿਚ ਪ੍ਰਭੂ ਦੀ ਬੇਅੰਤਤਾ ਦਾ ਵਰਣਨ ਹੈ। ਜਿਵੇਂ ਸੁਖਮਨੀ ਸਾਹਿਬ ਵਿੱਚ ਅੰਕਿਤ ਹੈ, ''ਨਾਨਕ, ਰਚਨਾ ਪ੍ਰਭਿ ਰਚੀ, ਬਹੁ ਬਿਧਿ ਅਨਿਕ ਪ੍ਰਕਾਰ'' ਉਸੇ ਤਰ੍ਹਾਂ ਦਾ ਭਾਵ ਇਥੇ ਹੈ ਕਿ ''ਜਗਤ ਦੀ ਰਚਨਾ ਦਾ ਮੁੱਢ ਪ੍ਰਭੂ ਆਪ ਹੈ'। ਭਾਵੇਂ ਭਾਂਤ ਭਾਂਤ ਦੇ ਜੀਵ ਪੈਦਾ ਕਰਕੇ ਪ੍ਰਭੂ ਨੇ ਜਨਮ ਤੇ ਮਰਨ ਦਾ ਮੂਲ (ਮੋਹ) ਬਣਾ ਦਿਤਾ ਹੈ, ਪਰ ਪ੍ਰਭੂ ਆਪ, ਆਪਣੀ ਰਚਨਾ ਤੋਂ ਫਿਰ ਵੀ ਸੁਤੰਤਰ ਹੈ। ਉਸ ਦੇ ਨਿਆਰੇ-ਪਨ ਨੂੰ ਕੋਈ ਵੀ ਨਹੀਂ ਲਖ ਸਕਦਾ।

ਸਿਧਾਂਤ ਇਹ ਹੈ ਕਿ ਪ੍ਰਭੂ ਆਪ ਹੀ ਏਕ ਤੋਂ ਅਨੇਕ ਰੂਪ ਧਾਰਨ ਵਾਲਾ ਹੈ। ਵਾਸਤਵ ਵਿਚ ਉਸ ਤੋਂ ਬਿਨਾਂ ਦੂਜੀ ਕੋਈ ਹਸਤੀ ਨਹੀਂ ਹੈ।

**ਸਲੋਕੁ ॥ ਸੇਈ ਸਾਹ, ਭਗਵੰਤ ਸੇ, ਸਚੁ ਸੰਪੈ ਹਰਿ ਰਾਸਿ ॥ ਨਾਨਕ, ਸਚੁ ਸੁਚਿ ਪਾਈਐ, ਤਿਹ ਸੰਤਨ ਕੈ ਪਾਸਿ ॥ ੧ ॥ ਪਵੜੀ ॥ ਸਸਾ, ਸਤਿ ਸਤਿ ਸਤਿ ਸੋਊ ॥ ਸਤਿਪੁਰਖ ਤੇ ਭਿੰਨ ਨ ਕੋਊ ॥ ਸੋਊ ਸਰਨਿ ਪਰੈ, ਜਿਹ ਪਾਯੰ ॥ ਸਿਮਰਿ ਸਿਮਰਿ, ਗੁਨ ਗਾਇ ਸੁਨਾਯੰ ॥ ਸੰਸੈ ਭਰਮੁ ਨਹੀ ਕਛੁ ਬਿਆਪਤ ॥ ਪ੍ਰਗਟ ਪ੍ਰਤਾਪੁ ਤਾਹੂ ਕੋ ਜਾਪਤ ॥ ਸੋ ਸਾਧੂ ਇਹ ਪਹੁਚਨਹਾਰਾ ॥ ਨਾਨਕ, ਤਾ ਕੈ ਸਦ ਬਲਿਹਾਰਾ ॥ ੩ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਤਿਹਂ। **ਨੋਟ**- 'ਸਾਹ' ਦਾ ਉਚਾਰਨ 'ਸ਼ਾਹ' ਕਰਨਾ ਹੈ। **ਫੁਟਕਲ** : ਪਾਇਅੰ, ਸੁਨਾਇਅੰ।

**ਪਦ ਅਰਥ** : ਭਗਵੰਤ=ਭਾਗਾਂ ਵਾਲੇ। ਸੰਪੈ=ਸੰਪਦਾ। ਧਨ=ਪਦਾਰਥ। ਰਾਸਿ=ਪੂੰਜੀ। ਸਤਿ= ਸਦੀਵੀ ਹੋਂਦ ਵਾਲਾ। ਪਰੈ=ਪੜੈ, ਪੈਂਦਾ ਹੈ। ਪ੍ਰਤਾਪੁ=ਤੇਜ। ਜਾਪਤ=ਜਾਪਦਾ ਹੈ, ਦਿਖਾਈ ਦੇਂਦਾ ਹੈ। ਇਹ=ਇਥੇ, ਇਸ ਜਗ੍ਹਾ ਤੇ।

**ਸਲੋਕੁ ਅਰਥ** : ਓਹੀ (ਮਨੁੱਖ) ਸ਼ਾਹ ਹਨ, ਓਹੀ ਭਾਗਾਂ ਵਾਲੇ ਹਨ ਜਿਨ੍ਹਾਂ (ਪਾਸ) ਸਚ ਰੂਪ ਸੰਪਦਾ (ਅਤੇ) ਹਰੀ (ਨਾਮ ਦੀ) ਪੂੰਜੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਸਚ ਅਤੇ ਪਵਿਤਰਤਾ ਵਾਲੀ (ਪੂੰਜੀ) ਉਨ੍ਹਾਂ ਸੰਤਾਂ ਦੇ ਪਾਸੋਂ ਹੀ ਪਾਈਦੀ ਹੈ।੧।

**ਪਉੜੀ ਅਰਥ** : ਸਸੇ (ਅਖਰ ਦੁਆਰਾ ਇਹ ਉਪਦੇਸ਼ ਦਿੰਦੇ ਹਨ ਕਿ) ਉਹ (ਵਾਹਿਗੁਰੂ) ਸਤਿ (ਸ੍ਰੀ) ਸਤਿ (ਹੈ), ਸਤਿ (ਹੋਵੇਗਾ)। ਸਤਿਪੁਰਖ ਤੋਂ ਵਖਰਾ ਕੋਈ (ਸਤਿ) ਨਹੀਂ ਹੈ। (ਸਤਿ ਦੀ) ਸ਼ਰਨ ਓਹੀ ਪੈਂਦਾ ਹੈ, ਜਿਸ ਨੂੰ (ਉਹ ਆਪ) ਪਾਉਂਦਾ ਹੈ। (ਉਹ ਪ੍ਰਭੂ ਦਾ ਨਾਮ) ਸਿਮਰ ਸਿਮਰ ਕੇ (ਉਸ ਦੇ) ਗੁਣ ਗਾਉਂਦਾ ਹੈ। (ਉਹ) ਸੰਸੇ ਵਿਚ (ਨਹੀਂ ਪੈਂਦਾ ਅਤੇ ਉਸ ਨੂੰ) ਰਤਾ ਭਰ ਭਰਮ ਨਹੀਂ ਲਗਦਾ ਹੈ। ਉਸ ਨੂੰ (ਉਸ ਪ੍ਰਭੂ ਦਾ) ਪ੍ਰਤੱਖ ਤੇਜ ਵਿਖਾਈ ਦੇਂਦਾ ਹੈ। (ਸਹੀ ਅਰਥਾਂ ਵਿਚ) ਉਹੀ ਸਾਧੂ (ਭਾਵ ਇਥੇ) ਇਸ (ਅਵਸਥਾ ਤਕ) ਪਹੁੰਚਣ ਵਾਲਾ ਹੈ, ਨਾਨਕ (ਗੁਰੂ ਜੀ) ਉਸ ਤੋਂ ਸਦਾ ਬਲਿਹਾਰ ਜਾਂਦੇ ਹਨ ।੩।

## ਸਾਰੰਸ਼ ਅਤੇ ਸਿਧਾਂਤ

ਸਚੇ ਸ਼ਾਹ ਉਹ ਹਨ ਜਿਨ੍ਹਾਂ ਪਾਸ ਸਚ ਰੂਪੀ ਰਾਸ ਹੈ। ਸਚੁ ਕੀ ਹੈ? ਨਾਮੁ ਕੀ ਹੈ?- ਸਚੁ। ਭਾਵ ਨਾਮ ਤੇ ਸਚ ਦੋਵੇਂ ਇਕ ਰੂਪ ਹਨ ਜਿਨ੍ਹਾਂ ਪਾਸ ਸਚੀ ਰਾਸਿ ਹੈ ਉਸ ਪਾਸ ਆਤਮਿਕ ਸੁਚਤਾ (ਪਵਿਤ੍ਰਤਾ) ਹੈ। ਭਾਵ ਅੰਦਰੋਂ ਬਾਹਰੋਂ ਨਿਰਮਲ ਹੋਣ ਦਾ ਹੈ।

ਪਉੜੀ ਦਾ ਸਾਰੰਸ਼ ਅਤੇ ਸਿਧਾਂਤ ਇਹ ਹੈ ਕਿ ਕੇਵਲ ਪਰਮੇਸ਼ਰ ਹੀ ਰਜੋ, ਤਮੋ, ਸਤੋ, ਤਿੰਨ ਗੁਣਾਂ ਅਤੇ ਤਿੰਨ ਕਾਲਾਂ ਤੋਂ ਉਪਰ ਉਚਾ ਸੁੱਚਾ ਹੈ ਬਾਕੀ ਸਾਰੀ ਸ੍ਰਿਸ਼ਟੀ ਤਿੰਨਾਂ ਗੁਣਾਂ ਵਿਚ ਵਿਚਰ ਰਹੀ ਹੈ। ਜਿਹੜਾ ਮਨੁੱਖ ਅਜਿਹੇ ਪਰਮੇਸ਼ਰ ਦੇ ਗੁਣ ਗਾਉਂਦਾ ਹੈ ਉਹੀ ਸਾਧੂ ਹੈ। ਅਜਿਹੇ ਆਸਣ ਤੇ ਅਸਥਾਨ ਵਾਲੇ ਸਾਧੂ ਨੂੰ ਮਿਲ ਕੇ ਹਰ ਪ੍ਰਕਾਰ ਦੇ ਸੰਸੇ ਅਤੇ ਭਰਮ ਦੂਰ ਹੋ ਜਾਂਦੇ ਹਨ।

**ਸਲੋਕੁ ॥ ਧਨੁ ਧਨੁ ਕਹਾ ਪੁਕਾਰਤੇ, ਮਾਇਆ ਮੋਹ ਸਭ ਕੂਰ ॥ ਨਾਮ ਬਿਹੂਨੇ ਨਾਨਕਾ, ਹੋਤ ਜਾਤ ਸਭੁ ਧੂਰ ॥ ੧ ॥ ਪਵੜੀ ॥ ਧਧਾ, ਧੂਰਿ ਪੁਨੀਤ ਤੇਰੇ ਜਨੂਆ ॥ ਧਨਿ ਤੇਊ, ਜਿਹ ਰੁਚ ਇਆ ਮਨੂਆ ॥ ਧਨੁ ਨਹੀ ਬਾਛਹਿ, ਸੁਰਗ ਨ ਆਛਹਿ ॥ ਅਤਿ ਪ੍ਰਿਅ ਪ੍ਰੀਤਿ, ਸਾਧ ਰਜ ਰਾਚਹਿ ॥ ਧੰਧੇ ਕਹਾ ਬਿਆਪਹਿ ਤਾਹੂ ॥ ਜੋ ਏਕ ਛਾਡਿ, ਅਨ ਕਤਹਿ ਨ ਜਾਹੂ ॥ ਜਾ ਕੈ ਹੀਐ, ਦੀਓ ਪ੍ਰਭ ਨਾਮ ॥ ਨਾਨਕ, ਸਾਧ ਪੂਰਨ ਭਗਵਾਨ ॥ ੪ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਬਾਛਹਿਂ, ਆਛਹਿਂ, ਰਾਚਹਿਂ, ਬਿਆਪਹਿਂ, ਤਾਹੂਂ, ਜਾਹੂਂ, ਜਾਂ ਕੈ।

**ਪਦ ਅਰਥ** : ਧਨੁ ਧਨੁ=ਮਾਇਆ, ਮਾਇਆ । ਕੂਰ=ਕੂੜੇ, ਝੂਠੇ। ਬਿਹੂਨੇ=ਸਖਣੇ। ਧੂਰ= ਮਿੱਟੀ। ਜਨੂਆ=ਜਨਾਂ ਦੀ। ਜਿਹ=ਜਿਨ੍ਹਾਂ ਦੇ। ਰੁਚ=ਰੁੱਚੀ। ਬਾਛਹਿ=ਲੋੜਦੇ ਹਨ। ਰਜ=ਧੂੜੀ। ਰਾਚਹਿ= ਰਚੇ ਰਹਿੰਦੇ ਹਨ। ਤਾਹੂ=ਉਨ੍ਹਾਂ ਨੂੰ। ਨ ਜਾਹੂ=ਨਹੀਂ ਜਾਂਦੇ।

**ਸਲੋਕੁ ਅਰਥ** : (ਹੇ ਭਾਈ !) ਮਾਇਆ, ਮਾਇਆ, ਕਾਹਦੇ ਲਈ ਪੁਕਾਰਦੇ ਹੋ, (ਕਿਉਂਕਿ)

ਮਾਇਆ ਦੇ ਮੋਹ ਸਾਰੇ ਕੂੜੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਤਨੇ ਵੀ) ਨਾਮ ਤੋਂ ਸਖਣੇ (ਜੀਵ) ਹਨ ਸਭ ਮਿਟੀ ਹੋ ਜਾਂਦੇ ਹਨ (ਭਾਵ ਨਾਸ਼ ਹੁੰਦੇ ਰਹਿੰਦੇ ਹਨ) ।੧।

**ਪਉੜੀ ਅਰਥ** : ਧਧੇ (ਅਖਰ ਦੁਆਰਾ ਬੇਨਤੀ ਕਰਦੇ ਹਨ ਕਿ ਹੇ ਪ੍ਰਭੂ !) ਤੇਰੇ (ਸੇਵਕ) ਜਨਾਂ ਦੀ ਧੂੜੀ ਪਵਿਤਰ ਹੈ। (ਉਹ ਪੁਰਖ) ਧੰਨਤਾ ਯੋਗ ਹਨ ਜਿਨ੍ਹਾਂ ਦੇ ਮਨ ਦੀ ਰੁਚੀ (ਇਨ੍ਹਾਂ ਦੀ) ਧੂੜੀ ਵਿਚ (ਲਗੀ ਹੋਈ ਹੈ)। (ਉਹ ਦੁਨਿਆਵੀ) ਦੌਲਤ ਨਹੀਂ ਚਾਹੁੰਦੇ, ਨਾ ਹੀ ਸਵਰਗ ਦਾ (ਸੁਖ) ਚਾਹੁੰਦੇ ਹਨ। (ਉਨ੍ਹਾਂ ਨੂੰ ਪ੍ਰਭੂ ਦੀ) ਪ੍ਰੀਤ ਬਹੁਤ ਪਿਆਰੀ ਲਗਦੀ ਹੈ (ਅਤੇ ਉਹ) ਸਾਧ (ਗੁਰੂ) ਦੀ ਧੂੜੀ ਵਿੱਚ ਰਚੇ ਰਹਿੰਦੇ ਹਨ। ਉਨ੍ਹਾਂ ਨੂੰ ਧੰਧੇ ਕਿਥੇ ਵਿਆਪਦੇ ਹਨ? ਜਿਹੜੇ ਇਕ (ਪਰਮੇਸ਼ਰ ਨੂੰ) ਛਡ ਕੇ ਹੋਰ ਕਿਤੇ ਵੀ ਨਹੀਂ ਜਾਂਦੇ, (ਭਾਵ ਇਹ ਧੰਧੇ ਉਨ੍ਹਾਂ ਤੇ ਆਪਣਾ ਅਸਰ ਨਹੀਂ ਪਾ ਸਕਦੇ)। ਜਿਨ੍ਹਾਂ ਦੇ ਹਿਰਦੇ ਵਿਚ ਪ੍ਰਭੂ ਦਾ ਵਾਸਾ ਹੈ, ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ) ਵਡੇ ਭਾਗਾਂ ਵਾਲੇ ਪੂਰਨ ਸਾਧੂ ਹਨ।੪।

## ਸਾਰੰਸ਼ ਅਤੇ ਸਿਧਾਂਤ

ਸੰਸਾਰ ਵਿਚ ਆਇਆ ਮਨੁੱਖ, ਮਾਇਆ ਦਾ ਮੰਗਤਾ ਬਨਿਆ ਰਹਿੰਦਾ ਹੈ। ਇਸ ਨੂੰ ਇਹ ਸੋਝੀ ਨਹੀਂ ਕਿ ਇਸ ਮਾਇਆ ਨੇ ਅੰਤ ਸਮੇਂ ਉਸ ਦਾ ਸਾਥ ਨਹੀਂ ਦੇਣਾ ਕਿਉਂਕਿ ਇਹ ਨਾਸ਼ਵੰਤ ਹੈ।

ਪ੍ਰਭੂ ਦੇ ਸੇਵਕ ਨਾ ਮਾਇਆ ਮੰਗਦੇ ਹਨ, ਨਾ ਮਹਲ ਮਾੜੀਆਂ ਅਤੇ ਨਾ ਹੀ ਉਹ ਸੁਰਗ ਦੀ ਇਛਾ ਕਰਦੇ ਹਨ, ਉਹ ਕੇਵਲ ਸਾਧ ਜਨਾਂ ਦੀ ਧੂੜ ਮੰਗਦੇ ਹਨ :-

ੳ. **ਸਾਧ ਜਨਾ ਕੀ ਰੇਨ, ਨਾਨਕ, ਮੰਗਲ ਸੂਖ ਸਧਾਰੇ ॥** [ਪੰਨਾ ੬੭੯

ਅ. **ਖਾਕੁ ਸੰਤਨ ਕੀ ਦੇਹੁ ਪਿਆਰੇ॥ ਆਇ ਪਇਆ ਹਰਿ ਤੇਰੈ ਦੁਆਰੈ ॥** [ਪੰਨਾ ੯੮

ਵਾਹਿਗੁਰੂ ਜੀ ਦੇ ਪੂਰਨ ਸਾਧੂ ਓਹੀ ਹਨ ਜਿਨ੍ਹਾਂ ਨੂੰ ਸੰਸੇ ਨਹੀਂ ਚੰਬੜਦੇ, ਜਿਨ੍ਹਾਂ ਦੇ ਹਿਰਦਿਆਂ ਵਿਚ ਹਰ ਵੇਲੇ ਪ੍ਰਭੂ ਦੇ ਨਾਮ ਦੀ ਰੌ ਚਲਦੀ ਰਹਿੰਦੀ ਹੈ।

**ਸਲੋਕੁ ॥ ਅਨਿਕ ਭੇਖ ਅਰੁ ਙਿਆਨ ਧਿਆਨ, ਮਨ ਹਠਿ ਮਿਲਿਅਉ ਨ ਕੋਇ ॥ ਕਹੁ ਨਾਨਕ, ਕਿਰਪਾ ਭਈ, ਭਗਤੁ ਙਿਆਨੀ ਸੋਇ ॥ ੧ ॥ ਪਉੜੀ ॥ ਙੰਙਾ, ਙਿਆਨੁ ਨਹੀ ਮੁਖ ਬਾਤਉ ॥ ਅਨਿਕ ਜੁਗਤਿ, ਸਾਸਤ੍ਰ ਕਰਿ ਭਾਤਉ ॥ ਙਿਆਨੀ ਸੋਇ ਜਾਕੈ ਦ੍ਰਿੜ ਸੋਊ ॥ ਕਹਤ ਸੁਨਤ, ਕਛੁ ਜੋਗੁ ਨ ਹੋਊ ॥ ਙਿਆਨੀ, ਰਹਤ ਆਗਿਆ ਦ੍ਰਿੜੁ ਜਾਕੈ ॥ ਉਸਨ, ਸੀਤ, ਸਮਸਰਿ ਸਭ ਤਾ ਕੈ ॥ ਙਿਆਨੀ, ਤਤੁ ਗੁਰਮੁਖਿ ਬੀਚਾਰੀ ॥ ਨਾਨਕ, ਜਾ ਕਉ ਕਿਰਪਾ ਧਾਰੀ ॥ ੫ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਬਾਤਉਂ, ਭਾਂਤਉ। **ਬਿੰਦੀ ਰਹਿਤ** : ਜਾ ਕੈ, ਜਾ ਕਉ।

**ਬਿਸਰਾਮ ਭੇਦ** : ਗਿਆਨੀ ਸ਼ਬਦ ਮਗਰੋਂ ਬਿਸਰਾਮ ਜ਼ਰੂਰ ਦੇਣਾ ਚਾਹੀਦਾ ਹੈ ਇਸ ਨਾਲ ਅਰਥ ਸਪਸ਼ਟ ਹੋ ਜਾਂਦੇ ਹਨ।

**ਪਦ ਅਰਥ** : ਗਿਆਨ=ਗਿਆਨ। ਮਨ ਹਠਿ=ਮਨ ਦੇ ਹੱਠ ਨਾਲ। ਬਾਤਉ=ਬਾਤਾਂ, ਗੱਲਾਂ ਨਾਲ। ਭਾਂਤਉ=ਭਾਂਤ, ਤਰੀਕਿਆ ਨਾਲ। ਦ੍ਰਿੜ=ਪੱਕੀ। ਜੋਗੁ=ਜੁੜਨ ਦੀ ਕ੍ਰਿਆ। ਉਸਨ=ਗਰਮੀ। ਸੀਤ=ਸਰਦੀ। ਸਮਸਰਿ=ਬਰਾਬਰ।

**ਸਲੋਕੁ ਅਰਥ** : ਅਨੇਕ ਪ੍ਰਕਾਰ ਦੇ (ਧਾਰਮਿਕ) ਭੇਖਾਂ, ਚਰਚਾਵਾਦ, ਸਮਾਧੀਆਂ ਅਤੇ ਮਨ ਦੇ ਹਠ ਨਾਲ ਕੋਈ (ਮਨੁੱਖ ਵੀ ਪ੍ਰਭੂ ਨੂੰ) ਨਹੀਂ ਮਿਲ ਸਕਿਆ। ਨਾਨਕ (ਤੂੰ) ਆਖ ਕਿ ਜਿਸ ਉਤੇ ਪ੍ਰਭੂ ਦੀ ਕਿਰਪਾ ਹੋਈ ਹੈ, (ਸਹੀ ਅਰਥਾਂ ਵਿਚ) ਓਹੀ ਭਗਤ, ਗਿਆਨੀ ਹੈ।

**ਪਉੜੀ ਅਰਥ** : ਙਙੇ (ਅਖਰ ਦੁਆਰਾ ਗੁਰਦੇਵ ਫੁਰਮਾਉਂਦੇ ਹਨ ਕਿ ਨਿਰੀਆਂ) ਮੂੰਹ ਦੀਆਂ ਗਲਾਂ ਨਾਲ ਗਿਆਨ (ਪ੍ਰਾਪਤ) ਨਹੀਂ (ਹੁੰਦਾ ਅਤੇ ਨਾ ਹੀ) ਸ਼ਾਸਤਰਾਂ ਦੀਆਂ ਅਨੇਕਾਂ ਜੁਗਤੀਆਂ (ਅਤੇ ਹੋਰ) ਤਰੀਕਿਆਂ ਨਾਲ (ਗਿਆਨ ਹਾਸਲ ਹੋ ਸਕਦਾ ਹੈ)। (ਕੇਵਲ) ਉਹ (ਪੁਰਸ਼) ਗਿਆਨੀ ਹੈ ਜਿਸ ਦੇ (ਹਿਰਦੇ ਵਿਚ ਪ੍ਰਭੂ ਦੀ ਹੋਂਦ) ਪੱਕੀ ਹੈ। (ਨਿਰਾ ਮੂੰਹ ਨਾਲ) ਕਹਿੰਦਿਆਂ (ਅਤੇ ਕੰਨਾਂ ਨਾਲ) ਸੁਣਦਿਆਂ ਕੁਝ ਵੀ ਜੋਗ (ਪ੍ਰਾਪਤ ਨਹੀਂ ਹੁੰਦਾ)। ਗਿਆਨੀ (ਉਹ ਹੈ) ਜਿਸ ਦੇ (ਹਿਰਦੇ ਵਿਚ ਪ੍ਰਭੂ ਦੀ) ਆਗਿਆ ਦ੍ਰਿੜ੍ਹ ਰਹਿੰਦੀ ਹੈ। ਉਸ ਲਈ ਗਰਮੀ ਤੇ ਸਰਦੀ ਸਭ ਬਰਾਬਰ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਸ ਉਤੇ (ਪ੍ਰਭੂ ਨੇ ਕਿਰਪਾ) ਕੀਤੀ ਹੈ (ਉਹ) ਗੁਰੂ ਦੁਆਰਾ ਤਤ ਵੀਚਾਰਨ ਵਾਲਾ ਗਿਆਨੀ (ਪੁਰਸ਼) ਹੋ ਨਿਬੜਦਾ ਹੈ।੪।

## ਸਾਰੰਸ਼ ਅਤੇ ਸਿਧਾਂਤ

ਗੁਰੂ ਜੀ ਦੇ ਦਸੇ ਹੋਏ ਗਿਆਨ ਮਾਰਗ ਤੇ ਚਲਣ ਲਈ ਨਿਰੀਆਂ ਗਲਾਂ, ਅਨੇਕ ਪ੍ਰਕਾਰ ਦੇ ਵੇਸ, ਮਾਇਆ ਮੋਹ ਦਾ ਵਾਧੂ ਗਿਆਨ, ਹੋਰ ਚਰਚਾ ਜਾਂ ਮਨ-ਹਠ ਸਹਾਈ ਨਹੀਂ ਹੁੰਦੇ। ਗਿਆਨੀ ਪੁਰਸ਼ ਦੀ ਨਿਸ਼ਾਨੀ ਇਹ ਹੈ ਕਿ ਉਸ ਦੇ ਮਨ ਵਿਚ ਪ੍ਰਭੂ ਦੀ ਆਗਿਆ ਦ੍ਰਿੜ ਹੁੰਦੀ ਹੈ। ਉਹ ਸਦਾ ਭਾਣੇ ਵਿਚ ਰਹਿੰਦਾ ਹੈ। ਉਸ ਲਈ ਦੁਖ ਸੁਖ ਬਰਾਬਰ ਹੁੰਦਾ ਹੈ, (ਭਾਵ ਉਹ) ਦੁਖ ਵੇਲੇ ਰੋਂਦਾ ਨਹੀਂ ਤੇ ਸੁਖ ਵੇਲੇ ਹੱਸਦਾ ਨਹੀਂ।

ਸਿਧਾਂਤ ਇਹ ਹੈ ਕਿ ਨਿਰਾ ਕਥਨੀ ਤੇ ਦੂਜਿਆਂ ਪਾਸੋਂ ਗਿਆਨ-ਚਰਚਾ ਸੁਣਨ ਨਾਲ ਪ੍ਰਭੂ ਨਾਲ ਮੇਲ-ਮਿਲਾਪ ਨਹੀਂ ਹੋ ਸਕਦਾ। ਹਾਂ, ਜਿਸ (ਜੀਵ) ਉਤੇ ਪ੍ਰਭੂ ਨੇ ਆਪਣੀ ਕਿਰਪਾ ਕਰ ਦਿਤੀ ਹੋਵੇ ਉਹ ਗੁਰੂ ਦੁਆਰਾ ਤੱਤ-ਵਸਤੂ ਦਾ ਧਾਰਨੀ ਬਣ ਕੇ ਗਿਆਨ-ਪਦਵੀ ਨੂੰ ਪ੍ਰਾਪਤ ਹੋ ਜਾਂਦਾ ਹੈ।

**ਸਲੋਕੁ ॥ ਆਵਨ ਆਏ ਸ੍ਰਿਸਟਿ ਮਹਿ, ਬਿਨੁ ਬੂਝੇ ਪਸੁ ਢੋਰ ॥ ਨਾਨਕ, ਗੁਰਮੁਖਿ ਸੋ ਬੁਝੈ, ਜਾ ਕੈ ਭਾਗ ਮਥੋਰ ॥ ੧ ॥ ਪਉੜੀ ॥ ਯਾ ਜੁਗ ਮਹਿ, ਏਕਹਿ ਕਉ ਆਇਆ ॥ ਜਨਮਤ ਮੋਹਿਓ ਮੋਹਨੀ ਮਾਇਆ ॥ ਗਰਭ**

**ਕੁੰਟ ਮਹਿ, ਉਰਧ ਤਪ ਕਰਤੇ ॥ ਸਾਸਿ ਸਾਸਿ ਸਿਮਰਤ ਪ੍ਰਭੁ ਰਹਤੇ ॥ ਉਰਝਿ ਪਰੇ, ਜੋ ਛੋਡਿ ਛਡਾਨਾ ॥ ਦੇਵਨਹਾਰੁ, ਮਨਹਿ ਬਿਸਰਾਨਾ ॥ ਧਾਰਹੁ ਕਿਰਪਾ, ਜਿਸਹਿ ਗੁਸਾਈ ॥ ਇਤ ਉਤ ਨਾਨਕ, ਤਿਸੁ ਬਿਸਰਹੁ ਨਾਹੀ॥੬॥**

## ਉਚਾਰਨ ਸੇਧ

**ਬਿੰਦੀ ਸਹਿਤ** : ਮਹਿਂ, ਜਿਸਹਿਂ, ਗੁਸਾਈਂ, ਨਾਂਹੀ। **ਬਿੰਦੀ ਰਹਿਤ** : ਏਕਹਿ।

**ਪਦ ਅਰਥ** : ਢੋਰ=ਡੰਗਰ। ਮਥੋਰ=ਮਥੇ ਉਤੇ। ਯਾ=ਇਸ। ਏਕਹਿ=ਇਕ ਹੀ। ਕਉ=ਲਈ। ਜਨਮਤ=ਜੰਮਦਿਆਂ ਹੀ। ਮੋਹਨੀ=ਮੋਹ ਲੈਣ ਵਾਲੀ (ਮਾਇਆ)। ਉਰਧ ਤਪ=ਉਲਟਾ ਤਪ। ਮਨਹਿ=ਮਨ ਤੋਂ।

**ਸਲੋਕੁ ਅਰਥ** : (ਮਨੁੱਖ) ਆਉਣ ਮਾਤਰ ਸ੍ਰਿਸ਼ਟੀ ਵਿਚ ਆਏ ਹਨ (ਪਰ ਉਹ) ਆਉਣ ਦੇ ਪ੍ਰਯੋਜਨ ਦੀ ਬੂਝ ਤੋਂ ਬਿਨਾਂ ਪਸ਼ੂ (ਤੇ) ਡੰਗਰਾਂ ਵਾਂਗ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਅਸਲੀ ਪ੍ਰਯੋਜਨ ਨੂੰ) ਗੁਰੂ ਦੁਆਰਾ ਉਹੀ (ਮਨੁੱਖ) ਬੁਝਦਾ ਹੈ ਜਿਸ ਦੇ ਮੱਥੇ ਉਤੇ ਭਾਗ ਹੁੰਦੇ ਹਨ।੧।

**ਪਉੜੀ ਅਰਥ** : ਇਸ ਜੁਗ ਵਿਚ (ਮਨੁੱਖ) ਇਕ (ਨਿਰੰਕਾਰ ਪ੍ਰਾਪਤੀ) ਲਈ ਹੀ ਆਇਆ ਹੈ। (ਪਰ) ਜੰਮਦਿਆਂ ਹੀ (ਇਸ ਨੂੰ) ਮੋਹਣ ਵਾਲੀ ਮਾਇਆ ਨੇ ਮੋਹ ਲਿਆ ਹੈ। (ਜੀਵ ਮਾਂ ਦੇ) ਗਰਭ ਵਿਚ ਉਲਟਾ (ਲਟਕ ਕੇ) ਤਪ ਕਰਦੇ (ਅਤੇ ਹਰੇਕ) ਸਾਸ ਨਾਲ ਪ੍ਰਭੂ ਨੂੰ ਸਿਮਰਦੇ ਰਹਿੰਦੇ ਹਨ। (ਸੰਸਾਰ ਵਿਚ ਆ ਕੇ ਜੀਵ ਨੇ) ਜਿਸ (ਮਾਇਆ ਨੂੰ) ਛੋੜ ਕੇ (ਬੰਧਨ) ਛੁੜਾਉਣਾ ਸੀ, (ਉਸੇ ਦੇ ਜਾਲ ਵਿੱਚ ਹੀ) ਉਲਝ ਗਿਆ ਹੈ, ਦੇਵਨਹਾਰ-ਦਾਤਾਰ ਨੂੰ ਮਨ ਤੋਂ ਹੀ ਵਿਸਾਰ ਦਿੱਤਾ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਹੇ ਗੁਸਾਈਂ ! ਜਿਸ (ਜੀਵ) ਉਤੇ (ਤੁਸੀਂ) ਕਿਰਪਾ ਕਰਦੇ ਹੋ ਉਸ ਨੂੰ ਇਥੇ ਉਥੇ (ਭਾਵ ਲੋਕ ਪਰਲੋਕ ਵਿਚ) ਨਹੀਂ ਵਿਸਰਦੇ (ਭਾਵ ਸਹਾਈ ਹੁੰਦੇ ਹੋ)।੬।

## ਸਾਰੰਸ਼ ਅਤੇ ਸਿਧਾਂਤ

ਸੰਸਾਰ ਵਿਚ ਉਸ ਮਨੁੱਖ ਦਾ ਆਉਣਾ ਸਫਲ ਹੈ ਜਿਸ ਨੂੰ ਗੁਰੂ ਰਾਹੀਂ ਜੀਵਨ-ਮਨੋਰਥ ਦੀ ਸੋਝੀ ਆ ਗਈ ਹੈ। ਜਿਹੜੇ ਮਨੁੱਖ ਮਾਇਆ ਵਿਚ ਫਸੇ ਹੋਏ ਹਨ, ਉਨ੍ਹਾਂ ਨੂੰ ਪ੍ਰਭੂ ਵਿਸਰ ਜਾਂਦਾ ਹੈ।

ਸਿਧਾਂਤ ਇਹ ਹੈ ਕਿ ਜਿਸ ਉਤੇ ਮਾਲਕ ਆਪਣੀ ਕਿਰਪਾ ਦ੍ਰਿਸ਼ਟੀ ਕਰ ਦੇਵੇ, ਲੋਕ ਪਰਲੋਕ ਅੰਦਰ ਉਹੀ ਨਾਮ-ਸਿਮਰਨ ਵਿਚ ਲਗਦਾ ਹੈ ਤੇ ਜੀਵਨ ਦਾ ਮਨੋਰਥ ਸਮਝ ਕੇ ਇਸ ਨੂੰ ਸਫਲਾ ਕਰਦਾ ਹੈ:-

੧. **ਕਿਰਪਾ ਕਰੇ ਜਿਸੁ ਪ੍ਰਾਨਪਤਿ ਦਾਤਾ, ਸੋਈ ਸੰਤੁ ਗੁਣ ਗਾਵੈ ॥**
**ਪ੍ਰੇਮ ਭਗਤਿ ਤਾ ਕਾ ਮਨੁ ਲੀਣਾ, ਪਾਰਬ੍ਰਹਮ ਮਨਿ ਭਾਵੈ ॥** [ਪੰਨਾ ੬੨੮

੨. **ਭਗਤੁ ਗਿਆਨੀ ਤਪਾ, ਜਿਸੁ ਕਿਰਪਾ ਕਰੈ ॥**

ਸੋ ਪੂਰਾ ਪਰਧਾਨੁ, ਜਿਸ ਨੋ ਬਲੁ ਧਰੈ ॥ [ਪੰਨਾ ੯੫੮

**ਸਲੋਕੁ ॥ ਆਵਤ ਹੁਕਮਿ, ਬਿਨਾਸ ਹੁਕਮਿ, ਆਗਿਆ ਭਿੰਨ ਨ ਕੋਇ ॥ ਆਵਨੁ ਜਾਨਾ ਤਿਹ ਮਿਟੈ, ਨਾਨਕ, ਜਿਹ ਮਨਿ ਸੋਇ ॥ ੧ ॥ ਪਉੜੀ ॥ ਏਊ ਜੀਅ, ਬਹੁਤੁ ਗ੍ਰਭ ਵਾਸੇ ॥ ਮੋਹ ਮਗਨ ਮੀਠ ਜੋਨਿ ਫਾਸੇ ॥ ਇਨਿ ਮਾਇਆ, ਤ੍ਰੈਗੁਣ ਬਸਿ ਕੀਨੇ ॥ ਆਪਨ ਮੋਹ, ਘਟੇ ਘਟਿ ਦੀਨੇ ॥ ਏ ਸਾਜਨ, ਕਛੁ ਕਹਹੁ ਉਪਾਇਆ ॥ ਜਾ ਤੇ ਤਰਉ, ਬਿਖਮ ਇਹ ਮਾਇਆ ॥ ਕਰਿ ਕਿਰਪਾ, ਸਤਸੰਗਿ ਮਿਲਾਏ ॥ ਨਾਨਕ, ਤਾ ਕੈ ਨਿਕਟਿ ਨ ਮਾਏ ॥੭॥**

## ਉਚਾਰਨ ਸੇਧ

**ਬਿੰਦੀ ਰਹਿਤ** : ਤਰਉ। ਸੰਪ੍ਰਦਾਈ ਪੋਥੀ ਦਰਪਣ ਦੇ ਕਰਤਾ ਅਤੇ ਹੋਰ ਟੀਕਾਕਾਰਾਂ ਨੇ 'ਤਰਉ' ਪਦ ਦੇ ਅਰਥ ਉਤਮ ਪੁਰਖ ਵਿਚ ਕੀਤੇ ਹਨ 'ਮੈਂ ਤਰਾਂ' ਇਸ ਤਰ੍ਹਾਂ ਇਸ ਪਦ ਦਾ ਉਚਾਰਨ ਬਿੰਦੀ ਸਹਿਤ ਬਣਦਾ ਹੈ। ਪਰ ਸਲੋਕ ਅਤੇ ਪਉੜੀ ਦੀਆਂ ਬਾਕੀ ਪੰਗਤੀਆਂ ਤੇ ਨਜ਼ਰ ਮਾਰੀਏ ਤਾਂ ਇਨ੍ਹਾਂ ਵਿੱਚ ਉਤਮ ਪੁਰਖ ਦਾ ਕੋਈ ਅੰਸ਼ ਨਹੀਂ। ਇਥੇ 'ਤਰਉ' ਪਦ ਹੁਕਮੀ ਭਵਿਖਤ ਕਾਲ ਦਾ ਸੂਚਕ ਹੈ ਅਤੇ ਉਚਾਰਨ ਬਿੰਦੀ ਰਹਿਤ ਹੀ ਠੀਕ ਜਾਪਦਾ ਹੈ। ਜਿਵੇਂ ''ਨਾਨਕ ਤਿਹ ਸਰਨੀ ਪਰਉ....'' (ਅਗੇ ਵੇਖੋ ਪਉੜੀ ਨੰਬਰ ੯)।

**ਪਦ ਅਰਥ** : ਹੁਕਮਿ=ਹੁਕਮ ਵਿਚ। ਆਗਿਆ=ਹੁਕਮ। ਏਊ=ਇਹ। ਘਟੇ ਘਟਿ=ਸਾਰਿਆਂ ਹਿਰਦਿਆਂ ਵਿਚ। ਤਰਉ=ਤਰ (ਭਾਵ ਬਚ) ਸਕੇ। ਮਾਏ=ਮਾਇਆ।

**ਸਲੋਕੁ ਅਰਥ** : (ਜੀਵ ਪ੍ਰਭੂ ਦੇ) ਹੁਕਮ ਵਿਚ (ਇਸ ਸੰਸਾਰ ਉਤੇ) ਆਉਂਦਾ (ਜੰਮਦਾ) ਹੈ, ਹੁਕਮ ਵਿਚ ਹੀ ਨਾਸ਼ ਹੁੰਦਾ (ਭਾਵ ਮਰ ਜਾਂਦਾ) ਹੈ (ਅਤੇ) (ਉਸ ਦੇ) ਹੁਕਮ ਤੋਂ ਬਿਨਾਂ ਕੋਈ ਨਹੀਂ (ਆਉਂਦਾ ਜਾਂਦਾ ਭਾਵ ਜੰਮਦਾ ਮਰਦਾ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਕੇਵਲ ਉਸ (ਮਨੁੱਖ) ਦਾ ਆਉਣਾ ਮਿਟਦਾ ਹੈ ਜਿਸ ਦੇ ਮਨ ਵਿਚ ਉਹ (ਪ੍ਰਭੂ ਵਸ ਜਾਂਦਾ ਹੈ) ।੧।

**ਪਉੜੀ ਅਰਥ** : ਇਹ ਜੀਵ ਬਹੁਤ ਗਰਭ (ਜੋਨੀਆਂ ਵਿਚ) ਵਸਦੇ ਰਹੇ। (ਮਾਇਆ ਦੇ) ਮਿਠੇ ਮੋਹ ਦੀ ਮਸਤੀ (ਕਾਰਨ ਹੀ ਕਈ ਜੂਨਾਂ ਵਿਚ) ਫਸਦੇ ਰਹੇ। ਇਸ ਮਾਇਆ ਨੇ ਤਿੰਨ ਗੁਣਾਂ (ਦੇ ਪ੍ਰਭਾਵੀ ਜੀਵ ਆਪਣੇ) ਵਸ ਕਰ ਲਏ (ਅਤੇ) ਆਪਣਾ ਮੋਹ ਸਾਰਿਆਂ (ਹਿਰਦਿਆਂ ਵਿਚ ਪਾ) ਦਿਤਾ। (ਹੁਣ ਬੇਨਤੀ ਕਰਦੇ ਹਨ ਕਿ) ਹੇ ਸਜਣੋ ! (ਮਾਇਆ ਮੋਹ ਤੋਂ ਛੁਟਕਾਰੇ ਦਾ) ਕੋਈ ਜਤਨ ਕਰੋ ਜਿਸ ਕਰਕੇ (ਇਹ ਜੀਵ) ਇਸ ਕਠਨ ਮਾਇਆ ਤੋਂ ਬਚ ਸਕੇ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਸ ਜੀਵ ਨੂੰ ਪ੍ਰਭੂ) ਕਿਰਪਾ ਕਰਕੇ ਸਤਿਸੰਗ ਵਿਚ ਮਿਲਾ ਦੇਵੇ, ਉਸ ਦੇ ਨੇੜੇ ਮਾਇਆ ਨਹੀਂ (ਫਟਕ ਸਕਦੀ)।੭।

## ਸਾਰੰਸ਼ ਅਤੇ ਸਿਧਾਂਤ

ਜਨਮ ਮਰਣ ਦਾ ਗੇੜ ਪ੍ਰਭੂ ਦੇ ਹੁਕਮ ਵਿਚ ਚਲਣ ਨਾਲ ਮੁਕ ਸਕਦਾ ਹੈ। ਅਸਲ ਵਿਚ ਤ੍ਰਿੰਨ ਗੁਣੀ ਮਾਇਆ ਨੇ ਜੀਵ ਨੂੰ ਆਪਣੇ ਫੰਧੇ ਵਿਚ ਫਸਾ ਰਖਿਆ ਹੈ। ਪਉੜੀ ਵਿਚ ਇਹ ਮੰਗ ਕੀਤੀ ਹੈ:-

**ਏ ਸਾਜਨ, ਕਛੁ ਕਹਹੁ ਉਪਾਇਆ ॥**

**ਜਾ ਤੇ ਤਰਉ, ਬਿਖਮ ਇਹ ਮਾਇਆ ॥**

ਸਿਧਾਂਤ ਇਹ ਹੈ ਕਿ ਜਿਸ ਨੂੰ ਵਾਹਿਗੁਰੂ ਕਿਰਪਾ ਕਰਕੇ ਸਤਿਸੰਗਤਿ ਨਾਲ ਮਿਲਾ ਦੇਵੇ ਉਸ ਉਤੇ ਮਾਇਆ ਆਪਣਾ ਪ੍ਰਭਾਵ ਨਹੀਂ ਪਾ ਸਕਦੀ।

**ਸਲੋਕੁ ॥ ਕਿਰਤ ਕਮਾਵਨ, ਸੁਭ ਅਸੁਭ, ਕੀਨੇ ਤਿਨਿ ਪ੍ਰਭਿ ਆਪਿ ॥ ਪਸੁ ਆਪਨ ਹਉ ਹਉ ਕਰੈ, ਨਾਨਕ, ਬਿਨੁ ਹਰਿ ਕਹਾ ਕਮਾਤਿ ॥ ੧ ॥ ਪਉੜੀ ॥ ਏਕਹਿ ਆਪਿ ਕਰਾਵਨਹਾਰਾ ॥ ਆਪਹਿ, ਪਾਪ ਪੁੰਨ ਬਿਸਥਾਰਾ ॥ ਇਆ ਜੁਗ ਜਿਤੁ ਜਿਤੁ, ਆਪਹਿ ਲਾਇਓ ॥ ਸੋ ਸੋ ਪਾਇਓ, ਜੁ ਆਪਿ ਦਿਵਾਇਓ ॥ ਉਆ ਕਾ ਅੰਤੁ, ਨ ਜਾਨੈ ਕੋਊ ॥ ਜੋ ਜੋ ਕਰੈ, ਸੋਊ ਫੁਨਿ ਹੋਊ ॥ ਏਕਹਿ ਤੇ, ਸਗਲਾ ਬਿਸਥਾਰਾ ॥ ਨਾਨਕ, ਆਪਿ ਸਵਾਰਨਹਾਰਾ ॥ ੮ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਏਕਹਿ, ਆਪਹਿ। **ਬਿੰਦੀ ਰਹਿਤ** : ਕਹਾ।

**ਪਦ ਅਰਥ** : ਸੁਭ=ਚੰਗੇ। ਅਸੁਭ=ਮੰਦੇ। ਕਹਾ=ਕੀ। ਏਕਹਿ=ਇਕੋ ਹੀ। ਆਪਹਿ=ਆਪ ਹੀ।

**ਸਲੋਕੁ ਅਰਥ** : (ਹੇ ਭਾਈ !) ਚੰਗੇ ਤੇ ਮੰਦੇ (ਕਰਮਾਂ ਦੀ) ਕਿਰਤ (ਜੀਵ ਨੂੰ) ਕਮਾਉਣੀ ਪੈਂਦੀ ਹੈ, (ਕਿਉਂਕਿ ਇਹ ਕਰਮ) ਉਸ ਪ੍ਰਭੂ ਨੇ ਆਪ (ਪੈਦਾ) ਕੀਤੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਪਸ਼ੂ (ਰੂਪ ਜੀਵ) ਮੈਂ ਮੈਂ ਕਰਦਾ ਰਹਿੰਦਾ ਹੈ, (ਪਰ) ਹਰੀ (ਦੇ ਹੁਕਮ) ਤੋਂ ਬਿਨਾਂ (ਇਹ ਜੀਵ) ਕੀ (ਕਰਮ) ਕਮਾ ਸਕਦਾ ਹੈ? (ਭਾਵ ਕੁਝ ਵੀ ਨਹੀਂ ਕਰ ਸਕਦਾ)।

**ਪਉੜੀ ਅਰਥ** : (ਹੇ ਭਾਈ ! ਪ੍ਰਭੂ) ਇਕ ਆਪ ਹੀ (ਸਭ ਕੁਝ ਕਰਨ) ਕਰਾਉਣ ਵਾਲਾ ਹੈ। (ਉਸ ਨੇ) ਆਪ ਹੀ ਪਾਪਾਂ (ਮਾੜੇ ਕਰਮਾਂ), ਪੁੰਨਾਂ (ਸ੍ਰੇਸ਼ਟ ਕਰਮਾਂ) ਦਾ ਵਿਸਥਾਰ ਕੀਤਾ ਹੈ। ਇਆ ਜੁਗ (ਭਾਵ) ਇਸ ਜਨਮ ਵਿਚ ਜਿਸ ਜਿਸ (ਪਾਸੇ) ਆਪ ਲਾਇਆ ਹੋਇਆ ਹੈ, (ਜੀਵ ਨੇ) ਉਹ ਉਹ (ਪਦਾਰਥ) ਪਾਇਆ ਹੈ ਜੋ (ਪ੍ਰਭੂ ਨੇ ਇਸ ਨੂੰ) ਆਪ ਦਿਵਾਇਆ ਹੈ। ਉਸ (ਪਰਮੇਸ਼ਰ) ਦਾ ਅੰਤ ਕੋਈ ਨਹੀਂ ਜਾਣਦਾ। ਜੋ ਜੋ (ਉਹ) ਕਰਦਾ ਹੈ, ਫਿਰ ਓਹੀ ਕੁਝ ਹੁੰਦਾ ਹੈ। ਇਕ (ਵਾਹਿਗੁਰੂ) ਤੋਂ ਹੀ ਸਾਰਾ ਵਿਸਥਾਰ (ਖਿਲਾਰਾ) ਹੋਇਆ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ ਵਾਹਿਗੁਰੂ) ਆਪ ਹੀ (ਸਭ ਨੂੰ) ਸਵਾਰਨ ਵਾਲਾ ਹੈ।੮।

# ਸਾਰੰਸ਼ ਅਤੇ ਸਿਧਾਂਤ

ਸਲੋਕ ਤੇ ਪਉੜੀ ਵਿਚ ਕਰਣ ਕਾਰਣ ਸਮਰਥ ਕੇਵਲ ਪ੍ਰਭੂ ਨੂੰ ਦਸਿਆ ਹੈ। ਪਾਪ ਤੇ ਪੁੰਨ ਪੈਦਾ ਕਰਨ ਵਾਲਾ ਅਤੇ ਇਨ੍ਹਾਂ ਵਿਚ ਫਸਾਉਣ ਵਾਲਾ ਪ੍ਰਭੂ ਆਪ ਹੀ ਹੈ, ਉਸ ਤੋਂ ਬਾਹਰ ਕੁਝ ਨਹੀਂ ਹੋ ਰਿਹਾ।

ਸਿਧਾਂਤ ਇਹ ਹੈ ਕਿ ਮਨੁੱਖ ਆਪਣੀ ਹਉਮੈ ਦੂਰ ਕਰੇ। ਜਦੋਂ ਤੱਕ ਜੀਵ ਹਉਮੈ ਵਿਚ ਹੈ, ਪਾਪ ਪੁੰਨ ਦੀ ਵਿਚਾਰ ਕਰਦਾ ਰਹੇਗਾ :-

**ਹਉ ਵਿਚਿ ਪਾਪ ਪੁੰਨ ਵੀਚਾਰੁ॥ ਹਉ ਵਿਚਿ ਨਰਕਿ ਸੁਰਗਿ ਅਵਤਾਰੁ॥[ਪੰ. ੪੬੬**

ਗਲ ਕੀ, ਸਭ ਕੁਝ ਸਮਰਥ ਪ੍ਰਭੂ ਦੇ ਹੁਕਮ ਅਨੁਸਾਰ ਹੋ ਰਿਹਾ ਹੈ।

**ਸਲੋਕੁ ॥ ਰਾਚਿ ਰਹੇ ਬਨਿਤਾ ਬਿਨੋਦ, ਕੁਸਮ ਰੰਗ ਬਿਖ ਸੋਰ ॥ ਨਾਨਕ, ਤਿਹ ਸਰਨੀ ਪਰਉ, ਬਿਨਸਿ ਜਾਇ ਮੈ ਮੋਰ ॥ ੧ ॥ ਪਉੜੀ ॥ ਰੇ ਮਨ ! ਬਿਨੁ ਹਰਿ ਜਹ ਰਚਹੁ, ਤਹ ਤਹ ਬੰਧਨ ਪਾਹਿ ॥ ਜਿਹਿ ਬਿਧਿ ਕਤਹੂ ਨ ਛੂਟੀਐ, ਸਾਕਤ ਤੇਊ ਕਮਾਹਿ ॥ ਹਉ ਹਉ ਕਰਤੇ ਕਰਮ ਰਤ, ਤਾ ਕੋ ਭਾਰੁ ਅਫਾਰ ॥ ਪ੍ਰੀਤਿ ਨਹੀ ਜਉ ਨਾਮ ਸਿਉ, ਤਉ ਏਊ ਕਰਮ ਬਿਕਾਰ ॥ ਬਾਧੇ ਜਮ ਕੀ ਜੇਵਰੀ, ਮੀਠੀ ਮਾਇਆ ਰੰਗ ॥ ਭ੍ਰਮ ਕੇ ਮੋਹੇ ਨ ਬੁਝਹਿ, ਸੋ ਪ੍ਰਭੁ ਸਦ ਹੂ ਸੰਗ ॥ ਲੇਖੈ ਗਣਤ ਨ ਛੂਟੀਐ, ਕਾਚੀ ਭੀਤਿ ਨ ਸੁਧਿ ॥ ਜਿਸਹਿ ਬੁਝਾਏ ਨਾਨਕਾ, ਤਿਹ ਗੁਰਮੁਖਿ ਨਿਰਮਲ ਬੁਧਿ ॥ ੯ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਪਾਹਿਂ, ਕਮਾਹਿਂ, ਹਉਂ, ਤਾਂ ਕੋ, ਸਿਉਂ, ਬੁਝਹਿਂ। **ਬਿੰਦੀ ਰਹਿਤ** : ਪਰਉ।

**ਪਾਠ ਭੇਦ** : ਪਉੜੀ ਦੀ ਤੀਜੀ ਪੰਗਤੀ ਦਾ ਉਚਾਰਨ ''ਹਉ ਹਉ ਕਰਤੇ ਕਰ ਮਰਤ'' ਕਰਨਾ ਠੀਕ ਨਹੀਂ, ਸ਼ੁੱਧ ਪਾਠ ਜਿਵੇਂ ਉਪਰ ਪਦ ਛੇਦ ਕੀਤਾ ਹੈ, ਯਾਦ ਰਖਣ ਦੀ ਲੋੜ ਹੈ।

**ਪਦ ਅਰਥ** : ਬਨਿਤਾ ਬਿਨੋਦ=ਇਸਤਰੀ ਦੇ ਰੰਗ ਮੰਚ ਵਿਚ। ਕੁਸਮ ਰੰਗ=ਕਸੁੰਭੇ ਦੇ ਰੰਗ ''ਕੁਸਮ ਰੰਗ ਸੰਗਿ ਰਸਿ ਰਚਿਆ'' (ਪੰਨਾ ੫੩੧)। ਬਿਖ ਸੋਰ=ਮਾਇਆ ਦਾ ਸ਼ੋਰ ਸ਼ਰਾਬਾ। ਮੈ ਮੋਰ=ਮੈਂ ਮੇਰੀ। ਪਾਹਿ=ਪੈਂਦੇ ਹਨ। ਕਮਾਹਿ=ਕਮਾਉਂਦੇ ਹਨ। ਅਫਾਰ=ਅਫਾਰੇ ਦਾ। ਜੇਵਰੀ=ਰੱਸੀ। ਕਾਚੀ ਭੀਤਿ=ਕੱਚੀ ਕੰਧ ਭਾਵ ਦੇਹੀ।

**ਨੋਟ** : ਟੀਕਾਕਾਰਾਂ ਨੇ 'ਅਫਾਰੇ' ਦਾ ਅਰਥ 'ਬਹੁਤ ਵੱਡਾ' ਆਦਿ ਕੀਤੇ ਹਨ ਪਰ ਮੈਂ ਮੈਂ ਨਾਲ ਮਨੁੱਖ ਨੂੰ ਜੋ ਅਫਰੇਵਾਂ ਚੜ੍ਹਦਾ ਹੈ, ਇਹ ਪਦ ਉਸ ਦਾ ਸੰਕੇਤਕ ਹੈ।

**ਸਲੋਕੁ ਅਰਥ** : (ਕਈ ਮਨੁੱਖ) ਇਸਤਰੀ ਦੇ ਰੰਗਾਂ ਵਿਚ (ਮੌਜ ਮੇਲਿਆਂ) ਵਿਚ ਰਚ ਰਹੇ ਹਨ। (ਪਰ ਇਹ ਤਮਾਸ਼ੇ) ਕਸੁੰਭੇ ਦੇ ਫੁਲ ਵਾਂਗ ਥੋੜਾ ਚਿਰ ਰਹਿਣ ਵਾਲੇ ਹੁੰਦੇ ਹਨ, (ਇਹ ਮਾਇਆ ਦਾ ਹੀ ਝੂਠਾ) ਸ਼ੋਰ ਸ਼ਰਾਬਾ ਹੈ। ਨਾਨਕ (ਗੁਰੂ ਜੀ ਉਪਦੇਸ਼ ਕਰਦੇ ਹਨ ਕਿ ਹੇ ਭਾਈ! ਤੂੰ) ਉਸ (ਵਾਹਿਗੁਰੂ) ਦੀ ਸ਼ਰਨੀ ਪੈ ਜਾ (ਤਾਂ ਜੋ ਤੇਰੀ) ਮੈਂ-ਮੇਰੀ ਦੂਰ ਹੋ ਜਾਵੇ।੧।

**ਪਉੜੀ ਅਰਥ** : ਹੇ ਮਨ! ਹਰੀ (ਨਾਮ) ਤੋਂ ਬਿਨਾਂ ਜਿਥੇ ਜਿਥੇ ਵੀ ਖਚਿਤ ਹੁੰਦੇ ਹੋ ਉਥੇ ਉਥੇ ਹੀ ਬੰਧਨ ਪੈਂਦੇ ਹਨ। ਸਾਕਤ (ਲੋਕ ਇਹੋ ਜਿਹੇ) ਕਰਮ ਕਮਾਉਂਦੇ ਹਨ, ਜਿਸ ਤਰੀਕੇ ਨਾਲ ਬਿਲਕੁਲ ਨਹੀਂ ਛੁਟ ਸਕੀਦਾ। (ਜਿਹੜੇ ਮਨੁੱਖ) ਮੈਂ ਮੈਂ ਕਰਦੇ ਹੋਏ (ਵਿਕਾਰੀ) ਕਰਮਾਂ ਵਿਚ ਰਚੇ ਹੋਏ ਹਨ, ਉਨ੍ਹਾਂ ਨੂੰ (ਹਉਮੈ ਦੇ) ਅਫਾਰੇ ਦਾ ਭਾਰ (ਚੁਕਣਾ ਪੈਂਦਾ ਹੈ)। (ਜੇਕਰ ਜੀਵ ਦੀ) ਹਰੀ ਨਾਮ ਨਾਲ ਪ੍ਰੀਤਿ ਨਹੀਂ ਬਣੀ ਤਾਂ (ਇਸ ਲਈ) ਏਦਾਂ ਦੇ (ਸਾਰੇ) ਕੰਮ ਬੇਕਾਰ (ਫਜ਼ੂਲ ਹੀ ਸਮਝੋ)। (ਜਿਹੜੇ ਜੀਵ) ਮਿੱਠੀ ਮਾਇਆ ਦੇ ਰੰਗਾਂ ਵਿਚ ਭਰਮ ਜਾਂਦੇ ਹਨ (ਉਹ) ਜਮ ਦੀ ਰਸੀ ਨਾਲ ਬੱਧੇ ਜਾਂਦੇ ਹਨ। (ਉਹ) ਭਰਮ ਦੇ ਠੱਗੇ ਹੋਏ ਨਹੀਂ ਸਮਝਦੇ ਕਿ ਉਹ ਪ੍ਰਭੂ ਸਦਾ ਹੀ (ਉਨ੍ਹਾਂ ਦੇ ਨਾਲ ਵਸਦਾ) ਹੈ। (ਚੰਗੇ ਕਰਮਾਂ ਦੇ) ਹਿਸਾਬ ਤੇ ਗਿਣਤੀ ਨਾਲ (ਕਦੇ ਵੀ) ਛੁਟਕਾਰਾ ਨਹੀਂ ਹੋ ਸਕਦਾ (ਜਿਵੇਂ ਕਿ) ਕੱਚੀ ਕੰਧ (ਭਾਵ ਦੇਹੀ ਪਾਣੀ ਨਾਲ ਧੋਤਿਆਂ ਕਦੇ) ਸ਼ੁੱਧ ਨਹੀਂ ਹੋ ਸਕਦੀ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਸ (ਜੀਵ) ਨੂੰ (ਪ੍ਰਭੂ ਆਪ) ਸਮਝਾ ਦੇਵੇ, ਗੁਰੂ ਦੁਆਰਾ ਉਸ ਦੀ ਬੁੱਧੀ ਨਿਰਮਲ ਹੋ ਜਾਂਦੀ ਹੈ।੯।

## ਅਰਥ ਭੇਦ ਅਤੇ ਨਿਰਣੈ

**ਰਾਚਿ ਰਹੇ ਬਨਿਤਾ ਬਿਨੋਦ, ਕੁਸਮ ਰੰਗ ਬਿਖ ਸੋਰ ॥**

ਵਖ ਵਖ ਅਰਥ :

੧. (ਜੀਵ ਰਚ ਰਹੇ ਹਨ ਇਸਤਰੀ) (ਆਦਿ ਦੇ) ਸੁਖਾਂ ਵਿਚ (ਜੋ ਸੁਖ) ਕਸੁੰਭੇ ਦੇ ਰੰਗ (ਵਰਗੇ) ਕੱਚੇ ਥੋੜ੍ਹਾ ਚਿਰ ਰਹਿਣ ਵਾਲੇ ਤੇ ਅੰਤ ਨੂੰ) ਜ਼ਹਿਰ ਵਾਂਗੂ ਕੌੜੇ (ਹਨ)। ਐਉਂ ਬੀ ਕਰਦੇ ਹਨ- ਜੀਵ ਰਚ ਰਹੇ ਹਨ ਇਸਤਰੀ ਆਦਿ ਦੇ ਸੁੱਖਾਂ ਵਿਚ ਅਤੇ ਵਿਸ਼ਿਆਂ ਦੇ ਸ਼ੋਰ ਸ਼ਰਾਬਿਆਂ ਵਿਚ ਜੋ ਕਸੁੰਭੇ ਦੇ ਰੰਗ ਵਾਲੇ ਕਚੇ ਹਨ। ਨਿਰੁਕਤ-ਸੋਰ (ਸਸ-ਖਾਰ, ਤੇਜ਼-ਕੱਟਣ ਵਾਲਾ। ਫਾ. ਸੋਰ ਖਾਰਾ; ਰੌਲਾ ਰੱਪਾ, ਸ਼ੋਰ ਸ਼ਰਾਬਾ ਖਾਰਾ ਕੌੜਾ। [ਸੰ. ਪੋ.

੨. ਸੋਰ-ਵਿ-ਸੁਰਾ (ਸ਼ਰਾਬ) ਦਾ। ਰਚ ਰਹੇ ਹਨ ਇਸਤਰੀ ਦੇ ਅਨੰਦ ਵਿਚ ਕਸੁੰਭੀ ਰੰਗ ਦੀ ਸ਼ਰਾਬ ਦੀ ਜ਼ਹਿਰ ਵਿਚ। [ਮਹਾਨ ਕੋਸ਼

੩. ਇਸਤਰੀ ਆਦਿਕ ਦੇ ਰੰਗ-(ਤਮਾਸ਼ਿਆਂ ਵਿਚ ਲਗੇ ਹਾਂ ਮਾਇਆ) ਦਾ ਸ਼ੋਰ (ਫੂੰ ਫਾਂ) ਕਸੁੰਭੇ ਰੰਗ (ਵਾਂਗ ਕੱਚਾ ਹੈ)। [ਸ਼ਬਦਾਰਥ

**ਨਿਰਣੈ** : ਗੁਰਬਾਣੀ ਵਿਆਕਰਣ ਦੇ ਆਧਾਰ ਤੇ ਬਿਖ ਤੇ ਸੋਰ ਦੇ ਅਰਥ ''ਬਿਖ ਤੇ ਸ਼ੋਰ ਵਿਚ'' ਨਹੀਂ ਹੋ ਸਕਦੇ ਕਿਉਂਕਿ ਸ਼ਬਦਾਂ ਦੇ ਖ' ਤੇ ਰ' ਨੂੰ ਸਿਹਾਰੀ ਨਹੀਂ ਲਗੀ ਹੋਈ। ਸ਼ੋਰ' ਦੇ ਅਰਥ

ਸ਼ੋਰ-ਸ਼ਰਾਬਾ ਭਾਵ ਮਾਇਆ ਦਾ ਸ਼ੋਰ ਸ਼ਰਾਬਾ ਰੌਲਾ ਗੌਲਾ ਫੂ ਫਾਂ ਠੀਕ ਹਨ ਕਿਉਂਕਿ ਗੁਰਬਾਣੀ ਵਿਚੋਂ ਇਸ ਭਾਵ ਦੀ ਪੁਸ਼ਟੀ ਵੀ ਹੋ ਜਾਂਦੀ ਹੈ:-

**੧. ਕਿਆ ਮਾਨੁਖ ਕਹਹੁ ਕਿਆ ਜੋਰੁ॥ ਝੂਠਾ ਮਾਇਆ ਕਾ ਸਭੁ ਸੋਰੁ ॥ [ਪੰ. ੧੮੮**

**੨. ਨਾਨਕ, ਜਨ ਹਰਿ ਕੀਰਤਿ ਗਾਈ, ਛੂਟਿ ਗਇਓ ਜਮ ਕਾ ਸਭ ਸੋਗ॥[ਪੰ. ੧੨੬੫**

ਮਨੁੱਖ ਅਜਿਹੇ ਕਰਮ ਕਰਦਾ ਹੈ ਜਿਹੜੇ ਬੰਧਨ ਰੂਪ ਹਨ। ਇਹ ਹਰੀ ਨੂੰ ਆਪਣੇ ਅੰਗ-ਸੰਗ ਨਹੀਂ ਜਾਣਦਾ ਅਤੇ ਇਹੋ ਹੀ ਸਭ ਤੋਂ ਵੱਡਾ ਭਰਮ ਭੁਲੇਖਾ ਹੈ। ਇਸ ਦੀ ਬੁਧੀ ਨੂੰ ਮਾਇਆ ਦੀ ਮੈਲ ਲਗੀ ਹੋਈ ਹੈ। ਜਿਵੇਂ ਕੱਚੀ ਕੰਧ ਨੂੰ ਜਿਤਨੀ ਵਾਰ ਕਿਸੇ ਦਾ ਦਿਲ ਕਰੇ ਸਾਫ਼ ਕਰੀ ਜਾਵੇ ਉਹ ਸ਼ੁੱਧ ਨਹੀਂ ਹੋ ਸਕਦੀ ਇਸ ਤਰ੍ਹਾਂ ਅਨੇਕ ਪ੍ਰਕਾਰ ਦੇ ਕਰਮਾਂ ਨਾਲ ਨਾ ਮਨ ਨਿਰਮਲ ਹੁੰਦਾ ਹੈ ਅਤੇ ਨਾ ਹੀ ਦੇਹੀ ਪਵਿਤਰ ਹੋ ਸਕਦੀ ਹੈ। ਪ੍ਰੀਤਿ ਸਹਿਤ ਨਿਰਮਲ ਨਾਮ ਜਪਣ ਨਾਲ ਹੀ ਅੰਤਸ਼ਕਰਣ ਦੀ ਸ਼ੁੱਧੀ ਹੋਣੀ ਸੰਭਵ ਹੈ। ਗੁਰਵਾਕ ਹਨ :-

**ਨਿਰਮਲ ਨਾਮੁ ਜਪਹੁ ਸਦ ਗੁਰਮੁਖਿ, ਅੰਤਰ ਕੀ ਗਤਿ ਤਾਹੀ ਜੀਉ ॥[ਪੰਨਾ ੫੯੮**

**ਸਲੋਕੁ ॥ ਟੂਟੇ ਬੰਧਨ ਜਾਸੁ ਕੇ, ਹੋਆ ਸਾਧੂ ਸੰਗੁ ॥ ਜੋ ਰਾਤੇ ਰੰਗ ਏਕ ਕੈ, ਨਾਨਕ, ਗੂੜਾ ਰੰਗੁ ॥ ੧ ॥ ਪਉੜੀ ॥ ਰਾਰਾ, ਰੰਗਹੁ ਇਆ ਮਨੁ ਅਪਨਾ ॥ ਹਰਿ ਹਰਿ ਨਾਮੁ ਜਪਹੁ ਜਪੁ ਰਸਨਾ ॥ ਰੇ ਰੇ ਦਰਗਹ ਕਹੈ ਨ ਕੋਊ ॥ ਆਉ ਬੈਠੁ, ਆਦਰੁ ਸੁਭ ਦੇਊ ॥ ਉਆ ਮਹਲੀ, ਪਾਵਹਿ ਤੂ ਬਾਸਾ ॥ ਜਨਮ ਮਰਨ, ਨਹ ਹੋਇ ਬਿਨਾਸਾ ॥ ਮਸਤਕਿ ਕਰਮੁ ਲਿਖਿਓ ਧੁਰਿ ਜਾ ਕੈ ॥ ਹਰਿ ਸੰਪੈ, ਨਾਨਕ, ਘਰਿ ਤਾ ਕੈ ॥ ੧੦ ॥**

## ਉਚਾਰਨ ਸੇਧ

**ਬਿੰਦੀ ਸਹਿਤ :** ਪਾਵਹਿਂ। **ਬਿੰਦੀ ਰਹਿਤ :** ਜਾ ਕੈ, ਤਾ ਕੈ ।

**ਸਾਵਧਾਨ :** ਆਮ ਤੌਰ ਤੇ ਕਈ ਰਾਗੀ ਸਿੰਘ, ਕਥਾਵਾਚਕ ਤੇ ਪ੍ਰੇਮੀ ਜਨ ''ਆਦਰੁ ਸੁਭ ਦੇਊ'' ਦਾ ਉਚਾਰਨ ''ਆਦਰੁ ਸਭ ਦੇਊ'' ਪਾਠ ਕਰਦੇ ਹਨ ਜੋ ਕਿ ਅਸ਼ੁੱਧ ਹੈ। 'ਸੁਭ ਤੇ' 'ਸਭ' ਦਾ ਫਰਕ ਚੇਤੇ ਰਖੋ।

**ਪਦ ਅਰਥ :** ਜਾਸੁ=ਜਿਸ। ਸੁਭ=ਚੰਗਾ, ਸ੍ਰੇਸ਼ਟ। ਮਾਣ=ਸਤਿਕਾਰ। ਮਹਲੀ=ਮਹਿਲ (ਸਰੂਪ) ਵਿਚ। ਸੰਪੈ=ਦੌਲਤ। ਬਿਨਾਸਾ=ਨਾਸ਼ਵੰਤ। (ਨੋਟ- ਫਰੀਦਕੋਟ ਵਾਲੇ ਸਟੀਕ ਵਿਚ ਬਿਨਾਸਾ' ਦੇ ਅਰਥ ਆਸਾ ਤੋਂ ਬਿਨਾਂ ਕੀਤੇ ਗਏ ਹਨ ਜੋ ਠੀਕ ਨਹੀਂ)।

**ਸਲੋਕੁ ਅਰਥ :** ਜਿਸ ਦੇ ਵੀ ਅੰਦਰੋਂ ਬੰਧਨ ਟੁਟੇ ਹਨ (ਉਸ ਨੂੰ ਪਹਿਲਾਂ) ਸਾਧੂ ਸੰਗ (ਪ੍ਰਾਪਤ) ਹੋਇਆ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਹੜੇ (ਮਨੁੱਖ) ਇਕ (ਪਰਮੇਸ਼ਰ) ਦੇ

ਰੰਗ ਵਿੱਚ ਰੰਗੇ ਹੋਏ ਹਨ (ਉਨ੍ਹਾਂ ਉਤੇ ਨਾਮ ਦਾ) ਗੂੜ੍ਹਾ ਰੰਗ ਹੈ ।੧।

**ਪਉੜੀ ਅਰਥ** : ਰਾਰੇ (ਅਖਰ ਦੁਆਰਾ ਉਪਦੇਸ਼ ਹੈ ਕਿ ਹੇ ਭਾਈ !) ਇਸ ਆਪਣੇ ਮਨ ਨੂੰ ਰੰਗੋ। (ਕਿਵੇਂ ਰੰਗੀਏ?) ਰਸਨਾ ਦੁਆਰਾ ਹਰੀ ਹਰੀ ਨਾਮ ਦਾ ਜਪ ਜਪੋ। (ਹੇ ਜੀਵ ! ਫਿਰ ਤੈਨੂੰ ਹਰੀ ਦੀ) ਦਰਗਾਹ ਅੰਦਰ ਓਇ ਓਇ ਕੋਈ ਨਹੀਂ ਆਖੇਗਾ। (ਸਾਰੇ ਆਖਣਗੇ) ਆਓ ਜੀ ! ਬੈਠੋ ਜੀ, ਸ੍ਰੇਸ਼ਟ ਮਾਣ ਸਤਿਕਾਰ ਦੇਣਗੇ। ਤੂੰ ਉਸ (ਪ੍ਰਭੂ ਦੇ) ਮਹਿਲ ਵਿਚ ਵਾਸਾ ਪਾਵੇਂਗਾ, (ਜਿਥੇ ਜਨਮ ਮਰਣ ਭਾਵ) ਨਾਸ਼ਮਾਨਤਾ ਨਹੀਂ ਹੁੰਦੀ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਹਰੀ (ਨਾਮ ਦੀ) ਦੌਲਤ ਉਸ ਦੇ (ਹਿਰਦੇ ਰੂਪੀ) ਘਰ ਵਿਚ ਟਿਕਦੀ, ਜਿਸ ਦੇ ਮੱਥੇ ਉਤੇ ਧੁਰ ਤੋਂ (ਅਜਿਹਾ) ਕਰਮ ਲਿਖਿਆ ਗਿਆ ਹੈ।੧੦।

## ਸਾਰੰਸ਼ ਅਤੇ ਸਿਧਾਂਤ

ਜਿਸ ਜਗਿਆਸੂ ਨੂੰ ਸਾਧੂ ਸੰਗ ਪ੍ਰਾਪਤ ਹੋ ਜਾਵੇ ਉਸ ਦੇ ਹਰ ਪ੍ਰਕਾਰ ਦੇ ਬੰਧਨ ਟੁਟ ਜਾਂਦੇ ਹਨ। ਗੁਰਦੇਵ ਇਹ ਉਪਦੇਸ਼ ਦਿੰਦੇ ਹਨ ਕਿ ਰਸਨਾ ਦੁਆਰਾ ਨਾਮ ਦਾ ਜਾਪ ਕਰ ਕੇ ਆਪਣੇ ਮਨ ਨੂੰ ਰੰਗੋ, ਇਸ ਜੁਗਤੀ ਦੀ ਵਰਤੋਂ ਨਾਲ ਜਗਿਆਸੂ ਨੂੰ 'ਸੋਦਰੁ' ਦੇ ਵਿਚ ਟਿਕਾਣਾ ਮਿਲ ਜਾਂਦਾ ਹੈ।

ਗੁਰਬਾਣੀ ਵਿਚ ਰਸਨਾ ਨਾਲ ਨਾਮ ਜਪਣ ਦੀ ਪ੍ਰਬਲ ਪ੍ਰੇਰਨਾ ਦਿਤੀ ਗਈ ਹੈ ਪਰ ਨਾਮ ਗੁਰੂ ਦੀ ਦਸੀ ਹੋਈ ਜੁਗਤੀ ਨਾਲ ਜਪਣਾ ਹੀ ਫਲੀ ਭੂਤ ਹੁੰਦਾ ਹੈ। ਗੁਰਬਾਣੀ ਵਿਚ ਇਸ ਬਾਰੇ ਨਿਰਣਾ ਵੀ ਕਰ ਦਿੱਤਾ ਹੈ :-

**ਰਸਨਾ ਨਾਮੁ ਸਭੁ ਕੋਈ ਕਹੈ॥ ਸਤਿਗੁਰ ਸੇਵੇ ਤਾ ਨਾਮੁ ਲਹੈ॥**[ਪੰਨਾ ੧੨੯੨

ਪ੍ਰਭੂ ਦੀ ਦਰਗਾਹ ਵਿਚ ਆਦਰ ਸਤਿਕਾਰ ਦਾ ਮਿਲਣਾ ਗੁਰਮਤਿ ਅੰਦਰ ਪੁੱਗ ਖਲੋਣ ਦੀ ਸਭ ਤੋਂ ਉਤਮ ਕਸਵੱਟੀ ਮੰਨੀ ਗਈ ਹੈ :-

੧. **ਜਿਨ ਕੀ ਲੇਖੈ ਪਤਿ ਪਵੈ, ਚੰਗੇ ਸੇਈ ਕੇਇ ॥** [ਪੰਨਾ ੪੬੯

੨. **ਜਿਨ ਕੀ ਲੇਖੈ ਪਤਿ ਪਵੈ, ਸੇ ਪੂਰੇ ਭਾਈ ॥** [ਪੰਨਾ ੧੦੧੨

੩. **ਪਤਿ ਪਰਵਾਨਾ ਪਿਛੈ ਪਾਈਐ, ਤਾ ਨਾਨਕ ਤੋਲਿਆ ਜਾਪੈ ॥** [ਪੰਨਾ ੪੬੯

'ਪਤਿ' ਦੇ ਅਰਥ ਹਨ ਰੱਬੀ ਦਰਗਾਹ ਵਿੱਚ ਮਿਲੀ ਇਜ਼ਤ ਅਥਵਾ ਮਾਣ। ਗੁਰਬਾਣੀ ਅੰਦਰ ਅਕਸਰ ਇਸ ਆਸ਼ੇ ਨਾਲ ਹੀ ਇਸ ਸ਼ਬਦ ਦੀ ਵਰਤੋਂ ਉਪਲਬਧ ਰਬੀ ਦਰਗਾਹ ਵਿਚ ਹੈ। ਗੁਰਮੁਖਾਂ ਨੂੰ ਮਾਣ ਸਤਿਕਾਰ ਮਿਲਦਾ ਹੈ, ਪਰ ਮਨਮੁਖਾਂ ਨੂੰ ਸਚੀ ਦਰਗਾਹ ਵਿਚ 'ਰੇ ਰੇ' ਕਹਿ ਕੇ ਧਕੇ ਮਾਰੇ ਜਾਂਦੇ ਹਨ। ਉਹਨਾਂ ਦੀ ਉਥੇ ਕੋਈ ਪਤਿ ਨਹੀਂ ਹੁੰਦੀ। ਤਤ ਇਹ ਹੈ ਕਿ :-

**ਗੁਰਮੁਖਿ ਲਾਹਾ ਲੈ ਗਏ, ਮਨਮੁਖ ਚਲੇ ਮੂਲੁ ਗਵਾਇ ਜੀਉ ॥** [ਪੰਨਾ ੭੪

**ਸਲੋਕੁ ॥ ਲਾਲਚ ਝੂਠ ਬਿਕਾਰ ਮੋਹ, ਬਿਆਪਤ ਮੂੜੇ ਅੰਧ ॥ ਲਾਗਿ ਪਰੇ ਦੁਰਗੰਧ ਸਿਉ, ਨਾਨਕ, ਮਾਇਆ ਬੰਧ ॥ ੧ ॥ ਪਉੜੀ ॥ ਲਲਾ, ਲਪਟਿ ਬਿਖੈ ਰਸ ਰਾਤੇ ॥ ਅਹੰਬੁਧਿ, ਮਾਇਆ ਮਦ ਮਾਤੇ ॥ ਇਆ**

**ਮਾਇਆ ਮਹਿ, ਜਨਮਹਿ ਮਰਨਾ ॥ ਜਿਉ ਜਿਉ ਹੁਕਮੁ, ਤਿਵੈ ਤਿਉ ਕਰਨਾ ॥ ਕੋਊ ਊਨ ਨ ਕੋਊ ਪੂਰਾ ॥ ਕੋਊ ਸੁਘਰੁ ਨ ਕੋਊ ਮੂਰਾ ॥ ਜਿਤੁ ਜਿਤੁ ਲਾਵਹੁ, ਤਿਤੁ ਤਿਤੁ ਲਗਨਾ ॥ ਨਾਨਕ, ਠਾਕੁਰ ਸਦਾ ਅਲਿਪਨਾ ॥ ੧੧ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਜਿਉਂ, ਜਿਉਂ, ਤਿਵੇਂ, ਤਿਉਂ।

**ਪਦ ਅਰਥ** : ਦੁਰਗੰਧ=ਬਦਬੂ, ਭੈੜੀ ਵਾਸ਼ਨਾ। ਊਨ=ਊਣਾ, ਖ਼ਾਲੀ, ਕਮ-ਅਕਲ। ਸੁਘਰੁ=ਸਿਆਣਾ। ਮੂਰਾ=ਮੂਰਖ। ਅਲਿਪਨਾ=ਅਲਿਪਤ, ਨਿਰਲੇਪ ਰਹਿੰਦਾ ਹੈ।

**ਸਲੋਕੁ ਅਰਥ** : (ਹੇ ਭਾਈ !) ਲੋਭ, ਝੂਠ ਵਿਕਾਰ (ਤੇ) ਮੋਹ (ਮਾਇਆ ਵਿਚ) ਮੂਰਖ ਤੇ ਅਗਿਆਨੀ ਜੀਵ ਪੈਂਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ) ਭੈੜੀ ਵਾਸ਼ਨਾ ਵਿਚ ਲਗ ਪੈਂਦੇ ਹਨ, (ਇਹ ਸਭ) ਮਾਇਆ ਦੇ ਬੰਧਨ ਹਨ ।੧।

**ਪਉੜੀ ਅਰਥ** : ਲਲੇ (ਅਖਰ ਦੁਆਰਾ ਵਰਣਨ ਕਰਦੇ ਹਨ ਕਿ ਜਿਹੜੇ ਮੂਰਖ) ਵਿਸ਼ੇ-ਰੱਸਾਂ ਨਾਲ ਚੰਬੜੇ ਰਹਿੰਦੇ ਹਨ (ਉਹ) ਅਹੰਕਾਰ ਵਾਲੀ ਬੁਧੀ ਕਰ ਕੇ ਮਾਇਆ ਦੇ ਨਸ਼ੇ ਵਿਚ ਮਸਤ ਰਹਿੰਦੇ ਹਨ। ਇਸ ਮਾਇਆ ਵਿਚ ਜੰਮਣਾ ਤੇ ਮਰਣਾ ਹੀ (ਪਲੇ ਪੈਂਦਾ) ਹੈ। ਜਿਵੇਂ ਜਿਵੇਂ (ਉਸ ਪ੍ਰਭੂ ਦਾ ਉਨ੍ਹਾਂ ਲਈ) ਹੁਕਮ ਹੈ ਉਸੇ ਤਰ੍ਹਾਂ (ਉਨ੍ਹਾਂ ਨੂੰ) ਕਰਨਾ (ਪੈਂਦਾ ਹੈ)। (ਇਸ ਜਗਤ ਵਿੱਚ) ਨਾ ਕੋਈ ਅਕਲ ਤੋਂ ਖ਼ਾਲੀ ਹੈ, ਨਾ ਕੋਈ ਪੂਰਾ (ਅਕਲ ਨਾਲ) ਭਰਿਆ ਹੋਇਆ ਹੈ। ਨਾ ਕੋਈ ਸਿਆਣਾ ਹੈ ਨਾ ਕੋਈ ਮੂਰਖ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਹੇ ਠਾਕੁਰ ! ਜਿਸ ਜਿਸ (ਪਾਸੇ ਤੁਸੀਂ ਜੀਵ ਨੂੰ) ਲਾਉਂਦੇ (ਪ੍ਰੇਰਦੇ ਹੋ ਉਸ ਉਸ ਪਾਸੇ ਹੀ ਜੀਵ ਨੇ) ਲਗਣਾ ਹੁੰਦਾ ਹੈ। (ਪਰ ਤੁਸੀਂ ਆਪ) ਸਦਾ ਹੀ ਨਿਰਲੇਪ ਰਹਿੰਦੇ ਹੋ।੧੧।

## ਸਾਰੰਸ਼ ਅਤੇ ਸਿਧਾਂਤ

ਮਾਇਕ ਰਸਾਂ ਦੀ ਲਪੇਟ ਨਾਲ ਲਾਲਚ ਤੇ ਝੂਠ ਵਿਚ ਵਾਧਾ ਹੁੰਦਾ ਹੈ। ਜਨਮ ਮਰਨ ਦਾ ਫੰਧਾ ਲੱਗਾ ਰਹਿੰਦਾ ਹੈ। ਅਸਲ ਵਿਚ ਨਾ ਕੋਈ ਊਰਾ ਹੈ ਨਾ ਕੋਈ ਪੂਰਾ ਅਤੇ ਨਾ ਕੋਈ ਮੂਰਖ ਹੈ, ਨਾ ਕੋਈ ਸਿਆਣਾ ਹੈ। ਇਹ ਖੇਡ ਹੀ "ਹੁਕਮੀ, ਹੁਕਮੁ ਚਲਾਏ ਰਾਹੁ" ਵਾਲੀ ਹੈ। ਪ੍ਰਭੂ ਵਾਹਿਗੁਰੂ ਸਾਰੇ ਪਸਾਰੇ ਵਿਚ ਵਿਆਪਕ ਹੋਇਆਂ ਵੀ ਨਿਰਲੇਪ ਹੈ।

**ਸਲੋਕੁ ॥ ਲਾਲ ਗੁਪਾਲ ਗੋਬਿੰਦ ਪ੍ਰਭ, ਗਹਿਰ ਗੰਭੀਰ ਅਥਾਹ ॥ ਦੂਸਰ ਨਾਹੀ ਅਵਰ ਕੋ, ਨਾਨਕ ਬੇਪਰਵਾਹ ॥੧॥ ਪਉੜੀ ॥ ਲਲਾ, ਤਾ ਕੈ ਲਵੈ ਨ ਕੋਊ ॥ ਏਕਹਿ ਆਪਿ, ਅਵਰ ਨਹ ਹੋਊ ॥ ਹੋਵਨਹਾਰੁ, ਹੋਤ ਸਦ ਆਇਆ ॥ ਉਆ ਕਾ ਅੰਤੁ, ਨ ਕਾਹੂ ਪਾਇਆ ॥ ਕੀਟ ਹਸਤਿ ਮਹਿ, ਪੂਰ**

**ਸਮਾਨੇ ॥ ਪ੍ਰਗਟ ਪੁਰਖ, ਸਭ ਠਾਊ ਜਾਨੇ ॥ ਜਾ ਕਉ ਦੀਨੋ, ਹਰਿ ਰਸੁ ਅਪਨਾ ॥ ਨਾਨਕ, ਗੁਰਮੁਖਿ ਹਰਿ ਹਰਿ ਤਿਹ ਜਪਨਾ ॥ ੧੨ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਕਾਂਹੂ, ਮਹਿਂ, ਠਾਉਂ। **ਬਿੰਦੀ ਰਹਿਤ** : ਏਕਹਿ।

**ਪਦ ਅਰਥ** : ਲਵੈ=ਬਰਾਬਰ ਦਾ। ਕੀਟ ਹਸਤਿ=ਕੀੜੀ ਤੇ ਹਾਥੀ ਵਿਚ। ਪੂਰ ਸਮਾਨੇ=ਇਕੋ ਜਿਹਾ ਵਿਆਪ ਰਿਹਾ ਹੈ। ਤਿਹ=ਉਸ ਨੂੰ।

**ਸਲੋਕੁ ਅਰਥ** : (ਉਹ) ਪਿਆਰਾ ਗੋਪਾਲਗੋਬਿੰਦ ਪ੍ਰਭੂ ਡੂੰਘਾ ਸੰਜੀਦਾ ਅਤੇ ਬੇਅੰਤ ਭਾਵ ਥਾਹ ਤੋਂ ਰਹਿਤ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਸ ਵਰਗਾ) ਹੋਰ ਦੂਜਾ ਕੋਈ ਨਹੀਂ ਹੈ (ਉਹ ਆਪ) ਬੇਪਰਵਾਹ ਹੈ ।੧।

**ਪਉੜੀ ਅਰਥ** : ਲਲੇ (ਅਖਰ ਦੁਆਰਾ ਵਰਣਨ ਹੈ ਕਿ) ਉਸ (ਪ੍ਰਭੂ) ਦੇ ਬਰਾਬਰ ਦਾ (ਸੰਸਾਰ ਵਿੱਚ) ਕੋਈ ਨਹੀਂ ਹੈ। (ਉਹ) ਇਕੋ ਆਪ ਹੀ (ਆਪ) ਹੈ (ਅਤੇ) ਹੋਰ (ਦੂਜਾ ਕੋਈ) ਨਹੀਂ ਹੋਵੇਗਾ। (ਉਹ) ਆਪੇ ਆਪ ਹੋਣ ਵਾਲਾ ਸਦਾ ਹੀ ਹੋਂਦਾ ਆਇਆ ਹੈ (ਅਤੇ) ਉਸ ਦਾ ਅੰਤ ਕਿਸੇ ਨੇ ਨਹੀਂ ਪਾਇਆ। (ਉਹ) ਕੀੜੀ ਤੇ ਹਾਥੀ ਵਿਚ ਇਕੋ ਜਿਹਾ ਵਿਆਪ ਰਿਹਾ ਹੈ। (ਉਹ) ਪਰਤਖ ਪੁਰਖ ਸਭ ਥਾਵਾਂ ਤੇ ਜਾਣਿਆ ਜਾਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਸ ਨੂੰ (ਉਸ) ਹਰੀ ਨੇ (ਆਪਣੇ ਨਾਮ) ਦਾ ਰਸ (ਬਖ਼ਸ਼) ਦਿੱਤਾ ਹੈ ਉਸ ਨੇ ਗੁਰੂ ਦੁਆਰਾ ਹਰਿ ਹਰਿ (ਨਾਮ ਜਪਣਾ ਆਰੰਭ ਦਿੱਤਾ ਹੈ) ।੧੨।

## ਸਾਰੰਸ਼ ਅਤੇ ਸਿਧਾਂਤ

ਵਾਹਿਗੁਰੂ ਵੇਪਰਵਾਹ ਹੈ। ਉਸ ਦੇ ਬਰਾਬਰ ਦਾ ਸੰਸਾਰ ਵਿਚ ਹੋਰ ਕੋਈ ਨਹੀਂ। ਜਿਸ ਨੂੰ ਉਹ ਆਪਣੇ ਨਾਮ ਦਾ ਰਸ ਬਖ਼ਸ਼ਦਾ ਹੈ ਉਹੀ ਨਿਰੰਤਰ ਨਾਮ ਦੇ ਜਾਪ ਵਿਚ ਮਗਨ ਰਹਿੰਦਾ ਹੈ।

**ਸਲੋਕੁ ॥ ਆਤਮਰਸੁ ਜਿਹ ਜਾਨਿਆ, ਹਰਿ ਰੰਗ ਸਹਜੇ ਮਾਣੁ ॥ ਨਾਨਕ, ਧਨਿ ਧਨਿ ਧੰਨਿ ਜਨ, ਆਏ ਤੇ ਪਰਵਾਣੁ ॥ ੧ ॥ ਪਉੜੀ ॥ ਆਇਆ ਸਫਲ, ਤਾਹੂ ਕੋ ਗਨੀਐ ॥ ਜਾਸੁ ਰਸਨ, ਹਰਿ ਹਰਿ ਜਸੁ ਭਨੀਐ ॥ ਆਇ ਬਸਹਿ, ਸਾਧੂ ਕੈ ਸੰਗੇ ॥ ਅਨਦਿਨੁ ਨਾਮੁ ਧਿਆਵਹਿ ਰੰਗੇ ॥ ਆਵਤ ਸੋ ਜਨੁ, ਨਾਮਹਿ ਰਾਤਾ ॥ ਜਾ ਕਉ, ਦਇਆ ਮਇਆ ਬਿਧਾਤਾ ॥ ਏਕਹਿ ਆਵਨ, ਫਿਰਿ ਜੋਨਿ ਨ ਆਇਆ ॥ ਨਾਨਕ, ਹਰਿ ਕੈ ਦਰਸਿ ਸਮਾਇਆ ॥ ੧੩ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਬਸਹਿੰ, ਧਿਆਵਹਿੰ। **ਬਿੰਦੀ ਰਹਿਤ** : ਏਕਹਿ, ਆਪਹਿ।

**ਫੁਟਕਲ** : ਭਾਈ ਜੋਗਿੰਦਰ ਸਿੰਘ ਜੀ ਵੇਦਾਂਤੀ ਅਨੁਸਾਰ 'ਰੰਗ' ਪਦ ਦਾ 'ਰੰਗੁ' ਸਰੂਪ ਬੀੜ ਨੰਬਰ ੧, ਲਾਇਬ੍ਰੇਰੀ ਅੰਮ੍ਰਿਤਸਰ, ਵਿਖੇ ਉਪਲਬਧ ਹੈ।

**ਪਦ ਅਰਥ** : ਆਤਮਰਸੁ=ਅਗੰਮੀ ਰਸ। ਜਾਸੁ=ਜਿਸ। ਭਨੀਐ=ਉਚਾਰਨ ਕੀਤਾ ਜਾਂਦਾ ਹੈ। ਰੰਗੇ=ਪ੍ਰੇਮ ਨਾਲ। ਬਿਧਾਤਾ=ਪ੍ਰਭੂ।

**ਸਲੋਕੁ ਅਰਥ** : ਜਿਨ੍ਹਾਂ (ਪੁਰਸ਼ਾਂ) ਨੇ ਆਤਮ-ਰਸ ਨੂੰ ਜਾਣ-ਪਛਾਣ ਲਿਆ ਹੈ (ਉਨ੍ਹਾਂ) ਹਰੀ ਦਾ ਪ੍ਰੇਮ (ਰਸ) ਸਹਜੇ ਹੀ ਮਾਣ (ਲਿਆ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ) ਜਨ ਅਤੀ ਧੰਨਤਾ ਯੋਗ ਹਨ, ਓਹ (ਸੰਸਾਰ ਤੇ) ਆਏ ਪਰਵਾਣ ਹਨ ।੧।

**ਪਉੜੀ ਅਰਥ** : (ਇਸ ਸੰਸਾਰ ਵਿਚ) ਆਇਆ ਉਸ ਜਨ ਦਾ ਸਫਲ ਗਿਣਿਆ ਜਾਂਦਾ ਹੈ ਜਿਸ ਦੀ ਰਸਨਾ ਤੋਂ ਹਰੀ ਹਰੀ ਦਾ ਜਸ ਉਚਾਰਨ ਕੀਤਾ ਜਾਂਦਾ ਹੈ। (ਅਜਿਹੇ ਜਨ) ਸਾਧ (ਗੁਰੂ) ਦੇ ਸੰਗ ਵਿਚ ਆ ਕੇ ਵਸਦੇ ਹਨ। (ਉਹ) ਦਿਨ ਰਾਤ (ਪ੍ਰਭੂ ਦਾ) ਨਾਮ ਪ੍ਰੇਮ ਨਾਲ ਧਿਆਉਂਦੇ ਹਨ। ਜਿਸ ਉਤੇ ਪ੍ਰਭੂ ਦੀ ਦਇਆ ਤੇ ਮਿਹਰ ਹੁੰਦੀ ਹੈ, ਉਹ ਜਨ (ਇਸ ਜਗਤ ਵਿਚ) ਆਉਂਦਿਆਂ ਹੀ ਨਾਮ ਵਿਚ ਮਸਤ ਰਹਿੰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਅਜਿਹੇ ਜਨ ਦਾ ਜਗਤ ਉਤੇ) ਇਕੋ ਵਾਰ ਹੀ ਆਉਣਾ ਹੁੰਦਾ ਹੈ (ਉਹ) ਮੁੜ ਮੁੜ (ਗਰਭ) ਜੂਨੀ ਵਿਚ ਨਹੀਂ ਪੈਂਦਾ (ਉਹ ਸਦਾ ਲਈ) ਹਰੀ ਦੇ ਦਰਸ਼ਨ ਵਿੱਚ ਸਮਾਅ ਜਾਂਦਾ ਹੈ ।੧੩।

## ਸਾਰੰਸ਼ ਅਤੇ ਸਿਧਾਂਤ

ਆਤਮ ਰਸ ਨੂੰ ਜਾਣਨ ਵਾਲਾ ਜਗਿਆਸੂ ਧੰਨਤਾ ਯੋਗ ਹੈ ਅਤੇ ਉਸ ਦਾ ਇਸ ਸੰਸਾਰ ਤੇ ਆਇਆ ਸਫਲ ਹੈ।

''ਏਕਹਿ ਆਵਨ ਫਿਰਿ ਜੋਨਿ ਨ ਆਇਆ'' ਦੇ ਗੁਰ ਫੁਰਮਾਨ ਤੋਂ ਇਹ ਸੰਕੇਤ ਮਿਲਦਾ ਹੈ ਕਿ ਇਸ ਸੰਸਾਰ ਵਿਚ ਜੋ ਅਨੇਕਾਂ ਸੰਤ ਭਗਤ ਪ੍ਰਗਟ ਹੁੰਦੇ ਹਨ, ਉਹ ਪ੍ਰਭੂ ਦੇ ਹੁਕਮ ਅੰਦਰ ਹੋਰ ਪ੍ਰਾਣੀਆਂ ਦਾ ਕਲਿਆਣ ਕਰਨ ਲਈ ਆਉਂਦੇ ਹਨ। ਉਹ ਸੰਸਾਰਕ ਮੋਹ ਮਾਇਆ ਦੇ ਬੰਧਨਾਂ ਵਿਚ ਨਹੀਂ ਫਸਦੇ। ਉਹ ਸਦਾ ਉਸ ਪ੍ਰਭੂ ਦੇ ਨਾਮ ਵਿਚ ਰੰਗੇ ਰਹਿੰਦੇ ਹਨ। ਉਹ ਆਪ ਭੀ ਤਰਦੇ ਹਨ ਅਤੇ ਸੰਗੀਆਂ ਸਾਥੀਆਂ ਨੂੰ ਭੀ ਤਾਰਦੇ ਹਨ:-

੧. **ਜਨਮ ਮਰਣ ਦੁਹਹੂ ਮਹਿ ਨਾਹੀ, ਜਨ ਪਰਉਪਕਾਰੀ ਆਏ ॥** [ਪੰਨਾ ੭੪੯

੨. **ਹਰਿ ਜਨ ਸਗਲ ਉਧਾਰੇ ਸੰਗ ਕੇ ॥** [ਪੰਨਾ ੧੨੦੯

ਉਪਰੋਕਤ ਗੁਰੂ ਫੁਰਮਾਨ ਵਿਚ ਉਨ੍ਹਾਂ ਦੇ ਜੀਵਨ ਮਨੋਰਥ ਵਲ ਸੰਕੇਤ ਹੈ ਕਿ ਕੇਵਲ ਇਕ ਵਾਰੀ ਤਾਂ ਉਨ੍ਹਾਂ ਨੂੰ ਪ੍ਰਭੂ-ਹੁਕਮ ਦੀ ਪਾਲਨਾ ਕਰਦੇ ਹੋਏ ਉਤਪਤੀ ਦੇ ਨੇਮ ਅਨੁਸਾਰ ਮਾਤਾ ਦੇ ਗਰਭ

ਵਿਚ ਆਉਣਾ ਪੈਂਦਾ ਹੈ, ਮੁੜ ਕੇ ਉਹਨਾਂ ਦਾ ਜਨਮ ਨਹੀਂ ਹੁੰਦਾ। ਉਹ ਸਚ ਤੋਂ ਉਪਜ ਕੇ ਸਚ ਵਿਚ ਹੀ ਲੀਨ ਹੋ ਜਾਂਦੇ ਹਨ। ਦਸੋਂ ਪਾਤਸ਼ਾਹੀਆਂ ਲਈ ''ਏਕਹਿ ਆਵਨਿ'' ਦਾ ਹੁਕਮ ਅਟਲ ਵਰਤਿਆ। ਦਸਵੇਂ ਪਾਤਸ਼ਾਹ ਨੇ ਬਚਿਤਰ ਨਾਟਕ ਵਿਚ ਸੰਕੇਤ ਭੀ ਦਿੱਤਾ ਹੈ:-

ਚਿਤ ਨ ਭਇਓ ਹਮਰੋ ਆਵਨ ਕਹਿ ॥
ਚੁਭੀ ਰਹੀ ਸੁਰਤਿ ਪ੍ਰਭ ਚਰਨਨ ਮਹਿ ॥ [ਪਾਤਸ਼ਾਹੀ ੧੦

**ਸਲੋਕੁ ॥ ਯਾਸੁ ਜਪਤ, ਮਨਿ ਹੋਇ ਅਨੰਦੁ, ਬਿਨਸੈ ਦੂਜਾ ਭਾਉ ॥ ਦੂਖ ਦਰਦ ਤ੍ਰਿਸਨਾ ਬੁਝੈ, ਨਾਨਕ, ਨਾਮਿ ਸਮਾਉ॥੧॥ਪਉੜੀ॥ ਯਯਾ, ਜਾਰਉ ਦੁਰਮਤਿ ਦੋਊ ॥ ਤਿਸਹਿ ਤਿਆਗਿ, ਸੁਖ ਸਹਜੇ ਸੋਊ॥ ਯਯਾ, ਜਾਇ ਪਰਹੁ ਸੰਤ ਸਰਨਾ॥ ਜਿਹ ਆਸਰ, ਇਆ ਭਵਜਲੁ ਤਰਨਾ॥ ਯਯਾ, ਜਨਮਿ ਨ ਆਵੈ ਸੋਊ ॥ ਏਕ ਨਾਮ ਲੇ ਮਨਹਿ ਪਰੋਊ॥ ਯਯਾ, ਜਨਮੁ ਨ ਹਾਰੀਐ, ਗੁਰ ਪੂਰੇ ਕੀ ਟੇਕ ॥ ਨਾਨਕ, ਤਿਹ ਸੁਖੁ ਪਾਇਆ, ਜਾ ਕੇ ਹੀਅਰੈ ਏਕ ॥੧੪॥**

## ਉਚਾਰਨ ਸੇਧ

**ਪਾਠ ਭੇਦ** : ਸੰਮਤ ੧੮੪੪ ਦੇ ਹਥ ਲਿਖਤੀ ਸਰੂਪ ਵਿਚ ਪਾਠ 'ਏਕ ਨਾਮੁ' ਹੈ।

**ਬਿੰਦੀ ਰਹਿਤ** : ਸਮਾਉ, ਜਾਰਉ।

**ਪਦ ਅਰਥ** : ਯਾਸੁ=ਜਿਸ ਨੂੰ। ਨਾਮਿ ਸਮਾਉ=ਨਾਮ ਵਿਚ ਟਿੱਕ ਜਾਂਦਾ। ਜਾਰਉ=ਸਾੜੋ। ਦੂਜਾ ਭਾਉ=ਦ੍ਵੈਤ-ਭਾਵ। ਸਮਾਉ=ਸਮਾਈ। ਦੋਊ=ਦੂਜਾਪਨ। ਸੋਊ=ਸੌਂ ਜਾਂਦਾ ਹੈ। ਸੋਊ=ਉਹ। ਪਰੋਊ=ਪਰੋ ਲਵੇਗਾ।

**ਸਲੋਕੁ ਅਰਥ** : ਜਿੰਸ (ਵਾਹਿਗੁਰੂ) ਨੂੰ ਜਪਦਿਆਂ ਮਨ ਵਿਚ ਅਨੰਦ ਪ੍ਰਾਪਤ ਹੁੰਦਾ ਹੈ (ਅਤੇ) ਦੂਜਾ ਭਾਉ ਨਾਸ਼ ਹੋ ਜਾਂਦਾ ਹੈ, ਦੁਖ, ਦਰਦ ਤੇ (ਮਾਇਕੀ ਪਦਾਰਥਾਂ ਦੀ) ਲਾਲਸਾ ਬੁਝ ਜਾਂਦੀ ਹੈ, ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਇਸ ਤਰ੍ਹਾਂ ਉਸ ਪਰਮੇਸ਼ਰ ਦੇ) ਨਾਮ ਵਿਚ ਸਮਾਈ ਹੋ ਜਾਂਦੀ ਹੈ।੧।

**ਪਉੜੀ ਅਰਥ** : ਯਯੇ (ਅਖਰ ਦੁਆਰਾ ਉਪਦੇਸ਼ ਦਿੰਦੇ ਹਨ ਕਿ ਹੇ ਭਾਈ !) ਖੋਟੀ ਮਤ (ਅਤੇ) ਦੂਜਾ-ਪਨ ਸਾੜ ਦਿਉ। (ਜਿਹੜਾ ਮਨੁੱਖ ਖੋਟੀ ਮਤ ਤੇ ਦ੍ਵੈਤ ਨੂੰ) ਤਿਆਗ ਕੇ (ਨਾਮ ਜਪਦਾ ਹੈ, ਉਹ) ਸੁਖ ਤੇ ਸਹਜ ਵਿਚ ਟਿੱਕ ਜਾਂਦਾ ਹੈ। ਯੱਯੇ (ਅਖਰ ਦੁਆਰਾ ਫੁਰਮਾਉਂਦੇ ਹਨ ਕਿ ਹੇ ਭਾਈ !) ਸੰਤ (ਗੁਰੂ) ਦੀ ਸਰਨੀ ਜਾ ਪਵੋ, ਜਿਸ ਆਸਰੇ ਇਹ ਭਵਜਲ (ਸੰਸਾਰ) ਤਰ ਲਈਦਾ ਹੈ। ਯਯੇ (ਦੁਆਰਾ ਫਿਰ ਫੁਰਮਾਉਂਦੇ ਹਨ ਕਿ) ਜਿਹੜਾ ਮਨੁੱਖ ਇਕ (ਪਰਮੇਸ਼ਰ ਦਾ) ਨਾਮ ਲੈ ਕੇ (ਆਪਣੇ) ਮਨ ਵਿਚ ਪ੍ਰੋਅ ਲੈਂਦਾ ਹੈ, ਉਹ ਮਨੁੱਖ (ਮੁੜ ਮੁੜ ਕੇ) ਜਨਮ ਵਿਚ ਨਹੀਂ ਆਉਂਦਾ। ਯਯੇ (ਦੁਆਰਾ ਫਿਰ ਉਪਦੇਸ਼ ਦ੍ਰਿੜ੍ਹ ਕਰਾਉਂਦੇ ਹਨ ਕਿ) ਪੂਰੇ ਗੁਰੂ ਦੀ ਟੇਕ ਪ੍ਰਾਪਤ ਕੀਤਿਆਂ (ਮਨੁੱਖਾ) ਜਨਮ ਨਹੀਂ

ਹਾਰਿਆ ਜਾਂਦਾ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਸ (ਮਨੁੱਖ ਦੇ) ਹਿਰਦੇ ਵਿਚ ਇਕ (ਪਰਮੇਸ਼ਰ ਵਸਿਆ ਹੈ) ਉਸ ਨੇ (ਸੱਚਾ) ਸੁਖ ਪ੍ਰਾਪਤ ਕਰ ਲਿਆ ਹੈ।੧੪।

## ਸਾਰੰਸ਼ ਅਤੇ ਸਿਧਾਂਤ

ਨਾਮ ਜਪਣ ਨਾਲ ਹੀ ਤ੍ਰਿਸ਼ਨਾ ਦ੍ਵੈਤ ਭਾਵਨਾ ਅਤੇ ਦੁਖ ਦਰਦ ਮਿਟਦੇ ਹਨ। ਜਿਨ੍ਹਾਂ ਨੇ ਆਪਣੇ ਹਿਰਦੇ ਵਿਚ ਇਕ ਪ੍ਰਭੂ ਤੇ ਟੇਕ ਰਖੀ ਹੈ, ਉਹ ਸੰਸਾਰ ਭਵਜਲ ਤੋਂ ਤਰ ਗਏ ਹਨ। ਗੁਰੂ ਜੀ ਦੇ ਪਾਵਨ ਵਾਕ ਹਨ :-

**ਜੋ ਸੇਵਹਿ ਸਤਿ ਮੁਰਾਰਿ, ਸੇ ਭਵਜਲ ਤਰਿ ਗਇਆ ॥**
**ਜੋ ਬੋਲਹਿ ਹਰਿ ਹਰਿ ਨਾਉ, ਤਿਨ ਜਮੁ ਛਡਿ ਗਇਆ ॥** [ਪੰਨਾ ੬੪੫

**ਸਲੋਕੁ ॥ ਅੰਤਰਿ ਮਨ ਤਨ ਬਸਿ ਰਹੇ, ਈਤ ਊਤ ਕੇ ਮੀਤ ॥ ਗੁਰਿ ਪੂਰੈ ਉਪਦੇਸਿਆ, ਨਾਨਕ ਜਪੀਐ ਨੀਤ ॥ ੧ ॥ ਪਉੜੀ ॥ ਅਨਦਿਨੁ ਸਿਮਰਹੁ ਤਾਸੁ ਕਉ, ਜੋ ਅੰਤਿ ਸਹਾਈ ਹੋਇ ॥ ਇਹ ਬਿਖਿਆ ਦਿਨ ਚਾਰਿ ਛਿਅ, ਛਾਡਿ ਚਲਿਓ ਸਭੁ ਕੋਇ ॥ ਕਾ ਕੋ ਮਾਤ ਪਿਤਾ ਸੁਤ ਧੀਆ ॥ ਗ੍ਰਿਹ ਬਨਿਤਾ, ਕਛੁ ਸੰਗਿ ਨ ਲੀਆ ॥ ਐਸੀ ਸੰਚਿ, ਜੁ ਬਿਨਸਤ ਨਾਹੀ ॥ ਪਤਿ ਸੇਤੀ, ਅਪੁਨੈ ਘਰਿ ਜਾਹੀ ॥ ਸਾਧ ਸੰਗਿ, ਕਲਿ ਕੀਰਤਨੁ ਗਾਇਆ ॥ ਨਾਨਕ, ਤੇ ਤੇ ਬਹੁਰਿ ਨ ਆਇਆ ॥ ੧੫ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਨਾਹੀਂ, ਜਾਹੀਂ। **ਸਾਵਧਾਨ** : 'ਤੇ ਤੇ' ਨੂੰ 'ਤੇਤੇ' ਨਹੀਂ ਪੜ੍ਹਨਾ ਚਾਹੀਦਾ।

**ਪਦ ਅਰਥ** : ਬਿਖਿਆ=ਮਾਇਆ। ਗ੍ਰਿਹ ਬਨਿਤਾ=ਘਰ ਦੀ ਇਸਤਰੀ। ਜਾਹੀ=ਜਾਂਦੇ ਹਨ। ਦਿਨ ਚਾਰਿ ਛਿਅ=ਭਾਵ ਥੋੜੇ ਦਿਨ।

**ਸਲੋਕੁ ਅਰਥ** : (ਹੇ ਭਾਈ ! ਮੇਰੇ) ਮਨ ਤੇ ਤਨ (ਅੰਦਰ ਪ੍ਰਭੂ) ਵਸ ਰਹੇ ਹਨ (ਜੋ) ਇਸ (ਲੋਕ ਅਤੇ ਪਰਲੋਕ) ਦੇ ਮਿਤਰ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਪੂਰੇ ਗੁਰੂ ਨੇ (ਇਹ) ਉਪਦੇਸ਼ ਦਿੱਤਾ ਹੈ (ਕਿ ਉਸ ਪਿਆਰੇ ਮਿਤਰ ਨੂੰ) ਨਿਤ ਭਾਵ ਹਰ ਵੇਲੇ ਜਪਣਾ ਚਾਹੀਦਾ ਹੈ।੧।

**ਪਉੜੀ ਅਰਥ** : (ਹੇ ਭਾਈ ! ਜੋ ਪ੍ਰਭੂ ਲੋਕ ਪਰਲੋਕ ਅਤੇ) ਅੰਤ ਸਮੇਂ ਸਹਾਈ ਹੁੰਦਾ ਹੈ, ਉਸ ਪ੍ਰੀਤਮ ਪ੍ਰਭੂ ਨੂੰ ਨਿਤਾ-ਪ੍ਰਤਿ ਸਿਮਰੋ। ਇਹ ਮਾਇਆ (ਮਨੁੱਖ ਪਾਸ) ਥੋੜੇ ਦਿਨ (ਹੀ ਰਹਿੰਦੀ ਹੈ) ਅਤੇ ਹਰ ਕੋਈ (ਇਸ ਨੂੰ ਛੱਡ) ਕੇ (ਸੰਸਾਰ ਤੋਂ) ਚਲਾ ਜਾਂਦਾ ਹੈ। ਮਾਤਾ, ਪਿਤਾ, ਪੁਤਰ ਤੇ ਧੀਆਂ ਕਿਸ ਕੰਮ (ਆਉਂਦੇ ਹਨ? ਕਿਸੇ ਕੰਮ ਨਹੀਂ ਆਉਂਦੇ ਕਿਉਂਕਿ ਪਰਲੋਕ ਜਾਣ ਸਮੇਂ ਜੀਵ) ਘਰ ਦੀ ਇਸਤਰੀ (ਅਤੇ ਹੋਰ) ਪਦਾਰਥ (ਕਿਸੇ ਨੇ ਆਪਣੇ) ਨਾਲ ਨਹੀਂ ਲਿਆ (ਭਾਵ ਹਰ ਕੋਈ ਇਥੇ ਹੀ

ਛੱਡ ਜਾਂਦਾ ਹੈ)। (ਜਿਹੜੇ ਮਨੁੱਖ ਸੱਚਾ ਧਨ ਇਕੱਠਾ ਕਰਦੇ ਹਨ ਉਹ) ਇਜ਼ਤ ਨਾਲ ਆਪਣੇ (ਅਸਲੀ) ਘਰ ਵਿਚ ਜਾਂਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਕਲਜੁਗ ਵਿਚ (ਜਿਨ੍ਹਾਂ ਨੇ) ਸਾਧ ਸੰਗਤ ਨਾਲ (ਰਲ ਕੇ) ਕੀਰਤਨ (ਭਾਵ ਜਸ) ਗਾਇਨ ਕੀਤਾ, ਉਹ ਮੁੜ ਕੇ (ਜਨਮ ਦੇ ਗੇੜ ਵਿੱਚ) ਨਹੀਂ ਆਏ ।੧੫।

## ਸਾਰੰਸ਼ ਅਤੇ ਸਿਧਾਂਤ

ਮਨੁੱਖ ਦਿਨ ਰਾਤ ਧੀਆਂ ਪੁਤਰਾਂ ਦੇ ਸੁੱਖਾਂ ਨੂੰ ਸਿਮਰਦਾ ਰਹਿੰਦਾ ਹੈ ਜਿਹੜੇ ਕਿ ਅੰਤ ਵੇਲੇ ਸਾਥੀ ਨਹੀਂ ਬਣਦੇ। ਗੁਰਦੇਵ ਪਿਤਾ ਜੀਵ ਨੂੰ ਦਿਨ ਰਾਤ ਨਾਮ ਸਿਮਰਨ ਦਾ ਉਪਦੇਸ਼ ਦੇਂਦੇ ਹਨ, ਜਿਹੜਾ ਕਿ ਅੰਤ ਸਮੇਂ ਸਹਾਈ ਹੁੰਦਾ ਹੈ। ਕਲਜੁਗ ਵਿੱਚ ਕੀਰਤਨ ਦੀ ਪ੍ਰਧਾਨਤਾ ਦਸੀ ਹੈ। ਜਿਹੜਾ ਮਨੁੱਖ ਪ੍ਰਭੂ ਦੀ ਸਿਫਤ ਸਲਾਹ ਕਰਦਾ ਹੈ, ਉਹ ਜਨਮ ਮਰਣ ਤੋਂ ਰਹਿਤ ਹੋ ਜਾਂਦਾ ਹੈ ਅਤੇ ਹਰੀ ਦੀ ਦਰਗਾਹ ਵਿਚ ਸਤਿਕਾਰਿਆ ਜਾਂਦਾ ਹੈ :-

**ਕਲਜੁਗ ਮਹਿ ਕੀਰਤਨੁ ਪਰਧਾਨਾ ॥ ਗੁਰਮੁਖਿ ਜਪੀਐ ਲਾਇ ਧਿਆਨਾ ॥**

**ਆਪਿ ਤਰੈ ਸਗਲੇ ਕੁਲ ਤਾਰੇ, ਹਰਿ ਦਰਗਹ ਪਤਿ ਸਿਉ ਜਾਇਦਾ॥**[ਪੰਨਾ ੧੦੭੫

**ਸਲੋਕੁ ॥ ਅਤਿ ਸੁੰਦਰ ਕੁਲੀਨ ਚਤੁਰ, ਮੁਖਿ ਙਿਆਨੀ ਧਨਵੰਤ ॥ ਮਿਰਤਕ ਕਹੀਅਹਿ ਨਾਨਕਾ, ਜਿਹ ਪ੍ਰੀਤਿ ਨਹੀ ਭਗਵੰਤ ॥ ੧ ॥ ਪਉੜੀ ॥ ਙੰਙਾ, ਖਟੁ ਸਾਸਤ੍ਰ ਹੋਇ ਙਿਆਤਾ ॥ ਪੂਰਕੁ, ਕੁੰਭਕ, ਰੇਚਕ, ਕਰਮਾਤਾ ॥ ਙਿਆਨ ਧਿਆਨ, ਤੀਰਥ ਇਸਨਾਨੀ ॥ ਸੋਮਪਾਕ, ਅਪਰਸ, ਉਦਿਆਨੀ ॥ ਰਾਮਨਾਮ ਸੰਗਿ ਮਨਿ ਨਹੀ ਹੇਤਾ ॥ ਜੋ ਕਛੁ ਕੀਨੋ, ਸੋਊ ਅਨੇਤਾ ॥ ਉਆ ਤੇ ਊਤਮੁ ਗਨਉ ਚੰਡਾਲਾ ॥ ਨਾਨਕ, ਜਿਹ ਮਨਿ ਬਸਹਿ ਗੁਪਾਲਾ ॥੧੬॥**

## ਉਚਾਰਨ ਸੇਧ

**ਬਿੰਦੀ ਸਹਿਤ** : ਕਹੀਅਹਿਂ, ਬਸਹਿਂ, ਗਨਉਂ।

**ਸਾਵਧਾਨ** : ਕਰਮਾਤਾ, ਸੋਮਪਾਕ, ਜੁੜਤ ਸ਼ਬਦ ਹਨ, ਇਨ੍ਹਾਂ ਨੂੰ 'ਕਰ ਮਾਤਾ' 'ਸੋਮ ਪਾਕਾ' ਪੜ੍ਹਨਾ ਠੀਕ ਨਹੀਂ। ਇਸੇ ਤਰ੍ਹਾਂ 'ਅਪਰਸ' ਦਾ ਸ਼ੁੱਧ ਉਚਾਰਨ ਅ-ਪਰਸ' ਹੈ।

**ਪਦ ਅਰਥ** : ਕੁਲੀਨ=(ਉਚੀ) ਕੁਲ ਵਾਲੇ। ਚਤੁਰ=ਸਿਆਣੇ। ਮੁਖਿ ਙਿਆਨੀ=ਮੂੰਹ ਜ਼ਬਾਨੀ ਗਿਆਨ ਛਾਂਟਣ ਵਾਲੇ। ਧਨਵੰਤ=ਧਨ ਵਾਲੇ। ਮਿਰਤਕ=ਮੁਰਦੇ। ਕਹੀਅਹਿ=ਕਹੇ ਜਾਂਦੇ ਹਨ। ਖਟੁ=ਛੇ। ਪੂਰਕੁ=ਸੁਆਸ ਉਪਰ ਖਿਚਣ ਦੀ ਕਿਰਿਆ, ਸੁਆਸ ਚੜ੍ਹਾਉਣੇ। ਕੁਭੰਕ=ਅੰਦਰ ਗਏ ਸੁਆਸਾਂ ਨੂੰ ਟਿਕਾ ਕੇ, ਰੋਕ ਕੇ ਰਖਣਾ। ਰੇਚਕ=ਅੰਦਰ ਟਿਕਾਏ ਸੁਆਸਾਂ ਨੂੰ ਸਹਿਜੇ ਸਹਿਜੇ ਬਾਹਰ ਕੱਢਣਾ। ਕਰਮਾਤਾ=ਕਰਮ ਕਰਨ ਵਾਲਾ। ਸੋਮਪਾਕ=ਆਪਣੇ ਹੱਥਾਂ ਨਾਲ ਪਰਸ਼ਾਦਾ ਤਿਆਰ ਕਰਕੇ ਛੱਕਣ

ਵਾਲਾ। ਅਪਰਸ=ਜੋ ਕਿਸੇ ਨੂੰ ਆਪਣੇ ਨਾਲ ਨਾ ਛੋਹਣ ਦੇਵੇ, ਨਾ ਆਪ ਛੋਹਵੇ। ਉਦਿਆਨੀ=ਜੰਗਲ ਵਿਚ ਰਹਿਣ ਵਾਲਾ। ਹੇਤਾ=ਹਿਤ, ਪਿਆਰ। ਅਨੇਤਾ=ਜੋ ਨਿਤ ਨ ਰਹਿਣ ਵਾਲਾ ਹੋਵੇ, ਭਾਵ ਵਿਅਰਥ। ਗਨਉ=ਗਿਣੋ ਭਾਵ ਸਮਝੋ। ਚੰਡਾਲਾ=ਨੀਵੀ ਜਾਤ ਵਾਲਾ।

**ਸਲੋਕੁ ਅਰਥ** : (ਭਾਵੇਂ) ਕਿਤਨੇ ਹੀ ਸੋਹਣੇ, (ਅਤੇ ਉਚੀ) ਕੁਲ ਵਾਲੇ, ਸਿਆਣੇ, ਜ਼ਬਾਨੀ ਗਿਆਨ ਛਾਂਟਣ ਵਾਲੇ ਗਿਆਨੀ (ਤੇ) ਧਨਵਾਨ (ਮਨੁੱਖ) ਹੋਣ, ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਨ੍ਹਾਂ (ਮਨੁੱਖਾਂ ਦੇ) ਹਿਰਦੇ ਅੰਦਰ ਪ੍ਰਭੂ ਦੀ ਪ੍ਰੀਤਿ ਨਹੀਂ (ਓਹ ਮਨੁੱਖ) ਮੁਰਦੇ ਕਹੇ ਜਾਂਦੇ ਹਨ ।੧।

**ਪਉੜੀ ਅਰਥ** : ਛੰਛੇ (ਅੱਖਰ ਦੁਆਰਾ ਉਪਦੇਸ਼ ਦਿੰਦੇ ਹਨ ਕਿ ਭਾਵੇਂ ਕੋਈ) ਮਨੁੱਖ ਛੇ ਸ਼ਾਸਤਰਾਂ ਦਾ ਗਿਆਤਾ ਹੋਵੇ, (ਯੋਗ ਦੀ ਪ੍ਰਾਣਯਾਮ-ਬਿਧੀ ਅਨੁਸਾਰ ਆਪਣੇ) ਸੁਆਸ ਉਪਰ ਵਲ ਨੂੰ ਚੜ੍ਹਾਵੇ, (ਭਾਵੇਂ) ਅੰਦਰ ਠਹਿਰਾਏ (ਰੋਕੇ ਭਾਵੇਂ) ਬਾਹਰ ਕਢ ਦੇਵੇ, (ਅਜਿਹੇ) ਕਰਮ ਕਮਾਉਣ ਵਾਲਾ ਗਿਆਨ (ਤੇ) ਧਿਆਨ ਦਾ ਧਾਰਨੀ (ਹੋਵੇ), ਤੀਰਥ ਇਸ਼ਨਾਨੀ ਹੋਵੇ, ਆਪਣੇ ਹੱਥੀਂ ਪ੍ਰਸ਼ਾਦਾ ਪਕਾ ਕੇ ਛਕਣ ਵਾਲਾ (ਸੋਮਾਪਾਕੀ) ਹੋਵੇ; ਕਿਸੇ ਨਾਲ ਛੋਹਣ ਤੋਂ ਸੰਕੋਚ ਕਰਦਾ ਹੋਵੇ, ਜੰਗਲ ਵਿਚ ਵਸਣਾ ਪਸੰਦ ਕਰਦਾ ਹੋਵੇ, (ਪਰ ਜੇ ਉਹ) ਰਾਮ ਨਾਮ ਨਾਲ (ਆਪਣੇ) ਮਨ ਵਿਚ ਪਿਆਰ ਨਹੀਂ ਕਰਦਾ (ਤਾਂ) ਜੋ ਕੁਝ ਵੀ (ਉਸ ਨੇ ਕਰਮ) ਕੀਤਾ ਹੈ ਉਹ (ਸਭ) ਵਿਅਰਥ ਹੈ (ਭਾਵ ਉਸ ਦੇ ਅਜਿਹੇ ਸਾਰੇ ਕਰਮ ਨਾਸ਼ ਹੋ ਜਾਣਗੇ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਸਦੇ ਹਿਰਦੇ ਅੰਦਰ ਪ੍ਰਭੂ-ਪ੍ਰੀਤਿ ਨਹੀਂ) ਉਸ ਨਾਲੋਂ ਚੰਡਾਲ (ਨੀਵੀ ਜਾਤ ਵਾਲੇ ਮਨੁੱਖ ਨੂੰ) ਚੰਗਾ ਸਮਝੋ, ਜਿਸ ਦੇ ਮਨ ਵਿਚ ਪ੍ਰਿਥਵੀ ਦੇ ਪਾਲਕ ਵਸਦੇ ਹੋਨ ।੧੬।

## ਸਾਰੰਸ਼ ਅਤੇ ਸਿਧਾਂਤ

ਪ੍ਰਭੂ ਦੇ ਨਾਮ ਨਾਲ ਪ੍ਰੀਤਿ ਕੀਤੇ ਬਿਨਾਂ ਉਚੀ ਕੁਲ, ਸੁੰਦਰਤਾ, ਧਨਾਢਪੁਣਾ ਜਾਂ ਗਿਆਨਪੁਣਾ ਕਿਸੇ ਕੰਮ ਦਾ ਨਹੀਂ। ਭਾਵੇਂ ਕੋਈ ਮਨੁੱਖ ਕਿਤਨਾ ਸੋਮਪਾਕੀ, ਕਰਮ ਕਾਂਡੀ, ਖਟ ਸ਼ਾਸਤਰੀ, ਗਿਆਨੀ ਧਿਆਨੀ ਤੇ ਤੀਰਥ ਇਸ਼ਨਾਨੀ ਕਿਉਂ ਨਾ ਹੋਵੇ, ਜੇ ਉਸ ਦੇ ਪਲੇ ਨਾਮ ਨਹੀਂ ਤਾਂ ਉਸ ਨਾਲੋਂ ਉਹ ਚੰਡਾਲ ਸੌ ਗੁਣਾਂ ਚੰਗਾ ਹੈ ਜਿਸ ਦੇ ਹਿਰਦੇ ਵਿਚ ਪ੍ਰਭੂ ਵਸਦਾ ਹੈ। ਪਰਮਾਰਥ ਵਿਚ ਕੇਵਲ ਪ੍ਰੇਮ-ਭਾਵਨਾ ਹੀ ਪਰਵਾਣ ਹੁੰਦੀ ਹੈ, ਹੋਰ ਕਰਮ ਕਾਂਡ ਕਿਸੇ ਅਰਥ ਨਹੀਂ ਆਉਂਦੇ।

**ਸਲੋਕੁ ॥ ਕੁੰਟ ਚਾਰਿ, ਦਹਦਿਸਿ ਭ੍ਰਮੇ, ਕਰਮ ਕਿਰਤਿ ਕੀ ਰੇਖ ॥ ਸੂਖ ਦੂਖ, ਮੁਕਤਿ ਜੋਨਿ, ਨਾਨਕ ਲਿਖਿਓ ਲੇਖ ॥ ੧ ॥ ਪਵੜੀ ॥ ਕਕਾ, ਕਾਰਨ ਕਰਤਾ ਸੋਊ ॥ ਲਿਖਿਓ ਲੇਖੁ, ਨ ਮੇਟਤ ਕੋਊ ॥ ਨਹੀ ਹੋਤ ਕਛੂ ਦੋਊ ਬਾਰਾ ॥ ਕਰਨੈਹਾਰੁ, ਨ ਭੂਲਨਹਾਰਾ ॥ ਕਾਹੂ, ਪੰਥੁ ਦਿਖਾਰੈ ਆਪੈ ॥ ਕਾਹੂ, ਉਦਿਆਨ ਭ੍ਰਮਤ, ਪਛੁਤਾਪੈ ॥ ਆਪਨ ਖੇਲੁ, ਆਪ ਹੀ ਕੀਨੋ ॥ ਜੋ ਜੋ**

**ਦੀਨੋ, ਸੁ ਨਾਨਕ ਲੀਨੋ ॥ ੧੭ ॥**

**ਪਦ ਅਰਥ** : ਕੁੰਟ=ਕੁੰਡਾਂ। ਦਹ ਦਿਸਿ=ਦਸਾਂ ਦਿਸ਼ਾਂ ਵਿਚ। ਕਿਰਤਿ ਕਰਮ=ਕੀਤੇ ਹੋਏ ਕਰਮ। ਰੇਖ=ਰੇਖਾ, ਲਕੀਰ। ਪੰਥੁ=ਰਸਤਾ, ਸ਼ਾਹ ਮਾਰਗ। ਉਦਿਆਨ=ਉਜਾੜ, ਬੀਆਬਾਨ ਵਿਚ। ਦੋਊ ਬਾਰਾ=ਦੂਜੀ ਵਾਰ।

**ਸਲੋਕੁ ਅਰਥ** : (ਪੂਰਬਲੇ) ਕੀਤੇ ਕਰਮਾਂ ਦੀ ਰੇਖਾ (ਅਨੁਸਾਰ ਜੀਵ) ਚੌਹਾਂ ਕੁੰਡਾਂ (ਅਤੇ) ਦਸਾਂ ਦਿਸ਼ਾਂ ਵਿੱਚ ਭਟਕ ਰਹੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਸੁਖ, ਦੁਖ, ਮੁਕਤੀ ਤੇ ਜੋਨੀਆਂ ਵਿਚ (ਭ੍ਰਮਣਾ, ਏਦਾਂ ਦੇ ਸਾਰੇ) ਲੇਖ (ਪ੍ਰਭੂ ਨੇ) ਆਪ ਹੀ ਲਿਖੇ ਹਨ।੧।

**ਪਉੜੀ ਅਰਥ** : ਕਕੇ (ਅੱਖਰ ਦੁਆਰਾ ਸਮਝਾਉਂਦੇ ਹਨ ਕਿ ਸਾਰੇ) ਕਾਰਨਾਂ ਦਾ (ਮੂਲ) ਕਰਤਾ ਉਹ (ਪਰਮੇਸ਼ਰ ਆਪ ਹੈ ਅਤੇ ਉਸ ਨੇ ਜੋ) ਲੇਖ ਲਿਖ ਦਿਤਾ ਹੈ (ਉਸ ਨੂੰ) ਕੋਈ ਮੇਟ ਨਹੀਂ ਸਕਦਾ। (ਜੋ ਕੁਝ ਉਸ ਨੇ ਲਿਖਿਆ ਉਸ ਨੂੰ ਵਧਾਉਣ ਘਟਾਉਣ ਲਈ) ਦੂਜੀ ਵਾਰ (ਕੁਝ) ਨਹੀਂ ਹੋ ਸਕਦਾ (ਕਿਉਂਕਿ ਉਹ) ਕਰਣਹਾਰ (ਕਰਤਾਰ) ਭੁਲਣ ਵਾਲਾ ਨਹੀਂ ਹੈ। ਕਿਸੇ ਨੂੰ (ਉਹ) ਆਪ (ਸਹੀ) ਰਸਤਾ ਦਿਖਾ ਦਿੰਦਾ ਹੈ ਕਿਸੇ ਨੂੰ ਉਜਾੜ ਦੀ ਭਟਕਣਾ ਤੇ ਪਛਤਾਵਾ (ਪਲੇ ਪਾ ਦਿੰਦਾ ਹੈ)। (ਇਹ ਸਭ ਕੁਝ ਉਸ ਦਾ) ਆਪਣਾ ਖੇਲ (ਤਮਾਸ਼ਾ ਹੈ, ਜੋ ਉਸ ਨੇ) ਆਪ ਹੀ ਕੀਤਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜੋ (ਕੁਛ ਪ੍ਰਭੂ ਨੇ ਕਿਸੇ ਜੀਵ ਨੂੰ) ਦਿੱਤਾ ਹੈ ਉਹੋ (ਕੁਛ ਉਸਨੇ) ਲਿਤਾ ਹੈ।੧੭।

## ਸਾਰੰਸ਼ ਅਤੇ ਸਿਧਾਂਤ

ਪੂਰਬਲੇ ਜਨਮਾਂ ਦੀ ਪਈ ਲਿਖਤ ਅਨੁਸਾਰ ਹੀ ਜੀਵ ਦੁਖ ਸੁਖ ਭੋਗਦੇ ਹਨ। ਆਪਣੀ ਜਗਤ-ਖੇਡ ਨੂੰ ਪ੍ਰਭੂ ਆਪ ਹੀ ਜਾਣਦਾ ਹੈ। ਜੋ ਕੁਝ ਉਹ ਕਿਸੇ ਨੂੰ ਦੇ ਰਿਹਾ ਹੈ ਉਹੀ ਕੁਝ ਉਹ ਲੈ ਰਿਹਾ ਹੈ। ਉਸ ਪ੍ਰਭੂ ਵਲੋਂ ਜੀਵ ਦੇ ਮਸਤਕ ਤੇ ਲਿਖਿਆ ਲੇਖ ਕੋਈ ਨਹੀਂ ਮੇਟ ਸਕਦਾ :-

**ਲੇਖ ਨ ਮਿਟਈ ਹੇ ਸਖੀ ਜੋ ਲਿਖਿਆ ਕਰਤਾਰਿ ॥** [ਪੰਨਾ ੯੩੭

ਜੋ ਕੁਝ ਪ੍ਰਭੂ ਕੀਤਾ ਹੈ, ਇਕੋ ਵਾਰ ਹੀ ਕਰ ਦਿਤਾ ਹੈ। ਕਰਤਾ ਪੁਰਖ ਅਭੁਲ ਹੈ, ਉਹ ਭੁਲਣ ਵਿਚ ਨਹੀਂ ਹੈ:-

**ਕਰਤਾ ਆਪਿ ਅਭੁਲੁ ਹੈ, ਨ ਭੁਲੈ ਕਿਸੈ ਦਾ ਭੁਲਾਇਆ ॥** [ਪੰਨਾ ੧੪੫

**ਸਲੋਕੁ ॥ ਖਾਤ ਖਰਚਤ ਬਿਲਛਤ ਰਹੇ, ਟੂਟਿ ਨ ਜਾਹਿ ਭੰਡਾਰ ॥ ਹਰਿ ਹਰਿ ਜਪਤ ਅਨੇਕ ਜਨ, ਨਾਨਕ ਨਾਹਿ ਸੁਮਾਰ ॥ ੧ ॥ ਪਉੜੀ ॥ ਖਖਾ, ਖੂਨਾ ਕਛੁ ਨਹੀ, ਤਿਸੁ ਸੰਮ੍ਰਥ ਕੈ ਪਾਹਿ ॥ ਜੋ ਦੇਨਾ, ਸੋ ਦੇ ਰਹਿਓ, ਭਾਵੈ ਤਹ ਤਹ ਜਾਹਿ ॥ ਖਰਚੁ ਖਜਾਨਾ ਨਾਮ ਧਨੁ, ਇਆ ਭਗਤਨ ਕੀ ਰਾਸਿ ॥ ਖਿਮਾ ਗਰੀਬੀ ਅਨਦ ਸਹਜ, ਜਪਤ ਰਹਹਿ ਗੁਣਤਾਸ ॥ ਖੇਲਹਿ**

**ਬਿਗਸਹਿ ਅਨਦ ਸਿਉ, ਜਾ ਕਉ ਹੋਤ ਕ੍ਰਿਪਾਲ ॥ ਸਦੀਵ ਗਨੀਵ ਸੁਹਾਵਨੇ, ਰਾਮ ਨਾਮ ਗ੍ਰਿਹਿ ਮਾਲ ॥ ਖੇਦੁ ਨ ਦੂਖੁ ਨ ਡਾਨੁ ਤਿਹ, ਜਾ ਕਉ ਨਦਰਿ ਕਰੀ ॥ ਨਾਨਕ, ਜੋ ਪ੍ਰਭ ਭਾਣਿਆ, ਪੂਰੀ ਤਿਨਾ ਪਰੀ ॥ ੧੮ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਜਾਹਿੰ, ਨਾਹਿੰ, ਨਹੀਂ, ਤਹੰ, ਰਹਹਿੰ, ਖੇਲਹਿੰ, ਬਿਗਸਹਿੰ, ਸਿਉਂ, ਤਿਹੁੰ, ਜਾਂ ਕਉਂ, ਤਿਹ, ਤਿਨ੍ਹਾਂ। **ਬਿੰਦੀ ਰਹਿਤ** : ਪਾਹਿ, ਭਾਵੈ। **ਫੁਟਕਲ** : ਗ਼ਨੀਵ।

**ਪਦ ਅਰਥ** : ਖਾਤ=ਖਾਂਦੇ। ਖਰਚਤ=ਖਰਚਦੇ।। ਬਿਲਛਤ=ਭੋਗਦਿਆਂ, ਅਨੰਦ ਮਾਣਦਿਆਂ। ਤੂਟਿ ਨ ਜਾਹਿ=ਮੁਕ ਨਹੀਂ ਜਾਂਦੇ। ਸੁਮਾਰ=ਗਿਣਤੀ। ਖੂਨਾ=ਥੁੜ। ਪਾਹਿ=ਪਾਸ। ਤਹ ਤਹ=ਜਿਥੇ ਜਿਥੇ। ਖਿਮਾ=ਭੁਲ ਬਖ਼ਸ਼ ਦੇਣੀ। ਗਰੀਬੀ=ਨਿੰਮਰਤਾ। ਗੁਣਤਾਸ=ਗੁਣਾਂ ਦਾ ਖ਼ਜ਼ਾਨਾ। ਸਦੀਵ=ਸਦਾ ਹੀ। ਗਨੀਵ=ਗ਼ਨੀ, ਧਨਾਢ । ਸੁਹਾਵਨੇ=ਹਰੇ-ਭਰੇ। ਗ੍ਰਿਹਿ=ਘਰ ਵਿੱਚ। ਖੇਦੁ=ਕਲੇਸ਼। ਡਾਨੁ=ਦੰਡ।

**ਸਲੋਕੁ ਅਰਥ** : ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਅਨੇਕਾਂ ਸੇਵਕ ਹਰੀ ਦਾ ਨਾਮ ਜਪਦੇ ਹਨ (ਉਨ੍ਹਾਂ ਦੀ) ਗਿਣਤੀ ਨਹੀਂ ਹੋ ਸਕਦੀ। (ਅਨੇਕਾਂ) ਸੇਵਕ, ਪ੍ਰਭੂ ਦਾ (ਨਾਮ) ਖਾਂਦੇ ਖਰਚਦੇ ਅਨੰਦ ਮਾਣ ਰਹੇ ਹਨ (ਪਰ ਪ੍ਰਭੂ ਦੇ) ਭੰਡਾਰ (ਅਤੁੱਟ) ਹਨ (ਉਹ ਕਦੇ) ਮੁਕਦੇ ਨਹੀਂ (ਭਾਵ ਨਾਮ ਦੀ ਬਰਕਤ ਕਰਕੇ ਉਨ੍ਹਾਂ ਭੰਡਾਰਿਆਂ ਵਿਚ ਕਦੇ ਥੁੜ ਨਹੀਂ ਆਉਂਦੀ) ।੧।

**ਪਉੜੀ ਅਰਥ** : ਖਖੇ (ਅਖਰ ਦੁਆਰਾ ਵਰਣਨ ਕਰਦੇ ਹਨ ਕਿ) ਉਸ (ਸਰਬਕਲਾ) ਸਮਰਥ (ਪ੍ਰਭੂ) ਪਾਸ (ਕਿਸੇ ਪ੍ਰਕਾਰ ਦੀ) ਕੋਈ ਕਮੀ ਨਹੀਂ ਹੈ। ਜੋ (ਕੁਝ ਉਸ ਪ੍ਰਭੂ ਨੇ ਜੀਵਾਂ ਨੂੰ) ਦੇਣਾ ਹੈ ਉਹ ਦੇ ਰਿਹਾ ਹੈ, (ਜਿਥੇ ਜਿਥੇ ਪ੍ਰਭੂ ਨੂੰ) ਭਾਉਂਦਾ ਹੈ (ਉਹ) ਉਥੇ ਉਥੇ ਜਾਂਦੇ ਹਨ। (ਭਗਤਾਂ ਦਾ ਜੋ) ਖਰਚ ਤੇ ਖ਼ਜ਼ਾਨਾ ਹੈ (ਉਹ) ਨਾਮ ਦਾ ਧਨ ਹੈ, ਇਹੋ ਹੀ ਭਗਤਾਂ ਦੀ (ਅਖੁੱਟ) ਪੂੰਜੀ ਹੈ। (ਉਹ) ਗੁਣਾਂ ਦੇ ਖ਼ਜ਼ਾਨੇ (ਪ੍ਰਭੂ) ਨੂੰ ਜਪਦੇ ਰਹਿੰਦੇ ਹਨ, ਖ਼ਿਮਾਂ, ਨਿਮਰਤਾ ਸਹਜ ਅਤੇ ਅਨੰਦ (ਦੈਵੀ ਗੁਣ ਇਕੱਠੇ ਕਰਦੇ ਰਹਿੰਦੇ ਹਨ)। ਜਿਨ੍ਹਾਂ ਉਤੇ ਪ੍ਰਭੂ ਕਿਰਪਾਲੂ ਹੁੰਦਾ ਹੈ (ਉਹ) ਅਨੰਦ ਨਾਲ ਖੇਡਦੇ ਤੇ ਵਿਗਸਦੇ ਰਹਿੰਦੇ ਹਨ। (ਉਹ) ਸਦਾ ਹੀ ਧਨਾਢ ਰਹਿੰਦੇ ਹਨ, ਹਰੇ-ਭਰੇ ਰਹਿੰਦੇ ਹਨ, (ਕਿਉਂਕਿ ਉਨ੍ਹਾਂ ਦੇ) ਘਰ ਵਿਚ ਰਾਮ ਨਾਮ ਦੇ ਮਾਲ (ਪਦਾਰਥ ਭਰੇ ਰਹਿੰਦੇ ਹਨ)। ਜਿਨ੍ਹਾਂ ਉਤੇ (ਪ੍ਰਭੂ ਨੇ ਆਪਣੀ) ਨਦਰ ਕੀਤੀ ਹੈ (ਉਨ੍ਹਾਂ ਨੂੰ) ਨਾ (ਕੋਈ) ਕਲੇਸ਼, ਦੁਖ, ਨਾਹ ਦੰਡ (ਆਦਿ ਲਗਦਾ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜੋ (ਸੇਵਕ) ਪ੍ਰਭੂ ਨੂੰ ਪਿਆਰੇ ਭਾਵ ਚੰਗੇ ਲਗੇ ਹਨ, ਉਨ੍ਹਾਂ ਦੀ ਹੀ (ਜੀਵਨ ਯਾਤਰਾ) ਪੂਰੀ ਪਈ ਹੈ (ਭਾਵ ਸਫਲ ਹੋਈ ਹੈ, ਕਿਸੇ ਗਲ ਦੀ ਕਮੀ ਨਹੀਂ ਆਈ) ।੧੮।

## ਅਰਥ ਭੇਦ ਅਤੇ ਨਿਰਣੈ

**ਖਖਾ, ਖੂਨਾ ਕਛੁ ਨਹੀ, ਤਿਸੁ ਸੰਮ੍ਰਥ ਕੈ ਪਾਹਿ ॥**

**ਜੋ ਦੇਨਾ ਸੋ ਦੇ ਰਹਿਓ, ਭਾਵੈ ਤਹ ਤਹ ਜਾਹਿ ॥**

ਪਹਿਲੀ ਪੰਗਤੀ ਦੇ ਅਰਥਾਂ ਵਿੱਚ ਏਕਤਾ ਹੈ ਪਰ ਦੂਜੀ ਪੰਗਤੀ ਦੇ ਵੱਖ ਵੱਖ ਅਰਥ ਹੇਠ ਲਿਖੇ ਅਨੁਸਾਰ ਕੀਤੇ ਹਨ :-

੧. ਜੋ ਉਸ ਨੇ ਦੇਣਾ ਹੈ ਉਹ ਦੇ ਰਿਹਾ ਹੈ, ਭਾਵੇਂ (ਜੀਵ ਜਿਥੇ ਜਿਥੇ ਇੱਛਾ ਹੈ) ਓਥੇ ਓਥੇ (ਪਏ ਜਤਨ ਕਰਦੇ) ਫਿਰਨ। [ਸੰ.ਪੋ., ਸੰ. ਸ.

੨. ਉਥੇ ਉਥੇ ਜਾਂਦੇ ਹਨ ਜਿਥੇ ਉਸ ਨੂੰ ਭਾਉਂਦਾ ਹੈ। [ਸ਼ਬਦਾਰਥ

**ਨਿਰਣੈ** : ਜੇ 'ਭਾਵੈ' ਨੂੰ ਬਿੰਦੀ ਸਹਿਤ ਪੜੀਏ ਤਾਂ ਅਰਥ ਬਦਲ ਜਾਂਦੇ ਹਨ ਜਿਵੇਂ ਕਿ ਸੰਪ੍ਰਦਾਈ ਵਿਦਵਾਨਾਂ ਨੇ ਉਪਰ ਅਰਥ ਕੀਤੇ ਹਨ। ਇਥੇ 'ਜੋ' ਪਦ ਵਾਹਿਗੁਰੂ ਦਾ ਸੂਚਕ ਹੈ, ਇਸ ਲਈ 'ਭਾਵੈ' ਵਾਹਿਗੁਰੂ ਜੀ ਨਾਲ ਲਾ ਕੇ ਅਰਥ ਕਰਨੇ ਠੀਕ ਜਾਪਦੇ ਹਨ। ਜੀਵ ਆਪਣੀ ਮਰਜ਼ੀ ਨਾਲ ਕਿਧਰੇ ਨਹੀਂ ਜਾ ਸਕਦੇ। ਜਿਥੇ ਉਸ ਪ੍ਰਭੂ ਨੂੰ ਭਾਉਂਦਾ ਹੈ, ਉਥੇ ਉਥੇ ਹੀ ਜਾਂਦੇ ਹਨ। ਗੁਰਬਾਣੀ ਵਿੱਚ 'ਭਾਣੈ' ਅਤੇ 'ਭਾਵੈ' ਦੋਵੇਂ ਸ਼ਬਦ ਇਕੋ ਅਰਥ ਭਾਵ ਦੇ ਪ੍ਰਤੀਕ ਹਨ। ਇਸ ਲਈ ਵਾਹਿਗੁਰੂ ਜੀ ਨੂੰ ਜਿਵੇਂ ਭਾਉਂਦਾ ਹੈ ਤਿਵੇਂ ਤਿਵੇਂ ਜੀਵ ਕਰਦੇ ਹਨ, ਇਹ ਅਰਥ ਠੀਕ ਅਤੇ ਅਪਨਾਉਣੇ ਯੋਗ ਹਨ।

## ਸਾਰੰਸ਼ ਅਤੇ ਸਿਧਾਂਤ

ਵਾਹਿਗੁਰੂ ਜੀ ਦੇ ਭੰਡਾਰਿਆਂ ਵਿਚ ਕਿਸੇ ਵਸਤੂ ਦੀ ਘਾਟ ਨਹੀਂ ਹੈ। ਉਸ ਦੇ ਭੰਡਾਰ ਭਰੇ ਪਏ ਹਨ ਪਰ ਪ੍ਰਭੂ ਭਗਤੀ ਦਾ ਭੰਡਾਰ, ਕੇਵਲ ਉਸ ਨੂੰ ਦਿੰਦਾ ਹੈ, ਜਿਹੜਾ ਪ੍ਰਭੂ ਨੂੰ ਭਾਉਂਦਾ ਹੈ। ਵੱਡੀ ਗਲ ਨਦਰਿ ਦੀ ਹੈ। ਜਿਸ ਉਤੇ ਉਸ ਪਰਮੇਸ਼ਰ ਦੀ ਨਦਰਿ ਹੋ ਜਾਂਦੀ ਹੈ, ਉਸ ਦੀ ਜੀਵਨ-ਯਾਤਰਾ ਸਿਰੇ ਚੜ੍ਹਦੀ ਹੈ ਭਾਵ ਸਫਲ ਹੋ ਜਾਂਦੀ ਹੈ। ਉਸ ਨੂੰ ਜੀਵਨ ਵਿਚ ਕਿਸੇ ਪ੍ਰਕਾਰ ਦਾ ਕਲੇਸ਼ ਜਾਂ ਦੁਖ ਨਹੀਂ ਲਗਦਾ। ਭਗਤੀ ਕਰਨ ਅਤੇ ਨਾਮ ਜਪਣ ਵਾਲਿਆਂ ਨੂੰ ਸਤਿ ਸੰਗਤ ਪ੍ਰਾਪਤ ਹੋਣ ਦਾ ਸਦਕਾ ਨਿਜ ਘਰ ਵਿੱਚ ਵਾਸਾ ਮਿਲ ਜਾਂਦਾ ਹੈ :-

ਨਦਰਿ ਪ੍ਰਭੂ ਸਤਿ ਸੰਗਤਿ ਪਾਈ, ਨਿਜ ਘਰਿ ਹੋਆ ਵਾਸਾ ॥ [ਪੰਨਾ ੧੧੪

**ਸਲੋਕੁ ॥ ਗਨਿ ਮਿਨਿ ਦੇਖਹੁ ਮਨੈ ਮਾਹਿ, ਸਰਪਰ ਚਲਨੋ ਲੋਗ ॥ ਆਸ ਅਨਿਤ ਗੁਰਮੁਖਿ ਮਿਟੈ, ਨਾਨਕ, ਨਾਮ ਅਰੋਗ ॥ ੧ ॥ ਪਉੜੀ ॥ ਗਗਾ, ਗੋਬਿੰਦ ਗੁਣ ਰਵਹੁ, ਸਾਸਿ ਸਾਸਿ ਜਪਿ ਨੀਤ ॥ ਕਹਾ ਬਿਸਾਸਾ ਦੇਹ ਕਾ, ਬਿਲਮ ਨ ਕਰਿਹੋ ਮੀਤ ॥ ਨਹ ਬਾਰਿਕ ਨਹ ਜੋਬਨੈ, ਨਹ ਬਿਰਧੀ ਕਛੁ ਬੰਧੁ ॥ ਓਹ ਬੇਰਾ ਨਹ ਬੂਝੀਐ, ਜਉ ਆਇ ਪਰੈ ਜਮ ਫੰਧੁ ॥ ਗਿਆਨੀ ਧਿਆਨੀ ਚਤੁਰ ਪੇਖਿ, ਰਹਨੁ ਨਹੀ ਇਹ ਠਾਇ ॥ ਛਾਡਿ ਛਾਡਿ ਸਗਲੀ ਗਈ, ਮੂੜ ਤਹਾ ਲਪਟਾਹਿ ॥ ਗੁਰ ਪ੍ਰਸਾਦਿ ਸਿਮਰਤ ਰਹੈ, ਜਾਹੂ ਮਸਤਕਿ**

**ਭਾਗ ॥ ਨਾਨਕ, ਆਏ ਸਫਲ ਤੇ, ਜਾ ਕਉ ਪ੍ਰਿਅਹਿ ਸੁਹਾਗ ॥ ੧੯ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਮਾਹਿਂ, ਨਹਂ, ਠਾਇਂ, ਤਹਾਂ, ਲਪਟਾਹਿਂ। **ਬਿੰਦੀ ਰਹਿਤ:** ਕਹਾ,ਜਾਹੂ,ਜਾ ਕਉ।

**ਪਦ ਅਰਥ :** ਗਨਿ ਮਿਨਿ=ਗਿਣ ਮਿਣ ਕੇ, ਗਿਣਤੀ ਕਰਕੇ ਭਾਵ ਚੰਗੀ ਤਰ੍ਹਾਂ ਘੋਖ ਕੇ। ਸਰਪਰ=ਹਰ ਹਾਲਤ। ਜੁਆਨੀ ਵਿਚ। ਬਿਰਧੀ=ਬੁਢਾਪੇ ਵਿਚ। ਬੰਧੁ=ਰੋਕ ਟੋਕ। ਫੰਧੁ=ਫਾਹੀ। ਲਪਟਾਹਿ=ਚੰਬੜਦੇ ਹਨ। ਪ੍ਰਿਅਹਿ=ਪੱਤੀ ਵਾਲੀ ਹੋਣ ਦਾ।

**ਸਲੋਕੁ ਅਰਥ:** (ਹੇ ਭਾਈ! ਆਪਣੇ) ਮਨ ਵਿਚ ਗਿਣਤੀ ਕਰਕੇ ਵੇਖ ਲਵੋ, ਲੋਕਾਂ ਨੇ ਹਰ ਹਾਲਤ (ਇਸ ਸੰਸਾਰ ਤੋਂ ਪਰਲੋਕ) ਚਲੇ ਜਾਣਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਗੁਰਮੁਖਾਂ ਦੀ ਅਨਿਤ ਪਦਾਰਥਾਂ ਦੀ ਆਸਾਂ ਮਿਟ ਜਾਂਦੀ ਹੈ ਅਤੇ ਨਾਮ (ਸਦਕਾ ਉਹ ਸਦਾ ਹੀ) ਅਰੋਗ (ਰਹਿੰਦੇ ਹਨ) ।੧।

**ਪਉੜੀ ਅਰਥ :** ਗਗੇ (ਅੱਖਰ ਦੁਆਰਾ ਉਪਦੇਸ਼ ਦਿੰਦੇ ਹਨ ਕਿ) ਗੋਬਿੰਦ ਦੇ ਗੁਣਾਂ ਦਾ ਰਮਣ (ਉਚਾਰਣ) ਕਰੋ, ਸੁਆਸ ਸੁਆਸ ਨਾਲ (ਗੋਬਿੰਦ ਦਾ ਨਾਮ) ਜਪੋ। (ਇਸ) ਦੇਹੀ ਦਾ ਕੀ ਭਰੋਸਾ ਹੈ? ਹੇ ਮਿੱਤਰ ! (ਨਾਮ ਜਪਣ ਵਿਚ) ਢਿਲ ਨਾ ਕਰੋ। (ਮੌਤ ਨੂੰ) ਬਾਲ (ਅਵਸਥਾ); ਜੁਆਨੀ (ਅਤੇ) ਬੁਢਾਪੇ (ਭਾਵ ਕਿਸੇ ਅਵਸਥਾ) ਵਿਚ ਕੋਈ ਰੋਕ-ਟੋਕ ਨਹੀਂ ਹੈ। ਉਸ ਵੇਲੇ ਦਾ (ਕਿਸੇ ਨੂੰ) ਪਤਾ ਨਹੀਂ ਜਿਸ ਵੇਲੇ ਜਮ ਦੀ ਫਾਹੀ ਆ ਪੈਂਦੀ ਹੈ। ਗਿਆਨਵਾਨ, ਧਿਆਨਧਾਰੀ, ਚਤੁਰ (ਪੁਰਸ਼, ਜੋ) ਵੇਖਣ ਵਿਚ (ਆ ਰਹੇ ਹਨ ਉਨ੍ਹਾਂ ਦਾ), ਇਸ ਥਾਂ ਤੇ (ਭਾਵ ਸੰਸਾਰ ਵਿਚ ਪੱਕਾ ਟਿਕਾਣਾ) ਨਹੀਂ ਹੈ। ਸਾਰੀ ਸ੍ਰਿਸ਼ਟੀ ਹੀ (ਜਗਤ ਨੂੰ) ਛੋੜ ਕੇ ਚਲੀ ਗਈ ਹੈ, (ਪਰ) ਮੂਰਖ (ਮਨੁੱਖ) ਉਸੇ (ਸੰਸਾਰ) ਨਾਲ ਹੀ ਚੰਬੜੇ ਪਏ ਹਨ। ਗੁਰੂ ਦੀ ਕਿਰਪਾ ਨਾਲ (ਉਹ ਮਨੁੱਖ ਪ੍ਰਭੂ ਨੂੰ ਸਦਾ) ਸਿਮਰਦਾ ਰਹਿੰਦਾ ਹੈ ਜਿਸ ਦੇ ਮੱਥੇ ਉਤੇ ਭਾਗ ਹੁੰਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਇਸ ਸੰਸਾਰ ਤੇ) ਆਏ ਉਹ (ਮਨੁੱਖ ਹੀ) ਸਫਲ ਹਨ ਜਿਨ੍ਹਾਂ ਨੂੰ ਪ੍ਰਭੂ ਪਤੀ ਵਾਲਾ ਸੁਹਾਗ (ਪ੍ਰਾਪਤ ਹੋਇਆ ਹੈ) ।੧੯।

## ਸਾਰੰਸ਼ ਅਤੇ ਸਿਧਾਂਤ

ਮੌਤ ਉਮਰ ਤੇ ਵਕਤ ਨਹੀਂ ਵੇਖਦੀ- ''ਬਾਰੇ ਬੂਢੇ ਤਰੁਨੇ ਭਈਆ, ਸਭਹੂ ਜਮੁ ਲੈ ਜਈਹੈ ਰੇ'' (ਪੰਨਾ ੮੫੫), ਜੋ ਜੰਮਿਆ ਹੈ, ਉਸ ਨੇ ਅਵੱਸ਼ ਮਰਨਾ ਹੈ, ਕਿਉਂਕਿ ''ਕਾਚੀ ਮਟੁਕੀ ਬਿਨਸਿ ਬਿਨਾਸਾ'' (ਪੰਨਾ ੩੭੪) ਵਾਲਾ ਅਟਲ ਸਿਧਾਂਤ ਹਰੇਕ ਤੇ ਲਾਗੂ ਹੁੰਦਾ ਹੈ। ਮਨੁੱਖ ਦਾ ਭਲਾ ਇਸ ਵਿਚ ਹੈ ਕਿ ਉਹ ਨਿਤ ਸਾਸ ਸਾਸ ਨਾਮ ਸਿਮਰਣ ਕਰਦਾ ਰਹੇ ਕਿਉਂਕਿ ਮੌਤ ਹਰ ਵੇਲੇ ਸਿਰ ਤੇ ਖੜੀ ਹਸ ਰਹੀ ਹੈ, ਉਹ ਬਾਲ, ਜੁਆਨ ਜਾਂ ਬ੍ਰਿਧ ਨਹੀਂ ਵੇਖਦੀ :-

**ਹਰੀ ਨਾਹੀ ਨਹ ਡਡੁਰੀ, ਪਕੀ ਵਢਣਹਾਰ ॥**
**ਲੈ ਲੈ ਦਾਤ ਪਹੁਤਿਆ, ਲਾਵੇ ਕਰਿ ਤਈਆਰੁ ॥**
**ਜਾ ਹੋਆ ਹੁਕਮੁ ਕਿਰਸਾਣ ਦਾ, ਤਾ ਲੁਣਿ ਮਿਣਿਆ ਖੇਤਾਰੁ ॥** [ਪੰਨਾ ੪੩

ਇਹ ਖ਼ਿਆਲ ਗ਼ਲਤ ਹੈ ਕਿ ਕਚੀ ਜਾਂ ਅੱਧ ਪੱਕੀ ਫਸਲ ਨਹੀਂ ਵੱਢੀ ਜਾ ਸਕਦੀ। ਜਦੋਂ ਉਸ ਪ੍ਰਭੂ ਕਿਰਸਾਣ ਦਾ ਹੁਕਮ ਹੁੰਦਾ ਹੈ ਕਚੀ ਅੱਧ-ਪਕੀ ਜਾਂ ਪੱਕੀ ਸਭ ਕਿਸਮ ਦੀ ਖੇਤੀ ਵੱਢੀ ਜਾਂਦੀ ਹੈ, ਕੋਈ ਰੋਕ ਟੋਕ ਨਹੀਂ ਪਾ ਸਕਦਾ। ਅੰਤ, ਜੀਵ ਨੂੰ ਮੌਤ ਲੈ ਜਾਂਦੀ ਹੈ।

**ਸਲੋਕੁ ॥ ਘੋਖੇ ਸਾਸਤ੍ਰ ਬੇਦ ਸਭ, ਆਨ ਨ ਕਥਤਉ ਕੋਇ ॥ ਆਦਿ ਜੁਗਾਦੀ ਹੁਣਿ ਹੋਵਤ ਨਾਨਕ, ਏਕੈ ਸੋਇ ॥੧॥ਪਉੜੀ॥ ਘਘਾ, ਘਾਲਹੁ ਮਨਹਿ ਏਹ, ਬਿਨੁ ਹਰਿ ਦੂਸਰ ਨਾਹਿ ॥ ਨਹ ਹੋਆ ਨਹ ਹੋਵਨਾ, ਜਤ ਕਤ ਓਹੀ ਸਮਾਹਿ ॥ ਘੂਲਹਿ ਤਉ ਮਨ, ਜਉ ਆਵਹਿ ਸਰਨਾ ॥ ਨਾਮ ਤਤੁ, ਕਲਿ ਮਹਿ ਪੁਨਹਚਰਨਾ ॥ ਘਾਲਿ ਘਾਲਿ, ਅਨਿਕ ਪਛੁਤਾਵਹਿ ॥ ਬਿਨੁ ਹਰਿ ਭਗਤਿ, ਕਹਾ ਥਿਤਿ ਪਾਵਹਿ ॥ ਘੋਲਿ ਮਹਾ ਰਸੁ ਅੰਮ੍ਰਿਤੁ, ਤਿਹ ਪੀਆ ॥ ਨਾਨਕ, ਹਰਿ ਗੁਰਿ ਜਾ ਕਉ ਦੀਆ ॥ ੨੦ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਮਨਹਿਂ, ਨਾਹਿਂ, ਆਵਹਿਂ, ਪਛੁਤਾਵਹਿਂ, ਕਹਾਂ, ਪਾਵਹਿਂ, ਮਹਾਂ, ਤਿਹਂ।

**ਪਦ ਅਰਥ** : ਘੋਖੇ=ਚੰਗੀ ਤਰ੍ਹਾਂ ਪੜ੍ਹ ਕੇ ਵੇਖ ਲਏ ਹਨ। ਆਨ=ਹੋਰ। ਨ ਕਥਤਉ=ਕਥਨ ਨਹੀਂ ਕਰਦਾ, ਨਹੀਂ ਆਖਦਾ। ਘਾਲਹੁ=ਕਮਾਉ। ਜਤ ਕਤ=ਜਿਥੇ ਕਿਥੇ। ਸਮਾਹਿ=ਸਮਾਅ ਰਿਹਾ ਹੈ। ਘੂਲਹਿ ਤਉ=ਤਾਂ ਭਿਜੇਗਾ, ਭਾਵ ਕੋਮਲ ਸੁਭਾਅ ਵਾਲਾ ਬਣੇਗਾ। ਕਲਿ=ਕਲਜੁਗ ਵਿਚ। ਪੁਨਹਚਰਨਾ=ਪ੍ਰਾਸਚਿਤ ਕਰਮ। ਥਿਤਿ=ਆਤਮਿਕ ਸਥਿਤੀ, ਟਿਕਾਉ। ਘੋਲਿ ਮਹਾਰਸੁ=ਘੁਲਿਆ ਹੋਇਆ ਮਹਾਨ (ਅੰਮ੍ਰਿਤ) ਰਸ।

**ਸਲੋਕੁ ਅਰਥ** : (ਹੇ ਭਾਈ !) ਸਾਰੇ ਵੇਦ ਸਾਸਤਰ ਚੰਗੀ ਤਰ੍ਹਾਂ ਪੜ੍ਹ ਕੇ ਵੇਖ ਲਏ ਹਨ (ਇਕੋ ਦੀ ਸਦੀਵੀ ਹੋਂਦ ਤੋਂ ਬਿਨਾਂ) ਹੋਰ ਕੋਈ ਕੁਝ ਕਥਨ ਨਹੀਂ ਕਰ ਸਕਦਾ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਆਦਿ ਜੁਗਾਦਿ ਵਿਚ ਅਤੇ ਹੁਣ (ਵਰਤਮਾਨ ਵਿਚ ਭੀ) ਓਹੀ ਇਕੋ (ਸੱਚਾ) ਹੈ ।੧।

**ਪਉੜੀ ਅਰਥ** : ਘਘੇ (ਅਖਰ ਦੁਆਰਾ ਫੁਰਮਾਉਂਦੇ ਹਨ ਕਿ ਹੇ ਭਾਈਓ ! ਆਪਣੇ ਮਨ ਵਿਚ ਇਹ ਉਪਦੇਸ਼ ਕਮਾਉ ਕਿ ਹਰੀ ਤੋਂ ਬਿਨਾਂ ਦੂਜਾ (ਕੋਈ) ਨਹੀਂ ਹੈ। ਨਾ (ਕੋਈ ਪਹਿਲਾਂ) ਹੋਇਆ ਹੈ, ਨਾ ਕੋਈ ਹੋਵੇਗਾ, ਜਿਥੇ ਕਿਥੇ (ਭਾਵ ਹਰ ਥਾਂ ਤੇ) ਉਹੀ ਸਮਾਅ ਰਿਹਾ ਹੈ। ਹੇ ਮਨ ! ਤੂੰ (ਤਾਂ) ਭਿਜੇਗਾ, (ਭਾਵ ਕੋਮਲ ਸੁਭਾਅ ਵਾਲਾ ਬਣੇਂਗਾ) ਜਦੋਂ (ਪ੍ਰਭੂ ਦੀ) ਸ਼ਰਣ ਵਿਚ ਆਵੇਂਗਾ। ਕਲਜੁਗ ਵਿਚ ਨਾਮ-ਤਤ ਹੀ ਅਸਲ ਪ੍ਰਾਸਚਿਤ ਕਰਮ ਹਨ। (ਨਾਮ-ਤਤ ਤੋਂ ਬਿਨਾਂ ਹੋਰ ਘਾਲਾਂ) ਘਾਲ ਘਾਲ ਕੇ ਅਨੇਕਾਂ (ਲੋਕ ਪਿਛੋਂ) ਪਛਤਾਉਂਦੇ ਹਨ। ਹਰੀ ਦੀ ਭਗਤੀ ਤੋਂ ਬਿਨਾਂ (ਉਹ) ਕਿਵੇਂ ਆਤਮਿਕ ਸਥਿਤੀ ਪ੍ਰਾਪਤ ਕਰ ਸਕਦੇ ਹਨ? (ਭਾਵ ਨਹੀਂ ਕਰ ਸਕਦੇ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਸ (ਜਗਿਆਸੂ) ਨੂੰ ਹਰੀ ਗੁਰੂ ਨੇ (ਨਾਮ ਰੂਪੀ) ਅੰਮ੍ਰਿਤ ਦਿੱਤਾ ਹੈ, ਉਸ ਨੇ (ਹੀ ਹਿਰਦੇ ਰੂਪੀ ਭਾਂਡੇ ਵਿਚ

ਉਪਦੇਸ਼ ਰੂਪ) ਅੰਮ੍ਰਿਤ ਘੋਲ ਕੇ (ਇਸ ਦਾ) ਮਹਾਨ-ਰਸ ਪੀਤਾ ਹੈ।੨੦।

## ਅਰਥ ਭੇਦ ਅਤੇ ਨਿਰਣੈ

**ਨਾਮ ਤਤੁ ਕਲਿ ਮਹਿ ਪੁਨਹਚਰਨਾ ॥**

ਵਖ ਵਖ ਅਰਥ :

੧. ਇਸ ਮਨੁਖਾ ਜਨਮ ਵਿਚ ਇਕ ਪ੍ਰਭੂ ਦਾ ਨਾਮ ਹੀ ਹੈ ਜੋ ਕੀਤੇ ਵਿਕਾਰਾਂ ਦਾ ਪ੍ਰਭਾਵ ਮਿਟਾ ਸਕਦਾ ਹੈ। [ਦਰਪਣ

੨. ਕਲਿਜੁਗ ਵਿਚ ਨਾਮ ਤੱਤ ਹੀ (ਅਸਲ) ਪ੍ਰਾਸਚਿਤ (ਪਾਪਾਂ) ਦਾ ਹੈ। [ਸਿੰ. ਪੋ.

੩. ਸਭ ਵੇਦਾਂ ਸ਼ਾਸਤਰਾਂ ਦਾ ਤਤੁ-ਸਿਧਾਂਤ ਰੂਪ ਪਰਮੇਸ਼ਰ ਦਾ ਨਾਮ ਕਲਜੁਗ ਵਿਚ ਸਭ ਪਾਪਾਂ ਦੇ ਦੂਰ ਕਰਨੇ ਨੂੰ ਪੁਨਹਚਰਨਾ-ਪ੍ਰਾਸਚਿਤ ਹੈ। [ਸਿੰ. ਸ.

**ਨਿਰਣੈ** : ਉਪਰ ਨੰਬਰ ੧ ਵਿਚ 'ਕਲਿ ਮਹਿ' ਦੇ ਅਰਥ 'ਮਨੁੱਖਾ ਜਨਮ ਵਿਚ' ਕਰਨੇ ਠੀਕ ਨਹੀਂ ਹਨ। 'ਕਲਿ ਮਹਿ' ਦੀ ਵਰਤੋਂ ਕਲਜੁਗ ਦੇ ਅਰਥਾਂ ਵਿੱਚ ਇਕ ਵਾਰੀ ਨਹੀਂ ਅਨੇਕ ਵਾਰੀ ਗੁਰਬਾਣੀ ਵਿੱਚ ਕੀਤੀ ਹੋਈ ਮਿਲਦੀ ਹੈ :-

ੳ. **ਕਲਿ ਕਾਲਖ ਅੰਧਿਆਰੀਆ ॥** [ਪੰਨਾ ੨੧੦

ਅ. **ਕਲਿ ਮਹਿ ਪ੍ਰੇਤ ਜਿਨੀ ਰਾਮੁ ਨ ਪਛਾਤਾ,**
**ਸਤਿਜੁਗ ਪਰਮਹੰਸ ਬੀਚਾਰੀ ॥** [ਪੰਨਾ ੧੧੩੧

ਇਸ ਪੰਗਤੀ ਵਿਚ ਜੇ 'ਕਲਿ' ਦੇ ਅਰਥ 'ਮਨੁਖਾ ਜਨਮ' ਕੀਤੇ ਜਾਣ ਤਾਂ 'ਸਤਿ ਜੁਗਿ' ਦੇ ਅਰਥਾਂ ਲਈ ਕਿਹੜਾ ਜਨਮ ਮਿਥਿਆ ਜਾਏ? ਸੋ, ਚਾਰ ਜੁਗਾਂ ਵਿਚ 'ਕਲਿ' ਚੌਥੇ ਜੁਗ ਦਾ ਨਾਮ ਹੈ, ਕਲਪਨਾ ਵਾਲੇ ਅਰਥ ਕਰਨੇ ਠੀਕ ਨਹੀਂ।

## ਸਾਰੰਸ਼ ਅਤੇ ਸਿਧਾਂਤ

ਹਰੀ ਤੋਂ ਬਿਨਾਂ ਸਦੀਵੀ ਹੋਂਦ ਵਾਲਾ ਇਸ ਸੰਸਾਰ ਵਿਚ ਕੋਈ ਨਹੀਂ। ਮਨੁੱਖ ਨੂੰ ਨਾਮ-ਸਿਮਰਨ ਦੀ ਘਾਲ ਘਾਲਣੀ ਚਾਹੀਦੀ ਹੈ। ਨਾਮ ਤੋਂ ਸਖਣੀ ਘਾਲ ਦਾ ਫਲ ਨਿਰਾ ਪਛਤਾਵਾ ਹੀ ਪਲੇ ਪੈਂਦਾ ਹੈ।

**ਸਲੋਕੁ ॥ ਙਣਿ ਘਾਲੇ ਸਭ ਦਿਵਸ ਸਾਸ, ਨਹ ਬਢਨ ਘਟਨ ਤਿਲੁ ਸਾਰ ॥ ਜੀਵਨ ਲੋਰਹਿ ਭਰਮ ਮੋਹ, ਨਾਨਕ ਤੇਊ ਗਵਾਰ ॥ ੧ ॥ ਪਉੜੀ ॥ ਙੰਙਾ, ਙ੍ਰਾਸੈ ਕਾਲੁ ਤਿਹ, ਜੋ ਸਾਕਤ ਪ੍ਰਭਿ ਕੀਨ ॥ ਅਨਿਕ ਜੋਨਿ ਜਨਮਹਿ ਮਰਹਿ, ਆਤਮਰਾਮੁ ਨ ਚੀਨ ॥ ਙਿਆਨ ਧਿਆਨ, ਤਾਹੂ ਕਉ ਆਏ ॥ ਕਰਿ ਕਿਰਪਾ, ਜਿਹ ਆਪਿ ਦਿਵਾਏ ॥ ਙਣਤੀ ਙਣੀ ਨਹੀ ਕੋਊ ਛੂਟੈ ॥ ਕਾਚੀ ਗਾਗਰਿ, ਸਰਪਰ ਫੂਟੈ ॥ ਸੋ ਜੀਵਤ ਜਿਹ ਜੀਵਤ ਜਪਿਆ ॥ ਪ੍ਰਗਟ ਭਏ, ਨਾਨਕ ਨਹ ਛਪਿਆ ॥ ੨੧ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਲੋਰਹਿਂ, ਜਨਮਹਿਂ, ਮਰਹਿਂ, ਨਹਾਂ।

**ਪਦ ਅਰਥ** : ਛਨਿ=ਗਿਣ ਕੇ। ਘਾਲੇ=ਘਲੇ ਹਨ, ਭੇਜੇ ਹਨ। ਤਿਲੁ ਸਾਰ=ਤਿਲ ਮਾਤਰ। ਲੋਰਹਿ= ਲੋੜਦੇ ਹਨ। ਗਵਾਰ=ਮੂਰਖ। ਗ੍ਰਸੇ=ਗ੍ਰਸਦਾ ਹੈ। ਨ ਚੀਨ=ਨਹੀਂ ਪਛਾਣਦੇ। ਫੂਟੈ=ਫੁਟੇਗੀ, ਟੁਟੇਗੀ।

**ਸਲੋਕੁ ਅਰਥ** : (ਹੇ ਭਾਈ ! ਪ੍ਰਭੂ ਨੇ ਮਨੁੱਖ ਦੀ ਉਮਰ ਦੇ) ਸਾਰੇ ਦਿਨ (ਤੇ) ਸੁਆਸ ਗਿਣ ਕੇ (ਹਰੇਕ ਸਰੀਰ ਅੰਦਰ ਪਾ ਕੇ, ਫਿਰ ਸੰਸਾਰ ਵਿਚ) ਭੇਜੇ ਹਨ, (ਇਸ ਲਈ ਉਹ) ਦਿਨ ਤੇ ਸਾਸ ਤਿਲ ਮਾਤਰ ਵੀ ਵਧ ਘਟ ਨਹੀਂ ਸਕਦੇ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਹੜੇ ਲੋਕ) ਮੋਹ ਤੇ ਭਰਮ ਦੇ (ਅਧੀਨ ਹੋਰ) ਜੀਉਣਾ ਲੋੜਦੇ ਹਨ, ਉਹ ਮੂਰਖ (ਬੇ-ਸਮਝ) ਹਨ ।੧।

**ਪਉੜੀ ਅਰਥ** : ਙੰਙੇ (ਅਖਰ ਦੁਆਰਾ ਕਥਨ ਕਰਦੇ ਹਨ ਕਿ) ਪ੍ਰਭੂ ਨੇ ਜੋ ਸਾਕਤ (ਪੁਰਸ਼ ਪੈਦਾ) ਕੀਤੇ ਹਨ, ਉਨ੍ਹਾਂ ਨੂੰ ਕਾਲ ਗ੍ਰਸਦਾ ਹੈ। (ਜਿਹੜੇ ਮਨੁੱਖ) ਆਤਮ ਰਾਮ (ਭਾਵ ਪਰਮਾਤਮਾ) ਨੂੰ ਨਹੀਂ ਪਛਾਣਦੇ (ਉਹ) ਅਨੇਕ ਜੋਨੀਆਂ 'ਚ (ਪੈਂਦੇ ਹਨ ਭਾਵ) ਜੰਮਦੇ ਮਰਦੇ ਰਹਿੰਦੇ ਹਨ। ਗਿਆਨ ਧਿਆਨ ਉਹਨਾਂ ਨੂੰ ਹੀ ਪ੍ਰਾਪਤ ਹੁੰਦੇ ਹਨ ਜਿਨ੍ਹਾਂ ਨੂੰ (ਪ੍ਰਭੂ ਜੀ) ਆਪ ਕਿਰਪਾ ਕਰਕੇ ਦਿਵਾਉਂਦੇ ਹਨ। ਗਿਣਤੀਆਂ ਗਿਣਨ ਨਾਲ (ਭਾਵ ਅਖੌਤੀ ਚੰਗੇ ਤੋਂ ਚੰਗੇ ਕਰਮ ਕੀਤਿਆਂ ਮੌਤ ਤੋਂ) ਕੋਈ ਨਹੀਂ ਛੁਟ ਸਕਦਾ, ਕੱਚੀ ਗਾਗਰ (ਸਮਾਨ ਦੇਹੀ) ਹਰ ਹਾਲਤ ਟੁਟਦੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਹੀ ਮਨੁੱਖ ਜੀਉਂਦਾ ਹੈ (ਜਿਸ ਨੇ) ਜੀਉਂਦਿਆਂ (ਪਰਮਾਤਮਾ ਦਾ ਨਾਮ) ਜਪਿਆ। (ਫਿਰ ਉਹ ਮਨੁੱਖ ਸੰਸਾਰ) ਵਿਚ ਪ੍ਰਗਟ ਹੋ ਗਿਆ (ਕਿਸੇ ਪਾਸੋਂ) ਲੁਕਿਆ ਛਿਪਿਆ ਨਹੀਂ ਰਿਹਾ ।੨੧।

## ਅਰਥ ਭੇਦ ਅਤੇ ਨਿਰਣੈ

**ਸੋ ਜੀਵਤ, ਜਿਹ ਜੀਵਤ ਜਪਿਆ ॥**

ਵਖ ਵਖ ਅਰਥ :

੧. ਜਪਿਆ ਹੈ। [ਸ਼ਬਦਾਰਥ

੨. ਜਿਨਾਂ ਨੇ ਜੀਉਂਦੇ (ਪਰਮੇਸ਼ਰ ਨੂੰ) ਜਪਿਆ ਹੈ ਓਹੀ ਜੀਉਂਦੇ ਹਨ। [ਸੰ. ਪੋ.

੩. ਉਸੇ ਨੂੰ ਹੀ ਜੀਉਂਦਾ, ਸਮਝੋ ਜਿਸ ਨੇ ਜੀਉਂਦੇ ਪਰਮਾਤਮਾ ਦਾ ਸਿਮਰਨ ਕੀਤਾ ਹੈ। [ਦਰਪਣ

**ਨਿਰਣੈ** : 'ਜੀਵਤ' ਪਦ ਦਾ ਅਰਥ 'ਜੀਉਂਦਾ ਪੁਰਖ' ਜਾਂ 'ਜਾਗਤ ਜੋਤਿ' ਨਾਲੋਂ ਜੇ ਇਹ ਕੀਤੇ ਜਾਣ ਕਿ ਜਿਸ (ਮਨੁੱਖ) ਨੇ ਜੀਉਂਦਿਆਂ (ਆਪਣੇ ਜੀਵਨ ਵਿਚ ਪ੍ਰਭੂ ਦਾ ਨਾਮ) ਜਪਿਆ ਹੈ ਉਹੋ ਹੀ (ਸਹੀ ਅਰਥਾਂ ਵਿਚ) ਜੀਉਂਦਾ (ਮਨੁੱਖ) ਹੈ, ਤਾਂ ਵਧੇਰੇ ਪ੍ਰਭਾਵਸ਼ਾਲੀ ਤੇ ਗੁਰਮਤਿ ਅਨੁਸਾਰ ਹੋਣਗੇ। ਗੁਰਬਾਣੀ ਇਸੇ ਵੀਚਾਰ ਦੀ ਪੁਸ਼ਟੀ ਕਰਦੀ ਹੈ:-

੧. **ਸੋ ਜੀਵਿਆ, ਜਿਸੁ ਮਨਿ ਵਸਿਆ ਸੋਇ ॥**
**ਨਾਨਕ, ਅਵਰੁ ਨ ਜੀਵੈ ਕੋਇ ॥** [ਪੰਨਾ ੧੪੨

੨. **ਨਾਨਕ, ਸੋਈ ਜੀਵਿਆ, ਜਿਨਿ ਇਕੁ ਪਛਾਤਾ ॥** [ਪੰਨਾ ੩੧੯

ਜਿਹੜੇ ਮਨੁੱਖ ਜੀਉਂਦਿਆਂ ਨਾਮ ਨਹੀਂ ਸਿਮਰਦੇ ਉਹ ਮੁਇਆਂ ਜੂਨੀਆਂ 'ਚ ਰੁਲਦੇ ਰਹਿੰਦੇ ਹਨ। ਜਿਹੜੇ ਜੀਉਂਦਿਆਂ ਨਾਮ ਚੇਤੇ ਰਖਦੇ ਹਨ ਉਹ ਸੰਸਾਰ ਜੋ ਆਪਣਾ ਜਨਮ ਪਦਾਰਥ ਜਿਣ ਕੇ ਲੈ ਜਾਂਦੇ ਹਨ। ਪੰਚਮ ਗੁਰਦੇਵ ਜੀ ਨੇ ਚੇਤਣ ਵਾਲਿਆਂ ਤੇ ਅਚੇਤਾਂ ਦਾ ਟਾਕਰਾ ਇਉਂ ਕੀਤਾ ਹੈ :-

**ਜੀਵਦਿਆ ਨ ਚੇਤਿਓ, ਮੁਆ ਰਲੰਦੜੋ ਖਾਕ ॥**
**ਨਾਨਕ, ਦੁਨੀਆ ਸੰਗਿ ਗੁਦਾਰਿਆ, ਸਾਕਤ ਮੂੜ ਨਪਾਕ ॥ ੧ ॥**
**ਜੀਵੰਦਿਆ ਹਰਿ ਚੇਤਿਆ, ਮਰੰਦਿਆ ਹਰਿ ਰੰਗਿ ॥**
**ਜਨਮੁ ਪਦਾਰਥੁ ਤਾਰਿਆ, ਨਾਨਕ ਸਾਧੂ ਸੰਗਿ ॥ ੨ ॥** [ਪੰਨਾ ੫੨੩

## ਸਾਰੰਸ਼ ਅਤੇ ਸਿਧਾਂਤ

ਪ੍ਰਭੂ ਨੇ ਮਨੁੱਖਾ ਸਰੀਰ ਵਿਚ ਸੁਆਸ ਗਿਣ ਕੇ ਪਾਏ ਹਨ, ਉਸ ਗਿਣਤੀ ਨੂੰ ਕੋਈ ਵੈਦ ਜਾਂ ਡਾਕਟਰ ਰਤਾ ਭਰ ਭੀ ਵਧਾ ਘਟਾ ਨਹੀਂ ਸਕਦਾ। ਇਸ ਲਈ ਸਾਕਤ ਪੁਰਸ਼ ਜੋ ਵਧੇਰੇ ਜੀਵਣ ਦੀ ਆਸ ਕਰਦੇ ਹਨ ਉਹ ਮੂਰਖ ਹਨ। ਗੁਰਬਾਣੀ ਵਿਚ ਅੰਕਿਤ ਹੈ :-

**ਮਿਰਤੁ ਦੂਖ ਸੂਖ ਲਿਖਿ ਪਾਏ ॥ ਤਿਲੁ ਨਹੀ ਬਧਹਿ ਘਟਹਿ ਨ ਘਟਾਏ ॥**
**ਸੋਈ ਹੋਇ ਜਿ ਕਰਤੇ ਭਾਵੈ, ਕਹਿ ਕੈ ਆਪੁ ਵਵਾਵਣਾ ॥** [ਪੰਨਾ ੧੦੮੬

ਸਹੀ ਗਲ ਤਾਂ ਇਹ ਹੈ ਕਿ ਜੋ ਮਨੁੱਖ ਪਰਮੇਸ਼ਰ ਦਾ ਨਾਮ ਜਪਦਾ ਹੈ ਉਹੀ ਜੀਊਂਦਾ ਹੈ। ਬਾਕੀ ਅਖੌਤੀ ਕਰਮਾਂ ਦੀ ਗਿਣਤੀ ਨਾਲ ਪ੍ਰਭੂ ਦੀ ਦਰਗਾਹ ਵਿਚ (ਜੀਵ ਦਾ) ਛੁਟਕਾਰਾ ਨਹੀਂ ਹੁੰਦਾ। ਨਿਸਤਾਰਾ ਉਸ ਪ੍ਰਭੂ ਦੀ ਕਿਰਪਾ ਨਾਲ ਹੁੰਦਾ ਹੈ। ਇਸ ਲਈ ਰਬੀ-ਆਸ਼ਕ ਗਿਣਤੀਆਂ ਮਿਣਤੀਆਂ ਵਿਚ ਨਹੀਂ ਪੈਂਦੇ, ਸੁਆਸ ਸੁਆਸ ਨਾਮ ਸਿਮਰਦੇ ਰਹਿੰਦੇ ਹਨ।

**ਸਲੋਕੁ ॥ ਚਿਤਿ ਚਿਤਵਉ ਚਰਣਾਰਬਿੰਦ, ਊਧ ਕਵਲ ਬਿਗਸਾਂਤ ॥ ਪ੍ਰਗਟ ਭਏ ਆਪਹਿ ਗੋਬਿੰਦ, ਨਾਨਕ ਸੰਤ ਮਤਾਂਤ ॥ ੧ ॥ ਪਉੜੀ ॥ ਚਚਾ, ਚਰਨ ਕਮਲ ਗੁਰ ਲਾਗਾ ॥ ਧਨਿ ਧਨਿ ਉਆ ਦਿਨ, ਸੰਜੋਗ ਸਭਾਗਾ ॥ ਚਾਰਿ ਕੁੰਟ ਦਹ ਦਿਸਿ, ਭ੍ਰਮਿ ਆਇਓ ॥ ਭਈ ਕ੍ਰਿਪਾ, ਤਬ ਦਰਸਨੁ ਪਾਇਓ ॥ ਚਾਰ ਬਿਚਾਰ, ਬਿਨਸਿਓ ਸਭ ਦੂਆ ॥ ਸਾਧ ਸੰਗਿ, ਮਨੁ ਨਿਰਮਲ ਹੂਆ ॥ ਚਿੰਤ ਬਿਸਾਰੀ, ਏਕ ਦ੍ਰਿਸਟੇਤਾ ॥ ਨਾਨਕ, ਗਿਆਨ ਅੰਜਨੁ, ਜਿਹ ਨੇਤ੍ਰਾ ॥ ੨੨ ॥**

## ਉਚਾਰਨ ਸੇਧ

**ਬਿੰਦੀ ਸਹਿਤ :** ਚਿਤਵਉਂ, ਊਂਧ। **ਫੁਟਕਲ :** 'ਗੋਬਿੰਦ' ਦਾ ਉਚਾਰਨ 'ਗੁਬਿੰਦ' ਕਰਨਾ ਹੈ।

**ਪਦ ਅਰਥ :** ਚਿਤਵਉ=ਚਿਤਵਦਾ, ਸਿਮਰਦਾ ਹਾਂ। ਚਰਣਾਰਬਿੰਦ=ਚਰਨ ਕਮਲ। ਊਧ=

ਉਲਟਾ, ਪੁੱਠਾ। ਬਿਗਸਾਂਤ=ਖਿੜ ਪਿਆ ਹੈ। ਆਪਹਿ=ਆਪ ਹੀ। ਉਆ ਦਿਨ=ਉਹ ਦਿਨ। ਸਭਾਗਾ= ਭਾਗਾਂ ਵਾਲਾ। ਚਾਰ ਬਿਚਾਰ=ਸੁੰਦਰ ਵਿਚਾਰ। ਦ੍ਰਿਸਟੇਤਾ=ਦਿਸਦਾ ਹੈ। ਜਿਹ ਨੇਤ੍ਰਾ=ਜਿਸ ਦੇ ਨੇਤਰਾਂ ਵਿਚ।

**ਸਲੋਕੁ ਅਰਥ** : (ਮੈਂ ਆਪਣੇ) ਚਿਤ ਵਿਚ (ਪ੍ਰਭੂ ਦੇ) ਚਰਨ ਕਮਲ ਸਿਮਰਦਾ ਹਾਂ, (ਜਿਸ ਕਰਕੇ ਮੇਰਾ) ਉਲਟਾ ਕਮਲ ਖਿੜ ਪਿਆ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਸੰਤਾਂ ਦੀ ਮਤਿ (ਸਿਖਿਆ) ਤੇ (ਚਲਣ ਦਾ ਇਹ ਫਲ ਮਿਲਿਆ ਹੈ) ਕਿ ਪਰਮੇਸ਼ਰ ਜੀ ਆਪ ਹੀ (ਮੇਰੇ ਹਿਰਦੇ ਵਿਚ) ਪ੍ਰਗਟ ਹੋ ਗਏ ਹਨ ।੧।

**ਪਉੜੀ ਅਰਥ** : ਚਚੇ (ਅਖਰ ਦੁਆਰਾ ਫੁਰਮਾਉਂਦੇ ਹਨ ਕਿ) ਉਹ ਦਿਨ ਧੰਨਤਾ ਯੋਗ ਹਨ ਤੇ ਭਾਗਾਂ ਵਾਲਾ ਸੰਜੋਗ ਹੈ (ਜਦੋਂ ਮੇਰਾ ਚਿਤ) ਗੁਰੂ ਦੇ ਚਰਣ ਕਮਲਾਂ ਵਿਚ ਲਗ (ਜੁੜ) ਗਿਆ ਹੈ। (ਮੈਂ) ਚਾਰੇ ਕੁੰਡਾਂ ਤੇ ਦਸਾਂ ਦਿਸ਼ਾਂ ਵਿਚ ਫਿਰ ਫਿਰ ਕੇ ਆਇਆ, (ਪਰ ਜਦੋਂ ਪ੍ਰਭੂ ਦੀ) ਕਿਰਪਾ ਹੋਈ ਤਾਂ ਦਰਸ਼ਨ ਪ੍ਰਾਪਤ ਹੋਇਆ। (ਮਨ ਵਿਚੋਂ) ਸਭ ਦੂਜਾ-ਪਣ ਨਾਸ਼ ਹੋ ਗਿਆ, (ਮੇਰੇ) ਵਿਚਾਰ ਸੁੰਦਰ ਹੋ ਗਏ (ਅਤੇ) ਸਾਧੂ ਦੀ ਸੰਗਤ ਕਰਕੇ ਮਨ ਨਿਰਮਲ ਹੋ ਗਿਆ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਸ (ਮਨੁੱਖ) ਦੇ ਨੇਤਰਾਂ ਵਿੱਚ (ਗੁਰੂ) ਗਿਆਨ ਦਾ ਸੁਰਮਾ (ਪੈ ਗਿਆ ਹੈ ਉਸ ਨੇ ਸਾਰੀ) ਚਿੰਤਾ ਵਿਸਾਰ ਦਿੱਤੀ ਹੈ (ਕਿਉਂਕਿ ਉਸ ਨੂੰ ਹਰ ਥਾਂ ਤੇ ਇਕੋ (ਪ੍ਰਭੂ) ਦਾ ਦੀਦਾਰ ਹੁੰਦਾ ਹੈ ।੨੨।

## ਸਾਰੰਸ਼ ਅਤੇ ਸਿਧਾਂਤ

ਜਿਸ ਮਨੁੱਖ ਦਾ ਮਨ ਗੁਰਦੇਵ ਦੇ ਪਵਿਤਰ ਚਰਨਾਂ ਨਾਲ ਜੁੜ ਜਾਵੇ, ਸਮਝੋ ਉਹ ਸਭਾਗਾ ਹੈ। ਉਸ ਦਾ ਹਿਰਦਾ ਕੰਵਲ ਫੁਲ ਵਾਂਗ ਖਿੜਿਆ ਰਹਿੰਦਾ ਹੈ। ਗੁਰੂ ਦੇ ਚਰਨ ਹਿਰਦੇ ਵਿਚ ਵਸਾਉਣ ਦੇ ਫਲਸਰੂਪ ਦ੍ਵੈਤ ਭਾਵ, ਅਗਿਆਨਤਾ ਦਾ ਨਾਸ਼ ਹੋ ਜਾਂਦਾ ਹੈ, ਅਤੇ ਸਾਰੇ ਭਰਮ ਕੱਟੇ ਜਾਂਦੇ ਹਨ।

**ਸਲੋਕੁ ॥ ਛਾਤੀ ਸੀਤਲ, ਮਨੁ ਸੁਖੀ, ਛੰਤ ਗੋਬਿਦ ਗੁਨ ਗਾਇ ॥ ਐਸੀ ਕਿਰਪਾ ਕਰਹੁ ਪ੍ਰਭ, ਨਾਨਕ, ਦਾਸ ਦਸਾਇ ॥ ੧ ॥ ਪਉੜੀ ॥ ਛਛਾ, ਛੋਹਰੇ ਦਾਸ ਤੁਮਾਰੇ ॥ ਦਾਸ ਦਾਸਨ ਕੇ ਪਾਨੀਹਾਰੇ ॥ ਛਛਾ, ਛਾਰੁ ਹੋਤ ਤੇਰੇ ਸੰਤਾ ॥ ਅਪਨੀ ਕ੍ਰਿਪਾ ਕਰਹੁ, ਭਗਵੰਤਾ ॥ ਛਾਡਿ ਸਿਆਨਪ, ਬਹੁ ਚਤੁਰਾਈ ॥ ਸੰਤਨ ਕੀ, ਮਨ ! ਟੇਕ ਟਿਕਾਈ ॥ ਛਾਰੁ ਕੀ ਪੁਤਰੀ, ਪਰਮ ਗਤਿ ਪਾਈ ॥ ਨਾਨਕ, ਜਾ ਕਉ ਸੰਤ ਸਹਾਈ ॥ ੨੩ ॥**

## ਉਚਾਰਨ ਸੇਧ

**ਪਾਠ ਭੇਦ** : ਪਉੜੀ ਵਿੱਚ ਮਨ' ਦੀ ਮਨਿ' ਪਾਠ ਹੱਥ ਲਿਖਤੀ ਸਰੂਪਾਂ ਵਿਚ ਅੰਕਿਤ ਹੈ।

**ਪਦ ਅਰਥ** : ਛੰਤ=ਛੰਦ, ਗੀਤ। ਗਾਇ=ਗਾਇਨ ਕਰਕੇ । ਦਾਸ ਦਸਾਇ=ਦਾਸਾਂ ਦਾ ਦਾਸ। ਛੋਹਰੇ=ਛੋਟੇ ਜਿਹੇ, ਨਿਕੇ ਜਿਹੇ। ਪਾਨੀਹਾਰੇ=ਪਾਣੀ ਢੋਣ ਵਾਲੇ। ਛਾਰੁ=ਧੂੜ। ਪੁਤਰੀ=ਪੁਤਲੀ, ਦੇਹੀ।

**ਸਲੋਕੁ ਅਰਥ :** ਗੋਬਿੰਦ (ਜੀ) ਦੇ ਗੁਣ ਗਾਇਨ ਕਰਕੇ ਛਾਤੀ ਠੰਡੀ ਤੇ ਮਨ ਸੁਖੀ ਹੋ ਜਾਂਦਾ ਹੈ। ਹੇ ਪ੍ਰਭੂ ! ਐਸੀ ਕਿਰਪਾ ਕਰੋ (ਕਿ) ਨਾਨਕ ਦਾਸਾਂ ਦਾ ਦਾਸ (ਬਣਿਆ ਰਹੇ) ।੧।

**ਪਉੜੀ ਅਰਥ :** (ਗੁਰਦੇਵ) ਛਛੇ (ਅਖਰ ਦੁਆਰਾ ਵਰਣਨ ਕਰਦੇ ਹਨ ਕਿ ਹੇ ਪ੍ਰਭੂ ! ਅਸੀਂ) ਤੁਹਾਡੇ ਨਿਕੇ ਜਿਹੇ ਦਾਸ ਹਾਂ। (ਤੁਹਾਡੇ) ਦਾਸਨ-ਦਾਸਾਂ ਦੇ ਪਾਣੀ ਢੋਣ ਵਾਲੇ ਹਾਂ। ਛਛੇ (ਅਖਰ ਰਾਹੀਂ ਬੇਨਤੀ ਕਰਦੇ ਹਨ ਕਿ) ਹੇ ਭਗਵੰਤ ! (ਸਾਡੇ ਉਤੇ) ਆਪਣੀ ਕਿਰਪਾ (ਦ੍ਰਿਸ਼ਟੀ) ਕਰੋ (ਤਾਂ ਜੋ ਅਸੀਂ) ਤੇਰੇ ਸੰਤ (ਜਨਾਂ ਦੀ ਚਰਨ) ਧੂੜ (ਬਣੇ ਰਹੀਏ)। ਬਹੁਤ ਚਤੁਰਾਈਆਂ ਤੇ ਸਿਆਣਪਾਂ ਛਡ ਕੇ ਮਨ ਵਿੱਚ ਸੰਤਾਂ ਦੀ ਟੇਕ ਟਿਕਾਈ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਸ ਨੂੰ ਸੰਤ (ਗੁਰੂ) ਸਹਾਈ ਹੋਏ ਹਨ (ਉਸ) ਮਿਟੀ ਦੀ ਪੁਤਰੀ (ਭਾਵ ਦੇਹੀ ਨੇ) ਪਰਗਮਤੀ (ਵਾਲੀ ਅਵਸਥਾ) ਪ੍ਰਾਪਤ ਕਰ ਲਈ ਹੈ ।੨੩।

## ਸਾਰੰਸ਼ ਅਤੇ ਸਿਧਾਂਤ

ਹੇ ਪ੍ਰਭੂ! ਮੇਰੇ ਤੇ ਐਸੀ ਕਿਰਪਾ ਕਰੋ ਕਿ ਮੈਂ ਆਪ ਦਾ ਦਾਸ ਬਣ ਕੇ ਸਦਾ ਤੁਹਾਡੇ ਗੁਣ ਗਾਉਂਦਾ ਰਹਾਂ। ਮੇਰੇ ਅੰਦਰ ਇਤਨੀ ਨਿਮਰਤਾ ਬਖ਼ਸ਼ੋ ਕਿ ਮੈਂ ਤੇਰਾ ਦਾਸਾਂ ਦਾ ਲਾਲਾ ਗੋਲਾ ਬਣਿਆ ਰਹਾਂ।

ਸਿਧਾਂਤ ਇਹ ਹੈ ਕਿ ਸਭ ਸਿਆਣਪਾਂ ਛਡ ਕੇ ਸੰਤ ਜਨਾਂ ਦਾ ਦਾਸ ਬਣਨਾ ਚਾਹੀਦਾ ਹੈ ਜਿਸ ਨਾਲ ਜੀਵਨ ਦੀ ਸਦਗਤੀ ਪ੍ਰਾਪਤ ਹੁੰਦੀ ਹੈ :-

**ਤੇਰੇ ਦਾਸ ਕੀ ਹੋਵਾ ਧੂਰਿ ॥ ਨਾਨਕ ਕੀ ਪ੍ਰਭ ਸਰਧਾ ਪੂਰਿ ॥** [ਪੰਨਾ ੮੯੩

**ਸਲੋਕੁ ॥ ਜੋਰ ਜੁਲਮ ਫੂਲਹਿ ਘਨੋ, ਕਾਚੀ ਦੇਹ ਬਿਕਾਰ ॥ ਅਹੰਬੁਧਿ ਬੰਧਨ ਪਰੇ, ਨਾਨਕ, ਨਾਮ ਛੁਟਾਰ ॥੧॥ਪਉੜੀ॥ ਜਜਾ ਜਾਨੈ ਹਉ ਕਛੁ ਹੂਆ ॥ ਬਾਧਿਓ, ਜਿਉ ਨਲਿਨੀ ਭ੍ਰਮਿ ਸੂਆ ॥ ਜਉ ਜਾਨੈ, ਹਉ ਭਗਤੁ ਗਿਆਨੀ ॥ ਆਗੈ, ਠਾਕੁਰਿ ਤਿਲੁ ਨਹੀ ਮਾਨੀ॥ ਜਉ ਜਾਨੈ, ਮੈ ਕਥਨੀ ਕਰਤਾ॥ ਬਿਆਪਾਰੀ, ਬਸੁਧਾ ਜਿਉ ਫਿਰਤਾ ॥ ਸਾਧ ਸੰਗਿ, ਜਿਹ ਹਉਮੈ ਮਾਰੀ ॥ ਨਾਨਕ, ਤਾ ਕਉ ਮਿਲੇ ਮੁਰਾਰੀ ॥ ੨੪ ॥**

## ਉਚਾਰਨ ਸੇਧ

**ਬਿੰਦੀ ਸਹਿਤ :** ਫੂਲਹਿਂ, ਹਉਂ, ਬਾਂਧਿਓ, ਜਿਉਂ, ਨਹੀਂ, ਜਿਹਾਂ।

**ਪਦ ਅਰਥ :** ਫੂਲਹਿ=ਫੂਲਦੇ ਹਨ, ਆਕੜਦੇ ਹਨ। ਘਨੇ=ਬਹੁਤ। ਛੁਟਾਰ=ਛੁਟਕਾਰਾ। ਨਲਿਨੀ=ਤੋਤੇ ਨੂੰ ਫਸਾਉਣ ਵਾਲਾ ਯੰਤਰ। ਸੂਆ=ਤੋਤਾ। ਤਿਲੁ=ਰਤਾ ਭਰ। ਕਰਤਾ=ਵਧੀਆ ਚੋਪੜੀਆਂ ਹੋਈਆਂ ਗਲਾਂ ਕਰਨ ਵਾਲਾ ਵਿਆਖਿਆਕਾਰ। ਬਸੁਧਾ=ਧਰਤੀ।

**ਸਲੋਕੁ ਅਰਥ :** (ਹੇ ਭਾਈ !) ਜ਼ੋਰ ਤੇ ਜ਼ੁਲਮ (ਕਰਕੇ ਕਈ ਮਨੁੱਖ) ਬਹੁਤ ਆਕੜਦੇ ਹਨ (ਉਹ ਇਹ ਨਹੀਂ ਸਮਝਦੇ ਕਿ) ਦੇਹੀ ਕਚੀ (ਨਾਸ਼ਵੰਤ) ਹੈ, (ਉਹ ਸਦਾ) ਵਿਕਾਰਾਂ (ਵਿਚ ਹੀ ਫਸੇ

ਰਹਿੰਦੇ ਹਨ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਹੰਕਾਰ ਵਾਲੀ ਬੁੱਧੀ ਕਾਰਨ ਹੀ (ਜੀਵ ਨੂੰ) ਬੰਧਨ ਪਏ ਹੋਏ ਹਨ, (ਪਰ ਇਨ੍ਹਾਂ ਤੋਂ) ਛੁਟਕਾਰਾ ਕਰਾਉਣ ਵਾਲਾ ਇਕੋ ਨਾਮ ਹੀ ਹੈ ।੧।

**ਪਉੜੀ ਅਰਥ** : ਜਜੇ (ਅਖਰ ਦੁਆਰਾ ਵਰਣਨ ਕਰਦੇ ਹਨ) ਜਦੋਂ (ਜੀਵ ਇਹ) ਸਮਝਦਾ ਹੈ ਕਿ ਮੈਂ ਕੁਛ ਹੋ ਗਿਆ ਹਾਂ (ਭਾਵ ਬਹੁਤ ਵੱਡਾ ਜਾਂ ਅਕਲਮੰਦ ਹੋ ਗਿਆ ਹਾਂ ਤਾਂ ਉਹ ਇਉਂ) ਬਝ ਗਿਆ ਸਮਝੋ ਜਿਵੇਂ ਕਿ ਨਲਿਨੀ-ਯੰਤਰ ਦੇ ਭਰਮ ਵਿਚ ਤੋਤਾ (ਫਸਦਾ ਹੈ)। ਜਦੋਂ (ਮਨੁੱਖ ਇਹ) ਸਮਝਦਾ ਹੈ (ਕਿ) ਮੈਂ (ਵੱਡਾ) ਭਗਤੁ (ਤੇ ਵੱਡਾ) ਗਿਆਨੀ ਹਾਂ (ਤਾਂ ਅਗੇ ਦਰਗਾਹ ਵਿਚ) ਠਾਕੁਰ ਨੇ (ਅਜਿਹੇ ਭਗਤ-ਗਿਆਨੀਆਂ ਦੀ ਗਲ) ਰਤਾ ਭਰ ਵੀ ਨਹੀਂ ਮੰਨੀ। ਜਦੋਂ (ਮਨੁੱਖ ਇਹ) ਸਮਝਦਾ ਹੈ ਕਿ ਮੈਂ (ਵਧੀਆ) ਕਥਾਕਾਰ (ਵਿਆਖਿਆ ਕਾਰ) ਹਾਂ (ਤਾਂ ਉਹ ਇਉਂ ਹੈ) ਜਿਵੇਂ ਸੌਦਾ ਵੇਚਣ ਵਾਲਾ ਵਾਪਾਰੀ (ਧਨ ਇਕੱਤਰ ਕਰਨ ਲਈ) ਧਰਤੀ ਉਤੇ ਫਿਰਦਾ ਰਹਿੰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਸਾਧ ਸੰਗਤਿ ਦੁਆਰਾ ਜਿਸ ਨੇ (ਆਪਣੀ) ਹਉਮੈ ਮਾਰ ਲਈ ਹੈ, ਉਸ ਨੂੰ ਮੁਰਾਰੀ (ਪ੍ਰਭੂ) ਮਿਲੇ ਹਨ ।੨੪।

## ਸਾਰੰਸ਼ ਅਤੇ ਸਿਧਾਂਤ

ਜਿਹੜਾ ਮਨੁੱਖ ਦੂਜਿਆਂ ਤੇ ਜ਼ੁਲਮ ਕਰਕੇ ਖਿੜ ਖਿੜ ਹਸਦਾ ਹੈ, ਉਸ ਨੂੰ ਇਹ ਪਤਾ ਨਹੀਂ ਕਿ ਉਸ ਦੀ ਆਪਣੀ ਦੇਹੀ ਕਚੀ ਹੈ, ਕਲ ਉਸ ਨਾਲ ਕੀ ਬੀਤਣੀ ਹੈ। ਮਨੁੱਖ ਦਾ ਕੀਤਾ ਹੋਇਆ ਜ਼ੁਲਮ ਆਦਿ ਸਭ ਇਸ ਦੇ ਅਗਿਆਨਪੁਣੇ ਦਾ ਪ੍ਰਤੀਕ ਹੈ।

ਜਿਹੜਾ ਮਨੁੱਖ ਆਪਣੇ ਆਪ ਨੂੰ ਵੱਡਾ ਭਗਤ, ਗਿਆਨੀ ਕਥਾਕਾਰ ਆਦਿ ਸਮਝ ਕੇ ਹੰਕਾਰ ਕਰਦਾ ਹੈ, ਉਹ ਲੋਕ ਪਰਲੋਕ ਵਿਚ ਖ਼ੁਆਰ ਹੁੰਦਾ ਹੈ, ਕਿਉਂਕਿ ਉਹ ਪ੍ਰਭੂ ਨਾਲ ਸਚੇ ਦਿਲੋਂ ਪਿਆਰ ਨਹੀਂ ਕਰਦਾ, ਐਵੇਂ ਅਡੰਬਰ ਰਚਾਈ ਰਖਦਾ ਹੈ। ਪਰਮੇਸ਼ਰ ਦੀ ਪ੍ਰਾਪਤੀ ਉਸ ਨੂੰ ਹੁੰਦੀ ਹੈ ਜਿਹੜਾ ਆਪਣੀ 'ਹਉ' ਨੂੰ ਮਾਰਦਾ ਹੈ। ਗੁਰੂ ਮਹਾਰਾਜ ਦਾ ਹੁਕਮ ਹੈ :-

**ਹਉਮੈ ਜਾਈ ਤਾ ਕੰਤ ਸਮਾਈ ॥** [ਪੰਨਾ ੭੫੦

ਬਾਕੀ ਹਉ ਹਉ ਕਰਨ ਵਾਲਿਆਂ ਦੀ ਗਿਣਤੀ ਦਾ ਕੋਈ ਸੁਮਾਰ ਨਹੀਂ। ਗੁਰਵਾਕ ਹਨ:-

**ਨਾਨਕ ਹਉ ਹਉ ਕਰਤੇ ਖਪਿ ਮੁਏ, ਖੂਹਣਿ ਲਖ ਅਸੰਖ ॥** [ਪੰਨਾ ੧੪੧੩

**ਸਲੋਕੁ ॥ ਝਾਲਾਘੇ ਉਠਿ ਨਾਮੁ ਜਪਿ, ਨਿਸਿ ਬਾਸੁਰ ਆਰਾਧਿ ॥ ਕਾਰ੍ਹਾ, ਤੁਝੈ ਨ ਬਿਆਪਈ, ਨਾਨਕ, ਮਿਟੈ ਉਪਾਧਿ ॥੧॥ਪਉੜੀ॥ ਝਝਾ, ਝੂਰਨੁ ਮਿਟੈ ਤੁਮਾਰੋ ॥ ਰਾਮ ਨਾਮ ਸਿਉ, ਕਰਿ ਬਿਉਹਾਰੋ ॥ ਝੂਰਤ ਝੂਰਤ, ਸਾਕਤ ਮੂਆ ॥ ਜਾ ਕੈ ਰਿਦੈ, ਹੋਤ ਭਾਉ ਬੀਆ॥ ਝਰਹਿ ਕਸੰਮਲ ਪਾਪ, ਤੇਰੇ ਮਨੂਆ॥ ਅੰਮ੍ਰਿਤ ਕਥਾ, ਸੰਤ ਸੰਗਿ ਸੁਨੂਆ ॥ ਝਰਹਿ, ਕਾਮ ਕ੍ਰੋਧ ਦ੍ਰੁਸਟਾਈ ॥ ਨਾਨਕ, ਜਾ ਕਉ ਕ੍ਰਿਪਾ ਗੁਸਾਈ॥੨੫॥**

## ਉਚਾਰਨ ਸੇਧ

**ਬਿੰਦੀ ਸਹਿਤ** : ਝਾਲਾਂਘੇ,ਮਨੂਆਂ,ਗੁਸਾਈਂ। **ਫੁਟਕਲ** :ਝਾਲਾਂਘੇ' ਉਚਾਰਨਾ ਠੀਕ ਨਹੀਂ ਹੈ।

**ਪਾਠ ਭੇਦ** : 'ਸਾਕਤ' ਦੀ ਥਾਂ 'ਸਾਕਤੁ' ਸਰੂਪ ਹਥ ਲਿਖਤੀ ਸਰੂਪਾਂ ਵਿਚ ਉਪਲਬਧ ਹੈ।

**ਪਦ ਅਰਥ** : ਝਾਲਾਘੇ=ਸਾਝਲੇ, ਸਵੇਰੇ, ਅੰਮ੍ਰਿਤ ਵੇਲੇ। ਨਿਸਿ=ਰਾਤ। ਬਾਸੁਰ=ਦਿਨ। ਕਾਰ੍ਹਾ=ਕਾੜ੍ਹਾ, ਚਿੰਤਾ,ਝੋਰਾ। ਨ ਬਿਆਪਈ=ਨਹੀਂ ਵਿਆਪਦਾ, ਲਗਦਾ। ਉਪਾਧਿ=ਉਪਾਧੀ, ਝਘੜਾ। ਝੂਰਨੁ=ਝੋਰਾ। ਬਿਉਹਾਰੋ=ਬਿਉਹਾਰ, ਵਪਾਰ। ਸਾਕਤ=ਮਾਇਆ (ਸ਼ਕਤੀ) ਉਪਾਸ਼ਕ। ਬੀਆ=ਹੋਰ, ਦੂਜਾ। ਝਰਹਿ=ਝੜ ਜਾਂਦੇ ਹਨ, ਦੂਰ ਹੋ ਜਾਂਦੇ ਹਨ। ਕਸੰਮਲ=ਦੋਸ਼। ਦ੍ਰੁਸਟਾਈ=ਨੀਚਤਾ, ਬੁਰਿਆਈ। ਗੁਸਾਈ=ਮਾਲਕ ਦੀ।

**ਸਲੋਕੁ ਅਰਥ** : (ਹੇ ਭਾਈ !) ਸਵੇਰੇ ਉਠ ਕੇ ਨਾਮ ਜਪ (ਅਤੇ) ਦਿਨ ਰਾਤ (ਉਸ ਪਰਮੇਸ਼ਰ ਨੂੰ) ਸਿਮਰ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਇਸ ਤਰ੍ਹਾਂ ਕਿਸੇ ਕਿਸਮ ਦਾ) ਫ਼ਿਕਰ ਨਹੀਂ ਲਗਦਾ (ਕਿਉਂਕਿ ਨਾਮ-ਸਿਮਰਨ ਨਾਲ ਹਰ ਪ੍ਰਕਾਰ ਦੀ) ਉਪਾਧੀ ਅਰਥਾਤ ਝਗੜਾ ਮਿਟ ਜਾਂਦਾ ਹੈ।੧।

**ਪਉੜੀ ਅਰਥ** : ਝਝੇ (ਅਖਰ ਦੁਆਰਾ ਉਪਦੇਸ਼ ਦਿੰਦੇ ਹਨ ਕਿ ਹੇ ਭਾਈ !) ਜੇ ਤੁਸੀਂ ਰਾਮ ਨਾਮ ਦੀ (ਪੂੰਜੀ) ਨਾਲ ਬਿਉਹਾਰ ਕਰੋ ਤਾਂ ਤੁਹਾਡਾ ਝੋਰਾ ਮਿਟ ਸਕਦਾ ਹੈ। (ਹੇ ਭਾਈ !) ਜਿਸ ਦੇ ਹਿਰਦੇ ਵਿਚ ਦ੍ਵੈਤ-ਭਾਵ ਹੁੰਦਾ ਹੈ, ਉਹ ਸਾਕਤ (ਪੁਰਸ਼ ਸਮਝੋ) ਝੂਰਦਾ ਝੂਰਦਾ ਹੀ ਮਰ ਗਿਆ। (ਹੇ ਵੀਰ ! ਜੇ ਤੂੰ ਪ੍ਰਭੂ) ਸੰਤਾਂ ਦੇ ਸੰਗ ਵਿਚ (ਬੈਠ ਕੇ ਪ੍ਰਭੂ ਦੀ ਅੰਮ੍ਰਿਤ ਕਥਾ) ਸੁਣੇਗਾ, (ਤਾਂ) ਤੇਰੇ ਮਨ ਦੇ (ਸਾਰੇ) ਪਾਪ ਤੇ ਦੋਸ਼ ਆਦਿ ਝੜ ਜਾਣਗੇ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਸ ਉਤੇ ਮਾਲਕ ਦੀ ਕਿਰਪਾ (ਹੁੰਦੀ ਹੈ ਉਸ ਦੇ) ਕਾਮ, ਕ੍ਰੋਧ ਬੁਰਿਆਈਆਂ (ਆਦਿ ਸਾਰੇ ਅਉਗਣ) ਝੜ ਭਾਵ ਦੂਰ ਹੋ ਜਾਂਦੇ ਹਨ ।੨੫।

## ਸਾਰੰਸ਼ ਅਤੇ ਸਿਧਾਂਤ

ਪ੍ਰਭਾਤ ਵੇਲੇ ਉਠ ਕੇ ਨਾਮ ਦਾਨ ਇਸ਼ਨਾਨ ਕਰਨ ਵਾਲੇ ਮਨੁੱਖ ਦੇ ਸਾਰੇ ਝੋਰੇ ਮੁਕ ਜਾਂਦੇ ਹਨ ਜਦੋਂ ਕਿ ਸਾਕਤ ਪੁਰਸ਼ ਮਾਇਆ ਲਈ ਸਦਾ ਝੂਰਦੇ ਝੂਰਦੇ ਮਰ ਜਾਂਦੇ ਹਨ।

ਜਿਸ ਜੀਵ ਉਤੇ ਪ੍ਰਭੂ ਦੀ ਕਿਰਪਾ ਹੋ ਜਾਵੇ ਉਸ ਦੇ ਆਧੀ ਬਿਆਧੀ ਉਪਾਧੀ ਤਿੰਨੇ ਤਾਪ-

੧. ਅਧਿਆਤਮਿਕ-ਸਰੀਰ ਅਤੇ ਮਨ ਦੇ ਰੋਗ ਤੇ ਦੁਖ

੨. ਅਧਿ ਭੌਤਿਕ- ਹੋਰ ਜੀਵਾਂ ਸ਼ੇਰ, ਸਰਪ ਆਦਿ ਤੋਂ ਦੁਖ ਹੋਣਾ।

੩. ਅਧਿਦੈਵਿਕ-ਗ੍ਰਹੁ ਆਦਿ ਦੇਵਤਾ, ਸਰਦੀ, ਗਰਮੀ (ਆਦਿ ਦਾ ਦੁਖ)ਅਤੇ ਹੋਰ ਪਾਪ ਵਿਕਾਰ। ਨਾਸ਼ ਹੋ ਜਾਂਦੇ ਹਨ।

**ਸਲੋਕੁ ॥ ਞਤਨ ਕਰਹੁ ਤੁਮ ਅਨਿਕ ਬਿਧਿ, ਰਹਨੁ ਨ ਪਾਵਹੁ ਮੀਤ ॥ ਜੀਵਤ ਰਹਹੁ, ਹਰਿ ਹਰਿ ਭਜਹੁ, ਨਾਨਕ, ਨਾਮ ਪਰੀਤਿ ॥੧॥ ਪਵੜੀ ॥ ਞੰਞਾ, ਞਾਣਹੁ ਦ੍ਰਿੜੁ ਸਹੀ, ਬਿਨਸਿ ਜਾਤ ਏਹ ਹੇਤ ॥ ਗਣਤੀ ਗਣਉ ਨ ਗਣਿ ਸਕਉ, ਊਠਿ ਸਿਧਾਰੇ ਕੇਤ ॥ ਞੋ ਪੇਖਉ, ਸੋ ਬਿਨਸਤਉ, ਕਾ ਸਿਉ ਕਰੀਐ ਸੰਗੁ ॥ ਞਾਣਹੁ**

**ਇਆ ਬਿਧਿ ਸਹੀ ਚਿਤ ! ਝੂਠਉ ਮਾਇਆ ਰੰਗੁ ॥ ਵਾਣਤ ਸੋਈ ਸੰਤੁ ਸੁਇ, ਭ੍ਰਮ ਤੇ ਕੀਚਿਤ ਭਿੰਨ ॥ ਅੰਧ ਕੂਪ ਤੇ, ਤਿਹ ਕਢਹੁ, ਜਿਹ ਹੋਵਹੁ ਸੁਪ੍ਰਸੰਨ ॥ ਵਾ ਕੈ ਹਾਥਿ ਸਮਰਥ, ਤੇ ਕਾਰਨ ਕਰਨੈ ਜੋਗ ॥ ਨਾਨਕ, ਤਿਹ ਉਸਤਤਿ ਕਰਉ, ਵਾਹੂ ਕੀਓ ਸੰਜੋਗ ॥ ੨੯ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਸਿਉਂ, ਮਣਉਂ, ਪੇਖਉਂ।

**ਪਦ ਅਰਥ** : ਵਤਨ=ਜਤਨ, ਉਪਰਾਲੇ। ਵਾਣਹੁ=ਜਾਣੋ, ਸਮਝ ਲਵੋ। ਸਹੀ=ਠੀਕ। ਹੇਤ= ਹਿਤ, ਮੋਹ, ਪਿਆਰ। ਗਣਤੀ=ਗਿਣਤੀ। ਗਣਉ=(ਜੇ ਮੈਂ) ਗਿਣਾਂ। ਨ ਗਨਿ ਸਕਉ=ਮੈਂ ਨਹੀਂ ਗਿਣ ਸਕਦਾ। ਵੋ=ਜੋ। ਪੇਖਉ=ਵੇਖਦਾ ਹਾਂ। ਬਿਨਸਤਉ=ਬਿਨਸ (ਨਾਸ਼) ਹੋ ਜਾਂਦਾ ਹੈ। ਕਾ ਸਿਉ=ਕਿਸ ਨਾਲ। ਭਿੰਨ=ਵੱਖਰਾ, ਇਲਾਵਾ। ਜਿਹ=ਜਿਸ ਉਤੇ। ਹੋਵਹੁ=ਹੁੰਦੇ ਹੋ। ਸੁਪ੍ਰਸੰਨ=ਬਹੁਤ ਪ੍ਰਸੰਨ। ਵਾ ਕੈ=ਜਿਸ ਦੇ। ਤੇ=ਉਹ। ਜੋਗ=ਸਮਰਥ। ਕਰਉ=ਕਰਦਾ ਹਾਂ। ਵਾਹੂ=ਜਿਸ ਨੇ।

**ਸਲੋਕੁ ਅਰਥ** : ਹੇ ਮਿਤਰ ਜੀ! ਤੁਸੀਂ (ਸਦੀਵੀ ਜੀਊਣ ਲਈ ਬੇਸ਼ਕ) ਅਨੇਕ ਪ੍ਰਕਾਰ ਦੇ ਜਤਨ ਕਰਕੇ ਦੇਖ ਲਵੋ (ਪਰ ਇਸ ਸੰਸਾਰ ਵਿਚ ਸਦਾ ਲਈ) ਰਹਿਣਾ ਨਹੀਂ ਪਾ ਸਕੋਗੇ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਤੁਸੀਂ) ਨਾਮ ਦੀ ਪ੍ਰੀਤਿ ਕਰਕੇ ਹਰੀ ਹਰੀ ਸਿਮਰੋਗੇ ਤਾਂ ਤੁਸੀਂ ਅਮਰ ਹੋ ਜਾਉਗੇ।੧।

**ਪਉੜੀ ਅਰਥ** : ਵੰਵੇ (ਅਖਰ ਦੁਆਰਾ ਗੁਰੂ ਜੀ ਉਪਦੇਸ਼ ਦਿੰਦੇ ਹਨ ਕਿ ਤੁਸੀਂ ਇਹ) ਗਲ ਠੀਕ ਤੇ ਪਕੀ ਜਾਣੋ (ਕਿ ਇਹ ਸਰੀਰਾਂ ਦਾ) ਹਿਤ (ਮੋਹ) ਨਾਸ਼ ਹੋ ਜਾਂਦਾ ਹੈ। (ਜੇ ਅਜਿਹੇ ਲੋਕਾਂ ਦੀ) ਗਿਣਤੀ ਗਿਣਾਂ (ਜਾਂ ਗਿਣਨ ਦੀ ਕੋਸ਼ਿਸ਼ ਕਰਾਂ ਤਾਂ ਵੀ) ਮੈਂ ਗਿਣਤੀ ਨਹੀਂ ਕਰ ਸਕਦਾ (ਕਿਉਂਕਿ ਇਸ ਸੰਸਾਰ ਤੋਂ) ਕਿਤਨੇ ਹੀ ਉਠ ਕੇ (ਭਾਵ ਸਰੀਰ ਛਡ ਕੇ) ਚਲੇ ਗਏ ਹਨ। ਜੋ ਮੈਂ ਵੇਖਦਾ ਹਾਂ, ਉਹ ਨਾਸ਼ ਹੋਣ ਵਾਲਾ ਹੈ, (ਤਾਂ ਫਿਰ) ਕਿਸ ਨਾਲ ਸੰਗ ਕਰੀਏ? ਹੇ ਚਿਤ ! ਇਸ ਬਿਧੀ ਨੂੰ ਠੀਕ (ਸਮਝ ਕਿ) ਮਾਇਆ ਦਾ ਰੰਗ ਕੂੜਾ (ਨਾਸ਼ਵੰਤ) ਹੈ। (ਇਹ ਗਲ) ਉਹੀ ਜਾਣਦਾ (ਅਤੇ ਸਹੀ ਅਰਥਾਂ ਵਿਚ) ਓਹੀ ਸੰਤ ਹੈ (ਜਿਸ ਨੂੰ ਪ੍ਰਭੂ) ਭਰਮ ਤੋਂ) ਦੂਰ ਕਰਦਾ ਹੈ। (ਹੇ ਪ੍ਰਭੂ !) ਜਿਸ ਤੇ (ਤੁਸੀਂ) ਅਤਿ ਪ੍ਰਸੰਨ ਹੁੰਦੇ ਹੋ, ਉਸ ਨੂੰ (ਤੁਸੀਂ ਭਰਮ ਦੇ) ਅੰਨ੍ਹੇ ਖੂਹ ਚੋਂ ਕਢ ਲੈਂਦੇ ਹੋ। (ਹੇ ਭਾਈ !) ਜਿਸ ਦੇ ਹੱਥ ਵਿੱਚ (ਸਭ ਕੁਝ ਹੈ) ਉਹ (ਸਹੀ ਅਰਥਾਂ ਵਿਚ) ਸਮਰਥ ਹੈ, ਕਾਰਨ ਕਰਨ ਦੇ ਯੋਗ (ਲਾਇਕ) ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਮੈਂ) ਉਸ (ਸਮਰਥ ਦੀ) ਸਿਫਤਿ ਕਰਦਾ ਹਾਂ ਜਿਸ ਨੇ (ਜੀਵਾਂ ਦਾ) ਸੰਜੋਗ ਬਣਾਇਆ ਹੈ ।੨੯।

## ਅਰਥ ਭੇਦ ਅਤੇ ਨਿਰਣੈ

**ਵਾਣਹੁ ਇਆ ਬਿਧਿ ਸਹੀ, ਚਿਤ ਝੂਠਉ ਮਾਇਆ ਰੰਗੁ ॥**

ਵਖ ਵਖ ਅਰਥ :

੧. ਉਸ ਪ੍ਰਕਾਰ ਚਿਤ ਵਿਚ ਨਿਸਚੇ ਜਾਣ ਲਓ ਕਿ ਮਾਇਆ ਦਾ ਰੰਗ ਕੂੜਾ ਹੈ।
[ਪੰ. ਨਰੈਣ ਸਿੰਘ, ਸੰ. ਪੋ. ਆਦਿ

੨. ਹੇ ਚਿਤ ! ਇਹ ਗਲ ਠੀਕ ਸਮਝੋ ਕਿ ਮਾਇਆ ਦਾ ਰੰਗ ਝੂਠਾ ਹੈ।[ਸ਼ਬਦਾਰਥ ਅਤੇ ਦਰਪਣ

**ਨਿਰਣੈ** : ਗੁਰਬਾਣੀ ਵਿਆਕਰਣ ਅਨੁਸਾਰ ਚਿਤ ਵਿਚ' ਅਰਥ ਤਾਂ ਹੋ ਸਕਦੇ ਹਨ ਜੇ ਸ਼ਬਦ ਸਰੂਪ ਚਿਤਿ' ਹੁੰਦਾ। ਚਿਤ' ਦਾ ਤਤਾ' ਅਖਰ ਮੁਕਤਾ ਹੈ। ਇਸ ਲਈ ਜਿਵੇਂ ਮਨ' ਹੈ ਇਸੇ ਤਰ੍ਹਾਂ ਚਿਤ' ਹੈ। ਸੋ, ਇਸ ਦੇ ਅਰਥ ਸੰਬੋਧਨ ਰੂਪ ਵਿਚ ਕਰਨੇ ਹੀ ਠੀਕ ਹਨ ਜਿਵੇਂ ਕਿ ਉਪਰ ਕਰ ਦਿਤੇ ਹਨ।

## ਸਾਰੰਸ਼ ਅਤੇ ਸਿਧਾਂਤ

ਜਿਵੇਂ ਜਪੁਜੀ ਸਾਹਿਬ ਵਿਚ ਅੰਕਿਤ ਹੈ-''ਜੋਰੁ ਨ ਜੀਵਣਿ, ਮਰਣਿ ਨਹ ਜੋਰੁ'' ਇਸੇ ਤਰ੍ਹਾਂ ਇਸ ਸਲੋਕ ਤੇ ਪਉੜੀ ਵਿਚ ਵੀ ਇਹੋ ਸਿਧਾਂਤ ਹੈ ਕਿ ਜੀਵਤ ਰਹਿਣ ਲਈ ਜਿਤਨੇ ਜਤਨ ਵੀ ਕੀਤੇ ਜਾਣ ਸਭ ਵਿਅਰਥ ਹਨ ਕਿਉਂਕਿ ਜਿਸ ਪ੍ਰਭੂ ਦੇ ਹਥ ਵਿਚ ਹਰੇਕ ਮਨੁੱਖ ਨੂੰ ਜੀਵਾਉਣ ਤੇ ਮਾਰਨ ਦੀ ਸ਼ਕਤੀ ਹੈ, ਉਸ ਦੀ ਸੋਭਾ ਕਰਨੀ ਹੀ ਉਚਿਤ ਹੈ।

**ਸਲੋਕੁ ॥ ਟੂਟੇ ਬੰਧਨ ਜਨਮ ਮਰਨ, ਸਾਧ ਸੇਵ ਸੁਖੁ ਪਾਇ ॥ ਨਾਨਕ, ਮਨਹੁ ਨ ਬੀਸਰੈ, ਗੁਣਨਿਧਿ ਗੋਬਿਦ ਰਾਇ ॥੧॥ ਪਉੜੀ ॥ ਟਹਲ ਕਰਹੁ ਤਉ ਏਕ ਕੀ, ਜਾ ਤੇ ਬ੍ਰਿਥਾ ਨ ਕੋਇ ॥ ਮਨਿ ਤਨਿ ਮੁਖਿ ਹੀਐ ਬਸੈ, ਜੋ ਚਾਹਹੁ ਸੋ ਹੋਇ॥ ਟਹਲ ਮਹਲ ਤਾ ਕਉ ਮਿਲੈ, ਜਾ ਕਉ ਸਾਧ ਕ੍ਰਿਪਾਲ॥ ਸਾਧੂ ਸੰਗਤਿ ਤਉ ਬਸੈ, ਜਉ ਆਪਨ ਹੋਹਿ ਦਇਆਲ॥ ਟੋਹੇ ਟਾਹੇ ਬਹੁ ਭਵਨ, ਬਿਨੁ ਨਾਵੈ ਸੁਖੁ ਨਾਹਿ॥ ਟਲਹਿ ਜਾਮ ਕੇ ਦੂਤ ਤਿਹ, ਜੁ ਸਾਧੂ ਸੰਗਿ ਸਮਾਹਿ ॥ ਬਾਰਿ ਬਾਰਿ, ਜਾਉ ਸੰਤ ਸਦਕੇ॥ ਨਾਨਕ, ਪਾਪ ਬਿਨਾਸੇ ਕਦਿ ਕੇ॥੨੭॥**

## ਉਚਾਰਨ ਸੇਧ

**ਬਿੰਦੀ ਸਹਿਤ** : ਹੋਹਿੰ, ਟਲਹਿੰ, ਤਿਹੰ, ਨਾਹਿੰ, ਸਮਾਹਿੰ, ਜਾਉਂ।

**ਪਦ ਅਰਥ** : ਬ੍ਰਿਥਾ=ਖ਼ਾਲੀ। ਟੋਹੇ ਟਾਹੇ=ਟਟੋਲੇ, ਵੇਖੇ ਭਾਲੇ ਹਨ। ਬਹੁ ਭਵਨ=ਬਹੁਤ ਘਰ, ਟਿਕਾਣੇ। ਟਲਹਿ=ਟਲ ਜਾਂਦੇ ਹਨ, ਦੂਰ ਹੋ ਜਾਂਦੇ ਹਨ। ਕਦਿ ਕੇ=ਕਦੀ ਦੇ, ਚਿਰੋਕਣੇ।

**ਸਲੋਕੁ ਅਰਥ** : ਨਾਨਕ (ਗੁਰੂ ਜੀ ਫ਼ੁਰਮਾਉਂਦੇ ਹਨ ਕਿ ਹੇ ਭਾਈ ! ਜਿਸ ਦੇ) ਮਨ ਤੋਂ ਗੁਣਾਂ ਦਾ ਖ਼ਜ਼ਾਨਾ ਵਾਹਿਗੁਰੂ ਰਾਜਾ ਨਹੀਂ ਵਿਸਰਦਾ (ਉਸ ਦੇ) ਜਨਮ ਮਰਨ ਦੇ ਬੰਧਨ ਟੁਟ ਜਾਂਦੇ ਹਨ (ਅਤੇ ਉਹ) ਸਾਧ (ਗੁਰੂ) ਦੀ ਸੇਵਾ (ਕਰਕੇ) ਸੁਖ ਪ੍ਰਾਪਤ ਕਰ ਲੈਂਦਾ ਹੈ ।੧।

**ਪਉੜੀ ਅਰਥ :** (ਹੇ ਭਾਈ ! ਜੇ) ਸੇਵਾ (ਕਰਨੀ ਹੈ ਤਾਂ) ਇਕ (ਪ੍ਰਭੂ) ਦੀ ਸੇਵਾ ਕਰੋ ਜਿਸ ਦੇ (ਦਰ) ਤੋਂ ਕੋਈ ਖ਼ਾਲੀ ਨਹੀਂ ਜਾਂਦਾ। (ਜੇ ਵਾਹਿਗੁਰੂ ਤੁਹਾਡੇ) ਮਨ ਵਿਚ, ਸਰੀਰ ਵਿਚ, ਮੂੰਹ ਵਿਚ ਵਸ ਜਾਏ (ਤਾਂ) ਫਿਰ ਜੋ (ਤੁਸੀਂ) ਚਾਹੋਗੇ ਉਹ ਹੋ ਜਾਵੇਗਾ। (ਪਰ ਉਸ ਵਾਹਿਗੁਰੂ ਦੇ) ਮਹਲ ਦੀ ਸੇਵਾ ਉਸ ਨੂੰ ਮਿਲਦੀ ਹੈ ਜਿਸ ਉਤੇ ਸਾਧ (ਗੁਰੂ) ਕਿਰਪਾਲੂ ਹੋਵੇ। ਸਾਧੂ ਦੀ ਸੰਗਤ ਵਿਚ (ਮਨੁੱਖ ਉਦੋਂ) ਵਸਦਾ ਹੈ, ਜਦੋਂ (ਉਸ ਉਤੇ ਪ੍ਰਭੂ ਜੀ) ਆਪ ਕਿਰਪਾਲੂ ਹੋਣ। (ਹੇ ਭਾਈ ! ਅਸਾਂ) ਬਹੁਤ ਟਿਕਾਣੇ ਵੇਖੇ ਭਾਲੇ ਹਨ (ਅਤੇ ਹੁਣ ਸਾਡਾ ਇਹ ਨਿਸਚਾ ਹੋ ਗਿਆ ਹੈ ਕਿ) ਨਾਮ ਤੋਂ ਬਿਨਾਂ (ਆਤਮਿਕ) ਸੁਖ (ਕਿਤੇ) ਨਹੀਂ (ਮਿਲ ਸਕਦਾ)। ਉਨ੍ਹਾਂ (ਮਨੁੱਖਾਂ ਪਾਸ) ਜਮਦੂਤ (ਆਉਣ ਤੋਂ) ਟਲ ਜਾਂਦੇ ਹਨ ਜੋ ਸਾਧੂ ਸੰਗ ਵਿਚ ਸਮਾਅ ਜਾਂਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਮੈਂ) ਵਾਰ ਵਾਰ ਸੰਤ (ਗੁਰੂ ਤੋਂ) ਕੁਰਬਾਨ ਜਾਂਦਾ ਹਾਂ (ਜਿਸ ਦੀ ਕਿਰਪਾ ਨਾਲ ਮੇਰੇ) ਪਾਪ ਕਦੋਂ ਦੇ ਨਾਸ਼ ਹੋ ਗਏ ਹਨ।੨੭।

## ਸਾਰੰਸ਼ ਅਤੇ ਸਿਧਾਂਤ

ਟਹਿਲ ਤੋਂ ਮਹਿਲ ਮਿਲਦਾ ਹੈ। ਪੰਜਾਬੀ ਦਾ ਆਮ ਅਖਾਣ ਹੈ ਸੇਵਾ ਤੋਂ ਮੇਵਾ' ਅਤੇ ਜੋਟੀਆਂ ਦੀ ਤਰਜ਼ ਤੇ ਸ਼ਬਦ ਪੜ੍ਹਨ ਵਾਲੇ ਸੰਤ ਜਨ ਇਹ ਧਾਰਨਾ ਵੀ ਲਾਉਂਦੇ ਹਨ, ''ਸੇਵਾ ਤੋਂ ਮੇਵਾ ਮਿਲਦਾ, ਕਰਕੇ ਕੋਈ ਵੇਖ ਲਉ'', ਸੇਵਾ ਤੋਂ ਮੇਵਾ ਮਿਲਦਾ ਹੈ, ਪਰ ਜਣੀ ਖਣੀ ਦੀ ਟਹਲ (ਸੇਵਾ) ਕਰਨੀ ਔਖਾ ਹੀ ਕਰਦੀ ਹੈ। ਸਫਲ ਸੇਵਾ ਤਾਂ ਗੁਰਦੇਵ ਜੀ ਦੀ ਹੈ। ਗੁਰਬਾਣੀ ਤੋਂ ਵੀ ਇਹੀ ਪ੍ਰੇਰਨਾ ਮਿਲਦੀ ਹੈ:-

੧. **ਜਿਸ ਕੀ ਸੇਵਾ ਕੀਤੀ ਫਿਰਿ ਲੇਖਾ ਮੰਗੀਐ, ਸਾ ਸੇਵਾ ਅਉਖੀ ਹੋਈ ॥**
**ਨਾਨਕ, ਸੇਵਾ ਕਰਹੁ ਹਰਿ ਗੁਰ ਸਫਲ ਦਰਸਨ ਕੀ,**
**ਫਿਰਿ ਲੇਖਾ ਮੰਗੈ ਨ ਕੋਈ ॥** [ਪੰਨਾ ੩੦੬

੨. **ਹਰਿ ਕੀ ਤੁਮ ਸੇਵਾ ਕਰਹੁ, ਦੂਜੀ ਸੇਵਾ ਕਰਹੁ ਨ ਕੋਇ ਜੀ ॥**
**ਹਰਿ ਕੀ ਸੇਵਾ ਤੇ ਮਨਹੁ ਚਿੰਦਿਆ ਫਲੁ ਪਾਈਐ,**
**ਦੂਜੀ ਸੇਵਾ ਜਨਮੁ ਬਿਰਥਾ ਜਾਇ ਜੀ ॥** [ਪੰਨਾ ੪੯੦

ਗੋਬਿੰਦ ਗੁਣਨਿਧ ਰਾਇ ਦੀ ਸੇਵਾ ਨਾਲ ਮਨ-ਬਾਛਤ ਫਲ ਪ੍ਰਾਪਤ ਹੁੰਦੇ ਹਨ। ਸੋ, ਅਠੇ ਪਹਿਰ ਪ੍ਰਭੂ ਦਾ ਸਿਮਰਨ ਕਰਨ ਵਾਲੇ ਪੂਰਨ ਸੰਤਾਂ ਦੀ ਸੇਵਾ ਕਰਦਿਆਂ ਬਹੁਤ ਫਲ ਪ੍ਰਾਪਤ ਹੁੰਦਾ ਹੈ:-

**ਸੁਖੁ ਨਾਨਕ ਸੰਤਨ ਕੀ ਸੇਵਾ, ਚਰਣ ਸੰਤ ਧੋਇ ਪੀਵਨਾ ॥** [ਪੰਨਾ ੧੦੧੯

**ਸਲੋਕੁ ॥ ਠਾਕ ਨ ਹੋਤੀ ਤਿਨਹੁ ਦਰਿ, ਜਿਹ ਹੋਵਹੁ ਸੁਪ੍ਰਸੰਨ ॥ ਜੋ ਜਨ ਪ੍ਰਭਿ ਅਪੁਨੇ ਕਰੇ, ਨਾਨਕ ਤੇ ਧਨਿ ਧੰਨਿ ॥੧॥ਪਉੜੀ॥ ਠਠਾ, ਮਨੂਆ ਠਾਹਹਿ ਨਾਹੀ॥ ਜੋ ਸਗਲ ਤਿਆਗਿ, ਏਕਹਿ ਲਪਟਾਹੀ ॥ ਠਹਕਿ ਠਹਕਿ, ਮਾਇਆ ਸੰਗਿ ਮੂਏ ॥ ਉਆ ਕੈ, ਕੁਸਲ ਨ ਕਤਹੂ ਹੂਏ ॥ ਠਾਂਢਿ ਪਰੀ, ਸੰਤਹ ਸੰਗਿ ਬਸਿਆ ॥ ਅੰਮ੍ਰਿਤ ਨਾਮੁ, ਤਹਾ ਜੀਅ ਰਸਿਆ ॥ ਠਾਕੁਰ ਅਪੁਨੇ, ਜੋ ਜਨੁ ਭਾਇਆ ॥ ਨਾਨਕ, ਉਆ**

**ਕਾ ਮਨੁ ਸੀਤਲਾਇਆ ॥ ੨੮ ॥**

## ਉਚਾਰਨ ਸੇਧ

**ਬਿੰਦੀ ਸਹਿਤ :** ਤਿਨਹੁਂ, ਠਾਹਹਿਂ, ਨਾਹੀਂ, ਲਪਟਾਹੀਂ, ਸੰਤਹਂ, ਤਹਾਂ।

**ਪਾਠ ਭੇਦ :** 'ਸੁਪ੍ਰਸੰਨ' ਨੂੰ 'ਸੁ ਪ੍ਰਸੰਨ' ਪਦ ਛੇਦ ਕਰਕੇ ਪੜ੍ਹਨਾ ਠੀਕ ਨਹੀਂ ਹੈ।

**ਪਦ ਅਰਥ :** ਠਾਕਿ=ਰੋਕ, ਰੁਕਾਵਟ। ਤਿਨਹੁ=ਉਨ੍ਹਾਂ ਨੂੰ। ਦਰਿ=ਦਰ ਉਤੇ। ਸੁਪ੍ਰਸੰਨ=ਚੰਗੀ ਤਰ੍ਹਾਂ ਖ਼ੁਸ਼। ਠਾਹਹਿ=ਨਾਂਹਦੇ, ਦੁਖਾਂਦੇ ਹਨ। ਲਪਟਾਹੀ=ਚੰਬੜਦੇ ਹਨ। ਠਹਕਿ ਠਹਕਿ=ਲਗ ਲਗ ਕੇ (ਭਾਵ ਖਪ ਖਪ ਕੇ)। ਕੁਸਲ=ਅਨੰਦ (ਖੇੜੇ)।

**ਸਲੋਕੁ ਅਰਥ :** (ਹੇ ਪ੍ਰਭੂ !) ਜਿਨ੍ਹਾਂ (ਉਤੇ ਤੁਸੀਂ) ਚੰਗੀ ਤਰ੍ਹਾਂ ਖੁਸ਼ ਹੁੰਦੇ ਹੋ, ਉਨ੍ਹਾਂ ਨੂੰ (ਤੁਹਾਡੇ) ਦਰ ਉਤੇ (ਪਹੁੰਚਣ ਲਈ ਕੋਈ) ਰੋਕ-ਰੁਕਾਵਟ (ਖੜੀ) ਨਹੀਂ ਹੁੰਦੀ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਹੜੇ ਸੇਵਕ ਪ੍ਰਭੂ ਨੇ ਆਪਣੇ ਕਰ ਲਏ ਭਾਵ ਬਣਾ ਲਏ ਹਨ ਉਹ ਪੂਰਨ ਧੰਨਤਾ ਯੋਗ ਹਨ।੧।

**ਪਉੜੀ ਅਰਥ :** ਠਠੇ (ਅਖਰ ਦੁਆਰਾ ਫੁਰਮਾਉਂਦੇ ਹਨ ਕਿ) ਜਿਹੜੇ (ਜਗਿਆਸੂ) ਸਭ ਨੂੰ ਛੋੜ ਕੇ ਇਕ (ਪਰਮੇਸ਼ਰ) ਨਾਲ ਲਪਟ ਜਾਂਦੇ ਹਨ, (ਉਹ ਕਿਸੇ ਹੋਰ ਦਾ) ਮਨ ਨਹੀਂ ਦੁਖਾਉਂਦੇ। (ਜਿਹੜੇ ਮਨੁੱਖ) ਮਾਇਆ ਨਾਲ ਲਗ ਲਗ ਕੇ (ਖਪ ਖਪ ਕੇ) ਮਰ ਗਏ ਹਨ ਉਨ੍ਹਾਂ ਦੇ (ਕੋਲ) ਕਦੇ ਵੀ ਅਨੰਦ (ਖੇੜੇ ਪ੍ਰਾਪਤ) ਨਹੀਂ ਹੋਏ। (ਜਿਹੜਾ ਮਨੁੱਖ) ਸੰਤਾਂ ਦੀ ਸੰਗਤ ਵਿਚ ਆ ਵਸਿਆ ਹੈ (ਉਸ ਦੇ ਹਿਰਦੇ ਵਿਚ) ਠੰਢ ਪੈ ਗਈ ਹੈ (ਕਿਉਂਕਿ ਸੰਗਤਿ ਵਿਚੋਂ) ਅੰਮ੍ਰਿਤ ਨਾਮ (ਉਸ ਦੇ) ਹਿਰਦੇ ਵਿਚ ਰਸ ਗਿਆ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਹੜਾ ਸੇਵਕ ਆਪਣੇ ਮਾਲਕ ਨੂੰ ਚੰਗਾ ਲਗ ਗਿਆ ਹੈ, ਉਸ ਦਾ ਮਨ ਸੀਤਲ (ਠੰਢਾ ਠਾਰ) ਹੋ ਗਿਆ ।੨੮।

## ਸਾਰੰਸ਼ ਅਤੇ ਸਿਧਾਂਤ

ਜਿਨ੍ਹਾਂ ਸੇਵਕਾਂ ਉਤੇ ਪ੍ਰਭੂ ਪ੍ਰਸੰਨ ਹੁੰਦਾ; ਉਨ੍ਹਾਂ ਨੂੰ ਰਬੀ ਦਰਬਾਰ ਵਿਚ ਜਾਣ ਸਮੇਂ ਕੋਈ ਰੋਕ ਨਹੀਂ ਪੈਂਦੀ ਅਤੇ ਉਨ੍ਹਾਂ ਮਨੁੱਖਾਂ ਦੀ ਆਤਮਿਕ ਸ਼ਾਂਤੀ ਬਣੀ ਰਹਿੰਦੀ ਹੈ। ਜਿਹੜੇ ਮਨੁੱਖ ਮਾਇਕ ਪਦਾਰਥਾਂ ਲਈ ਸੜਦੇ ਬਲਦੇ ਰਹਿੰਦੇ ਹਨ ਉਹ ਆਤਮਿਕ ਅਨੰਦ ਤੋਂ ਸਦਾ ਸਖਣੇ ਰਹਿੰਦੇ ਹਨ ਅਤੇ ਉਨ੍ਹਾਂ ਨੂੰ ਪ੍ਰਭੂ ਦੇ ਦਰਬਾਰ ਵਿਚ ਜਾਣਾ ਉਕਾ ਹੀ ਨਸੀਬ ਨਹੀਂ ਹੁੰਦਾ।

**ਸਲੋਕੁ ॥ ਡੰਡਉਤਿ ਬੰਦਨ ਅਨਿਕ ਬਾਰ, ਸਰਬ ਕਲਾ ਸਮਰਥ ॥ ਡੋਲਨ ਤੇ ਰਾਖਹੁ ਪ੍ਰਭੂ, ਨਾਨਕ, ਦੇ ਕਰਿ ਹਥ ॥ ੧ ॥ ਪਉੜੀ ॥ ਡਡਾ, ਡੇਰਾ ਇਹੁ ਨਹੀ, ਜਹ ਡੇਰਾ ਤਹ ਜਾਨੁ ॥ ਉਆ ਡੇਰਾ ਕਾ ਸੰਜਮੋ, ਗੁਰ ਕੈ ਸਬਦਿ ਪਛਾਨੁ ॥ ਇਆ ਡੇਰਾ ਕਉ, ਸ੍ਰਮੁ ਕਰਿ ਘਾਲੈ ॥ ਜਾ ਕਾ ਤਸੂ, ਨਹੀ ਸੰਗਿ ਚਾਲੈ ॥ ਉਆ ਡੇਰਾ ਕੀ, ਸੋ**

**ਮਿਤਿ ਜਾਨੈ ॥ ਜਾ ਕਉ ਦ੍ਰਿਸਟਿ ਪੂਰਨ ਭਗਵਾਨੈ ॥ ਡੇਰਾ ਨਿਹਚਲੁ ਸਚੁ, ਸਾਧ ਸੰਗਿ ਪਾਇਆ ॥ ਨਾਨਕ, ਤੇ ਜਨ ਨਹ ਡੋਲਾਇਆ ॥ ੨੯ ॥**

## ਉਚਾਰਨ ਸੇਧ

**ਫੁਟਕਲ** : 'ਕਲਾ' ਦਾ ਉਚਾਰਨ ਬਿੰਦੀ ਸਹਿਤ 'ਕਲਾਂ' ਕਰਨਾ ਉਚਿਤ ਨਹੀਂ।

**ਨੋਟ** : ਆਮ ਰਾਗੀ ਸਿੰਘ ਅਤੇ ਪ੍ਰੇਮੀ 'ਬੰਦਨ' ਦਾ ਉਚਾਰਨ 'ਬੰਦਨਾ' ਕਰਦੇ ਹਨ ਜੋ ਕਿ ਠੀਕ ਨਹੀਂ, ਮੂਲ-ਰੂਪ ਵਲ ਧਿਆਨ ਦੇਣ ਦੀ ਲੋੜ ਹੈ।

**ਪਦ ਅਰਥ** : ਡੰਡਉਤਿ=ਲੰਮੇ ਪੈ ਕੇ ਨਮਸਕਾਰ ਕਰਨੀ। ਬੰਦਨ=ਹੱਥ ਜੋੜ ਕੇ ਸਿਰ ਨਿਵਾਉਣਾ। ਓਆ=ਉਸ। ਸ੍ਰਮ ਕਰਿ ਘਾਲੈ=ਮਿਹਨਤ ਕਰਕੇ (ਘਾਲਣਾ) ਘਾਲਦਾ ਹੈ। ਤਸੂ=ਰਤਾ ਭਰ।

**ਸਲੋਕੁ ਅਰਥ** : ਨਾਨਕ (ਗੁਰੂ ਜੀ ਬੇਨਤੀ ਕਰਦੇ ਹਨ ਕਿ) ਹੇ ਸਰਬ ਸ਼ਕਤੀਮਾਨ ਪ੍ਰਭੂ ! (ਮੈਂ) ਅਨੇਕ ਵਾਰ (ਤੁਹਾਡੇ ਅਗੇ) ਡੰਡਉਤ (ਤੇ) ਬੰਦਨਾ (ਕਰਦਾ) ਹਾਂ, (ਤੁਸੀਂ ਮੈਨੂੰ ਆਪਣਾ) ਹੱਥ ਦੇ ਕੇ ਡੋਲਣ ਤੋਂ ਬਚਾਅ ਲਵੋ ।੧।

**ਪਉੜੀ ਅਰਥ** : ਡਡੇ (ਅਖਰ ਦੁਆਰਾ ਗੁਰਦੇਵ ਉਪਦੇਸ਼ ਦਿੰਦੇ ਹਨ ਕਿ ਹੇ ਜੀਵ !) ਇਹ (ਜਗਤ ਤੇਰਾ) ਡੇਰਾ ਨਹੀਂ, (ਸੋ) ਜਿਥੇ (ਤੇਰਾ) ਡੇਰਾ (ਹੈ ਤੂੰ) ਉਸ ਥਾਂ (ਡੇਰੇ) ਨੂੰ ਸਮਝ। ਉਸ ਡੇਰੇ ਦਾ (ਜੋ) ਸੰਜਮ (ਭਾਵ ਜੁਗਤੀ) ਹੈ, ਗੁਰੂ ਦੇ ਸ਼ਬਦ ਦੁਆਰਾ (ਉਸ ਨੂੰ) ਪਛਾਣ। (ਵੇਖੋ ਭਾਈ ! ਇਹ ਮਨੁੱਖ) ਤਾਂ ਇਸ (ਜਗਤ ਰੂਪ) ਡੇਰੇ ਲਈ ਮਿਹਨਤ ਕਰਕੇ (ਘਾਲਣਾ) ਘਾਲਦਾ ਰਹਿੰਦਾ ਹੈ ਜਿਸ ਦਾ ਕਿ ਰਤਾ ਭਰ (ਸਮਾਨ ਵੀ ਇਸ ਦੇ) ਨਾਲ ਨਹੀਂ ਜਾਂਦਾ। ਉਸ ਡੇਰੇ ਦੀ ਮਰਯਾਦਾ ਉਹ (ਮਨੁੱਖ) ਸਮਝਦਾ ਹੈ ਜਿਸ ਉਤੇ (ਉਸ ਪਰੀ) ਪੂਰਨ ਪਰਮਾਤਮਾ ਦੀ ਕਿਰਪਾ-ਦ੍ਰਿਸ਼ਟੀ ਹੁੰਦੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਸ ਨੇ) ਇਕ ਵਾਰੀ ਸਾਧ ਸੰਗਤ ਦੁਆਰਾ ਸਤ ਰੂਪ ਨਿਹਚਲ ਡੇਰਾ ਪਾ ਲਿਆ (ਗੁਰੂ ਦੀ ਕਿਰਪਾ ਨਾਲ) ਮੁੜ ਕੇ ਉਸ ਸੇਵਕ ਦਾ (ਮਨ ਸੰਸਾਰ ਵਿਚ) ਡੁਲਾਇਮਾਨ ਨਹੀਂ ਹੋਇਆ।੨੯।

## ਸਾਰੰਸ਼ ਅਤੇ ਸਿਧਾਂਤ

ਜੋ ਸਰਬ ਸ਼ਕਤੀਮਾਨ ਸਿਰਜਣਹਾਰ ਹੈ, ਉਸ ਨੂੰ ਸਦਾ ਨਮਸਕਾਰ ਕਰਕੇ ਬੇਨਤੀ ਕਰਨੀ ਚਾਹੀਦੀ ਹੈ। ਹੇ ਪ੍ਰਭੂ ! ਸਾਨੂੰ ਡੋਲਣ ਤੋਂ ਬਚਾਅ ਲਉ। ਗੁਰੂ ਮਹਾਰਾਜ ਦੇ ਅੰਮ੍ਰਿਤ ਬਚਨ ਹਨ:-

**ਡੋਲਿ ਡੋਲਿ ਮਹਾ ਦੁਖੁ ਪਾਇਆ, ਬਿਨਾ ਸਾਧੂ ਸੰਗ ॥** [ਪੰਨਾ ੪੦੫

ਇਸ ਸ਼ਬਦ ਵਿਚ ਇਹ ਗਲ ਦ੍ਰਿੜ ਕਰਾਈ ਗਈ ਹੈ ਕਿ ਇਹ ਸੰਸਾਰ ਸਦਾ ਰਹਿਣ ਵਾਲਾ ਮੁਕਾਮ ਨਹੀਂ। ਸਦਾ ਥਿਰ ਰਹਿਣ ਵਾਲਾ ਮੁਕਾਮ ਸਚੀ ਦਰਗਾਹ ਹੈ। ਹਰ ਮਨੁੱਖ ਸੰਸਾਰ ਦੀ ਮਰਯਾਦਾ ਨੂੰ ਇਤਨੀ ਮਿਹਨਤ ਨਾਲ ਸਿਖਦਾ ਹੈ, ਜਿਵੇਂ ਉਸ ਨੇ ਸਦਾ ਲਈ ਇਥੇ ਰਹਿਣਾ ਹੁੰਦਾ ਹੈ। ਇਹ ਮਨੁੱਖੀ ਜੀਵਣ ਦਾ ਇਕ ਵੱਡਾ ਦੁਖਾਂਤ ਹੈ। ਜੀਉਂਦੇ ਜੀਅ ਅਸੀਂ ਆਪਣੇ ਆਪ ਨੂੰ ਸਚੀ ਦਰਗਾਹ ਵਿਚ ਲਿਜਾਣ ਲਈ ਕੁਝ ਨਹੀਂ ਕਰਦੇ ਇਥੋਂ ਤੱਕ ਕਿ ਅਸੀਂ ਕਦੇ ਬੇਗਮਪੁਰਾ ਦੇ ਸ਼ਹਿਰੀ ਬਣਨ ਦਾ ਮਨ

ਵਿਚ ਸੰਕਲਪ ਤਕ ਭੀ ਨਹੀਂ ਕਰਦੇ।

**ਸਲੋਕੁ ॥ ਢਾਹਨ ਲਾਗੇ ਧਰਮ ਰਾਇ, ਕਿਨਹਿ ਨ ਘਾਲਿਓ ਬੰਧ ॥ ਨਾਨਕ, ਉਬਰੇ ਜਪਿ ਹਰੀ, ਸਾਧਸੰਗਿ ਸਨਬੰਧ ॥ ੧ ॥ ਪਉੜੀ ॥ ਢਢਾ, ਢੂਢਤ ਕਹ ਫਿਰਹੁ, ਢੂਢਨੁ ਇਆ ਮਨ ਮਾਹਿ ॥ ਸੰਗਿ ਤੁਹਾਰੈ ਪ੍ਰਭੁ ਬਸੈ, ਬਨੁ ਬਨੁ ਕਹਾ ਫਿਰਾਹਿ ॥ ਢੇਰੀ ਢਾਹਹੁ ਸਾਧਸੰਗਿ, ਅਹੰਬਧਿ ਬਿਕਰਾਲ ॥ ਸੁਖੁ ਪਾਵਹੁ ਸਹਜੇ ਬਸਹੁ, ਦਰਸਨੁ ਦੇਖਿ ਨਿਹਾਲ ॥ ਢੇਰੀ ਜਾਮੈ, ਜਮਿ ਮਰੈ, ਗਰਭ ਜੋਨਿ ਦੁਖ ਪਾਇ ॥ ਮੋਹ ਮਗਨ ਲਪਟਤ ਰਹੈ, ਹਉ ਹਉ ਆਵੈ ਜਾਇ ॥ ਢਹਤ ਢਹਤ ਅਬ ਢਹਿ ਪਰੇ, ਸਾਧ ਜਨਾ ਸਰਨਾਇ ॥ ਦੁਖ ਕੇ ਫਾਹੇ ਕਾਟਿਆ, ਨਾਨਕ, ਲੀਏ ਸਮਾਇ ॥ ੩੦ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਮਾਹਿਂ, ਕਹਾਂ, ਫਿਰਾਹਿਂ, ਜਾਮੈਂ।

**ਪਦ ਅਰਥ** : ਢਾਹਨ=ਢਾਹੁਣਾ। ਕਿਨਹਿ=ਕਿਸੇ ਨੇ। ਨ ਘਾਲਿਓ ਬੰਧ=ਬੰਨ੍ਹਾਂ, ਰੋਕ ਨਹੀਂ ਪਾਇਆ। ਉਬਰੇ=ਬਚ ਗਏ, ਤਰ ਗਏ। ਕਹਾ=ਕਿਉਂ, ਕਿਥੇ?। ਫਿਰਹਿ=ਫਿਰਦੇ ਹਨ। ਢੇਰੀ=ਟਿੱਬੀ। ਬਿਕਰਾਲ=ਡਰਾਉਣ ਵਾਲੀ। ਜਾਮੈ=ਜੰਮਦਾ ਹੈ। ਜਮਿ=ਜਨਮ ਲੈ ਕੇ।

**ਸਲੋਕੁ ਅਰਥ** : (ਹੇ ਭਾਈ! ਜਦੋਂ) ਧਰਮ ਰਾਜ (ਦੇ ਦੂਤ ਮਨੁੱਖ ਦੇ ਸਰੀਰ ਨੂੰ) ਢਾਹੁਣ ਲਗੇ (ਭਾਵ ਨਾਸ਼ ਕਰਨ ਲਗੇ ਤਾਂ ਅਗੋਂ) ਕਿਸੇ (ਮਿੱਤਰ ਸਬੰਧੀ) ਨੇ ਬੰਨਾ ਨਾ ਲਾਇਆ (ਭਾਵ ਰੋਕ ਨਾ ਪਾਈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਨ੍ਹਾਂ ਦਾ) ਸਾਧ ਸੰਗਤ ਨਾਲ ਸਨਬੰਧ (ਪੈ ਗਿਆ ਉਹ) ਹਰੀ ਨੂੰ ਜਪ ਕੇ ਬਚ ਗਏ ।੧।

**ਪਉੜੀ ਅਰਥ** : ਢਢੇ (ਅਖਰ ਦੁਆਰਾ ਉਪਦੇਸ਼ ਕਰਦੇ ਹਨ ਕਿ ਹੇ ਭਾਈ! ਤੁਸੀਂ ਪ੍ਰਭੂ ਨੂੰ ਬਾਹਰ) ਕਿਥੇ ਲਭਦੇ ਫਿਰਦੇ ਹੋ (ਉਸ ਦਾ) ਢੂੰਢਣਾ ਇਸ ਮਨ ਵਿਚ ਕਰੋ। (ਉਹ) ਪ੍ਰਭੂ ਤੁਹਾਡੇ ਨਾਲ (ਅੰਗ ਸੰਗ) ਵਸਦਾ ਹੈ, ਤੁਸੀਂ ਜੰਗਲ ਜੰਗਲ ਕਿਉਂ ਫਿਰੀ ਜਾਂਦੇ ਹੋ?। (ਹਾਂ) ਸਾਧ ਸੰਗ ਦੁਆਰਾ ਡਰਾਉਣੇ ਹੰਕਾਰ ਦੀ ਢੇਰੀ ਢਾਹ ਦਿਉ (ਫਿਰ ਤੁਸੀਂ) ਸੁਖ ਪਾ ਲਵੋਗੇ, ਸਹਿਜ (ਅਵਸਥਾ) ਵਿਚ ਵਸਦੇ ਰਹੋਗੇ, (ਅਤੇ ਪ੍ਰਭੂ ਦਾ) ਦਰਸ਼ਨ ਵੇਖ ਕੇ ਨਿਹਾਲ (ਹੁੰਦੇ ਰਹੋਗੇ)। (ਜੀਵ, ਹੰਕਾਰ ਦੀ) ਢੇਰੀ ਕਰਕੇ ਜਨਮ ਲੈਂਦਾ ਹੈ (ਤੇ) ਜਮ ਕੇ (ਫਿਰ) ਮਰਦਾ ਹੈ, (ਮੁੜ) ਗਰਭ ਜੋਨੀ ਵਿਚ ਦੁੱਖ ਪਾਉਂਦਾ ਰਹਿੰਦਾ ਹੈ, ਇਸ ਤਰ੍ਹਾਂ) ਮੋਹ ਦੀ ਮਸਤੀ ਵਿਚ ਲਪਟਿਆ ਰਹਿੰਦਾ ਹੈ, ਮੈਂ ਮੈਂ (ਕਰਕੇ) ਆਉਂਦਾ ਜਾਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਹੜੇ ਮਨੁੱਖ) ਢਹਿੰਦੇ ਢਹਿੰਦੇ ਸਾਧੂ ਜਨਾ ਦੀ ਸ਼ਰਨ ਵਿਚ ਪਏ ਹਨ, ਪ੍ਰਭੂ ਨੇ (ਉਨ੍ਹਾਂ ਦੇ) ਦੁਖ ਦੇ ਫਾਹੇ (ਬੰਧਨ) ਕਟ ਦਿੱਤੇ ਹਨ (ਤੇ ਉਹ ਆਪਣੇ ਵਿੱਚ) ਲੀਨ ਕਰ ਲਏ ਹਨ ।੩੦।

## ਅਰਥ ਭੇਦ ਅਤੇ ਨਿਰਣੈ

**ਢਾਹਨ ਲਾਗੇ ਧਰਮਰਾਇ, ਕਿਨਹਿ ਨ ਘਾਲਿਓ ਬੰਧ ॥**

ਦਰਪਣ ਵਿਚ "ਢਾਹ ਨ ਲਾਗੇ ਧਰਮ ਰਾਇ..." ਪਾਠ ਪਦ ਛੇਦ ਕੀਤਾ ਹੋਇਆ ਹੈ। ਵਖ ਵਖ ਅਰਥ ਇਉਂ ਹਨ:-

੧. ਜਦ ਧਰਮ ਰਾਜ ਦੇ ਦੂਤ ਇਸ ਸਰੀਰ ਦੀ ਢੇਰੀ ਨੂੰ ਢਾਹਣ ਲਗੇ, ਤਾਂ ਕਿਸੇ ਨੇ ਰੋਕ ਨ ਪਾਈ, ਪਰ ਸਾਧ-ਸੰਗਤ ਨਾਲ ਮੇਲ ਕਰਕੇ ਹਰੀ ਨੂੰ ਜਪ ਕੇ ਪਾਰ ਹੋ ਗਏ। [ਸ਼ਬਦਾਰਥ, ਸੰ.ਪੋ.

੨. ਹੇ ਨਾਨਕ ਜਿਨ੍ਹਾਂ ਬੰਦਿਆਂ ਨੇ ਸਾਧ ਸੰਗਤ ਵਿਚ ਨਾਤਾ ਜੋੜਿਆ ਉਸ ਹਰੀ ਦਾ ਨਾਮ ਜਪ ਕੇ (ਵਿਕਾਰਾਂ ਦੇ ਹੜ ਵਿਚੋਂ) ਬਚ ਨਿਕਲੇ। ਉਨ੍ਹਾਂ (ਦੇ ਆਤਮ ਜੀਵਣ ਦੀ ਇਮਾਰਤ) ਨੂੰ ਵਿਕਾਰਾਂ ਦੇ ਹੜ ਦੀ ਢਾਹ ਨਹੀਂ ਲਗਦੀ। ਕੋਈ ਇਕ ਭੀ ਵਿਕਾਰ ਉਨ੍ਹਾਂ ਦੇ ਜੀਵਨ-ਰਾਹ ਵਿਚ ਰੋਕ ਨਹੀਂ ਪਾ ਸਕਿਆ। [ਦਰਪਣ

੩. ਢਾਹੁਨ-ਕ੍ਰਿ-ਗਿਰਾਉਣਾ, 'ਧੰਨ ਢਾਹਨ ਲਾਗੈ ਧਰਮ ਰਾਇ'। [ਮਹਾਨ ਕੋਸ਼

**ਨਿਰਣੈ :** 'ਢਾਹਨ' ਨੂੰ 'ਢਾਹ ਨ' ਕੇਵਲ ਪ੍ਰੋ. ਸਾਹਿਬ ਸਿੰਘ ਨੇ ਪਦ ਛੇਦ ਕੀਤਾ ਹੈ ਅਤੇ 'ਕਿਨਹਿ ਨ ਘਾਲਿਓ ਬੰਧ' ਵਿਚ 'ਕਿਨਹਿ' ਦਾ ਸਬੰਧ ਵਿਕਾਰਾਂ ਨਾਲ ਜੋੜਿਆ ਹੈ ਜਦੋਂ ਕਿ ਬਾਕੀ ਟੀਕਾਕਾਰਾਂ ਨੇ ਸਨਬੰਧੀਆਂ ਨਾਲ ਜੋੜਿਆ ਹੈ।

ਪ੍ਰਚਲਤ ਪਾਠ ਅਤੇ ਅਰਥ ਵਿਸ਼ੇ ਵਸਤੂ ਦੇ ਅਨੁਸਾਰ ਠੀਕ ਹਨ ਅਤੇ ਓਹੀ ਅਪਨਾਉਣ ਚਾਹੀਦੇ ਹਨ। ਧਰਮ ਰਾਜ ਦੇ ਦੂਤ 'ਢਾਹ ਨਹੀਂ ਲਾਉਂਦੇ', ਓਹ ਮਾਰ ਕੇ ਢਾਹੁੰਦੇ ਹਨ ਕਿਉਂਕਿ ਉਨ੍ਹਾਂ ਦੀ ਡਿਊਟੀ ਸਿਪਾਹੀਆਂ ਵਾਲੀ ਹੁੰਦੀ ਹੈ ਜੋ ਅਫਸਰਾਂ ਦਾ ਹੁਕਮ ਮੰਨ ਕੇ ਅਪਰਾਧੀਆਂ ਨੂੰ ਮਾਰਦੇ ਹਨ। ਦਰਪਣ ਵਾਲੇ ਅਰਥਾਂ ਨਾਲ ਟੀਕਾਕਾਰ ਦੀ ਅਸੰਮਤੀ ਹੈ। ਨੰਬਰ ੧ ਵਾਲੇ ਪ੍ਰਚਲਤ ਅਰਥ ਠੀਕ ਹਨ।

## ਸਾਰੰਸ਼ ਅਤੇ ਸਿਧਾਂਤ

ਜਿਸ ਮਨੁੱਖ ਦੇ ਹਿਰਦੇ ਵਿਚ ਦੁਬਿਧਾ ਅਤੇ ਹੰਕਾਰ ਦੀ ਢੇਰੀ ਜੰਮੀ ਹੋਈ ਹੈ, ਉਸ ਨੂੰ ਧਰਮ ਰਾਜ ਦੇ ਦੂਤ ਢਾਹੁੰਦੇ ਹਨ ਭਾਵ ਸਜ਼ਾ ਦੇਂਦੇ ਹਨ। ਗੁਰਦੇਵ ਜੀ ਦੇ ਅੰਮ੍ਰਿਤ ਬਚਨ ਵੀ ਹਨ:-

**ਜਿਸੁ ਨਰ ਕੀ ਦੁਬਿਧਾ ਨ ਜਾਇ, ਧਰਮਰਾਇ ਤਿਸੁ ਦੇਇ ਸਜਾਇ ॥** [ਪੰਨਾ ੪੯੧

ਇਸ ਸਲੋਕ ਵਿਚ ਉਪਦੇਸ਼ ਇਹ ਦਿਤਾ ਹੈ ਕਿ ਸਾਧ ਸੰਗਤਿ ਵਿਚ ਬੈਠ ਕੇ ਨਾਮ ਜਪੋ, ਹੰਕਾਰ ਦੀ ਢੇਰੀ ਢਾਹ ਦਿਉ। ਬਾਹਰ ਢੂੰਢਣ ਦੀ ਕ੍ਰਿਆ ਛੱਡ ਦਿਉ, ਹਿਰਦੇ ਵਿਚ ਹੀ ਦਰਸ਼ਨ ਕਰੋ, ਇਸ ਤਰ੍ਹਾਂ ਸਦਾ ਲਈ ਨਿਹਾਲ ਹੋ ਜਾਉਗੇ।

**ਸਲੋਕੁ ॥ ਜਹ ਸਾਧੂ ਗੋਬਿਦ* ਭਜਨੁ, ਕੀਰਤਨੁ ਨਾਨਕ ਨੀਤ ॥ ਣਾ ਹਉ ਣਾ ਤੂ, ਣਹ ਛੁਟਹਿ, ਨਿਕਟਿ ਨ ਜਾਈਅਹੁ ਦੂਤ ॥ ੧ ॥ ਪਉੜੀ ॥ ਣਾਣਾ, ਰਣ ਤੇ ਸੀਝੀਐ, ਆਤਮ ਜੀਤੈ ਕੋਇ ॥ ਹਉਮੈ ਅਨ ਸਿਉ ਲਰਿ ਮਰੈ, ਸੋ ਸੋਭਾਦੂ ਹੋਇ ॥**

**ਮਣੀ ਮਿਟਾਇ, ਜੀਵਤ ਮਰੈ, ਗੁਰ ਪੂਰੇ ਉਪਦੇਸ ॥ ਮਨੂਆ ਜੀਤੈ ਹਰਿ ਮਿਲੈ, ਤਿਹ ਸੂਰਤਣ ਵੇਸ ॥ ਣਾ ਕੋ ਜਾਣੈ ਆਪਣੋ, ਏਕਹਿ ਟੇਕ ਅਧਾਰ ॥ ਰੈਣਿ ਦਿਣਸੁ ਸਿਮਰਤ ਰਹੈ, ਸੋ ਪ੍ਰਭੁ ਪੁਰਖੁ ਅਪਾਰ ॥ ਰੇਣ ਸਗਲ ਇਆ ਮਨੁ ਕਰੈ, ਏਊ ਕਰਮ ਕਮਾਇ ॥ ਹੁਕਮੈ ਬੂਝੈ ਸਦਾ ਸੁਖੁ, ਨਾਨਕ, ਲਿਖਿਆ ਪਾਇ ॥ ੩੧ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਜਹਾਂ, ਛੁਟਹਿਂ। *ਫਰੀਦਕੋਟ ਵਾਲੇ ਸਟੀਕ 'ਗੋਬਿੰਦ' ਪਾਠ ਅੰਕਿਤ ਹੈ।

**ਫੁਟਕਲ** : 'ਸੋ ਸੋਭਾਦੂ' ਨੂੰ 'ਸੋ ਸੋ ਭਾਦੂ' ਪਦ ਛੇਦ ਕਰਨਾ ਠੀਕ ਨਹੀਂ ਹੈ, ਪੜ੍ਹੋ ਅਰਥ ਭੇਦ ਅਤੇ ਨਿਰਣੈ। 'ਸੂਰਤਣ' ਨੂੰ 'ਸੂ ਰੱਤਣ' ਉਚਾਰਨਾ ਅਸ਼ੁੱਧ ਹੈ। 'ਬਾਲਤਣ' ਵਾਂਗੂੰ 'ਸੂਰਤਣ' ਕਰਨਾ ਹੈ।

**ਪਦ ਅਰਥ** : ਣ=ਨਾਹ। ਨਾ ਜਾਈਅਹੁ=ਨਾ ਜਾਇਓ ਜੇ। ਰਣ=ਜੁੱਧ ਭੂਮੀ। ਸੀਝੀਐ=ਸਫਲ ਹੋਈਦਾ ਹੈ, ਫ਼ਤਿਹ ਪਾਈਦੀ ਹੈ। ਅਨ ਸਿਉ=ਦੂਜੇ ਨਾਲ। ਸੋਭਾਦੂ=ਅਤਿ ਸ੍ਰੇਸ਼ਟ। ਮਣੀ=ਖ਼ੁਦੀ। ਸੂਰਤਣ ਵੇਸ=ਸੂਰਮਤਾਈ ਦਾ ਭੇਸ।

**ਸਲੋਕੁ ਅਰਥ** : ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਧਰਮ ਰਾਜ ਨੇ ਇਹ ਹੁਕਮ ਦਿਤਾ ਹੋਇਆ ਹੈ ਕਿ) ਹੇ ਦੂਤੋ ! ਜਿਸ ਥਾਂ ਤੇ ਸਾਧੂ ਜਨ (ਪ੍ਰਭੂ ਦਾ) ਸਿਮਰਨ ਕਰਦੇ ਹੋਣ ਅਤੇ (ਜਿਸ ਥਾਂ ਤੇ) ਨਿਤ ਕੀਰਤਨ (ਭਾਵ ਹਰਿ-ਜੱਸ ਹੁੰਦਾ ਹੋਵੇ ਉਸ ਥਾਂ ਦੇ) ਨੇੜੇ ਨਹੀਂ ਜਾਣਾ। (ਜੇ ਤੂੰ ਚਲਾ ਗਿਆ ਤਾਂ) ਨਾ ਮੈਂ, ਨਾ ਤੂੰ, ਨਾ ਓਹ ਜਮ-(ਨਗਰੀ ਦੇ ਜੀਵ) ਛੁੱਟ ਸਕਣਗੇ ।੧।

**ਨੋਟ** : ਇਸ ਸਲੋਕ ਵਿਚ ਣ, ਣਾ, ਣਹ, ਤਿੰਨ ਆਏ ਹਨ ਪਰ 'ਦਰਪਣ', ਸੰਪਰਦਾਈ ਪੋਥੀ ਆਦਿ ਟੀਕਿਆਂ ਵਿਚ 'ਣਾ, ਣਾ' ਦੇ ਅਰਥ ਕੀਤੇ ਹਨ, 'ਣਹ' ਪਦ ਨੂੰ ਸਫਲ ਨਹੀਂ ਕੀਤਾ। ਇਥੇ 'ਣਹ' ਤੋਂ ਭਾਵ ਓਹ (ਜਮਨਗਰੀ ਦੇ ਜੀਵ)।

**ਪਉੜੀ ਅਰਥ** : ਣਾਣੇ (ਅਖਰ ਦੁਆਰਾ ਗੁਰਦੇਵ, ਸਮਝਾਉਂਦੇ ਹਨ ਕਿ ਆਤਮਿਕ) ਜੁੱਧ ਰੂਪੀ ਖੇਤਰ ਤੋਂ (ਉਹੀ) ਸਫਲ ਹੁੰਦਾ ਹੈ (ਜਿਹੜਾ) ਕੋਈ ਆਤਮਾ ਨੂੰ ਜਿਤਦਾ ਹੈ, (ਮਨ) ਉਤੇ ਫ਼ਤਿਹ ਪਾਉਂਦਾ ਹੈ। (ਹਾਂ, ਜੇ ਕੋਈ ਆਪਣੀ) ਮੈਂ-ਮੇਰੀ ਤੋਂ ਦ੍ਵੈਤ ਨਾਲ ਲੜਕੇ ਮਰ ਜਾਂਦਾ ਹੈ, ਉਹ ਅਤਿ ਸ੍ਰੇਸ਼ਟ (ਸੂਰਮਾ) ਹੁੰਦਾ ਹੈ। (ਕਿਉਂਕਿ ਉਹ) ਪੂਰੇ ਗੁਰੂ ਦੇ ਉਪਦੇਸ਼ ਦੁਆਰਾ (ਆਪਣੀ) ਖ਼ੁਦੀ ਨੂੰ ਮਿਟਾ ਕੇ ਜੀਵਤ-ਭਾਵ ਤੋਂ ਮਰ ਜਾਂਦਾ ਹੈ। (ਉਹ) ਮਨ ਨੂੰ ਜਿਤ ਲੈਂਦਾ ਹੈ, ਉਸ ਨੂੰ ਹਰੀ ਮਿਲ ਪੈਂਦਾ ਹੈ (ਤੇ) ਉਸ ਦਾ ਸੂਰਮਤਾਈ ਦਾ ਭੇਸ (ਸਫਲ) ਹੋ ਜਾਂਦਾ ਹੈ। (ਉਹ) ਆਪਣਾ ਕੋਈ ਨਹੀਂ ਜਾਣਦਾ (ਭਾਵ ਕਿਸੇ ਮਨੁਖ ਦਾ ਆਸਰਾ ਨਹੀਂ ਤਕਦਾ) ਇਕ (ਪ੍ਰਭੂ ਦੀ) ਹੀ ਟੇਕ ਤੇ ਆਸਰਾ (ਰਖਦਾ ਹੈ)। ਉਹ ਦਿਨ ਰਾਤ ਪਾਰ ਤੋਂ ਰਹਿਤ (ਕਰਤਾ) ਪੁਰਖ ਪ੍ਰਭੂ ਨੂੰ ਸਿਮਰਦਾ ਰਹਿੰਦਾ ਹੈ । (ਉਹ ਆਪਣੇ) ਇਸ ਮਨ ਨੂੰ ਸਾਰਿਆਂ ਦੇ ਪੈਰਾਂ ਦੀ ਮਿਟੀ ਕਰਦਾ ਹੈ (ਭਾਵ ਹੰਗਤਾ ਤੋਂ ਨਿਰਲੇਪ ਰਹਿੰਦਾ ਹੋਇਆ) ਇਹੋ ਜਿਹੇ ਕਰਮ ਕਮਾਉਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜੋ ਜੀਵ) ਹੁਕਮ ਨੂੰ ਬੁੱਝਦਾ ਹੈ (ਉਹ)

ਸਦਾ ਹੀ (ਸੱਚਾ ਆਤਮਿਕ) ਸੁਖ (ਜੋ ਉਸ ਦੇ ਭਾਗਾਂ ਵਿਚ) ਲਿਖਿਆ (ਹੁੰਦਾ ਹੈ) ਪ੍ਰਾਪਤ ਕਰ ਲੈਂਦਾ ਹੈ ।੩੧।

## ਅਰਥ ਭੇਦ ਅਤੇ ਨਿਰਣੈ

**ਹਉਮੈ ਅਨ ਸਿਉ ਲਰਿ ਮਰੈ, ਸੋ ਸੋਭਾਦੂ ਹੋਇ ॥**

ਇਸ ਪੰਗਤੀ ਦਾ ਪਦ ਛੇਦ ਰੂਪ ਕਈ ਤਰ੍ਹਾਂ ਪ੍ਰਚਲਤ ਹੈ। ਜਿਵੇਂ ਕਿ :-

੧. ਸੋ ਸੋ ਭਾਦੂ ਹੋਇ

੨. ਸੋ ਸੋਭਾਦੂ ਹੋਇ

੩. ਸੋ ਸੋਭਾ ਦੂ ਹੋਇ

ਵਖਰੇ ਸਰੂਪਾਂ ਅਨੁਸਾਰ ਅਰਥ ਵੀ ਇਉਂ ਕੀਤੇ ਜਾਂਦੇ ਹਨ:-

੧. (ਜੋ ਜੋ ਪੁਰਸ਼) ਹੋਮੈ ਤੇ ਦ੍ਵੈਤ ਨਾਲ ਲੜ ਕੇ (ਜੀਵਤ ਭਾਵ ਤੋਂ) ਮਰੇਗਾ, ਉਹ ਉਹ ਭਾਦੂ (ਕਲਿਯਾਣ ਹੋਵੇਗਾ)। [ਪ੍ਰਿੰ. ਨਰੈਣ ਸਿੰਘ

੨. ਸੋਭਾ ਵਾਲਾ। [ਸ੍ਰੀ. ਪੋ.

੩. (ਹਾਂ) ਜੋ (ਕੋਈ) ਹਉਮੈ ਤੇ ਦ੍ਵੈਤ ਨਾਲ ਲੜ ਮਰੇ ਓਸ ਦੀ ਸੋਭਾ ਬੀ ਦੂਣੀ ਹੁੰਦੀ ਹੈ। [ਸ੍ਰੀ. ਸ.

੪. 'ਦੂ' ਦੇ ਅਰਥ ਦੋ ਲੋਕਾਂ ਵਿਚ ਹੁੰਦੀ ਹੈ। [ਸ੍ਰੀ. ਸ.

੫. ਜੇਹੜਾ ਮਨੁੱਖ ਹਉਮੈ ਤੇ ਦ੍ਵੈਤ ਨਾਲ ਟਾਕਰਾ ਕਰਕੇ ਹਉਮੈ ਵਲੋਂ ਮਰ ਜਾਂਦਾ ਹੈ, ਉਹੀ ਵੱਡਾ ਸੂਰਮਾ ਹੈ। [ਦਰਪਣ

੬. ਸੋਭਾਦੂ-ਸ. ਸੁਭਦ੍ਰ. ਵਿ. ਅਤਿ ਸ੍ਰੇਸ਼ਟ. ਆਤਿ ਉਤਮ ''ਹਉਮੈ ਅਨ ਸਿਉ ਲਰਿ ਮਰੈ ਸੋ ਸੋਭਾਦੂ ਹੋਇ' (ਬਾਵਨ) ਹੋਮੈ ਦੀ ਅਨੀ (ਫੌਜ) ਨਾਲ ਭਾਵ-ਆਸੁਰੀ ਸੈਨਾ ਸਾਥ । [ਮਹਾਨ ਕੋਸ਼

**ਨਿਰਣੈ** : ਗੁਰਬਾਣੀ ਵਿਚ 'ਭਾਦੂ' ਸ਼ਬਦ ਕਿਤੇ ਵੀ ਵਰਤਿਆ ਹੋਇਆ ਨਹੀਂ ਮਿਲਦਾ। 'ਸੋਭਾ' ਸ਼ਬਦ ਦੀ ਵਰਤੋਂ ਆਮ ਮਿਲਦੀ ਹੈ। ਇਸ ਲਈ 'ਸੋ ਸੋ ਭਾਦੂ ਹੋਇ' ਨਿਖੇੜਨ ਨਾਲੋਂ 'ਸੋ ਸੋਭਾਦੂ ਹੋਇ' ਪਾਠ ਠੀਕ ਹੈ। 'ਦੂ' ਪਦ ਨੂੰ ਗਿਣਤੀ ਵਾਚਕ ਮੰਨ ਕੇ ਨਿਖੇੜਨ ਦੀ ਲੋੜ ਨਹੀਂ। ਹਉਮੈ ਅਤੇ ਦੂਜੇ ਭਾਵ ਨਾਲ ਜੋ ਲੜਦਾ ਹੈ, ਉਹ ਅਤਿ ਸ੍ਰੇਸ਼ਟ (ਸੂਰਮਾ) ਹੈ, ਇਹ ਅਰਥ ਠੀਕ ਹਨ। 'ਸੋਭਾਦੂ' ਦੇ ਅਰਥ 'ਸੂਰਮਾ' ਨਹੀਂ, 'ਅਤਿ ਸ੍ਰੇਸ਼ਟ' ਹਨ। ਲੜ ਕੇ ਕੌਣ ਮਰਦਾ ਹੈ? ਉਤਰ-ਸੂਰਮਾ। ਇਸ ਲਈ ਉਹ ਅਤਿ ਸ੍ਰੇਸ਼ਟ (ਸੂਰਮਾ) ਹੈ ਜਿਹੜਾ 'ਹਉਮੈ' ਨਾਲ ਲੜਦਾ ਹੈ।

## ਸਾਰੰਸ਼ ਅਤੇ ਸਿਧਾਂਤ

ਜਿਸ ਅਸਥਾਨ ਤੇ ਹਰ ਰੋਜ਼ ਪ੍ਰਭੂ ਦਾ ਨਾਮ ਸਿਮਰਨ ਤੇ ਸਿਫਤ ਸਲਾਹ ਹੁੰਦੀ ਹੋਵੇ, ਧਰਮ ਰਾਜ ਨੇ ਆਪਣੇ ਦੂਤਾਂ ਨੂੰ ਉਥੇ ਜਾਣ ਦੀ ਸਖ਼ਤ ਮਨਾਹੀ ਕੀਤੀ ਹੋਈ ਹੈ। ਇਸ ਹੁਕਮ ਅਦੂਲੀ ਦੀ ਸਜ਼ਾ ਧਰਮ ਰਾਜ ਸਮੇਤ ਸਭ ਨੂੰ ਭੋਗਣੀ ਪੈਂਦੀ ਹੈ।

ਪਉੜੀ ਵਿਚ ਸੰਸਾਰ ਨੂੰ ਰਣ-ਭੂਮੀ ਦਸ ਕੇ ਜੇਤੂ ਬਣਨ ਦੀ ਜੁਗਤੀ, ਹੰਕਾਰ ਦਾ ਤਿਆਗ ਕਰਨਾ ਦਸਿਆ ਹੈ। ਜੋ ਦਿਨ ਰਾਤ ਨਾਮ ਸਿਮਰਦਾ ਹੈ ਉਹ ਅਤਿ ਸ੍ਰੇਸ਼ਟ ਸੂਰਮਾ ਹੈ। ਪ੍ਰਭੂ ਦਾ ਹੁਕਮ ਬੁਝ ਕੇ ਹੀ ਸਚਾ ਸੁਖ ਪ੍ਰਾਪਤ ਕੀਤਾ ਜਾ ਸਕਦਾ ਹੈ। ਸਿਧਾਂਤ ਇਹ ਹੈ ਕਿ ਸੰਸਾਰ ਰੂਪੀ ਮੈਦਾਨੇ-ਜੰਗ ਵਿਚ ਪੂਰਨ ਸੂਰਮਗਤੀ ਨਾਲ ਗੁਰੂ ਦੇ ਉਪਦੇਸ਼ ਰਾਹੀਂ ਜੀਵਨ ਤੇ ਪਹਿਰਾ ਦੇ ਕੇ ਉਚ ਦਰਜੇ ਦਾ ਮਾਣ ਪ੍ਰਾਪਤ ਕੀਤਾ ਜਾ ਸਕਦਾ ਹੈ।

**ਸਲੋਕੁ ॥ ਤਨੁ ਮਨੁ ਧਨੁ ਅਰਪਉ ਤਿਸੈ, ਪ੍ਰਭੂ ਮਿਲਾਵੈ ਮੋਹਿ ॥ ਨਾਨਕ, ਭ੍ਰਮ ਭਉ ਕਾਟੀਐ, ਚੂਕੈ ਜਮ ਕੀ ਜੋਹ ॥ ੧ ॥ ਪਉੜੀ ॥ ਤਤਾ, ਤਾ ਸਿਉ ਪ੍ਰੀਤਿ ਕਰਿ, ਗੁਣ ਨਿਧਿ ਗੋਬਿਦ ਰਾਇ ॥ ਫਲ ਪਾਵਹਿ ਮਨ ਬਾਛਤੇ, ਤਪਤਿ ਤੁਹਾਰੀ ਜਾਇ ॥ ਤ੍ਰਾਸ ਮਿਟੈ ਜਮ ਪੰਥ ਕੀ, ਜਾਸੁ ਬਸੈ ਮਨਿ ਨਾਉ ॥ ਗਤਿ ਪਾਵਹਿ ਮਤਿ ਹੋਇ ਪ੍ਰਗਾਸ, ਮਹਲੀ ਪਾਵਹਿ ਠਾਉ ॥ ਤਾਹੂ ਸੰਗਿ ਨ ਧਨੁ ਚਲੈ, ਗ੍ਰਿਹ ਜੋਬਨ ਨਹ ਰਾਜ ॥ ਸੰਤ ਸੰਗਿ ਸਿਮਰਤ ਰਹਹੁ, ਇਹੈ ਤੁਹਾਰੈ ਕਾਜ ॥ ਤਾਤਾ ਕਛੂ ਨ ਹੋਈ ਹੈ, ਜਉ ਤਾਪ ਨਿਵਾਰੈ ਆਪ ॥ ਪ੍ਰਤਿਪਾਲੈ ਨਾਨਕ ਹਮਹਿ, ਆਪਹਿ ਮਾਈ ਬਾਪੁ ॥ ੩੨ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਅਰਪਉਂ, ਪਾਵਹਿੰ, ਬਾਂਛਤੇ, ਨਾਉਂ, ਠਾਉਂ, ਗੋਬਿੰਦ, ਹਮਹਿੰ। **ਬਿੰਦੀ ਰਹਿਤ** : ਆਪਹਿ।

**ਪਦ ਅਰਥ** : ਅਰਪਉ=ਭੇਟਾਂ ਕਰ ਦਿਆਂ। ਜੋਹ=(ਤਾੜਨਾ ਵਾਲੀ) ਤਕਣੀ। ਗੋਬਿਦ ਰਾਇ= ਸ੍ਰਿਸ਼ਟੀ ਦਾ ਮਾਲਕ, ਵਾਹਿਗੁਰੂ। ਤ੍ਰਾਸ=ਡਰ। ਗਤਿ=ਗਤੀ, (ਆਤਮਿਕ ਅਵਸਥਾ)। ਮਹਲੀ=ਪ੍ਰਭੂ ਦੇ ਮਹਲ ਵਿਚ। ਤਾਤਾ=ਸਾੜਾ ਦੁਖ, ਕਲੇਸ਼। ਆਪਹਿ=ਆਪ ਹੀ। ਹਮਹਿ=(ਫ਼ਾਰਸੀ) ਸਭ ਨੂੰ।

**ਸਲੋਕੁ ਅਰਥ** : (ਹੇ ਭਾਈ ! ਜਿਹੜਾ) ਮੈਨੂੰ ਪ੍ਰਭੂ ਮਿਲਾ ਦੇਵੇ (ਮੈਂ) ਉਸ ਨੂੰ ਆਪਣਾ ਤਨ, ਮਨ, ਧਨ ਭੇਟਾ ਕਰ ਦਿਆਂ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਸ ਦੇ ਮਿਲਣ ਨਾਲ) ਭ੍ਰਮ ਡਰ (ਆਦਿ) ਕਟਿਆ ਜਾਂਦਾ ਹੈ ਤੇ ਜਮ ਦੀ ਜੋਹ (ਤਾੜਨਾ ਵਾਲੀ ਤਕਣੀ) ਵੀ ਮੁੱਕ ਜਾਂਦੀ ਹੈ ।੧।

**ਪਉੜੀ ਅਰਥ** : ਤੱਤੇ (ਅਖਰ ਦੁਆਰਾ ਉਪਦੇਸ਼ ਕਰਦੇ ਹਨ ਕਿ ਹੇ ਜਗਿਆਸੂ ! ਤੂੰ) ਉਸ (ਪ੍ਰਭੂ) ਨਾਲ ਪ੍ਰੀਤ ਕਰ (ਜੋ) ਗੁਣਾਂ ਦਾ ਖ਼ਜ਼ਾਨਾ ਤੇ ਸ੍ਰਿਸ਼ਟੀ ਦਾ ਮਾਲਕ ਹੈ। (ਫਿਰ) ਮਨ ਇਛੇ ਫਲ ਪ੍ਰਾਪਤ ਕਰ ਲਵੇਂਗਾ (ਅਤੇ) ਤੇਰੀ (ਤ੍ਰਿਸ਼ਨਾ ਰੂਪੀ) ਤਪਸ਼ ਵੀ ਦੂਰ ਹੋ ਜਾਵੇਗੀ। ਜਿਸ (ਮਨੁੱਖ) ਦੇ ਮਨ ਵਿੱਚ (ਵਾਹਿਗੁਰੂ ਦਾ) ਨਾਮ ਵਸ ਜਾਵੇ (ਉਸ ਦੀ) ਜਮਾਂ ਦੇ ਰਸਤੇ ਵਾਲਾ ਡਰ ਦੂਰ ਹੋ ਜਾਂਦਾ ਹੈ। ਹੇ ਭਾਈ ! ਨਾਮ ਦੀ ਪ੍ਰੀਤ ਕਰਕੇ ਤੂੰ (ਉਚੀ ਤੋਂ ਉਚੀ) ਆਤਮਿਕ ਅਵਸਥਾ ਪ੍ਰਾਪਤ ਕਰ ਲਵੇਂਗਾ, (ਤੇਰੀ) ਅਕਲ ਵਿਚ ਵੀ ਪ੍ਰਕਾਸ਼ ਹੋ ਜਾਵੇਗਾ (ਅਤੇ ਪ੍ਰਭੂ ਦੇ) ਮਹਲ ਵਿਚ ਟਿਕਾਣਾ ਪਾ ਲਵੇਂਗਾ। ਤੇਰੇ ਨਾਲ ਨਾ ਧਨ, ਨਾ ਘਰ ਅਤੇ ਨਾ ਰਾਜ ਜਾਣਾ ਹੈ, (ਇਸ ਲਈ ਤੂੰ) ਸੰਤਾਂ ਦੀ ਸੰਗਤਿ ਵਿਚ

(ਵਾਹਿਗੁਰੂ-ਨਾਮ) ਸਿਮਰਦਾ ਰਹੁ, ਇਹੋ ਹੀ ਤੇਰੇ ਕੰਮ (ਆਵੇਗਾ)। ਜਦੋਂ (ਉਹ ਪ੍ਰਭੂ) ਆਪ (ਹਉਮੈ) ਦਾ ਤਾਪ ਦੂਰ ਕਰ ਦੇਵੇ, (ਤਾਂ) ਮਨੁੱਖ ਨੂੰ ਕੋਈ (ਦੁਖ ਕਲੇਸ਼) ਨਹੀਂ ਹੁੰਦਾ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ ਪ੍ਰਭੂ) ਸਭ ਨੂੰ ਪਾਲਦਾ ਹੈ (ਜੋ) ਆਪ ਹੀ ਸਭ ਦਾ ਮਾਂ ਪਿਉ ਹੈ ।੩੨।

## ਸਾਰੰਸ਼ ਅਤੇ ਸਿਧਾਂਤ

ਪ੍ਰਭੂ ਦੇ ਮਿਲਾਪ ਬਦਲੇ ਤਨ, ਮਨ ਅਤੇ ਧਨ ਅਰਪਣਾ ਇਹ ਗੁਰੂ ਘਰ ਦੀ ਪ੍ਰਥਾ ਹੈ।

ਪਉੜੀ ਉਸ ਪ੍ਰਭੂ ਨਾਲ ਪ੍ਰੀਤ ਪਾਉਣ ਦਾ ਉਪਦੇਸ਼ ਦਿੰਦੀ ਹੈ ਜਿਸ ਤੋਂ ਸਾਰੇ ਮਨ ਬਾਂਛਤ ਫਲ ਪ੍ਰਾਪਤ ਹੁੰਦੇ ਹਨ। ਅੰਤ ਸਮੇਂ ਜੀਵ ਦੇ ਨਾਲ ਜਾਣ ਵਾਲੀ ਵਸਤੂ ਕੇਵਲ ਨਾਮ ਹੈ। ਜੇ ਮਨੁੱਖ ਨਾਮ ਸਿਮਰਨ ਵਿਚ ਲਗ ਜਾਵੇ, ਫਿਰ ਮਾਇਆ ਦੀ ਪਿਆਸ, ਜਮ ਦੀ ਤ੍ਰਾਸ ਇਸਦੇ ਨੇੜੇ ਨਹੀਂ ਆ ਸਕਦੀ। ਤੱਤ ਇਹ ਹੈ ਕਿ ਗੁਰੂ ਦੀ ਕਿਰਪਾ ਨਾਲ ਭਗਤੀ ਪ੍ਰਾਪਤ ਹੋ ਜਾਵੇ, ਮਨ ਨਿਰਮਲ ਹੋ ਜਾਵੇ:-

**ਭਾਈ ਰੇ ਗੁਰ ਕਿਰਪਾ ਤੇ ਭਗਤਿ ਠਾਕੁਰ ਕੀ ॥**

**ਸਤਿਗੁਰ ਵਾਕਿ ਹਿਰਦੈ ਹਰਿ ਨਿਰਮਲੁ, ਨਾ ਜਮ ਕਾਣਿ ਨ ਜਮ ਕੀ ਬਾਕੀ ॥** [ਪੰ. ੫੦੫

ਸੋ, ਨਾਮ ਸਿਮਰਨ ਨਾਲ, ਦੁਖ, ਤਾਪ ਆਦਿ ਸਭ ਕੁਝ ਦੂਰ ਹੋ ਜਾਂਦਾ ਹੈ।

**ਸਲੋਕੁ ॥ ਥਾਕੇ ਬਹੁ ਬਿਧਿ ਘਾਲਤੇ, ਤ੍ਰਿਪਤਿ ਨ ਤ੍ਰਿਸਨਾ ਲਾਥ ॥ ਸੰਚਿ ਸੰਚਿ ਸਾਕਤ ਮੂਏ, ਨਾਨਕ ਮਾਇਆ ਨ ਸਾਥ ॥ ੧ ॥ ਪਉੜੀ ॥ ਥਥਾ, ਥਿਰੁ ਕੋਊ ਨਹੀ, ਕਾਇ ਪਸਾਰਹੁ ਪਾਵ ॥ ਅਨਿਕ ਬੰਚ ਬਲ ਛਲ ਕਰਹੁ, ਮਾਇਆ ਏਕ ਉਪਾਵ ॥ ਥੈਲੀ ਸੰਚਹੁ ਸ੍ਰਮੁ ਕਰਹੁ, ਥਾਕਿ ਪਰਹੁ ਗਾਵਾਰ ॥ ਮਨ ਕੈ ਕਾਮਿ ਨ ਆਵਈ, ਅੰਤੇ ਅਉਸਰ ਬਾਰ ॥ ਥਿਤਿ ਪਾਵਹੁ ਗੋਬਿਦ ਭਜਹੁ, ਸੰਤਹ ਕੀ ਸਿਖ ਲੇਹੁ ॥ ਪ੍ਰੀਤਿ ਕਰਹੁ ਸਦ ਏਕ ਸਿਉ, ਇਆ ਸਾਚਾ ਅਸਨੇਹੁ॥ ਕਾਰਨ ਕਰਨ ਕਰਾਵਨੋ, ਸਭ ਬਿਧਿ ਏਕੈ ਹਾਥ ॥ ਜਿਤੁ ਜਿਤੁ ਲਾਵਹੁ ਤਿਤੁ ਤਿਤੁ ਲਗਹਿ, ਨਾਨਕ ਜੰਤ ਅਨਾਥ ॥੩੩॥**

### ਉਚਾਰਨ ਸੇਧ

**ਬਿੰਦੀ ਸਹਿਤ** : ਨਹੀਂ, ਲਗਹਿਂ ।

**ਨੋਟ** : ਹਥ ਲਿਖਤੀ ਸਰੂਪਾਂ ਵਿਚ 'ਗੋਬਿਦ' ਦੀ ਥਾਂ 'ਗੋਬਿੰਦ' ਪਦ ਅੰਕਿਤ ਹੈ ।

**ਪਦ ਅਰਥ** : ਘਾਲਤੇ=ਮਿਹਨਤ ਕਰਦੇ। ਸੰਚਿ ਸੰਚਿ=ਇਕਠੀ ਕਰ ਕਰ ਕੇ। ਨ ਸਾਥ=ਨਾਲ ਨਹੀਂ। ਥਿਰੁ=ਪੱਕਾ। ਪਸਾਰਹੁ=ਪਸਾਰਦੇ ਖਿਲਾਰਦੇ ਹੋ। ਪਾਵ=ਪੈਰ। ਬੰਚ=ਠੱਗੀ। ਬਲ ਛਲ=ਵੱਲ ਛੱਲ। ਸੰਚਹੁ=ਜਮ੍ਹਾਂ ਕਰਦੇ ਹੋ। ਸ੍ਰਮੁ ਕਰਹੁ=ਮਿਹਨਤ ਕਰਦੇ ਹੋ। ਥਾਕਿ ਪਰਹੁ=ਥੱਕ ਜਾਉਗੇ। ਅਸਨੇਹੁ=ਪ੍ਰੇਮ।

**ਸਲੋਕੁ ਅਰਥ** : ਬਹੁਤ ਤਰੀਕਿਆਂ ਨਾਲ ਜਿਹੜੇ ਲੋਕ (ਮਾਇਆ ਖ਼ਾਤਰ) ਮਿਹਨਤ ਕਰਦੇ ਥਕ ਗਏ (ਉਨ੍ਹਾਂ ਦੀ) ਨਾ ਤ੍ਰਿਸ਼ਨਾ ਲਥੀ (ਤੇ) ਨਾ (ਉਹ) ਤ੍ਰਿਪਤ ਹੋਏ (ਭਾਵ ਅਸ਼ਾਂਤ ਹੀ ਰਹੇ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਸਾਕਤ ਮਾਇਆ ਇਕਠੀ ਕਰ ਕਰ ਕੇ ਮਰ ਗਏ (ਪ੍ਰੰਤੂ) ਮਾਇਆ

(ਉਨ੍ਹਾਂ ਦੇ) ਨਾਲ ਨਹੀਂ ਗਈ ।੧।

**ਪਉੜੀ ਅਰਥ** : ਥਥੇ (ਅਖਰ ਦੁਆਰਾ ਉਪਦੇਸ਼ ਦਿੰਦੇ ਹਨ ਕਿ ਹੇ ਭਾਈਓ ! ਇਸ ਸੰਸਾਰ ਵਿਚ) ਕੋਈ (ਮਨੁੱਖ ਵੀ) ਪੱਕਾ (ਰਹਿਣ ਵਾਲਾ) ਨਹੀਂ ਹੈ, (ਫਿਰ ਤੁਸੀਂ) ਕਾਹਦੇ ਲਈ ਪੈਰ ਪਸਾਰਦੇ ਹੋ? ਇਕ ਮਾਇਆ (ਇਕਠੀ ਕਰਨ ਪਿਛੇ) ਵਲ ਛਲ ਤੇ ਠਗੀ (ਹੋਰ) ਜਤਨ ਕਾਹਦੇ ਲਏ ਕਰਦੇ ਹੋ? ਹੇ ਮੂਰਖੋ ! (ਤੁਸੀਂ) ਥੈਲੀ ਇਕਠੀ ਕਰਦੇ ਹੋ, ਮਿਹਨਤ ਕਰਦੇ ਹੋ, ਥਕ ਪੈਂਦੇ ਹੋ (ਪਰ ਇਹ ਮਾਇਆ) ਅੰਤ ਵੇਲੇ ਮਨ ਦੇ ਕੰਮ ਨਹੀਂ ਆਉਂਦੀ। (ਇਸ ਲਈ ਹੇ ਭਾਈਓ !) ਸੰਤਾਂ ਦੀ ਸਿਖਿਆ ਲਵੋ, ਗੋਬਿੰਦ ਦਾ ਭਜਨ ਕਰੋ (ਤਾਂ, ਆਤਮਿਕ) ਟਿਕਾਉ ਪਾ ਲਵੋਗੇ। ਸਦਾ ਇਕ (ਈਸ਼ਵਰ) ਨਾਲ ਪ੍ਰੀਤ ਕਰੋ, ਇਹੋ ਹੀ ਸਚਾ ਪ੍ਰੇਮ ਹੈ। (ਹੇ ਪ੍ਰਭੂ ! ਤੂੰ ਸਭ) ਕਾਰਨ ਕਰਣ ਤੇ ਕਰਾਉਣ ਵਾਲਾ ਹੈਂ, ਸਾਰੀਆਂ ਬਿਧੀਆਂ ਇਕੋ (ਤੇਰੇ) ਹੱਥ ਵਿਚ ਹੀ ਹਨ । ਨਾਨਕ (ਗੁਰੂ ਜੀ ਬੇਨਤੀ ਕਰਦੇ ਹਨ ਕਿ ਹੇ ਪ੍ਰਭੂ !) ਜਿਸ ਜਿਸ (ਪਾਸੇ) ਤੁਸੀਂ ਅਨਾਥ ਜੀਆਂ ਨੂੰ ਲਾਉਂਦੇ ਹੋ, ਉਸ ਉਸ ਪਾਸੇ ਹੀ (ਇਹ) ਲਗਦੇ ਹਨ ।੩੩।

## ਸਾਰੰਸ਼ ਅਤੇ ਸਿਧਾਂਤ

ਮਾਇਆ ਦੀ ਪ੍ਰਾਪਤੀ ਨਾਲ ਤ੍ਰਿਸ਼ਨਾ ਨਹੀਂ ਬੁਝਦੀ। ਫਿਰ ਮਾਇਆ ਇਕੱਠੀ ਕਰਨ ਦਾ ਇਕੋ ਇਕ ਉਦਮ ਕਿਸ ਅਰਥ ਜਦੋਂ ਕਿ ਅੰਤ ਸਮੇਂ ਇਹ ਕਿਸੇ ਦੇ ਨਾਲ ਵੀ ਨਹੀਂ ਚਲਦੀ? ਇਸ ਲਈ 'ਸੰਤ ਲੋਕ' ਇਹੀ ਸਿਖਿਆ ਦੇਂਦੇ ਹਨ ਹੇ ਭਾਈ ! ਨਾਮ ਜਪੋ, ਨਾਮ ਨਾਲ ਪ੍ਰੀਤਿ ਕਰੋ।

ਸਿਧਾਂਤ ਇਹ ਹੈ ਕਿ ਇਨ੍ਹਾਂ ਜੰਤਾਂ ਦੇ ਵਸ ਵਿਚ ਕੁਝ ਨਹੀਂ ਹੈ, ਜਿਥੇ ਜਿਥੇ ਕਰਣ-ਕਾਰਣ ਪ੍ਰਭੂ ਕਿਸੇ ਨੂੰ ਲਾਉਂਦਾ ਹੈ, ਉਥੇ ਉਥੇ ਹੀ ਹਰ ਕੋਈ ਲਗਿਆ ਹੋਇਆ ਹੈ:-

**ਜਿਤੁ ਕੋ ਲਾਇਆ ਤਿਤ ਹੀ ਲਾਗਾ, ਤੈਸੋ ਹੀ ਵਰਤਾਰਾ ॥** [ਪੰਨਾ ੬੧੩

**ਸਲੋਕੁ ॥ ਦਾਸਹ ਏਕੁ ਨਿਹਾਰਿਆ, ਸਭੁ ਕਛੁ ਦੇਵਨਹਾਰ ॥ ਸਾਸਿ ਸਾਸਿ ਸਿਮਰਤ ਰਹਹਿ, ਨਾਨਕ ਦਰਸ ਅਧਾਰ ॥ ੧ ॥ ਦਦਾ, ਦਾਤਾ ਏਕੁ ਹੈ, ਸਭ ਕਉ ਦੇਵਨਹਾਰ ॥ ਦੇਂਦੇ ਤੋਟਿ ਨ ਆਵਈ, ਅਗਨਤ ਭਰੇ ਭੰਡਾਰ ॥ ਦੈਨਹਾਰੁ, ਸਦ ਜੀਵਨਹਾਰਾ ॥ ਮਨ ਮੂਰਖ, ਕਿਉ ਤਾਹਿ ਬਿਸਾਰਾ ॥ ਦੋਸੁ ਨਹੀ ਕਾਹੂ ਕਉ ਮੀਤਾ ! ॥ ਮਾਇਆ ਮੋਹ ਬੰਧੁ, ਪ੍ਰਭਿ ਕੀਤਾ ॥ ਦਰਦ ਨਿਵਾਰਹਿ, ਜਾ ਕੇ ਆਪੇ ॥ ਨਾਨਕ, ਤੇ ਤੇ ਗੁਰਮੁਖਿ ਧ੍ਰਾਪੇ ॥ ੩੪ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਦਾਸਹੰ, ਰਹਹਿੰ, ਕਾਹੂੰ, ਨਿਵਾਰਹਿੰ।

**ਪਦ ਅਰਥ** : ਦਾਸਹ=ਦਾਸਾਂ ਨੇ। ਨਿਹਾਰਿਆ=ਵੇਖਿਆ ਹੈ। ਅਗਨਤ=ਅਨਗਿਣਤ। ਬੰਧੁ=ਬੰਧਨ। ਨਿਵਾਰਹਿ=ਦੂਰ ਕਰ ਦੇਂਦੇ ਹਨ।

**ਸਲੋਕੁ ਅਰਥ** : ਦਾਸਾਂ ਨੇ ਇਕ (ਵਾਹਿਗੁਰੂ) ਨੂੰ ਵੇਖਿਆ ਹੈ (ਜਿਹੜਾ) ਸਭ ਕੁਝ ਦੇਣ ਵਾਲਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹਰੀ ਦੇ ਦਾਸ ਹਰ) ਸੁਆਸ ਨਾਲ (ਵਾਹਿਗੁਰੂ ਵਾਹਿਗੁਰੂ) ਸਿਮਰਦੇ ਰਹਿੰਦੇ ਹਨ (ਅਤੇ ਉਨ੍ਹਾਂ ਨੂੰ ਇਕੋ) ਦਰਸ਼ਨ ਦਾ ਅਧਾਰ (ਆਸਰਾ ਹੁੰਦਾ) ਹੈ ।੧।

**ਪਉੜੀ ਅਰਥ** : ਦਦੇ (ਅਖਰ ਦੁਆਰਾ ਫੁਰਮਾਉਂਦੇ ਹਨ ਕਿ) ਸਭ ਨੂੰ (ਜੀਅ-ਦਾਨ) ਦੇਣ ਵਾਲਾ ਇਕ ਦਾਤਾ ਹੈ। (ਉਸ ਦਾਤੇ ਨੂੰ) ਦੇਂਦਿਆਂ (ਕਿਸੇ ਪ੍ਰਕਾਰ ਦੀ) ਕਮੀ ਨਹੀਂ ਆਉਂਦੀ (ਕਿਉਂਕਿ ਉਸ ਦੇ) ਅਣਗਿਣਤ ਭੰਡਾਰੇ ਭਰੇ ਪਏ ਹਨ। ਦੇਣ ਵਾਲਾ (ਦਾਤਾ) ਸਦਾ ਜੀਉਣ ਵਾਲਾ (ਭਾਵ ਅਮਰ) ਹੈ। ਹੇ ਮੂਰਖ ਮਨ ! (ਤੂੰ) ਉਸ (ਦਾਤੇ) ਨੂੰ ਕਿਉਂ ਵਿਸਾਰ ਦਿੱਤਾ ਹੈ?। ਹੇ ਮਿਤਰ ! (ਇਦਾਂ ਦਾ) ਦੋਸ਼ ਕਿਸੇ ਨੂੰ ਨਹੀਂ ਦਿਤਾ ਜਾ ਸਕਦਾ (ਕਿਉਂਕਿ) ਪ੍ਰਭੂ ਨੇ ਆਪ ਹੀ ਮਾਇਆ ਮੋਹ ਦਾ ਬੰਧਨ (ਪੈਦਾ) ਕੀਤਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਸ ਜਿਸ (ਮਨੁੱਖ) ਦੇ ਦਰਦ (ਪ੍ਰਭੂ ਜੀ) ਆਪ ਦੂਰ ਕਰ ਦੇਂਦੇ ਹਨ, ਉਹ ਉਹ ਗੁਰਮੁਖ (ਮਾਇਆ ਵਲੋਂ) ਤ੍ਰਿਪਤ ਹੋ ਜਾਂਦੇ ਹਨ ।੩੪।

## ਸਾਰੰਸ਼ ਅਤੇ ਸਿਧਾਂਤ

ਸਭਨਾਂ ਜੀਆਂ ਨੂੰ ਦਾਨ ਦੇਣ ਲਈ ਦਾਤੇ ਦੇ ਅਨਗਿਣਤ ਭੰਡਾਰ ਭਰੇ ਪਏ ਹਨ ਪਰ ਮੂਰਖ ਮਨ ਉਸ ਦਾਤੇ ਨੂੰ ਵਿਸਾਰ ਕੇ ਮਾਇਆ ਦੇ ਮੋਹ ਵਿਚ ਫਸਿਆ ਹੋਇਆ ਹੈ:-

**ਦਾਤਿ ਪਿਆਰੀ ਵਿਸਰਿਆ ਦਾਤਾਰਾ ॥** [ਪੰਨਾ ੬੭੬

ਨਾਲ ਹੀ ਗੁਰਦੇਵ ਇਹ ਆਖ ਕੇ ਕਿ ਇਨ੍ਹਾਂ ਜੀਆਂ ਦੇ ਵਸ ਵਿਚ ਕੁਝ ਨਹੀਂ, ਜਗਿਆਸੂਆਂ ਦੀ ਧਰਵਾਸ ਬੰਨ੍ਹਾ ਰਹੇ ਹਨ। ਸਾਰੰਸ਼ ਇਹ ਹੈ ਕਿ ਪ੍ਰਭੂ ਨੇ ਜਿਨ੍ਹਾਂ ਮਨੁੱਖਾਂ ਦੇ ਮਾਇਕ ਬੰਧਨ ਕੱਟ ਦਿਤੇ ਹਨ ਉਹ ਮਾਇਆ ਵਲੋਂ ਤ੍ਰਿਪਤ ਹੋ ਗਏ ਹਨ।

**ਸਲੋਕੁ ॥ ਧਰਿ ਜੀਅਰੇ ਇਕ ਟੇਕ ਤੂ, ਲਾਹਿ ਬਿਡਾਨੀ ਆਸ ॥ ਨਾਨਕ, ਨਾਮੁ ਧਿਆਈਐ, ਕਾਰਜੁ ਆਵੈ ਰਾਸਿ ॥ ੧ ॥ ਪਉੜੀ ॥ ਧਧਾ, ਧਾਵਤ ਤਉ ਮਿਟੈ, ਸੰਤ ਸੰਗਿ ਹੋਇ ਬਾਸੁ ॥ ਧੁਰ ਤੇ ਕਿਰਪਾ ਕਰਹੁ ਆਪਿ, ਤਉ ਹੋਇ ਮਨਹਿ ਪਰਗਾਸੁ ॥ ਧਨੁ ਸਾਚਾ, ਤੇਊ ਸਚ ਸਾਹਾ ॥ ਹਰਿ ਹਰਿ ਪੂੰਜੀ ਨਾਮ ਬਿਸਾਹਾ ॥ ਧੀਰਜੁ ਜਸੁ ਸੋਭਾ ਤਿਹ ਬਨਿਆ ॥ ਹਰਿ ਹਰਿ ਨਾਮੁ ਸ੍ਰਵਨ ਜਿਹ ਸੁਨਿਆ ॥ ਗੁਰਮੁਖਿ ਜਿਹ ਘਟਿ ਰਹੇ ਸਮਾਈ ॥ ਨਾਨਕ, ਤਿਹ ਜਨ ਮਿਲੀ ਵਡਾਈ ॥ ੩੫ ॥**

**ਪਦ ਅਰਥ:** ਲਾਹਿ=ਛੱਡ ਕੇ। ਬਿਡਾਨੀ=ਬਿਗਾਨੀ, ਪਰਾਈ। ਧਾਵਤ=ਦੌੜ, ਨੱਠ ਭਜ। ਬਾਸ= ਵਾਸਾ। ਤੇਊ=ਉਹੋ ਹੀ। ਬਿਸਾਹਾ=ਵਿਹਾਝਦੇ ਹਨ। ਬਨਿਆ=ਬਣ ਆਇਆ ਹੈ, ਪ੍ਰਾਪਤ ਹੋਇਆ ਹੈ।

**ਸਲੋਕੁ ਅਰਥ** : ਹੇ ਜੀਅੜੇ ! ਤੂੰ ਬਿਗਾਨੀ ਆਸ ਛਡ ਕੇ ਇਕ ਵਾਹਿਗੁਰੂ ਜੀ ਦੀ ਟੇਕ ਰਖ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਭਾਈ !) ਨਾਮ ਨੂੰ ਧਿਆਉਣਾ ਚਾਹੀਦਾ ਹੈ (ਜਿਸ ਦੇ ਫਲ ਸਰੂਪ ਸਾਰਾ ਲੋੜੀਂਦਾ) ਕੰਮ ਰਾਸ ਆ ਜਾਂਦਾ ਹੈ ।੧।

**ਪਉੜੀ ਅਰਥ :** ਧਧੇ (ਅਖਰ ਦੁਆਰਾ ਫੁਰਮਾਉਂਦੇ ਹਨ ਕਿ) ਮਨੁੱਖ ਦੀ ਨੱਠ-ਭਜ ਤਾਂ ਦੂਰ ਹੋ ਸਕਦੀ ਹੈ, (ਜੇ ਇਸ ਦਾ) ਵਾਸਾ ਸੰਤਾਂ ਦੀ ਸੰਗਤ ਵਿਚ ਹੋ ਜਾਵੇ। (ਹੇ ਪ੍ਰਭੂ ! ਜਿਸ ਉਤੇ ਤੁਸੀਂ) ਆਪ ਧੁਰੋਂ ਕਿਰਪਾ ਕਰਦੇ ਹੋ ਤਾਂ ਹੀ (ਉਸ ਦੇ) ਮਨ ਵਿਚ (ਰਬੀ-ਗਿਆਨ ਦਾ) ਪ੍ਰਕਾਸ਼ ਹੁੰਦਾ ਹੈ। (ਹੇ ਭਾਈ ! ਜਿਨ੍ਹਾਂ ਕੋਲ) ਸੱਚਾ ਧਨ ਹੈ, ਉਹੋ ਹੀ ਸਚੇ ਸ਼ਾਹ ਹਨ। (ਉਹ) ਹਰੀ ਹਰੀ ਨਾਮ ਦੀ ਪੂੰਜੀ ਵਿਹਾਝਦੇ ਹਨ। ਜਿਨ੍ਹਾਂ (ਜਗਿਆਸੂਆਂ) ਨੇ ਹਰਿ ਹਰਿ ਨਾਮ (ਆਪਣੇ) ਕੰਨਾਂ ਦੁਆਰਾ ਸੁਣਿਆ ਹੈ, ਉਨ੍ਹਾਂ ਨੂੰ ਸਹਿਨਸ਼ੀਲਤਾ, ਜਸ ਤੇ ਵਡਿਆਈ (ਆਦਿ ਦਾ ਮਾਣ) ਪ੍ਰਾਪਤ ਹੋਇਆ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਨ੍ਹਾਂ ਗੁਰਮੁਖਾਂ ਦੇ ਹਿਰਦੇ ਵਿੱਚ (ਪ੍ਰਭੂ ਜੀ) ਸਮਾਅ ਰਹੇ ਹਨ, ਉਨ੍ਹਾਂ ਜਨਾਂ ਨੂੰ (ਨਾਮ ਦੀ ਵੱਡੀ) ਵਡਿਆਈ ਮਿਲੀ ਹੈ ।੩੫।

## ਅਰਥ ਭੇਦ ਅਤੇ ਨਿਰਣੈ

**ਨਾਨਕੁ, ਤਿਹ ਜਨ ਮਿਲੀ ਵਡਾਈ ॥**

ਵਖ ਵਖ ਅਰਥ :

੧. ਹੇ ਨਾਨਕ ਉਸ ਪੁਰਖ ਨੂੰ ਵਡਿਆਈ ਮਿਲੀ ਹੈ। [ਸੰ. ਪੋ.

੨. ਹੇ ਨਾਨਕ ! ਉਨ੍ਹਾਂ ਨੂੰ (ਲੋਕ ਪਰਲੋਕ ਵਿਚ) ਵਡਿਆਈ ਮਿਲਦੀ ਹੈ। [ਦਰਪਣ

**ਨਿਰਣੈ :** 'ਜਨ' ਪਦ ਦਾ ਨੰਨਾ ਮੁਕਤਾ ਹੋਣ ਕਰਕੇ ਇਹ ਬਹੁ ਬਚਨ ਹੈ। ਨੰਬਰ ੨ 'ਦਰਪਣ' ਵਾਲੇ ਅਰਥ ਠੀਕ ਹਨ। ਵੇਖੋ 'ਸਵਈਏ ਮਹਲੇ ਪੰਜਵੇਂ ਕੇ' ਵਿਚ 'ਤਿਹ ਜਨ' ਦੀ ਵਰਤੋਂ:-

**ਤਿਹ ਜਨ ਜਾਚਹੁ ਜਗਤ੍ਰ ਪਰ ਜਾਨੀਅਤੁ,**
**ਬਾਸੁਰ ਰਯਨਿ ਬਾਸੁ ਜਾ ਕੋ ਹਿਤੁ ਨਾਮ ਸਿਉ ॥** [ਪੰਨਾ ੧੪੦੮

## ਸਾਰੰਸ਼ ਅਤੇ ਸਿਧਾਂਤ

ਸੰਸਾਰ ਦੇ ਲੋਕ ਅਨੇਕ ਪ੍ਰਕਾਰ ਦੀਆਂ ਟੇਕਾਂ ਰਖਦੇ ਹਨ। ਇਸ ਸਲੋਕ ਵਿਚ ਸਾਰੇ ਆਸਰੇ ਛਡ ਕੇ ਕੇਵਲ ਅਕਾਲ ਪੁਰਖ ਉਤੇ ਟੇਕ ਰਖਣ ਦਾ ਉਪਦੇਸ਼ ਦਿਤਾ ਹੈ। ਨਾਮ ਜਪਣ ਨਾਲ ਸਾਰੇ ਕਾਰਜ ਰਾਸ ਆ ਜਾਂਦੇ ਹਨ। ਜਿਸ ਮਨੁੱਖ ਉਤੇ ਪ੍ਰਭੂ ਕਿਰਪਾ ਕਰਦਾ ਹੈ, ਉਹ ਸਤ ਸੰਗਤਿ ਵਿਚ ਵਸਦਾ ਹੈ ਅਤੇ ਨਾਮ ਦਾ ਸੌਦਾ (ਸਤਿ, ਸੰਤੋਖ, ਗਿਆਨ ਧਿਆਨ ਆਦਿ) ਖ਼ਰੀਦਦਾ ਹੈ। ਜੋ ਸਦਾ ਲਈ ਇਕ ਪ੍ਰਭੂ ਉਤੇ ਟੇਕ ਰਖ ਕੇ ਨਾਮ ਦਾ ਵਪਾਰ ਕਰਦਾ ਹੈ, ਸਹੀ ਅਰਥਾਂ ਵਿਚ ਉਹੀ ਸਚਾ ਵਣਜਾਰਾ ਹੈ:

**ਨਾਨਕ ਜਿਸੁ ਕ੍ਰਿਪਾ ਕਰੇ, ਸੋ ਹਰਿਨਾਮੁ ਵਿਹਾਝੇ, ਸੋ ਸਾਹੁ ਸਚਾ ਵਣਜਾਰਾ ॥** [ਪੰਨਾ ੭੨੦

**ਸਲੋਕੁ ॥ ਨਾਨਕ, ਨਾਮੁ ਨਾਮੁ ਜਪੁ ਜਪਿਆ, ਅੰਤਰਿ ਬਾਹਰਿ ਰੰਗਿ ॥ ਗੁਰਿ ਪੂਰੈ ਉਪਦੇਸਿਆ, ਨਰਕੁ ਨਾਹਿ ਸਾਧ ਸੰਗਿ ॥ ੧ ॥ ਪਉੜੀ ॥ ਨੰਨਾ, ਨਰਕਿ ਪਰਹਿ ਤੇ ਨਾਹੀ ॥ ਜਾ ਕੈ ਮਨਿ ਤਨਿ ਨਾਮੁ ਬਸਾਹੀ ॥ ਨਾਮੁ ਨਿਧਾਨੁ, ਗੁਰਮੁਖਿ ਜੋ ਜਪਤੇ ॥ ਬਿਖੁ ਮਾਇਆ ਮਹਿ, ਨਾ ਓਇ ਖਪਤੇ ॥ ਨੰਨਾਕਾਰੁ ਨ ਹੋਤਾ, ਤਾ ਕਹੁ ॥**

**ਨਾਮ ਮੰਤ੍ਰੁ, ਗੁਰਿ ਦੀਨੋ, ਜਾ ਕਹੁ ॥ ਨਿਧਿ ਨਿਧਾਨ, ਹਰਿ ਅੰਮ੍ਰਿਤ ਪੂਰੇ ॥ ਤਹ ਬਾਜੇ, ਨਾਨਕ, ਅਨਹਦ ਤੂਰੇ ॥ ੩੯ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਪਰਹਿਂ, ਨਾਹੀਂ, ਤਾਂ, ਜਾਂ। **ਬਿੰਦੀ ਰਹਿਤ** : ਬਸਾਹੀ।

**ਫੁਟਕਲ** : ਆਮ ਤੌਰ ਤੇ 'ਤਾ ਕਹੁ' ਅਤੇ 'ਜਾ ਕਹੁ' ਦਾ ਉਚਾਰਨ 'ਤਾ ਕੋ, ਜਾ ਕੋਂ' ਕੀਤਾ ਜਾਂਦਾ ਹੈ ਪਰ ਇਹ ਠੀਕ ਨਹੀਂ। ਜਿਵੇਂ ਸ਼ਬਦ ਸਰੂਪ ਹੋਣ, ਉਸੇ ਤਰ੍ਹਾਂ ਉਚਾਰਨ ਕਰਨਾ ਚਾਹੀਦਾ ਹੈ। ਸਾਰੀ ਗੁਰਬਾਣੀ ਵਿਚ 'ਤਾ ਕਹੁ, ਜਾ ਕਹੁ' ਇਸ ਰੂਪ ਵਿੱਚ ਹੋਰ ਕਿਤੇ ਵਰਤਿਆ ਹੋਇਆ ਨਹੀਂ ਮਿਲਦਾ। ਹਾਂ, 'ਤਾ ਕਉ, ਜਾ ਕਉ' ਦੀ ਵਰਤੋਂ ਬੇਅੰਤ ਥਾਵਾਂ ਤੇ ਮਿਲਦੀ ਹੈ। ਪ੍ਰਕਰਣ ਅਨੁਸਾਰ ਜਿਥੇ ਇਹ ਬਹੁ-ਬਚਨ ਦੇ ਲਖਾਇਕ ਹੋਣ। ਬਿੰਦੀ ਦਾ ਪ੍ਰਯੋਗ ਜ਼ਰੂਰੀ ਹੈ। ਇਕ ਬਚਨ ਵਿਚ ਬਿੰਦੀ ਨਹੀਂ ਵਰਤਦੀ।

**ਸਲੋਕੁ ਅਰਥ** : ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਨ੍ਹਾਂ ਨੂੰ) ਪੂਰੇ ਗੁਰੂ ਨੇ ਉਪਦੇਸ਼ ਦਿਤਾ ਹੈ, (ਉਨ੍ਹਾਂ ਨੇ ਨਿਰੋਲ ਪਰਮੇਸ਼ਰ ਦਾ) ਨਾਮ ਰੂਪੀ ਜਾਪ ਅੰਦਰ ਤੇ ਬਾਹਰ (ਭਾਵ ਹਿਰਦੇ) ਵਿਚ (ਅਤੇ) ਬਾਹਰ (ਰਸਨਾ ਉਤੇ) ਪ੍ਰੇਮ ਨਾਲ ਜਪਿਆ ਹੈ, (ਉਹ) ਸਾਧ ਸੰਗ ਕਰਕੇ ਨਰਕ ਨੂੰ ਨਹੀਂ ਜਾਂਦੇ।੧।

**ਪਉੜੀ ਅਰਥ** : ਨੰਨੇ (ਅਖਰ ਦੁਆਰਾ ਵਰਣਨ ਕਰਦੇ ਹਨ ਕਿ) ਜਿਨ੍ਹਾਂ ਦੇ ਮਨ ਤੇ ਤਨ ਵਿਚ (ਗੁਰੂ) ਨਾਮ ਵਸਾ ਦਿੰਦਾ ਹੈ, ਉਹ ਨਰਕ ਵਿਚ ਨਹੀਂ ਪੈਂਦੇ। ਜਿਹੜੇ ਗੁਰਮੁਖ ਨਾਮ ਰੂਪ ਖ਼ਜ਼ਾਨੇ (ਭਾਵ ਪਰਮੇਸ਼ਰ) ਨੂੰ ਜਪਦੇ ਹਨ ਉਹ ਮਾਇਆ ਰੂਪੀ ਜ਼ਹਿਰ ਵਿਚ ਨਹੀਂ ਖਪਦੇ (ਮਰਦੇ)। ਜਿਨ੍ਹਾਂ ਨੂੰ ਗੁਰੂ ਨੇ ਨਾਮ ਮੰਤ੍ਰ ਦਿਤਾ ਹੈ, ਉਨ੍ਹਾਂ ਨੂੰ ਕੋਈ ਨਾਂਹ ਨਹੀਂ ਕਰਦਾ (ਭਾਵ ਸਭ ਲੋਕ ਉਨ੍ਹਾਂ ਦੀ ਆਗਿਆ ਮੰਨਦੇ ਹਨ)। (ਜਿਹੜੇ) ਹਰੀ (ਨਾਮ ਦੀ) ਨਿਧੀ ਦੇ ਖ਼ਜ਼ਾਨੇ (ਅਤੇ) ਅੰਮ੍ਰਿਤ ਨਾਲ ਭਰਪੂਰ ਹਨ, ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਥੇ (ਭਾਵ ਉਨ੍ਹਾਂ ਦੇ ਹਿਰਦੇ ਵਿਚ ਸਦਾ) ਅਨਹਦ (ਸ਼ਬਦ ਦੇ) ਵਾਜੇ (ਵਜਦੇ ਰਹਿੰਦੇ ਹਨ) ।੩੯।

## ਸਾਰੰਸ਼ ਅਤੇ ਸਿਧਾਂਤ

ਜੋ ਮਨੁੱਖ ਸਾਧ ਸੰਗਤਿ ਦੁਆਰਾ ਪਰਮੇਸ਼ਰ ਦਾ ਨਾਮ ਜਪਦਾ ਹੈ ਉਸ ਨੂੰ ਨਰਕਾਂ ਵਿਚ ਨਹੀਂ ਜਾਣਾ ਪੈਂਦਾ। ਨਾਮ ਜਪਣ ਵਾਲੇ ਨੂੰ ਜੀਵਨ-ਯਾਤਰਾ ਵਿਚ ਕਿਤੇ ਵੀ ਰੋਕ ਨਹੀਂ ਪੈਂਦੀ। ਜਿਨ੍ਹਾਂ ਨੂੰ ਨਾਮ-ਅੰਮ੍ਰਿਤ ਦੀ ਦਾਤ ਪ੍ਰਾਪਤ ਹੋ ਗਈ ਹੈ, ਉਨ੍ਹਾਂ ਦੇ ਹਿਰਦੇ ਵਿਚ ਨਾਮ-ਨਿਧਾਨ ਦਾ ਸਦੀਵੀ ਅਨੰਦ ਬਣਿਆ ਰਹਿੰਦਾ ਹੈ:- **ਜਿਨਾ ਅੰਦਰਿ ਨਾਮੁ ਨਿਧਾਨੁ ਹਰਿ, ਤਿਨ ਕੇ ਕਾਜ ਦਯਿ ਆਦੇ ਰਾਸਿ ॥**
**ਤਿਨ ਚੂਕੀ ਮੁਹਤਾਜੀ ਲੋਕਨ ਕੀ, ਹਰਿ ਪ੍ਰਭੁ ਅੰਗੁ ਕਰਿ ਬੈਠਾ ਪਾਸਿ ॥** [ਪੰਨਾ ੩੦੫

**ਸਲੋਕੁ ॥ ਪਤਿ ਰਾਖੀ ਗੁਰਿ ਪਾਰਬ੍ਰਹਮ, ਤਜਿ ਪਰਪੰਚ ਮੋਹ ਬਿਕਾਰ ॥ ਨਾਨਕ, ਸੋਊ ਆਰਾਧੀਐ, ਅੰਤੁ ਨ ਪਾਰਾਵਾਰੁ ॥ ੧ ॥ ਪਉੜੀ ॥ ਪਪਾ, ਪਰਮਿਤਿ ਪਾਰੁ ਨ ਪਾਇਆ ॥ ਪਤਿਤ ਪਾਵਨ, ਅਗਮ ਹਰਿ ਰਾਇਆ ॥ ਹੋਤ ਪੁਨੀਤ, ਕੋਟ**

**ਅਪਰਾਧੁ ॥ ਅੰਮ੍ਰਿਤ ਨਾਮੁ ਜਪਹਿ, ਮਿਲਿ ਸਾਧੂ ॥ ਪਰਪਚ ਧ੍ਰੋਹ ਮੋਹ, ਮਿਟਨਾਈ ॥ ਜਾ ਕਉ ਰਾਖਹੁ ਆਪਿ ਗੁਸਾਈ ॥ ਪਾਤਿਸਾਹੁ, ਛਤ੍ਰ ਸਿਰ ਸੋਊ ॥ ਨਾਨਕ, ਦੂਸਰ ਅਵਰੁ ਨ ਕੋਊ ॥ ੩੭ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਜਪਹਿੰ, ਗੁਸਾਈਂ (ਹਥ ਲਿਖਤੀ ਸਰੂਪ ਸੰਮਤ ੧੮੪੪ ਵਿਚ 'ਗੁਸਾਂਈ' ਪਾਠ ਦਰਜ ਹੈ।)

**ਪਾਠ ਭੇਦ** : ਗੁਰਬਾਣੀ ਵਿਆਕਰਣ ਅਨੁਸਾਰ ਇਥੇ 'ਕੋਟ' ਪਦ ਦਾ ਸਬਦ-ਜੋੜ ਅਸ਼ੁੱਧ ਹੈ, ਕਿਉਂਕਿ ਇਸ ਦੇ ਅਰਥ ਹਨ- ਕਿਲ੍ਹੇ। 'ਕੋਟਿ' ਸ਼ਬਦ ਗਿਣਤੀ ਨਾਲ ਸਬੰਧ ਰਖਦਾ ਹੈ। ਵੇਖੋ ਸੁਖਮਨੀ ਸਾਹਿਬ ਦੀ ੧੪ਵੀਂ ਅਸ਼ਟਪਦੀ ਜਿਸ ਵਿਚ 'ਕਈ ਕੋਟਿ' ਦੀ ਵਰਤੋਂ ਉਪਲਬਧ ਹੈ।

**ਪਦ ਅਰਥ** : ਪਾਰੁ=ਅੰਤ। ਪਰਪੰਚ=ਪਖੰਡ। ਪਰਮਿਤਿ=ਮਿਤ ਤੋਂ ਪਰੇ। ਕੋਟਿ ਅਪਰਾਧੂ= ਕ੍ਰੋੜਾਂ ਅਪਰਾਧੀ। ਧ੍ਰੋਹ=ਧੋਖਾ। ਮਿਟਨਾਈ=ਮਿਟ ਜਾਂਦੇ ਹਨ।

**ਸਲੋਕੁ ਅਰਥ** : (ਹੇ ਭਾਈ !) ਗੁਰੂ ਪਰਮੇਸ਼ਰ ਨੇ ਜਿਸ ਦੀ ਇਜ਼ਤ ਰਖੀ ਹੈ (ਉਸ ਨੇ) ਪਖੰਡ ਮੋਹ (ਆਦਿ) ਵਿਕਾਰ ਛਡ ਦਿਤੇ ਹਨ। ਨਾਨਕ (ਗੁਰੂ ਜੀ ਉਪਦੇਸ਼ ਦਿੰਦੇ ਹਨ ਕਿ) ਉਸ (ਗੁਰੂ-ਪਾਰਬ੍ਰਹਮ) ਨੂੰ ਸਿਮਰਨਾ ਚਾਹੀਦਾ ਹੈ, (ਜਿਸ ਦਾ) ਨਾ ਅੰਤ ਹੈ, ਨਾ ਪਾਰ ਉਰਾਰ ਹੈ ।੧।

**ਪਉੜੀ ਅਰਥ** : ਪਪੇ (ਅਖਰ ਦੁਆਰਾ ਪਰਮੇਸ਼ਰ ਦੀ ਸਿਫ਼ਤ ਕਰਦੇ ਹਨ ਕਿ ਉਹ ਪਰਮੇਸ਼ਰ) ਮਿਤ ਤੋਂ ਪਰੇ ਹੈ (ਉਸ ਦਾ) ਅੰਤ ਨਹੀਂ ਪਾਇਆ ਜਾ ਸਕਦਾ। (ਉਹ) ਹਰੀ ਰਾਜਾ, ਅਪਹੁੰਚ ਅਤੇ ਪਤਿਤਾਂ ਨੂੰ ਪਵਿਤਰ ਕਰਨ ਵਾਲਾ ਹੈ। (ਜੋ) ਸਾਧ (ਗੁਰੂ) ਨੂੰ ਮਿਲ ਕੇ (ਪ੍ਰਭੂ ਦਾ) ਅੰਮ੍ਰਿਤ ਨਾਮ ਜਪਦੇ ਹਨ (ਉਨ੍ਹਾਂ ਦੇ) ਕ੍ਰੋੜਾਂ ਅਪਰਾਧ (ਮਿਟ ਜਾਂਦੇ ਹਨ ਤੇ ਉਹ) ਪਵਿਤਰ ਹੋ ਜਾਂਦੇ ਹਨ। ਹੇ ਮਾਲਕ ! (ਜਿਸ ਨੂੰ ਤੁਸੀਂ) ਆਪ (ਪਾਪ ਤੋਂ ਬਚਾਅ ਕੇ) ਰਖਦੇ ਹੋ (ਉਸ ਦੇ ਅੰਦਰੋਂ) ਦੁਨਿਆਵੀ ਧੰਧੇ, ਧੋਖੇ ਤੇ ਮੋਹ (ਆਦਿ ਸਭ) ਮਿਟ ਜਾਂਦੇ ਹਨ।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ ਜੀਵ ਪਾਤਸ਼ਾਹਾਂ ਦਾ) ਪਾਤਸ਼ਾਹ, (ਸਭ ਦੇ) ਸਿਰ ਦਾ ਛੱਤ੍ਰ (ਬਣ ਜਾਂਦਾ ਹੈ), ਹੋਰ ਦੂਜਾ ਕੋਈ (ਮਨੁੱਖ ਉਸ ਦੀ ਬਰਾਬਰੀ ਨਹੀਂ ਕਰ ਸਕਦਾ) ।੩੭।

## ਸਾਰੰਸ਼ ਅਤੇ ਸਿਧਾਂਤ

ਜਿਹੜਾ ਮਨੁੱਖ ਪ੍ਰਭੂ ਦੀ ਅਰਾਧਨਾ ਕਰਦਾ ਹੈ, ਉਹ ਲੋਕ-ਵਿਖਾਵੇ ਦੇ ਕਰਮ, ਮੋਹ ਅਤੇ ਵਿਕਾਰ ਆਦਿ ਛਡ ਦੇਂਦਾ ਹੈ। ਸਾਧੂ ਗੁਰੂ ਦੀ ਸ਼ਰੇਣ ਪੈ ਕੇ ਨਾਮ ਜਪਣ ਨਾਲ ਕ੍ਰੋੜਾਂ ਅਪਰਾਧੀਆਂ ਦਾ ਉਧਾਰ ਹੋ ਜਾਂਦਾ ਹੈ :-

**ਕੋਟਿ ਅਪ੍ਰਾਧੀ ਸੰਤ ਸੰਗਿ ਉਧਰੈ, ਜਮੁ ਤਾ ਕੈ ਨੇੜਿ ਨ ਆਵੈ ॥**

**ਜਨਮ ਜਨਮ ਕਾ ਬਿਛੁੜਿਆ ਹੋਵੈ, ਤਿਨ ਹਰਿ ਸਿਉ ਆਨਿ ਮਿਲਾਵੈ॥**[ਪੰ. ੭੪੮

ਜਿਸ ਨੂੰ ਵਾਹਿਗੁਰੂ ਆਪਣੀ ਸਿਫਤਿ ਸਲਾਹ ਬਖ਼ਸ਼ ਦੇਵੇ, ਉਹ ਅਜਿਹਾ ਛਤ੍ਰਧਾਰੀ ਪਾਤਿਸ਼ਾਹ

ਬਣ ਜਾਂਦਾ ਹੈ ਕਿ ਉਸ ਦਾ ਮੁਕਾਬਲਾ ਹੋਰ ਕੋਈ ਨਹੀਂ ਕਰ ਸਕਦਾ। ਸਿਧਾਂਤ ਇਹ ਹੈ ਕਿ ਪਤਿ ਰਖਣ ਵਾਲਾ ਪਾਰਬ੍ਰਹਮ ਗੁਰਦੇਵ ਆਪ ਹੈ। ਸਾਰੀ ਬਰਕਤ ਪ੍ਰਭੂ ਦੀ ਬਖ਼ਸ਼ਿਸ਼ ਉਤੇ ਨਿਰਭਰ ਕਰਦੀ ਹੈ।

**ਸਲੋਕੁ ॥ ਫਾਹੇ ਕਾਟੇ ਮਿਟੇ ਗਵਨ, ਫਤਿਹ ਭਈ ਮਨਿ ਜੀਤ ॥ ਨਾਨਕ, ਗੁਰ ਤੇ ਥਿਤ ਪਾਈ, ਫਿਰਨ ਮਿਟੇ ਨਿਤ ਨੀਤ ॥ ੧ ॥ ਪਉੜੀ ॥ ਫਫਾ, ਫਿਰਤ ਫਿਰਤ ਤੂ ਆਇਆ ॥ ਦ੍ਰੁਲਭ ਦੇਹ, ਕਲਿਜੁਗ ਮਹਿ ਪਾਇਆ ॥ ਫਿਰਿ ਇਆ ਅਉਸਰੁ, ਚਰੈ ਨ ਹਾਥਾ ॥ ਨਾਮੁ ਜਪਹੁ, ਤਉ ਕਟੀਅਹਿ ਫਾਸਾ ॥ ਫਿਰਿ ਫਿਰਿ, ਆਵਨ ਜਾਨੁ ਨ ਹੋਈ ॥ ਏਕਹਿ ਏਕ ਜਪਹੁ, ਜਪੁ ਸੋਈ ॥ ਕਰਹੁ ਕ੍ਰਿਪਾ ਪ੍ਰਭੂ ਕਰਨੈਹਾਰੇ ॥ ਮੇਲਿ ਲੇਹੁ, ਨਾਨਕ ਬੇਚਾਰੇ ॥ ੩੮ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਕਟੀਅਹਿਂ। **ਫੁਟਕਲ** : 'ਫਿਰਨ' ਨੂੰ 'ਫਿਰ ਨ' ਪਦ ਛੇਦ ਪੜ੍ਹਨਾ ਅਸ਼ੁੱਧ ਹੈ।

**ਪਦ ਅਰਥ** : ਫਾਹੇ=ਬੰਧਨ। ਗਵਨ=ਭਜ ਦੌੜ ਆਦਿਕ। ਮਨਿ ਜੀਤ=ਮਨ ਦੇ ਜਿਤਿਆ। ਥਿਤਿ=ਇਸਥਿਤੀ, ਟਿਕਾਉ ਵਾਲੀ ਅਵਸਥਾ। ਫਿਰਨ=ਰੋਜ਼ ਰੋਜ਼ ਦੇ ਫੇਰੇ, (ਜਨਮ ਮਰਣ ਦੇ ਗੇੜੇ)।

**ਸਲੋਕੁ ਅਰਥ** : (ਹੇ ਭਾਈ !) ਮਨ ਦੇ ਜਿਤਿਆਂ (ਮਾਇਆ ਦੇ ਸਾਰੇ) ਬੰਧਨ ਕਟੇ ਗਏ ਹਨ, (ਬਾਹਰਲੀ) ਭਜ ਦੌੜ (ਤੀਰਥ ਯਾਤਰਾ ਆਦਿ ਕਰਨ ਵਾਲੇ ਕੰਮ) ਮੁਕ ਗਏ ਹਨ, (ਅਤੇ ਜੀਵਨ ਬਾਜ਼ੀ ਦੀ) ਫਤਿਹ (ਜਿਤ) ਪ੍ਰਾਪਤ ਹੋਈ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਇਹ, ਟਿਕਾਉ ਵਾਲੀ ਅਵਸਥਾ ਸਤਿਗੁਰੂ ਤੋਂ ਪ੍ਰਾਪਤ ਕੀਤੀ ਹੈ (ਜਿਸ ਦਾ ਸਦਕਾ) ਰੋਜ਼ ਰੋਜ਼ ਦੇ ਫੇਰੇ (ਜਨਮ ਮਰਨ ਦੇ ਗੇੜੇ) ਮਿਟ ਗਏ ਹਨ ।੧।

**ਪਉੜੀ ਅਰਥ** : ਫਫੇ (ਅਖਰ ਦੁਆਰਾ ਉਪਦੇਸ਼ ਦਿੰਦੇ ਹਨ ਕਿ ਹੇ ਭਾਈ !) ਤੂੰ ਫਿਰਦਾ ਫਿਰਦਾ (ਇਸ ਸੰਸਾਰ ਵਿਚ ਆਇਆ ਹੈਂ। (ਜੋ) ਸਰੀਰ ਔਖਾ ਮਿਲਦਾ ਹੈ, (ਉਹ ਤੂੰ) ਕਲਜੁਗ ਵਿਚ ਪ੍ਰਾਪਤ ਕੀਤਾ ਹੈ। (ਹੇ ਭਾਈ !) ਫਿਰ ਇਹ (ਮਨੁੱਖਾ ਜਨਮ ਵਾਲਾ) ਸਮਾਂ ਹੱਥ ਨਹੀਂ ਚੜ੍ਹੇਗਾ (ਭਾਵ ਨਹੀਂ ਮਿਲੇਗਾ)। (ਹੇ ਭਾਈ ! ਇਸ ਲਈ ਪਰਮੇਸ਼ਰ ਦਾ) ਨਾਮ ਜਪੋ ਤਾਂ (ਮਾਇਕ ਤੇ ਹੋਰ ਸਾਰੇ) ਬੰਧਨ ਕਟੇ ਜਾਣਗੇ। (ਹੇ ਭਾਈ !) ਇਕੋ ਇਕ (ਪਰਮੇਸ਼ਰ) ਦਾ ਜਾਪ ਜਪੋ, (ਜਿਸ ਦਾ ਫਲ ਇਹ ਮਿਲੇਗਾ ਕਿ) ਮੁੜ ਮੁੜ ਕੇ (ਤੁਹਾਡਾ) ਆਵਾਗਵਨ ਨਹੀਂ ਹੋਵੇਗਾ (ਭਾਵ ਜਨਮ ਮਰਨ ਤੋਂ ਰਹਿਤ ਹੋ ਜਾਉਗੇ)। ਨਾਨਕ (ਗੁਰੂ ਜੀ ਸਮਝਾਉਂਦੇ ਹਨ ਕਿ ਹੇ ਭਾਈ ! ਪ੍ਰਭੂ ਅਗੇ ਇਹ ਬੇਨਤੀ ਕਰੋ ਕਿ) ਹੇ ਕਰਨਹਾਰ ਪ੍ਰਭੂ ! ਕਿਰਪਾ ਕਰੋ (ਇਸ ਜੀਵ) ਵਿਚਾਰੇ ਨੂੰ (ਆਪਣੇ ਨਾਲ) ਮੇਲ ਲਵੋ ਜੀ ।੩੮।

## ਸਾਰੰਸ਼ ਅਤੇ ਸਿਧਾਂਤ

ਮਨ ਦੇ ਜਿਤਿਆਂ ਵਿਸ਼ੇ ਵਿਕਾਰਾਂ ਉਤੇ ਫਤਿਹ ਪਾਈਦੀ ਹੈ। ਪ੍ਰਭੂ ਦਾ ਨਾਮ ਜਪ ਕੇ ਮਨ ਸਥਿਰ

ਹੋ ਜਾਵੇ ਤਾਂ ਆਵਾਗਵਣ ਦਾ ਚੱਕਰ ਮੁੱਕ ਜਾਂਦਾ ਹੈ।

ਪਉੜੀ ਦੁਆਰਾ ਇਹ ਉਪਦੇਸ਼ ਹੈ ਕਿ ਹੇ ਮਨੁੱਖ ! ਤੈਨੂੰ ਕਲਜੁਗ ਵਿਚ ਦੁਰਲਭ ਜਨਮ ਮਿਲਿਆ ਹੈ ਤੂੰ ਨਾਮ ਜਪ ਕੇ ਜਮਾਂ ਦੀ ਫਾਸੀ ਕਟ ਲੈ। ਅੰਤ ਵਿਚ ਬੇਨਤੀ ਕੀਤੀ ਹੈ ਕਿ ਹੇ ਪ੍ਰਭੂ ਜੀ ! ਤੁਸੀਂ ਆਪ ਹੀ ਮੇਲਣ ਵਾਲੇ ਹੋ, ਕਿਰਪਾ ਕਰਕੇ ਆਪਣੇ ਨਾਲ ਮੇਲ ਲਵੋ ਜੀ :-

**ਮੇਲਿ ਲੈਹੁ ਦਇਆਲ ਢਹਿ ਪਏ ਦੁਆਰਿਆ,**

**ਰਖਿ ਲੇਵਹੁ ਦੀਨ ਦਇਆਲ, ਭ੍ਰਮਤ ਬਹੁ ਹਾਰਿਆ ॥** [ਪੰਨਾ ੭੦੯

**ਸਲੋਕੁ ॥ ਬਿਨਉ ਸੁਨਹੁ ਤੁਮ ਪਾਰਬ੍ਰਹਮ, ਦੀਨ ਦਇਆਲ ਗੁਪਾਲ ॥ ਸੁਖ ਸੰਪੈ ਬਹੁ ਭੋਗ ਰਸ, ਨਾਨਕ, ਸਾਧ ਰਵਾਲ ॥ ੧ ॥ ਪਉੜੀ ॥ ਬਬਾ, ਬ੍ਰਹਮੁ ਜਾਨਤ, ਤੇ ਬ੍ਰਹਮਾ ॥ ਬੈਸਨੋ ਤੇ, ਗੁਰਮੁਖਿ ਸੁਚ ਧਰਮਾ ॥ ਬੀਰਾ, ਆਪਨ ਬੁਰਾ ਮਿਟਾਵੈ ॥ ਤਾਹੂ, ਬੁਰਾ ਨਿਕਟਿ ਨਹੀ ਆਵੈ ॥ ਬਾਧਿਓ ਆਪਨ, ਹਉ ਹਉ ਬੰਧਾ ॥ ਦੋਸੁ ਦੇਤ ਆਗਹ ਕਉ, ਅੰਧਾ ॥ ਬਾਤ ਚੀਤ, ਸਭ ਰਹੀ ਸਿਆਨਪ ॥ ਜਿਸਹਿ ਜਨਾਵਹੁ, ਸੋ ਜਾਨੈ ਨਾਨਕ ॥ ੩੯ ॥**

## ਉਚਾਰਨ ਸੇਧ

**ਬਿੰਦੀ ਸਹਿਤ :** ਬਿਨਉਂ, ਸੁਨਹੁੰ, ਬਾਂਧਿਓ, ਹਉਂ।

**ਫੁਟਕਲ :** ਪਉੜੀ ਦੀ ਤੀਜੀ ਪੰਗਤੀ ਵਿਚ 'ਆਪਨ' ਜੁੜਤ ਪਦ ਹੈ; 'ਆਪ ਨ' ਪਦ ਛੇਦ ਕਰਨਾ ਅਸ਼ੁੱਧ ਹੈ।

**ਪਦ ਅਰਥ :** ਬ੍ਰਹਮਾ=ਯੱਗ ਵਿਧੀਆਂ ਜਾਨਣ ਵਾਲਾ ਬ੍ਰਾਹਮਣ। ਸੁਖ ਸੰਪੈ=ਸੁਖ ਦੀ ਸੰਪਦਾ। ਭੋਗ ਰਸ=ਰਸਾਂ ਦੇ ਭੋਗ। ਰਵਾਲ=ਧੂੜ। ਬ੍ਰਹਮਾ=ਬ੍ਰਹਮਾ ਦੇ ਉਪਾਸ਼ਕ। ਬੈਸਨੋ=ਵਿਸ਼ਨੂੰ ਦੇ ਉਪਾਸ਼ਕ, ਵੈਸ਼ਨਵ। ਧਰਮ=ਧਰਮ ਵਾਲੇ। ਬੀਰਾ=ਬੀਰ ਬਹਾਦਰ। ਆਗਹ ਕਉ=ਅਗਲੇ (ਭਾਵ ਦੂਜੇ) ਨੂੰ।

**ਸਲੋਕੁ ਅਰਥ :** ਨਾਨਕ (ਗੁਰੂ ਜੀ ਜਾਚਨਾ ਕਰਦੇ ਹਨ ਕਿ) ਹੇ ਪ੍ਰਿਥਵੀ ਦੇ ਮਾਲਕ ! ਹੇ ਦੀਨਾਂ ਤੇ ਦਇਆ ਕਰਨ ਵਾਲੇ ਪਾਰਬ੍ਰਹਮ ਜੀ ! ਤੁਸੀਂ (ਮੇਰੀ) ਬੇਨਤੀ ਸੁਣੋ ਮੈਨੂੰ ਸਾਧੂ (ਗੁਰੂ ਦੇ ਚਰਨਾਂ) ਦੀ ਧੂੜੀ ਬਖ਼ਸ਼ੋ (ਉਹ ਧੂੜੀ ਮੇਰੇ ਲਈ) ਸੁਖ ਦੀ ਸੰਪਤੀ ਹੈ ਅਤੇ ਬਹੁਤ ਰਸਾਂ ਦੇ ਭੋਗ (ਸਮਾਨ ਹੈ ਜੀ)।੧।

**ਪਉੜੀ ਅਰਥ :** ਬਬੇ (ਅਖਰ ਦੁਆਰਾ ਵਰਣਨ ਕਰਦੇ ਹਨ ਕਿ ਅਸਲ) ਬ੍ਰਾਹਮਣ ਉਹ ਹਨ (ਜੋ) ਬ੍ਰਹਮ ਨੂੰ ਜਾਣਦੇ ਹਨ (ਭਾਵ ਸਾਂਝ ਰਖਦੇ ਹਨ)। ਵੈਸ਼ਨੋ ਉਹ ਹਨ, (ਜੋ) ਗੁਰੂ ਦੁਆਰਾ ਪਵਿਤਰ ਨਾਮ-ਧਰਮ ਦੇ (ਧਾਰਨੀ ਹਨ)। ਬੀਰ-ਬਹਾਦਰ ਉਹ ਹੈ ਜੋ ਆਪਣਾ ਬੁਰਾਪਨ (ਭਾਵ ਬੁਰਿਆਈ ਨੂੰ) ਮਿਟਾ ਦਿੰਦਾ ਹੈ। (ਫਿਰ) ਉਸ ਦੇ ਨੇੜੇ ਭੈੜਪੁਣਾ ਨਹੀਂ ਆਉਂਦਾ। (ਹਰੇਕ ਜੀਵ) ਆਪਣੀ ਮੈਂ ਮੈਂ ਵਿੱਚ ਆਪ ਬੱਧਾ ਪਿਆ ਹੈ (ਪਰ ਇਹ) ਮੂਰਖ ਦੂਜਿਆਂ ਨੂੰ ਦੋਸ਼ ਦਿੰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ

ਹਨ ਕਿ ਅਜਿਹੇ ਮਨੁੱਖ ਦੀ) ਸਾਰੀ ਗਲ ਬਾਤ ਅਤੇ ਸਿਆਣਪ (ਭਾਵ ਚਤੁਰਾਈ) ਰਹਿ ਜਾਂਦੀ ਹੈ, (ਹੇ ਪ੍ਰਭੂ !) ਜਿਸ ਨੂੰ (ਤੁਸੀਂ) ਜਣਾਉਂਦੇ ਹੋ ਉਹ ਹੀ (ਤੁਹਾਨੂੰ) ਜਾਣ ਸਕਦਾ ਹੈ ।੩੯।

## ਸਾਰੰਸ਼ ਅਤੇ ਸਿਧਾਂਤ

ਸਾਰੇ ਸੁਖ ਸੰਪਦਾ ਅਤੇ ਭੋਗ ਰਸ ਪ੍ਰਭੂ ਦੀ ਚਰਨ ਧੂੜੀ ਵਿਚ ਲੁਪਤ ਹਨ।

ਯੱਗਾਂ ਦੀ ਵਿਧੀ ਜਾਨਣ ਵਾਲਾ ਬ੍ਰਾਹਮਣ ਉਹ ਹੈ ਜੋ ਬ੍ਰਹਮ ਨੂੰ ਜਾਣਦਾ ਹੈ। ਵੈਸ਼ਨੋ ਦੀ ਪਰਿਭਾਸ਼ਾ ਇਹ ਹੈ ਕਿ ਗੁਰੂ ਦੀ ਦਸੀ ਹੋਈ ਧਾਰਮਿਕ ਪਵਿਤ੍ਰਤਾ ਕਾਇਮ ਰਖੀ ਜਾਏ ਅਤੇ ਸੂਰਮਾ ਉਹ ਹੈ ਜੋ ਬੁਰਾਈ ਨੂੰ ਮਿਟਾ ਦੇਵੇ :-

**ਪਰ ਕਾ ਬੁਰਾ ਨ ਰਾਖਹੁ ਚੀਤ॥ ਤੁਮ ਕਉ ਦੁਖੁ ਨਹੀ, ਭਾਈ ਮੀਤ ॥** [ਪੰਨਾ ੩੮੬

ਮੁਕਦੀ ਗਲ ਇਹ ਹੈ ਕਿ ਮੂਲ ਸਰੂਪ ਦੀ ਜਾਣ-ਪਛਾਣ ਤੋਂ ਬਿਨਾਂ ਸਭ ਸਿਆਣਪਾਂ ਤੇ ਚਤੁਰਾਈਆਂ ਹਾਸੋ-ਹੀਣੀਆਂ ਹਨ। ਪਰ ਇਸ ਗਿਆਨ ਦੀ ਸੋਝੀ ਉਸ ਨੂੰ ਆਉਂਦੀ ਹੈ ਜਿਸ ਨੂੰ ਪ੍ਰਭੂ ਆਪਣਾ ਆਪ ਜਣਾਉਂਦਾ ਹੈ।

**ਸਲੋਕੁ ॥ ਭੈ ਭੰਜਨ ਅਘ ਦੂਖ ਨਾਸ, ਮਨਹਿ ਅਰਾਧਿ ਹਰੇ ॥ ਸੰਤ ਸੰਗ ਜਿਹ ਰਿਦ ਬਸਿਓ, ਨਾਨਕ ਤੇ ਨ ਭ੍ਰਮੇ॥੧॥ਪਉੜੀ॥ ਭਭਾ, ਭਰਮੁ ਮਿਟਾਵਹੁ ਅਪਨਾ ॥ ਇਆ ਸੰਸਾਰੁ ਸਗਲ ਹੈ ਸੁਪਨਾ ॥ ਭਰਮੇ, ਸੁਰਿਨਰ ਦੇਵੀ ਦੇਵਾ ॥ ਭਰਮੇ, ਸਿਧ ਸਾਧਿਕ ਬ੍ਰਹਮੇਵਾ ॥ ਭਰਮਿ ਭਰਮਿ, ਮਾਨੁਖ ਡਹਕਾਏ ॥ ਦੁਤਰ ਮਹਾ ਬਿਖਮ ਇਹ ਮਾਏ॥ ਗੁਰਮੁਖਿ ਭ੍ਰਮ ਭੈ ਮੋਹ ਮਿਟਾਇਆ॥ ਨਾਨਕ, ਤੇਹ ਪਰਮ ਸੁਖ ਪਾਇਆ॥੪੦॥**

## ਉਚਾਰਨ ਸੇਧ

**ਬਿੰਦੀ ਸਹਿਤ** : ਮਨਹਿੰ, ਜਿਹੰ, ਮਹਾਂ, ਤੇਂਹ।

**ਪਦ ਅਰਥ** : ਅਘ=ਪਾਪ। ਬ੍ਰਹਮੇਵਾ=ਬ੍ਰਹਮਾ ਵਰਗੇ। ਡਹਕਾਏ=ਛਲੇ। ਦੁਤਰ=ਜਿਸ ਨੂੰ ਤਰਨਾ ਔਖਾ ਹੋਵੇ। ਮਾਏ=ਮਾਇਆ। ਤੇਹ=ਉਨ੍ਹਾਂ ਨੇ।

**ਸਲੋਕੁ ਅਰਥ** : ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜੋ) ਡਰ ਦੇ ਨਾਸ ਕਰਨ ਵਾਲਾ, ਦੁਖਾਂ ਤੇ ਪਾਪਾਂ ਦਾ ਨਾਸ਼ਕ ਹੈ (ਉਸ) ਹਰੀ ਨੂੰ (ਆਪਣੇ) ਮਨ ਵਿਚ ਸਿਮਰੋ। ਸੰਤਾਂ ਦੇ ਸੰਗ (ਸਦਕਾ) ਜਿਨ੍ਹਾਂ (ਮਨੁੱਖ ਦੇ) ਹਿਰਦੇ ਵਿਚ (ਹਰੀ) ਵਸ ਗਿਆ ਉਹ (ਮਨੁੱਖ ਚੌਰਾਸੀ ਦੇ ਗੇੜ ਵਿੱਚ) ਨਹੀਂ ਭਰਮੇ।੧।

**ਪਉੜੀ ਅਰਥ** : ਭਭੇ (ਅਖਰ ਦੁਆਰਾ ਉਪਦੇਸ਼ ਦਿੰਦੇ ਹਨ ਕਿ ਹੇ ਭਾਈ !) ਆਪਣਾ ਭਰਮ ਦੂਰ ਕਰੋ (ਕਿਉਂਕਿ) ਇਹ ਸਾਰਾ ਸੰਸਾਰ ਸੁਪਨੇ (ਸਮਾਨ ਹੈ)। ਸ੍ਰੇਸ਼ਟ (ਭਾਵ ਪ੍ਰਸਿਧ) ਮਨੁੱਖ, ਦੇਵੀ ਦੇਵਤੇ (ਸਾਰੇ ਹੀ) ਭਰਮ ਵਿਚ (ਫਿਰਦੇ ਰਹੇ)। ਸਿਧ, ਸਾਧਨਾ ਕਰਨ ਵਾਲੇ, ਬ੍ਰਹਮੇ ਵਰਗੇ (ਵੀ) ਭਰਮ ਵਿਚ (ਫਸੇ ਰਹੇ)। ਇਹ ਮਾਇਆ (ਜਿਸ ਨੂੰ) ਤਰਨਾ ਬਹੁਤ ਔਖਾ ਹੈ, ਇਸ ਦੇ ਭਰਮ ਵਿਚ (ਅਨੇਕਾਂ)

ਮਨੁੱਖ ਛਲੇ ਗਏ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਨ੍ਹਾਂ ਨੇ) ਗੁਰੂ ਦੁਆਰਾ ਭਰਮ, ਡਰ ਤੇ ਮੋਹ ਦੂਰ ਕਰ ਲਿਆ, ਉਨ੍ਹਾਂ ਨੇ ਹੀ ਪਰਮ-ਸੁਖ ਪ੍ਰਾਪਤ ਕੀਤਾ ।੪੦।

## ਸਾਰੰਸ਼ ਅਤੇ ਸਿਧਾਂਤ

ਸੰਸਾਰ ਸੁਪਨੇ ਦੀ ਨਿਆਈਂ ਝੂਠਾ ਹੈ ਪਰ ਭਰਮ ਕਰਕੇ ਸੱਚਾ ਪ੍ਰਤੀਤ ਹੁੰਦਾ ਹੈ। ਮਾਇਆ ਦੇ ਭਰਮ ਵਿੱਚ ਸਾਧਾਰਨ ਜੀਵ ਹੀ ਨਹੀਂ, ਸਗੋਂ ਦੇਵੀ, ਦੇਵਤੇ, ਸਿਧ ਸਾਧਿਕ ਆਦਿ ਸਭ ਖੁਆਰ ਹੋ ਰਹੇ ਹਨ। ਹਾਂ, ਜੋ ਗੁਰਮੁਖਿ ਹਨ ਉਹ ਮਾਇਆ ਮੋਹ ਅਤੇ ਭਰਮ ਤੋਂ ਬਚ ਗਏ ਹਨ ਜਿਸ ਕਰਕੇ ਉਨ੍ਹਾਂ ਨੇ ਮਹਾਨ ਸੁਖ ਪ੍ਰਾਪਤ ਕਰ ਲਿਆ ਹੈ।

**ਸਲੋਕੁ ॥ ਮਾਇਆ ਡੋਲੈ ਬਹੁ ਬਿਧੀ, ਮਨੁ ਲਪਟਿਓ ਤਿਹ ਸੰਗਿ ॥ ਮਾਗਨ ਤੇ ਜਿਹ ਤੁਮ ਰਖਹੁ, ਸੁ ਨਾਨਕ ਨਾਮਹਿ ਰੰਗ ॥੧॥ ਪਉੜੀ ॥ ਮਮਾ, ਮਾਗਨਹਾਰ ਇਆਨਾ ॥ ਦੇਨਹਾਰ, ਦੇ ਰਹਿਓ ਸੁਜਾਨਾ ॥ ਜੋ ਦੀਨੋ ਸੋ ਏਕਹਿ ਬਾਰ ॥ ਮਨ ਮੂਰਖ ਕਹ ਕਰਹਿ ਪੁਕਾਰ ॥ ਜਉ ਮਾਗਹਿ, ਤਉ ਮਾਗਹਿ ਬੀਆ ॥ ਜਾ ਤੇ, ਕੁਸਲ ਨ ਕਾਹੂ ਥੀਆ ॥ ਮਾਗਨਿ ਮਾਗ ਤ ਏਕਹਿ ਮਾਗ ॥ ਨਾਨਕ, ਜਾ ਤੇ ਪਰਹਿ ਪਰਾਗ ॥੪੧॥**

## ਉਚਾਰਨ ਸੇਧ

**ਬਿੰਦੀ ਸਹਿਤ** : ਮਾਂਗਨ, ਨਾਮਹਿਂ, ਕਹਂ, ਕਰਹਿਂ, ਮਾਂਗਹਿ, ਕਾਹੂੰ, ਮਾਗਉਂ, ਮਾਂਗ, ਜਾਂ ਤੇ, ਪਰਹਿਂ।

**ਬਿੰਦੀ ਰਹਿਤ** : ਏਕਹਿ । **ਫੁਟਕਲ** : ਸਤਵੀਂ ਪੰਗਤੀ ਵਿਚ 'ਮਾਗਤ' ਉਚਾਰਨ ਨਹੀਂ ਕਰਨਾ, 'ਮਾਗ ਤ' ਪਦ ਛੇਦ ਕਰਕੇ ਸ਼ੁੱਧ ਪਾਠ ਕਰਨਾ ਹੈ।

**ਪਾਠ ਭੇਦ** : 'ਸੰਗ' ਤੇ 'ਰੰਗ' ਪੁਰਾਤਨ ਬੀੜਾਂ ਵਿਚ 'ਸੰਗਿ' ਤੇ 'ਰੰਗਿ' ਰੂਪ ਵਿਚ ਮਿਲਦੇ ਹਨ (ਵੇਦਾਂਤੀ ਜੀ)।

**ਪਦ ਅਰਥ** : ਲਪਟਿਓ=ਚੰਬੜਿਆ ਹੋਇਆ ਹੈ । ਨਾਮਹਿ ਰੰਗ=ਨਾਮ ਵਿਚ ਪ੍ਰੇਮ ਪਾਉਂਦਾ ਹੈ। ਏਕਹਿ ਬਾਰ=ਇਕੋ ਵੇਰ। ਬੀਆ=ਹੋਰ, ਦੂਜਾ। ਕੁਸਲ=ਸੁਖ। ਪਰਹਿ ਪਰਾਗ=ਪਾਰ ਪੈ ਜਾਵੇਂ।

**ਸਲੋਕੁ ਅਰਥ** : (ਹੇ ਭਾਈ ! ਜੀਵ) ਮਾਇਆ (ਨਾਲ ਲਗ ਕੇ) ਬਹੁਤ ਤਰੀਕਿਆਂ ਨਾਲ ਡੋਲਦਾ ਹੈ (ਕਿਉਂਕਿ ਇਸ ਦਾ) ਮਨ ਉਸ (ਮਾਇਆ) ਨਾਲ ਚੰਬੜਿਆ ਪਿਆ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਪ੍ਰਭੂ !) ਜਿਸ ਨੂੰ ਤੁਸੀਂ (ਮਾਇਆ) ਮੰਗਣ ਤੋਂ (ਰੋਕ) ਰਖਦੇ ਹੋ, ਉਹ (ਮਨੁੱਖ ਹੀ) ਨਾਮ ਵਿਚ ਪ੍ਰੇਮ ਪਾਉਂਦਾ ਹੈ ।੧।

**ਪਉੜੀ ਅਰਥ** : ਮੰਮੇ (ਅਖਰ ਦੁਆਰਾ ਵਰਣਨ ਹੈ ਕਿ) ਮੰਗਣ ਵਾਲਾ (ਜੀਵ) ਇਆਣਾ (ਬੇ-ਸਮਝ) ਹੈ। ਦੇਣ ਵਾਲਾ (ਪੁਰਖ ਪ੍ਰਭੂ ਸਭ ਕੁਝ) ਦੇ ਰਿਹਾ ਹੈ। ਹੇ ਮੂਰਖ ਮਨ ! ਜੋ (ਪ੍ਰਭੂ ਨੇ ਤੈਨੂੰ) ਦਿਤਾ ਹੈ ਉਹ ਇਕੋ ਵੇਰ ਦੇ ਦਿਤਾ ਹੈ, (ਤੂੰ) ਕਾਹਦੇ ਵਾਸਤੇ (ਘੜੀ ਮੁੜੀ) ਚੀਖ ਪੁਕਾਰ ਕਰ ਰਿਹਾ ਹੈਂ। ਜਦ ਤੂੰ ਮੰਗਦਾ ਹੈਂ ਤਾਂ (ਨਾਮ ਨੂੰ ਛੱਡ ਕੇ ਕੁਝ) ਹੋਰ ਹੀ ਮੰਗਦਾ ਹੈਂ, ਜਿਸ ਨੂੰ ਮੰਗ ਕੇ ਕਿਸੇ ਨੂੰ ਸੁਖ ਨਹੀਂ ਹੋਇਆ । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜੇ ਤੂੰ) ਕੋਈ ਮੰਗ ਮੰਗਣੀ ਹੀ ਹੈ ਤਾਂ ਇਕੋ

(ਪਰਮੇਸ਼ਰ ਦਾ ਨਾਮ) ਮੰਗ, ਜਿਸ ਤੇ (ਤੂੰ ਸੰਸਾਰ ਸਾਗਰ ਤੋਂ) ਪਾਰ (ਭਾਵ ਮੁਕਤ) ਹੋ ਜਾਵੇਂ ।੪੧।

## ਸਾਰੰਸ਼ ਅਤੇ ਸਿਧਾਂਤ

ਮਨੁੱਖ ਨੂੰ ਡਾਵਾਂ ਡੋਲ ਕਰਨ ਲਈ ਮਾਇਆ ਕਈ ਪ੍ਰਕਾਰ ਦੇ ਹਥਕੰਡੇ ਵਰਤਦੀ ਹੈ। ਨਾਮ ਨੂੰ ਛਡ ਕੇ ਪ੍ਰਭੂ ਪਾਸੋਂ ਮਾਇਆ ਅਤੇ ਹੋਰ ਪਦਾਰਥ ਮੰਗਣੇ ਅਜਾਣ-ਪੁਣੇ ਦੀ ਨਿਸ਼ਾਨੀ ਹੈ।

ਸਿਧਾਂਤ ਇਹ ਹੈ ਕਿ ਕੇਵਲ ਨਾਮ ਦੀ ਮੰਗ ਹੀ ਪ੍ਰਭੂ ਤੋਂ ਮੰਗਣੀ ਚਾਹੀਦੀ ਹੈ ਜਿਸ ਦੀ ਪੂਰਤੀ ਨਾਲ ਮਨੁੱਖ ਨੂੰ ਸੰਸਾਰ ਸਮੁੰਦਰ ਤੋਂ ਪਾਰ ਹੋਣ ਦਾ ਲਾਹਾ ਮਿਲਦਾ ਹੈ। ਗੁਰਵਾਕ ਹਨ:-

**ਵਿਣੁ ਤੁਧੁ, ਹੋਰੁ ਜਿ ਮੰਗਣਾ, ਸਿਰਿ ਦੁਖਾ ਕੈ ਦੁਖ ॥**
**ਦੇਹਿ ਨਾਮੁ ਸੰਤੋਖੀਆ, ਉਤਰੈ ਮਨ ਕੀ ਭੁਖ ॥**
**ਗੁਰਿ ਵਣੁ ਤਿਣੁ ਹਰਿਆ ਕੀਤਿਆ, ਨਾਨਕ ਕਿਆ ਮਨੁਖ ॥** [ਪੰਨਾ ੯੫੮

**ਸਲੋਕੁ ॥ ਮਤਿ ਪੂਰੀ ਪਰਧਾਨ ਤੇ, ਗੁਰ ਪੂਰੇ ਮਨ ਮੰਤ ॥ ਜਿਹ ਜਾਨਿਓ ਪ੍ਰਭੁ ਆਪੁਨਾ, ਨਾਨਕ ਤੇ ਭਗਵੰਤ ॥੧॥ ਪਉੜੀ ॥ ਮਮਾ, ਜਾਹੂ ਮਰਮੁ ਪਛਾਨਾ ॥ ਭੇਟਤ ਸਾਧ ਸੰਗ, ਪਤੀਆਨਾ ॥ ਦੁਖ ਸੁਖ ਉਆ ਕੈ, ਸਮਤ ਬੀਚਾਰਾ॥ ਨਰਕ ਸੁਰਗ ਰਹਤ ਅਉਤਾਰਾ॥ ਤਾਹੂ ਸੰਗ, ਤਾਹੂ ਨਿਰਲੇਪਾ॥ ਪੂਰਨ, ਘਟ ਘਟ ਪੁਰਖ ਬਿਸੇਖਾ॥ ਉਆ ਰਸ ਮਹਿ, ਉਆਹੂ ਸੁਖੁ ਪਾਇਆ ॥ ਨਾਨਕ, ਲਿਪਤ ਨਹੀ ਤਿਹ ਮਾਇਆ ॥੪੨॥**

## ਉਚਾਰਨ ਸੇਧ

**ਬਿੰਦੀ ਸਹਿਤ** : ਜਿਹਾਂ **ਪਾਠ ਭੇਦ** : ਗੁਰਬਾਣੀ ਵਿਆਕਰਣ ਅਨੁਸਾਰ 'ਮਨ' ਦਾ ਸਰੂਪ 'ਮਨਿ' ਹੋਣਾ ਚਾਹੀਦਾ ਹੈ, ਖੋਜਣ ਦੀ ਲੋੜ ਹੈ।

**ਪਦ ਅਰਥ** : ਮੰਤ=ਮੰਤਰ, ਉਪਦੇਸ਼। ਮਰਮ=ਭੇਤ। ਪਤੀਆਨਾ=ਪਤੀਜ ਗਿਆ ਹੈ, ਨਿਸਚਾ ਆ ਗਿਆ ਹੈ। ਉਆ ਕੈ=ਉਸ ਲਈ। ਸਮਤ=ਸ਼ਮਾਨ, ਇਕੋ ਜਿਹਾ। ਅਉਤਾਰਾ=ਉਤਰਨਾ, ਜੰਮਣਾ। ਬਿਸੇਖਾ=ਵਿਸ਼ੇਸ਼। ਉਆਹੂ=ਉਸ ਨੇ ਹੀ। ਤਿਹ=ਉਸ ਨੂੰ।

**ਸਲੋਕੁ ਅਰਥ** : ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਨ੍ਹਾਂ ਦੀ) ਮਤਿ ਪੂਰੀ ਹੈ, ਓਹ ਪਰਧਾਨ (ਪੁਰਖ) ਹਨ (ਜਿਨ੍ਹਾਂ) ਪੂਰੇ ਗੁਰੂ ਦਾ ਮੰਤ੍ਰ (ਉਪਦੇਸ਼ ਆਪਣੇ) ਮਨ (ਵਿਚ ਵਸਾਅ ਲਿਆ ਹੈ)। ਜਿਨ੍ਹਾਂ ਨੇ ਆਪਣਾ ਪ੍ਰਭੂ ਜਾਣ ਲਿਆ ਹੈ, ਓਹ ਭਾਗਾਂ ਵਾਲੇ (ਉਸ ਭਗਵਾਨ ਦਾ ਹੀ ਰੂਪ ਹਨ) ।੧।

**ਪਉੜੀ ਅਰਥ** : ਮਮੇ (ਅਖਰ ਦੁਆਰਾ ਗੁਰਦੇਵ ਕਥਨ ਕਰਦੇ ਹਨ ਕਿ) ਜਿਸ (ਮਨੁੱਖ) ਨੇ ਪ੍ਰਭੂ ਦਾ) ਭੇਤ ਪਛਾਤਾ ਹੈ, (ਉਹ) ਸਾਧ (ਗੁਰੂ) ਨਾਲ ਪਰਸਦਿਆਂ ਹੀ ਪਤੀਜ ਗਿਆ ਹੈ। ਉਸ ਲਈ ਦੁਖ ਸੁਖ ਦਾ ਬੀਚਾਰ ਇਕੋ ਜਿਹਾ ਹੈ। (ਉਹ) ਨਰਕ ਸੁਰਗ (ਅਤੇ) ਜੰਮਣ ਮਰਣ ਤੋਂ ਮੁਕਤ ਹੋ ਜਾਂਦਾ ਹੈ। ਉਸਨੂੰ (ਮਾਲਕ ਆਪਣੇ) ਨਾਲ ਮਿਲਿਆ ਹੋਇਆ (ਅਤੇ) ਆਪਣੇ ਤੋਂ ਅਸੰਗ ਵੀ (ਦਿਸਦਾ ਹੈ)। (ਉਸ ਨੂੰ) ਆਪਣੇ ਵਿਆਪਕ ਪੁਰਖ ਦਾ ਵਿਸ਼ੇਸ਼ ਦਰਸ਼ਨ ਘਟਾਂ ਘਟਾਂ ਵਿਚ ਹੁੰਦਾ ਹੈ। (ਮਾਲਕ ਮਿਲਾਪ ਦੇ) ਰਸ

ਵਿਚ ਉਸ ਨੇ ਹੀ ਉਹ (ਸੱਚਾ) ਸੁਖ ਪ੍ਰਾਪਤ ਕੀਤਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਸ ਨੂੰ ਮਾਇਆ ਦਾ ਲੇਪ ਨਹੀਂ ਲਗ ਸਕਦਾ (ਭਾਵ ਮਾਇਆ ਉਸ ਤੇ ਆਪਣਾ ਅਸਰ ਨਹੀਂ ਪਾ ਸਕਦੀ)।੪੨।

## ਸਾਰੰਸ਼ ਅਤੇ ਸਿਧਾਂਤ

ਜਿਸ ਮਨੁੱਖ ਕੋਲ ਗੁਰੂ ਦਾ ਮੰਤਰ ਹੈ, ਉਹ ਗੁਰਮੁਖਿ ਹੈ, ਉਹ ਪੂਰੀ ਮਤਿ ਵਾਲਾ ਤੇ ਪਰਧਾਨ ਹੈ। ਅਜਿਹਾ ਗੁਰਮੁਖ ਪੁਰਸ਼ ਦੁਖ-ਸੁਖ ਅਤੇ ਨਰਕ-ਸੁਰਗ ਨੂੰ ਇਕੋ ਜਿਹਾ ਸਮਝਦਾ ਹੈ। ਉਹ ਮਾਇਆ ਵਿਚ ਸਦਾ ਅਲਿਪਤ ਰਹਿੰਦਾ ਹੈ :-

੧. **ਗੁਰਮੁਖਿ ਅਲਿਪਤੁ ਰਹੈ ਸੰਸਾਰੇ॥ ਗੁਰ ਕੈ ਤਕੀਐ ਨਾਮਿ ਅਧਾਰੇ ॥** [ਪੰਨਾ ੧੧੮

੨. **ਗੁਰਮੁਖਿ ਅਲਿਪਤੁ ਲੇਪੁ ਕਦੇ ਨ ਲਾਗੈ ਸਦਾ ਰਹੈ ਸਰਣਾਈ ॥** [ਪੰਨਾ ੧੩੪੪

**ਸਲੋਕੁ ॥ ਯਾਰ ਮੀਤ ਸੁਨਿ ਸਾਜਨਹੁ, ਬਿਨੁ ਹਰਿ, ਛੂਟਨੁ ਨਾਹਿ ॥ ਨਾਨਕ, ਤਿਹ ਬੰਧਨ ਕਟੇ, ਗੁਰ ਕੀ ਚਰਨੀ ਪਾਹਿ ॥ ੧ ॥ ਪਵੜੀ ॥ ਯਯਾ, ਜਤਨ ਕਰਤ ਬਹੁ ਬਿਧੀਆ ॥ ਏਕ ਨਾਮ ਬਿਨੁ, ਕਹ ਲਉ ਸਿਧੀਆ ॥ ਯਾਹੂ ਜਤਨ ਕਰਿ, ਹੋਤ ਛੁਟਾਰਾ ॥ ਉਆਹੂ ਜਤਨ, ਸਾਧ ਸੰਗਾਰਾ ॥ ਯਾ ਉਬਰਨੁ, ਧਾਰੈ ਸਭੁ ਕੋਊ ॥ ਉਆਹਿ ਜਪੇ ਬਿਨੁ, ਉਬਰ ਨ ਹੋਊ ॥ ਯਾਹੂ, ਤਰਨ ਤਾਰਨ ਸਮਰਾਥਾ ॥ ਰਾਖਿ ਲੇਹੁ ਨਿਰਗੁਣ, ਨਰਨਾਥਾ ॥ ਮਨ ਬਚ ਕ੍ਰਮ, ਜਿਹ ਆਪਿ ਜਨਾਈ ॥ ਨਾਨਕ, ਤਿਹ ਮਤਿ ਪ੍ਰਗਟੀ ਆਈ ॥ ੪੩ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਸਾਜਨਹੁੰ, ਨਾਹਿਂ।

**ਪਦ ਅਰਥ :** ਬਹੁ ਬਿਧੀਆ=ਕਈ ਪ੍ਰਕਾਰ ਦੇ। ਕਹ ਲਉ=ਕਿਥੋਂ ਤੱਕ। ਸਿਧੀਆ=ਸਿਧੀ। ਯਾਹੂ ਜਤਨ ਕਰਿ=ਜਿਨ੍ਹਾਂ ਜਤਨਾਂ ਕਰਕੇ। ਉਆਹੂ=ਉਹ। ਸੰਗਾਰਾ=ਸੰਗ। ਯਾ ਉਬਰਨ=ਇਸ (ਸੰਸਾਰ ਤੋਂ) ਤਰਨ ਦੇ। ਉਆਹਿ=ਉਸ ਨੂੰ। ਉਬਰ=ਉਬਰਨਾ, ਤਰਨਾ। ਯਾਹੂ=ਉਹੋ ਹੀ। ਨਰਨਾਥਾ=ਮਨੁੱਖਾਂ ਦੇ ਮਾਲਕ। ਜਨਾਈ=ਜਣਾ ਦਿੱਤੀ ਹੈ।

**ਸਲੋਕੁ ਅਰਥ :** ਹੇ (ਮੇਰੇ) ਯਾਰ ਮਿਤਰੋ ! ਸਜਣੋ ! (ਤੁਸੀਂ) ਸੁਣੋ, ਹਰੀ (ਨਾਮ ਤੋਂ ਬਿਨਾਂ ਸੰਸਾਰਕ ਬੰਧਨਾਂ ਤੋਂ) ਛੁਟਕਾਰਾ ਨਹੀਂ ਹੋ ਸਕਦਾ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਨ੍ਹਾਂ (ਮਨੁੱਖਾਂ ਦੇ) ਬੰਧਨ ਕਟੇ (ਜਾਂਦੇ ਹਨ ਜਿਹੜੇ) ਗੁਰੂ ਦੀ ਚਰਣੀ ਪੈਂਦੇ ਹਨ ।੧।

**ਪਉੜੀ ਅਰਥ :** ਯਯੇ (ਅਖਰ ਦੁਆਰਾ ਸਮਝਾਉਂਦੇ ਹਨ ਕਿ ਮਨੁੱਖ) ਸੰਸਾਰਕ ਬੰਧਨਾਂ ਤੋਂ ਛੁਟਕਾਰੇ ਲਈ ਕਈ ਪ੍ਰਕਾਰ ਦੇ ਯਤਨ ਕਰਦਾ ਹੈ। (ਪਰ ਪ੍ਰਭੂ ਦੇ) ਇਕ ਨਾਮ ਤੋਂ ਬਿਨਾਂ ਕਿਥੋਂ ਤੱਕ ਸਿਧੀ (ਪ੍ਰਾਪਤ ਕਰ ਸਕਦਾ ਹੈ? ਉਤਰ-ਬਿਲਕੁਲ ਪ੍ਰਾਪਤ ਨਹੀਂ ਕਰ ਸਕਦਾ)। ਜਿਸ ਜਤਨ ਕਰਕੇ

(ਮਾਇਆ ਰੂਪ ਬੰਧਨ ਤੋਂ) ਛੁਟਕਾਰਾ ਹੋ ਸਕਦਾ ਹੈ, ਉਹ ਜਤਨ ਕੇਵਲ ਸਾਧ (ਗੁਰੂ) ਦੀ ਸੰਗਤਿ ਹੈ। ਇਸ (ਸੰਸਾਰ ਤੋਂ) ਤਰਣ ਦੀ (ਧਾਰਣਾ) ਸਭ ਕੋਈ (ਆਪਣੇ ਮਨ ਵਿਚ ਧਾਰਦਾ) ਹੈ, (ਪਰ) ਉਸ (ਪ੍ਰਭੂ ਦਾ ਨਾਮ) ਜਪੇ ਬਿਨਾਂ (ਕਦੇ ਵੀ ਸੰਸਾਰ ਸਾਗਰ ਤੋਂ) ਤਰ ਨਹੀਂ ਸਕਦਾ। ਉਹ (ਪ੍ਰਭੂ) ਹੀ ਜੀਵ ਨੂੰ ਤਰਣ (ਦੀ ਜਾਚ ਸਿਖਾਉਣ, ਜੋ) ਤਾਰਣ ਦੇ ਸਮਰਥ ਹਨ। ਹੇ ਮਨੁੱਖਾਂ ਦੇ ਮਾਲਕ ! (ਤੇਰੇ ਅਗੇ ਬੇਨਤੀ ਹੈ ਕਿ ਅਸਾਂ) ਗੁਣ ਤੋਂ ਸਖਣਿਆਂ ਨੂੰ (ਸੰਸਾਰ ਸਮੁੰਦਰ ਵਿਚ ਡੁੱਬਣ ਤੋਂ) ਰਖ ਲਵੋ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਸ (ਜੀਵ) ਨੂੰ (ਵਾਹਿਗੁਰੂ ਜੀ ਨੇ) ਮਨ, ਬਚਨ ਤੇ ਕਰਮ (ਕਰਕੇ ਸੂਝ-ਬੂਝ) ਆਪ ਸਿਖਾਈ ਹੈ, ਉਸੇ ਦੀ ਬੁੱਧੀ ਵਿਚ (ਜੋਤਿ) ਪ੍ਰਕਾਸ਼ਮਾਨ ਹੋਈ ਹੈ ।੪੩।

## ਸਾਰੰਸ਼ ਅਤੇ ਸਿਧਾਂਤ

ਅਨੇਕ ਪ੍ਰਕਾਰ ਦੇ ਜਤਨਾਂ ਨਾਲ ਮਾਇਕ-ਬੰਧਨਾਂ ਤੋਂ ਛੁਟਕਾਰਾ ਨਹੀਂ ਹੋ ਸਕਦਾ। ਕੇਵਲ ਸਾਧ (ਗੁਰੂ) ਦਾ ਸੰਗ ਅਤੇ ਹਰੀ ਦਾ ਨਾਮ ਰੰਗ ਹੀ ਜੀਵ ਦੇ ਛੁਟਕਾਰੇ ਦਾ ਸਾਧਨ ਹੈ। ਪਰ ਪ੍ਰਭੂ ਅਗੇ ਬੇਨਤੀ ਕਰਨੀ, ਇਹ ਵੀ ਵੱਡੀ ਕਰਮ ਸਾਧਨਾ ਹੈ। ਜਿਹਨਾਂ ਨੂੰ ਪ੍ਰਭੂ ਨਿਰਮਲ ਸੋਝੀ ਬਖ਼ਸ਼ਦਾ ਹੈ ਉਹ ਮਨੁੱਖ ਬੰਧਨਾਂ ਤੋਂ ਬਚ ਜਾਂਦੇ ਹਨ।

**ਸਲੋਕੁ ॥ ਰੋਸੁ ਨ ਕਾਹੂ ਸੰਗ ਕਰਹੁ, ਆਪਨ ਆਪੁ ਬੀਚਾਰਿ ॥ ਹੋਇ ਨਿਮਾਨਾ ਜਗਿ ਰਹਹੁ, ਨਾਨਕ, ਨਦਰੀ ਪਾਰਿ ॥ ੧ ॥ ਪਉੜੀ ॥ ਰਾਰਾ, ਰੇਨ ਹੋਤ ਸਭ ਜਾ ਕੀ ॥ ਤਜਿ ਅਭਿਮਾਨੁ, ਛੁਟੈ ਤੇਰੀ ਬਾਕੀ ॥ ਰਣਿ ਦਰਗਹਿ, ਤਉ ਸੀਝਹਿ ਭਾਈ ॥ ਜਉ, ਗੁਰਮੁਖਿ ਰਾਮਨਾਮ ਲਿਵ ਲਾਈ ॥ ਰਹਤ ਰਹਤ, ਰਹਿ ਜਾਹਿ ਬਿਕਾਰਾ ॥ ਗੁਰ ਪੂਰੇ ਕੈ, ਸਬਦਿ ਅਪਾਰਾ ॥ ਰਾਤੇ ਰੰਗ, ਨਾਮ ਰਸ ਮਾਤੇ ॥ ਨਾਨਕ, ਹਰਿ ਗੁਰਿ ਕੀਨੀ ਦਾਤੇ ॥ ੪੪ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਕਾਹੁੰ, ਜਾਂ, ਸੀਝਹਿੰ, ਜਾਹਿੰ।

**ਨੋਟ** : ''ਰਹਤ ਰਹਤ ਰਹਿ ਜਾਹਿ ਬਿਕਾਰਾ'' ਦਾ ਪ੍ਰਯੋਗ ਜੀਵਨ 'ਰਹਿਣੀ-ਰਹਿਤ' ਦੇ ਸੰਦਰਭ ਵਿਚ ਕਰਨਾ ਠੀਕ ਹੈ। ਪੁਰਾਤਨ ਹਥ ਲਿਖਤੀ ਸਰੂਪਾਂ ਵਿੱਚ 'ਸੰਗ' ਦੀ ਬਜਾਏ 'ਸੰਗਿ' ਪਦ ਉਪਲਬਧ ਹੈ ।

**ਪਦ ਅਰਥ** : ਰੋਸੁ=ਗੁਰ, ਰੋਸਾ ਭੈੜਾ। ਨਿਮਾਨਾ=ਸ਼ਾਂਤੀ, ਸੁਭਾਉ ਵਾਲਾ। ਨਦਰੀ=(ਪ੍ਰਭੂ ਦੀ) ਨਜ਼ਰ ਨਾਲ। ਰੇਨ=ਧੂੜ। ਬਾਕੀ=ਬਕਾਇਆ। ਰਣਿ=ਮੈਦਾਨ ਵਿਚ। ਸੀਝਹਿ=ਸਫਲ ਹੋਵੇਗਾ। ਰਹਤ ਰਹਤ=ਰਹਿੰਦੇ ਰਹਿੰਦੇ, (ਜੀਵਨ) ਰਹਿਣੀ ਵਿਚ ਵਿਚਰਦੇ ਹੋਏ । ਰਹਿ ਜਾਹਿ=ਰਹਿ ਜਾਂਦੇ ਹਨ, ਛੁਟ ਜਾਂਦੇ ਹਨ। ਅਪਾਰਾ= ਬੇਅੰਤ। ਮਾਤੇ=ਮਸਤ। ਦਾਤੇ=ਦਾਤਿ।

**ਸਲੋਕੁ ਅਰਥ** : (ਹੇ ਭਾਈ !) ਕਿਸੇ ਨਾਲ ਵੀ ਗੁੱਸਾ ਨਾ ਕਰੋ (ਰੁਸੋ ਨਾ, ਤੁਸੀਂ) ਆਪਣਾ

ਆਪ (ਭਾਵ ਆਪਣਾ ਮੂਲ) ਵੀਚਾਰੋ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਸੰਸਾਰ ਵਿਚ ਸ਼ਾਂਤ ਸੁਭਾਉ ਵਾਲੇ ਬਣ ਕੇ ਰਹੋ, (ਫਿਰ ਉਸ ਪ੍ਰਭੂ ਦੀ ਮਿਹਰ ਦੀ) ਨਜ਼ਰ ਨਾਲ (ਤੁਸੀਂ ਸੰਸਾਰ ਤੋਂ) ਪਾਰ (ਹੋ ਜਾਉਗੇ) ।੧।

**ਪਉੜੀ ਅਰਥ** : ਰਾਰੇ (ਅਖਰ ਦੁਆਰਾ ਉਪਦੇਸ਼ ਦਿੰਦੇ ਹਨ ਕਿ ਹੇ ਭਾਈ !) ਸਾਰੇ (ਮਨੁੱਖ) ਜਿਸ (ਗੁਰੂ) ਦੀ ਚਰਨ ਧੂੜ ਹੋਣਾ ਚਾਹੁੰਦੇ ਹਨ (ਤੂੰ ਵੀ ਉਸ ਗੁਰੂ ਦੀ ਚਰਨ ਧੂੜ) ਹੋ, ਅਹੰਕਾਰ ਛੱਡ ਦੇ, (ਤਾਂ ਜੋ ਤੇਰੇ ਪਿਛਲੇ ਜਨਮਾਂ ਦੇ ਸੰਸਕਾਰਾਂ ਦੀ) ਬਾਕੀ (ਲੇਖਾ ਜੋਖਾ) ਮੁੱਕ-ਚੁਕ ਜਾਵੇ। (ਸੱਚੀ) ਦਰਗਾਹ ਦੇ ਰਣ (ਖੇਤਰ) ਵਿਚ ਤਾਂ ਹੀ ਸਫਲ ਹੋਵੇਂਗਾ, ਜੇ ਗੁਰੂ ਦੁਆਰਾ ਰਾਮ ਨਾਮ ਦੀ ਲਿਵ ਲਾਵੇਂਗਾ। ਪੂਰੇ ਗੁਰੂ ਦੇ ਦਿਤੇ ਬੇਅੰਤ ਸ਼ਬਦ (ਦੀ ਅਭਿਆਸ ਕਮਾਈ ਅਨੁਸਾਰ ਜੀਵਨ) ਰਹਿਣੀ ਵਿੱਚਵਿਚਰਦੇ ਹੋਏ ਵਿਕਾਰ, ਰਹਿ ਜਾਂਦੇ ਹਨ ਭਾਵ ਮੁੱਕ ਜਾਂਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਹਨਾਂ ਨੂੰ ਹਰੀ (ਤੇ) ਗੁਰੂ ਨੇ ਨਾਮ ਦੀ ਦਾਤ ਬਖ਼ਸ਼ਿਸ਼ ਕੀਤੀ ਹੈ, (ਉਹ ਮਨੁੱਖ) ਨਾਮ ਦੇ ਰੰਗ ਰਸ ਵਿਚ ਮਸਤ ਹੋਏ ਰਹਿੰਦੇ ਹਨ ।੪੪।

## ਅਰਥ ਭੇਦ ਅਤੇ ਨਿਰਣੈ

### ਰਹਤ ਰਹਤ ਰਹਿ ਜਾਹਿ ਬਿਕਾਰਾ ॥ ਗੁਰ ਪੂਰੇ ਕੈ, ਸਬਦਿ ਅਪਾਰਾ ॥

ਵਖ ਵਖ ਅਰਥ :

੧. ਬਿਕਾਰ (ਰਹਤ ਰਹਤ) ਹਟਤੇ ਹਟਤੇ ਹਟ ਜਾਤੇ ਹੈਂ ਵਾ ਜੋ ਰਹਿਤ ਵਾਲੇ ਮਹਾਤਮਾ ਕੀ (ਰਹਤ) ਧਾਰਣਾ ਮੈਂ ਚਲਤੇ ਹੈਂ ਤਿਨ ਕੇ ਬਿਕਾਰ ਹਟ ਜਾਤੇ ਹੈਂ ਪੂਰੇ ਗੁਰੋਂ ਕੇ (ਸਬਦਿ) ਉਪਦੇਸ ਕਰ (ਅਪਾਰਾ) ਬਯੰਤ ਵਾਹਿਗੁਰੂ ਕੋ ਜਾਨ ਲਈਤਾ ਹੈ। [ਫ. ਸ.

੨. ਰਹਿਣੀ (ਜੀਵਣ) ਰਹਿਣੀ ਨਾਲ ਬਿਕਾਰ ਰਹਿ (ਮੁਕ) ਜਾਂਦੇ ਹਨ। [ਸ਼ਬਦਾਰਥ, ਮ. ਕੋਸ਼

੩. ਕਟਦੇ ਕਟਦੇ । [ਸ੍ਰੀ ਗੁਰਬਾਣੀ ਪ੍ਰਕਾਸ਼

੪. ਪੂਰੇ ਗੁਰੂ ਦੇ ਸ਼ਬਦ ਵਿਚ ਜੁੜਿਆਂ ਬੇਅੰਤ ਵਿਕਾਰ ਸਹਜੇ ਸਹਜੇ ਦੂਰ ਹੋ ਜਾਂਦੇ ਹਨ। [ਦਰਪਣ

**ਨਿਰਣੈ** : ਇਸ ਪੰਗਤੀ ਵਿਚ 'ਰਹਤ ਰਹਤ' ਦੇ ਅਰਥ ਰਹਿੰਦੇ ਰਹਿੰਦੇ ਕਰਨੇ ਲਗਮਾਤਰੀ ਨੇਮਾਂ ਦੀ ਉਲੰਘਣਾ ਜਾਪਦੀ ਹੈ ਕਿਉਂਕਿ 'ਰਹਤ' ਪਦ ਦੇ ਅਰਥ 'ਰਹਿਣੀ-ਰਹਤ' ਹਨ। ਜਿਵੇਂ ਗੁਰਵਾਕ ਹਨ:-

੧. **ਰਹਤ ਅਵਰ, ਕਛੁ ਅਵਰ ਕਮਾਵਤ॥ ਮਨਿ ਨਹੀ ਪ੍ਰੀਤਿ, ਮੁਖਹੁ ਗੰਢ ਲਾਵਤ॥**[ਪੰਨਾ ੨੬੯

੨. **ਐਸੀ ਰਹਤ ਰਹਉ ਹਰਿ ਪਾਸਾ ॥** [ਪੰਨਾ ੩੨੭

ਹਾਂ, ਜਦੋਂ 'ਰਹਿਤ' ਸਰੂਪ ਆਉਂਦਾ ਹੈ, ਓਦੋਂ 'ਬਿਨਾ' ਵਾਲੇ ਅਰਥ ਬਣਦੇ ਹਨ। ਜਿਵੇਂ:-

੧. **ਰੋਗ ਰਹਿਤ ਮੇਰਾ ਸਤਿਗੁਰੁ ਜੋਗੀ ॥** [ਪੰਨਾ ੧੧੪੦

੨. **ਰਹਿਤ ਬਿਕਾਰ ਅਲਪ ਮਾਇਆ ਤੇ, ਅਹੰਬੁਧਿ ਬਿਖੁ ਤਿਆਗੀ ॥** [ਪੰਨਾ ੧੨੧੭

੩. **ਨਵੰਤ ਦੁਆਰੰ ਭੀਤ ਰਹਿਤੰ, ਬਾਇ ਰੂਪ ਅਸਥੰਭਨਹ ॥** [ਪੰਨਾ ੧੩੦੪

ਗੁਰਬਾਣੀ ਵਿਚ 'ਰਹਿਤ' 'ਹ' ਦੀ ਸਿਹਾਰੀ ਨਾਲ ਹੋਰ ਕਿਤੇ ਵਰਤਿਆ ਨਜ਼ਰੀ ਨਹੀਂ ਪਿਆ। 'ਅਨੁਕ੍ਰਿਣਮਿਕਾ' 'ਸੋਰਠਿ ਮਹਲਾ ੯' ਦੇ ਜੋ 'ਰਹਿਤ' ਪਦ ਦਸੇ ਹਨ, ਓਹ 'ਹ' ਮੁਕਤੇ ਸਹਿਤ ਹਨ।

'ਰਹਿਤ' ਵਾਲੀ ਸ਼ਬਦਾਵਲੀ ਵੀ 'ਬਿਨਾ' ਦੇ ਅਰਥ ਪ੍ਰਗਟਾਉਂਦੀ ਹੈ।

ਮਹਾਨ ਕੋਸ਼ ਅਨੁਸਾਰ 'ਰਹਤ' ਪਦ ਦੇ ਅਰਥ ਇਉਂ ਹਨ-

੩. ਵਿ. ਰਹਿਣੀ ਵਾਲਾ, ਆਮਿਲ "ਕਹਤ ਮੁਕਤ, ਸੁਨਤ ਮੁਕਤ, ਰਹਤ ਜਨਮ ਰਹਤੇ" (ਧਨਾਸਰੀ ਪੜਤਾਲ ਮ: ੫) ੪. ਸੰਗਯਾ-ਧਾਰਨਾ, ਰਖਣੀ, ਅਮਲ- "ਰਹਤ ਰਹਤ ਰਹਿ ਜਾਹਿ ਬਿਕਾਰਾ" (ਬਾਵਨ) ਰਹਤ ਅਵਰ, ਕਛੁ ਅਵਰ ਕਮਾਵਤ" (ਸੁਖਮਨੀ) ੫. ਹਾਲਤ. "ਸਭੁ ਕਛੁ ਜਾਨੈ ਆਤਮ ਕੀ ਰਹਤ" (ਸੁਖਮਨੀ)। ੬. ਰਿਹਾਇਸ਼, ਇਸਥਿਤੀ "ਦਸਵੈ ਦੁਆਰਿ ਰਹਤ ਕਰੇ, ਤ੍ਰਿਭਵਣ ਸੋਈ ਪਾਏ" (ਗੂਜ ਮ: ੩) ੭. ਕ੍ਰਿਅ. ਵਿ. ਰਹਿੰਦੇ ਹੋਏ।

ਨੰਬਰ ੧ ਵਾਲੇ ਫ਼ਰੀਦ ਕੋਟ ਸਟੀਕ 'ਰਹਤ ਰਹਤ' ਦਾ ਭਾਵ ਹਟਤੇ ਹਟਤੇ। ਇਸੇ ਤਰ੍ਹਾਂ ਨੰਬਰ ੩. ਦਰਪਣ ਵਾਲੇ ਅਰਥ "ਸਹਜੇ ਸਹਜੇ" ਵੀ ਫਰੀਦਕੋਟੀ ਸਟੀਕ ਦਾ ਦੂਜਾ ਰੂਪ ਹੈ। ਸੋਢੀ ਤੇਜਾ ਸਿੰਘ ਨੇ ਸ੍ਰੀ ਗੁਰੂ ਬਾਣੀ ਪ੍ਰਕਾਸ਼ ਵਿਚ 'ਹਟਦੇ ਹਟਦੇ' ਅਰਥ ਕੀਤੇ ਹਨ।

'ਸ਼ਬਦਾਰਥ' ਵਿਚ 'ਰਹਤ' ਤੋਂ ਭਾਵ ਰਹਿਣੀ (ਜੀਵਣ) ਰਹਿਣੀ ਨਾਲ ਬਿਕਾਰ ਰਹਿ (ਮੁਕ) ਜਾਂਦੇ ਹਨ। ਇਹ ਮਹਾਨ ਕੋਸ਼ ਤੇ ਅਧਾਰਤ ਹਨ, ਵਿਸ਼ਾ ਵਸਤੂ ਦੇ ਅਨਕੂਲ ਹਨ।

## ਸਾਰੰਸ਼ ਅਤੇ ਸਿਧਾਂਤ

ਮਨੁੱਖ ਆਪਾ ਵੀਚਾਰੇ ਬਿਨਾਂ ਦੂਜਿਆਂ ਨਾਲ ਰੋਸਾ ਪਾਈ ਰਖਦਾ ਹੈ, ਝਘੜਦਾ ਰਹਿੰਦਾ ਹੈ। ਰੁੱਸਣ ਦਾ ਮੂਲ ਕਾਰਨ ਗੁੱਸਾ ਹੈ। ਸੰਸਾਰ ਤੋਂ ਨਿਮਾਣਪੁਣੇ ਵਿਚ ਪ੍ਰਭੂ ਦੀ ਨਦਰੀ ਨਾਲ ਹੀ ਨਿਸਤਾਰਾ ਹੋ ਸਕਦਾ ਹੈ। ਨਾਮ ਵਿਚ ਸੁਰਤਿ ਜੋੜਿਆਂ ਨਿਮਰਤਾ ਆਉਂਦੀ ਹੈ। ਦੂਜਿਆਂ ਨਾਲ ਰੋਸ ਕਰਨ ਦੀ ਥਾਂ ਆਪਣੇ ਆਪ ਦੀ ਸੋਧ ਕਰਨੀ ਗੁਰਮੁਖਾਂ ਦਾ ਲਛਣ ਹੈ।

**ਸਲੋਕੁ ॥ ਲਾਲਚ ਝੂਠ ਬਿਖੈ ਬਿਆਧਿ, ਇਆ ਦੇਹੀ ਮਹਿ ਬਾਸ ॥ ਹਰਿ ਹਰਿ ਅੰਮ੍ਰਿਤੁ ਗੁਰਮੁਖਿ ਪੀਆ, ਨਾਨਕ, ਸੂਖਿ ਨਿਵਾਸ ॥ ੧ ॥ ਪਉੜੀ ॥ ਲਲਾ, ਲਾਵਉ ਅਉਖਧ ਜਾਹੂ ॥ ਦੂਖ ਦਰਦ ਤਿਹ ਮਿਟਹਿ, ਖਿਨਾਹੂ ॥ ਨਾਮ ਅਉਖਧੁ, ਜਿਹ ਰਿਦੈ ਹਿਤਾਵੈ ॥ ਤਾਹਿ, ਰੋਗੁ ਸੁਪਨੈ ਨਹੀ ਆਵੈ ॥ ਹਰਿ ਅਉਖਧੁ, ਸਭ ਘਟ ਹੈ ਭਾਈ ॥ ਗੁਰ ਪੂਰੇ ਬਿਨੁ, ਬਿਧਿ ਨ ਬਨਾਈ ॥ ਗੁਰਿ ਪੂਰੈ, ਸੰਜਮੁ ਕਰਿ ਦੀਆ॥ ਨਾਨਕ, ਤਉ ਫਿਰਿ ਦੂਖ ਨ ਥੀਆ ॥ ੪੫ ॥**

## ਉਚਾਰਨ ਸੇਧ

**ਬਿੰਦੀ ਸਹਿਤ :** ਮਹਿਂ, ਜਾਹੂੰ, ਖਿਨਾਹੂੰ, ਜਿਹਂ, ਨਹੀਂ, ਮਿਟਹਿਂ।

**ਪਦ ਅਰਥ** : ਬਿਖੈ=ਵਿਸ਼ੇ ਵਿਕਾਰ। ਬਿਆਧਿ=ਬੀਮਾਰੀਆਂ। ਬਾਸ=ਵਸਦੀਆਂ ਹਨ। ਸੂਖਿ= ਸੁਖ ਵਿਚ। ਅਉਖਧੁ=ਦਵਾਈ। ਖਿਨਾਹੂ=ਇਕ ਖਿਨ ਵਿੱਚ। ਹਿਤਾਵੈ=ਸੁਖਾਵੇ, ਚੰਗੀ ਲਗੇ। ਬਿਧਿ= (ਵਰਤਣ ਦੀ) ਜੁਗਤੀ। ਸੰਜਮੁ=ਪਥ, ਪਰਹੇਜ਼।

**ਸਲੋਕੁ ਅਰਥ** : ਲਾਲਚ, ਝੂਠ, ਵਿਸ਼ੇ ਵਿਕਾਰ ਤੇ ਬੀਮਾਰੀਆਂ ਦਾ ਇਸ ਦੇਹੀ ਵਿਚ ਵਾਸਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਸ) ਗੁਰਮੁਖ ਨੇ ਹਰੀ ਦਾ ਨਾਮ ਰੂਪੀ ਅੰਮ੍ਰਿਤ ਪੀਤਾ ਹੈ (ਉਸ ਦਾ ਆਤਮਿਕ) ਸੁਖ ਵਿਚ ਵਾਸਾ ਹੋ ਗਿਆ ਹੈ ।੧।

**ਪਉੜੀ ਅਰਥ** : ਲਲੇ (ਅਖਰ ਦੁਆਰਾ ਵਰਣਨ ਕਰਦੇ ਹਨ ਕਿ ਹੇ ਪ੍ਰਭੂ !) ਜਿਸ ਨੂੰ (ਤੁਸੀਂ ਨਾਮ ਰੂਪੀ) ਦਵਾਈ ਲਾਉਂਦੇ ਹੋ, ਉਸ ਦੇ ਦੁਖ ਦਰਦ ਇਕ ਖਿਨ (ਮਾਤਰ ਵਿਚ) ਦੂਰ ਹੋ ਜਾਂਦੇ ਹਨ। (ਹੇ ਭਾਈ !) ਜਿਸ (ਜਨ ਦੇ) ਹਿਰਦੇ ਵਿਚ ਨਾਮ ਰੂਪ ਦਵਾਈ ਸੁਖਾਅ ਜਾਵੇ, ਉਸ ਨੂੰ (ਕਿਸੇ ਪ੍ਰਕਾਰ ਦਾ) ਰੋਗ ਸੁਪਨੇ ਵਿਚ ਵੀ ਨਹੀਂ ਆ ਸਕਦਾ। ਹੇ ਭਾਈ ! ਹਰੀ (ਨਾਮ ਰੂਪ) ਦਵਾਈ ਸਭ ਹਿਰਦਿਆਂ ਵਿਚ ਹੈ (ਪਰ) ਪੂਰੇ ਗੁਰੂ ਤੋਂ ਬਿਨਾਂ (ਉਸ ਦੇ ਵਰਤਣ ਦੀ ਵਿਧੀ) ਨਹੀਂ ਬਣ ਆਉਂਦੀ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਸ ਨੂੰ) ਪੂਰੇ ਗੁਰੂ ਨੇ (ਨਾਮ ਦੀ ਦਵਾਈ ਦੇ ਕੇ ਨਾਲ ਹੀ) ਪਰਹੇਜ਼ ਦਿਤਾ ਫਿਰ (ਉਸ ਨੂੰ ਕਿਸੇ ਪ੍ਰਕਾਰ ਦਾ) ਦੁਖ ਨਹੀਂ ਹੋਇਆ ।੪੫।

## ਸਾਰੰਸ਼ ਅਤੇ ਸਿਧਾਂਤ

ਇਸ ਵਿਚ ਸੰਦੇਹ ਨਹੀਂ ਕਿ ਇਸ ਦੇਹੀ ਵਿਚ ਲਾਲਚ ਝੂਠ ਤੇ ਵਿਸ਼ੇ ਵਿਕਾਰ ਆਦਿ ਵਸਦੇ ਹਨ ਪਰ ਗੁਰਮੁਖ ਇਹਨਾਂ ਤੋਂ ਨਿਰਲੇਪ ਹੋ ਕੇ ਨਾਮ ਅੰਮ੍ਰਿਤ ਪੀਂਦੇ ਹਨ। ਜਿਸ ਨੂੰ ਨਾਮ ਰੂਪੀ ਦਵਾਈ ਪ੍ਰਾਪਤ ਹੋ ਜਾਂਦੀ ਹੈ ਉਸ ਨੂੰ ਕਿਸੇ ਪ੍ਰਕਾਰ ਦਾ ਰੋਗ ਨਹੀਂ ਚੰਬੜਦਾ।

ਪਉੜੀ ਵਿਚ ਜੋ ਸਿਧਾਂਤਕ ਗਲ ਖੋਲ੍ਹੀ ਹੈ ਉਹ ਇਹ ਹੈ ਕਿ ਨਾਮ ਰੂਪੀ ਦਵਾਈ ਸਾਰੇ ਸਰੀਰਾਂ ਵਿਚ ਹੈ ਪਰ ਪੂਰੇ ਗੁਰੂ ਤੋਂ ਬਿਨਾਂ ਉਸ ਦਵਾਈ ਦੀ ਵਰਤੋਂ ਦਾ ਢੰਗ ਨਹੀਂ ਪਤਾ ਲਗ ਸਕਦਾ। ਹਾਂ, ਜਿਸ ਨੂੰ ਗੁਰੂ ਜੀ ਦੀ ਦਸੀ ਹੋਈ ਦਵਾਈ ਉਤੇ ਨਿਸਚਾ ਆ ਜਾਏ, ਪੂਰਾ ਸੰਜਮ ਰਖੇ, ਫਿਰ ਉਸ ਨੂੰ ਕਦੇ ਵੀ ਕਿਸੇ ਪ੍ਰਕਾਰ ਦਾ ਦੁਖ ਨਹੀਂ ਪੋਹ ਸਕਦਾ।

**ਸਲੋਕੁ ॥ ਵਾਸੁਦੇਵ ਸਰਬਤ੍ਰ ਮੈ, ਊਨ ਨ ਕਤਹੂ ਠਾਇ ॥ ਅੰਤਰਿ ਬਾਹਰਿ ਸੰਗਿ ਹੈ, ਨਾਨਕ, ਕਾਇ ਦੁਰਾਇ ॥ ੧ ॥ ਪਉੜੀ ॥ ਵਵਾ, ਵੈਰੁ ਨ ਕਰੀਐ ਕਾਹੂ ॥ ਘਟ ਘਟ ਅੰਤਰਿ, ਬ੍ਰਹਮ ਸਮਾਹੂ ॥ ਵਾਸੁਦੇਵ, ਜਲ ਥਲ ਮਹਿ ਰਵਿਆ ॥ ਗੁਰ ਪ੍ਰਸਾਦਿ, ਵਿਰਲੈ ਹੀ ਗਵਿਆ ॥ ਵੈਰ ਵਿਰੋਧ ਮਿਟੇ, ਤਿਹ ਮਨ ਤੇ ॥ ਹਰਿ ਕੀਰਤਨੁ, ਗੁਰਮੁਖਿ ਜੋ ਸੁਨਤੇ ॥ ਵਰਨ ਚਿਹਨ ਸਗਲਹ ਤੇ ਰਹਤਾ ॥ ਨਾਨਕ, ਹਰਿ ਹਰਿ ਗੁਰਮੁਖਿ ਜੋ ਕਹਤਾ ॥ ੪੬ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਮੈਂ, ਠਾਇਂ, ਤਿਹਾਂ।

**ਪਦ ਅਰਥ** : ਵਾਸਦੇਵ=ਵਾਹਿਗੁਰੂ ਵਿਆਪਕ। ਸਰਬਤ੍ਰ ਮੈ=ਸਭ ਵਿਚ। ਊਨ=ਘਟ, ਕਮੀ। ਠਾਇ=ਥਾਂ। ਕਾਇ=ਕਿਸ ਲਈ। ਦੁਰਾਇ=ਲੁਕਾਉ। ਸਮਾਹੂ=ਸਮਾਅ ਰਿਹਾ ਹੈ। ਗਵਿਆ=ਪਹਿਚਾਨਿਆ।

**ਸਲੋਕੁ ਅਰਥ** : (ਹੇ ਭਾਈ !) ਵਾਹਿਗੁਰੂ ਸਭ ਵਿਚ (ਇਕਸਾਰ) ਵਿਆਪਕ ਹੈ, ਉਹ ਕਿਸੇ ਥਾਂ ਤੇ ਘਟ (ਵਧ) ਨਹੀਂ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਹ ਅੰਦਰ ਬਾਹਰ ਨਾਲ ਹੈ (ਉਸ ਤੋਂ) ਕੀ ਲੁਕਾਉ ਹੈ?।੧।

**ਪਉੜੀ ਅਰਥ** : ਵਵੇ (ਅਖਰ ਦੁਆਰਾ ਉਪਦੇਸ਼ਦੇ ਹਨ ਕਿ) ਕਿਸੇ ਨਾਲ ਵੈਰ ਨਹੀਂ ਕਰਨਾ ਚਾਹੀਦਾ (ਕਿਉਂਕਿ) ਹਰੇਕ ਹਿਰਦੇ ਅੰਦਰ ਵਾਹਿਗੁਰੂ ਸਮਾਅ ਰਿਹਾ ਹੈ। ਵਾਹਿਗੁਰੂ ਪਾਣੀ ਤੇ ਖੁਸ਼ਕੀ (ਭਾਵ ਹਰ ਥਾਂ) ਵਿਚ ਵਿਆਪਕ ਹੈ (ਪਰ) ਗੁਰੂ ਦੀ ਕਿਰਪਾ ਨਾਲ ਕਿਸੇ ਵਿਰਲੇ ਨੇ (ਉਸ ਨੂੰ) ਪਹਿਚਾਨਿਆ ਹੈ। ਜੋ ਗੁਰਮੁਖ (ਜਨ) ਹਰੀ ਦਾ ਕੀਰਤਨ ਸੁਣਦੇ ਹਨ, ਉਨ੍ਹਾਂ ਦੇ ਮਨ ਤੋਂ ਵੈਰ ਵਿਰੋਧ ਮਿਟ ਜਾਂਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜੋ ਗੁਰਮੁਖ (ਜਨ) ਹਰੀ ਦਾ (ਨਾਮ) ਉਚਾਰਦਾ ਹੈ, ਉਹ ਵਰਨ ਚਿਹਨ (ਭਾਵ ਵਰਨਾ ਆਸ਼ਰਮਾਂ ਦੇ ਭੇਖਾਂ ਤੋਂ) ਰਹਿਤ ਹੋ ਜਾਂਦਾ ਹੈ।੪੬।

## ਅਰਥ ਭੇਦ ਅਤੇ ਨਿਰਣੈ

**ਵਾਸਦੇਵ ਜਲ ਥਲ ਮਹਿ ਰਵਿਆ, ਗੁਰ ਪ੍ਰਸਾਦਿ ਵਿਰਲੈ ਹੀ ਗਵਿਆ ॥**

ਦੂਜੀ ਪੰਗਤੀ ਵਿਚ 'ਗਵਿਆ' ਪਦ ਦੇ ਅਰਥ ਦੋ ਤਰ੍ਹਾਂ ਕੀਤੇ ਜਾਂਦੇ ਹਨ:-

੧. ਜਾਨਿਆ ਹੈ। [ਪੰ. ਨਰੈਣ ਸਿੰਘ, ਸੰ.ਪੋ. ਆਦਿ

੨. ਗਾਵਿਆ [ਸ਼ਬਦਾਰਥ

੩. ਗਮਨ ਕੀਆ, ਪਹੁੰਚ ਹਾਸਲ ਕੀਤੀ। [ਦਰਪਣ

੪. ਗਾਵਿਆ, ਗਾਇਆ, ਗਾਇਨ ਕੀਤਾ, ''ਵਿਰਲੇ ਹੀ ਗਵਿਆ''। [ਮਹਾਨ ਕੋਸ਼

**ਨਿਰਣੈ** : ਇਸ ਵਿੱਚ ਸੰਦੇਹ ਨਹੀਂ ਕਿ ਇਸ ਪਉੜੀ ਵਿਚ ''ਹਰਿ ਕੀਰਤਨ ਗੁਰਮੁਖਿ ਜੋ ਸੁਨਤੇ'' ਪੰਗਤੀ ਅੰਕਿਤ ਹੈ ਜਿਸ ਕਰਕੇ ਕੁਝ ਟੀਕਾਕਾਰਾਂ ਨੇ 'ਗਵਿਆ' ਪਦ ਦੇ ਅਰਥ 'ਗਾਵਿਆ' ਕੀਤੇ ਹਨ ਪਰ ਪਉੜੀ ਦਾ ਤਤਸਾਰ ਪ੍ਰਭੂ ਨੂੰ ਪਹਿਚਾਨਣ ਦਾ ਹੈ। ਸੋ, ਇਥੇ ਗੁਰੂ ਦੀ ਕਿਰਪਾ ਨਾਲ ਕਿਸੇ ਵਿਰਲੇ ਨੇ ਪ੍ਰਭੂ ਨੂੰ ਪਹਿਚਾਨਿਆ ਹੈ, ਭਾਵ ਉਥੋਂ ਤੱਕ ਪਹੁੰਚਿਆ ਹੈ, ਅਰਥ ਵਧੇਰੇ ਢੁਕਵੇਂ ਹਨ।

## ਸਾਰੰਸ਼ ਅਤੇ ਸਿਧਾਂਤ

ਵਾਹਿਗੁਰੂ ਜੀ ਦੀ ਜੋਤਿ ਸਾਰਿਆਂ ਵਿਚ ਪਸਰ ਰਹੀ ਹੈ, ਇਸ ਲਈ ਕਿਸੇ ਨਾਲ ਵੀ ਵੈਰ ਕਰਨਾ ਠੀਕ ਨਹੀਂ। ਜੇ ਕੀਰਤਨ ਕਰਨ ਤੇ ਸੁਣਨ ਵਾਲਿਆਂ ਦੇ ਮਨ ਵਿਚੋਂ ਵੈਰ ਭਾਵਨਾ ਨਹੀਂ ਮਿਟੀ ਤਾਂ ਇਉਂ ਜਾਣੋ ਕਿ ਸਹੀ ਅਰਥਾਂ ਵਿੱਚ ਅਜੇ ਉਹ ਕੀਰਤਨੀਏ ਤੇ ਸਰੋਤੇ ਬਣੇ ਹੀ ਨਹੀਂ। ਇਹ ਪਰਖ-

ਕਸਵਟੀ ਸਾਨੂੰ ਗੁਰਦੇਵ ਪਿਤਾ ਜੀ ਨੇ ਬਖ਼ਸ਼ਿਸ਼ ਕੀਤੀ ਹੈ। ਆਓ ! ਆਪਣੇ ਅੰਦਰ ਝਾਤੀ ਮਾਰੀਏ, ਜੇ ਹੁਣ ਤਕ ਸਾਡੇ ਅੰਦਰੋਂ ਵੈਰ-ਵਿਰੋਧ ਨਹੀਂ ਮਿਟਿਆ ਤਾਂ ਅਗੋਂ ਲਈ ਚੇਤੰਨ ਹੋਈਏ। ਸਤਿਗੁਰ ਅਗੇ ਅਰਦਾਸਿ ਕਰੀਏ ਇਸ ਚੰਦਰੀ ਨੂੰ ਸਾਡੇ ਅੰਦਰੋਂ ਬਾਹਰ ਕਢ ਦੇਣ ਤਾਂ ਜੋ ਅਸੀਂ ਸਦਾ ਲਈ ਵੈਰ ਵਿਰੋਧ ਵਾਲੀ ਭਾਵਨਾ ਮੇਟਣ ਲਈ ਤਤਪਰ ਹੋਈਏ, ਇਸ ਨੂੰ ਹੂੰਝ ਕੇ ਸੁਖੀ ਹੋ ਜਾਈਏ।

**ਸਲੋਕੁ ॥ ਹਉ ਹਉ ਕਰਤ ਬਿਹਾਨੀਆ, ਸਾਕਤ ਮੁਗਧ ਅਜਾਨ ॥ ੜੜਕਿ ਮੁਏ ਜਿਉ ਤ੍ਰਿਖਾਵੰਤ, ਨਾਨਕ ਕਿਰਤਿ ਕਮਾਨ ॥ ੧ ॥ ਪਉੜੀ ॥ ੜਾੜਾ, ੜਾੜਿ ਮਿਟੇ ਸੰਗਿ ਸਾਧੂ ॥ ਕਰਮ ਧਰਮ ਤਤੁ, ਨਾਮ ਅਰਾਧੂ ॥ ਰੂੜੋ, ਜਿਹ ਬਸਿਓ ਰਿਦ ਮਾਹੀ ॥ ਉਆ ਕੀ ੜਾੜਿ ਮਿਟਤ ਬਿਨਸਾਹੀ ॥ ੜਾੜਿ ਕਰਤ, ਸਾਕਤ ਗਾਵਾਰਾ ॥ ਜੇਹ ਹੀਐ, ਅਹੰਬੁਧਿ ਬਿਕਾਰਾ ॥ ੜਾੜਾ ਗੁਰਮੁਖਿ ੜਾੜਿ ਮਿਟਾਈ ॥ ਨਿਮਖ ਮਾਹਿ, ਨਾਨਕ ਸਮਝਾਈ ॥ ੪੭ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਹਉਂ, ਹਉਂ, ਜਿਉਂ, ਨਾਹੀਂ, ਮਾਹਿਂ।

**ਪਦ ਛੇਦ ਭੇਦ** : 'ਬਿਨਸਾਹੀ' ਨੂੰ 'ਬਿਨ ਸਾਹੀ' ਪਦ ਛੇਦ ਕਰਨਾ ਠੀਕ ਨਹੀਂ ਹੈ।

**ਪਦ ਅਰਥ** : ਬਿਹਾਨੀਆ=ਵਿਹਾਉਂਦੀ, ਗੁਜ਼ਰਦੀ ਹੈ। ੜੜਕਿ=ਰੜਕ ਕੇ। ਤ੍ਰਿਖਾਵੰਤ= ਤਿਹਾਏ, ਪਿਆਸੇ। ਕਿਰਤਿ ਕਮਾਨ=ਕਮਾਈ ਹੋਈ ਕਿਰਤ ਅਨੁਸਾਰ। ੜਾੜਿ=ਰੜਕ, ਚੋਭ। ਰੂੜੋ=ਸੁੰਦਰ। ਉਆ ਕੀ=ਉਸ ਦੀ। ਬਿਨਸਾਹੀ=ਬਿਨਸ (ਨਾਸ਼ ਹੋ) ਜਾਂਦੀ ਹੈ। ਜੇਹ ਹੀਐ=ਜਿਸ ਦੇ ਹਿਰਦੇ ਵਿੱਚ। ਅਹੰਬੁਧਿ=ਹੰਕਾਰ ਵਾਲੀ ਬੁੱਧੀ ਹੈ। ਬਿਕਾਰਾ=ਵਿਕਾਰ।

**ਸਲੋਕੁ ਅਰਥ** : ਸਾਕਤਾਂ, ਮੂਰਖਾਂ ਤੇ ਅਜਾਣਾਂ ਦੀ (ਉਮਰ), ਮੈਂ ਮੈਂ ਕਰਦਿਆਂ ਹੀ ਗੁਜ਼ਰ ਜਾਂਦੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ ਆਪਣੀ) ਕਮਾਈ ਹੋਈ ਕਿਰਤ ਅਨੁਸਾਰ (ਇਸ ਤਰ੍ਹਾਂ) ਤੜਫ਼ ਕੇ ਮਰ ਗਏ ਹਨ ਜਿਵੇਂ ਪਾਣੀ ਤੋਂ (ਬਿਨਾਂ) ਤਿਹਾਏ (ਮਨੁੱਖ ਮਰਦੇ ਹਨ)।੧।

**ਪਉੜੀ ਅਰਥ** : ੜਾੜੇ (ਅਖਰ ਦੁਆਰਾ ਫੁਰਮਾਉਂਦੇ ਹਨ ਕਿ ਵਾਦ-ਵਿਵਾਦ ਤੇ ਈਰਖਾ ਦੀ) ਰੜਕ ਸਾਧੂ ਦਾ ਸੰਗ ਕਰਕੇ ਮਿਟ ਜਾਂਦੀ ਹੈ (ਕਿਉਂਕਿ ਸਭ) ਕਰਮਾਂ, ਧਰਮਾਂ ਦਾ ਤਤ (ਸਾਰ) ਨਾਮ ਹੈ, (ਜਿਸ ਨੂੰ ਸਾਧ ਸੰਗ ਵਿਚ) ਅਰਾਧਿਆ ਜਾਂਦਾ ਹੈ। ਸੁੰਦਰ-ਸੁਆਮੀ ਜਿਸ (ਪ੍ਰਾਣੀ ਦੇ) ਹਿਰਦੇ ਵਿਚ ਵਸ ਜਾਂਦਾ ਹੈ, ਉਸ ਦੀ ਰੜਕ (ਤਤਕਾਲ) ਨਾਸ਼ ਹੋ ਜਾਂਦੀ ਹੈ। ਹੰਕਾਰ ਵਾਲੀ ਬੁਧੀ ਹੋਣ ਕਰਕੇ ਜਿਨ੍ਹਾਂ (ਮਨੁੱਖਾਂ) ਦੇ ਹਿਰਦੇ ਵਿਚ ਵਿਕਾਰ (ਭਰੇ ਹੁੰਦੇ ਹਨ), (ਉਹੀ) ਸਾਕਤ ਤੇ ਮੂਰਖ (ਮਨੁੱਖ ਸੰਸਾਰ ਵਿਚ) ਰਗੜਾ-ਝਗੜਾ ਕਰਦੇ ਰਹਿੰਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਨ੍ਹਾਂ ਨੇ) ਗੁਰੂ ਦੁਆਰਾ (ਆਪਣੀ) ਰੜਕ ਮਿਟਾ ਲਈ ਹੈ, ਉਨ੍ਹਾਂ ਨੂੰ ਅੱਖ ਦੇ ਝਮਕਣ ਜਿਤਨੇ ਸਮੇਂ ਵਿਚ (ਤਤ ਗਿਆਨ ਦੀ)

ਸੋਝੀ ਆ ਗਈ ਹੈ ।੪੭।

## ਅਰਥ ਭੇਦ ਅਤੇ ਨਿਰਣੈ

**ਰੂੜੋ ਜਿਹ ਬਸਿਓ ਰਿਦ ਮਾਹੀ, ਉਆ ਕੀ ਝਾੜਿ ਮਿਟਤ ਬਿਨਸਾਹੀ ॥**

ਵਖ ਵਖ ਅਰਥ :

੧. ਸੁੰਦਰ (ਵਾਹਿਗੁਰੂ) ਜਿਸ ਦੇ ਹਿਰਦੇ ਵਿਚ ਵਸਿਆ ਹੈ, ਉਸ ਦੀ (ਜੰਮਣ ਤੇ ਬਿਨਸਾਹੀ) ਮਰਣ ਦੀ (ਝਾੜ) ਰੜਕ (ਤਕਲੀਫ) ਮਿਟ ਜਾਂਦੀ ਹੈ। [ਪੰ. ਨਰੈਣ ਸਿੰਘ

੨. ਸੁੰਦਰ (ਵਾਹਿਗੁਰੂ ਨਾਮ) ਜਿਸ ਦੇ ਹਿਰਦੇ ਵਿਚ ਵਸ ਜਾਂਦਾ ਹੈ, ਉਸ ਦੀ ਝਾੜ ਮਿਟ ਜਾਂਦੀ ਹੈ। [ਸੰ. ਪੋ.

੩. ਨਾਸ਼ ਹੁੰਦੀ ਹੈ (ਜਿਸ ਦੇ ਹਿਰਦੇ ਵਿਚ ਸੁੰਦਰ ਹਰੀ ਵਸਦਾ ਹੈ ਉਸ ਦੀ ਰੜਕ (ਹੋਰਨਾਂ ਨਾਲ) ਮੁਕਦੀ ਮੁਕਦੀ ਮੁੱਕ ਹੀ ਜਾਂਦੀ ਹੈ। [ਸ਼ਬਦਾਰਥ

੪. ਸ਼ੀਘਰ ਹੀ ਉਸ ਦੀ ਝਾੜ ਮਿਟ ਜਾਂਦੀ ਹੈ। [ਸੰਪ੍ਰਦਾਈ

**ਨਿਰਣੈ** : 'ਮਿਟਤ' ਤੇ 'ਬਿਨਸਾਹੀ' ਦੋਵੇਂ ਕਿਰਿਆਵਾਚੀ ਸ਼ਬਦ ਹਨ। 'ਬਿਨਸ' ਧਾਤੂ ਤੋਂ ਹੀ 'ਬਿਨਸਾਹੀ' ਸ਼ਬਦ ਬਣਿਆ ਹੈ। 'ਬਿਨਸਾਹੀ' ਪਦ ਦੇ ਅਰਥ 'ਬਿਨਾ ਸਾਹ' ਤੋਂ ਬਿਨਾਂ ਦੇਰੀ ਤੋਂ ਕਰਨੇ ਉਚਿਤ ਨਹੀਂ ਜਿਵੇਂ ਕਿ ਉਪਰ ਨੰਬਰ ੪ ਦੇ ਸਾਹਮਣੇ ਦਰਜ ਹਨ। ਜਿਵੇਂ ਬਿਨਸਾਇਓ ਆਦਿ ਸ਼ਬਦ ਹਨ, ਇਸੇ ਤਰ੍ਹਾਂ 'ਬਿਨਸਾਹੀ' ਸ਼ਬਦ ਇਕਬਚਨੀ ਕ੍ਰਿਆ ਦਾ ਲਖਾਇਕ ਹੈ, ਜਿਸ ਦੇ ਅਰਥ 'ਨਾਸ਼ ਹੋ ਜਾਂਦੀ ਹੈ' ਠੀਕ ਹਨ।

## ਸਾਰੰਸ਼ ਅਤੇ ਸਿਧਾਂਤ

ਆਪ ਹੁਦਰੇ ਮਨੁੱਖ ਦੀ ਆਰਜਾ ਮੈਂ ਮੈਂ ਕਰਦਿਆਂ ਹੀ ਬਤੀਤ ਹੋ ਜਾਂਦੀ ਹੈ। ਵਡਪੁਣੇ ਦੀ ਤ੍ਰਿਸ਼ਨਾ ਕੇਵਲ ਉਸ ਦੀ ਬੁਝਦੀ ਹੈ ਜਿਸ ਦੇ ਹਿਰਦੇ ਵਿਚ ਸੁੰਦਰ ਹਰੀ ਆ ਵਸਦਾ ਹੈ। ਜਿਸ ਹਿਰਦੇ ਵਿਚ ਹੰਕਾਰ ਤੇ ਵਿਕਾਰ ਹਨ ਉਹ ਸਾਕਤ ਪੁਰਸ਼ ਪਿਆਸੇ ਜੀਵ ਵਾਂਗੂ ਤੜਫ ਤੜਫ ਕੇ ਦੁੱਖ ਪਾਂਦਾ ਰਹਿੰਦਾ ਹੈ। ਜਿਹੜੇ ਮਨੁੱਖ ਗੁਰੂ ਦੇ ਸਨਮੁਖ ਹੁੰਦੇ ਹਨ, ਉਨ੍ਹਾਂ ਨੂੰ ਸਤਿਗੁਰੂ ਨਿਜ ਸਰੂਪ ਦੀ ਲਖਤਾ ਕਰਾ ਕੇ ਇਕ ਨਿਮਖ ਵਿਚ ਸੰਸਾਰ ਤੋਂ ਤਾਰ ਦਿੰਦੇ ਹਨ।

**ਸਲੋਕੁ ॥ ਸਾਧੂ ਕੀ ਮਨ ਓਟ ਗਹੁ, ਉਕਤਿ ਸਿਆਨਪ ਤਿਆਗੁ ॥ ਗੁਰਦੀਖਿਆ ਜਿਹ ਮਨਿ ਬਸੈ, ਨਾਨਕ ਮਸਤਕਿ ਭਾਗੁ ॥ ੧ ॥ ਪਉੜੀ ॥ ਸਸਾ, ਸਰਨਿ ਪਰੇ ਅਬ ਹਾਰੇ ॥ ਸਾਸਤ੍ਰ ਸਿਮ੍ਰਿਤਿ ਬੇਦ ਪੂਕਾਰੇ ॥ ਸੋਧਤ ਸੋਧਤ ਸੋਧਿ ਬੀਚਾਰਾ ॥ ਬਿਨੁ ਹਰਿ ਭਜਨ, ਨਹੀ ਛੁਟਕਾਰਾ ॥ ਸਾਸਿ ਸਾਸਿ, ਹਮ ਭੂਲਨਹਾਰੇ ॥ ਤੁਮ ਸਮਰਥ, ਅਗਨਤ ਅਪਾਰੇ ॥ ਸਰਨਿ ਪਰੇ ਕੀ ਰਾਖੁ, ਦਇਆਲਾ ॥ ਨਾਨਕ**

**ਤੁਮਰੇ ਬਾਲ, ਗੁਪਾਲਾ ॥ ੪੮ ॥**

## ਉਚਾਰਨ ਸੇਧ

**ਫੁਟਕਲ** : 'ਅਗਨਤ' ਦਾ ਸ਼ੁੱਧ ਉਚਾਰਨ 'ਅ-ਗਨਤ' ਹੈ।

**ਪਦ ਅਰਥ**: ਗਹੁ=ਪਕੜ। ਉਕਤਿ=ਯੁਕਤੀ, ਦਲੀਲ ਬਾਜ਼ੀ। ਗੁਰਦੀਖਿਆ=ਗੁਰੂ ਦੀ ਸਿਖਿਆ। ਹਾਰੇ=ਹਾਰ ਕੇ। ਸੋਧਤ ਸੋਧਤ=ਸੋਧਦਿਆਂ ਸੋਧਦਿਆਂ। ਸੋਧਿ=ਵੀਚਾਰ ਕੇ। ਬਾਲ=ਬਾਲਕ, ਬੱਚੇ।

**ਸਲੋਕੁ ਅਰਥ** : ਹੇ ਮਨ ! ਸਿਆਣਪ ਤੇ ਦਲੀਲਬਾਜ਼ੀ ਨੂੰ ਛੱਡ ਕੇ (ਤੂੰ) ਸਾਧੂ (ਗੁਰੂ) ਦੀ ਟੇਕ ਪਕੜ। ਗੁਰੂ ਦੀ ਸਿਖਿਆ ਜਿਸ ਦੇ ਮਨ ਵਿਚ ਵਸਦੀ ਹੈ, ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਸ ਦੇ ਮੱਥੇ ਉਤੇ (ਚੰਗੇ) ਭਾਗ (ਹੁੰਦੇ ਹਨ) ।੧।

**ਪਉੜੀ ਅਰਥ** : ਸਸੇ (ਅਖਰ ਦੁਆਰਾ ਫੁਰਮਾਉਂਦੇ ਹਨ ਕਿ ਹੇ ਪ੍ਰਭੂ ਅਸੀਂ) ਹੁਣ ਹਾਰ ਕੇ (ਤੇਰੀ) ਸ਼ਰਨੀ ਪਏ ਹਾਂ। ਸ਼ਾਸਤਰ, ਸਿੰਮ੍ਰਤੀਆਂ ਤੇ ਵੇਦ ਵੀ (ਇਹੋ ਹੀ) ਪੁਕਾਰਦੇ ਹਨ। (ਅਸਾਂ) ਸੋਧਦਿਆਂ ਸੋਧਦਿਆਂ ਸੋਧ ਕੇ (ਇਹ) ਵੀਚਾਰਿਆ ਹੈ ਕਿ ਹਰੀ ਦੇ ਭਜਨ ਤੋਂ ਬਿਨਾਂ (ਜੀਵ ਦਾ) ਛੁਟਕਾਰਾ ਨਹੀਂ ਹੋ ਸਕਦਾ। (ਹੇ ਪ੍ਰਭੂ !) ਅਸੀਂ ਭੁਲਣਹਾਰ ਹਾਂ, (ਅਤੇ) ਤੁਸੀਂ ਸਮਰਥ, ਗਿਣਤੀਆਂ ਤੋਂ ਪਰੇ ਅਤੇ ਪਾਰ ਤੋਂ ਰਹਿਤ ਹੋ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਹੇ ਗੋਪਾਲ ! (ਅਸੀਂ) ਤੇਰੇ ਬਾਲਕ ਹਾਂ, ਹੇ ਦਿਆਲੂ ਜੀ ! ਸ਼ਰਣ ਪਏ ਦੀ (ਲਾਜ) ਰਖੋ ।੪੮।

## ਸਾਰੰਸ਼ ਅਤੇ ਸਿਧਾਂਤ

ਸਾਰੀਆਂ ਸਿਅਣਪਾਂ ਛਡ ਕੇ ਸਤਿਗੁਰੂ ਦੀ ਦਿਤੀ ਹੋਈ ਦੀਖਿਆ ਜਿਸ ਦੇ ਮਨ ਵਿਚ ਵਸ ਜਾਂਦੀ ਹੈ ਉਹ ਵਡਭਾਗੀ ਪੁਰਸ਼ ਬਣ ਜਾਂਦਾ ਹੈ।

ਗੁਰੂ ਦੀਖਿਆ ਜਾਂ ਗੁਰ-ਮੰਤਰ ਦਾ ਇਕੋ ਭਾਵ ਹੈ, ਨਾਮ ਸਿਮਰਣ ਵਿਚ ਜੁਟਣਾ। ਤੱਤ-ਗਿਆਨ ਇਹ ਹੈ ਕਿ ਨਾਮ-ਸਿਮਰਨ ਤੋਂ ਬਿਨਾਂ ਬੰਧਨਾਂ ਤੋਂ ਛੁਟਕਾਰਾ ਨਹੀਂ ਹੋ ਸਕਦਾ। ਪ੍ਰਭੂ ਤੇ ਓਟ ਰਖ ਕੇ ਆਪਣੇ ਆਪ ਨੂੰ ਭੁਲਣਹਾਰ ਅਤੇ ਗੁਰੂ ਨੂੰ ਬਖ਼ਸ਼ਣਹਾਰ ਮੰਨਣ ਨਾਲ ਹੀ ਕਲਿਆਣ ਹੁੰਦੀ ਹੈ। ਇਹੋ ਹੀ ਗੁਰਮਤਿ ਸਿਧਾਂਤ ਹੈ।

**ਸਲੋਕੁ ॥ ਖੁਦੀ ਮਿਟੀ, ਤਬ ਸੁਖ ਭਏ, ਮਨ ਤਨ ਭਏ ਅਰੋਗ ॥ ਨਾਨਕ, ਦ੍ਰਿਸਟੀ ਆਇਆ, ਉਸਤਤਿ ਕਰਨੈ ਜੋਗੁ ॥ ੧ ॥ ਪਉੜੀ ॥ ਖਖਾ, ਖਰਾ ਸਰਾਹਉ ਤਾਹੂ ॥ ਜੋ ਖਿਨ ਮਹਿ, ਊਨੇ ਸੁਭਰ ਭਰਾਹੂ ॥ ਖਰਾ ਨਿਮਾਨਾ ਹੋਤ ਪਰਾਨੀ ॥ ਅਨਦਿਨੁ ਜਾਪੈ ਪ੍ਰਭ ਨਿਰਬਾਨੀ ॥ ਭਾਵੈ ਖਸਮ, ਤ ਉਆ ਸੁਖੁ ਦੇਤਾ ॥ ਪਾਰਬ੍ਰਹਮੁ ਐਸੋ ਆਗਨਤਾ ॥ ਅਸੰਖ ਖਤੇ, ਖਿਨ ਬਖਸਨਹਾਰਾ ॥ ਨਾਨਕ, ਸਾਹਿਬ ਸਦਾ ਦਇਆਰਾ ॥ ੪੯ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਸਰਾਹਉਂ, ਤਾਹੂੰ।

**ਪਦ ਅਰਥ:** ਖੁਦੀ=ਹਉਂ। ਅਰੋਗ=ਨਵੇਂ ਨਰੋਏ। ਦ੍ਰਿਸਟੀ ਆਇਆ=ਦਿਸ ਪਿਆ। ਸਰਾਹਉ= ਸਲਾਹੁੰਦਾ ਹਾਂ। ਊਨੇ=ਸਖਣੇ, ਖ਼ਾਲੀ। ਸੁਭਰ ਭਰਾਹੂ=ਚੰਗੀ ਤਰ੍ਹਾਂ (ਨੱਕੋ ਨੱਕ ਭਰ) ਦੇਂਦਾ ਹੈ। ਖਰਾ= ਚੰਗੀ ਤਰ੍ਹਾਂ। ਨਿਰਬਾਨੀ=ਨਿਰਲੇਪ। ਆਗਨਤਾ=ਗਿਣਤੀ ਤੋਂ ਬਾਹਰ, ਬੇਅੰਤ। ਖਤੇ=ਗੁਨਾਹ, ਪਾਪ।

**ਸਲੋਕੁ ਅਰਥ** : (ਹੇ ਭਾਈ ! ਜਦ) ਹਉਮੈ ਮਿੱਟ ਗਈ ਤਦ (ਸਾਰੇ) ਸੁਖ ਹੋ ਗਏ, ਮਨ ਤੇ ਤਨ ਨਵੇਂ ਨਰੋਏ ਹੋ ਗਏ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਫਿਰ ਜਗਿਆਸੂ ਨੂੰ) ਸਿਫਤ ਸਲਾਹ ਕਰਨ ਯੋਗ (ਪ੍ਰਭੂ) ਦਿਸ ਪਿਆ ।੧।

**ਪਉੜੀ ਅਰਥ :** ਖਖੇ (ਅਖਰ ਦੁਆਰਾ ਫੁਰਮਾਉਂਦੇ ਹਨ ਕਿ ਮੈਂ) ਉਸ (ਪ੍ਰਭੂ ਨੂੰ) ਚੰਗੀ ਤਰ੍ਹਾਂ ਸਲਾਹੁੰਦਾ ਹਾਂ ਜਿਹੜਾ ਕਿ (ਇਕ) ਖਿਨ ਵਿਚ ਸਖਣਿਆਂ ਨੂੰ ਨੱਕੋ ਨੱਕ ਭਰ ਦਿੰਦਾ ਹੈ। (ਜਿਹੜਾ) ਪ੍ਰਾਣੀ ਚੰਗੀ ਤਰ੍ਹਾਂ ਨਿਮਾਣਾ (ਭਾਵ ਖੁਦੀ ਤੋਂ ਰਹਿਤ) ਹੋ ਜਾਂਦਾ ਹੈ, (ਉਹ) ਦਿਨ ਰਾਤ ਨਿਰਲੇਪ ਪ੍ਰਭੂ ਦਾ (ਜਾਪ) ਜਪਦਾ ਹੈ। ਪਾਰਬ੍ਰਹਮ ਇਹੋ ਜਿਹਾ ਬੇਅੰਤ ਹੈ। (ਜਿਹੜਾ ਜੀਵ ਉਸ) ਮਾਲਕ ਨੂੰ ਚੰਗਾ ਲਗ ਜਾਵੇ, ਤਾਂ ਪ੍ਰਭੂ ਉਸ ਨੂੰ (ਲੋੜੀਂਦੇ) ਸੁੱਖ ਬਖ਼ਸ਼ ਦੇਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ) ਸਾਹਿਬ (ਜੀਵ ਦੇ) ਅਨਗਿਣਤ ਗੁਨਾਹ, ਖਿਨ ਵਿਚ ਬਖ਼ਸ਼ਣਵਾਲਾ, ਸਦਾ ਹੀ ਦਿਆਲੂ ਹੈ ।੪੯।

## ਸਾਰੰਸ਼ ਅਤੇ ਸਿਧਾਂਤ

ਖ਼ੁਦੀ ਨਾਲ ਸਦਾ ਖੇਦ ਬਣਿਆ ਰਹਿੰਦਾ ਹੈ। ਜੋ ਜੀਵ ਨਿਮਾਣਾ ਹੋ ਕੇ ਰਹਿੰਦਾ ਹੈ, ਹਰ ਵੇਲੇ ਪ੍ਰਭੂ ਦਾ ਨਾਮ ਜਪਦਾ ਹੈ, ਉਹ ਸਦਾ ਭਾਣੇ ਵਿਚ ਸ਼ਾਕਰ ਸੰਤੁਸ਼ਟ ਰਹਿੰਦਾ ਹੈ।

ਪ੍ਰਭੂ ਇਤਨਾ ਵੱਡਾ ਦਇਆਲੂ ਹੈ ਕਿ ਮਨੁੱਖ ਦੀਆਂ ਬੇਅੰਤ ਭੁੱਲਾਂ ਤੇ ਅਵਗਣਾਂ ਨੂੰ ਇਕ ਖਿਨ ਮਾਤਰ ਵਿਚ ਮੁਆਫ਼ ਕਰ ਦਿੰਦਾ ਹੈ :-

੧. **ਕੋਟਿ ਖਤੇ, ਖਿਨ ਬਖਸਨਹਾਰ॥ ਭਗਤਿ ਭਾਇ, ਸਦਾ ਨਿਸਤਾਰ ॥** [ਪੰਨਾ ੧੧੪੮

੨. **ਕਟੇ ਪਾਪ ਅਸੰਖ, ਨਾਵੈ ਇਕ ਕਣੀ ॥** [ਪੰਨਾ ੧੨੮੩

**ਸਲੋਕੁ ॥ ਸਤਿ ਕਹਉ,ਸੁਨਿ ਮਨ ਮੇਰੇ, ਸਰਨਿ ਪਰਹੁ ਹਰਿ ਰਾਇ ॥ ਉਕਤਿ ਸਿਆਨਪ ਸਗਲ ਤਿਆਗਿ, ਨਾਨਕ ਲਏ ਸਮਾਇ ॥ ੧ ॥ ਪਉੜੀ ॥ ਸਸਾ, ਸਿਆਨਪ ਛਾਡੁ ਇਆਨਾ ॥ ਹਿਕਮਤਿ ਹੁਕਮਿ, ਨ ਪ੍ਰਭੁ ਪਤੀਆਨਾ ॥ ਸਹਸ ਭਾਤਿ ਕਰਹਿ ਚਤੁਰਾਈ ॥ ਸੰਗਿ ਤੁਹਾਰੈ, ਏਕ ਨ ਜਾਈ ॥ ਸੋਊ ਸੋਊ ਜਪਿ, ਦਿਨ ਰਾਤੀ ॥ ਰੇ ਜੀਅ, ਚਲੈ ਤੁਹਾਰੈ ਸਾਥੀ ॥ ਸਾਧ ਸੇਵਾ ਲਾਵੈ ਜਿਹ ਆਪੈ ॥ ਨਾਨਕ, ਤਾ ਕਉ ਦੂਖੁ ਨ ਬਿਆਪੈ ॥ ੫੦ ॥**

## ਉਚਾਰਨ ਸੇਧ

**ਬਿੰਦੀ ਸਹਿਤ :** ਕਹਉਂ, ਭਾਂਤਿ, ਕਰਹਿਂ।

**ਪਦ ਅਰਥ:** ਹਿਕਮਤਿ=ਸਿਆਣਪ ਨਾਲ। ਹੁਕਮਿ=ਹੁਕਮ (ਸੀਨਾ ਜ਼ੋਰੀ) ਨਾਲ। ਪਤੀਆਨਾ=ਪਤੀਜਦਾ।

**ਸਲੋਕੁ ਅਰਥ :** ਹੇ ਮੇਰੇ ਮਨ ! (ਤੂੰ) ਸੁਣ (ਮੈਂ ਤੈਨੂੰ) ਸਚੀ ਗਲ ਕਹਿੰਦਾ ਹਾਂ ਕਿ ਤੂੰ) ਹਰੀ ਰਾਜੇ ਦੀ ਸ਼ਰਨ ਪੈ ਜਾ। ਨਾਨਕ (ਗੁਰੂ ਜੀ ਉਪਦੇਸ਼ ਦਿੰਦੇ ਹਨ ਕਿ ਹੇ ਜੀਵ ! ਤੂੰ) ਦਲੀਲਬਾਜ਼ੀ ਤੇ ਸਾਰੀ ਸਿਆਣਪ ਛਡ (ਦੇ, ਫਿਰ ਪਰਮੇਸ਼ਰ ਆਪੇ ਹੀ ਤੈਨੂੰ ਆਪਣੇ ਨਾਲ) ਲੀਨ ਕਰ ਲਵੇਗਾ।੧।

**ਪਉੜੀ ਅਰਥ :** ਸਸੇ (ਅਖਰ ਦੁਆਰਾ ਉਪਦੇਸ਼ ਹੈ ਕਿ ਮਨੁੱਖ ! ਤੂੰ ਸਾਰੀ) ਸਿਆਣਪ ਛਡ ਦੇ ਇਆਣਾ (ਬਣ ਜਾ ਕਿਉਂਕਿ) ਸਿਆਣਪ ਨਾਲ ਤੇ ਹੁਕਮ (ਕਰਨ ਨਾਲ ਪ੍ਰਭੂ ਨਹੀਂ ਪਤੀਜਦਾ)। (ਹੇ ਭਾਈ ! ਜੇ ਤੂੰ) ਹਜ਼ਾਰਾਂ ਕਿਸਮ ਦੀ ਚਤੁਰਾਈ ਕਰਦਾ ਹੈਂ, ਇਸ ਵਿਚੋਂ (ਇਕ ਚਤੁਰਾਈ ਵੀ) ਤੇਰੇ ਨਾਲ ਨਹੀਂ ਜਾਂਦੀ। (ਇਸ ਲਈ ਤੂੰ) ਉਹੀ ਉਹੀ (ਭਾਵ ਉਸ ਪਰਮੇਸ਼ਰ ਦਾ ਨਾਮ) ਦਿਨ ਰਾਤ ਜਪਦਾ ਰਹੁ। ਹੇ ਜੀਵ ! (ਉਹੀ ਨਾਮ) ਤੇਰੇ ਨਾਲ ਜਾਵੇਗਾ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਪਰਮੇਸ਼ਰ) ਜਿਸ ਨੂੰ ਆਪ ਸਾਧ-ਸੇਵਾ ਵਿਚ ਲਾ ਦੇਵੇ, (ਫਿਰ) ਉਸ ਨੂੰ (ਕੋਈ) ਦੁਖ ਨਹੀਂ ਲਗਦਾ।੫੦।

## ਸਾਰੰਸ਼ ਅਤੇ ਸਿਧਾਂਤ

ਸਿਆਣਪਾਂ, ਹੁਜਤਾਂ ਤੇ ਚਤੁਰਾਈਆਂ ਨੂੰ ਛਡ ਕੇ ਪ੍ਰਭੂ ਦੀ ਸ਼ਰਣ ਵਿਚ ਪੈ ਜਾਣਾ ਹੀ ਲਾਭਦਾਇਕ ਹੈ ਕਿਉਂਕਿ ਗੁਰਦੇਵ ਜੀ ਨੇ ਸਿਆਣਪਾਂ ਬਾਰੇ ਇਹ ਨਿਚੋੜ ਕਢਿਆ ਹੋਇਆ ਹੈ:-

੧. **ਸਹਸ ਸਿਆਣਪਾ ਲਖ ਹੋਹਿ, ਤ ਇਕ ਨ ਚਲੈ ਨਾਲਿ ॥** [ਪੰਨਾ ੧

੨. **ਲਾਖ ਹਿਕਮਤੀ ਜਾਨੀਐ ॥ ਆਗੈ ਤਿਲੁ ਨਹੀ ਮਾਨੀਐ ॥** [ਪੰਨਾ ੨੧੧

ਸਿਧਾਂਤ ਇਹ ਹੈ ਕਿ ਜਿਸ ਮਨੁੱਖ ਨੂੰ ਪ੍ਰਭੂ ਆਪਣੀ ਸੇਵਾ (ਸਿਮਰਣ) ਵਿਚ ਲਾਉਂਦਾ ਹੈ, ਉਸ ਨੂੰ ਕਿਸੇ ਪ੍ਰਕਾਰ ਦਾ ਦੁਖ ਨਹੀਂ ਹੁੰਦਾ।

**ਸਲੋਕੁ ॥ ਹਰਿ ਹਰਿ ਮੁਖ ਤੇ ਬੋਲਨਾ, ਮਨਿ ਵੂਠੈ ਸੁਖੁ ਹੋਇ ॥ ਨਾਨਕ, ਸਭ ਮਹਿ ਰਵਿ ਰਹਿਆ, ਥਾਨ ਥਨੰਤਰਿ ਸੋਇ ॥੧॥ਪਉੜੀ॥ ਹੇਰਉ ਘਟਿ ਘਟਿ ਸਗਲ ਕੈ, ਪੂਰਿ ਰਹੇ ਭਗਵਾਨ ॥ ਹੋਵਤ ਆਏ ਸਦ ਸਦੀਵ, ਦੁਖਭੰਜਨ ਗੁਰ ਗਿਆਨ ॥ ਹਉ ਛੁਟਕੈ, ਹੋਇ ਅਨੰਦੁ ਤਿਹ, ਹਉ ਨਾਹੀ ਤਹ ਆਪਿ ॥ ਹਤੇ ਦੂਖ ਜਨਮਹ ਮਰਨ, ਸੰਤ ਸੰਗ ਪਰਤਾਪ॥ ਹਿਤ ਕਰਿ ਨਾਮੁ ਦ੍ਰਿੜੈ ਦਇਆਲਾ॥ ਸੰਤਹ ਸੰਗਿ, ਹੋਤ ਕਿਰਪਾਲਾ॥ ਓਰੈ, ਕਛੂ ਨ ਕਿਨਹੂ ਕੀਆ॥ ਨਾਨਕ, ਸਭੁ ਕਛੁ ਪ੍ਰਭ ਤੇ ਹੂਆ॥੫੧॥**

## ਉਚਾਰਨ ਸੇਧ

**ਬਿੰਦੀ ਸਹਿਤ :** ਮਹਿਂ, ਹੇਰਉਂ, ਹਉਂ, ਨਹੀਂ, ਜਨਮਹਂ, ਸੰਤਹਂ, ਕਿਨਹੂਂ।

**ਸਾਵਧਾਨ :** 'ਹੇਰਉ' ਨੂੰ 'ਹੇਰੋ' ਉਚਾਰਨਾ ਅਸ਼ੁੱਧ ਹੈ ਕਿਉਂਕਿ ਇਹ 'ਉਤਮ ਪੁਰਖ' ਨਾਲ ਸਬੰਧਤ ਹੈ। ਇਸੇ ਤਰ੍ਹਾਂ 'ਓਰੈ' ਦਾ ਉਚਾਰਨ 'ਔਰੇ' ਕਰਨਾ ਅਸ਼ੁੱਧ ਹੈ। 'ਓਰੈ' ਦੇ ਅਰਥ 'ਉਰੇ' ਨਹੀਂ ਜਿਵੇਂ ਕਿ ਕਈ ਪਾਠਕ ਸਮਝਦੇ ਹਨ।

**ਪਦ ਅਰਥ :** ਮਨਿ ਵੂਠੈ=ਮਨ ਵਿਚ ਵਸਣ ਨਾਲ। ਹੇਰਉ=(ਮੈਂ) ਵੇਖਦਾ ਹਾਂ। ਹਤੇ=ਨਾਸ਼ ਹੋ ਜਾਂਦੇ ਹਨ। ਹਿਤ ਕਰਿ=ਪ੍ਰੇਮ ਕਰਕੇ। ਓਰੈ=ਹੋਰ ਕਿਸੇ ਨੇ।

**ਸਲੋਕੁ ਅਰਥ :** (ਹੇ ਭਾਈ !) ਮੂੰਹ ਤੋਂ ਹਰੀ ਹਰੀ ਬੋਲਣਾ ਚਾਹੀਦਾ ਹੈ (ਕਿਉਂਕਿ) ਮਨ ਵਿਚ (ਹਰੀ) ਵਸ ਜਾਣ ਨਾਲ (ਸਦੀਵੀ ਆਤਮਿਕ) ਸੁਖ ਪ੍ਰਾਪਤ ਹੁੰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ ਹਰੀ) ਸਭ ਵਿਚ ਵਿਆਪ ਰਿਹਾ ਹੈ; ਉਹ (ਸਭ) ਥਾਵਾਂ ਉਤੇ (ਬਾਹਰ ਅਤੇ) ਥਾਵਾਂ ਅੰਦਰ (ਵਿਆਪਕ) ਹੈ ।੧।

**ਪਉੜੀ ਅਰਥ :** (ਹੇ ਭਾਈ !) ਮੈਂ ਵੇਖਦਾ ਹਾਂ ਕਿ ਸ਼ਾਰਿਆਂ ਹਿਰਦਿਆਂ ਵਿਚ ਪ੍ਰਭੂ ਵਿਆਪਕ ਹੋ ਰਹੇ ਹਨ। ਦੁੱਖਾਂ ਦੇ ਭੰਨਣ ਵਾਲੇ ਤੇ ਗੁਰ-ਗਿਆਨ ਦੇ ਦਾਤੇ ਸਦਾ ਸਦੀਵ (ਕਾਲ) ਹੁੰਦੇ ਆਏ ਹਨ। (ਜਿਨ੍ਹਾਂ ਦੀ) ਹਉਮੈ ਛੁੱਟ ਜਾਂਦੀ ਹੈ, ਉਨ੍ਹਾਂ ਨੂੰ ਅਨੰਦ ਹੋ ਜਾਂਦਾ ਹੈ। (ਜਿਥੇ) ਹਉਮੈ ਨਹੀਂ ਹੁੰਦੀ, ਉਥੇ (ਉਹ ਪ੍ਰਭੂ) ਆਪ (ਹੁੰਦਾ ਹੈ)। ਸੰਤਾਂ ਦੇ ਸੰਗ ਤੇ ਪਰਤਾਪ ਨਾਲ ਜਨਮ ਮਰਣ ਦੇ ਦੁੱਖ ਨਾਸ਼ ਹੋ ਜਾਂਦੇ ਹਨ। (ਜਿਹੜਾ ਜੀਵ) ਪ੍ਰੇਮ ਕਰਕੇ ਦਿਆਲੂ (ਪਰਮੇਸ਼ਰ ਦਾ) ਨਾਮ ਦ੍ਰਿੜ੍ਹ ਕਰ ਲਵੇ, ਸੰਤਾਂ ਦਾ ਸੰਗ ਕਰਕੇ (ਪ੍ਰਭੂ ਉਸ ਉਤੇ) ਕਿਰਪਾਲੂ ਹੋ ਜਾਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ- ਹੇ ਭਾਈ ! ਪ੍ਰਭੂ ਤੋਂ ਬਿਨਾਂ) ਹੋਰ ਕਿਸੇ ਨੇ ਕੁਝ ਨਹੀਂ ਕੀਤਾ, (ਜੋ ਕੁਝ ਹੋਇਆ, ਉਹ) ਸਭ ਕੁਝ ਪ੍ਰਭੂ ਤੋਂ ਹੋਇਆ ਹੈ।੫੧।

## ਸਾਰੰਸ਼ ਅਤੇ ਸਿਧਾਂਤ

ਰਸਨਾ ਦੁਆਰਾ ਨਾਮ ਜਪਣ ਨਾਲ ਸਹਜੇ ਹੀ ਨਾਮ ਮਨ ਅੰਦਰ ਆ ਵਸਦਾ ਹੈ ਅਤੇ ਸਚਾ ਸੁੱਖ ਪ੍ਰਾਪਤ ਹੋ ਜਾਂਦਾ ਹੈ। ਜਿਹੜਾ ਜਗਿਆਸੂ ਅਕਾਲ ਪੁਰਖ ਨੂੰ ਪਿਆਰ ਨਾਲ ਜਪਦਾ ਹੈ ਉਹ ਹਰੇਕ ਆਤਮਾ ਵਿਚ ਪ੍ਰਭੂ ਵਸਦਾ ਵੇਖਦਾ ਹੈ। ਉਹ 'ਹਉ' ਤੋਂ ਮੁਕਤ ਹੋ ਜਾਂਦਾ ਹੈ ਅਤੇ ਉਸ ਨੂੰ ਇਹ ਅਨੁਭਵ ਹੋ ਜਾਂਦਾ ਹੈ ਕਿ ਸੰਸਾਰ ਵਿਚ ਸਭ ਕੁਝ ਪੂਰੇ ਪ੍ਰਭੂ ਦਾ ਕੀਤਾ ਹੋਇਆ ਹੀ ਵਰਤ ਰਿਹਾ ਹੈ।

**ਸਲੋਕੁ ॥ ਲੇਖੈ, ਕਤਹਿ ਨ ਛੂਟੀਐ, ਖਿਨੁ ਖਿਨੁ ਭੂਲਨਹਾਰ ॥ ਬਖਸਨਹਾਰ ! ਬਖਸਿ ਲੈ, ਨਾਨਕ ਪਾਰਿ ਉਤਾਰ ॥ ੧ ॥ ਪਉੜੀ ॥ ਲੂਣਹਰਾਮੀ ਗੁਨਹਗਾਰ, ਬੇਗਾਨਾ ਅਲਪ ਮਤਿ ॥ ਜੀਉ ਪਿੰਡੁ ਜਿਨਿ ਸੁਖ ਦੀਏ, ਤਾਹਿ ਨ ਜਾਨਤ ਤਤ ॥ ਲਾਹਾ ਮਾਇਆ ਕਾਰਨੇ, ਦਹਦਿਸਿ ਢੂਢਨ ਜਾਇ ॥ ਦੇਵਨਹਾਰ ਦਾਤਾਰ ਪ੍ਰਭ, ਨਿਮਖ ਨ ਮਨਹਿ ਬਸਾਇ ॥ ਲਾਲਚ ਝੂਠ ਬਿਕਾਰ ਮੋਹ, ਇਆ ਸੰਪੈ ਮਨ ਮਾਹਿ ॥ ਲੰਪਟ ਚੋਰ ਨਿੰਦਕ ਮਹਾ, ਤਿਨਹੂ ਸੰਗਿ ਬਿਹਾਇ ॥ ਤੁਧੁ ਭਾਵੈ ਤਾ ਬਖਸਿ ਲੈਹਿ, ਖੋਟੇ, ਸੰਗਿ ਖਰੇ ॥ ਨਾਨਕ ਭਾਵੈ ਪਾਰਬ੍ਰਹਮ, ਪਾਹਨ ਨੀਰਿ ਤਰੇ ॥ ੫੨ ॥**

# ਉਚਾਰਨ ਸੇਧ

**ਬਿੰਦੀ ਸਹਿਤ** : ਮਨਹਿਂ, ਮਾਹਿਂ, ਮਹਾਂ, ਤਾਂ, ਲੈਹਿਂ।

**ਪਦ ਅਰਥ** : ਕਤਹਿ=ਕਤਈ, ਬਿਲਕੁਲ ਹੀ। ਗੁਨਹਗਾਰ=(ਫ਼ਾਰਸੀ) ਗੁਨਾਹਾਂ ਨਾਲ ਭਰਿਆ ਹੋਇਆ। ਬੇਗਾਨਾ=ਬੇਸਮਝ, ਅਗਿਆਨੀ। ਤਤ=ਮਾਲਕ, ਪ੍ਰਭੂ। ਮਾਹਿ=ਅੰਦਰ। ਸੰਪੈ=ਸੰਪਦਾ ਮਾਲ-ਧਨ। ਲੰਪਟ= ਲੋਭੀ। ਲੈਹਿ=ਲੈਂਦਾ ਹੈਂ। ਪਾਹਨ=ਪਥਰ। ਨੀਰਿ=ਪਾਣੀ ਉਤੇ।

**ਸਲੋਕੁ ਅਰਥ** : (ਹੇ ਪ੍ਰਭੂ ! ਅਸੀਂ ਆਪਣੇ ਕਰਮਾਂ ਦੇ) ਹਿਸਾਬ ਨਾਲ ਬਿਲਕੁਲ ਨਹੀਂ ਛੁਟ ਸਕਦੇ। ਪਲ ਪਲ (ਮਗਰੋਂ) ਭੁਲਾਂ ਕਰਦੇ ਹਾਂ। ਨਾਨਕ (ਗੁਰੂ ਜੀ ਬੇਨਤੀ ਕਰਦੇ ਹਨ ਕਿ ਹੇ) ਬਖ਼ਸ਼ਿੰਦ (ਪਿਤਾ ! ਤੂੰ ਸਾਨੂੰ) ਬਖ਼ਸ਼ ਲੈ (ਅਤੇ ਸੰਸਾਰ ਸਾਗਰ ਤੋਂ) ਪਾਰ ਕਰ ਦੇ ।੧।

**ਪਉੜੀ ਅਰਥ** : (ਇਹ ਜੀਵ) ਲੂਣਹਰਾਮੀ, ਪਾਪੀ, ਓਪਰਾ ਤੇ ਤੁੱਛ ਬੁਧੀ ਵਾਲਾ ਹੈ। ਜਿਸ (ਪਰਮੇਸ਼ਰ) ਨੇ (ਇਸ ਨੂੰ) ਜਿੰਦ, ਸਰੀਰ (ਅਤੇ ਹੋਰ) ਸੁਖ ਦਿਤੇ ਹਨ, ਉਸ ਤਤ ਰੂਪ ਨੂੰ ਜਾਣਦਾ ਹੀ ਨਹੀਂ (ਭਾਵ ਉਸ ਨੂੰ ਯਾਦ ਕਰਨ ਤੋਂ ਅਵੇਸਲਾ ਹੋ ਰਿਹਾ ਹੈ)। (ਇਹ ਜੀਵ) ਮਾਇਆ ਦੇ ਲਾਭ ਖ਼ਾਤਰ (ਮਾਇਆ ਨੂੰ) ਦਸਾਂ ਦਿਸ਼ਾਂ ਵਿਚ ਲਭਣ ਜਾਂਦਾ ਹੈ (ਪਰ ਜੋ ਪ੍ਰਭੂ) ਦੇਣ ਵਾਲਾ ਦਾਤਾ ਹੈ (ਉਸ ਨੂੰ) ਨਿਮਖ ਭਰ ਵੀ ਮਨ ਵਿਚ ਨਹੀਂ ਵਸਾਉਂਦਾ। ਲਾਲਚ ਝੂਠ ਵਿਕਾਰ ਤੇ ਮੋਹ ਇਹ ਸੰਪਤੀ ਆਪਣੇ ਮਨ ਵਿਚ ਸਾਂਭੀ ਬੈਠਾ ਹੈ। (ਜਿਹੜੇ) ਲੋਭੀ, ਚੋਰ (ਅਤੇ) ਵਡੇ ਨਿੰਦਕ ਹਨ, ਉਨ੍ਹਾਂ ਦੇ ਨਾਲ ਹੀ (ਇਸ ਦੀ ਉਮਰ) ਬਤੀਤ ਹੋ ਰਹੀ ਹੈ। ਨਾਨਕ (ਗੁਰੂ ਜੀ ਸਿਫਤ ਕਰਦੇ ਹਨ ਕਿ) ਹੇ ਪਾਰਬ੍ਰਹਮ ! (ਜੇ) ਤੈਨੂੰ ਚੰਗਾ ਲਗੇ, ਤਾਂ ਤੂੰ ਖਰਿਆਂ ਦੇ ਸੰਗ ਨਾਲ ਖੋਟਿਆਂ ਨੂੰ ਵੀ ਬਖ਼ਸ਼ ਲੈਂਦਾ ਹੈ। (ਜੇ ਤੈਨੂੰ) ਚੰਗਾ ਲਗੇ ਤਾਂ ਪੱਥਰ (ਜੋ) ਪਾਣੀ ਵਿਚ (ਡੁਬ ਜਾਂਦੇ ਹਨ, ਉਹ ਵੀ) ਪਾਣੀ ਉਤੇ ਤਰਨ ਲਗ ਪੈਂਦੇ ਹਨ ।੫੨।

## ਅਰਥ ਭੇਦ ਅਤੇ ਨਿਰਣੈ

**ਤੁਧੁ ਭਾਵੈ ਤਾ ਬਖਸਿ ਲੈਹਿ, ਖੋਟੇ ਸੰਗਿ ਖਰੇ ॥**

ਵਖ ਵਖ ਅਰਥ :

੧. (ਹੇ ਪ੍ਰਭੂ !) ਤੈਨੂੰ ਭਾਉਂਦਾ ਹੈ (ਤਾਂ ਇਸ) ਖੋਟੇ (ਜੀਵ ਨੂੰ) ਖਰੇ (ਸੰਤਾਂ ਦੇ) ਸੰਗ ਵਿਚ (ਮੇਲ ਕੇ ਇਸ ਨੂੰ ਹੀ) ਬਖ਼ਸ਼ ਲੈ। [ਪੰ. ਨਰੈਣ ਸਿੰਘ

੨. ਜੇਕਰ ਤਿਸ ਪਰਮੇਸ਼ਰ ਨੂੰ ਭਾ ਜਾਵੇ, ਤਾਂ ਖੋਟਿਆਂ ਨੂੰ ਖਰਿਆਂ ਦਾ ਸੰਗ ਦੇ ਕੇ ਬਖ਼ਸ਼ ਲੈਂਦਾ ਹੈ। [ਸੰ. ਸ.

੩. (ਹੇ ਪ੍ਰਭੂ !) ਜੇ ਤੈਨੂੰ ਭਾਵੇ ਤਾਂ ਖਰਿਆਂ ਦੇ ਨਾਲ ਖੋਟਿਆਂ ਨੂੰ ਬਖ਼ਸ਼ ਲੈ (ਅਰਦਾਸਿ ਕਰਦੇ ਹਨ ਗੁਰੂ) ਨਾਨਕ। [ਸੰਪਰਦਾਈ ਪੋਥੀ

੪. (ਹੇ ਪ੍ਰਭੂ !) ਜੇ ਤੈਨੂੰ ਚੰਗਾ ਲਗੇ ਤਾਂ ਤੂੰ ਆਪ ਹੀ ਖੋਟਿਆਂ ਨੂੰ ਖਰਿਆਂ ਦੀ ਸੰਗਤ ਵਿਚ ਰਖ ਕੇ ਬਖ਼ਸ਼ ਲੈਂਦਾ ਹੈਂ। [ਦਰਪਣ

**ਨਿਰਣੈ :** ਇਸ ਪੰਗਤੀ ਵਿਚ ਅਰਦਾਸਿ ਵਾਲੀ ਭਾਵਨਾ ਨਹੀਂ, ਪ੍ਰਭੂ ਦੇ ਸਨਮੁਖ ਹੋ ਕੇ ਪ੍ਰਭੂ ਦੀ ਸਿਫਤ ਕੀਤੀ ਹੈ- ਹੇ ਪ੍ਰਭੂ ! ਤੂੰ ਸਰਬ ਕਲਾ ਸਮਰਥ ਹੈਂ, ਇਹ ਤੇਰੀ ਮਰਜ਼ੀ ਤੇ ਨਿਰਭਰ ਹੈ ਕਿ ਤੂੰ ਖੋਟਿਆਂ ਨੂੰ ਖਰਿਆਂ ਨਾਲ ਰਲਾ ਕੇ ਬਖ਼ਸ਼ ਲਵੇਂ। ਇਹ ਗੱਲ ਪੱਕੀ ਹੈ ਕਿ ਤੂੰ ਬਖ਼ਸ਼ਿੰਦ ਪਿਤਾ ਹੈਂ।

## ਸਾਰੰਸ਼ ਅਤੇ ਸਿਧਾਂਤ

ਇਸ ਸਲੋਕ ਤੇ ਪਉੜੀ ਵਿਚ ਪ੍ਰਭੂ ਅਗੇ ਅਰਦਾਸਿ ਕੀਤੀ ਹੈ ਕਿ ਸਾਡੇ ਜਿਹਾ ਲੂਣਹਰਾਮੀ ਤੇ ਅਕ੍ਰਿਤਘਣ ਕੋਈ ਨਹੀਂ ਹੈ ਤੇਰੇ ਵਰਗਾ ਬਖ਼ਸ਼ਿੰਦ ਕੋਈ ਨਹੀਂ ਹੈ। ਜੇ ਅਸੀਂ ਆਪਣੇ ਕਰਮਾਂ ਵੱਲ ਤਕੀਏ ਤਾਂ ਕਦੇ ਵੀ ਸਾਡਾ ਛੁਟਕਾਰਾ ਨਹੀਂ ਹੋ ਸਕਦਾ। ਪਰ ਤੇਰੀ ਨਿਰਾਲੀ ਬਖ਼ਸ਼ਿਸ਼ ਨਾਲ ਤਰ ਸਕਦੇ ਹਾਂ। ਇਸ ਲਈ ਕਿਰਪਾ ਕਰੋ ਤੇ ਬਖ਼ਸ਼ ਲਉ :-

**ਅਸੀ ਖਤੇ ਬਹੁਤੁ ਕਮਾਵਦੇ, ਅੰਤੁ ਨ ਪਾਰਾਵਾਰੁ ॥**
**ਹਰਿ ਕਿਰਪਾ ਕਰਿ ਕੈ ਬਖਸਿ ਲੈਹੁ, ਹਉ ਪਾਪੀ ਵਡ ਗੁਨਹਗਾਰੁ ॥**
**ਹਰਿ ਜੀਉ ਲੇਖੈ ਵਾਰ ਨ ਆਵਈ, ਤੂੰ ਬਖਸਿ ਮਿਲਾਵਣਹਾਰੁ ॥** [ਪੰਨਾ ੧੪੧੬

ਸਿਧਾਂਤ ਇਹ ਹੈ ਕਿ ਪ੍ਰਭੂ ਨੂੰ ਭਾਵੇਂ ਤਾਂ ਖੋਟਿਆਂ ਨੂੰ ਖਰਿਆਂ ਦੀ ਸੰਗਤ ਨਾਲ ਰਲਾ ਕੇ ਬਖ਼ਸ਼ ਲੈਂਦਾ ਹੈ। ਅਜਾਮਲ ਗਨਿਕਾ ਆਦਿ ਦਾ ਪ੍ਰਸੰਗ ਪੜ੍ਹੋ। ਭਾਈ ਬਿਧੀ ਚੰਦ ਜੀ ਨੇ ਭਾਈ ਅਦਲੀ ਜੀ ਦੀ ਸੰਗਤ ਕੀਤੀ ਤੇ ਗੁਰੂ ਸਾਹਿਬ ਨੇ ਉਸ ਨੂੰ ਛਾਤੀ ਨਾਲ ਲਾ ਕੇ ਕਿਹਾ ਸੀ :-

**ਬਿਧੀ ਚੰਦ ਛੀਨਾ, ਗੁਰੂ ਕਾ ਸੀਨਾ ॥**

**ਸਲੋਕੁ ॥ ਖਾਤ ਪੀਤ ਖੇਲਤ ਹਸਤ, ਭਰਮੇ, ਜਨਮ ਅਨੇਕ ॥ ਭਵਜਲ ਤੇ ਕਾਢਹੁ ਪ੍ਰਭੂ, ਨਾਨਕ ਤੇਰੀ ਟੇਕ ॥ ੧ ॥ ਪਉੜੀ ॥ ਖੇਲਤ ਖੇਲਤ ਆਇਓ, ਅਨਿਕ ਜੋਨਿ ਦੁਖ ਪਾਇ ॥ ਖੇਦ ਮਿਟੇ ਸਾਧੂ ਮਿਲਤ, ਸਤਿਗੁਰ ਬਚਨ ਸਮਾਇ ॥ ਖਿਮਾ ਗਹੀ ਸਚੁ ਸੰਚਿਓ, ਖਾਇਓ ਅੰਮ੍ਰਿਤੁ ਨਾਮ ॥ ਖਰੀ ਕ੍ਰਿਪਾ ਠਾਕੁਰ ਭਈ, ਅਨਦ ਸੂਖ ਬਿਸ੍ਰਾਮ ॥ ਖੇਪ ਨਿਬਾਹੀ ਬਹੁਤੁ ਲਾਭ, ਘਰਿ ਆਏ ਪਤਿਵੰਤ ॥ ਖਰਾ ਦਿਲਾਸਾ ਗੁਰਿ ਦੀਆ, ਆਇ ਮਿਲੇ ਭਗਵੰਤ ॥ ਆਪਨ ਕੀਆ ਕਰਹਿ ਆਪਿ, ਆਗੈ ਪਾਛੈ ਆਪਿ ॥ ਨਾਨਕ, ਸੋਊ ਸਰਾਹੀਐ, ਜਿ ਘਟਿ ਘਟਿ ਰਹਿਆ ਬਿਆਪਿ ॥ ੫੩ ॥**

**ਪਦ ਅਰਥ :** ਖੇਲਤ=ਖੇਡਦਿਆਂ। ਹਸਤ=ਹਸਦਿਆਂ। ਖੇਦ=ਦੁਖ। ਖਿਮਾ ਗਹੀ=ਧੀਰਜ ਗ੍ਰਹਿਣ ਕੀਤੀ। ਸੰਚਿਓ=ਇਕਠਾ ਕੀਤਾ। ਖਰੀ ਕ੍ਰਿਪਾ=ਬਹੁਤ ਕਿਰਪਾ। ਖੇਪ=ਪੂੰਜੀ। ਨਿਬਾਹੀ=ਸਿਰੇ ਚਾੜ੍ਹ ਦਿੱਤੀ। ਜਿ=(ਜਿਹੜਾ ਪ੍ਰਭੂ)।

**ਸਲੋਕੁ ਅਰਥ :** ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਹੇ ਪ੍ਰਭੂ ! ਖਾਂਦਿਆਂ-ਪੀਦਿਆਂ, ਹਸਦਿਆਂ (ਅਸੀਂ) ਅਨੇਕਾਂ ਜਨਮਾਂ ਵਿਚ ਭਟਕਦੇ ਰਹੇ (ਹੁਣ ਕਿਰਪਾ ਕਰੋ ਸਾਨੂੰ) ਸੰਸਾਰ ਸਾਗਰ ਤੋਂ ਕਢ ਲਵੋ (ਸਾਨੂੰ) ਤੇਰੀ ਓਟ ਹੈ ।੧।

**ਪਉੜੀ ਅਰਥ** : (ਹੇ ਪ੍ਰਭੂ ! ਅਸੀਂ) ਅਨੇਕਾਂ ਜਨਮਾਂ ਵਿਚ ਦੁਖ ਪਾ ਪਾ ਕੇ (ਖੇਡਾਂ) ਖੇਡਦੇ ਆਏ ਹਾਂ (ਪਰ) ਸਾਧੂ (ਗੁਰੂ) ਨੂੰ ਮਿਲਦਿਆਂ ਹੀ (ਸਾਡੇ ਸਾਰੇ) ਦੁਖ ਮਿਟ ਗਏ ਹਨ (ਤੇ) ਸਤਿਗੁਰੂ ਜੀ ਦੇ (ਅੰਮ੍ਰਿਤ) ਬਚਨ (ਸਾਡੇ ਹਿਰਦੇ ਵਿਚ) ਸਮਾਅ ਗਏ ਸਨ। (ਗੁਰੂ ਦੇ ਬਚਨਾਂ ਦਾ ਸਦਕਾ ਮਨ ਨੇ) ਧੀਰਜ ਗ੍ਰਹਿਣ ਕਰ ਲਈ ਹੈ, ਸਚ (ਰੂਪ ਧਨ) ਨੂੰ ਇਕਠਾ ਕਰ ਲਿਆ ਹੈ (ਅਤੇ) ਨਾਮ ਅੰਮ੍ਰਿਤ ਖਾਧਾ ਹੈ। (ਹੇ ਭਾਈ !) ਠਾਕੁਰ ਦੀ ਬਹੁਤ ਕਿਰਪਾ ਹੋਈ ਹੈ (ਅਸਾਂ) ਅਨੰਦ ਸੁਖ ਤੇ ਟਿਕਾਉ (ਪਾ ਲਿਆ ਹੈ)। (ਸਾਡੀ ਜੀਵਨ) ਪੂੰਜੀ (ਸਤਿਗੁਰੂ ਨੇ) ਸਿਰੇ ਲਾ ਦਿਤੀ ਹੈ, ਬਹੁਤ ਨਫ਼ਾ ਹੋਇਆ ਹੈ, (ਨਿਜ) ਘਰ ਵਿਚ ਆ ਗਏ ਹਾਂ, ਪਤਵੰਤੇ ਬਣ ਗਏ ਹਾਂ। ਗੁਰੂ ਨੇ ਬਹੁਤ ਦਿਲਾਸਾ (ਭਾਵ ਪਿਆਰ ਵਾਲਾ ਸਹਾਰਾ) ਦਿਤਾ ਹੈ, (ਜਿਸ ਦਾ ਸਦਕਾ ਸਾਨੂੰ) ਪ੍ਰਭੂ ਜੀ ਆ ਮਿਲੇ ਹਨ। (ਇਹ ਸਭ ਕੁਝ ਉਸ ਵਾਹਿਗੁਰੂ ਜੀ ਦਾ) ਆਪਣਾ ਕੀਤਾ ਹੋਇਆ ਹੈ (ਤੇ) ਆਪ ਹੀ ਕਰ ਰਿਹਾ ਹੈ, ਅਗੇ ਪਿਛੇ ਆਪ ਹੀ (ਆਪਿ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਹੜਾ (ਪ੍ਰਭੂ) ਘਟਾਂ ਘਟਾਂ ਵਿਚ ਵਿਆਪ ਰਿਹਾ ਹੈ, ਉਸ ਨੂੰ ਸਲਾਹਣਾ ਚਾਹੀਦਾ ਹੈ ।੫੩।

## ਸਾਰੰਸ਼ ਅਤੇ ਸਿਧਾਂਤ

ਹੇ ਪ੍ਰਭੂ ! ਰੰਗ ਤਮਾਸ਼ਿਆਂ ਵਿਚ ਖਚਿਤ ਹੋਇਆਂ ਕਈ ਜੂਨਾਂ ਵਿਚ ਭਰਮਦਿਆਂ ਸਾਡੇ ਕਈ ਜਨਮ ਲੰਘ ਗਏ ਹਨ, ਕਿਰਪਾ ਕਰੋ ਸਾਨੂੰ ਸੰਸਾਰ ਸਮੁੰਦਰ ਵਿਚੋਂ ਕਢ ਲਵੋ ਜੀ।

ਤੱਤ ਇਹ ਹੈ ਕਿ ਜਦੋਂ ਗੁਰੂ ਦਿਲਾਸਾ ਦਿੰਦਾ ਹੈ ਗੁਰੂ ਦੇ ਬਚਨ ਸਾਡੇ ਹਿਰਦੇ ਵਿਚ ਸਮਾਅ ਜਾਂਦੇ ਹਨ, ਪ੍ਰਭੂ ਦਾ ਮਿਲਾਪ ਹੋ ਜਾਂਦਾ ਹੈ। ਫਿਰ ਨਿਸਚਾ ਆ ਜਾਂਦਾ ਹੈ ਕਿ ਪ੍ਰਭੂ ਕਰਣ-ਕਾਰਣ ਸਮਰਥ ਹੈ, ਸਭ ਵਿਚ ਵਿਆਪਕ ਹੈ, ਉਸਨੂੰ ਸਦੀਵ ਕਾਲ ਸਲਾਹੁਣਾ ਚਾਹੀਦਾ ਹੈ। ਏਦਾਂ ਪ੍ਰਭੂ ਦਾ ਮੇਲ ਹੁੰਦਾ ਹੈ।

**ਸਲੋਕੁ ॥ ਆਏ ਪ੍ਰਭ ਸਰਨਾਗਤੀ, ਕਿਰਪਾ ਨਿਧਿ ਦਇਆਲ ॥ ਏਕ ਅਖਰੁ ਹਰਿ ਮਨਿ ਬਸਤ, ਨਾਨਕ ਹੋਤ ਨਿਹਾਲ ॥ ੧ ॥ ਪਉੜੀ ॥ ਅਖਰ ਮਹਿ, ਤ੍ਰਿਭਵਨ ਪ੍ਰਭਿ ਧਾਰੇ ॥ ਅਖਰ ਕਰਿ ਕਰਿ ਬੇਦ ਬੀਚਾਰੇ ॥ ਅਖਰ, ਸਾਸਤ੍ਰ ਸਿੰਮ੍ਰਿਤਿ ਪੁਰਾਨਾ ॥ ਅਖਰ, ਨਾਦ ਕਥਨ ਵਖ੍ਯ੍ਯਾਨਾ ॥ ਅਖਰ, ਮੁਕਤਿ ਜੁਗਤਿ ਭੈ ਭਰਮਾ ॥ ਅਖਰ, ਕਰਮ ਕਿਰਤਿ ਸੁਚ ਧਰਮਾ ॥ ਦ੍ਰਿਸਟਿਮਾਨ ਅਖਰ ਹੈ ਜੇਤਾ ॥ ਨਾਨਕ, ਪਾਰਬ੍ਰਹਮ ਨਿਰਲੇਪਾ ॥ ੫੪ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਮਹਿਂ, ਭਰਮਾਂ, ਧਰਮਾਂ।

**ਪਦ ਅਰਥ** : ਪ੍ਰਭਿ=ਪ੍ਰਭੂ ਨੇ। ਤ੍ਰਿਭਵਨ=ਤਿੰਨ ਭਵਣ, ਧਰਤ, ਅਕਾਸ਼ ਤੇ ਪਾਤਾਲ (ਭਾਵ ਸਾਰਾ ਸੰਸਾਰ)। ਧਾਰੇ=ਬਣਾਏ ਹਨ। ਨਾਦ=ਸ਼ਬਦ, ਸੰਗੀਤ। ਦ੍ਰਿਸਟਿਮਾਨ=ਦਿਸਣ ਵਾਲਾ। ਜੇਤਾ= ਜਿਤਨਾ।

**ਸਲੋਕੁ ਅਰਥ** : ਹੇ ਕਿਰਪਾ ਦੇ ਖ਼ਜ਼ਾਨੇ ! ਹੇ ਦਇਆ ਦੇ ਘਰ ! ਹੇ ਪ੍ਰਭੂ ! (ਅਸੀਂ ਤੇਰੀ) ਸ਼ਰਣ ਆਏ ਹਾਂ। ਨਾਨਕ (ਗੁਰੂ ਜੀ ਵਰਣਨ ਕਰਦੇ ਹਨ) ਹੇ ਹਰੀ ! ਜਿਸ (ਮਨੁਖੀ) ਮਨ ਵਿਚ (ਤੇਰਾ) ਇਕ (ਉਪਦੇਸ਼ ਅਥਵਾ ਗੁਰ ਮੰਤ੍ਰ ਰੂਪੀ) ਅਖਰ ਵਸ ਜਾਏ (ਉਹ) ਨਿਹਾਲ ਹੋ ਜਾਂਦਾ ਹੈ ।੧।

**ਪਉੜੀ ਅਰਥ** : ਪ੍ਰਭੂ ਨੇ ਅਖਰਾਂ ਵਿਚ ਹੀ ਤਿੰਨਾਂ ਭਵਣਾਂ ਨੂੰ ਬਣਾਇਆ ਹੈ। ਅੱਖਰ ਬਣਾ ਬਣਾ ਕੇ ਬੇਦ (ਲਿਖੇ ਗਏ ਤੇ) ਵੀਚਾਰੇ ਗਏ। ਸਾਸਤ੍ਰ ਸਿਮ੍ਰਿਤੀਆਂ ਤੇ ਪੁਰਾਣ ਵੀ ਅਖਰਾਂ (ਵਿਚ ਹੀ ਹਨ)। ਅਖਰਾਂ ਵਿਚ ਹੀ ਸੰਗੀਤ ਤੇ (ਉਸ ਦਾ) ਵਿਵਰਣ ਹੈ ਤੇ ਹੋਰ ਵਖਿਆਨ ਹੁੰਦਾ ਹੈ। ਮੁਕਤੀ, ਜੁਗਤੀ ਡਰ ਤੇ ਭਰਮ (ਵੀ) ਅਖਰਾਂ ਵਿਚ ਹਨ। ਕਰਮਾਂ, ਕਿਰਤਾਂ, ਸੁਚਮਤਾਈਆਂ ਤੇ ਧਰਮ ਵੀ ਅੱਖਰਾਂ ਵਿਚ ਹਨ। ਜਿਤਨਾ ਦਿਸਣ ਵਾਲਾ (ਪਸਾਰਾ ਹੈ, ਸਭ) ਅਖਰਾਂ ਵਿਚ (ਵਿਦਮਾਨ) ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ) ਪਰਮੇਸ਼ਰ (ਅੱਖਰਾਂ ਤੋਂ) ਨਿਰਲੇਪ ਹੈ ।੫੪।

## ਸਾਰੰਸ਼ ਅਤੇ ਸਿਧਾਂਤ

ਇਸ ਸਲੋਕ ਵਿਚ ਅਰਦਾਸਿ ਕੀਤੀ ਹੈ ਕਿ ਹੇ ਕਿਰਪਾ ਦੇ ਖ਼ਜ਼ਾਨੇ ਪ੍ਰਭੂ ! ਮੈਂ ਆਪ ਜੀ ਦੀ ਸ਼ਰਣੀ ਆਇਆ ਹਾਂ, ਕਿਰਪਾ ਕਰੋ ਮੇਰੇ ਮਨ ਵਿਚ ਇਕ ਅਬਿਨਾਸੀ ਅਖਰ ਵਸ ਜਾਵੇ ਤਾਂ ਜੋ ਮੈਂ ਨਿਹਾਲ ਹੋ ਜਾਵਾਂ। ਪਉੜੀ ਵਿਚ ਅੱਖਰਾਂ ਬਾਰੇ ਵਿਸ਼ੇਸ਼ ਵਰਣਨ ਕੀਤਾ ਹੈ ਪਰ ਸਿਧਾਂਤ ਇਹ ਕਢਿਆ ਹੈ ਕਿ ਦ੍ਰਿਸ਼ਟਮਾਨ ਅੱਖਰ ਨਾਸ਼ਮਾਨ ਹਨ ਅਤੇ ਪਾਰਬ੍ਰਹਮ ਜੀ ਇਨ੍ਹਾਂ ਅੱਖਰਾਂ ਦੇ ਪ੍ਰਭਾਵ ਤੋਂ ਨਿਰਲੇਪ ਹਨ।

**ਸਲੋਕੁ ॥ ਹਥਿ ਕਲੰਮ ਅੰਗਮ, ਮਸਤਕਿ ਲਿਖਾਵਤੀ ॥ ਉਰਝਿ ਰਹਿਓ ਸਭ ਸੰਗਿ, ਅਨੂਪ ਰੂਪਾਵਤੀ ॥ ਉਸਤਤਿ ਕਹਨੁ ਨ ਜਾਇ, ਮੁਖਹੁ ਤੁਹਾਰੀਆ ॥ ਮੋਹੀ ਦੇਖਿ ਦਰਸੁ, ਨਾਨਕ ਬਲਿਹਾਰੀਆ ॥ ੧ ॥ ਪਉੜੀ ॥ ਹੇ ਅਚੁਤ ਹੇ ਪਾਰਬ੍ਰਹਮ, ਅਬਿਨਾਸੀ ਅਘ ਨਾਸ ॥ ਹੇ ਪੂਰਨ ਹੇ ਸਰਬ ਮੈ, ਦੁਖ ਭੰਜਨ ਗੁਣਤਾਸ ॥ ਹੇ ਸੰਗੀ, ਹੇ ਨਿਰੰਕਾਰ, ਹੇ ਨਿਰਗੁਣ, ਸਭ ਟੇਕ ॥ ਹੇ ਗੋਬਿੰਦ, ਹੇ ਗੁਣ ਨਿਧਾਨ, ਜਾ ਕੈ ਸਦਾ ਬਿਬੇਕ ॥ ਹੇ ਅਪਰੰਪਰ ਹਰਿ ਹਰੇ, ਹਹਿ ਭੀ ਹੋਵਨਹਾਰ ॥ ਹੇ ਸੰਤਹ ਕੈ ਸਦਾ ਸੰਗਿ, ਨਿਧਾਰਾ ਆਧਾਰ ॥ ਹੇ ਠਾਕੁਰ ਹਉ ਦਾਸਰੋ, ਮੈ ਨਿਰਗੁਨ, ਗੁਨੁ ਨਹੀ ਕੋਇ ॥ ਨਾਨਕ ਦੀਜੈ ਨਾਮ ਦਾਨੁ, ਰਾਖਉ ਹੀਐ ਪਰੋਇ ॥ ੫੫ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਮੁਖਹੁੰ, ਹਹਿੰ, ਸੰਤਹ, ਨਿਧਾਰਾਂ, ਹਉਂ, ਰਾਖਉਂ।

**ਬਿੰਦੀ ਰਹਿਤ** : ਮੈ, 'ਰਾਖਉ' ਨੂੰ 'ਰਾਖੋ' ਪੜ੍ਹਨਾ ਅਸ਼ੁੱਧ ਹੈ।

**ਫੁਟਕਲ** : ਇਹ ਸਲੋਕ 'ਫੁਨਹੇ ਮਹਲਾ ੫' ਦੇ ਅਰੰਭ ਵਿਚ ਪੰਨਾ ੧੩੬੧ ਉਤੇ ਕੇਵਲ ਇਕ ਕੰਨੇ ਤੇ ਇਕ ਲਾਵ ਦੇ ਮਾਤ੍ਰਿਕ ਭੇਦ ਨਾਲ ਅੰਕਿਤ ਹੈ।

**ਪਦ ਅਰਥ** : ਹਥਿ ਕਲੰਮ=ਹਥ ਵਿਚ ਕਲਮ ਹੈ। ਅਗੰਮ=ਹੇ ਅਪਹੁੰਚ (ਪ੍ਰਭੂ !)। ਲਿਖਾਵਤੀ=ਲਿਖਦੀ ਹੈ। ਉਰਝਿ ਰਹਿਓ=ਖੁੱਭਿਆ ਹੋਇਆ ਹੈ। ਅਨੂਪ ਰੂਪਾਵਤੀ=ਅਨੂਪਮ ਰੂਪ ਵਾਲਾ। ਮੁਖਹੁ=ਮੂੰਹ ਤੋਂ। ਅਘਨਾਸ=ਪਾਪਾਂ ਨੂੰ ਨਾਸ਼ ਕਰਨ ਵਾਲਾ। ਗੁਣਤਾਸ=ਗੁਣਾਂ ਦੇ ਖ਼ਜ਼ਾਨੇ। ਬਿਬੇਕ=ਗਿਆਨ। ਅਪਰੰਪਰ=ਪਰੇ ਤੋਂ ਪਰੇ। ਨਿਧਾਰਾ=ਨਿਆਸਰਿਆਂ ਦਾ। ਦਾਸਰੋ=ਦਾਸ। ਰਾਖਉ= (ਮੈਂ) ਰੱਖਾਂ। ਹੀਐ ਪਰੋਇ=ਹਿਰਦੇ ਵਿਚ ਪ੍ਰੋ ਕੇ।

**ਸਲੋਕੁ ਅਰਥ** : ਹੇ ਅਪਹੁੰਚ ਪ੍ਰਭੂ ! (ਤੇਰੇ) ਹੱਥ ਵਿਚ (ਹੁਕਮ ਰੂਪੀ) ਕਲਮ ਹੈ ਜਿਹੜੀ ਕਿ ਸਾਰੇ ਜੀਆਂ ਦੇ) ਮੱਥੇ ਉਤੇ (ਹੁਕਮ ਰੂਪੀ ਲੇਖ) ਲਿਖ ਰਹੀ ਹੈ। ਹੇ ਅਨੂਪਮ ਰੂਪ ਵਾਲੇ (ਪਰਮੇਸ਼ਰ ! ਤੁਸੀਂ) ਸਭ ਦੇ ਨਾਲ ਰਚ-ਮਿਚ ਰਹੇ ਹੋ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਪ੍ਰਭੂ !) ਤੁਹਾਡੀ ਵਡਿਆਈ ਮੂੰਹ ਤੋਂ ਕਹੀ ਨਹੀਂ ਜਾ ਸਕਦੀ (ਕਿਉਂਕਿ ਬੇਅੰਤ ਹੈ)। (ਮੈਂ ਤੇਰਾ) ਦਰਸ਼ਨ ਦੇਖ ਕੇ ਮੋਹੀ ਗਈ ਹਾਂ (ਅਤੇ) ਬਲਿਹਾਰ (ਸਦਕੇ) ਹੋ ਰਹੀ ਹਾਂ ।੧।

**ਪਉੜੀ ਅਰਥ** : ਹੇ ਅਟੱਲ ! ਹੇ ਪਾਰਬ੍ਰਹਮ ! ਹੇ ਨਾਸ-ਰਹਿਤ ! ਹੇ ਪਾਪਾਂ ਦੇ ਨਾਸ਼ ਕਰਨ ਵਾਲੇ ! ਹੇ ਪੂਰਨ ! ਹੇ ਸਾਰਿਆਂ ਵਿਚ (ਵਿਆਪਕ) ਤੇ ਦੁੱਖ ਨਾਸ਼ ਕਰਨ ਵਾਲੇ ! ਹੇ ਗੁਣਾਂ ਦੇ ਖ਼ਜ਼ਾਨੇ !, ਹੇ (ਸਭ ਦੇ) ਸੰਗੀ ! ਹੇ ਆਕਾਰ ਰਹਿਤ ! ਹੇ (ਤਿੰਨਾਂ) ਗੁਣਾਂ ਤੋਂ ਰਹਿਤ ! ਹੇ ਸਭ ਦੀ ਟੇਕ (ਓਟ) !, ਹੇ ਪ੍ਰਿਥਵੀ ਦੇ ਜਾਣਨਹਾਰੇ ! ਹੇ ਗੁਣਾਂ ਦੇ ਭੰਡਾਰ ! ਜਿਸ ਦੇ (ਪਾਸ) ਸਦਾ ਹੀ ਬਿਬੇਕ ਦਾ (ਵਰਤਾਰਾ ਹੈ), ਹੇ ਪਰੇ ਤੋਂ ਪਰੇ ! ਹੇ (ਪਾਪਾਂ ਦੇ) ਹਰਨ ਵਾਲੇ ! (ਤੂੰ ਹੁਣ ਵੀ) ਹੈਂ, (ਤੂੰ ਅਗੋਂ ਵੀ) ਹੋਵੇਂਗਾ। ਹੇ ਸੰਤਾਂ ਦੇ ਨਾਲ (ਰਹਿਣ ਵਾਲੇ !), ਹੇ ਨਿਆਸਰਿਆਂ ਦੇ ਆਸਰੇ ! ਹੇ ਠਾਕੁਰ ! ਮੈਂ (ਤੇਰਾ ਨਿਕਾ ਜਿਹਾ) ਦਾਸ ਹਾਂ, ਮੈਂ ਗੁਣਹੀਣ ਹਾਂ, (ਮੇਰੇ ਵਿਚ) ਕੋਈ ਗੁਣ ਨਹੀਂ ਹੈ। ਨਾਨਕ ਦੀ (ਅਰਦਾਸਿ ਹੈ ਹੇ ਪ੍ਰਭੂ ਜੀ! ਮੈਨੂੰ) ਨਾਮ ਦਾ ਦਾਨ ਦਿਓ (ਤਾਂ ਜੋ ਮੈਂ ਉਹ ਨਾਮ ਆਪਣੇ) ਹਿਰਦੇ ਵਿਚ ਪ੍ਰੋ ਕੇ ਰੱਖਾਂ।੫੫।

## ਸਾਰੰਸ਼ ਅਤੇ ਸਿਧਾਂਤ

ਹੇ ਪ੍ਰਭੂ ! ਤੇਰੇ ਹੱਥ ਵਿਚ ਆਪਣੇ ਹੁਕਮ ਦੀ ਕਲਮ ਫੜੀ ਹੋਈ ਹੈ ਜੋ ਸਾਰੇ ਜੀਆਂ ਦੇ ਕੀਤੇ ਕਰਮਾਂ ਨੂੰ ਨੋਟ ਕਰ ਰਹੀ ਹੈ। ਹੇ ਪ੍ਰਭੂ ! ਤੂੰ ਇਤਨਾ ਸੁੰਦਰ ਸਰੂਪ ਹੈਂ ਕਿ ਮੈਥੋਂ ਤੇਰੀ ਉਸਤਤਿ ਬਿਆਨ ਹੀ ਨਹੀਂ ਹੋ ਸਕਦੀ :-

੧. **ਉਸਤਤਿ ਕਹਨੁ ਨ ਜਾਇ ਤੁਮਾਰੀ, ਕਉਣੁ ਕਹੈ ਤੂ ਕਦ ਕਾ ॥**
**ਨਾਨਕ ਦਾਸੁ ਤਾ ਕੈ ਬਲਿਹਾਰੀ, ਮਿਲੈ ਨਾਮੁ ਹਰਿ ਨਿਮਕਾ ॥** [ਪੰਨਾ ੧੧੧੭

੨. **ਤੁਝ ਬਿਨੁ ਕਵਨੁ ਰੀਝਾਵੈ ਤੋਹੀ॥ ਤੇਰੋ ਰੂਪੁ ਸਗਲ ਦੇਖਿ ਮੋਹੀ ॥** [ਪੰਨਾ ੨੦੭

ਪਉੜੀ ਵਿਚ ਬੇਨਤੀ ਕਰਨ ਦੀ ਜਾਚ ਸਿਖਾਈ ਹੈ। ਮੰਗਣਾ ਇਉਂ ਹੈ:-

**ਹੇ ਠਾਕੁਰ ਹਉ ਦਾਸਰੋ, ਮੈ ਨਿਰਗੁਨ ਗੁਨੁ ਨਹੀ ਕੋਇ ॥**
**ਨਾਨਕ ਦੀਜੈ ਨਾਮਦਾਨੁ, ਰਾਖਉ ਹੀਐ ਪਰੋਇ ॥**

ਇਹ ਪਉੜੀ ਵਿਸ਼ੇਸ਼ ਕਰਕੇ ਅਰਦਾਸਿ ਰੂਪ ਵਿਚ 'ਸੂਰਜ ਪ੍ਰਕਾਸ਼' ਜਾਂ 'ਪੰਥ ਪ੍ਰਕਾਸ਼' ਆਦਿ ਗ੍ਰੰਥਾਂ ਤੋਂ ਕਥਾ ਸਮਾਪਤੀ ਸਮੇਂ ਪੜ੍ਹੀ ਜਾਂਦੀ ਹੈ।

**ਸਲੋਕੁ ॥ ਗੁਰਦੇਵ ਮਾਤਾ ਗੁਰਦੇਵ ਪਿਤਾ, ਗੁਰਦੇਵ ਸੁਆਮੀ ਪਰਮੇਸੁਰਾ ॥ ਗੁਰਦੇਵ ਸਖਾ ਅਗਿਆਨ ਭੰਜਨੁ, ਗੁਰਦੇਵ ਬੰਧਿਪ ਸਹੋਦਰਾ ॥ ਗੁਰਦੇਵ ਦਾਤਾ ਹਰਿਨਾਮੁ ਉਪਦੇਸੈ, ਗੁਰਦੇਵ ਮੰਤੁ ਨਿਰੋਧਰਾ ॥ ਗੁਰਦੇਵ ਸਾਂਤਿ ਸਤਿ ਬੁਧਿ ਮੂਰਤਿ, ਗੁਰਦੇਵ ਪਾਰਸ ਪਰਸ ਪਰਾ ॥ ਗੁਰਦੇਵ ਤੀਰਥੁ ਅੰਮ੍ਰਿਤ ਸਰੋਵਰੁ, ਗੁਰਗਿਆਨ ਮਜਨੁ ਅਪਰੰਪਰਾ ॥ ਗੁਰਦੇਵ ਕਰਤਾ ਸਭਿ ਪਾਪ ਹਰਤਾ, ਗੁਰਦੇਵ ਪਤਿਤ ਪਵਿਤ ਕਰਾ ॥ ਗੁਰਦੇਵ ਆਦਿ ਜੁਗਾਦਿ ਜੁਗੁ ਜੁਗੁ, ਗੁਰਦੇਵ ਮੰਤੁ ਹਰਿ ਜਪਿ ਉਧਰਾ ॥ ਗੁਰਦੇਵ ਸੰਗਤਿ ਪ੍ਰਭ ਮੇਲਿ ਕਰਿ ਕਿਰਪਾ, ਹਮ ਮੂੜ ਪਾਪੀ ਜਿਤੁ ਲਗਿ ਤਰਾ ॥ ਗੁਰਦੇਵ ਸਤਿਗੁਰੁ ਪਾਰਬ੍ਰਹਮੁ ਪਰਮੇਸਰੁ, ਗੁਰਦੇਵ ਨਾਨਕ ਹਰਿ ਨਮਸਕਰਾ ॥ ੧ ॥ ਏਹੁ ਸਲੋਕੁ ਆਦਿ ਅੰਤਿ ਪੜਣਾ ॥**

## ਉਚਾਰਨ ਸੇਧ

**ਬਿਸਰਾਮ ਭੇਦ :** ਅਠਵੀਂ ਪੰਗਤੀ ਦਾ ਬਿਸਰਾਮ ਕਈ ਸਜਣ 'ਮੇਲਿ' ਮਗਰੋਂ ਦੇਂਦੇ ਹਨ, ਜਿਹੜਾ ਕਿ ਠੀਕ ਨਹੀਂ। ਉਪਰ ਦਿਤਾ ਬਿਸਰਾਮ ਚੇਤੇ ਰਖੋ ਜੀ।

**ਪਦ ਅਰਥ :** ਸਖਾ=ਮਿੱਤਰ। ਅਗਿਆਨ ਭੰਜਨੁ=ਅਗਿਆਨਤਾ ਭੰਨਣ ਵਾਲਾ (ਭਾਵ ਦੂਰ ਕਰਨ ਵਾਲਾ)। ਮੰਤੁ ਨਿਰੋਧਰਾ=ਉਹ ਮੰਤਰ ਜੋ ਕਿਸੇ ਹੋਰ ਮੰਤਰ ਦਾ ਅਸਰ ਨਾ ਕਬੂਲਦਾ ਹੋਵੇ। ਸਤਿ=ਸਚਿਆਈ। ਬੁਧਿ=ਬੁੱਧੀ। ਮੂਰਤਿ=ਸਰੂਪ। ਪਾਰਸ=ਉਹ ਪਥਰ ਜਿਸ ਨਾਲ ਛੋਹ ਕੇ ਲੋਹਾ ਵੀ ਸੋਨਾ ਬਣ ਜਾਂਦਾ ਹੈ। ਪਰਸ=ਪਰਸਦਾ ਹੈ। ਪਰਾ=ਪਾਰ ਹੋ ਜਾਂਦਾ ਹੈ। ਮਜਨੁ=ਇਸ਼ਨਾਨ। ਅਪਰੰਪਰਾ=ਪਰੇ ਤੋਂ ਪਰੇ, ਬੇਅੰਤ। ਹਰਤਾ=ਦੂਰ ਕਰਨ ਵਾਲਾ। ਉਧਰਾ=ਉਧਰ (ਬਚ, ਤਰ) ਜਾਈਦਾ ਹੈ। ਮੂੜ=ਮੂਰਖ। ਨਮਸਕਰਾ= ਨਮਸਕਾਰ ਹੈ।

**ਸਲੋਕੁ ਅਰਥ :** ਗੁਰਦੇਵ (ਮੇਰੀ) ਮਾਤਾ, ਗੁਰਦੇਵ (ਮੇਰਾ) ਪਿਤਾ (ਅਤੇ) ਗੁਰਦੇਵ (ਹੀ ਮੇਰਾ) ਮਾਲਕ, ਪਰਮੇਸ਼ਰ ਹੈ। ਗੁਰਦੇਵ (ਮੇਰਾ) ਮਿਤਰ, ਅਗਿਆਨ ਦੇ ਦੂਰ ਕਰਨ ਵਾਲਾ (ਅਤੇ) ਗੁਰਦੇਵ (ਹੀ ਮੇਰਾ) ਸਕਾ ਸਬੰਧੀ ਹੈ। ਗੁਰਦੇਵ (ਮੇਰਾ) ਦਾਤਾ ਹੈ (ਜੋ) ਹਰੀ ਨਾਮ ਨੂੰ ਉਪਦੇਸ਼ਦਾ ਹੈ (ਅਤੇ) ਗੁਰਦੇਵ ਹੀ ਨਿਰੋਧਰ ਮੰਤਰ ਰੂਪ ਹੈ। ਗੁਰਦੇਵ ਸ਼ਾਂਤ, (ਨਿਰੋਲ) ਸਚਿਆਈ (ਅਤੇ) ਬੁੱਧੀ ਦਾ ਸਰੂਪ ਹੈ, ਗੁਰਦੇਵ ਪਾਰਸ ਹੈ (ਜੋ) ਪਰਸਦਾ ਹੈ (ਉਹ ਸੰਸਾਰ ਸਮੁੰਦਰ ਤੋਂ) ਪਾਰ ਹੋ ਜਾਂਦਾ ਹੈ। ਗੁਰਦੇਵ ਤੀਰਥ ਹੈ, ਅੰਮ੍ਰਿਤ ਦਾ ਸਰੋਵਰ (ਸੋਮਾ) ਹੈ (ਅਤੇ) ਗੁਰੂ ਦਾ ਗਿਆਨ ਪ੍ਰਭੂ ਦੀ (ਪ੍ਰਾਪਤੀ ਦਾ) ਇਸ਼ਨਾਨ ਹੈ। ਗੁਰਦੇਵ (ਸਭ ਸ੍ਰਿਸ਼ਟੀ ਦਾ) ਕਰਨਹਾਰ ਹੈ (ਅਤੇ ਸਭ) ਪਾਪਾਂ ਦੇ ਦੂਰ ਕਰਨ ਵਾਲਾ ਹੈ,

ਗੁਰਦੇਵ, ਧਰਮ ਤੋਂ ਡਿੱਗੇ ਹੋਇਆਂ ਨੂੰ ਪਵਿਤਰ ਕਰਨ ਵਾਲਾ ਹੈ। ਗੁਰਦੇਵ ਦੀ (ਹੋਂਦ) ਆਦਿ ਤੋਂ ਜੁੱਗਾਂ ਦੇ ਆਦਿ ਤੋਂ ਜੁੱਗਾਂ ਜੁੱਗਾਂ ਤੋਂ ਹੈ। ਗੁਰਦੇਵ ਦਾ ਮੰਤਰ ਹਰੀ ਦਾ (ਨਾਮ) ਜਪ ਕੇ ਉਧਾਰ ਹੋ ਜਾਂਦਾ ਹੈ। ਹੇ ਪ੍ਰਭੂ ! ਕਿਰਪਾ ਕਰਕੇ ਗੁਰਦੇਵ ਦੀ ਸੰਗਤ ਨਾਲ ਮੇਲੋ ਜਿਸ ਨਾਲ ਮਿਲ ਕੇ ਅਸੀਂ ਮੂਰਖ, ਪਾਪੀ (ਸੰਸਾਰ ਸਾਗਰ ਤੋਂ) ਤਰ ਜਾਈਏ। ਗੁਰਦੇਵ ਸਤਿਗੁਰੂ, (ਮਾਨੋ) ਪਾਰਬ੍ਰਹਮ ਪਰਮੇਸ਼ਰ ਹੈ, ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਅਜਿਹੇ) ਹਰੀ ਰੂਪ ਗੁਰੂ ਤਾਈਂ (ਮੇਰੀ) ਨਮਸਕਾਰ ਹੈ ।੧।

**ਨੋਟ** : ਇਸ ਸਲੋਕ ਦੇ ਅੰਤ ਵਿਚ ਹੇਠ ਲਿਖੀ ਵਾਰਤਕ ਪਹਿਲੇ ਸਲੋਕ ਨਾਲੋਂ ਵਾਧੂ ਹੈ- ਬਾਕੀ ਸਾਰੇ ਸ਼ਬਦ ਸਰੂਪ ਇਕੋ ਜਿਹੇ ਹਨ :- **''ਏਹੁ ਸਲੋਕੁ ਆਦਿ ਅੰਤਿ ਪੜਣਾ''**

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਸਰੂਪ ਵਿਚ ਦੋ ਬਾਵਨ ਅਖਰੀਆਂ ਦਰਜ ਹਨ। ਇਕ ਗੁਰੂ ਅਰਜਨ ਦੇਵ ਜੀ ਦੀ ਤੇ ਦੂਜੀ ਰਾਗੁ ਗਉੜੀ ਪੂਰਬੀ ਵਿਚ ਭਗਤ ਕਬੀਰ ਜੀ ਦੀ।

ਇਨ੍ਹਾਂ ਤੋਂ ਪਾਠਕਾਂ ਨੂੰ ਸ਼ੁੱਧ ਵਰਣ ਮਾਲਾ ਉਚਾਰਨ ਦੀ ਸੇਧ ਮਿਲਦੀ ਹੈ ਪਰ ਕਿਤਨੀ ਦੁਖ-ਭਰੀ ਗਲ ਹੈ ਕਿ ਸਾਡੇ ਮਨ ਦੀ ਮਲੀਨਤਾ ਅਜੇ ਵੀ ਸਾਨੂੰ 'ਟ' ਅਖਰ ਨੂੰ ਟੈਂਕਾ ਜਾਂ ਟਕਾਰ ਉਚਾਰਨ ਵਲ ਪ੍ਰੇਰਦੀ ਹੈ ਜਦੋਂ ਕਿ ''ਰਾਗੁ ਆਸਾ ਮਹਲਾ ੧ ਪਟੀ ਲਿਖੀ'' ਵਿਚ ਸਪਸ਼ਟ ਅੰਕਿਤ ਹੈ:-

**੧. ਟਟੈ ਟੰਚ ਕਰਹੁ ਕਿਆ ਪ੍ਰਾਣੀ, ਘੜੀ ਕਿ ਮੁਹਤਿ ਕਿ ਉਠਿ ਚਲਣਾ॥ [ਪੰ. ੪੩੩**

**੨. ਟਟਾ ਬਿਕਟ ਘਾਟ ਘਟ ਮਾਹੀ ॥ [ਪੰਨਾ ੩੪੨**

ਸੋ, ਉਪਰੋਕਤ ਅਖਰ ਦਾ ਜਿਵੇਂ ਕਕਾ, ਖਖਾ, ਉਚਾਰਦੇ ਹਾਂ, ਉਸੇ ਤਰ੍ਹਾਂ ਹੀ 'ਟ' ਦਾ ਉਚਾਰਨ ਕਰਨਾ ਚਾਹੀਦਾ ਹੈ। ਜਿਥੋਂ ਤੱਕ 'ਇਹੁ ਸਲੋਕੁ ਆਦਿ ਅੰਤਿ ਪੜਣਾ' ਵਾਲੀ ਵਾਰਤਕ ਦਾ ਸਬੰਧ ਹੈ, ਪੰਚਮ ਗੁਰਦੇਵ ਜੀ ਨੇ ਆਪ ਹੀ ਇਸ ਸਲੋਕ ਨੂੰ ਦੁਬਾਰਾ ਪੜ੍ਹਨਾ ਦਾ ਆਦੇਸ਼ ਦਰਜ ਕਰਵਾਇਆ ਹੈ। ਇਥੇ ਇਹ ਭਾਈ ਗੁਰਦਾਸ ਜੀ ਜਾਂ ਕਿਸੇ ਲਿਖਾਰੀ ਲਈ 'ਸੁਧ ਕੀਚੈ' ਵਾਂਗ ਸੂਚਨਾ ਨਹੀਂ, ਸਗੋਂ ਇਹ ਸਾਰੀ ਸੰਗਤ ਨੂੰ ਪੜ੍ਹਨ ਲਈ ਹੁਕਮ ਹੈ। ਗਿ. ਦਿਆਲ ਸਿੰਘ ਜੀ ਪਟਿਆਲੇ ਵਾਲੇ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਆਰੰਭ ਤੇ ਭੋਗ ਪਾਉਣ ਸਮੇਂ ਇਸ ਸਲੋਕ ਦਾ ਪੜ੍ਹਨਾ ਲਾਜ਼ਮੀ ਦਸਦੇ ਹਨ, ਪਰ ਇਹ ਕੋਈ ਪਰੰਪਰਾਵਾਦੀ ਵਿਚਾਰ ਨਹੀਂ ਹੈ, ਅੰਤਰ-ਆਤਮੇ ਦੀ ਪਿਆਰ-ਭਰੀ ਭਾਵਨਾ ਹੈ।

ਸੰਪ੍ਰਦਾਈ ਸਟੀਕ ਦੇ ਕਰਤਾ ਨੇ ਬਾਵਨ ਅਖਰੀ ਨੂੰ ੧੦੮ ਮਣਕਿਆਂ ਦੀ ਮਾਲਾ ਸਿਧ ਕਰਨ ਦਾ ਯਤਨ ਕੀਤਾ ਹੈ ਪਰ ਅਜਿਹੇ ਵਿਚਾਰ ਕਿਸੇ ਪਰਖ ਕਸਵਟੀ ਤੇ ਪੂਰੇ ਨਹੀਂ ਉਤਰਦੇ ਅਤੇ ਨਾ ਹੀ ਅਜਿਹੀ ਸੂਚਨਾ ਹੋਰ ਕਿਸੇ ਬਾਣੀ ਦੇ ਅੰਤ ਵਿੱਚ ਦਿੱਤੀ ਗਈ ਹੈ। ਗੁਰਬਾਣੀ ਵਿਚ ਵਿਖਾਵੇ ਵਾਲੀ ਮਾਲਾ ਲਈ ਕਿਤੇ ਵੀ ਸੰਕੇਤ ਨਹੀਂ ਮਿਲਦਾ।



# ਪੁਸਤਕ-ਸੂਚੀ

## ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ
## (ਤੁਲਨਾਤਮਿਕ ਅਧਿਐਨ)
## 14 ਭਾਗਾਂ ਵਿੱਚ ਸੰਪੂਰਨ ਸਟੀਕ

1) ਜਪੁ ਨਿਰਣੈ (ਸਟੀਕ)
2) ਗੁਰਬਾਣੀ ਨਿਤਨੇਮ ਨਿਰਣੈ (ਸਟੀਕ)
3) ਚੰਡੀ ਕੀ ਵਾਰ ਨਿਰਣੈ (ਸਟੀਕ)
4) ਗੁਰਮਤਿ ਬੈਰਾਗ ਦਰਸ਼ਨ
5) ਅਕਾਲ ਉਸਤਤਿ ਦਰਸ਼ਨ
6) ਸਿਧ ਗੋਸਟਿ ਨਿਰਣ
7) ਗੁਰਮਤਿ ਪ੍ਰਚਾਰ ਕਿਨ੍ਹਾਂ ਲੀਹਾਂ ਤੇ?
8) ਬਾਰਹਮਾਹਾ ਦਰਪਣ
9) ਗੁਰਮਤਿ ਅਰਦਾਸਿ ਫ਼ਿਲਾਸਫ਼ੀ
10) ਮੌਤ ਕੀ ਹੈ?
11) ਬਾਣੀ ਸ਼ੇਖ ਫਰੀਦ ਜੀ ਸਟੀਕ
12) ਨਿਰਬਾਣ ਕੀਰਤਨੁ ਅਤੇ ਗੁਰਮਤਿ ਸੰਗੀਤ
13) ਜੈਤਸਰੀ ਕੀ ਵਾਰ ਨਿਰਣੈ (ਸਟੀਕ)
14) ਸਮਰਥ ਗੁਰੂ
15) ਸੁਖਮਨੀ ਦਰਸ਼ਨ (ਸੰਕਲਪ ਤੇ ਸਿਧਾਂਤ)
16) ਅਨੰਦ ਪਰਮਾਰਥ (ਇਕ ਅਧਿਆਤਮਿਕ ਅਧਿਐਨ)
17) ਆਸਾ ਕੀ ਵਾਰ ਨਿਰਣੈ (ਸਟੀਕ)
18) ਨਾਮ ਦਰਸ਼ਨ
19) ਵੈਰਾਗ ਲਹਿਰਾਂ ਤੇ ਸਫਲ ਜੀਵਨ
20) ਬਾਣੀ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਸਟੀਕ
21) ਸਲੋਕ ਸਹਸਕ੍ਰਿਤੀ ਤੇ ਗਾਥਾ ਸਟੀਕ
22) ਗੁਰਬਾਣੀ ਪਾਠ ਪਰੰਪਰਾ ਨਿਰਣੈ
23) ਕੜ੍ਹਾਹ ਪ੍ਰਸ਼ਾਦ ਮਰਯਾਦਾ ਨਿਰਣੈ (ਇਤਿਹਾਸਕ ਖੋਜ)
24) ਰਾਮਕਲੀ ਕੀ ਵਾਰ ਰਾਇ ਬਲਵੰਡ ਤਥਾ ਸਤੈ ਡੂਮਿ ਆਖੀ (ਸਟੀਕ)
25) ਜੀਵਨ ਗਾਥਾ ਸੰਤ ਬਾਬਾ ਅਜੀਤ ਸਿੰਘ ਜੀ (ਨੱਥਲਪੁਰ ਵਾਲੇ)
26) ਰਾਮਕਲੀ ਕੀ ਵਾਰ ਮਹਲਾ ੫ ਸਟੀਕ (ਤੁਲਨਾਤਮਿਕ ਅਧਿਐਨ)
27) ਨਵੀਨ ਗੁਰਬਾਣੀ ਵਿਆਕਰਣ (ਸਰਲ ਨੇਮਾਂ ਤੇ ਸ਼ੁੱਧ ਉਚਾਰਨ ਸੇਧਾਂ ਸਹਿਤ)
28) ਅੰਮ੍ਰਿਤ ਫਿਲਾਸਫੀ
29) ਸ੍ਰੀ ਦਸਮ ਗ੍ਰੰਥ ਦਰਪਣ
30) ਗੁਰਮਤਿ ਜੀਵਨ ਫਿਲਾਸਫ਼ੀ (ਜੀਵਨ ਕੀ ਹੈ?)
31) ਸਲੋਕ ਭਗਤ ਕਬੀਰ ਜੀਉ ਕੇ (ਸਟੀਕ)
32) ਸਵਈਏ ਸ੍ਰੀ ਮੁਖਬਾਕੁ ਮਹਲਾ ੫ ਅਤੇ ਭੱਟਾਂ ਦੇ ਸਵਈਏ (ਸਟੀਕ)
33) ਗੁਰਬਾਣੀ ਸੰਖਿਆ ਬੋਧਕ ਕੋਸ਼
34) ਅੰਮ੍ਰਿਤ ਨਿਤਨੇਮ ਸਟੀਕ (ਗੁਟਕਾ)
35) ਸੁਖਮਨੀ ਸਟੀਕ (ਗੁਟਕਾ)
36) ਗੁਰਬਾਣੀ ਕੀਰਤਨ (ਸ਼ਬਦ ਪ੍ਰਮਾਣ)

**ਗਿਆਨੀ ਹਰਿਬੰਸ ਸਿੰਘ**
**(ਭਾਈ ਸਾਹਿਬ)**
17-ਏ, ਡੋਗਰਾਂ ਸਟਰੀਟ, ਸਰਹਿੰਦੀ ਗੇਟ, ਪਟਿਆਲਾ